# PUNJAB VIDHAN SABHA
## DEBATES

*26th March, 1973*

Vol. I—No. 17

OFFICIAL REPORT

CONTENTS

*Monday, the 26th March, 1973*

| | | PAGE |
|---|---|---|
| Postponed Starred Questions and Answers | .. | (17)1 |
| Starred Questions and Answers | .. | (17)28 |
| Written Answers to Starred Questions laid on the Table of the House Under Rule 38 | .. | (17)39 |
| Unstarred Questions and Answers | .. | (17)58 |
| Question of Privilege | .. | (17)71 |
| Substantive Motion | .. | (17)74 |
| Adjournment Motion | .. | (17)85 |
| Call Attention Notices | .. | (17)88 |
| Statement laid on the Table in reply to Call Attention Notice | .. | (17)92 |
| Personal Explanation by Sardar Randhir Singh Cheema | .. | (17)93 |
| First Report of the Rules Committee (Laid on the Table) | .. | (17)97 |
| Demands for Grants | .. | (17)102 |
| Announcement by the Deputy Speaker | .. | (17)128 |
| Demands for Grants (Resumption of Discussion) | .. | (17)128 |
| Extension of time of the Sitting | .. | (17)129 |
| Demands for Grants (Resumption of Discussion) | .. | (17)130 |
| Extension of time of the Sitting | .. | (17)134 |
| Demands for Grants (Resumption of Discussion) | .. | (17)134 |
| Extension of Time of the Sitting | .. | (17)140 |
| Demands for Grants (Resumption of Discussion) | .. | (17)140 |
| Appendix | .. | (i) |

**Punjab Vidhan Sabha Secretariat, Chandigarh.**

**Price Rs. : 30/25 P.**

# *ERRATA*

TO

**Punjab Vidhan Sabha**

*Debates*

*26th March, 1973*

---

*Vol. I—No. 17*

---

| *Read* | *For* | *Page* | *Line* |
|---|---|---|---|
| ਸਪੀਕਰ ਸਾਹਿਬ | ਸਪੀਕਰ ਸਾਹਿਬ | (17)4 | 7th from below |
| October | Octber | (17)15 | 17 |
| April | Apri | (17)17 | 21 |
| ਗਿਆਨੀ ਕੁੰਦਨ ਸਿੰਘ ਪਤੰਗ | ਗਿਆਨੀ ਕੁੰਠ ਸਿੰਘ ਪਤੰਗ | (17)22 | 3rd from below |
| Sardar Umrao Singh | Sardar Um ao Singh | (17)26 | 1 |
| ਕਰ | ਰ | (17)27 | 2nd from below |
| ਮੈਂ | ਮ | (17)31 | 4th from below |
| ਕਰਨਗੇ | ਕਨਨਗੇ | (17)34 | 11th from below |
| ਖਰੀਦੀ ਜਾਵੇ | ਖਰੀਦਣ | (17)34 | 9th from below |
| ਕਿ ਅਸੀਂ | ਅਸੀਂ ਕਿ | (17)36 | 13th from below |
| have | ave | (17)39 | 2nd from below |
| 1972 | 1973 | (17)42 | 13th from below |
| following | ollowing | (17)43 | 3 |
| received | reeeived | (17)45 | 18 |
| Delete "on" in between words 'random' & 'check' | | (17)46 | 2 |
| exercise | excrcise | (17)67 | 17 |
| of | oft | (17)98 | 17 |
| Resumption of Discussion | Re of Discussion | (17)130<br>(17)130 | 2 |
| below | blow | (i) of Appendix | 21 |
| villages | vlllages | —do— | 2nd from below |

*Note* :—On page (17)34 in the 8th line from below for the words 'ਡੇਟ ਪੁਛ ਕੇ ਦਸ ਦਿਆਂਗਾ' read the following:—

**ਮੰਤਰੀ** : ਮਿਤੀ ਦੇ ਬਾਰੇ ਵਿਚ ਬਾਅਦ ਵਿਚ ਦਸ ਦਿਆਂਗੇ । ਮੈਂ ਇਹ ਪਹਿਲਾਂ ਹੀ ਦਸ ਚੁਕਿਆ ਹਾਂ ਕਿ ਬੋਰਡ ਦੀ ਮੀਟਿੰਗ ਹੋਈ ਅਤੇ ਇੰਮਪੋਰਟਿਡ ਕਾਰ ਖਰੀਦਣ ਬਾਰੇ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ । ਡੇਟ ਪੁੱਛ ਕੇ ਦਸ ਦਿਆਂਗਾ ।

# PUNJAB VIDHAN SABHA

Monday, the 26th March, 1973

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P. M. of the Clock. Mr. Speaker (Sardar Darbara Singh) in the Chair.*

## POSTPONED STARRED QUESTIONS AND ANSWERS

### MEMBERS OF PUNJAB STATE ELECTRICITY BOARD.

*1481. **Acharya Prithvi Singh Azad** : Will the Minister for Irrigation and Power be pleased to state —

(a) the names of persons who have served as Finance Members of the Punjab State Electricity Board, during the period from 1956 to December, 1972 showing their academic qualifications and experience which they possessed prior to their joining the State Electricity Board;

(b) the name/names of persons who were considered for the post of Finance Member of the Board before or after the retirement of Shri Khosla showing their academic qualifications and experience;

(c) the Special qualifications and experience of the person who has been appointed as Finance Member of the Board recently;

(d) the names of other part time members of the Board with their academic qualifications and experience of the working of the Electricity Board ?

**Shri Gurmail Singh:** (a) The Punjab State Electricity Board was constituted on 1st February, 1959. A statement containing names of the Finance Members of the Board during the period from 1st. February, 1959 to December, 1972 together with their academic qualifications and experience is laid on the Table of the House.

(b) (i) Shri B. L. Gandhi. S. A. S., retired Controller of Food Accounts, Food and Supplies Department, Punjab. Accounts experience of 33 years.

(ii) Shri V. B. Vohra, Chief Accounts Officer, Punjab State Electricity Board, B. Com, Chartered Accountant. Accounts experience of 21 years.

(c) Shri A. R. Kapoor, who has been appointed as Finance Member, possesses the qualification of Certified Associate of Indian Institute of Bankers and experience of 36 years in Banking, Finance and Accounts.

(d) (i) Shri R. P. Abrol, Matric and had 20 years experience in Public dealings.

(ii) Shri Onkar Chand Matric has 21 years experience in Public dealings.

[Irrigation and Power, Minister]

[(ਏ) ਪੰਜਾਬ ਰਾਜ ਬਿਜਲੀ ਬੋਰਡ 1-2-1959 ਨੂੰ ਸਥਾਪਤ ਕੀਤਾ ਗਿਆ ਸੀ । 1-2-1959 ਤੋਂ ਦਸੰਬਰ, 1972 ਤਕ ਬੋਰਡ ਦੇ ਵਿੱਤ ਮੈਂਬਰਾਂ ਦੇ ਨਾਂ, ਵਿਦਿਅਕ ਯੋਗਤਾਵਾਂ ਅਤੇ ਤਜਰਬਾ ਦਰਸਾਉਂਦਾ ਵਿਵਰਣ ਪੱਤਰ ਸਦਨ ਦੀ ਮੇਜ਼ ਤੇ ਰਖਿਆ ਹੈ।

(ਬੀ) (i) ਸ੍ਰੀ ਬੀ. ਐਲ. ਗਾਂਧੀ—ਐਸ. ਏ. ਐਸ, ਖੁਰਾਕ ਤੇ ਸਪਲਾਈ ਵਿਭਾਗ ਪੰਜਾਬ ਦੇ ਰੀਟਾਇਰਡ ਕੰਟਰੋਲਰ ਆਫ਼ ਫੂਡ ਅਕਾਊਂਟਸ । 33 ਸਾਲਾਂ ਦਾ ਅਕਾਊਂਟਸ ਦਾ ਤਜਰਬਾ ।

(ii) ਸ੍ਰੀ ਵੀ. ਬੀ. ਵੋਹਰਾ— ਮੁੱਖ ਲੇਖਾ ਅਫਸਰ, ਪੰਜਾਬ ਰਾਜ ਬਿਜਲੀ ਬੋਰਡ. ਬੀ. ਕਾਮ, ਚਾਰਟਰਡ ਅਕਾਊਂਟੈਂਟ—ਅਕਾਊਂਟਸ ਦਾ 21 ਸਾਲਾਂ ਦਾ ਤਜਰਬਾ ।

(ਸੀ) ਸ੍ਰੀ ਏ. ਆਰ. ਕਪੂਰ, ਜਿਨ੍ਹਾਂ ਨੂੰ ਵਿਤੀ ਮੈਂਬਰ ਲਗਾਇਆ ਗਿਆ ਹੈ । ਸਰਟੀਫਾਇਡ ਐਸੋਸੀਏਟ ਔਫ਼ ਇੰਡੀਅਨ ਇੰਸਟੀਚੂਟ ਔਫ਼ ਬੈਂਕਰਜ਼, ਦੀ ਯੋਗਤਾ ਰਖਦੇ ਹਨ ਅਤੇ ਉਨ੍ਹਾਂ ਦਾ ਬੈਂਕਾਂ, ਵਿੱਤ ਅਤੇ ਅਕਾਊਂਟਸ ਵਿਚ 36 ਸਾਲਾਂ ਦਾ ਤਜਰਬਾ ਹੈ ।

(ਡੀ) (i) ਸ੍ਰੀ ਆਰ. ਪੀ. ਅਬਰੋਲ—ਮੈਟ੍ਰਿਕ ਅਤੇ 20 ਸਾਲ ਦਾ ਜਨਤਕ ਤਜਰਬਾ ।

(ii) ਸ੍ਰੀ ਉਂਕਾਰ ਚੰਦ— ਮੈਟ੍ਰਿਕ ਹਨ ਅਤੇ 21 ਸਾਲਾਂ ਦਾ ਜਨਤਕ ਵਿਹਾਰਾਂ ਦਾ ਤਜਰਬਾ ਹੈ । ]

**Statements Showing the names etc. of the Finance Members of the Punjab State Electricity Board.**

| S. No. | Name of the person who served as Finance Member of the Board | Academic Qualifications | Experience |
|---|---|---|---|
| 1. | Shri K S. Malhotra, I. A. S. | | |
| 2. | Shri J. S. Basur I. A. S. | | |
| 3. | Shri Prem Sarup I. A. S. | | |
| 4. | Shri Sohan Lal Khindaria | B. Com. Chartered Accountant. | Before joining P. S. E. B. as Accounts and Finance Member he was a member of the Rajasthan Electricity Board. |
| 5. | Shri K. J. Khosla | B. A. LL. B. | 32 years experience of Banking Accounts and Public Finance. |
| 6. | Shri A. R. Kapur | C. A. I. I . B. (Certified Associate of Indian Institute of Bankers) | 36 years experience of accounts & Banking |

**आचार्य पृथ्वी सिंह आजाद** : क्या वज़ीर साहिब इस दिये हुए जवाब को देख कर यह बताने की कृपा करेंगे कि मिस्टर कपूर की जो academic qualification बताई है वह इतनी कम क्यों है ? उस से पहले जो श्री के एस मलहोतरा, श्री जे. ग्रैस. बसूर ग्रौर श्री प्रेम स्वरूप के नाम हैं वह उस से ज्यादा qualified persons थे । ग्रौर Electricity Supply Act 5 की क्लाज़ 4 में जो शर्त है उस में लिखा है :

> One shall be an Accounts knowing with experience of Electricity Supply Undertaking or other Public utility.

क्या कारण है कि ऐसे हालात में जब कि पंजाब में बिजली बोर्ड की हालत खराब है तो ऐसे घटिया qualifications के ग्रादमी लगाए गये हैं?

**ਮੰਤਰੀ** : ਸਪੀਕਰ ਸਾਹਿਬ, ਮੈਂ ਸ੍ਰੀ ਏ. ਆਰ. ਕਪੂਰ ਦੀਆਂ ਜੋ ਕੁਆਲੀਫੀਕੇਸ਼ਨਜ਼ ਦਸੀਆਂ ਹਨ, ਉਸ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਲੈਕਟ੍ਰੀਸਿਟੀ ਸਪਲਾਈ ਐਕਟ—5 ਦੀ ਕਲਾਜ਼ 4 ਵਿਚ ਲਿਖਿਆ ਹੋਇਆ ਹੈ ਕਿ ।

> One of the Members of the Board shall be a person who has experience in Accounts and Finance matters in Public Utility Undertaking and preferably Electricity Supply Undertaking.

ਪਰੈਫਰੇਬਲੀ ਲਿਖਿਆ ਹੋਇਆ ਹੈ, ਇਹ ਜ਼ਰੂਰੀ ਨਹੀਂ ਹੈ । (ਵਿਘਨ)

**ग्रचार्य पृथ्वी सिंह आजाद** : स्पीकर साहिब, सवाल के पार्ट 'b' में मैंने पूछा है कि कौन कौन से दूसरे सज्जन हैं जिन के नाम बोर्ड ने consider किये हैं ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਾਰਟ 'ਬੀ' ਦੇ ਜਵਾਬ ਵਿਚ ਦਸਿਆ ਹੈ—

(1) ਸ੍ਰੀ ਬੀ. ਐਲ. ਗਾਂਧੀ—ਐਸ. ਏ.ਐਸ,, ਖੁਰਾਕ ਤੇ ਸਪਲਾਈ ਵਿਭਾਗ, ਪੰਜਾਬ ਦੇ ਰੀਟਾਇਰਡ ਕੰਟਰੋਲਰ ਆਫ ਫੂਡ ਅਕਾਊਂਟਸ ਹਨ ਅਤੇ 33 ਸਾਲਾਂ ਦਾ ਅਕਾਊਂਟਸ ਦਾ ਉਨ੍ਹਾਂ ਦਾ ਤਜਰਬਾ ਹੈ —।

(2) ਸ੍ਰੀ ਵੀ. ਬੀ. ਵੋਹਰਾ' ਮੁੱਖ ਲੇਖਾ ਕਾਰ ਅਫਸਰ, ਪੰਜਾਬ ਰਾਜ ਬਿਜਲੀ ਬੋਰਡ, ਬੀ. ਕਾਮ., ਚਾਰਟਰਡ ਅਕਾਊਂਟੈਂਟ, ਅਤੇ ਅਕਾਊਂਟਸ ਦਾ 21 ਸਾਲਾਂ ਦਾ ਤਜਰਬਾ ਹੈ ।

**Acharya Prithvi Singh Azad** : Sir, the hon'ble Minister is not trying to read my question. Part II of my question runs as under.

> 'the name/names of persons who were considered for the post of Finance Member of the Board before or after the retirement of Shri Khosla, showing their academic qualifications and experience,'

My question is as to who were other persons who were considered for this post and who have been ignored ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦਿਤਾ ਹੈ ਕਿ ਸ੍ਰੀ ਆਰ. ਪੀ. ਅਬਰੋਲ ਅਤੇ ਦੂਸਰਾ ਸ੍ਰੀ ਓਂਕਾਰ ਚੰਦ ਦਾ ਨਾਮ ਕਨਸਿਡਰ ਕੀਤਾ ਗਿਆ ਸੀ ਲੇਕਿਨ ਫੈਸਲਾ ਏ. ਆਰ. ਕਪੂਰ ਦੇ ਹੱਕ ਵਿਚ ਕੀਤਾ ਗਿਆ ਹੈ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਦੋ ਸਜਣਾਂ ਜਿਨ੍ਹਾਂ ਦੇ ਨਾਮ ਸ੍ਰੀ ਆਰ. ਪੀ. ਅਬਰੋਲ ਅਤੇ ਸ੍ਰੀ ਓਂਕਾਰ ਚੰਦ ਹਨ, ਬਾਰੇ ਵਿਚਾਰ ਕੀਤਾ ਗਿਆ ਔਰ ਬਾਦ ਵਿਚ ਐਪੁਆਇੰਟ ਕੀਤਾ ਗਿਆ ਅਤੇ ਉਨ੍ਹਾਂ ਦੀ ਕੁਆਲੀਫੀਕੇਸ਼ਨਜ਼ ਮੈਟਰਿਕ ਦਸੀ ਹੈ ਅਤੇ ਨਾਲ ਦਸਿਆ ਹੈ ਕਿ ਉਨ੍ਹਾਂ ਨੂੰ ਜੰਤਕ ਵਿਹਾਰਾਂ ਦਾ ਤਜਰਬਾ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜੰਤਕ ਵਿਹਾਰਾਂ ਦੀ ਤਸ਼ਰੀਹ ਕੀ ਹੈ ? ਜਨਤਕ ਵਿਹਾਰ ਹੁੰਦੇ ਕੀ ਹਨ ? ਜੰਤਕ ਵਿਹਾਰਾਂ ਦਾ ਤਜਰਬਾ ਤਾਂ ਕੰਡਕਟਰ ਨੂੰ ਬਹੁਤ ਹੁੰਦਾ ਹੈ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਦੋਨਾਂ ਸਜਣਾਂ ਦੇ ਨਾਵਾਂ ਦਾ ਸਬੰਧ ਹੈ ਮੇਰਾ ਖਿਆਲ ਹੈ ਕਿ ਕੈਨੇਡੀਅਨ ਸਾਹਿਬ ਫਾਲੋ ਨਹੀਂ ਕਰ ਸਕੇ । ਆਜ਼ਾਦ ਸਾਹਿਬ ਦਾ ਸਵਾਲ ਹੋਰ ਸੀ ਅਤੇ ਇਨ੍ਹਾਂ ਨੇ ਹੁਣ ਹੋਰ ਕੀਤਾ ਹੈ । (ਵਿਘਨ) ਮੈਂ ਦਸਿਆ ਹੈ ਕਿ ਦੋ ਨਾਮ ਹਨ ਸ੍ਰੀ ਆਰ. ਪੀ. ਅਬਰੋਲ ਅਤੇ ਸ੍ਰੀ ਓਂਕਾਰ ਚੰਦ । ਇਕ ਦਾ ਜੰਤਕ ਵਿਹਾਰਾਂ ਦਾ ਤਜਰਬਾ 20 ਸਾਲ ਦਾ ਹੈ ਅਤੇ ਦੂਸਰੇ ਦਾ 21 ਸਾਲ ਦਾ ਹੈ । ਇਨ੍ਹਾਂ ਨੇ ਦਸਿਆ ਹੈ ਕਿ ਕੰਡਕਟਰਾਂ ਨੂੰ ਵੀ ਜੰਤਕ ਵਿਹਾਰਾਂ ਦਾ ਤਜਰਬਾ ਹੁੰਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੰਤਕ ਵਿਹਾਰ ਦਾ ਤਜਰਬਾ ਕਿਸੇ ਵੀ ਢੰਗ ਨਾਲ ਹੋ ਸਕਦਾ ਹੈ, ਪੁਲੀਟੀਕਲ ਪਾਰਟੀ ਵਿਚ ਵੀ ਜੰਤਕ ਤਜਰਬਾ ਹੋ ਸਕਦਾ ਹੈ, ਕੰਮ ਦੇ ਬਾਰੇ ਵੀ ਹੋ ਸਕਦਾ ਹੈ, ਕਈ ਕਿਸਮ ਦਾ ਜੰਤਕ ਵਿਹਾਰ ਦਾ ਤਜਰਬਾ ਹੋ ਸਕਦਾ ਹੈ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਇਨ੍ਹਾਂ ਨੇ ਦੋਨਾਂ ਸਜਣਾਂ ਦਾ ਨਾਂ ਦਸਿਆ ਹੈ ਕਿ ਇਕ ਨੂੰ 20 ਸਾਲ ਦਾ ਅਤੇ ਦੂਸਰੇ ਨੂੰ 21 ਸਾਲ ਦਾ ਪਬਲਿਕ ਡੀਲਿੰਗਜ਼ ਦਾ ਤਜਰਬਾ ਹੈ । ਪਬਲਿਕ ਡੀਲਿੰਗਜ਼ ਤਾਂ ਕਈ ਕਿਸਮ ਦੀਆਂ ਹੋ ਸਕਦੀਆਂ ਹਨ । ਇਨ੍ਹਾਂ ਦਾ ਕਹਿਣ ਦਾ ਭਾਵ ਕੀ ਹੈ ? ਫਿਰ ਐਕਟ ਵਿਚ ਜਿਹੜੀਆਂ ਕੁਆਲੀਫੀਕੇਸ਼ਨਜ਼ ਦਸੀਆਂ ਹਨ ਉਨ ਦੇ ਵਿਚ ਕਿਧਰੇ ਨਹੀਂ ਲਿਖਿਆ ਹੋਇਆ ਕਿ ਪਬਲਿਕ ਡੀਲਿੰਗਜ਼ ਦਾ ਤਜਰਬਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਐਕਟ ਵਿਚ ਇਹ ਵੀ ਕਿਧਰੇ ਨਹੀਂ ਆਉਂਦਾ ਕਿ ਪਬਲਿਕ ਡੀਲਿੰਗਜ਼ ਦੇ ਤਜਰਬੇ ਵਾਲਾ ਨਹੀਂ ਰਖਿਆ ਜਾ ਸਕਦਾ । (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਸ੍ਰੀ ਬੀ. ਐਲ. ਗਾਂਧੀ ਜਿਹੜੇ ਕਿ ਖੁਰਾਕ ਤੇ ਸਪਲਾਈ ਵਿਭਾਗ, ਪੰਜਾਬ ਦੇ ਰੀਟਾਇਰਡ ਕੰਟਰੋਲਰ ਆਫ ਫੂਡ ਅਕਾਊਂਟਸ ਹਨ ਅਤੇ ਜਿਨ੍ਹਾਂ ਨੇ ਏ. ਜੀ. ਦਫਤਰ ਵਿਚ ਵੀ ਕੰਮ ਕੀਤਾ ਹੈ (ਵਿਘਨ) Shri B. L. Gandhi is retired Controller of Food Accounts. He is well known for his accounts experience.

ਉਸ ਦੇ ਮੁਕਾਬਲੇ ਵਿਚ ਸ੍ਰੀ ਏ. ਆਰ. ਕਪੂਰ ਨੂੰ ਰਖਿਆ ਗਿਆ ਹੈ ਜਿਹੜੇ 1937 ਵਿਚ ਐਫ. ਏ. ਪਾਸ ਕਰਕੇ 25-$\frac{1}{2}$-30 ਦੇ ਗਰੇਡ ਵਿਚ ਲਗੇ ਸੀ ਅਤੇ ਜਿਨ੍ਹਾਂ ਦੇ ਪਾਸ ਯੂਨੀਵਰਸਿਟੀ ਦਾ ਜਾਂ ਕੋਈ ਐਸਾ ਅਕਾਊਂਟਸ ਦਾ ਸਰਟੀਫੀਕੇਟ ਨਹੀਂ। ਕੀ ਕਾਰਣ ਹੈ ਕਿ ਉਸ ਨੂੰ ਉਨ੍ਹਾਂ ਦੋ ਸੱਜਣਾਂ ਤੋਂ ਬੇਹਤਰ ਸਮਝਿਆ ਗਿਆ ?

**ਮੰਤਰੀ :** ਸਪੀਕਰ ਸਾਹਿਬ, ਇਸ ਦਾ 36 ਸਾਲ ਦਾ ਤਜਰਬਾ ਬੈਂਕ ਦਾ ਹੈ ਅਤੇ ਅਕਾਊਂਟਸ ਵਿਚ ਉਹ ਬਹੁਤ ਕਾਬਲ ਹੈ। (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੋ ਇਨ੍ਹਾਂ ਨੇ ਮਿਸਟਰ ਕਪੂਰ ਦਾ 36 ਸਾਲ ਦਾ ਤਜਰਬਾ ਦਸਿਆ ਹੈ, ਉਹ ਕਿਹੜੀ ਕਿਹੜੀ ਵਡੀ ਪੋਸਟ ਤੇ ਸਟੇਟ ਬੈਂਕ ਆਫ ਪਟਿਆਲਾ ਵਿਚ ਰਹਿ ਚੁਕਾ ਹੈ ਜਿਸ ਦੀ ਵਜ੍ਹਾ ਕਰਕੇ ਉਸ ਨੂੰ ਇਹ ਪੋਸਟ ਦਿਤੀ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, ਉਹ ਸੀ. ਏ. ਆਈ. ਆਈ. ਬੀ. ਦਾ ਮੈਂਬਰ ਰਿਹਾ ਹੈ ਔਰ ਅਕਾਊਂਟਸ ਅਤੇ ਬੈਂਕਿੰਗ ਦਾ ਉਸ ਦਾ 36 ਸਾਲ ਦਾ ਤਜਰਬਾ ਹੈ। ਬੈਂਕਾਂ ਵਿਚ ਉਸ ਦਾ ਕੰਮ ਬੜਾ ਚੰਗਾ ਰਿਹਾ ਹੈ ਅਤੇ ਇਸ ਕਰਕੇ ਹੀ ਰਖਿਆ ਹੈ। (ਵਿਘਨ) He possesses the qualification of Certified Associate of Indian Institute of Bankers.

**Acharya Prithvi Singh Azad :** May I know if the hon'ble Minister wants to get that certificate also ? I can manage to get the same certificate for him ?

**ਕਾਮਰੇਡ ਸੱਤ ਪਾਲ ਡਾਂਗ :** ਆਜ਼ਾਦ ਸਾਹਿਬ ਦੀ ਵੀ ਤਸੱਲੀ ਹੋ ਜਾਵੇ ਜੇ ਮਨਿਸਟਰ ਸਾਹਿਬ ਦਸ ਦੇਣ ਕਿ whether it is a distribution of loaves and fishes ? ਕੁਆਲੀਫੀਕੇਸ਼ਨਜ਼ ਦੀ ਤਾਂ ਗਲ ਐਵੇਂ ਹੀ ਹੈ।

**ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਪਤਾ ਨਹੀਂ ਕਿਥੋਂ ਦੀ ਗੱਲ ਕਰਦੇ ਹਨ, ਅਸੀਂ ਕੁਆਲੀਫੀਕੇਸ਼ਨਜ਼ ਦੇਖ ਕੇ ਹੀ ਲਾਇਆ ਹੈ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਹ ਜਿਹੜੇ ਮਿਸਟਰ ਏ. ਆਰ. ਕਪੂਰ, ਅਕਾਊਂਟਸ ਐਂਡ ਫਾਈਨਾਂਸ ਮੈਂਬਰ ਹਨ ਇਹ ਇਥੇ ਲਗਣ ਤੋਂ ਪਹਿਲਾਂ ਸਟੇਟ ਬੈਂਕ ਆਫ ਪਟਿਆਲਾ ਵਿਚ ਕਾਫੀ ਉਚੀ ਪੋਸਟ ਉਤੇ ਕੰਮ ਕਰਦੇ ਰਹੇ ਹਨ ?

**ਮੰਤਰੀ :** ਇਹ ਗੱਲ ਦਰੁਸਤ ਹੈ, ਉਥੇ ਉਨ੍ਹਾਂ ਦੀ ਚੋਖੀ ਤਨਖ਼ਾਹ ਸੀ।

---

MEMBERS OF PUNJAB STATE ELECTRICITY BOARD

*1505. **Comrade Raj Kumar**: Will the Minister for Irrigation and Power be pleased to state—

(a) the names of members of the Punjab State Electricity Board, Punjab indicating (i) the dates of appointments (ii) dates of expiry of term (iii) qualifications and (iv) the nature of duties of each one of them ;

(b) whether any of the existing and/or retired members of the present Board was/were removed from office by the Government and was/were subsequently reinstated by the Court ;

(c) the duration for which such member/members remained out of office as a result of removal order stating the exact dates of their reinstatements ;

(d) the exact amount of compensation paid and the nature of relief given to such member/members as a result of court judgement referred to in part (b) above;

(e) the exact amount spent by Government/Board on the defence against the writ petitions filed by such members and on filing Government writs and appeals against the judgement of High Court in such cases ?

**Shri Gurmail Singh**: (a) A statement giving necessary information is laid on the table of the House.

(b) Yes.

| | | Date of removal | Date of re-instatement |
|---|---|---|---|
| (c) (i) | Sh. Bakhtawar Singh | 26th April, 1969 | 22nd Nov. 1971 |
| (ii) | Sh. R. P. Abrol | 31st July, 1969 | 4th Feb., 1972 |

(d) (i) Sh. Bakhtawar Singh Rs. 55,560/- on account of his salary for the period from 26th April, 1969 to 21st November, 1971.

(ii) Sh. R. P. Abrol Nil (As he was only a part time Member and was entitled to be paid for the meetings actually attended by him).

(e) Expenditure incurred Rs. 6,000/-

By Punjab State Electricity Board 6,000 Rs.

By State Government. 1,400 Rs.

STATEMENT SHOWING NAMES ETC OF

**Members of Punjab State Electricity Board**

The names of the members of the Punjab State Electricity Board, the dates of appointments and dates of expiry of term and qualifications are as follows :—

| Sr. No. | Name | Date of Appointment | Date of expiry of term | Qualifications. |
|---|---|---|---|---|
| 1. | Shri Harbans Singh, Chairman | 29th August, 1972 A. N. | 29th August, 1973 A. N. | B. Sc. (Agra) C-II Sc. A.M.A., I. E. F. E. |
| 2. | Shri Surinder Pal Singh Mann, Member | 6th May, 1969 | 5th May, 1974 | Graduate |
| 3. | Shri Zora Singh Brar, Administrative Member. | 1st June, 1972 | 31st May, 1977 | B. A. M.A. Part I, LL. B. Part I |
| 4. | Shri A. R. Kapur, Accounts and Finance Member | 16th December, 1972 A. N. | 16th December, 1977 A. N. | C.A.I.I.B.(Certified Associate of India Institute of Bankers) |
| 5. | Shri V.P. Malhotra, IAS Ex-officio Member | 1st May, 1972 | 30th April, 1973 | |
| 6. | Sh. R.P. Abrol Part time Member | 20th August, 1968 | 19th August, 1973 | Matric |
| 7. | Shri Onkar Chand | 8th September, 1972 | 7th September, 1973 | Matric |

DUTIES OF WHOLE TIME MEMBERS

**Chairman**

1. General Administrative, Vigilance Wing, Functions of the Chairman and Members.

2. Functions and items of work not specifically entrusted to any other Members

3. Establishment in the following cases.

(a) Assistant Engineers-II and other officers of:- Class II in matters involving promotions, suspensions, re-instatements and punishment and mid-term transfers involving changes of stations.

(b) All matters, including complaints, concerning Assistant Engineers Class I and other officers of Class I and above.

(c) Cases relating to determination of continuance in Service beyond 55 years of all Gezetted officers.

4. Planning.

5. Rates and Tariffs.

6. Engineering covering generation, transmission, distribution and allied engineering works and stores.

7. Cases relating to purchase of vehicles except those of members.

[Irrigation and Power Minister]

**Administrative Member**

1. Establishment, including complaints, of non-gazetted staff, excluding mid-term transfers involving change of station.

2. Cases including complaints of Assistant Engineers and other officers of Class II, excluding those mentioned at 3 (a) above.

3. Staff Industrial Relations and Labour Welfare.

4. Legal cases (except where fee of counsel proposed to be engaged exceeds Rs. 1,000/-

5. (Public Relations) except release of paid commercial advertisement).

6. Cases concerning compensation under workmen's Compensation Act and claims against accidents.

7. Advances from the Provident funds.

8. Cases of purchase of land, except those of members.

9. Cases relating to purchase of stationery and printing beyond the competency of the Deputy Secretary/Secretary in consultation with the Finance Section.

10. Cases relating to reimbursement of medical charges of all categories of establishment (except Chief Engineers) beyond the competency of the Chief Engineers/Chief Accounts Officer/Secretary.

11. Cases of promotion from Class II to Class I, including complaints of officers upto the rank of Assistant Engineer Class-I are routed through Administrative Member for Final disposal by the Chairman.

**Accounts and Finance Member.**

1. Finance and Budget.

2. Revenue and Expenditure.

3. Accounts and Audit.

4. Banking arrangements

5. Loans, Borrowing, Investments and Reserves.

Member (**Sh. Surinder Pal Singh Mann**)

1. Sanctions of hiring of private accommodation for Board's offices beyond the competency of Secretary.

2. Sanctions to continued hiring of type writers etc.

[(ਏ) ਲੋੜੀਂਦੀ ਸੂਚਨਾਂ ਬਾਰੇ ਸਟੇਟਮੈਂਟ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ।

(ਬੀ) ਜੀ ਹਾਂ।

(ਸੀ)

| | | ਮੈਂਬਰੀ ਤੋਂ ਹਟਾਣ ਦੀ ਮਿਤੀ | ਬਹਾਲ ਕਰਨ ਦੀ ਮਿਤੀ |
|---|---|---|---|
| (1) | ਸ੍ਰੀ ਬਖਤਾਵਰ ਸਿੰਘ | 26 ਅਪਰੈਲ, 1969 | 22 ਨਵੰਬਰ, 1971 |
| (2) | ਸ੍ਰ: ਆਰ.ਪੀ. ਅਬਰੋਲ | 31 ਮਾਰਚ, 1969 | 4 ਫਰਵਰੀ, 1972 |

(ਡੀ) (1) ਸ੍ਰੀ ਬਖਤਾਵਰ ਸਿੰਘ ਰੁ: 55,560/- ਬਾਬਤ ਤਨਖਾਹ ਜਿਹੜੀ 26 ਅਪ੍ਰੈਲ, 1969 ਤੋਂ 21 ਨਵੰਬਰ, 1971 ਦੇ ਸਮੇਂ ਦੀ ਬਣਦੀ ਸੀ।

(2) ਸ੍ਰੀ. ਆਰ. ਪੀ. ਅਬਰੋਲ ਕੋਈ ਨਹੀਂ (ਕਿਉਂ ਜੋ ਇਹ ਪਾਰਟ ਟਾਇਮ ਮੈਂਬਰ ਸਨ ਅਤੇ ਇਨ੍ਹਾਂ ਨੂੰ ਕੇਵਲ ਮੀਟਿੰਗਾਂ ਵਿਚ ਹਾਜ਼ਰ ਹੋਣ ਦੀ ਹੀ ਅਦਾਇਗੀ ਕੀਤੀ ਜਾਣੀ ਸੀ)

(ਈ) ਖਰਚ ਕੀਤਾ ਗਿਆ:

ਬਿਜਲੀ ਬੋਰਡ ਵਲੋਂ ਰੁ: 6000/-

ਰਾਜ ਸਰਕਾਰ ਵਲੋਂ ਰੁ: 1400/-

**ਪੰਜਾਬ ਰਾਜ ਬਿਜਲੀ ਬੋਰਡ ਦੇ ਮੈਂਬਰਾਂ ਦੇ ਨਾਂ ਆਦਿ ਦਰਸਾਉਂਦਾ ਵਿਵਰਣ**

ਪੰਜਾਬ ਰਾਜ ਬਿਜਲੀ ਬੋਰਡ ਦੇ ਮੈਂਬਰ, ਉਨਾਂ ਦੀਆਂ ਨਿਯੁਕਤੀਆਂ, ਟਰਮ ਦੇ ਬੀਤਣ ਦੀਆਂ ਮਿਤੀਆਂ ਅਤੇ ਯੋਗਤਾਵਾਂ ਨਿਮਨ ਲਿਖਤ ਅਨੁਸਾਰ ਹਨ:—

| ਕ੍ਰਮ ਨੰ: | ਨਾਂ | ਨਿਯੁਕਤੀ ਦੀ ਮਿਤੀ | ਮਿਆਦ ਖਤਮ ਹੋਣ ਦੀ ਮਿਤੀ | ਯੋਗਤਾਵਾਂ |
|---|---|---|---|---|
| 1. | ਸ੍ਰੀ ਹਰਬੰਸ ਸਿੰਘ, ਚੇਅਰਮੈਨ | 29 ਅਗਸਤ, 1 72 (ਦੁ.ਪ.) | 29 ਅਗਸਤ, 1973 | ਬੀ.ਐਸ.ਸੀ.(ਆਗਰਾ) ਸੀ-2 ਸਾਇੰਸ ਏ. ਐਮ.ਆਈ. ਈ.ਐਫ. ਈ. |
| 2. | ਸ੍ਰੀ ਸੁਰਿੰਦਰਪਾਲ ਸਿੰਘ ਮਾਨ, ਮੈਂਬਰ | 6 ਮਈ, 1969 | 5 ਮਈ, 1974 | ਗਰੈਜੂਏਟ |
| 3. | ਸ੍ਰੀ ਜ਼ੋਰਾ ਸਿੰਘ ਬਰਾੜ, ਪ੍ਰਬੰਧਕੀ ਮੈਂਬਰ | 1 ਜੂਨ, 1972 | 31 ਮਈ, 1977 (ਦੁ.ਪ.) | ਬੀ.ਏ., ਐਮ.ਏ. ਪਾਰਟ 1, ਐਲ ਐਲ. ਬੀ. ਪਾਰਟ 1 |
| 4. | ਸ੍ਰੀ ਏ.ਆਰ. ਕਪੂਰ, ਲੇਖਾ ਅਤੇ ਵਿੱਤ ਮੈਂਬਰ | 16 ਦਸੰਬਰ, 1972 (ਦੁ.ਪ.) | 16 ਦਸੰਬਰ, 1973 (ਦੁ.ਪ.) | ਸੀ. ਏ. ਆਈ. ਆਈ. ਬੀ (ਸਰਟੀਫਾਈਡ ਐਸੋਸੀਏਟ ਆਫ ਇੰਡੀਆ ਇੰਸਟੀਚਿਊਟ ਆਫ ਬੈਂਕਰਜ਼) |
| 5. | ਸ੍ਰੀ ਵੀ.ਪੀ. ਮਲਹੋਤਰਾ, ਆਈ.ਏ.ਐਸ. | 1 ਮਈ, 1972 | 30 ਅਪ੍ਰੈਲ, 1973 | |

[Irrigation and Power Minister]

| | | | | |
|---|---|---|---|---|
| 6. | ਸ੍ਰੀ ਆਰ.ਪੀ. ਅਬਰੋਲ ਅੰਸ਼ਕਾਲੀ ਮੈਂਬਰ | 20 ਅਗਸਤ, 1968 | 19 ਅਗਸਤ, 1973 | ਮੈਟਰਿਕ |
| 7. | ਸ੍ਰੀ ਓਂਕਾਰ ਚੰਦ | 8 ਸਤੰਬਰ, 1972 | 7 ਸਤੰਬਰ, 1973 | ਉਪਰੋਕਤ ਅਨੁਸਾਰ |

**ਸਮੁਚੇ ਸਮੇਂ ਦੇ ਮੈਂਬਰਾਂ ਦੀਆਂ ਡਿਊਟੀਆਂ**

**ਚੇਅਰਮੈਨ ;**

1. ਜਨਰਲ ਪ੍ਰਬੰਧ, ਚੌਕਸੀ ਵਿੰਗ, ਚੈਅਰਮੈਨ ਅਤੇ ਮੈਂਬਰਾਂ ਦੇ ਕਾਰਜ ।
2. ਕਿਸੇ ਹੋਰ ਮੈਂਬਰ ਨੂੰ ਨਿਸਚਿਤ ਤੌਰ ਤੇ ਨਾ ਸੌਂਪੇ ਗਏ ਕੰਮਾਂ ਦੀਆਂ ਆਈਟਮਾਂ ।
3. ਨਿਮਨ ਸੂਰਤਾਂ ਵਿਚ ਅਮਲਾ :

   (ੳ) ਤਰੱਕੀਆਂ, ਮੁਅੱਤਲੀਆਂ, ਦੁਬਾਰਾ ਨਿਯੁਕਤੀਆਂ, ਸਜ਼ਾਵਾਂ ਅਤੇ ਅਧ ਟਰਮ ਬਦਲੀਆਂ ਜਿਨ੍ਹਾਂ ਵਿਚ ਸਟੇਸ਼ਨ ਦੀ ਤਬਦੀਲੀ ਆਉਂਦੀ ਹੋਵੇ ਦੇ ਮਾਮਲਿਆ ਵਿਚ ਸਹਾਇਕ ਇੰਜੀਨੀਅਰ-II ਅਤੇ ਸ਼੍ਰੇਣੀ II ਦੇ ਹੋਰ ਅਫ਼ਸਰ ।

   (ਅ) ਸਹਾਇਕ ਇੰਜੀਨੀਅਰ I ਅਤੇ ਸ਼੍ਰੇਣੀ I ਦੇ ਹੋਰ ਅਫਸਰ ਅਤੇ ਇਨ੍ਹਾਂ ਅਫ਼ਸਰਾਂ ਤੋਂ ਉਤਲੇ ਅਫਸਰਾਂ ਦੇ ਸਬੰਧ ਵਿਚ ਸਾਰੇ ਮਾਮਲੇ ਜਿਨ੍ਹਾਂ ਵਿਚ ਸ਼ਕਾਇਤਾਂ ਵੀ ਸ਼ਾਮਲ ਹੋਣਗੀਆਂ ।

   (ੲ) ਪਚਵੰਜਾ ਸਾਲ ਤੋਂ ਉਤੇ ਸਾਰੇ ਗਜ਼ਟਡ ਅਫਸਰਾਂ ਦੀਆਂ ਸੇਵਾਵਾਂ ਦੀ ਨਿਰੰਤਰਤਾ ਨਿਰਧਾਰਤ ਕਰਨ ਨਾਲ ਸੰਬੰਧਤ ਕੇਸ ।
4. ਪਲੈਨਿੰਗ
5. ਦਰ ਅਤੇ ਟੈਰਿਫ
6. ਇੰਜੀਨੀਅਰੀ ਜਿਸ ਅਧੀਨ ਜਨਰੇਸ਼ਨ, ਟਰਾਂਸਮਿਸ਼ਨ, ਡਿਸਟਰੀਬਿਊਸ਼ਨ ਅਤੇ ਇਤਹਾਦੀ ਇੰਜੀਨੀਅਰੀ ਕਾਰਜ ਅਤੇ ਸਟੋਰ ਆਉਂਦੇ ਹਨ ।
7. ਮੈਂਬਰਾਂ ਦੀਆਂ ਗੱਡੀਆਂ ਖਰੀਦਣ ਤੋਂ ਸਿਵਾਏ ਗੱਡੀਆਂ ਖਰੀਦਣ ਨਾਲ ਸਬੰਧਤ ਕੇਸ ।

ਪ੍ਰਬੰਧਕੀ ਮੈਂਬਰ

1. ਅਮਲਾ, ਮਿਡ ਟਰਮ ਬਦਲੀਆਂ ਜਿਨ੍ਹਾਂ ਵਿਚ ਸਟੇਸ਼ਨ ਦੀ ਤਬਦੀਲੀ ਆਉਂਦੀ ਹੋਵੇ, ਨੂੰ ਛਡ ਕੇ ਜਿਸ ਅਧੀਨ ਅਗਜ਼ਟੀ ਅਮਲੇ ਦੀਆਂ ਸ਼ਕਾਇਤਾਂ ਵੀ ਸ਼ਾਮਲ ਹਨ ।
2. ਉਹ ਕੇਸ ਜਿਨ੍ਹਾਂ ਵਿਚ ਉਪਰੋਕਤ 3(ੳ) ਵਿਖੇ ਦਰਸਾਏ ਗਏ ਤੋਂ ਇਲਾਵਾ ਸਹਾਇਕ ਇੰਜੀਨੀਅਰਾਂ ਅਤੇ ਸ਼੍ਰੇਣੀ-II ਦੇ ਅਫ਼ਸਰਾਂ ਦੀਆਂ ਸ਼ਕਾਇਤਾਂ ਵੀ ਸ਼ਾਮਲ ਹਨ ।

3. ਉਦਯੋਗਿਕ ਸੰਪਰਕ ਅਤੇ ਲੇਬਰ ਵੈਲਫੇਅਰ ਦਾ ਸਟਾਫ ।

4. ਕਾਨੂੰਨੀ ਕੇਸ ਸਿਵਾਏ ਉਸ ਦੇ ਜਿਥੇ ਕੌਂਸਲ ਦਾ ਪ੍ਰਬੰਧ ਕਰਨ ਦੀ ਤਜਵੀਜ਼ ਕੀਤੀ ਜਾਵੇ ਜਿਸਦੀ ਫ਼ੀਸ 1000/- ਰੁਪਏ ਨਾਲੋਂ ਵਧਦੀ ਹੋਵੇ ।

5. ਲੋਕ ਸੰਪਰਕ (ਅਦਾਇਗੀ ਕੀਤੇ ਵਪਾਰਕ ਇਸ਼ਤਿਹਾਰ ਦੇਣ ਤੋਂ ਸਿਵਾਏ)

6. ਵਰਕਮੈਨਾਂ ਨੂੰ ਮੁਆਵਜ਼ਾ 1 ਐਕਟ ਅਧੀਨ ਮੁਆਵਜ਼ੇ ਅਤੇ ਦੁਰਘਟਨਾਵਾਂ ਦੇ ਵਿਰੁਧ ਕਲੇਮਾਂ ਨਾਲ ਸਬੰਧਤ ਮਾਮਲੇ ।

7. ਪ੍ਰਾਵੀਡੈਂਟ ਫੰਡ ਵਿਚੋਂ ਪੇਸ਼ਗੀ ।

8. ਮੈਂਬਰਾਂ ਤੋਂ ਸਿਵਾਏ ਜ਼ਮੀਨ ਖਰੀਦਣ ਦੇ ਕੇਸ ।

9. ਉਪ ਸਕੱਤਰ/ਵਿੱਤ ਸੈਕਸ਼ਨ ਨਾਲ ਸਲਾਹ ਮਸ਼ਵਰਾ ਕਰਕੇ ਸਕੱਤਰ ਦੀ ਸਮਰਥਾ ਤੋਂ ਬਾਹਰ ਸਟੇਸ਼ਨਰੀ ਖਰੀਦਣ ਦੇ ਕੇਸਾਂ ਦੇ ਸਬੰਧ ਵਿਚ ।

10. ਅਮਲੇ ਦੀਆਂ ਸਾਰੀਆਂ ਕੈਟਾਗਰੀਆਂ ਦੇ ਡਾਕਟਰੀ ਖਰਚਿਆਂ ਦੀ ਮੁੜ ਅਦਾਇਗੀ ਦੇ ਕੇਸ (ਸਿਵਾਏ ਮੁੱਖ ਇੰਜੀਨੀਅਰਾਂ ਦੇ) ਜਿਹੜੇ ਮੁੱਖ ਇੰਜੀਨੀਅਰਾਂ/ ਮੁੱਖ ਲੇਖਾ ਅਫ਼ਸਰ/ਸਕੱਤਰ ਦੀ ਸਮਰਥਾ ਤੋਂ ਬਾਹਰ ਹੋਣ ।

11. ਸਹਾਇਕ ਇੰਜੀਨੀਅਰ-II ਅਤੇ ਸਹਾਇਕ ਇੰਜੀਨੀਅਰ-I ਤੱਕ ਦੀ ਤਰੱਕੀ ਲਈ ਕੇਸ ਜਿਸ ਵਿਚ ਸਹਾਇਕ ਇੰਜੀਨੀਅਰ-I ਤੱਕ ਅਫ਼ਸਰਾਂ ਦੀਆਂ ਸ਼ਕਾਇਤਾਂ ਵੀ ਸ਼ਾਮਲ ਹਨ, ਚੇਅਰਮੈਨ ਦੇ ਅੰਤਮ ਨਿਪਟਾਰੇ ਲਈ ਪ੍ਰਬੰਧਕੀ ਮੈਂਬਰ ਰਾਹੀਂ ਭੇਜੇ ਜਾਂਦੇ ਹਨ ।

ਲੇਖਾ ਅਤੇ ਵਿੱਤ ਮੈਂਬਰ

1. ਵਿੱਤ ਤੇ ਬਜਟ

2. ਰੈਵਿਨਿਊ ਅਤੇ ਖਰਚ

3. ਲੇਖੇ ਅਤੇ ਆਡਿਟ

4. ਬੈਂਕਿੰਗ ਪ੍ਰਬੰਧ

5. ਕਰਜ਼ੇ, ਉਧਾਰ ਪੂੰਜੀ ਲਗਾਣਾ ਅਤੇ ਰਾਖਵਾਂ ਰਖਣਾ ।

ਮੈਂਬਰ (ਸ੍ਰੀ ਸੁਰਿੰਦਰਪਾਲ ਸਿੰਘ ਮਾਨ)

1. ਸਕੱਤਰ ਦੀ ਸਮਰਥਾ ਤੋਂ ਬਾਹਰ ਬੋਰਡ ਦੇ ਦਫਤਰਾਂ ਲਈ ਜਗ੍ਹਾ ਕਰਾਏ ਤੇ ਲੈਣ ਦੀਆਂ ਮਨਜ਼ੂਰੀਆਂ ।

2. ਲਗਾਤਾਰ ਕਰਾਏ ਤੇ ਰਖਣ ਲਈ ਟਾਈਪ ਰਾਈਟਰ ਵਗੈਰਾ ਦੀਆਂ ਮਨਜ਼ੂਰੀਆਂ । ]

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਤਾਂ 55 ਹਜ਼ਾਰ ਤੋਂ ਵੱਧ ਪੈਸਾ ਖਰਚ ਹੋਇਆ ਅਤੇ ਹੋਰ 12400 ਰੁਪਇਆ ਖਰਚ ਹੋਇਆ । ਇਸ ਤਰ੍ਹਾਂ ਲਗ ਭਗ ਕੋਈ 67 ਹਜ਼ਾਰ ਰੁਪਇਆ ਖਰਚ ਹੋਇਆ । ਇਸ ਕੇਸ ਵਿਚ ਜਿਸ ਢੰਗ ਨਾਲ ਇਹ ਰਿਮੂਵਲ ਕੀਤੀ ਗਈ ਹੈ, ਜਿਸ ਨੂੰ ਬਾਅਦ ਵਿਚ ਸੁਪਰੀਮ ਕੋਰਟ ਨੇ ਬਹਾਲ ਕਰ ਦਿਤਾ, ਅਤੇ ਸਰਕਾਰ ਨੂੰ ਇਤਨਾ ਖਰਚ ਕਰਨਾ ਪਿਆ ਇਸ ਉਤੇ । ਕੀ ਕੋਈ ਖੋਜ ਕੀਤੀ ਗਈ ਹੈ ਕਿ ਇਸ ਰਿਮੂਵਲ ਦੇ ਵਾਸਤੇ ਕੌਣ ਜ਼ਿਮੇਵਾਰ ਹੈ । ਜਿਹੜੀ ਰਿਇੰਸਟੇਟਮੇਂਟ ਹੋਈ ਹੈ ਇਸ ਦੇ ਵਾਸਤੇ ਕਿਹੜਾ ਆਫੀਸ਼ਲ ਅਤੇ ਕਿਹੜਾ ਮਨਿਸਟਰ ਜ਼ਿਮੇਵਾਰ ਹੈ ।

**ਮੰਤਰੀ:** ਸਪੀਕਰ ਸਾਹਿਬ, ਇਸ ਬਾਰੇ ਮੈਂ ਤਾਰੀਖ ਦੱਸੀ ਹੈ । ਸ਼ਾਇਦ ਮੈਂਬਰ ਸਾਹਿਬ ਨੇ ਸੁਣਿਆ ਨਹੀਂ । ਉਹ 26 ਅਪ੍ਰੈਲ, 1969 ਨੂੰ ਰਿਮੂਵ (Remove) ਕੀਤਾ ਗਿਆ ਅਤੇ 22 ਨਵੰਬਰ, 1971 ਨੂੰ ਬਹਾਲ (Reinstate) ਕੀਤਾ ਗਿਆ ਅਤੇ ਜਿਹੜਾ ਦੂਸਰਾ ਸਾਥੀ ਹੈ ਉਸ ਨੂੰ 31 ਮਾਰਚ, 1969 ਨੂੰ ਹਟਾਇਆ ਗਿਆ ਸੀ । ਇਸ ਬਾਰੇ ਮੇਰੇ ਸਾਥੀ ਨੂੰ ਵੀ ਪਤਾ ਹੈ ਕਿ ਕਿਸ ਨੇ ਹਟਾਇਆ ਸੀ ਅਤੇ ਕਿਸ ਨੇ ਲਗਾਇਆ ਸੀ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਉਨ੍ਹਾਂ ਦਾ ਨਾਂ ਲੈਂਦੇ ਤੁਹਾਨੂੰ ਸ਼ਰਮ ਆਉਂਦੀ ਹੈ।

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਸੀ ਕਿ ਜਿਹੜਾ 67 ਹਜ਼ਾਰ ਰੁਪਈਆ ਖਰਚ ਆਇਆ ਹੈ ਉਨ੍ਹਾਂ ਦੀ ਰਿਮੂਵਲ ਅਤੇ ਰਿਇੰਨਸਟੇਟਮੇਂਟ ਤੇ, ਉਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ । ਉਹ ਆਫੀਸ਼ਲ ਜਿਸ ਨੇ ਆਰਡਰ ਡਰਾਫਟ ਕੀਤਾ ਸੀ ਅਤੇ ਉਸ ਆਰਡਰ ਨੂੰ ਸੁਪਰੀਮ ਕੋਰਟ ਨੇ ਰਦ ਕਰ ਦਿਤਾ, ਉਸ ਆਫੀਸ਼ਲ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ।

**ਮੰਤਰੀ:** ਸਪੀਕਰ ਸਾਹਿਬ, ਮੈਂ ਦਸ ਦਿੱਤਾ ਹੈ ਕਿ ਉਹ 22 ਨਵੰਬਰ, 1971 ਨੂੰ ਬਹਾਲ ਹੋਇਆ ਅਤੇ ਇਹ ਮੇਰੇ ਦੋਸਤ ਜਿਹੜੇ ਸਾਹਮਣੇ ਬੈਠੇ ਹਨ ਇਨ੍ਹਾਂ ਨੂੰ ਪਤਾ ਹੈ ।

**ਸਰਦਾਰ ਦਿਲਬਾਗ ਸਿੰਘ (ਨਵਾਂ ਸ਼ਹਿਰ):** ਕੀ ਮਨਿਸਟਰ ਸਾਹਿਬ ਦਸਣਗੇ ਕਿ ਕਿਹੜੀ ਸਰਕਾਰ ਨੇ ਹਟਾਇਆ ਸੀ ਅਤੇ ਕਿਹੜੀ ਨੇ ਲਗਾਇਆ ਸੀ ।

**ਮੰਤਰੀ:** ਜਿਨ੍ਹਾਂ ਨੇ ਲਾਇਆ ਉਨ੍ਹਾਂ ਨੇ ਹਟਾ ਦਿਤਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ, ਹੁਣ ਇਸ ਗੱਲ ਨੂੰ ਲੀਗਲੀ ਐਗਜ਼ਾਮਿਨ ਕਰਕੇ ਅਤੇ ਰਿਸਪਾਂਸਿਬਿਲਿਟੀ ਫਿਕਸ ਕਰਕੇ ਜਿਸ ਦੇ ਉਤੇ ਰਿਸਪਾਂਸਿਬਿਲਿਟੀ ਫਿਕਸ ਹੋਏ ਉਸ ਦੇ ਉਤੇ ਇਹ ਖਰਚ ਕੀਤਾ ਪੈਸਾ ਪਾਉਣ ਨੂੰ ਤਿਆਰ ਹਨ ।

**ਮੰਤਰੀ:** ਮੈਂ ਦਸਦਾ ਹਾਂ ਕਿ ਅਕਾਲੀ ਸਰਕਾਰ ਨੇ ਲਾਇਆ ਸੀ ਅਤੇ ਅਕਾਲੀ ਸਰਕਾਰ ਨੇ ਹਟਾਇਆ ਸੀ । ਮੈਂ ਜਾਣ ਕੇ ਨਾਮ ਨਹੀਂ ਸੀ ਲੈਂਦਾ ਇਸ ਦਾ ਸਾਰੇ ਹਾਊਸ ਨੂੰ ਪਤਾ ਹੈ । ਨਾ ਅਸੀਂ ਲਾਇਆ ਸੀ ਅਤੇ ਨਾ ਹਟਾਇਆ ਸੀ ।

ਕਾਮਰੇਡ ਸਮਸ਼ੇਰ ਸਿੰਘ ਜੋਸ਼: ਕੀ ਹੁਣ ਲੀਗਲੀ ਐਗਜ਼ਾਮਿਨ ਕਰਣਗੇ ਅਤੇ ਰਿਸਪਾਂਸੀਬਿਲਿਟੀ ਫਿਕਸ ਕਰਨਗੇ। Government is a continuous process. My question is whether the Government is prepared to examine the case legally and fix responsibility.

**Mr. Speaker**: Please do not raise a discussion. Take your seat.

---

STARRED QUESTION No. 1122

**Mr. Speaker**: Extension has been asked for in respect of Starred Question No. 1122.

---

### INFORMATION REGARDING THE PROVIDENT FUND DEDUCTED FROM THE REFUGEE, TEACHERS IN PAKISTAN

*1434. **Chaudhri Jagat Ram**: Will the Minister for Education and Revenue be pleased to state—

(a) whether the Government has received any information from the Pakistan Government regarding the dates from which Provident Fund was deducted from the salaries of refugee teachers in Pakistan, who have come over to India;

(b) if no such information has been received, the details of action, if any, the Government propose to take to obtain this information from the Pakistan Government;

(c) whether the retired refugee teachers have to give information regarding the Provident Fund deductions made from their salaries both in Pakistan and India, if so whether the Government would consider the desirability of obtaining this information from the Pakistan Government at an early date ?

**Sardar Umrao Singh**: (a) No.

(b) Due to strained relations between the two countries, the question of obtaining this information does not arise.

(c) Yes. The retired provincialised teachers have to give information regarding provident fund deductions made from their salaries for the preparation of their pension cases. This information is available with the Local Government Department and as such the question of obtaining it from the Pakistan Government does not arise.

[ (ਏ) ਨਹੀਂ ਜੀ।

(ਬੀ) ਭਾਰਤ ਅਤੇ ਪਾਕਿਸਤਾਨ ਵਿਚਕਾਰ ਸਬੰਧ ਚੰਗੇ ਨਾ ਹੋਣ ਕਰਕੇ ਇਹ ਸੂਚਨਾ ਮੰਗਣ ਦਾ ਸਵਾਲ ਪੈਦਾ ਨਹੀਂ ਹੁੰਦਾ।

---

For Starred Question No 1122 and reply thereto, please see debate dated 18th April, 1973.

(Education and Revenue Minister)

(ਸੀ) ਹਾਂ ਜੀ। ਪ੍ਰੋਵਿਨਸ਼ਲਾਈਜ਼ਡ ਰੀਟਾਇਰਡ ਟੀਚਰਾਂ ਨੂੰ ਉਨ੍ਹਾਂ ਦੇ ਪੈਨਸ਼ਨ ਕੇਸ ਤਿਆਰ ਕਰਨ ਲਈ ਆਪਣੀ ਤਨਖਾਹ ਵਿਚੋਂ ਪ੍ਰਾਵੀਡੈਂਟ ਫੰਡ ਦੀਆਂ ਕਟੌਤੀਆਂ ਬਾਰੇ ਸੂਚਨਾ ਦੇਣੀ ਪੈਂਦੀ ਹੈ। ਇਹ ਸੂਚਨਾ ਸਥਾਨਕ ਸਰਕਾਰ ਵਿਭਾਗ ਪਾਸ ਉਪਲਬਧ ਹੈ ਤੇ ਇਸ ਦਾ ਪਾਕਿਸਤਾਨ ਸਰਕਾਰ ਤੋਂ ਲੈਣ ਦਾ ਸਵਾਲ ਨਹੀਂ ਉਠਦਾ।]

**ਚੌਧਰੀ ਜਗਤ ਰਾਮ:** ਸਪੀਕਰ ਸਾਹਿਬ, ਜਿਹੜਾ ਮਨਿਸਟਰ ਸਾਹਿਬ ਨੇ ਹੁਣੇ 'ਸੀ' ਵਿਚ ਦਸਿਆ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਟੀਚਰਜ਼, ਇੱਧਰ ਆਏ ਅਤੇ ਉਨ੍ਹਾਂ ਦੀਆਂ ਤਨਖਾਹਾਂ ਵਿਚੋਂ ਕਟੌਤੀਆਂ ਹੋ ਗਈਆਂ, ਉਸ ਦੇ ਬਾਰੇ ਸਰਕਾਰ ਕੀ ਕਰੇਗੀ।

**ਮੰਤਰੀ:** ਸਪੀਕਰ ਸਾਹਿਬ, ਜਿਹੜੀ 1965 ਤੋਂ ਪਹਿਲਾਂ ਇਨਫ਼ਰਮੇਸ਼ਨ ਆ ਗਈ ਹੈ ਉਸ ਦੇ ਮੁਤਾਬਿਕ ਕੰਮ ਹੋ ਰਿਹਾ ਹੈ। ਉਸ ਵੇਲੇ ਪਤਾ ਨਹੀਂ ਸੀ ਅਤੇ ਅੱਜ ਇਨਫ਼ਰਮੇਸ਼ਨ ਮੰਗੀ ਨਹੀਂ ਜਾ ਸਕਦੀ। ਜੇ ਕਰ ਇਨ੍ਹਾਂ ਪਾਸ ਕੋਈ ਰਿਕਾਰਡ ਹੋਵੇ ਤਾਂ ਉਸ ਦੇ ਉਤੇ ਕਾਰਵਾਈ ਕੀਤੀ ਜਾ ਸਕਦੀ ਹੈ।

## TOURS BY MINISTERS

*1411. **Master Gurbanta Singh**: Will the Chief Minister be pleased to state—

(a) the number of days for which each Minister, State Minister and Deputy Minister remained out of Chandigarh and in Chandigarh separately monthwise during the period from 1st April, 1972 to 31st December, 1972;

(b) whether some of the tours undertaken by each of the said Ministers out of Chandigarh were private;

(c) if the reply to part (b) above be in the affimative, whether the said Ministers undertook such journeys by their official cars, if so, whether each of the said Ministers deposited the amount in respect of car charges in the State Exchequer in accordance with the rules;

(d) the amount so deposited by each of the said Ministers separately?

**Giani Zail Singh**: (a) A statement is placed on the Table of the House.

(b) There are no private tours though some private journeys have been performed by all Ministers except Deputy Minister, Education.

(c) Yes, Sir.

(d) A statement is placed on the Table of the House.

[(ੲ) ਵਿਵਰਣ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਬੀ) ਮੰਤਰੀਆਂ ਵਲੋਂ ਕੋਈ ਪ੍ਰਾਈਵੇਟ ਦੌਰੇ ਨਹੀਂ ਕੀਤੇ ਗਏ, ਭਾਵੇਂ ਕੁਝ ਨਿੱਜੀ ਸਫ਼ਰ ਸਮੂਹ ਮੰਤਰੀਆਂ ਵਲੋਂ ਕੀਤੇ ਗਏ ਹਨ ਸਿਵਾਏ ਉਪ ਮੰਤਰੀ, ਸਿਖਿਆ ਦੇ ।

(ਸੀ) ਜੀ ਹਾਂ ।

(ਡੀ) ਵਿਵਰਣ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ]

**Statement showing the number of days for which each Minister/State Minister/Deputy Minister/Parliamentary Secretary remained out of Chandigarh and in Chandigarh separately month-wise during the period from 1st April, 1972 to 31st December, 1972.**

| | Month | Out of Chandigarh | Stay at Chandigarh | Remarks |
|---|---|---|---|---|
| 1. **Giani Zail Singh Chief Minister, Punjab.** | April, 1972 | 13 | 17 | |
| | May, 1972 | 15 | 16 | |
| | June, 1972 | 13 | 17 | |
| | July, 1972 | 14 | 17 | |
| | August, 1972 | 14 | 17 | |
| | September, 1972 | 18 | 12 | |
| | Octber, 1972 | 14 | 17 | |
| | November, 1972 | 17 | 13 | |
| | December, 1972 | 17 | 14 | |
| 2. **Captain Rattan Singh, Development Minister** | April, 1972 | 15 | 15 | |
| | May, 1972 | 14 | 17 | |
| | June, 1972 | 14 | 16 | |
| | July, 1972 | 15 | 16 | |
| | August, 1972 | 13 | 18 | |
| | September, 1972 | 14 | 16 | |
| | October, 1972 | 17 | 14 | |
| | November, 1972 | 13 | 17 | |
| | December, 1972 | 12 | 19 | |
| 3. **Sh. Umrao Singh, Education Minister** | April, 1972 | 15 | 15 | |
| | May, 1972 | 16 | 15 | |
| | June, 1972 | 16 | 14 | |
| | July, 1972 | 20 | 11 | |
| | August, 1972 | 23 | 8 | From 16th August 1972 to 23rd September, 1972 E.R.M. was out of India in connection with Munich Olympic Games. |
| | September, 1972 | 25 | 5 | |
| | October, 1972 | 12 | 19 | |
| | November, 1972 | 15 | 15 | |
| | December, 1972 | 16 | 15 | |

| | | | |
|---|---|---|---|
| 4. Sh. Hans Raj Sharma, Finance Minister | April, 1972 | 7 | 23 |
| | May, 1972 | 9 | 22 |
| | June, 1972 | 12 | 18 |
| | July, 1972 | 13 | 18 |
| | August, 1972 | 4 | 27 |
| | September, 1972 | 10 | 20 |
| | October, 1972 | 12 | 19 |
| | November, 1972 | 8 | 22 |
| | December, 1972 | 12 | 19 |
| 5. Sh. Gurmail Singh, I. P. M. | April, 1972 | 21 | 9 |
| | May, 1972 | 15 | 16 |
| | June, 1972 | 25 | 5 |
| | July, 1972 | 22 | 9 |
| | August, 1972 | 20 | 11 |
| | September, 1972 | 18 | 12 |
| | October, 1972 | 12 | 19 |
| | November, 1972 | 21 | 9 |
| | December, 1972 | 22 | 9 |
| 6. Sh. Gian Chand Kharbanda, State Minister Food and Supplies | April, 1972 | 15 | 15 |
| | May, 1972 | 16 | 15 |
| | June, 1972 | 19 | 11 |
| | July, 1972 | 12 | 19 |
| | August, 1972 | 15 | 16 |
| | September, 1972 | 18 | 12 |
| | October, 1972 | 17 | 14 |
| | November, 1972 | 14 | 16 |
| | December, 1972 | 14 | 17 |
| 7. Sh. Joginder Pal Pandey, Minister for Local Govt. and Jails | April, 1972 | 14 | 16 |
| | May, 1972 | 14 | 17 |
| | June, 1972 | 21 | 9 |
| | July, 1972 | 17 | 14 |
| | August, 1972 | 13 | 18 |
| | September, 1972 | 17 | 13 |
| | October, 1972 | 17 | 14 |
| | December, 1972 | 12 | 18 |
| 8. S. Nasib Singh Gill, Dy. Minister Home | April, 1972 | 5 | 25 |
| | May, 1972 | 5 | 26 |
| | June, 1972 | 10 | 20 |
| | July, 1972 | 7 | 24 |
| | August, 1972 | 6 | 25 |
| | September, 1972 | 3 | 27 |
| | October, 1972 | 10 | 21 |
| | November, 1972 | 6 | 24 |
| | December, 1972 | 7 | 24 |

| | | | |
|---|---|---|---|
| 9. S. Santokh Singh Randhawa, Dy. Minister Excise | April, 1972 | 15 | 15 |
| | May, 1972 | 11 | 20 |
| | June, 1972 | 16 | 14 |
| | July, 1972 | 17 | 14 |
| | August, 1972 | 11 | 20 |
| | September, 1972 | 8 | 22 |
| | October, 1972 | 13 | 18 |
| | November, 1972 | 16 | 14 |
| | December, 1972 | 10 | 21 |
| 10. Miss Sarla Prashar, Dy. Minister Education | April, 1972 | 7 | 23 |
| | May, 1972 | 11 | 20 |
| | June, 1972 | 18 | 12 |
| | July, 1972 | 16 | 15 |
| | August, 1972 | 9 | 22 |
| | September, 1972 | 3 | 21 |
| | October, 1972 | 17 | 14 |
| | November, 1972 | 8 | 22 |
| | December, 1972 | 19 | 12 |
| 11. S. Gurmej Singh, Parliamentary Secretary | April, 1972 | 15 | 6 Took office 10th April 1972 |
| | May, 1972 | 18 | 13 |
| | June, 1972 | 24 | 6 |
| | July, 1972 | 17 | 14 |
| | August, 1972 | 12 | 19 |
| | September, 1972 | 16 | 14 |
| | October, 1972 | 11 | 20 |
| | November, 1972 | 14 | 16 |
| | December, 1972 | 21 | 10 |

**Statement showing the amount in respect of private journeys in official cars deposited by each of the Ministers/Ministers of State/Deputy Ministers for the period from 1st September, 1972 to 31st December, 1972.**

| | | |
|---|---|---|
| 1. | Giani Zail Singh, Chief Minister | 87.50 |
| 2. | Captain Rattan Singh, D. M. | 231.00 |
| 3. | Shri Umrao Singh, Education Minister. | 125·50 |
| 4. | Shri Hans Raj Sharma, Finance Minister | 57.05 |
| 5. | Shri Gurmel Singh, Irrigation and Power Minister | 104.75 |
| 6. | Shri Gian Chand Kharbanda, Minister for Food and Supplies. | 134.00 |
| 7. | Shri Nasib Singh, Deputy Minister, Home. | 220.40 |
| 8. | Shri Santokh Singh Randhawa, Deputy Minister, Development and Excise | 176.00 |
| 9. | Shri Gurmej Singh, Parliamentary Secretary. | 135.00 |

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਇਸ ਬਾਰੇ ਮੈਂ ਇਜਾਜ਼ਤ ਲੈ ਲਈ ਸੀ *1411 ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜਿਹੜੀ ਸਟੇਟਮੈਂਟ ਸਦਨ ਵਿਚ ਰਖੀ ਹੈ ਉਸ ਦੇ ਮੁਤਾਬਿਕ 30 ਦਿਨਾਂ ਵਿਚੋਂ ਮਨਿਸਟਰ ਸਾਹਿਬ 4 ਦਿਨ ਚੰਡੀਗੜ੍ਹ ਅਤੇ 26 ਦਿਨ ਬਾਹਰ ਰਹਿੰਦੇ ਹਨ, ਕੀ ਇਨ੍ਹਾਂ ਨੂੰ ਚੰਡੀਗੜ੍ਹ ਰਖਣ ਦਾ ਇੰਤਜ਼ਾਮ ਕਰਨਗੇ ।

**ਮੁੱਖ ਮੰਤਰੀ**: ਮੈਂ ਡਾਂਗ ਸਾਹਿਬ ਨਾਲ ਇਤਫਾਕ ਕਰਦਾ ਹਾਂ, ਮੈਂ ਮਹੀਨਾ ਹੋ ਗਿਆ ਹਣ ਚੰਡੀਗੜ੍ਹ ਵਿਚ ਇਨ੍ਹਾਂ ਨੂੰ ਰਖਣ ਦਾ ਇੰਤਜ਼ਾਮ ਕਰ ਦਿਤਾ . .

(ਵਿਘਨ)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ**: ਮੈਂ ਗਿਆਨੀ ਜੀ ਤੋਂ ਇਹ ਪੁਛਣਾਂ ਚਾਹੁੰਦਾ ਹਾਂ ਕਿ ਜਿਹੜੇ ਸਾਥੀ 20 ਤੋਂ 25 ਦਿਨ ਮਹੀਨੇ ਵਿਚ ਬਾਹਰ ਰਹੇ, ਕੀ ਉਨ੍ਹਾਂ ਦਾ ਨਾਮ ਰਾਸ਼ਟਰਪਤੀ ਨੂੰ ਪਦਮ ਭੂਸ਼ਣ ਲਈ ਭੇਜਣ ਨੂੰ ਤਿਆਰ ਹਨ ।

**ਮੁੱਖ ਮੰਤਰੀ**: ਜੇ ਕਰ ਤੁਹਾਡੀ ਇਹ ਰਾਏ ਹੈ ਤਾਂ ਮੈਂ ਕਨਸਿਡਰ ਕਰਨ ਨੂੰ ਤਿਆਰ ਹਾਂ । (ਹਾਸਾ)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਮਹੀਨਾ ਹੋ ਗਿਆ ਹੈ ਇੰਤਜ਼ਾਮ ਕਰ ਰਹੇ ਹਨ, ਇਹ ਹਫਤਾ ਲੰਘਾਉਣ ਤੋਂ ਬਾਦ ਵੀ ਕਰਨਗੇ ਜਾਂ ਨਹੀਂ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਰਦਾਰ ਸੁਰਜੀਤ ਸਿੰਘ ਨੂੰ ਭਰੋਸਾ ਦਿਲਾਉਂਦਾ ਹਾਂ ਕਿ ਜਿੰਨੇ ਦਿਨ ਉਹ ਬਾਹਰ ਰਿਹਾ ਕਰਦੇ ਸਨ ਉਸ ਤੋਂ ਘਟ ਦਿਨ ਉਹ ਬਾਹਰ ਰਿਹਾ ਕਰਨਗੇ ।

---

### CONSTRUCTION OF BRIDGES ON THE STREAMS PASSING THROUGH ROPAR BELA ROAD.

*1553. **Sardar Gurbachan Singh**: Will the Chief Minister be pleased to state—

(a) whether it is a fact that two streams pass across the Ropar Bela Road and Ropar Chamkaur Sahib Road; if so the time by which the bridges are likely to be constructed over them;

(b) whether any temporary arrangements are proposed to be made to cross the said streams; if it is not possible to construct the said bridges before the rainy season, the reason therefor ?

**Shri Joginder Pal Pandey (State Minister for Local Govt. & Jails)** (a) Yes the bridges will be provided only when funds become available for the purpose.

(b) There is a proposal to provide brick paving in the beds of these nadies but this work could not be done due to shortage of bricks. The same will be done during 1973.

[ (ੳ) ਹਾਂ ਜੀ, ਪੁਲ ਉਦੋਂ ਲਾ ਦਿੱਤੇ ਜਾਣਗੇ ਜਦੋਂ ਇਨ੍ਹਾਂ ਲਈ ਪੈਸੇ ਪ੍ਰਾਪਤ ਹੋ ਜਾਣਗੇ ।

(ਅ) ਇਨ੍ਹਾਂ ਨਦੀਆਂ ਵਿੱਚ ਇੱਟਾਂ ਦਾ ਫਰਸ਼ ਲਾਉਣ ਦਾ ਵਿਚਾਰ ਹੈ ਪ੍ਰੰਤੂ ਇਹ ਕੰਮ ਇੱਟਾਂ ਦੀ ਥੁੜ ਕਾਰਨ ਨਹੀਂ ਹੋ ਸਕਿਆ । ਇਹ ਕੰਮ 1973 ਵਿਚ ਹੋ ਜਾਵੇਗਾ ।]

**ਸਰਦਾਰ ਗੁਰਬਚਨ ਸਿੰਘ** (ਰੋਪੜ): ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਾਰਸ਼ਾਂ ਦੇ ਦਿਨਾਂ ਵਿਚ ਲਗਾਤਾਰ 3 ਮਹੀਨੇ ਜਿਹੜੀ ਉਹ ਆਵਾਜਾਈ ਹੈ ਰੋਪੜ ਤੋਂ ਲੁਧਿਆਣਾ ਤਕ ਵਾਇਆ ਚਮਕੌਰ ਸਾਹਿਬ ਜਾਰੀ ਰਹਿੰਦੀ ਹੈ । ਇਹ ਜਿਹੜੀਆਂ ਇਟਾਂ ਲਗਾਈਆਂ ਜਾਣਗੀਆਂ ਕੀ ਉਹ ਪਾਣੀ ਨੂੰ ਰੋਕ ਲੈਣਗੀਆਂ । ਮੈਂ ਕਹਿੰਦਾ ਹਾਂ ਕਿ ਕੀ ਕੋਈ ਐਸਾ ਕੰਮ ਉਥੇ ਕੀਤਾ ਜਾਏਗਾ ਜਿਸ ਨਾਲ ਆਵਾਜਾਈ ਕਾਇਮ ਰਹਿ ਸਕੇ ।

**ਰਾਜ ਮੰਤਰੀ**: ਸਪੀਕਰ ਸਾਹਿਬ, ਦਰਅਸਲ ਤਾਂ ਉਥੇ ਦੋਨਾਂ ਪਾਸੇ ਪੁਲ ਬਣਦੇ ਹਨ । ਇਕ ਪਾਸੇ ਕੋਈ 8 ਸੌ ਫੁਟ ਅਤੇ ਦੂਜੇ ਪਾਸੇ 9 ਸੌ ਫੁਟ । ਇਕ ਤੇ ਕੋਈ 20 ਲੱਖ ਅਤੇ ਦੂਜੇ ਤੇ ਸਾਢੇ 22 ਲੱਖ ਰੁਪਇਆ ਖਰਚ ਆਉਣਾ ਹੈ । ਉਨ੍ਹਾਂ ਪੁਲਾਂ ਬਾਰੇ ਸਰਕਾਰ ਜ਼ਿਆਦਾ ਸਚ ਰਹੀ ਹੈ ਤਾਂ ਕਿ ਕੋਈ ਪੱਕਾ ਇੰਤਜ਼ਾਮ ਹੋ ਜਾਏ । ਜਦ ਤਕ ਕੋਈ ਪੱਕਾ ਇੰਤਜ਼ਾਮ ਨਾ ਹੋਵੇ ਇਹ ਲੋੜ ਵੇਲੇ ਕੀਤਾ ਜਾਏਗਾ ।

**ਸਰਦਾਰ ਸਤਪਾਲ ਸਿੰਘ ਰੰਧਾਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਕੋਲੋਂ ਪੁਛਣਾ ਚਾਹਾਂਗਾ ਕਿ ਇਹ ਜਿਹੜੇ ਟੈਮਪਰੇਰੀ ਪ੍ਰਬੰਧ ਕਰਦੇ ਹਨ ਇਨ੍ਹਾਂ ਨਾਲ ਹੁਸ਼ਿਆਰਪੁਰ ਜ਼ਿਲੇ ਵਿਚ ਲੱਖਾਂ ਰੁਪਏ ਦਾ ਨੁਕਸਾਨ ਹੁੰਦਾ ਹੈ । ਕੀ ਸਰਕਾਰ ਕੋਈ ਐਸਾ ਪਰਮਾਨੈਂਟ ਪ੍ਰਬੰਧ ਕਰਨ ਲਈ ਤਿਆਰ ਹੈ ਜਿਸ ਨਾਲ ਕੁਝ ਅਰਸੇ ਵਿਚ ਸਾਰੇ ਚੋਅ ਬੰਨ ਦਿੱਤੇ ਜਾਣ ਅਤੇ ਪੁਲ ਬਣਾ ਦਿੱਤੇ ਜਾਣ ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਕਿਸਮ ਦਾ ਸੁਆਲ ਇਸ ਤੋਂ ਬਾਅਦ ਵੀ ਅੱਜ ਆਉਣਾ ਹੈ । ਸਰਕਾਰ ਇਹ ਸੋਚਦੀ ਹੈ ਕਿ ਪਛੜਿਆਂ ਇਲਾਕਿਆਂ ਵਿਚ ਆਉਣ ਜਾਣ ਦੇ ਪੱਕੇ ਇੰਤਜ਼ਾਮ ਕੀਤੇ ਜਾਣ । ਰੁਪਿਆ ਅਸੀਂ ਹਾਸਲ ਕਰ ਰਹੇ ਹਾਂ ਤਾਂ ਕਿ ਹੁਸ਼ਿਆਰਪੁਰ ਅਤੇ ਹੋਰ ਇਹੋ ਜਿਹੇ ਪਿੱਛੜੇ ਹੋਏ ਜ਼ਿਲ੍ਹਿਆਂ ਵਿਚ ਆਵਾਜਾਈ ਦੇ ਪੱਕੇ ਪ੍ਰਬੰਧ ਕੀਤੇ ਜਾਣ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ**: ਸਪੀਕਰ ਸਾਹਿਬ, ਹੁਸ਼ਿਆਰਪੁਰ ਜ਼ਿਲੇ ਵਿਚ 74 ਮੇਨ ਰੋਡਾਂ ਵਿਚੋਂ ਸਿਰਫ 8 ਅਤੇ 9 ਤੇ ਹੀ ਪੁੱਲ ਬਣੇ ਹੋਏ ਹਨ । ਹੁਣ ਲਿੰਕ ਰੋਡਜ਼ ਵੀ ਬੜੀਆਂ ਬਣ ਰਹੀਆਂ ਹਨ । ਉਥੇ ਵੀ ਚੋਅ ਸੜਕਾਂ ਕੱਟਦੇ ਹਨ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵੱਡੀਆਂ ਰੋਡਜ਼ ਤੇ ਤਾਂ ਪੁਲ ਬਣਾਉਂਦੇ ਹਨ ਅਤੇ ਜੋ ਛੋਟੀਆਂ ਰੋਡਜ਼ ਹਨ ਉਥੇ ਵੀ ਪੱਕਾ ਕੰਮ ਕਰਨ ਦਾ ਇੰਤਜ਼ਾਮ ਕਰਨਗੇ ।

**ਰਾਜ ਮੰਤਰੀ**: ਸਪੀਕਰ ਸਾਹਿਬ, ਹੁਸ਼ਿਆਰਪੁਰ ਦਾ ਮਸਲਾ ਖਾਸ ਤੌਰ ਤੇ ਪਿਛਲੇ ਸਾਲਾਂ ਤੋਂ ਚਲਿਆ ਆ ਰਿਹਾ ਹੈ ਅਤੇ ਚੋਆਂ ਦੇ ਕਾਰਣ ਜਨਤਾ ਨੂੰ ਬੜੀ ਤਕਲੀਫ ਹੁੰਦੀ ਹੈ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਇਸ ਸਿਲਸਿਲੇ ਵਿਚ ਆਪਣੇ ਡਿਪਾਰਟਮੈਂਟ ਨੂੰ ਹਦਾਇਤਾਂ ਕੀਤੀਆਂ ਹਨ ਕਿ ਉਹ ਚੋਆਂ ਤੇ ਖਰਚੇ ਦਾ ਅੰਦਾਜ਼ਾ ਲਗਾਉਣ ਤਾ ਕਿ ਅਸੀਂ ਆਪਣੇ ਖਜ਼ਾਨੇ ਵਿਚੋਂ ਰੁਪਿਆ ਲੈ ਕੇ ਅਤੇ ਗੌਰਮਿੰਟ ਆਫ ਇੰਡੀਆ ਤੋਂ ਪੈਸਾ ਲੈ ਕੇ ਇਸ ਦਾ ਪੱਕਾ ਪ੍ਰਬੰਧ ਕਰੀਏ । ਮੇਰਾ ਖਿਆਲ ਹੈ ਕਿ ਫਿਰ ਮੈਂਬਰ ਸਾਹਿਬ ਨੂੰ ਚੋਆਂ ਦੇ ਬਾਰੇ ਵਿਚ ਸੁਆਲ ਕਰਨ ਦੀ ਜ਼ਰੂਰਤ ਨਹੀਂ ਹੋਵੇਗੀ ।

---

## METALLING OF ROADS IN SHAM CHAURASI ASSEMBLY CONSTITUENCY

*1562. Bhagat Guran Dass Hans : Will the Chief Minister be pleased to state :—

(a) the names of roads in Sham Chaurasi Assembly Constituency of District Hoshiarpur for which sanction has been accorded for metalling the same;

(b) whether the roads mentioned in part (a) above are proposed to be metalled by the 31st March, 1973;

(c) the names of roads out of those referred to in part (a) above which have since been metalled ;

(d) the names of roads in the said constituency which are proposed to be metalled during the year 1973-74;

(e) whether the number of roads proposed to be metalled in the said constituency during the next year's Plan is equal to the number of roads proposed to be metalled in each of the constituencies of the State; if not, the reasons therefor and if the number thereof is less, whether the Government propose to bring the number of roads in the said constituency at par with the number of those allotted to each of the said constituencies in the State ?

**Shri Joginder Pal Pandey** (Minister of State for Local Govt. and Jails)—

(a) 16 roads—List 'A' placed on the Table of the House.

(b) No.

(c) 7 roads—List 'B' placed on the Table of the House.

(d) 9 roads—List 'C' placed on the Table of the House.

(e) The planning of roads is not done constituency-wise. It is done district-wise only. Also a constituency is not a unit for planning purposes as there are a number of city constituencies where no link roads are required to be constructed.

Further, the planning is now based on the number of villages which are still unconnected by the road and Govt. propose to connect all villages with metalled roads by the end of 1973-74.

(ੳ) ਇਹ 16 ਸੜਕਾਂ ਹਨ ('ਏ' ਵਾਲੀ ਲਿਸਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ) ।

(ਅ) ਨਹੀਂ ਜੀ ।

(ੲ) ਸੱਤ ਸੜਕਾਂ ('ਬੀ' ਵਾਲੀ ਲਿਸਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ) ।

(ਸ) ਨੌ ਸੜਕਾਂ ('ਸੀ' ਵਾਲੀ ਲਿਸਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ)।

(ਹ) ਕੋਈ ਭੀ ਸੂਚਨਾ ਅਸੈਂਬਲੀ ਹਲਕੇ ਮੁਤਾਬਿਕ ਇਕੱਤਰ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਇਸਦੀ ਯੋਜਨਾਬੰਦੀ ਇਸ ਤਰ੍ਹਾਂ ਕੀਤੀ ਜਾਂਦੀ ਹੈ। ਪਲੈਨਿੰਗ ਸਦਾ ਜ਼ਿਲ੍ਹੇ ਨੂੰ ਇਕਾਈ ਮੰਨਕੇ ਕੀਤੀ ਜਾਂਦੀ ਹੈ। ਨਾਲ ਹੀ ਅਸੈਂਬਲੀ ਹਲਕੇ ਯੋਜਨਾ ਤਿਆਰ ਕਰਨ ਲਈ ਇਕਾਈ ਨਹੀਂ ਹੈ। ਕਿਉਂਕਿ ਕਈ ਇਹੋ ਜਿਹੇ ਸ਼ਹਿਰੀ ਅਸੈਂਬਲੀ ਹਲਕੇ ਹਨ ਜਿਥੋਂ ਕੋਈ ਵੀ ਸੜਕ ਨਹੀਂ ਬਣਾਈ ਜਾ ਸਕਦੀ।

ਇਸ ਤੋਂ ਇਲਾਵਾ ਹੁਣ, ਯੋਜਨਾ, ਸੜਕਾਂ ਨਾਲ ਲਿੰਕ ਹੋਣੇ ਰਹਿੰਦੇ ਪਿੰਡਾਂ ਦੇ ਅਧਾਰ ਤੇ ਕੀਤੀ ਜਾਂਦੀ ਹੈ।

ਸਰਕਾਰ ਦੀ ਤਜਵੀਜ਼ ਹੈ ਕਿ 1973-74 ਦੇ ਅੰਤ ਤਕ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਜੋੜ ਦਿਤਾ ਜਾਵੇਗਾ।]

## 'A' LIST

List of roads sanctioned in Sham Churasi Assembly Constituency

(1) Hariana Sham Churasi Road.

(2) Nasrala Nandachaur Road.

(3) Hoshiarpur Mehangrowal Road.

(4) Kuthar Shamchurasi Road.

(5) Kunt Ahar Garoya Shamchurasi Road.

(6) Kalubar Sus Shamchurasi Road.

(7) Bura Rajputana Muradpur Narial Manakdheri Road.

(8) Nandachaur Shamchurasi Road.

(9) Pathial Nainowal Chakowal Road.

(10) Hoshiarpur Bye pass to Dagana Kala Hargarh Dhugga Panjgorin Sandhera Road.

(11) Mehngrowal Kot Pathial.

(12) Mustapur Chohal Road.

(13) Hariana to Bassi Umarkhan.

(14) Randhawa Berota Jandi Raipur Shamchurasi Road.

(15) Hariana Dhaki Tikni Mehngrowal Road.

(16) Hoshiarpur-Tanda Road to Khabal Lambra Tajpur to Hariana Road.

## 'B' LIST

List of roads which have been metalled in Sham Churasi Assembly Constituency

(1) Hariana Shamchurasi Road.

(2) Nasrala Nandachaur Road.

(3) Kuthar Shamchurasi Road.

[Minister of State for Local Govt. and Jails]

(4) Kunt Ahar Garoya Shamchurasi Road.

(5) Kaluhar Sus Shamchurasi Road.

(6) Nandachaur Shamchurasi Road.

(7) Randhawa Barota Jandi Raipur Shamchurasi Road.

'C' LIST

List of roads which are proposed to be metalled during the year 1973-74 in Shamchurassi Assembly Constituency

(1) Bure Rajputan Muradpur Narial Manakdheri Road.

(2) Pathial Nainowal Chakowal Road.

(3) Hoshiarpur Bye Pass to Dagana Kalan-Hargarh Dhugga Panjgorin-Sandhera Road.

(4) Mehangrowal Kot Pathial Road.

(5) Mustapur Chohal Road.

(6) Bassi Umar Khan Road.

(7) Hariana Dhaki Tikni Mehangrowal Road.

(8) Hoshiarpur-Tanda Road to Khabal Lambra Rajpur to Hariana Road.

(9) Hoshiarpur Mehangrowal Road.

**ਭਗਤ ਗੁਰਾਂ ਦਾਸ ਹੰਸ :** ਸ.ੀ.ਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਕੋਈ ਇਸ ਤਰਾਂ ਦੀਂ ਸਕੀਮ ਬਣਾਉਣ ਲਈ ਤਿਆਰ ਹੈ। ਵਜ਼ੀਰ ਸਾਹਿਬ ਉਸ ਹਲਕੇ ਨੂੰ ਆਪ ਵਿਜ਼ਟ ਕਰਕੇ ਵੇਖ ਸਕਦੇ ਹਨ।

**ਰਾਜ ਮੰਤਰੀ :** ਮੈਂ ਉਸ ਹਲਕੇ ਨੂੰ ਵਿਜ਼ਟ ਕਰਨ ਲਈ ਤਿਆਰ ਹਾਂ ਅਤੇ ਹੋਰ ਵੀ ਜਿਹੜੇ ਹਲਕੇ ਇਹ ਦਿਖਾਉਣਾ ਚਾਹੁਣ ਮੈਂ ਵੇਖਣ ਲਈ ਤਿਆਰ ਹਾਂ।

---

## CONSTRUCTION OF APPROACH ROAD FROM BARNALA—RAIKOT TO VILLAGE GANGOHAR (DISTRICT SANGRUR)

*1587. **Giani Kundan Singh Patang** : Will the Chief Minister be pleased to state the time by which the approach road from Barnala—Raikot to village Gangohar (District Sangrur) is likely to be constructed ?

**Shri Joginder Pal[ Pandey** (Minister of State for Local Govt. and Jails) : This road will be constructed as soon as the earth work is completed by the villagers.

(ਜਦੋਂ ਹੀ ਪਿੰਡਾਂ ਵਾਲਿਆਂ ਨੇ ਮਿੱਟੀ ਪਾਉਣ ਦਾ ਕੰਮ ਮੁਕੰਮਲ ਕਰ ਦਿਤਾ ਤਾਂ ਇਹ ਸੜਕ ਛੇਤੀ ਹੀ ਬਣਾ ਦਿਤੀ ਜਾਵੇਗੀ।]

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਉਥੇ ਪਿੰਡ ਵਾਲੇ ਦੋ ਤਿੰਨ ਵਾਰੀ ਪਿਛਲੇ ਸਾਲ ਵਿਚ ਮਿੱਟੀ ਪਾ ਚੁਕੇ ਹਨ। ਇਹ ਕਦੋਂ ਤਕ ਉਸ ਸੜਕ ਤੇ ਮਿੱਟੀ ਪਵਾਉਂਦੇ ਰਹਿਣਗੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਅਸਲੀਅਤ ਤਾਂ ਇਹ ਹੈ ਕਿ ਪਤੰਗ ਸਾਹਿਬ ਉਸ ਵੇਲੇ ਦਾ ਜ਼ਿਕਰ ਕਰ ਰਹੇ ਹਨ ਜਦੋਂ ਇਨ੍ਹਾਂ ਦੀ ਸਰਕਾਰ ਸੀ ਅਤੇ ਇਹ ਉਥੇ ਮਿਟੀ ਪਵਾਉਂਦੇ ਰਹੇ। ਮੈਂ ਤਾਂ ਇਹ ਕਹਿੰਦਾ ਹਾਂ ਕਿ ਮਿਟੀ ਪਵਾ ਦਿਉ ਸੜਕ ਬਣਾ ਦੇਵਾਂਗੇ । ਜੇ ਇਹ ਜ਼ਿਮੇਵਾਰੀ ਲੈਣ ਤਾਂ ਮੈਂ ਮੌਕੇ ਤੇ ਜਾ ਕੇ ਸੜਕ ਨੂੰ ਵੇਖ ਲਵਾਂਗਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਬਰਨਾਲੇ ਤੋਂ ਲੈ ਕੇ ਰਾਏਕੋਟ ਤਕ ਉਹ ਇਕਲੀ ਲਿੰਕ ਰੋਡ ਹੈ ਜਿਹੜੀ ਕਿ ਅਜੇ ਬਣਨੀ ਹੈ । ਉਹ ਲਿੰਕ ਰੋਡ ਇਨ੍ਹਾਂ ਨੇ ਕਿਉਂ ਨਹੀਂ ਬਣਾਈ। ਪਿਛਲੇ ਸਾਲ ਦੀ ਲੋਕਾਂ ਨੇ ਮਿਟੀ ਪਾਈ ਹੋਈ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ ਅਸੀਂ ਪੰਜਾਬ ਵਿਚ ਸੜਕਾਂ ਬਣਾਉਣ ਦਾ ਵਾਇਦਾ ਕੀਤਾ ਹੈ। ਉਹ ਵਾਇਦਾ ਕਾਇਮ ਹੈ । ਅਸੀਂ ਜ਼ਰੂਰ ਸੜਕਾਂ ਬਣਾਵਾਂਗੇ ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣੇ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਮਿਟੀ ਪਵਾ ਦੇਣ । ਸਪੀਕਰ ਸਾਹਿਬ, ਮਿਟੀ ਉਥੇ ਪਹਿਲਾਂ ਹੀ ਪਾਈ ਗਈ ਹੈ । ਇਹ ਲਿੰਗੋਰ ਪਿੰਡ ਹੈ ਅਤੇ ਅੱਧੇ ਮੀਲ ਦਾ ਸਾਰਾ ਟੁਕੜਾ ਹੈ । ਜੇ ਇਹ ਕਹਿਣਗੇ ਤਾਂ ਫਿਰ ਅਸੀਂ ਮਿਟੀ ਪਵਾ ਦੇਵਾਂਗੇ ।

**चौधरी बलराम** : जिन सड़कों पर मिट्टी पड़ चुकी है, पैसा मंज़ूर हो चुका है, सड़क का प्रोगराम मज़ूर हो चुका है लेकिन ईटों की किल्लत की वजह से काम मुकम्मल नहीं हुआ । क्या सरकार ईटों का प्रबंध करेगी ?

**ਰਾਜ ਮੰਤਰੀ** : ਜਿਤਨੀਆਂ ਸੜਕਾਂ ਤੇ ਅਰਥ ਵਰਕ ਹੋ ਚੁਕਾ ਹੈ ਉਥੇ ਬਕਾਇਦਗੀ ਨਾਲ ਕੰਮ ਸ਼ੁਰੂ ਹੋ ਚੁਕਾ ਹੈ । ਜੇ ਕੋਈ ਅਜਿਹੀ ਸੜਕ ਹੈ ਜਿਥੇ ਕਿ ਅਰਥ ਵਰਕ ਹੋ ਚੁਕਾ ਹੈ ਪਰ ਕੰਮ ਸ਼ੁਰੂ ਨਹੀਂ ਹੋਇਆ ਤਾਂ ਬਲਰਾਮ ਜੀ ਜਾਂ ਹੋਰ ਵੀ ਕੋਈ ਮੈਂਬਰ ਸਾਹਿਬ ਹੋਣ, ਮੈਨੂੰ ਦਸ ਦੇਣ । ਸਾਡੇ ਕੋਲ ਡਿਪਾਰਟਮੈਂਟ ਦੀਆਂ ਰਿਪੋਰਟਾਂ ਆਈਆਂ ਹਨ ਕਿ ਇਨ੍ਹਾਂ ਸੜਕਾਂ ਤੇ ਅਰਥ ਵਰਕ ਕੰਪਲੀਟ ਹੋ ਚੁਕਾ ਹੈ । ਅਸੀਂ ਉਨ੍ਹਾਂ ਰਿਪੋਰਟਾਂ ਤੇ ਵਿਸ਼ਵਾਸ਼ ਕਰਦੇ ਹਾਂ । ਜਿਥੇ ਅਰਥ ਵਰਕ ਖਤਮ ਹੋ ਜਾਂਦਾ ਹੈ ਤਾਂ ਉਸ ਤੋਂ ਬਾਅਦ ਡਿਪਾਰਟਮੈਂਟ ਉਸ ਕੰਮ ਨੂੰ ਤੇਜ਼ੀ ਨਾਲ ਅਤੇ ਫੌਰੀ ਤੌਰ ਤੇ ਕਰਦਾ ਹੈ ।

---

## NEWLY CONSTRUCTED ROADS IN FARIDKOT DISTRICT

*1594. **Sardar Gurdev Singh Badal** : Will the Chief Minister be pleased to state the number of roads newly constructed in district Faridkot during last year and the names of the villages which have been linked through these roads ?

**Giani Zail Singh** : List is placed on the Table of the House.

(ਸੂਚੀ ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ ਜੀ।)

(Chief Minister)

NAME OF VILLAGES LINKED BY ROADS CONSTRUCTED IN FARIDKOT DISTRICT DURING 1971-72

| Sr. No. | Name of Road | Length (Kms) | Villages connected |
|---|---|---|---|
| 1. | Gidderbaha—Lulbahi—Jandian | 4.60 | Julliai Jandian |
| 2. | Rukhela—Madhir | 4.30 | Madhir, Rukhela |
| 3. | Gurusar—Lundewala | 4.80 | Gurusar, Lundewala |
| 4. | Daula to Malout Bhatinda Road | 1.20 | Daula |
| 5. | Fatutiwala—Roranwala | 2.75 | Roranwala |
| 6. | Adwian to Sehna Khera | 2.80 | Sehna Khera |
| 7. | Abdul Khurana—Dhani Balwant Singh | 3.22 | Dhaian Balwant Singh |
| 8. | Baraghat to Mudki Bagha Purana Road | 3.20 | Baraghar, Chhotaghar |
| 9. | Sosan—Baghelewala | 1.60 | Sosan |
| 10. | Mari—Maur Thathi Bhai | 6.40 | Maur Nanabad |
| 11. | Ransi Khurd—Bir Roake | 2.40 | Ransi Khurd, Bir Roake |
| 12. | Smalsar to Demru Kalan | 6.40 | Janda, Demru Kalan, Khurd |
| 13. | Bohana to Ramuwala Kalan and Khurd | 8.35 | Mehron, Ramuwala Khurd (Kalan) |
| 14. | Seed Farm to Baraghar | 5.89 | Baraghar |
| 15. | Singhwala—Mithre Budhgir—Gaggar | 9.69 | Singhewala, Fatuhiwala, Mithre Budhgir, Gaggar |
| 16. | Bhullar—Assa Buttar—Surewala | 9.82 | Asa Buttar, Surewala |
| 17. | Mallan—Buttar Sanih via Dhulkot | 7.20 | Malan, Dhulkot |
| 18. | Rania—Burj Duna | 3.60 | Burj Duna |
| 19. | Bahuna Ramuwala road to Mallian | 1.95 | Mallian |
| 20. | Missing link road at Dhudike | 0.75 | Dhudike |
| 21. | Lopon College approach | 1.25 | Lopon College |

| Sr. No. | Name of Road | Length (Kms.) | Villages connected |
|---|---|---|---|
| 22. | Lopon—Menian | 3.77 | Menian |
| 23. | Kotla Mehar Singh—Vairoke | 3.20 | Kotla Mehar Singh, Vairoke |
| 24. | Ramana Albel Singh to Jaitu | 8.05 | Guruki—Dhali |
| 25. | Kingra—Balewala | 3.02 | Kingra, Balewala |
| 26. | Burj Harike to Kot Kapura Bhatinda Road | 3.22 | Burj Harike |
| 27. | Gondara to Kot Kapura Bhatinda road | 1.60 | Gondara |
| 28. | Kotkapura Harinau Road to Moharwala | 1.36 | Moharwala |
| 29. | Kotkapura Bhatinda road to Dhilwan—Gurdwara | 1.00 | Dhilwan Gurdwara |
| 30. | Chabal to Bhana | 3.50 | Chabal, Bhana |
| 31. | Jaitu to Warkandi | 8.50 | Bishnandi, Warkandi |
| 32. | Gondara to Wander | 1.60 | Wander |

## APPOINTMENT OF NEW J.B.T./B.ED., TEACHERS

*977. **Shri Sardari Lal Kapur** : Will the Minister for Education and Revenue be pleased to state :—

(a) the number of new J.B.T./B.Ed., Teachers appointed by the Government in the State during the period from 1st April, 1972 to 31st October, 1972, district-wise alongwith the place where they are so appointed;

(b) the number of Govt. Schools in the State where the strength of J.B.T./B.Ed., teachers is less than the proportionate number of students;

(c) the number of Govt. schools in the State where the strength of J.B.T./B.Ed., teachers is more than the proportionate number of students ;

(d) the action, the Government propose to take to remove the discrepancies, referred to in parts (b) and (c) above ?

Sardar Umrao Singh :—

| (a) Jullundur | 481 | Gurdaspur | 416 |
|---|---|---|---|
| Amritsar | 479 | Ferozepur | 553 |
| Hoshiarpur | 317 | Kapurthala | 184 |
| Patiala | 450 | Sangrur | 515 |
| Bhatinda | 533 | Ludhiana | 577 |
| Ropar | 378 | Faridkot | 84 |

As regards the School-wise breakup of the posts, the time and labour involved to collect this information will not be commensurate with the benefits to be derived from it.

(b) 1,375

(c) 590

(d) Rationalization of post on the basis of enrolments is under the active consideration of the Govt.

| [(ੳ) ਜਲੰਧਰ | 481 | ਪਟਿਆਲਾ | 450 |
|---|---|---|---|
| ਗੁਰਦਾਸਪੁਰ | 416 | ਸੰਗਰੂਰ | 515 |
| ਅੰਮ੍ਰਿਤਸਰ | 479 | ਬਠਿੰਡਾ | 533 |
| ਫਿਰੋਜ਼ਪੁਰ | 553 | ਲੁਧਿਆਣਾ | 577 |
| ਹੁਸ਼ਿਆਰਪੁਰ | 317 | ਰੋਪੜ | 378 |
| ਕਪੂਰਥਲਾ | 184 | ਫਰੀਦਕੋਟ | 84 |

ਸਕੂਲਵਾਰ ਸੂਚਨਾ ਇਕੱਠੀ ਕਰਨ ਲਈ ਜੋ ਸਮਾਂ ਤੇ ਮਿਹਨਤ ਲਗਣੀ ਹੈ ਉਹ ਇਸ ਦੇ ਲਾਭ ਦੇ ਅਨੁਕੂਲ ਨਹੀਂ ਹੋਵੇਗੀ ।

(ਅ) 1375

(ੲ) 590

(ਸ) ਦਾਖਲੇ ਦੇ ਆਧਾਰ ਤੇ ਆਸਾਮੀਆਂ ਦੀ ਵਿਗਿਆਨੀਕਰਣ (Rationalization) ਕਰਨ ਦਾ ਮਾਮਲਾ ਸਰਗਰਮੀ ਨਾਲ ਸਰਕਾਰ ਦੇ ਵਿਚਾਰ ਅਧੀਨ ਹੈ।)

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ ਮੈਂ ਇਸ ਸੁਆਲ ਦੇ 'ਸੀ' ਭਾਗ ਵਿਚ ਪੁੱਛਿਆ ਸੀ ਕਿ ਕਿਤਨਿਆਂ ਸਕੂਲਾਂ ਵਿਚ ਟੀਚਰਜ਼ ਜ਼ਿਆਦਾ ਹਨ ਅਤੇ ਸਟੂਡੈਂਟਸ ਥੋੜੇ ਹਨ ਅਤੇ ਕਿਤਨੇ ਸਕੂਲਾਂ ਵਿਚ ਸਟੂਡੈਂਟਸ ਜ਼ਿਆਦਾ ਹਨ ਅਤੇ ਟੀਚਰਜ਼ ਥੋੜੇ ਹਨ । ਇਸ ਬਾਰੇ ਜੋ ਸਟੈਟਿਸਟਿਕਸ ਮਨਿਸਟਰ ਸਾਹਿਬ ਕੋਲ ਹਨ ਉਹ ਦਸਣ ।

**ਮੰਤਰੀ** : ਸਪੀਕਰ ਸਾਹਿਬ ਮੈਂ ਤਾਂ ਇਸ ਦਾ ਜਵਾਬ ਦੇ ਚੁੱਕਾ ਹਾਂ ।

ਸ੍ਰੀ **ਸਰਦਾਰੀ ਲਾਲ ਕਪੂਰ** ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਜ਼ਿਆਦਾ ਹਨ ਅਤੇ ਜਿਥੇ ਜਿਥੇ ਘੱਟ ਹਨ, ਉਨ੍ਹਾਂ ਦਾ ਕੀ ਇੰਤਜ਼ਾਮ ਕੀਤਾ ਜਾਵੇਗਾ ।

**ਮੰਤਰੀ** : ਉਸ ਨੂੰ ਰੇਸ਼ਨੇਲਾਈਜ਼ ਕਰਨ ਦੇ ਯਤਨ ਕਰ ਰਹੇ ਹਾਂ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ ਕਈ ਜ਼ਿਲ੍ਹਿਆਂ ਵਿਚ ਸਕੂਲਾਂ ਵਿਚ ਕਾਫੀ ਆਸਾਮੀਆਂ ਖਾਲੀ ਪਈਆਂ ਹਨ ਅਤੇ ਕਿਹਾ ਇਹ ਜਾਂਦਾ ਹੈ ਕਿ ਇਹ ਸ਼ੈਡਿਊਲਡ ਕਾਸਟਸ ਵਾਸਤੇ ਰਿਜ਼ਰਵਡ ਹਨ । ਸ਼ੈਡਿਊਲਡ ਕਾਸਟ ਇਨ੍ਹਾਂ ਨੂੰ ਲਭਦੇ ਨਹੀਂ । ਕੀ ਇਨ੍ਹਾਂ ਆਸਾਮੀਆਂ ਨੂੰ ਭਰਨ ਵਾਸਤੇ ਹੋਰਾਂ ਨੂੰ ਮੌਕਾ ਦਿਤਾ ਜਾਵੇਗਾ ?

**ਮੰਤਰੀ** : ਹੁਣ ਫਿਰ ਪੋਸਟਾਂ ਐਡਵਰਟਾਈਜ਼ ਕੀਤੀਆਂ ਜਾ ਰਹੀਆਂ ਹਨ ਅਤੇ ਮੈਨੂੰ ਆਸ ਹੈ ਕਿ ਸ਼ੈਡਿਊਲਡ ਕਾਸਟ ਕੈਂਡੀਡੇਟ ਮਿਲ ਜਾਣਗੇ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ ਟੀਚਰਾਂ ਵਿਚ ਅਤਿਅੰਤ ਬੇਕਾਰੀ ਵਧ ਰਹੀ ਹੈ । ਉਸ ਹਾਲਤ ਵਿਚ 1375 ਅਸਾਮੀਆਂ ਜੇ. ਬੀ.ਟੀ. ਅਤੇ ਬੀ. ਐਡ ਦੀਆਂ ਕਿਉਂ ਖਾਲੀ ਪਈਆਂ ਰਹੀਆਂ ਹਨ ? ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਕੋਲੋਂ ਪੁੱਛਦਾ ਹਾਂ ਕਿ ਕਿਸ ਦੀ ਇਸ ਦੇ ਲਈ ਜ਼ਿੰਮੇਵਾਰੀ ਹੈ ?

**ਮੰਤਰੀ** : ਸਪੀਕਰ ਸਾਹਿਬ ਗੁਜ਼ਾਰਿਸ਼ ਇਹ ਹੈ ਕਿ ਪਿਛੇ ਐਨਰੋਲਮੈਂਟ ਬਹੁਤ ਜ਼ਿਆਦਾ ਕੀਤੀ ਸੀ । ਉਸ ਕਾਰਨ ਸਟਰੈਂਥ ਇਮਪਰੂਵ ਨਹੀਂ ਹੋ ਸਕੀ । ਹੁਣ ਸਾਰੀਆਂ ਦੀਆਂ ਸਾਰੀਆਂ ਫਿਗਰਜ਼ ਇਕੱਠੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਸਟਰੈਂਥ ਦੇ ਮੁਤਾਬਿਕ ਨਵੇਂ ਟੀਚਰਜ਼ ਦਿਤੇ ਜਾ ਰਹੇ ਹਨ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੇਰਾ ਅਤੇ ਮੁਖ ਮੰਤਰੀ ਸਾਹਿਬ ਦਾ ਜ਼ਿਲ੍ਹਾ ਰੋਪੜ ਹੈ । ਇਹ ਚੰਡੀਗੜ੍ਹ ਦੇ ਨੇੜੇ ਹੈ । ਜਿਤਨੇ ਵੀ ਰੋਪੜ ਜ਼ਿਲ੍ਹੇ ਦੇ ਟੀਚਰਜ਼ ਹਨ ਉਨ੍ਹਾਂ ਨੂੰ ਇਸ ਜ਼ਿਲ੍ਹੇ ਤੋਂ ਬਾਹਰ ਲਾਇਆ ਜਾਂਦਾ ਹੈ ਅਤੇ ਜਿਤਨੇ ਕਰਮਚਾਰੀ ਚੰਡੀਗੜ੍ਹ ਵਿਚ ਕੰਮ ਕਰਦੇ ਹਨ ਉਨ੍ਹਾਂ ਦੀਆਂ ਬੀਵੀਆਂ ਨੂੰ ਰੋਪੜ ਜ਼ਿਲ੍ਹੇ ਵਿਚ ਲਾਇਆ ਜਾਂਦਾ ਹੈ । ਕੀ ਮੰਤਰੀ ਸਾਹਿਬ ਸਾਡੇ ਜ਼ਿਲ੍ਹੇ ਦੇ ਟੀਚਰਾਂ ਨੂੰ ਵੀ ਇਨਸਾਫ ਦਿਵਾਉਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਇਹ ਤਾਂ ਕਪਲ ਕੇਸਿਜ਼ ਨੂੰ ਇਕੱਠਾ ਕਰਨ ਦਾ ਯਤਨ ਕਰ ਰਹੇ ਹਾਂ । ਜੇ ਸੰਧੂ ਸਾਹਿਬ ਇਸ ਨੂੰ ਠੀਕ ਨਹੀਂ ਸਮਝਦੇ ਤਾਂ ਇਨ੍ਹਾਂ ਦੀ ਗਲ ਤੇ ਵਿਚਾਰ ਕਰ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਹਾਈਕੋਰਟ ਨੇ ਫੈਸਲਾ ਕੀਤਾ ਸੀ ਔਰ ਸਰਕਾਰ ਸੁਪ੍ਰੀਮਕੋਰਟ ਵਿੱਚ ਚਲੀ ਗਈ ਜਿਥੇ ਕਿ ਇਨ੍ਹਾਂ ਦੀ ਅਪੀਲ ਰੱਦ ਹੋ ਗਈ । ਕੀ ਮੈਂ ਵਜ਼ੀਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਹੁਣ ਇਹ ਹਾਈਕੋਰਟ ਦੇ ਫੈਸਲੇ ਉਤੇ ਬੀ. ਐਡ ਅਧਿਆਪਕਾਂ ਨੂੰ ਐਡਜਸਟ ਕਰਨ ਲਈ ਅਮਲ ਕਿਉਂ ਨਹੀਂ ਕਰ ਰਹੀ ?

(ਕੋਈ ਉਤਰ ਨਹੀਂ ਦਿਤਾ ਗਿਆ ।)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕਪਲ ਕੇਸਾਂ ਨੂੰ ਧਿਆਨ ਵਿਚ ਰਖ ਕੇ ਰੋਪੜ ਜ਼ਿਲ੍ਹੇ ਵਿਚ ਟੀਚਰ ਲਗਾਏ ਜਾਂਦੇ ਹਨ। ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਜਿਤਨੇ ਕਪਲ ਕੇਸਾਂ ਵਿਚ ਹੋਰ ਜ਼ਿਲ੍ਹਿਆਂ ਦੇ ਕਰਮਚਾਰੀਆਂ ਨੂੰ ਰੋਪੜ ਵਿਚ ਲਗਾਇਆ ਜਾਂਦਾ ਹੈ ਤਾਂ ਉਤਨੇ ਹੀ ਟੀਚਰਾਂ ਨੂੰ ਰੋਪੜ ਦੇ ਨਾਲ ਲਗਦੇ ਜ਼ਿਲ੍ਹਿਆਂ ਵਿਚ ਲਗਾਇਆ ਜਾਇਆ ਕਰੇਗਾ ? ਕੀ ਵਜ਼ੀਰ ਸਾਹਿਬ ਟੀਚਰਾਂ ਦੀਆਂ ਉਤਨੀਆਂ ਆਸਾਮੀਆਂ ਹੋਰ ਦੇਣਗੇ ਜਿਤਨੇ ਟੀਚਰ ਕਪਲ ਕੇਸਿਜ਼ ਦੇ ਬੇਸਿਜ ਉਪਰ ਇਹ ਇਸ ਜ਼ਿਲ੍ਹੇ ਵਿਚ ਲਗਾਉਂਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਟੀਚਰਾਂ ਦੀ ਨਿਯੁਕਤੀ ਬਚਿਆਂ ਦੇ ਆਧਾਰ ਤੇ ਹੁੰਦੀ ਹੈ। ਜੇਕਰ ਇਹ ਹੋਰ ਬੱਚਿਆਂ ਦਾ ਪ੍ਰਬੰਧ ਕਰ ਦੇਣ ਤਾਂ ਅਸੀਂ ਟੀਚਰਾਂ ਦਾ ਪ੍ਰਬੰਧ ਕਰ ਦੇਵਾਂਗੇ। (ਹਾਸਾ)

---

## STARRED QUESTIONS AND ANSWERS

### MASS FAMILY PLANNING CAMP HELD AT JULLUNDUR AND BANGA IN JANUARY/FEBRUARY, 1973

*1504. Comrade Mehtab Singh Nokerian : Will the Minister for Finance be pleased to state—

(a) whether it is a fact that Mass Family Planning Camps were held at E.S.I. Hospital, Jullundur and Civil Hospital, Banga in January/February, 1973, if so, the number of cases operated therein.

(b) whether the Deputy Commissioner, Jullundur raided these camps at Banga and E. S. I. Hospital Jullundur during February, 1973 and reported certain cases of under-payment of refreshment to Vasectimised, cases, if so, a copy of his report alongwith the action taken thereon be laid on the Table of the House.

Shri Hans Raj Sharma : (a) Yes, Sir. The detail of the cases done at E.S.I. Hospital Jullundur, and Civil Hospital, Banga, during the months of January—February, 1973, is given below :—

| | Jan. | Feb. |
|---|---|---|
| (1) E.S.I. Hospital, Jullundur | 922 | 3964 |
| (2) Civil Hospital, Banga | 255 | 440 |

(b) Yes, Sir. A copy of the report of the Deputy Commissioner, Jullundur, is placed on the Table of the House. The District Family Planning Officer, Jullundur, has already inquired into the matter and his inquiry report is under examination. Suitable action will be taken against the defaulting medical officers/officials as soon as a decision on the enquiry report has been taken by Govt.

(ੲ) ਹਾਂ ਜੀ, ਮਾਹ ਜਨਵਰੀ-ਫਰਵਰੀ, 1973 ਦੇ ਦੌਰਾਨ ਸਿਵਲ ਹਸਪਤਾਲ ਬੰਗਾ ਅਤੇ ਈ.ਐਸ.ਆਈ. ਹਸਪਤਾਲ ਜਲੰਧਰ ਵਿਖੇ, ਕੀਤੇ ਅਪ੍ਰੇਸ਼ਨਾਂ ਦਾ ਵੇਰਵਾ ਇਸ ਪ੍ਰਕਾਰ ਹੈ:—

| | | ਜਨਵਰੀ | ਫਰਵਰੀ |
|---|---|---|---|
| 1. | ਈ.ਐਸ.ਆਈ. ਹਸਪਤਾਲ ਜਲੰਧਰ | 922 | 3964 |
| 2. | ਸਿਵਲ ਹਸਪਤਾਲ ਬੰਗਾ | 255 | 440 |

(ਸ) ਹਾਂ ਜੀ, ਡਿਪਟੀ ਕਮਿਸ਼ਨਰ, ਜਲੰਧਰ ਦੀ ਰਪੋਟ ਦੀ ਕਾਪੀ ਸਦਨ ਵਿਚ ਪੇਸ਼ ਹੈ । ਜ਼ਿਲ੍ਹਾ ਪਰੀਵਾਰ ਨਿਯੋਜਨ ਅਫਸਰ ਜਲੰਧਰ ਨੇ ਪਹਿਲਾਂ ਹੀ ਇਨਕੁਆਇਰੀ ਕੀਤੀ ਹੋਈ ਹੈ ਤੇ ਉਸ ਦੀ ਇਨਕੁਆਇਰੀ ਰੀਪੋਰਟ ਵਿਚਾਰ ਅਧੀਨ ਹੈ । ਜਦੋਂ ਸਰਕਾਰ ਵਲੋਂ ਇਨਕੁਆਇਰੀ ਰਪੋਟ ਤੇ ਫੈਸਲਾ ਹੋ ਗਿਆ ਤਾਂ ਕਸੂਰਵਾਰ ਮੈਡੀਕਲ ਅਫਸਰਾਂ ਅਤੇ ਕਰਮਚਾਰੀਆਂ ਵਿਰੁਧ ਮੁਨਾਸਿਬ ਕਾਰਵਾਈ ਕੀਤੀ ਜਾਵੇਗੀ ।)

**Copy of D.O. letter No. 93/SIDC/73 dated 14th Feb., 1973 from Ram Gopal, Deputy Commissioner, Jullundur to Dr. Y. D. Rishi, Chief Medical Officer, Jullundur**

To day at the time of my visit to Banga to review the progress of mass vasectomy compaign, it has been brought to my notice by a number of patwaries, V.L.Ws and also public men that a scandal relating to the dishonest and underhand means in the provision of meals etc. to the persons brought for operation in the Civil Hospital at Banga has been going on unbated. I am given to understand that according to the instructions, a sum of Rs. 1.75 paise is to be spent as diet money for each of the persons brought for operation in the Hospital. It has however been brought to my notice that only a sum of 85 p. is being spent on each case and the remaining amount misappropriated by the unscrupulous element in the Hospital, It has further been brought to my notice that in some cases even 85 paise have not been spent. In the register maintained in the hospital, entries of Rs. 1.75 paise have, however been recorded in each case and the signatures/thumb impressions of the beneficiaries obtained dishonestly and fraudulently. This is very serious matter meriting prompt action against such an element to put their netarious activities to an end. I would, therefore request you to please enquire into this matter personally and bring the unscrupulous people to the book immediately. I have also taken in possession the register containing 100 leaves and a few chits issued by the hospital staff to the contractor which are also being sent to you to make tne correct appraisal of the situation.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ ਨੇ ਛਾਪਾ ਇਸ ਲਈ ਮਾਰਿਆ ਸੀ ਕਿ ਫੀ ਮਰੀਜ਼ ਪਿਛੇ ਜਿਥੇ 1.75 ਰਪਏ ਮਿਲਣੇ ਚਾਹੀਦੇ ਹਨ ਉਥੇ 85 ਪੈਸੇ ਰੋਟੀ ਦੇ ਮਿਲਦੇ ਸੀ । 90 ਪੈਸੇ ਫੀ ਮਰੀਜ਼ ਪਿਛੇ ਗਬਨ ਹੁੰਦਾ ਸੀ । ਜਿਹੜੀ ਇਨ੍ਹਾਂ ਨੇ ਇਨਕੁਆਇਰੀ ਫੈਮਿਲੀ ਆਫੀਸਰ ਕੋਲੋਂ ਕਰਵਾਈ ਹੈ ਉਸ ਇਨਕੁਆਇਰੀ ਦੀਆਂ ਕੀ ਫਾਈਡਿੰਗਜ਼ ਹਨ ?

ਮੰਤਰੀ : ਸਪੀਕਰ ਸਾਹਿਬ ਇਨਕੁਆਇਰੀ ਰਿਪੋਰਟ ਆ ਗਈ ਹੈ ਔਰ ਅੰਡਰ ਐਗਜ਼ਾਮੀਨੇਸ਼ਨ ਹੈ । ਲੇਕਿਨ ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਜੋ ਉਨ੍ਹਾਂ ਦਾ ਕਸੂਰ ਹੋਵੇਗਾ, ਜਿਨ੍ਹਾਂ ਨੇ ਮਰੀਜ਼ਾਂ ਨੂੰ ਉਤਨੀ ਡਾਈਟ ਨਹੀਂ ਦਿਤੀ ਜਿਤਨੀ ਕਿ ਦੇਣੀ ਚਾਹੀਦੀ ਸੀ, ਤਾਂ ਉਨ੍ਹਾਂ ਦੇ ਖਿਲਾਫ ਸਖਤ ਤੋਂ ਸਖਤ ਐਕਸ਼ਨ ਲਿਆ ਜਾਵੇਗਾ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ ਮਨਿਸਟਰ ਸਾਹਿਬ ਨੇ ਜਿਸਦੀ ਗਲ ਕੀਤੀ ਹੈ ਇਸ ਲਈ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫੈਮਿਲੀ ਪਲੈਨਿੰਗ ਨੇ ਕੈਂਪ ਲਗਾਏ ਔਰ ਡਿਪਟੀ ਕਮਿਸ਼ਨਰ ਨੇ ਛਾਪਾ ਮਾਰਿਆ । ਪਰ ਇਨ੍ਹਾਂ ਨੇ ਫਿਰ ਇਨਕੁਆਇਰੀ ਉਸ ਹੀ ਮਹਿਕਮੇ ਦੇ ਅਫਸਰ ਪਾਸੋਂ ਕਰਵਾਈ ਹੈ, ਇਸ ਦੀ ਕੀ ਵਜ੍ਹਾ ਹੈ ? ਕੀ ਇਹ ਇਸ ਲਈ ਤਾਂ ਨਹੀਂ ਕੀਤਾ ਗਿਆ ਕਿ ਉਹ ਘਾਲਾ ਮਾਲਾ ਕਰ ਜਾਵੇ ?

ਮੰਤਰੀ : ਜਦੋਂ ਵੀ ਡਿਪਟੀ ਕਮਿਸ਼ਨਰ ਦੂਸਰਿਆਂ ਮਹਿਕਮਿਆਂ ਬਾਰੇ ਆਪਣੀ ਰਿਪੋਰਟ ਭੇਜਦੇ ਹਨ ਤਾਂ ਅਸੀਂ ਜਿਹੜੇ ਉਸ ਹੀ ਮਹਿਕਮੇ ਦੇ ਹਾਇਰ ਅਫਸਰ ਹਨ ਉਨ੍ਹਾਂ ਤੋਂ ਜ਼ਰੂਰ ਡਿਪਾਰਟਮੈਂਟਲ ਇਨਕੁਆਇਰੀ ਕਰਾਉਂਦੇ ਹਾਂ ਪਰ ਇਸ ਦਾ ਇਹ ਮਤਲਬ ਨਹੀਂ ਕਿ ਡਿਪਟੀ ਕਮਿਸ਼ਨਰ ਦੀ ਰਿਪੋਰਟ ਗਲਤ ਸਮਝੀ ਜਾਂਦੀ ਹੈ ਬਲਕਿ ਡਿਪਾਰਟਮੈਂਟਲ ਕਾਰਵਾਈ ਕਰਨ ਵਾਸਤੇ ਇਸ ਤਰ੍ਹਾਂ ਕਰਨਾ ਪੈਂਦਾ ਹੈ । ਜਿਹੜੀ ਇਨਕੁਆਇਰੀ ਅਫਸਰ ਦੀ ਰਿਪੋਰਟ ਆਈ ਹੈ ਉਹ ਅੰਡਰ ਐਗਜ਼ਾਮੀਨੇਸ਼ਨ ਹੈ । ਪਰ ਕਿਸੇ ਦਾ ਲਿਹਾਜ਼ ਨਹੀਂ ਕੀਤਾ ਜਾਵੇਗਾ ਔਰ ਜਿਸ ਡਾਕਟਰ ਦਾ ਕਸੂਰ ਹੋਵੇਗਾ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੂੰਗਾ ਕਿ ਕੀ ਇਹ ਸੱਚ ਹੈ ਕਿ ਜਿਨ੍ਹਾਂ ਦਿਨਾਂ ਵਿਚ ਪਰਵਾਰ ਨਿਯੋਜਨ ਕੈਂਪ ਲਗਾਏ ਗਏ ਸਨ ਕੁਝ ਆਦਮੀ ਜਿਹੜੇ ਕਿ ਪੁਲੀਸ ਥਾਣਿਆਂ ਵਿਚ ਬੰਦ ਸਨ ਜਾਂ ਮੰਜਿਆਂ ਉਪਰ ਮਰੀਜ਼ ਪਏ ਸਨ ਉਨ੍ਹਾਂ ਨੂੰ ਮਜ਼ਬੂਰ ਕਰਕੇ ਉਨ੍ਹਾਂ ਦੇ ਉਪ੍ਰੇਸ਼ਨ ਕੀਤੇ ਗਏ ਸਨ ?

ਮੰਤਰੀ : ਸਪੀਕਰ ਸਾਹਿਬ, ਇਹ ਗਲ ਗਲਤ ਹੈ ਜੀ ।

---

## COMPLAINT OF ALLEGED HARASSMENT OF WORKERS OF DAILY NEWSPAPERS OF JULLUNDUR BY THE EMPLOYERS

*1211 1. Sardar Ajaib Singh Sandhu
2. Sardar Surjit Singh (Barnala)
} Will the Minister for Finance be pleased to state :—

(a) whether it is a fact that about 1000 working journalist and non-working journalist employees of 12 dailies of Jullundur were assured by the Government before referring their dispute to Industrial Tribunal that there would be no harassment victimisation and intimidation of workers by Jullundur Newspapers Employers if they call of their 50 days old strike ;

(b) whether the Government have received any complaints from Punjab Working Journalists Union that the Employers are adopting underhand means to harass the striking workers and show cause notices have been served on some active leaders of the union ;

(c) if the answer to parts (a) and (b) above be in affirmative, the steps taken so far by the Government to implement its assurances ?

Shri Hans Raj Sharma : (a) Yes, Sir.

(b) Yes Sir.

(c) The Labour Commissioner, Punjab remained in touch with the employers and the workers organisations and arranged several meetings of the parties. The last meeting was held on 16th Feb. 1973 at Jullundur where in all complaints both written and oral were thoroughly discussed and the Labour Commissioner impressed upon the employers the desirability of amity and good relations. Where employees have served demand notices, the same are being processed by the Labour-cum-Conciliation Officer, Jullundur.

———

ਕਾਮਰੇਡ ਸਤਪਾਲ ਡਾਂਗ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਜਿਹੜਾ ਅਖਬਾਰ "ਜੱਥੇਦਾਰ" ਹੈ ਉਸ ਦੇ ਮਾਲਕ ਨੇ ਸਭ ਤੋਂ ਵਡੀ ਹੈਰਾਸਮੈਂਟ ਵਰਕਰਾਂ ਨਾਲ ਕੀਤੀ ? ਉਸ ਨੇ ਪਰਮਾਨੈਂਟ ਲਾਕ ਆਊਟ ਕਰ ਦਿਤਾ । ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਪਰਸੋਂ ਦੇ ਟਰੀਬਿਊਨ ਵਿਚ ਇਕ ਇਸ਼ਤਿਹਾਰ ਦਿਤਾ ਹੋਇਆ ਸੀ ਜਿਸ ਰਾਹੀਂ ਮੈਨੇਜਮੈਂਟ ਨੇ ਨਵੀਂ ਭਰਤੀ ਲਈ ਐਪਲੀਕੇਸ਼ਨਜ਼ ਮੰਗੀਆਂ ਹਨ । ਨਵੇਂ ਵਰਕਰਜ਼ ਲੈ ਕੇ ਅਖਬਾਰ ਚਾਲੂ ਕਰਨਾ ਹੈ । ਕੀ ਮਨਿਸਟਰ ਸਾਹਿਬ ਡੀਫੈਂਸ ਆਫ ਇੰਡੀਆ ਐਕਟ ਦੀ ਪਾਵਰ ਵਰਤਕੇ ਜੱਥੇਦਾਰ ਅਖਬਾਰ ਨੂੰ ਮੁੜਕੇ ਬਹਾਲ ਕਰਨਗੇ ਔਰ ਨਵੇਂ ਆਦਮੀਆਂ ਦੀ ਬਜਾਏ ਪਹਿਲੇ ਆਦਮੀਆਂ ਨੂੰ ਰਖਿਆ ਜਾਵੇਗਾ । ਕੀ ਅਖਬਾਰ ਤੇ ਇਸ ਤਰ੍ਹਾਂ ਦੀ ਵੀ ਪਾਬੰਦੀ ਲਗਾਉਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਠੀਕ ਹੈ ਕਿ 'ਜੱਥੇਦਾਰ' ਅਖਬਾਰ ਦੀ ਮੈਨੇਜਮੈਂਟ ਨੇ ਉਸ ਵੇਲੇ ਅਖਬਾਰ ਨਹੀਂ ਚਾਲੂ ਕੀਤਾ ਜਦੋਂ ਕਿ ਸਾਰੇ ਅਖਬਾਰ ਚਲਾਉਣ ਲਗ ਗਏ ਸਨ । ਲੇਕਿਨ ਮਹਿਕਮਾ ਲੇਬਰ ਨੇ 'ਜੱਥੇਦਾਰ' ਦੀ ਮੈਨੇਜਮੈਂਟ ਦਾ ਪਿਛਾ ਨਹੀਂ ਛਡਿਆ ਔਰ ਉਹਨਾਂ ਨੂੰ ਇਸ ਗਲ ਤੇ ਮਜਬੂਰ ਕਰ ਦਿਤਾ ਕਿ ਜਾਂ ਤਾਂ ਉਹ ਰੀਟ੍ਰੈਂਚਮੈਂਟ ਬੈਨੀਫਿਟ ਦੇਣ ਨਹੀਂ ਤਾਂ ਮੁੜਕੇ ਅਖਬਾਰ ਚਾਲੂ ਕਰਨ । ਜਿਸ ਦੇ ਨਤੀਜੇ ਦੇ ਤੌਰ ਤੇ ਮੁੜਕੇ ਅਖਬਾਰ ਦੀ ਪਬਲੀਕੇਸ਼ਨ ਸ਼ੁਰੂ ਕਰ ਦਿਤੀ । ਮੈਂ ਸਪੀਕਰ ਸਾਹਿਬ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਪਹਿਲਾਂ ਜਿਹੜੇ ਵੀ ਵਰਕਰ ਜੱਥੇਦਾਰ ਅਖਬਾਰ ਵਿਚ ਕੰਮ ਕਰਦੇ ਸਨ ਉਹਨਾਂ ਵਿਚੋਂ ਕਿਸੇ ਵਰਕਰ ਨੂੰ ਛਡ ਕੇ ਨਵੇਂ ਵਰਕਰ ਨੂੰ ਨਹੀਂ ਲਗਾਉਣ ਦੇਵਾਂਗੇ ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਡਿਸਪਿਊਟ ਟਰੀਬਿਊਨਲ ਨੂੰ ਰੈਫਰ ਕੀਤਾ ਗਿਆ ਸੀ ਕੀ ਉਸ ਟਰੀਬਿਊਨਲ ਦਾ ਕੋਈ ਚੇਅਰਮੈਨ ਵੀ ਲਗਾਇਆ ਹੈ ਜਾਂ ਨਹੀਂ ? ਜੇਕਰ ਨਹੀਂ ਲਗਾਇਆ ਤਾਂ ਇਹ ਕਦ ਤੱਕ ਉਸ ਨੂੰ ਲਗਾ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਚੇਅਰਮੈਨ ਲਗਾਇਆ ਹੋਇਆ ਹੈ ਔਰ ਉਹ ਦੋ-ਤਿੰਨ ਦਿਨਾਂ ਤਕ ਜੁਆਇਨ ਕਰ ਜਾਵੇਗਾ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ, ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹਨਾਂ ਪਾਸ ਕੋਈ ਸ਼ਿਕਾਇਤ 'ਕੌਮੀ ਦਰਦ" ਅਖਬਾਰ ਦੀ ਮੈਨੇਜਮੈਂਟ ਦੇ ਖਿਲਾਫ ਵਰਕਰਾਂ ਵਲੋਂ ਆਈ ਹੈ ?

ਮੰਤਰੀ : ਸਪੀਕਰ ਸਹਿਬ, ਇਕ ਵਰਕਰ ਭਰਪੂਰ ਸਿੰਘ ਦੀ ਸ਼ਿਕਾਇਤ ਆਈ ਹੈ ਕਿ ਉਸ ਨੂੰ ਕਢਿਆ ਜਾ ਰਿਹਾ ਹੈ । ਉਸ ਨੂੰ ਨੋਟਿਸ ਸਰਵ ਕੀਤਾ ਗਿਆ ਹੈ । ਇਸ ਬਾਰੇ ਲੇਬਰ ਕਨਸੀਲੀਏਸ਼ਨ ਅਫਸਰ ਕਾਰਵਾਈ ਕਰ ਰਿਹਾ ਹੈ । ਲੇਕਿਨ ਇਕ ਗਲ ਸਾਰੇ ਅਖਬਾਰਾਂ ਦੇ ਮਾਲਕਾਂ ਨੂੰ ਅਸੀਂ ਸਾਫ ਕਰ ਦਿਤੀ ਹੈ ਕਿ ਜਿਹੜੀਆਂ ਪੁਰਾਣੀਆਂ ਸਰਵਿਸ ਕਨਡੀਸ਼ਨਜ਼ ਸਨ ਜਿਸ ਵੇਲੇ ਕਿ ਡਿਸਪਿਊਟ ਰੈਫਰ ਕੀਤਾ ਗਿਆ ਸੀ ਉਹਨਾਂ ਵਿਚ ਕੋਈ ਵੀ ਬਦਲੀ ਨਾ ਕੀਤੀ ਜਾਵੇ । ਔਰ ਇਹ ਹੀ ਸਵਾਲ ਕਰਨ ਵਾਲੇ ਮੈਂਬਰ ਸਾਹਿਬ ਦਾ ਮਨਸ਼ਾ ਹੈ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਸ਼ਾਇਦ ਵਜ਼ੀਰ ਸਾਹਿਬ ਨੂੰ ਮਜ਼ਦੂਰਾਂ ਨਾਲ ਬੜੀ ਹਮਦਰਦੀ ਹੈ ਇਸ ਕਰਕੇ ਇਹ ਦਸਣ ਕਿ ਇਸ ਦਾ ਫੈਸਲਾ ਕਰਨ ਲਈ ਕੋਈ ਮਿਆਦ ਵੀ ਰੱਖੀ ਹੈ ਜਾਂ ਨਹੀਂ ਕਿ ਇਤਨੇ ਦਿਨਾਂ ਵਿਚ ਫੈਸਲਾ ਕਰ ਦੇਣਗੇ ।

ਮੰਤਰੀ : ਕਾਨੂੰਨ ਦੇ ਅੰਦਰ ਰਹਿ ਕੇ ਕੋਈ ਵੀ ਮਿਆਦ ਫਿਕਸ ਨਹੀਂ ਕੀਤੀ ਜਾ ਸਕਦੀ ਟ੍ਰਿਬਿਊਨਲ ਕੋਸ਼ਿਸ਼ ਕਰੇਗਾ ਕਿ ਛੇਤੀ ਤੋਂ ਛੇਤੀ ਆਪਣਾ ਫੈਸਲਾ ਦੇਵੇ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਇਨਡਸਟਰੀਅਲ ਟ੍ਰਿਬਿਊਨਲ ਦਾ ਨਵਾਂ ਮੈਂਬਰ ਲਗਾਇਆਂ ਗਿਆ ਹੈ ਇਹ ਹਾਈ ਕੋਰਟ ਦਾ ਰਿਟਾਇਰਡ ਜੱਜ ਹੈ ?

ਮੰਤਰੀ : ਜੀ ਹਾਂ ਇਹ ਹਾਈ ਕੋਰਟ ਦਾ ਰਿਟਾਇਰਡ ਜੱਜ ਲਗਾਇਆ ਜਾ ਰਿਹਾ ਹੈ ।

ਕਾਮਰੇਡ ਸੱਤ ਪਾਲ ਡਾਂਗ : ਕੀ ਵਜੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਦ ਦੇ ਇਨਡਸਟਰੀਅਲ ਟ੍ਰਿਬਿਊਨਲ ਪਾਸ ਕੇਸ ਰੈਫਰ ਹੋਏ ਹਨ ਕੋਈ ਐਸਾ ਕੇਸ ਵੀ ਹੈ ਕਿ ਜਿਥੇ ਅਖਬਾਰਾਂ ਦੇ ਮਾਲਕਾਂ ਅਤੇ ਵਰਕਰਾਂ ਨੇ ਆਪਿਸ ਵਿਚ ਮਿਯੂਚਲ ਸੈਟਲਮੈਂਟ ਕਰ ਲਿਆ ਹੋਵੇ ।

ਮੰਤਰੀ : ਪੱਕੀ ਇਤਲਾਹ ਤਾਂ ਨਹੀਂ ਪਰ ਇਹ ਪਤਾ ਲਗਾ ਹੈ ਕਿ 'ਨਵੇਂ ਜਮਾਨੇ' ਵਾਲੇ ਕੋਸ਼ਿਸ਼ ਕਰ ਰਹੇ ਸਨ ਅਤੇ ਵਰਕਰਾਂ ਨਾਲ ਸੈਟਲਮੈਂਟ ਕਰ ਲਿਆ ਹੈ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਕੀ ਵਜੀਰ ਸਾਹਿਬ ਦਸਣਗੇ ਕਿ 'ਮਿਲਾਪ' ਅਤੇ 'ਪਰਤਾਪ' ਦੇ ਕਿਹੜੇ ਕਿਹੜੇ ਮੁਲਾਜ਼ਮ ਹਨ ਜਿਨ੍ਹਾਂ ਨੂੰ ਮਾਲਕਾਂ ਵਲੋਂ ਅਸਤੀਫਾ ਦੇਣ ਲਈ ਮਜਬੂਰ ਕੀਤਾ ਜਾ ਰਿਹਾ ਹੈ ? (ਵਿਘਨ)

ਮੰਤਰੀ : ਸਪੀਕਰ ਸਾਹਿਬ, ਕੋਈ ਮਾਲਕ ਕਿਸੇ ਵਰਕਰ ਨੂੰ ਅਸਤੀਫ਼ਾ ਦੇਣ ਲਈ ਮਜਬੂਰ ਨਹੀਂ ਕਰ ਸਕਦਾ ਅਤੇ ਜੇਕਰ ਕੋਈ ਇਸ ਤਰਾਂ ਦੇ ਕੇਸ ਹੋਵੇ ਤਾਂ ਵਰਕਰ ਨੂੰ ਹੱਕ ਹਾਸਿਲ ਹੈ ਕਿ ਉਹ ਆਪਣਾ ਕੇਸ ਟ੍ਰਿਬਿਊਨਲ ਪਾਸ ਲੈ ਜਾਵੇ ਅਤੇ ਗੌਰਮਿੰਟ ਦੇ ਲੇਬਰ ਡੀਪਾਰਟਮੈਂਟ ਨੂੰ ਵੀ ਦਰਖਾਸਤ ਦੇ ਸਕਦਾ ਹੈ । ਇਹਨਾਂ ਦੇ ਕਹਿਣ ਤੇ ਭਾਵੇਂ ਕੋਈ ਵਰਕਰ ਆਪ ਛਡ ਰਿਹਾ ਹੋਵੇ ਉਸ ਦਾ ਮੈਨੂੰ ਕੋਈ ਇਲਮ ਨਹੀਂ ।

ਕਾਮਰੇਡ ਸੱਤ ਪਾਲ ਡਾਂਗ : ਕੀ ਵਜ਼ੀਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਜਦ ਹੜਤਾਲ ਹੋਈ ਤਾਂ ਦੋ ਅਖਬਾਰਾਂ ਦੇ ਮਾਲਕਾਂ ਨੇ ਨਿਊਜ਼ ਪਰਿੰਟ ਲੈ ਕੇ ਬਲੈਕ ਵਿਚ ਵੇਚ ਦਿਤਾ ਸੀ ।

ਮੰਤਰੀ : ਇਸ ਗਲ ਦੀ ਮੇਰੇ ਪਾਸ ਕੋਈ ਇਨਫਰਮੇਸ਼ਨ ਨਹੀਂ ਜੀ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਹਿੰਦੀ 'ਮਿਲਾਪ' ਅਤੇ ਉਰਦੂ 'ਮਿਲਾਪ' ਦੇ ਖਿਲਾਫ ਕੋਈ ਸ਼ਿਕਾਇਤ ਸਰਕਾਰ ਪਾਸ ਆਈ ਹੈ ?

ਮੰਤਰੀ : ਮੇਰੇ ਪਾਸ ਕੋਈ ਲਿਖਤੀ ਸ਼ਿਕਾਇਤ ਨਹੀਂ ਆਈ ।

---

## BUILDING A BOAT BRIDGE ON SIRHIND CANAL

*1557 **Sardar Gurbachan Singh** : Will the Minister for Irrigation and Power be pleased to state :—

(a) whether any boats and other necessary material have been sent for building a boat bridge on Sirhind Canal opposite village Raipur (Ropar).

(b) if the reply to part (a) above be in the affirmative, the time by which the said bridge is likely to be completed.

(c) if the reply to part (a) above be in the negative, the reasons for such a long delay in constructing a boat bridge at the site mentioned in (a) above ?

**Shri Gurmail Singh** : (a) Yes.

b) By 31st March, 1973

c) Question does not arise.

[(ੳ) ਹਾਂ ਜੀ ।

(ਅ) ਮਿਤੀ 31-3-1973 ਤਕ ।

(ੲ) ਸਵਾਲ ਪੈਦਾ ਨਹੀਂ ਹੁੰਦਾ । ]

ਸਰਦਾਰ ਗੁਰਬਚਨ ਸਿੰਘ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਇਹ ਬ੍ਰਿਜ 31-3-73 ਨੂੰ ਮੁਕੰਮਲ ਹੋ ਜਾਵੇਗਾ ਤਾਂ ਕੀ ਇਹ ਵਜ਼ੀਰ ਸਾਹਿਬ ਦਸਣਗੇ ਕਿ ਕਿਸ ਤਰੀਕ ਨੂੰ ਜਾਂ ਅਪ੍ਰੈਲ ਦੇ ਪਹਿਲੇ ਹਫ਼ਤੇ ਇਸ ਪੁੱਲ ਦਾ ਉਦਘਾਟਨ ਕਰਨਗੇ ।

**ਮੰਤਰੀ** : ਇਹਨਾਂ ਮੈਨੂੰ ਪਹਿਲਾਂ ਤਾਂ ਕਿਹਾ ਨਹੀਂ ਹੁਣ ਕਿਹਾ ਹੈ ਉਥੇ ਜਾਣ ਲਈ ਜਿਹੜੀ ਡੇਟ ਇਹ ਚਾਹੁੰਣਗੇ ਮੁਕਰਰ ਕੀਤੀ ਜਾ ਸਕਦੀ ਹੈ । (ਹਾਸਾ)

**ਸਰਦਾਰ ਪ੍ਰਹਿਲਾਦ ਸਿੰਘ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਸਰਹੰਦ ਕੇਨਾਲ ਤੇ ਬਹੁਤ ਸਾਰੀਆਂ ਕਿਸ਼ਤੀਆਂ ਦੀ ਹਾਲਤ ਖਰਾਬ ਹੈ ਜਿਵੇਂ ਕਿ ਢੰਡਾ ਡਰੇਨ ਤੇ ਤਾਂ ਕੀ ਉਹਨਾ ਵਲ ਧਿਆਨ ਦੇਣਗੇ ?

**ਮੰਤਰੀ** : ਆਨਰੇਬਲ ਮੈਂਬਰ ਸਾਹਿਬ ਇਸ ਵਲ ਮੇਰਾ ਹੁਣ ਧਿਆਨ ਲਿਆਏ ਹਨ ਇਸ ਬਾਰੇ ਪਤਾ ਕਰ ਲਵਾਂਗੇ ।

**ਸਰਦਾਰ ਗੁਰਬਚਨ ਸਿਘ** : ਕੀ ਵਜੀਰ ਸਾਹਿਬ, ਦਸਣਗੇ ਕਿ ਜਦ ਦਾ ਇਸ ਸਬੰਧ ਵਿਚ ਸਵਾਲ ਦਿਤਾ ਗਿਆ ਹੈ ਇਹ ਕੰਮ 15-20 ਦਿਨਾਂ ਵਿਚ ਮੁਕੰਮਲ ਕੀਤਾ ਜਾ ਰਿਹਾ ਹੈ। ਇਸ ਨੂੰ ਇਕ ਸਾਲ ਪਹਿਲਾਂ ਕਿਉਂ ਮੁਕੰਮਲ ਨਹੀਂ ਕੀਤਾ ਗਿਆ ।

**ਮੰਤਰੀ**: ਮੈਂ ਤਾਂ ਅਰਜ ਕੀਤੀ ਹੈ ਕਿ ਕੰਮ ਇਸ ਬ੍ਰਿਜ ਤੇ ਚਾਲੂ ਹੈ ਅਤੇ 31-3-73 ਨੂੰ ਮੁਕੰਮਲ ਹੋ ਜਾਵੇਗਾ ।

---

## IMPORTED CAR PURCHASED BY A MEMBER OF THE PUNJAB STATE ELECTRICITY BOARD WITHOUT PERMISSION OF CHAIRMAN

*1209 1. **Sardar Ajaib Singh Sandhu**
2. **Sardar Surjit Singh (Barnala)** | Will the Minister for Irrigation & Power be pleased to state whether it is a fact that Member of the Punjab State Electricity Board Purchased one imported car for himself without the sanction of the Chairman of the Board ?

**Shri Gurmail Singh** : The car was purchased with the approval of Chairman and other whole time members of the Board.

(ਇਹ ਕਾਰ ਰਾਜ ਬਿਜਲੀ ਬੋਰਡ ਦੇ ਪ੍ਰਧਾਨ ਅਤੇ ਹੋਰ ਪੂਰੇ ਸਮੇਂ ਦੇ ਮੈਂਬਰਾਂ ਦੀ ਸਹਿਮਤੀ ਨਾਲ ਹੀ ਖਰੀਦੀ ਗਈ ਸੀ ।)

**ਸਰਦਾਰ ਅਜਾਇਬ ਸਿੰਘ ਸੰਧੂ** : ਕੀ ਵਜੀਰ ਸਾਹਿਬ ਇਹ ਦਸਣ ਦੀ ਖੇਚਲ ਕਨਨਗੇ ਕਿ ਕਿਸੇ ਮਿਤੀ ਨੂੰ ਬੋਰਡ ਦੀ ਮੀਟਿੰਗ ਹੋਈ ਜਿਸ ਵਿਚ ਬੋਰਡ ਦੇ ਚੇਅਰਮੈਨ ਸਾਹਿਬ ਨੇ ਅਤੇ ਬਾਕੀ ਦੇ ਮੈਂਬਰਾਂ ਨੇ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਇਮਪੋਰਟਿਡ ਕਾਰ ਖਰੀਦਣ ਬਾਰੇ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ । ਡੇਟ ਪੁੱਛ ਕੇ ਦਸ ਦਿਆਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਸ ਗਲ ਦੀ ਰੋਸ਼ਨੀ ਵਿਚ ਕਿ ਸਰਕਾਰ ਡਿਸਪੈਰਟੀ ਨੂੰ ਘਟਾਉਣ ਦਾ ਐਲਾਨ ਕਰਦੀ ਹੈ, ਪਰ ਬਿਜਲੀ ਬੋਰਡ ਦੇ ਹੁਕਮਰਾਨਾਂ ਦੇ ਸਬੰਧ ਵਿਚ ਇਹ ਡਿਸਪੈਰਿਟੀ ਵਧ ਰਹੀ ਹੈ ਅਤੇ ਕੀ ਇਹ ਹਕੀਕਤ ਹੈ ਕਿ ਬਿਜਲੀ ਬੋਰਡ ਘਾਟੇ ਵਿਚ ਹੈ ਅਤੇ ਹਰ ਮੈਂਬਰ ਪਾਸ ਇਕ ਲਖ 75 ਹਜਾਰ ਰੁਪਏ ਦੀ ਇਮਪੋਰਟਿਡ ਕਾਰ ਹੈ। ਕੀ ਇਹ ਮੈਂਬਰ ਅੰਮਬੈਸੇਡਰ ਕਾਰ ਨਹੀਂ ਖਰੀਦ ਸਕਦੇ ਜਿਹੜੀਆਂ ਕਿ ਇਕ ਇਮਪੋਟਿਡ ਕਾਰ ਦੇ ਬਦਲੇ ਸਤ ਆ ਸਕਦੀਆਂ ਹਨ । (ਵਿਘਨ)

(ਕੋਈ ਜਵਾਬ ਨਹੀਂ ਆਇਆ)

ਸਰਦਾਰ ਅਜਾਇਬ ਸਿੰਘ ਸੰਧੂ : ਕੀ ਇਹ ਠੀਕ ਹੈ ਕਿ ਮੁਖ ਮੰਤਰੀ ਸਾਹਿਬ ਨੇ ਕਈ ਵੇਰ ਇਸ ਹਾਊਸ ਵਿਚ ਇਹ ਗਲ ਕਹੀ ਹੈ ਕਿ ਬਿਜਲੀ ਬੋਰਡ ਦਾ ਐਡਮਨਿਸਟਰੇਟਿਵ ਮੈਂਬਰ ਇਕ ਦੇਸ਼ ਭਗਤ ਦਾ ਮੁੰਡਾ ਹੈ ਅਗਰ ਇਹ ਗਲ ਠੀਕ ਹੈ ਤਾਂ ਕੀ ਉਹ ਇਮਪੋਰਟਿਡ ਕਾਰ ਤੋਂ ਬਿਨਾਂ ਸਫਰ ਨਹੀਂ ਕਰ ਸਕਦਾ ?

ਮੰਤਰੀ : ਬਿਜਲੀ ਬੋਰਡ ਇਕ Autonomous ਬਾਡੀ ਹੈ ਇਸ ਲਈ ਉਹ ਆਪਣੀ ਲੋੜ ਅਨੁਸਾਰ ਗੱਡੀਆਂ ਖਰੀਦਦੇ ਹਨ ।

ਸਰਦਾਰ ਬਲਵਿੰਦਰ ਸਿੰਘ ਭੂੰਡਰ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਕ ਲੱਖ 20 ਹਜ਼ਾਰ ਦੀ ਕਾਰ ਖਰੀਦਣ ਦੀ ਮੰਨਜ਼ੂਰੀ ਧਕੇ ਨਾਲ ਬੋਰਡ ਤੋਂ ਲਈ ਗਈ ਅਤੇ ਜਿਹੜਾ 45 ਹਜ਼ਾਰ ਰੁਪਿਆ ਇਸ ਕਾਰ ਲਈ ਵਧ ਖਰਚਿਆ ਗਿਆ ਹੈ ਕੀ ਇਹ ਕਾਰ ਖਰੀਦ ਕਰਨ ਵਾਲੇ ਮੈਂਬਰ ਦੇ ਸਿਰ ਰਕਮ ਪਾਈ ਜਾਵੇਗੀ ?

ਮੰਤਰੀ : ਸਪੀਕਰ ਸਾਹਿਬ, ਕਾਰ 1,43,378 ਰੁਪਏ ਦੀ ਖਰੀਦ ਕੀਤੀ ਗਈ ਹੈ ਅਤੇ ਸਾਰੀ ਰਕਮ ਲਈ ਬੋਰਡ ਦੀ ਮਨਜ਼ੂਰੀ ਲਈ ਗਈ ਹੈ ।

ਕਾਮਰੇਡ ਸੱਤ ਪਾਲ ਡਾਂਗ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹਨਾਂ ਨੇ ਕਿਹਾ ਹੈ ਕਿ ਲੋੜ ਅਨੁਸਾਰ ਬੋਰਡ ਕਾਰਾਂ ਖਰੀਦ ਕਰਦਾ ਹੈ ਤਾਂ ਕਿਹੜੀ ਲੋੜ ਸੀ ਕਿ ਜਿਹੜੀ ਇਮਪੋਰਟਿਡ ਕਾਰ ਤੋਂ ਬਿਨਾਂ ਨਹੀਂ ਸੀ ਪੂਰੀ ਹੋ ਸਕਦੀ ਅਤੇ 22 ਹਜ਼ਾਰ ਦੀ ਅੰਬੈਸੇਡਰ ਕਾਰ ਪੂਰੀ ਨਹੀਂ ਸੀ ਕਰ ਸਕਦੀ ?

ਮੰਤਰੀ : ਇਹ ਕਿਉਂਕਿ ਅਟਾਨੋਮਸ ਬਾਡੀ ਹੈ ਇਸ ਲਈ ਸਰਕਾਰ ਇਸ ਵਿਚ ਦਖ਼ਲ ਨਹੀਂ ਦੇ ਸਕਦੀ ।

ਸਰਦਾਰ ਦਿਲਬਾਗ ਸਿੰਘ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਸਬੰਧ ਵਿਚ ਕੋਈ ਮੁਨਾਸਿਬ ਕਾਰਵਾਈ ਕਰਨਗੇ ਕਿ ਅਗੇ ਵਾਸਤੇ ਉਹ ਅੰਬੈਸਡਰ ਕਾਰਾਂ ਹੀ ਖਰੀਦਣ ਜਿਵੇਂ ਕਿ ਫਿਨਾਂਸ ਮਨਿਸਟਰ ਸਾਹਿਬ ਨੇ ਹਾਊਸ ਵਿਚ ਵਜ਼ੀਰਾਂ ਦੇ ਬਾਰੇ ਵਿਚ ਕਿਹਾ ਸੀ । (ਵਿਘਨ)

ਮੰਤਰੀ : ਇਹ ਜੇਕਰ ਸਾਰੇ ਹਾਊਸ ਦੀ ਡੀਜ਼ਾਇਰ (desire) ਹੈ ਤਾਂ ਬਿਜਲੀ ਬੋਰਡ ਨੂੰ ਕਨਵੇ ਕਰ ਦਿਆਂਗਾ । **(ਵਿਘਨ)**

ਸ੍ਰੀ ਸਪੀਕਰ: ਕਨਵੇ ਕਰ ਦਿਓਗੇ ਜਾਂ ਹੁਕਮ ਦਿਓਗੇ । ਤੁਸੀਂ ਡਾਇਰੈਕਟਿਵ ਜਾਰੀ ਕਰ ਸਕਦੇ ਹੋ । (Would you issue the orders or merely convey the wishes of the House ? You can issue the directive.)

ਮੰਤਰੀ : ਹੁਕਮ ਸਪੀਕਰ ਸਾਹਿਬ ਅਸੀਂ ਉਨ੍ਹਾਂ ਨੂੰ ਦੇ ਨਹੀਂ ਸਕਦੇ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ ਸਰਕਾਰ ਡਾਇਰੈਕਟਿਵ ਵੀ ਜਾਰੀ ਕਰ ਸਕਦੀ ਹੈ ਅਤੇ ਗਾਈਡ-ਲਾਈਨਜ਼ ਵੀ ਦਿਤੀਆਂ ਜਾ ਸਕਦੀਆਂ ਹਨ । (ਵਿਘਨ)

ਮੁੱਖ ਮੰਤਰੀ : ਮੈਂ ਖੁਦ ਮਹਿਸੂਸ ਕਰਦਾ ਹਾਂ ਕਿ ਇਮਪੋਰਟਿਡ ਕਾਰਾਂ ਤੋਂ ਬਗੈਰ ਦੇਸੀ ਕਾਰਾਂ ਰਾਹੀਂ ਇਹ ਸਾਰਾ ਕੰਮ ਸਾਰਿਆ ਜਾ ਸਕਦਾ ਹੈ । ਜਿਥੋਂ ਤਕ ਵੀ ਸਾਡੀ ਗਵਰਨਮੈਂਟ ਦੇ ਪਾਸ ਪਾਵਰਜ਼ ਹਨ, ਜਿਤਨਾ ਵੀ ਅਸੀਂ ਦਖਲ ਦੇ ਸਕਦੇ ਹਾਂ ਅਸੀਂ ਜ਼ਰੂਰ ਦੇਵਾਂਗੇ । ਅਸੀਂ ਉਨ੍ਹਾਂ ਨੂੰ ਕਹਾਂਗੇ ਕਿ ਇਮਪੋਰਟਿਡ ਕਾਰਾਂ ਨੂੰ ਖਰੀਦਣ ਤੋਂ ਉਹ ਪਰਹੇਜ਼ ਕਰਨ ।

ਸਰਦਾਰ ਗੁਰਦਰਸ਼ਨ ਸਿੰਘ: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਬੋਰਡ ਨੇ ਇਮਪੋਰਟਿਡ ਕਾਰ ਪਹਿਲਾਂ ਵੀ ਖਰੀਦੀ ਸੀ ਜਾਂ ਐਤਕੀਂ ਹੀ ਖਰੀਦੀ ਹੈ ?

ਮੰਤਰੀ : ਇਹ ਪਹਿਲਾਂ ਵੀ ਖਰੀਦਦੇ ਰਹੇ ਹਨ । ਗਵਰਨਮੈਂਟ ਪਾਲਿਸੀ ਮੈਟਰ ਤੇ ਦਖਲ ਦੇ ਸਕਦੀ ਹੈ । ਬਿਜਲੀ ਬੋਰਡ ਕਿਉਂਕਿ ਅਟਾਨੋਮਸ ਬਾਡੀ ਹੈ ਇਸ ਲਈ ਇਹ ਜਿਹੜੀਆਂ ਛੋਟੀਆਂ ਮੋਟੀਆਂ ਗਲਾਂ ਹਨ ਇਨ੍ਹਾਂ ਵਿਚ ਦਖਲ ਨਹੀਂ ਦੇ ਸਕਦੀ ।

ਸਰਦਾਰ ਸੁਖਦੇਵ ਸਿੰਘ ਢਿਲੋਂ : ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਸੀਂ ਦਖਲ ਦੇ ਸਕਦੇ ਹਾਂ ਪਰ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਸੀਂ ਛੋਟੀਆਂ ਮੋਟੀਆਂ ਗਲਾਂ ਵਿਚ ਦਖਲ ਨਹੀਂ ਦੇ ਸਕਦੇ । ਕੀ ਚੀਫ ਮਨਿਸਟਰ ਸਾਹਿਬ ਹੁਕਮ ਦੇਣਗੇ ਕਿ ਉਹ ਇਮਪੋਰਟਿਡ ਕਾਰਾਂ ਨਾ ਖਰੀਦਣ ।

ਮੁੱਖ ਮੰਤਰੀ : ਸ਼ਾਇਦ ਆਨੇਰਬਲ ਮੈਂਬਰ ਮੇਰੀ ਗਲ ਸਮਝ ਨਹੀਂ ਸਕੇ । ਮੇਰਾ ਕਹਿਣ ਦਾ ਭਾਵ ਇਹ ਸੀ ਕਿ ਗਵਰਨਮੈਂਟ ਨੂੰ ਜਿਤਨੀ ਵੀ ਇਕ ਅਟਾਨੋਮਸ ਬਾਡੀ ਨੂੰ ਕਹਿਣ ਦੀ ਪਾਵਰ ਹੈ ਉਹ ਅਸੀਂ ਜ਼ਰੂਰ ਵਰਤਾਂਗੇ । ਪਰ ਮੇਰੀ ਪਰਸਨਲ ਰਾਏ ਇਹ ਹੈ ਕਿ ਜੇ ਕੰਮ ਦੇਸੀ ਕਾਰਾਂ ਦੇ ਨਾਲ ਸਰ ਸਕਦਾ ਹੋਵੇ ਤਾਂ ਇਮਪੋਰਟਿਡ ਕਾਰਾਂ ਨਹੀਂ ਲੈਣੀਆਂ ਚਾਹੀਦੀਆਂ । ਮੈਂ ਇਸ ਬਾਰੇ ਬੋਰਡ ਦੇ ਮੈਂਬਰ ਸਾਹਿਬ ਤੋਂ ਪੁੱਛਿਆ ਸੀ, ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਹ ਰਿਵਾਜ ਚਲਿਆ ਆਉਂਦਾ ਹੈ ਅਸੀਂ ਕਿ ਇਮਪੋਰਟਿਡ ਕਾਰ ਹੀ ਲੈਂਦੇ ਹਾਂ । ਆਨਰੇਬਲ ਮੈਂਬਰਜ਼ ਨੂੰ ਕਾਰ ਦੀ ਹੀ ਔਖ ਹੈ ਜਾਂ ਕਈ ਹੋਰ ਗਲ ਹੈ । ਅਜ ਤਾਈਂ ਅਗੇ ਕਦੇ ਇਸ ਤਰ੍ਹਾਂ ਦੀ ਗਲ ਨਹੀਂ ਚਲੀ ।

ਸ਼ਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਫਰਮਾਇਆ ਹੈ ਕਿ ਪਹਿਲਾਂ ਵੀ ਇਮਪੋਰਟਿਡ ਕਾਰਾਂ ਖਰੀਦੀਆਂ ਗਈਆਂ ਸਨ । ਕੀ ਉਹ ਇਹ ਦਸਣਗੇ ਕਿ ਕਿਤਨੀਆਂ ਇਮਪੋਰਟਿਡ ਕਾਰਾਂ ਕਿਸ ਕਿਸ ਡੇਟ ਨੂੰ ਖਰੀਦੀਆਂ ਗਈਆਂ ਅਤੇ ਕਿਸ ਦੇ ਵਕਤ ਖਰੀਦੀਆਂ ਗਈਆਂ ।

ਮੰਤਰੀ : ਇਹ ਇਕ ਬੜਾ ਲੰਮਾ ਚੌੜਾਂ ਸਵਾਲ ਹੈ । ਇਹ ਨੋਟਿਸ ਦੇ ਦੇਣ ਮੈਂ ਪਤਾ ਕਰਕੇ ਦਸ ਦੇਵਾਂਗਾ ।

ਭਗਤ ਗੁਰਾਂ ਦਾਸ ਹੰਸ : ਇਥੇ ਚੀਫ ਮਨਿਸਟਰ ਸਾਹਿਬ ਨੇ ਫਰਮਾਇਆ ਸੀ ਕਿ ਗੱਡੀ ਦੇ ਮੁਤਲਿਕ ਕੋਈ ਹੋਰ ਵੀ ਔਖ ਹੈ । ਮੈਂ ਅਰਜ਼ ਕਰਾਂਗਾ ਕਿ ਜੀ ਹਾਂ, ਹੋਰ ਵੀ ਔਖ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਬੋਰਡ ਦਾ ਮੈਂਬਰ ਕਦੇ ਕੋਈ ਹਰੀਜਨ ਵੀ ਲਾਇਆ ਜਾਵੇਗਾ ਤਾਂ ਜੋ ਉਹ ਇਮਪੋਰਟਿਡ ਕਾਰ ਵਿਚ ਬੈਠ ਸਕੇ ?

ਮੰਤਰੀ : ਜੋ ਕਮੀ ਅਤੇ ਔਖ ਭਗਤ ਜੀ ਨੇ ਦਸੀ ਹੈ ਉਹ ਅਸੀਂ ਜ਼ਰੂਰ ਦੂਰ ਕਰਨ ਦਾ ਯਤਨ ਕਰਾਂਗੇ ।

ਭਗਤ ਗੁਰਾਂ ਦਾਸ ਹੰਸ : ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਅਸੀਂ ਯਤਨ ਕਰਾਂਗੇ । ਉਹ ਇਹ ਕਿਉਂ ਨਹੀਂ ਕਹਿੰਦੇ ਕਿ ਹਰੀਜਨ ਅਸੀਂ ਜ਼ਰੂਰ ਲਾ ਦਿਆਂਗੇ ।

ਮੰਤਰੀ : ਆਨਰੇਬਲ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਬਤੌਰ ਇਕ ਵਜ਼ੀਰ ਦੇ ਜਵਾਬ ਦਿਤਾ ਹੈ ਹਰੀਜਨ ਦੇ ਤੌਰ ਤੇ ਜਵਾਬ ਨਹੀਂ ਦਿਤਾ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਚੀਫ ਮਨਿਸਟਰ ਸਾਹਿਬ, ਪੰਜਾਬ ਬਿਜਲੀ ਬੋਰਡ ਨੂੰ ਇੰਪਾਲਾ ਜਾਂ ਐਮਬੈਸਡਰ ਕਾਰਾਂ, ਜਿਹੜੀਆਂ ਕਿ ਹਿੰਦੁਸਤਾਨੀ ਹਨ, ਖਰੀਦਣ ਦੀ ਹਦਾਇਤ ਕਰਕੇ ਸੋਸ਼ਲਿਜ਼ਮ ਦੀ ਖਿਦਮਤ ਕਰਨਗੇ ?

ਮੁੱਖ ਮੰਤਰੀ : ਆਜ਼ਾਦ ਸਾਹਿਬ ਨੂੰ ਆਚਾਰਿਆ ਜੀ ਕਹਿੰਦੇ ਹਨ । ਮੈਨੂੰ ਆਸ ਹੈ ਕਿ ਸੋਸ਼ਲਿਜ਼ਮ ਦੇ ਮੁਤਾਲਿਕ ਜੋ ਚੈਪਟਰ ਹੈ ਉਨ੍ਹਾਂ ਨੇ ਆਚਾਰਿਆ ਬਨਣ ਤੋਂ ਬਾਅਦ ਪੜ੍ਹ ਹੀ ਲਿਆ ਹੋਵੇਗਾ । ਇਸ ਲਈ ਸੋਸ਼ਲਿਜ਼ਮ ਦਾ ਤੁਅੱਲਕ ਨਾ ਇੰਪਾਲਾ ਅਤੇ ਨਾ ਐਮਬੈਸਡਰ ਅਤੇ ਨਾ ਹੀ ਕਿਸੇ ਇਮਪੋਰਟਿਡ ਕਾਰ ਦੇ ਨਾਲ ਹੈ, ਇਹ ਤਾਂ ਸਵਾਲ ਹੀ ਅਲਹਿਦਾ ਹੈ ।

---

## CONNECTIONS FOR TUBEWELLS IN VILLAGES TOLEWAL AND BIR KALAN, DISTRICT SANGRUR

*1461 **Sardar Sukhdev Singh Dhindsa** : Will the Minister for Irrigation and Power be pleased to state :—

(a) the date when the residents of village Tolewal and Bir Kalan of Cheema Block, District Sangrur, deposited amounts under ARC Scheme of the P.S.E. Board for connections of Power to Tubewells ;

(b) Whether connections to these villages have been provided, if not, the reasons therefor ?

Shri Gurmail Singh : (a) 76 Tubewell applicants of villages Tolewal and Birkalan deposited the amount from 10-12-70 to 27-9-71.

(b) No, because the work estimate is not financially justified on the basis of the load applied.

[(ੲ) 10-12-70 ਤੋਂ 27-9-71 ਵਿਚਕਾਰ ਤੋਲੇਵਾਲ ਅਤੇ ਬੀਰ ਕਲਾਂ ਪਿੰਡਾਂ ਦੇ 76 ਟਿਊਬਵੈਲ ਬਿਨੇਕਾਰਾਂ ਨੇ ਰੁਪਏ ਜਮਾਂ ਕਰਾਏ ਸਨ ।

(ਬੀਂ) ਨਹੀਂ ਜੀ, ਕਿਉਂਕਿ ਬਿਨੇਕਾਰਾਂ ਦੇ ਅਪਲਾਈ ਕੀਤੇ ਲੋਡ ਨਾਲ ਬਿਜਲੀਕਰਣ ਦੇ ਕੰਮ ਤੇ ਆਉਣ ਵਾਲਾ ਖਰਚ ਵਾਜਬ ਨਹੀਂ ਹੈ । ]

ਸਰਦਾਰ ਸੁਖਦੇਵ ਸਿੰਘ ਢੀਂਡਸਾ : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਉਨ੍ਹਾਂ ਨੇ ਕਿਹਾ ਹੈ 10-12-70 ਤੋਂ 27-9-71 ਤੱਕ ਈ. ਆਰ. ਸੀ. ਸਕੀਮ ਦੇ ਤਹਿਤ 76 ਪਿੰਡਾਂ ਨੂੰ ਕੁਨੈਕਸ਼ਨ ਨਹੀਂ ਦਿਤੇ ਗਏ ਕੀ ਇਨ੍ਹਾਂ ਤੋਂ ਪਹਿਲਾਂ ਐਸਟੀਮੇਟਸ ਨਹੀਂ ਲਏ ਗਏ ਸੀ।

ਮੰਤਰੀ : ਐਸਟੀਮੇਟਸ ਤਾਂ ਲਏ ਸੀ ਪਰ ਜਦੋਂ ਫਾਈਨੈਂਸ਼ਲ ਮਨਜ਼ੂਰੀ ਲਈ ਸਕੀਮ ਗਈ ਤਾਂ ਇਹ ਸਿਰੇ ਨਹੀਂ ਚੜ੍ਹ ਸਕੀ, ਇਸ ਲਈ ਇਹ ਪਿੰਡ ਰਹਿ ਗਏ ਸੀ ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਕੀ ਵਜ਼ੀਰ ਸਾਹਿਬ ਦੇ ਇਹ ਗਲ ਨਾਲਜ ਵਿਚ ਹੈ ਕਿ ਮਹਿਕਮਾ ਐਸਟੀਮੇਟਸ ਲੈਕੇ 6 ਮਹੀਨੇ ਤਕ ਰਖੀ ਬੈਠਾ ਰਿਹਾ। ਜਸਟੀਫਾਈ ਹੋਣ ਤੋਂ 6 ਮਹੀਨੇ ਬਾਅਦ ਉਹ ਐਸਟੀਮੇਟਸ ਰੀਜੈਕਟ ਕਰ ਦਿਤੇ ।

ਮੰਤਰੀ : ਇਸ ਬਾਰੇ ਜੋ ਸਾਨੂੰ ਹਦਾਇਤਾਂ ਹਨ, ਉਹ ਮੈਂ ਆਨਰੇਬਲ ਮੈਂਬਰ ਦੀ ਵਾਕਫੀਅਤ ਲਈਂ ਪੜ੍ਹ ਕੇ ਸੁਣਾ ਦੇਂਦਾ ਹਾਂ

Estimates are said to be justified on supply of power basis if the expenditure on laying lines for electrifying a village remains within the unit of Rs. 400/— per K.W. load applied for. For instance, if the P.S.E.B. is to incur expenditure of Rs. 2000 on laying lines/wires, the supply of power is justified only if there are applications for more than 5 K.W. load consumption, If the load applied for is less, the power can be given, If justified portion of the cost is met by the villages, there is no restriction on domestic connection,

ਸਰਦਾਰ ਬਲਵਿੰਦਰ ਸਿੰਘ ਭੂੰਦੜ: ਵਜ਼ੀਰ ਸਾਹਿਬ ਨੇ ਕਿਹਾ ਕਿ 76 ਕੇਸ ਜਸਟੀਫਾਈਡ ਨਹੀਂ ਸਨ ਪਰ ਕੀ ਇਹ ਗਲ ਵੀ ਉਨ੍ਹਾਂ ਦੇ ਨੋਟਿਸ ਵਿਚ ਹੈ ਜਿਵੇਂ ਉਨ੍ਹਾਂ ਨੇ ਮੰਨਿਆ ਹੈ ਕਿ 4 ਸਾਲ ਤੋਂ 437 ਦਰਖਾਸਤਾਂ ਆਈਆਂ ਹਨ, ਉਨ੍ਹਾਂ ਵਿਚੋਂ ਝਨੀਰ ਕੁਨੈਕਸ਼ਨ ਦਿਤਾ ਅਤੇ ਹੋਰ ਥਾਈਂ ਕਿਉਂ ਨਹੀਂ ਦਿਤਾ ?

ਮੰਤਰੀ: ਜਿਸ ਤਰ੍ਹਾਂ ਦਾ ਇਹ ਜ਼ਿਕਰ ਕਰਦੇ ਹਨ, ਇਸ ਦੇ ਲਈ ਟੈਸਟ ਰਿਪੋਰਟ ਲਈ ਡੀਮਾਂਡ ਨੋਟਿਸ ਦਿਤਾ ਗਿਆ ਹੈ। ਸਬ-ਸਟੇਸ਼ਨ ਦੀ ਟਰਾਂਸਮਿਸ਼ਨ ਲਾਈਨ ਤੇ ਕੰਮ ਹੋ ਰਿਹਾ ਹੈ, ਜਿਹੜੇ ਨਵੇਂ ਪਿੰਡ ਦਾ ਜ਼ਿਕਰ ਕੀਤਾ ਹੈ ਇਹ ਮੇਰੇ ਨੋਟਿਸ ਵਿਚ ਲਿਆਉਣ, ਪਤਾ ਕਰ ਲਵਾਂਗੇ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਕੀ ਵਜ਼ੀਰ ਸਾਹਿਬ, ਇਹ ਦਸਣਗੇ ਕਿ ਉਹ ਕਦੋਂ ਤੱਕ ਕੁਨੈਕਸ਼ਨ ਦੇ ਦੇਣਗੇ ?

ਮੰਤਰੀ: ਟੈਸਟ ਰਿਪੋਰਟਾਂ ਨੂੰ ਰੈਗੂਲੇਰਾਈਜ਼ ਕਰਨ ਤੋਂ ਬਾਅਦ ਦੇ ਦੇਵਾਂਗੇ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਮੈਂ ਟਾਈਮ ਪੁੱਛਿਆ ਹੈ।

ਮੰਤਰੀ: ਟੈਕਟ ਰਿਪੋਰਟਾਂ ਦਾ ਕੰਮ ਪਹਿਲਾਂ ਜ਼ਰੂਰੀ ਹੈ, ਇਸ ਲਈ ਮੈਂ ਟਾਈਮ ਨਹੀਂ ਦਸ ਸਕਦਾ ।

**Mr. Speaker** : Question Hour is over. The remaining questions are deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### STRIKE BY ENGINEER OF GURU NANAK THERMAL PLANT, BHATINDA

*1210. 1. **Sardar Ajaib Singh Sandhu**
2. **Sardar Surjit Singh (Barnala)** : Will the Minister for Irrigation and Power be pleased to state —

(a) whether it is a fact that the Engineers of Guru Nanak Thermal Plant, Bhatinda, have been on work-to-rule strike for the last few months to protest against the insulting behaviour of the Administrative Member of the Board;

(b) whether it is also a fact that due to work-to-rule strike of the Engineers, the construction work of the Guru Nanak Thermal Plant, Bhatinda has come to a stand-still; if so, the steps taken by the Government to normalise the situation in the Board?

**Shri Gurmail Singh** : (a) Yes. The Engineers of Guru Nanak Thermal Plant are on work-to-rule not due to insulting behaviour of the Administrative Member but to press their demands.

(b) No. Question does not arise.

[(ੳ) ਹਾਂ ਜੀ, ਗੁਰੂ ਨਾਨਕ ਥਰਮਲ ਪਲਾਂਟ ਦੇ ਇੰਜੀਨੀਅਰ ਨਿਯਮ ਮੁਤਾਬਕ (ਵਰਕ-ਟੂ-ਰੂਲ) ਕੰਮ ਕਰ ਰਹੇ ਹਨ ਪਰ ਪ੍ਰਸ਼ਾਸਕੀ ਮੈਂਬਰ ਦੇ ਨਿਰਾਦਰੀ ਵਾਲੇ ਰਵੱਈਏ ਕਰਕੇ ਨਹੀਂ ਬਲਕਿ ਆਪਣੀਆਂ ਮੰਗਾਂ ਮੰਨਵਾਉਣ ਲਈ ।

(ਅ) ਨਹੀਂ ਜੀ । ਸਵਾਲ ਹੀ ਪੈਦਾ ਨਹੀਂ ਹੁੰਦਾ ।]

---

### OLD AGE PENSIONS

*1499. **Comrade Raj Kumar**: Will the Minister for Irrigation and Power be pleased to state—

(a) the district-wise number of old age pension cases recommended by the D.C.s and received by the Director, Social Welfare, Punjab during the period from 31st March, 1972 till 31st January, 1973 ;

(b) the district-wise number of cases in which orders for sanction of old age pensions ave been issued by the Government;

[Comrade Raj Kumar]

(c) the criteria followed by the Government in the matter of sanctioning the pensions indicating whether principle of first come first served has been followed while disposing of sanctions;

(d) whether all those who applied, whose cases were recommended by the D.Cs. during the period mentioned in part (a) above would be given pensions before the 31st March, 1973 ?

**Shri Gurmail Singh**: (a) District-wise break-up of the applications received is as under: —

| | | | |
|---|---|---|---|
| 1. | Amritsar | .. | 2,384 |
| 2. | Jullundur | .. | 692 |
| 3. | Hoshiarpur | .. | 749 |
| 4. | Ludhiana | .. | 571 |
| 5. | Ferozepur | .. | 881 |
| 6. | Rupar | .. | 267 |
| 7. | Faridkot | .. | 369 |
| 8. | Bhatinda | .. | 791 |
| 9. | Gurdaspur | .. | 489 |
| 10. | Patiala | .. | 363 |
| 11. | Sangrur | .. | 408 |
| 12. | Kapurthala | .. | 292 |
| | Total | .. | 8,256 |

(b) District-wise break-up of cases sanctioned is as under: —

| | | | |
|---|---|---|---|
| 1. | Amritsar | .. | 53 |
| 2. | Jullundur | .. | 45 |
| 3. | Hoshiarpur | .. | 88 |
| 4. | Ludhiana | .. | 24 |
| 5. | Ferozepur | .. | 11 |
| 6. | Rupar | .. | 25 |
| 7. | Faridkot | .. | 30 |

| | | | |
|---|---|---|---|
| 8. | Bhatinda | .. | 18 |
| 9. | Gurdaspur | .. | 15 |
| 10. | Patiala | . | 64 |
| 11. | Sangrur | .. | 6 |
| 12. | Kapurthala | .. | 14 |
| | Total | .. | 393 for ten months from April, 1972 to January, 1973. |

Out of 393 applications sanctioned during the relevant period, 185 were from among those received from 1st April, 1972 to 31st January, 1973 and the remaining 208 from among old applications pending in the office.

(c) A copy of rule 15 of the Old Age Pension Rules indicating the requisite information is placed on the Table of the House. Normally the applications are considered according to their date of receipt but priorities where ever necessary are given in hard cases in accordance with the provisions of the rules.

(d) No, because the amount involved is much beyond the budgetary allocation for this purpose.

[ (ੳ) ਪ੍ਰਾਪਤ ਹੋਏ ਬਿਨੈ-ਪੱਤਰਾਂ ਦਾ ਜ਼ਿਲ੍ਹੇਵਾਰ ਵੇਰਵਾ ਹੇਠ ਦਿਤਾ ਜਾਂਦਾ ਹੈ :—

| | | | |
|---|---|---|---|
| 1. | ਅੰਮ੍ਰਿਤਸਰ | .. | 2,384 |
| 2. | ਜਲੰਧਰ | .. | 692 |
| 3. | ਹੁਸ਼ਿਆਰਪੁਰ | .. | 749 |
| 4. | ਲੁਧਿਆਣਾ | .. | 571 |
| 5. | ਫਿਰੋਜ਼ਪੁਰ | .. | 881 |
| 6. | ਰੋਪੜ | .. | 267 |
| 7. | ਫ਼ਰੀਦਕੋਟ | .. | 369 |
| 8. | ਬਠਿੰਡਾ | .. | 791 |
| 9. | ਗੁਰਦਾਸਪੁਰ | .. | 489 |
| 10. | ਪਟਿਆਲਾ | .. | 363 |
| 11. | ਸੰਗਰੂਰ | .. | 408 |
| 12. | ਕਪੂਰਥਲਾ | .. | 292 |
| | ਜੋੜ | .. | 8,256 |

[Irrigation and Power Minister]

(ਅ) ਪ੍ਰਵਾਨ ਕੀਤੇ ਗਏ ਕੇਸਾਂ ਦਾ ਜ਼ਿਲ੍ਹੇ-ਵਾਰ ਵੇਰਵਾ ਇਸ ਪ੍ਰਕਾਰ ਹੈ:—

| | | | |
|---|---|---|---|
| 1. | ਅੰਮ੍ਰਿਤਸਰ | .. | 53 |
| 2. | ਜਲੰਧਰ | .. | 45 |
| 3. | ਹੁਸ਼ਿਆਰਪੁਰ | .. | 88 |
| 4. | ਲੁਧਿਆਣਾ | .. | 24 |
| 5. | ਫਿਰੋਜ਼ਪੁਰ | .. | 11 |
| 6. | ਰੋਪੜ | .. | 25 |
| 7. | ਫਰੀਦਕੋਟ | .. | 30 |
| 8. | ਬਠਿੰਡਾ | .. | 18 |
| 9. | ਗੁਰਦਾਸਪੁਰ | .. | 15 |
| 10. | ਪਟਿਆਲਾ | .. | 64 |
| 11. | ਸੰਗਰੂਰ | .. | 6 |
| 12. | ਕਪੂਰਥਲਾ | .. | 14 |
| | ਕੁਲ ਜੋੜ | .. | 393 (ਕੇਵਲ 10 ਮਹੀਨਿਆਂ ਅਪ੍ਰੈਲ, 1973 ਤੋਂ ਜਨਵਰੀ, 1973 ਲਈ) |

ਸਬੰਧਤ ਸਮੇਂ ਵਿਚ ਮੰਨਜ਼ੂਰ ਕੀਤੀਆਂ ਗਈਆਂ 393 ਦਰਖਾਸਤਾਂ ਵਿਚੋਂ 185 ਉਹ ਦਰਖਾਸਤਾਂ ਸਨ ਜੋ 1 ਅਪ੍ਰੈਲ, 1972 ਤੋਂ 31 ਜਨਵਰੀ, 1973 ਦੇ ਸਮੇਂ ਦੌਰਾਨ ਪ੍ਰਾਪਤ ਹੋਈਆਂ ਸਨ ਅਤੇ ਬਾਕੀ ਦੀਆਂ 208 ਲਮਕਾ ਅਵਸਥਾ ਵਿਚ ਪੁਰਾਣੀਆਂ ਅਰਜ਼ੀਆਂ ਵਿਚੋਂ ਸਨ।

(ੲ) ਬੁਢਾਪਾ ਪੈਨਸ਼ਨ ਨਿਯਮਾਂ ਦੇ ਨਿਯਮ 15 ਦੀ ਕਾਪੀ ਜਿਸ ਵਿਚ ਮੰਗੀ ਗਈ ਸੂਚਨਾ ਹੈ ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ। ਆਮ ਤੌਰ ਤੇ ਬਿਨੈ-ਪਤਰਾਂ ਤੇ ਗੌਰ ਪ੍ਰਾਪਤੀ ਦੀ ਮਿਤੀ ਨੂੰ ਮੁੱਖ ਰੱਖ ਕੇ ਕੀਤਾ ਜਾਂਦਾ ਹੈ ਪਰ ਜ਼ਿਆਦਾ ਔਖੀ ਵਿਤੀ ਹਾਲਤ ਦੇ ਕੇਸਾਂ ਨੂੰ ਨਿਯਮਾਂ ਅਨੁਸਾਰ ਪਹਿਲ ਦਿਤੀ ਜਾਂਦੀ ਹੈ।

(ਸ) ਨਹੀਂ ਜੀ, ਕਿਉਂ ਜੋ ਖਰਚ ਆਉਣ ਵਾਲੀ ਰਕਮ ਬਜਟ ਉਪਬੰਧ ਵਿਚ ਰਖੀ ਰਕਮ ਨਾਲੋਂ ਵਧੇਰੇ ਜ਼ਿਆਦਾ ਹੈ।

**Extract of Rule 15 ot Old Age Pension Rules, 1968**

15. The applications shall be examined/proceeded in accordance with the o llowing priorities :—

(i) Persons having no earning sons, daughter and no other means of support. This category can be further split up into those who have minor children to look after and those who are single.

(ii) Persons who have earning sons, but are living separately from them.

(iii) Persons who have earning sons and live with them but their income is very low and have large families to support.

Out of turn priorities shall be given in the following cases :—

(i) Persons affected by floods, drought and other natural calamities.

(ii) Persons residing in the war-hit areas and victims of air-raids.

(iii) Persons whose son died while on active duty or whose so..s are in the army and deployed in border areas or on active service and cannot support the parents on account of their own liabilities such as big families to support. In all such cases a Certificate from the officer in-charge of the unit in which the son/sons of the applicant is serving would be required.

(iv) Any other persons facing semi-starvation conditions due to acute economic distress and other similar factors. In all such cases Deputy Commissioner of the District in which the persons concerned is residing or the departmental officer/s will certify that the person concerned is facing the aforesaid conditions and that immediate help by way of old age pension is needed in such cases. The report of the Departmental Officer/s will be based on the spot investigation.

(v) Persons who are physically invalid, such as blind, crippled or a victim of some chronic disease.

---

DHARMSHALAS SANCTIONED FOR DISTRICT ROPAR

***1556. Sardar Gurbachan Singh**: Will the Minister for Irrigation and Power be pleased to state—

(a) the number of Dharamshalas for Harijans sanctioned for construction in District Ropar during the year 1972-73 ;

(b) the number of Dharamsalas out of those mentioned in part (a) above sanctioned for construction in the Ropar Assembly constituency ;

(c) the target fixed for constructing Dharamsalas in the State during the year 1973-74 together with the number of those to be constructed in district Ropar ;

(d) whether it is a fact that the number of Dharmshalas sanctioned for construction in the Ropar Assembly Constituency during the year 1972-73 was less; if so, the reasons therefor ;

(e) whether the deficiency mentioned in part (d) above will be made up during the year 1973-74; if not, the reasons therefor ?

**Shri Gurmail Singh**: (a) 60.

(b) Record is not maintained Assembly Constituency-wise. However, 23 Dharamshalas have been sanctioned in the Ropar Tehsil.

(c) 2,000, out of this Ropar District will be given its proportionate share.

(d) Record is not maintained Assembly Constituency-wise.

(e) Question does not arise.

[(ੳ) 60.

(ਅ) ਅਸੈਂਬਲੀ ਹਲਕਾਵਾਰ ਰਿਕਾਰਡ ਨਹੀਂ ਰਖਿਆ ਜਾਂਦਾ । ਫਿਰ ਵੀ ਰੋਪੜ ਤਹਿਸੀਲ ਵਿਚ 23 ਧਰਮਸ਼ਾਲਾਵਾਂ ਮਨਜ਼ੂਰ ਕੀਤੀਆਂ ਗਈਆਂ ਹਨ ।

(ੲ) 2,000, ਜਿਨ੍ਹਾਂ ਵਿਚੋਂ ਰੋਪੜ ਜ਼ਿਲ੍ਹੇ ਲਈ ਹਿਸੇ ਆਉਂਦਾ ਉਪਬੰਧ ਕੀਤਾ ਜਾਵੇਗਾ ।

(ਸ) ਅਸੈਂਬਲੀ ਹਲਕਾਵਾਰ ਰਿਕਾਰਡ ਨਹੀਂ ਰਖਿਆ ਜਾਂਦਾ ।

(ਹ) ਸੁਆਲ ਹੀ ਪੈਦਾ ਨਹੀਂ ਹੁੰਦਾ ।]

---

OPENING SUBSIDISED STORES FOR SUPPLYING COMMODITIES OF DAILY REQUIREMENTS TO GOVERNMENT EMPLOYEES

***1641. 1. Comrade Mehtab Singh Nokerian**
**2. Comrade Dana Ram** : Will the

Minister of State for Food and Supplies be pleased to state—

(a) whether the Government has any proposal under its consideration to open subsidised stores in the State to provide Commodities of daily requirements to Punjab Government employees; if so, the details thereof ;

(b) the name of the places, if any, selected for opening such stores?

**Shri Gian Chand Kharbanda**: (a) (b) The matter is under consideration of Government.

[(ੳ) (ਅ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

---

## RELIEF IN OCTROI DUTY GIVEN BY NOTIFIED AREA COMMITTEE, RAJPURA

*1688. **Acharya Prithvi Singh Azad**: Will the Minister of State for Local Government and Jails be pleased to state—

(a) the total annual income of the Notified Area Committee, Rajpura, from the Octroi duty during the years 1969-70, 1970-71, 1971-72 and 1972-73 up-to January, 1973;

(b) whether any relief in Octroi duty has been given to the Mills falling in the area of the said Notified Area Committee during the period mentioned in part (a) above; if so, the extent thereof and the reasons therefor;

(c) whether the Government have received any complaints against the relief given to the said mill; if so, the details thereof and the decision taken by the Government in this regard?

**Shri Joginder Pal Pandey**: (a) and (b) The information is laid on the Table of the House.

(c) No complaint has been reeeived during the year 1972-73.

[ (ੳ) ਤੇ (ਅ) ਸੂਚਨਾ ਹਾਊਸ ਦੀਂ ਮੇਜ਼ ਤੇ ਰਖੀ ਜਾਂਦੀ ਹੈ।

(ੲ) ਸਾਲ 1972-73 ਵਿਚ ਕੋਈ ਸ਼ਿਕਾਇਤ ਵਸੂਲ ਨਹੀਂ ਹੋਈ। ]

**Statement showing Income of Notified Area Committee Rajpura**

The requisite information is given below :—

| Sr. No. | Name of the year | | Income from octroi |
|---|---|---|---|
| | | | Rs. |
| (1) | 1969-70 | .. | 5,05,879.34 |
| (2) | 1970-71 | .. | 5,19,252.77 |
| (3) | 1971-72 | .. | 6,56,010·98 |
| (4) | 1972-73 (up to 31st January, 1973) | .. | 7,10,463·50 |

(b) There are 15 units of Notified Area Committee, Rajpura Township out of which only 3 are big units. All these units have been receiving concession in the payment of octroi. During the years 1966 to 1971 these units were exempted from payment of octroi duty against a lumpsum payment of Rs. 13,200 per annum.

During 1971-72 these units stood exempted from octroi duty against lumpsum payment of Rs. 1,23,200.

During the year 1972-73 these units were allowed exemption of extra octroi beyond Rs. 2,51,000 per annum.

[State Minister for Local Government and Jails]

A ran dom on check on the imports of raw materials by these units was conducted by the Examiner, Local Fund Account. According to the estimates given by the Examiner in respect of only 3 of the units the following picture emerged :—

| Sr. No. | Name of Industry | Octroi due on actuals based on imports for 1970-71 | Lumpsum amounts fixed by Government during 1971-72 | Lumpsum amount fixed by Government during 1972-73 |
|---|---|---|---|---|
| 1. | M/s Bharat Commerce Industries Ltd. | 34,345 | 17,000 | 55,000 |
| 2. | M/s Industrial Cables | 1,37,610 | 50,000 | 1,10,000 |
| 3. | Roadmaster Industries | 91,500 | 22,500 | 42,500 |

The remaining 12 small units have been charged octroi as below :—

| Sr No. | Name of the unit | | |
|---|---|---|---|
| 4. | M/s Knit Bone & Glue Works | 5,750 | 7,000 |
| 5. | M/s Indian Hume Pipe Co. Ltd. | 5,750 | 7,000 |
| 6. | M/s Rama Industries | 5,750 | 7,000 |
| 7. | M/s Hindustan Steel Forgins | 5,750 | 7,000 |
| 8. | M/s Bhagwan Finance Corporation Pvt. Ltd. | 2,500 | 3,500 |
| 9. | M/s Dinesh Industries | 1,40[illegible] | 2,000 |
| 10. | M/s Punjab Pipe Industries | 1,400 | 2,000 |
| 11. | Ms. Bharat Industries | 1,400 | 2,000 |
| 12. | M/s Adarsh Iron & Steel Co-operative Society | 600 | 1,000 |
| 13. | M/s Punjab Engineering Works | 1,400 | 2,000 |
| 14. | M/s Bharat Industrial Co-op. Society | 1,400 | 2,000 |
| 15. | M/s Bhagwan Industries | 600 | 1,000 |

There has been progressive increase in the payment of octroi and in the case of Bharat Commerce Industries the octroi during 1972-73 exceeds the figures of actual reported by ELFA. In the case of M/s Industrial Cables it almost touches the figure of actual. The relief in the case of Roadmaster Industries was considered essential because this was an isolated unit manaufacturing cycles and has to compete with the cycle industry elsewhere in the Punjab.

The Government also kept in view the needs of the industries and its growth at Rajpura Township. M/s Industrial Cables had represented that six similar units elsewhere in the country are completely exempted from payment of octroi duty and they had to compete with the product of all such units. They also pleaded that they helped the State in the earning of foreign exchange.

## SCHEDULED CASTES EMPLOYEES PROMOTED IN THE POLICE DEPARTMENT

*1427. **Master Gurbanta Singh**: Will the Chief Minister be pleased to state—

(a) the number of employees in the Police Department, who were promoted during the period from 1st April, 1972 to 31st December, 1972, cadre-wise;

(b) the names of persons out of those mentioned in part (a) who belong to the Scheduled Castes and were promoted according to the reservation quota ?

**ਗਿਆਨੀ ਜ਼ੈਲ ਸਿੰਘ:** (ੳ) ਪੰਜਾਬ ਪੁਲਿਸ ਵਿਭਾਗ ਵਿਚ 1 ਅਪ੍ਰੈਲ 1972 ਤੋਂ 31 ਦਸੰਬਰ 1972 ਤਕ ਹੇਠ ਲਿਖੇ "ਕੇਡਰ ਵਾਈਜ਼" ਤਰੱਕੀਆਂ ਕੀਤੀਆਂ ਗਈਆਂ ਸੀ :—

| ਆਈ: ਜੀ: | ਡੀ: ਆਈ: ਜੀ: | ਐਸ: ਪੀ: | ਡੀ: ਐਸ: ਪੀ: |
|---|---|---|---|
| 1 | 1 | 9 | 13 |

| ਇਨਸਪੈਕਟਰ | ਸਬ-ਇਨਸਪੈਕਟਰ | ਏ: ਐਸ: ਆਈ: | ਹੈਡ ਕੰਸਟੇਬਲ |
|---|---|---|---|
| 5 | 43 | 101 | 75 |

(ਅ) ਉਪਰੋਕਤ ਪੈਰਾ 'ੳ' ਵਿਚ ਦਿਤੀਆਂ ਤਰਕੀਆਂ ਵਿਚੋਂ, ਜਿਹੜੇ ਰੈਂਕਾਂ ਵਿਚ ਅਨੁਸੂਚਿਤ ਜਾਤੀਆਂ ਵਾਸਤੇ ਰਿਜ਼ਰਵੇਸ਼ਨ ਕੋਟਾ ਹੈ ਉਨ੍ਹਾਂ ਰੈਂਕ ਵਿਚੋਂ ਜੋ ਕਰਮਚਾਰੀਆਂ ਅਨੁਸੂਚਿਤ ਜਾਤੀਆਂ ਤੇ ਹਨ ਉਨ੍ਹਾਂ ਦੇ ਨਾਮ ਹੇਠਾਂ ਦਿਤੇ ਗਏ ਹਨ :—

| | | |
|---|---|---|
| ਸਬ-ਇਨਸਪੈਕਟਰ ਜੋ ਏ: ਐਸ: ਆਈ: ਦੇ ਪੱਦ ਤੋਂ ਤਰੱਕੀਯਾਬ ਹੋਏ | 1. ਸ੍ਰੀ ਪ੍ਰੀਤਮ ਸਿੰਘ | ਕੁਲ ਜੋੜ 8 |
| | 2. ਸ੍ਰੀ ਚਾਨਣ ਰਾਮ | |
| ਪੀ: ਏ: ਪੀ: ਹੈਡਕੰਸਟੇਬਲ ਜੋ ਸਬ-ਇਨਸਪੈਕਟਰ ਤਰਕੀਯਾਬ ਕੀਤੇ ਗਏ | 1. ਸ੍ਰੀ ਠਾਕੁਰ ਸਿੰਘ, ਨੰ: 80/23 | |
| | 2. ਸ੍ਰੀ ਮਲਕੀਅਤ ਸਿੰਘ, ਨੰ: 17/133 | |
| | 3. ਸ੍ਰੀ ਰਾਮ ਪ੍ਰਕਾਸ਼, ਨੰ: 17/138 | |
| | 4, ਸ੍ਰੀ ਚਾਨਣ ਰਾਮ, ਨੰ: 9/63 | |
| | 5. ਸ੍ਰੀ ਚਾਨਣ ਰਾਮ, ਨੰ: 80/1 | |
| | 6. ਸ੍ਰੀ ਭਗਤ ਰਾਮ, ਨੰ: 36/6 | |

[ਮੁੱਖ ਮੰਤਰੀ]

ਏ: ਐਸ: ਆਈ:

1. ਸ੍ਰੀ ਬਿਸ਼ੂ ਰਾਮ, ਨੰ: 724/ਲੁਧਿਆਣਾ
2. ਸ੍ਰੀ ਦੁਰਗਾ ਦਾਸ, ਨੰ 16
3. ਸ੍ਰੀ ਅਮੀਰ ਚੰਦ, ਨੰ: 97 ਇਸ ਹੈਡਕੰਸਟੇਬਲ ਨੇ ਤਰੱਕੀ ਲੈਣ ਤੋਂ ਇਨਕਾਰ ਕਰ ਦਿਤਾ ਹੈ।

ਹੈਡ ਕੰਸਟੇਬਲ

1. ਕੰਸਟੇਬਲ ਹਰਭਜਨ ਰਾਮ ਨੰ: 688/ਫਿਰੋਜ਼ਪੁਰ
2. ,, ਮਨੋਹਰ ਲਾਲ, ਨੰ: 365/ਫ਼ਿਰੋਜ਼ਪੁਰ
3. ,, ਜਸਵੰਤ ਸਿੰਘ, ਨੰ: 75/739
4. ,, ਸ਼ੇਰ ਸਿੰਘ, ਨੰ: 1136
5. ,, ਕਾਕਾ ਸਿੰਘ, ਨੰ: 678
6. ,, ਜੋਗਿੰਦਰ ਸਿੰਘ, ਨੰ: 979
7. ,, ਹਰਨੇਕ ਸਿੰਘ, ਨੰ: 532
8. ,, ਕਰਤਾਰ ਸਿੰਘ, ਨੰ: 82/264
9. ,, ਕਾਕਾ ਸਿੰਘ, ਨੰ: 811
10. ,, ਚਰਨਜੀ ਲਾਲ, ਨੰ: 80/4
11. ,, ਭਗਤ ਰਾਮ ਨੰ: 150/ਰੋਪੜ

---

## POLICE GATHERINGS HELD IN POLICE LINES IN DISTRICT ROPAR

*1530. **Sardar Gurbachan Singh**: Will the Chief Minister be pleased to state—

(a) whether any police gatherings were held in the Police Line in district Ropar during the years 1969-70 and 1970-71;

(b) if the reply to part (a) above be in the affirmative, the number and dates of the said gatherings ?

**ਗਿਆਨੀ ਜ਼ੈਲ ਸਿੰਘ** : (ੳ) ਨਹੀਂ ਜੀ ।

(ਅ) ਪ੍ਰਸ਼ਨ ਹੀ ਨਹੀਂ ਉਠਦਾ।

## ELECTIONS OF DIRECTORS OF MARKFED

*1428. **Comrade Shamsher Singh Josh**: Will the Chief Minister be pleased to state :

(a) the reasons for not holding the election of the Directors of the Markfed as soon as the term of the outgoing board expired ;

(b) the time by which the Government proposes to hold the said elections ?

**Giani Zail Singh**: (a) The election could not be held due to non-completion of the elections of the Managing Committee of the Marketing Societies/District Wholesale Societies/Processing Units.

(b) As soon as the elections of Marketing Societies/District Wholesale Supply Societies/Processing Units are completed, the election will be held thereafter shortly.

[ (ੳ) ਮਾਰਕਫੈਡ ਦੇ ਬੋਰਡ ਆਫ ਡਾਇਰੈਕਟਰਜ਼ ਦਾ ਚੁਣਾਓ ਇਸ ਲਈ ਨਹੀਂ ਹੋ ਸਕਿਆ ਕਿਉਂਕਿ ਮੰਡੀ ਕਰਣ ਸਭਾਵਾਂ/ਜ਼ਿਲ੍ਹਾ ਹੋਲ ਸੇਲ ਅਤੇ ਕੋਆਪਰੇਟਿਵ ਪਰੋਸੈਸਿੰਗ ਯੂਨਿਟਸ ਦੀਆਂ ਕਮੇਟੀਆਂ ਦਾ ਚੁਣਾਓ ਮੁਕੰਮਲ ਨਹੀਂ ਹੋ ਸਕਿਆ ਸੀ।

(ਅ) ਸਹਿਕਾਰੀ ਮੰਡੀਕਰਣ ਸਭਾਵਾਂ/ਜ਼ਿਲ੍ਹਾਂ ਹੋਲ ਸੇਲ ਅਤੇ ਕੋਆਪਰੇਟਿਵ ਪ੍ਰੋਸੈਸਿੰਗ ਯੂਨਿਟਸ ਦੇ ਬੋਰਡ ਆਫ ਡਾਇਰੈਕਟਰਜ਼ ਦਾ ਚੁਣਾਓ ਮੁਕੰਮਲ ਹੋ ਜਾਣ ਦੇ ਫੌਰਨ ਬਾਅਦ ਬੋਰਡ ਆਫ ਡਾਇਰੈਕਟਰਜ਼ ਮਾਰਕਫੈਡ ਦਾ ਚੁਣਾਓ ਕੀਤਾ ਜਾਵੇਗਾ ।]

---

## CONSTRUCTION OF BHIKHI-DHANAULA ROAD

*1462. **Sardar Sukhdev Singh Dhindsa**: Will the Chief Minister be pleased to state—

(a) the date when the construction of Bhikhi-Dhanaula Road was started ;

(b) the distance between the said two towns ;

(c) the mileage of the said road completed so far and the mileage thereof still to be constructed?

**Giani Zail Singh**: (a) In March, 1966.

(b) About 16 miles.

(c) Construction on 13 miles length has been completed. The remaining 3 miles length is yet to be consolidated.

[ (ੳ) ਮਾਰਚ, 1966 ਵਿਚ

(ਅ) ਲਗ-ਭੱਗ 16 ਮੀਲ

(ੲ) 13 ਮੀਲ ਸੜਕ ਪੱਕੀ ਹੋ ਚੁਕੀ ਹੈ ਅਤੇ ਕੇਵਲ ਤਿੰਨ ਮੀਲ ਦੇ ਟੁਕੜੇ ਤੇ ਪੱਥਰ ਦੀ ਕੁਟਾਈ ਰਹਿੰਦੀ ਹੈ। ]

BRIDGES CONSTRUCTED ON CHOES ON TANDA-HOSHIARPUR ROAD

*1565. **Bhagat Guran Dass Hans**: Will the Chief Minister be pleased to state—

(a) the number of choes on the Tanda-Hoshiarpur Road on which the bridges have been constructed together with the number of choes on which the same have not been constructed;

(b) the time by which the bridges are likely to be constructed by the Government over small choes which are without bridges at present on the said road?

**Giani Zail Singh**: (a) Number of Choes on which bridges have been constructed — nil

Number of Choes on which bridges not constructed — 7

(b) It is hoped that these bridges shall be completed in the 5th Five Year Plan subject to the approval & availability of funds from Government of India. The Survey & Investigation work is already in hand.

[ (ੳ) ਚੋਆਂ ਦੀ ਗਿਣਤੀ ਜਿਨ੍ਹਾਂ ਤੇ ਪੁਲ ਬਣਾਏ ਜਾ ਚੁਕੇ ਹਨ — ਕੋਈ ਨਹੀਂ

ਚੋਆਂ ਦੀ ਗਿਣਤੀ ਜਿਹਨਾਂ ਤੇ ਪੁਲ ਨਹੀਂ ਬਣਾਏ ਗਏ । — 7

(ਅ) ਆਸ ਕੀਤੀ ਜਾਂਦੀ ਹੈ ਕਿ ਇਹ ਪੁਲ ਪੰਜਵੀਂ ਪੰਜ ਸਾਲਾ ਯੋਜਨਾਂ ਦੇ ਵਿਚ ਵਿਚ ਪੂਰੇ ਕਰ ਦਿਤੇ ਜਾਣਗੇ ਜੇ ਕਰ ਭਾਰਤ ਸਰਕਾਰ ਨੇ ਮੰਜ਼ੂਰੀ ਅਤੇ ਫੰਡ ਦੇ ਦਿਤੇ। ਸਰਵੇ ਅਤੇ ਖੋਜ ਦਾ ਕੰਮ ਪਹਿਲਾਂ ਹੀ ਸ਼ੁਰੂ ਹੈ । ]

---

EXTENSION OF LINK ROAD FROM VILLAGE RIHANA JATTAN (DISTRICT KAPURTHALA) TO DHIANA (DISTRICT HOSHIARPUR)

*1566. **Bhagat Guran Dass Hans**: Will the Chief Minister be pleased to state—

(a) whether there is any proposal under the consideration of the Government to extend the existing link road from village Rihana Jattan to Baghanan in District Kapurthala to Dhiana *via* village Bhungarni in District Hoshiarpur during the current year; if not, the reasons therefor;

(b) whether he is aware of the fact that villages Bhungarni is situated at a distance of one furlong from metalled road at village Baghanan and village Dhiana is 1½ miles from villages Bhungarni;

(c) whether the Government propose to metal the said road during the current year?

**Giani Zail Singh**: (a) No. It is proposed to provide link road to every village. The programme of interlinking the villages shall be taken up, after one metalled link road is provided to every village of the State.

(b) Yes.

(c) No.

[ (ੳ) ਨਹੀਂ। ਹਰ ਪਿੰਡ ਨੂੰ ਲਿੰਕ ਸੜਕ ਦੇਣ ਦੀ ਤਜਵੀਜ਼ ਹੈ। ਪਿੰਡਾਂ ਨੂੰ ਪਿੰਡਾਂ ਨਾਲ ਜੋੜਨ ਦਾ ਪ੍ਰੋਗਰਾਮ ਉਸ ਵੇਲੇ ਹੱਥ ਵਿਚ ਲਿਆ ਜਾਵੇਗਾ ਜਦੋਂ ਪੰਜਾਬ ਦੇ ਹਰ ਇਕ ਪਿੰਡ ਨੂੰ ਇਕ ਲਿੰਕ ਸੜਕ ਪਹੁੰਚ ਜਾਵੇਗੀ ।

(ਅ) ਹਾਂ ।

(ੲ) ਨਹੀਂ ।]

---

### METALLING OF LINK ROAD UPTO SCHOOL AT VILLAGE SIMBLI ON PHAGWARA-HOSHIARPUR ROAD

***1567. Bhagat Guran Dass Hans**: Will the Chief Minister be pleased to state—

(a) whether the link road up to the School at Village Simbli on the Phagwara-Hoshiarpur Road is proposed to be metalled during the current year; if not, the reasons therefor ;

(b) whether the Government is aware of the fact that the said link road is situated at a distance of only 2 furlongs from the said road and brick work thereon has been completed;

(c) the reasons for not so far metalling the said link road ?

**Giani Zail Singh**: (a) No: As the distance is less than ½ mile from Phagwara-Hoshiarpur Road, it was proposed to be taken up for construction after March, 1974 but now the Department is giving priority to such like institutions and this link will be taken for construction after March, 1973.

(b) Yes.

(c) As per (a) above.

[ (ੳ) ਨਹੀਂ ਜੀ, ਕਿਉਂਕਿ ਇਸ ਲਿੰਕ ਦਾ ਫ਼ਗਵਾੜਾ-ਹੁਸ਼ਿਆਰਪੁਰ ਸੜਕ ਤੋਂ ਪੰਧ ਅੱਧਾ ਮੀਲ ਤੋਂ ਘੱਟ ਹੈ। ਇਹ ਫ਼ੈਸਲਾ ਕੀਤਾ ਗਿਆ ਸੀ ਕਿ ਇਸ ਦੀ ਉਸਾਰੀ ਮਾਰਚ, 1974 ਤੋਂ ਪਿਛੋਂ ਹੋਵੇਗੀ। ਪਰੰਤੂ ਇਹ ਵਿਭਾਗ ਅਜਿਹੀਆਂ ਸੰਸਥਾਵਾਂ ਨੂੰ ਮਹੱਤਤਾ ਦੇ ਰਿਹਾ ਹੈ ਅਤੇ ਇਸ ਸੜਕ ਦੀ ਉਸਾਰੀ ਮਾਰਚ, 1973 ਤੋਂ ਪਿਛੋਂ ਹੱਥ ਵਿਚ ਲਈ ਜਾਵੇਗੀ ।

(ਅ) ਹਾਂ ਜੀ

(ੲ) ਉਪ੍ਰੋਕਤ "ੳ" ਅਨੁਸਾਰ । ]

---

VILLAGES MADE AS JAYANTI VILLAGES IN DISTRICT SANGRUR

*1558. **Sardar Sukhdev Singh Dhindsa**: Will the Minister for Development be pleased to state—

(a) the number and names of the villages which have been made 'Jayanti Villages' in the Sangrur District during the year 1972-73 and of those which are likely to be made as such in the next financial year ;

(b) the number and names of such villages which have been made 'Jayanti Villages' on the recommendations of the Legislators during the year 1972-73 in Sangrur District ?

**Captain Rattan Singh** : (a) The following ten villages have been selected for development as 'Jayanti Villages' in Sangrur District during the year 1972-73 :—

| Sr. No. | Name of Block | Name of Jayanti Village |
|---|---|---|
| 1. | Sehna | Dhilwan |
| 2. | Sangrur | Alo Arokh |
| 3. | Sunam | Chhahr |
| 4. | Cheema | Tolawala |
| 5. | Mahal Kalan | Karamgarh |
| 6. | Malerkotla | Saraud |
| 7. | Dhuri | Ruldu Singhwala |
| 8. | Ahmedgarh | Lohat Baddi |
| 9. | Lehragaga | Andana |
| 10. | Barnala | Bhatter |

No other village is likely to be made as Jayanti Village during the next financial year.

(b) All the ten villages in Sangrur District as shown in (a) above have been selected as 'Jayanti Villages' on the recommendations of the legislators during the year 1972-73.

[(ੳ) ਹੇਠ ਲਿਖੇ ਦੱਸ (10) ਪਿੰਡ ਸੰਗਰੂਰ ਜ਼ਿਲ੍ਹੇ ਵਿਚ ਸਾਲ 1972-73 ਵਿਚ ਜੈਯੰਤੀ ਪਿੰਡ ਬਣਾਉਣ ਲਈ ਚੁਣੇ ਗਏ ਹਨ:—

| ਲੜੀ ਨੰ: | ਬਲਾਕ ਦਾ ਨਾਮ | ਜੈਯੰਤੀ ਪਿੰਡ ਦਾ ਨਾਮ |
|---|---|---|
| 1. | ਸੈਹਣਾ | ਢਿਲਵਾਂ |
| 2. | ਸੰਗਰੂਰ | ਆਲੋ ਅਰੋਖ |
| 3. | ਸੁਨਾਮ | ਛਾਜ਼ |
| 4. | ਚੀਮਾ | ਤੋਲਾਵਾਲਾ |
| 5. | ਮਹਿਲ ਕਲਾਂ | ਕਰਮਗੜ੍ਹ |
| 6. | ਮਾਲੇਰਕੋਟਲਾ | ਸਰੋਦ |
| 7. | ਧੂਰੀ | ਰੁਲਦੂ ਸਿੰਘ ਵਾਲਾ |
| 8. | ਅਹਿਮਦਗੜ੍ਹ | ਲੋਹਟ ਬਦੀ |
| 9. | ਲਹਿਰਾ ਗਾਗਾ | ਅਨ-ਦਾਨਾ |
| 10. | ਬਰਨਾਲਾ | ਭਟਰੇ |

ਅਗਲੇ ਵਿੱਤੀ ਸਾਲ ਵਿਚ ਕੋਈ ਵੀ ਪਿੰਡ ਜੈਯੰਤੀ ਪਿੰਡ ਚੁਣਨ ਦੀ ਸੰਭਾਵਨਾ ਨਹੀਂ ਹੈ।

(ਅ) ਜਿਸ ਤਰ੍ਹਾਂ ਉਪਰ (ੳ) ਵਿਚ ਦਸਿਆ ਗਿਆ ਹੈ, ਉਪ੍ਰੋਕਤ ਦਸ (10) ਪਿੰਡ ਸੰਗਰੂਰ ਜ਼ਿਲ੍ਹੇ ਵਿਚ ਲੈਜਿਸਲੇਟਰਾਂ ਦੀ ਸਿਫਾਰਸ਼ਾਂ ਤੇ ਹੀ ਸਾਲ 1972-73 ਵਿਚ ਜੈਯੰਤੀ ਪਿੰਡ ਬਣਾਉਣ ਲਈ ਚੁਣੇ ਗਏ ਹਨ। ]

STARRED QUESTION NO. 1419.

ਅ: ਸ: ਪ: ਨੰ: ਸੀ-1-73/9466
ਚੰਡੀਗੜ੍ਹ, ਮਿਤੀ 22 ਮਾਰਚ, 1973

ਕੈਪਟਨ ਰਤਨ ਸਿੰਘ,
ਵਿਕਾਸ ਮੰਤਰੀ, ਪੰਜਾਬ।

ਪਿਆਰੇ ਸਰਦਾਰ ਦਰਬਾਰਾ ਸਿੰਘ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1419, ਜੋ ਮਿਤੀ 26 ਮਾਰਚ, 1973 ਲਈ ਸਵਾਲ ਦੀ ਸੂਚੀ ਵਿਚ, ਮਾਸਟਰ ਗੁਰਬੰਤਾ ਸਿੰਘ ਐਮ. ਐਲ. ਏ. ਦੇ ਨਾਂ ਹੇਠ

[ਸ਼੍ਰੀ ਸਪੀਕਰ]
ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ।

ਆਪਦਾ ਵਿਸ਼ਵਾਸ਼ਪਾਤਰ,
ਸਹੀ/
(ਰਤਨ ਸਿੰਘ)

ਸ਼੍ਰੀ ਦਰਬਾਰਾ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

---

## HANDING OVER THE RECORD OF GRAM PANCHAYAT, BUNDALA, TEHSIL PHILLAUR, DISTRICT JULLNDUR TO THE NEWLY ELECTED SARPANCH.

***1430 Master Gurbanta Singh :** Will the Minister for Development be pleased to state—

(a) whether the records of the Gram Panchayat Bundala, Tehsil Phillaur, District Jullundur have been handed over to the newly elected surpanch after the election of the said panchayat; if not, the reasons therefor;

(b) whether the newly elected Sarpanch of the Panchayat referred to in part (a) above has also submitted any application to Deputy Commissioner Jullundur or any other authority of the Department requesting therein, that the record thereof be got handed over to him; if so, the action, if any, taken thereon;

(c) whether there are any such panchayats in Tehsil Phillaur the records of which have not yet been handed over to the newly elected Sarpanches;

(d) whether it is a fact that the bricks purchased by the Gram Panchayat, Bundala, Tehsil Phillaur, are utilized for personal use without seeking prior permission of the panchayat; if so, the action taken by the department in this connection;

(e) whether it is also a fact that the Deputy Commissioner has issued stay orders against the use of the said bricks by individuals ;

**Capt. Rattan Singh :** (a) No. Inspite of efforts by the Field Staff and the new Sarpanch, the outgoing Sarpanch refused to hand over charge.

(b) Yes, Action against the Ex-Sarpanch under section 15 of the Punjab Gram Punchayat Act, 1952, has been taken and the case is now in the Court of Chief Judicial Magistrate, Jullundur.

(c) Yes, Only one Panchayat Khaira.

(d) No such complaint.

(e) Question does not arise.

[(ੳ) ਨਹੀਂ । ਖੇਤਰੀ ਅਮਲੇ ਅਤੇ ਨਵੇਂ ਸਰਪੰਚ ਵੱਲੋਂ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਸਾਬਕਾ ਸਰਪੰਚ ਨੇ ਚਾਰਜ ਦੇਣ ਤੋਂ ਇਨਕਾਰ ਕਰ ਦਿੱਤਾ ।

(ਅ) ਹਾਂ । ਸਾਬਕਾ ਸਰਪੰਚ ਦੇ ਵਿਰੁੱਧ ਪੰਜਾਬ ਗਰਾਮ ਪੰਚਾਇਤ ਐਕਟ 1952 ਦੀ ਧਾਰਾ 15 ਅਧੀਨ ਕਾਰਵਾਈ ਕੀਤੀ ਗਈ ਹੈ ਅਤੇ ਹੁਣ ਇਹ ਕੇਸ ਚੀਫ ਜੁਡੀਸ਼ੀਅਲ ਮੈਜਿਸਟਰੇਟ, ਜਲੰਧਰ ਦੀ ਅਦਾਲਤ ਵਿਚ ਹੈ ।

(ੲ) ਹਾਂ । ਕੇਵਲ ਇਕੋ ਪੰਚਾਇਤ ਖੇੜਾ ।

(ਸ) ਕੋਈ ਇਹੋ ਜਿਹੀ ਸ਼ਿਕਾਇਤ ਨਹੀਂ ।

(ਹ) ਸਵਾਲ ਨਹੀਂ ਉਠਦਾ ।]

## TAKING OVER PRIVATELY RUN COLLEGES IN THE STATE

***1408 Comrade Shamsher Singh Josh** : Will the Minister for Education and Reveuue be pleased to state—

(a) whether the Government has decided to take over privately run colleges in the State, if so, the conditions laid down for the purpose;

(b) the names of the Colleges proposed to be taken over ?

**Shri Umrao Singh** : (a) The whole matter is under consideration.

(b) In view of (a) above, question does not arise.

(ੲ) ਸਾਰਾ ਮਾਮਲਾ ਵਿਚਾਰ ਅਧੀਨ ਹੈ ।

(ਬੀ) (ੲ) ਨੂੰ ਵੇਖਦੇ ਹੋਏ ਸਵਾਲ ਪੈਦਾ ਹੀ ਨਹੀਂ ਹੁੰਦਾ ।]

———

## ENQUIRY HELD AGAINST THE MANAGEMENT OF GANDHI MEMORIAL SCHOOL, AMRITSAR IN 1972

***1601 Comrade Raj Kumar** : Will the Minister for Education and Revenue be pleased to state whether Education Department conducted any enquiry in 1972 against the management of Gandhi Memorial High School, Amritsar on account of some irregularities committed by them, if so, the action taken by the Government in the matter ?

**Sardar Umrao Singh** : No enquiry was conducted by the Education Department in 1972 against the management of Gandhi Memorial High School, Amritsar and as such the question of taking any action by the Government does not arise.

(ਸਾਲ 1972 ਵਿਚ ਗਾਂਧੀ ਮੈਮੋਰੀਅਲ ਹਾਈ ਸਕੂਲ, ਅੰਮ੍ਰਿਤਸਰ ਦੀ ਮੈਨੇਜਮੈਂਟ ਵਿਰੁੱਧ ਸਿਖਿਆ ਵਿਭਾਗ ਵਲੋਂ ਕੋਈ ਪੜਤਾਲ ਨਹੀਂ ਕੀਤੀ ਗਈ । ਇਸ ਲਈ ਸਰਕਾਰ ਵਲੋਂ ਮੈਨੇਜਮੈਂਟ ਵਿਰੁੱਧ ਕੋਈ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

STARRED QUESTION NO. 1607

ਨੰ: 4053-4 ਸਿ 2-73/8338
ਮੰਤਰੀ,
ਸਿਖਿਆ ਵਿਭਾਗ, ਪੰਜਾਬ,
ਚੰਡੀਗੜ੍ਹ ।

ਉਮਰਾਓ ਸਿੰਘ,

ਮਿਤੀ ਚੰਡੀਗੜ੍ਹ, 26 ਮਾਰਚ, 1973

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1607, ਜੋ ਮਿਤੀ 26 ਮਾਰਚ, 1973 ਨੂੰ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਰਾਜ ਕੁਮਾਰ ਐਮ. ਐਲ. ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਹ ਸੁਆਲ ਮਿਤੀ 10 ਅਪ੍ਰੈਲ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਹਿਤੂ,
ਸਹੀ/
(ਉਮਰਾਓ ਸਿੰਘ)

ਸ੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

WRITERS IN HINDI, PUNJABI AND URDU PROPOSED TO BE HONOURED BY GOVERNMENT.

***1409 Comrade Shamsher Singh Josh** : Will the Minister for Education and Revenue be pleased to state—

(a) whether the Government has decided to honour writers of Hindi, Punjabi and Urdu in the State; if so, whether the Award proposed to be given to them also included monetary grants;

ਹਾਂ । (ਵਿਘਨ) ਅਤੇ ਅਸੀਂ ਆਪਣੀ ਪਾਰਟੀ ਵਲੋਂ ਕਿਸੇ ਤਰ੍ਹਾਂ ਮੁਆਫ ਨਹੀਂ ਕਰਨਾ ਚਾਹੁੰਦੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਗੱਲ ਨੂੰ ਉਛਾਲਕੇ ਹਾਊਸ ਦਾ ਐਟ- ਮੌਸਫੀਅਰ ਖਰਾਬ ਨਾ ਕੀਤਾ ਜਾਵੇ । (ਵਿਘਨ)

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਬੜਾ ਸਿੰਪਲ ਹੈ ਕਿ ਨੈਸ਼ਨਲ ਫਲੈਗ ਦੀ ਜੋ ਇਨਸਲਟ ਕੀਤੀ ਗਈ ਹੈ ਉਹ ਇਕ ਬੜੀ ਕਨਡੈਮੇਂਬਲ ਗੱਲ ਹੈ । ਇਸ ਦੇ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ । ਮੈਂ ਅਖਬਾਰਾਂ ਵਿਚ ਵੀ ਪੜ੍ਹਿਆ ਹੈ ਔਰ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਕਨਫਰਮ ਕਰ ਦਿਤਾ ਹੈ । ਇਸ ਦੇ ਵਿਚ ਹਾਊਸ ਦੀਆਂ ਪ੍ਰੋਸੀਡਿੰਗਜ਼ ਦੇ ਅਗੋਂ ਪ੍ਰੈਸੀਡੈਂਟ ਦਾ ਸਵਾਲ ਹੈ । ਅਗਰ ਕੇਸ ਰਜਿਸਟਰ ਹੋ ਗਿਆ ਹੈ ਤਾਂ legally speaking, the matter is *sub judice.* The law which I understand is that the moment a case is registered, investigation starts and when investigation starts case becomes *sub judice.* ਇਸ ਤੇ ਅਗਰ ਡਿਸਕਸ਼ਨ ਚਾਹੁੰਦੇ ਹੋ ਤਾਂ ਡਿਸਕਸ਼ਨ ਪਰਾਪਰ ਹੋ ਜਾਵੇ । ਅਗਰ ਕੇਸ ਸਬ-ਜੂਡਿਸ ਹੈ ਤਾਂ ਵਿਚਾਰ ਕਰ ਲਤੋ ਕਿ ਡਿਸਕਸ਼ਨ ਕਰਨੀ ਹੈ ਜਾਂ ਨਹੀਂ ।

**ਉਪ-ਮੰਤਰੀ, ਗ੍ਰਿਹ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ) : ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੇ ਵੀ ਇਹ ਪੁਆਇੰਟ ਰੇਜ਼ ਕੀਤਾ ਹੈ ਕਿ ਹੁਣ ਪੁਲਿਸ ਵਿਚ ਕੇਸ ਰਜ਼ਿਸਟਰ ਹੋ ਗਿਆ ਹੈ ਅਤੇ ਇਨਵੈਸਟੀਗੇਸ਼ਨ ਹੋ ਰਹੀ ਹੈ । ਮੈਂ ਆਨਰੇਬਲ ਮੈਂਬਰਜ਼ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਕੇਸ ਦੇ ਰਜਿਸਟਰ ਹੋ ਜਾਣ ਅਤੇ ਤਫਤੀਸ਼ ਸ਼ੁਰੂ ਹੋ ਜਾਣ ਨਾਲ ਮੈਟਰ ਸਬ-ਜੁਡਿਸ ਨਹੀਂ ਹੁੰਦਾ । ਜਿਥੋਂ ਤੱਕ ਅਦਾਲਤ ਦਾ ਕੰਮ ਹੈ ਉਸ ਨੇ ਜੁਰਮ ਦੀ ਸਜ਼ਾ ਕ੍ਰਿਮੀਨਲ ਐਕਟ ਅਧੀਨ ਦੇਣੀ ਹੈ ਅਤੇ ਹਾਊਸ ਦਾ ਜੋ ਸਾਡਾ ਪਰੋਸੀਜ਼ਰ ਹੈ ਉਹ ਅਲਹਿਦਾ ਹੈ ਅਤੇ ਕੋਰਟ ਦਾ ਪਰੋਸੀਜਰ ਅਲਹਿਦਾ ਹੈ । ਇਸ ਦੇ ਵਿਚ ਮੁਲਜ਼ਮ ਦੀ ਹਮਾਇਤ ਕਰਨ ਵਾਲੇ ਜਿਹੜੇ ਹਨ ਉਹ ਵੀ ਮੁਲਜ਼ਮ ਜਿਤਨੇ ਹੀ ਕਸੂਰਵਾਰ ਹੋ ਜਾਂਦੇ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਸਾਰੇ ਮੈਂਬਰਜ਼ ਨੂੰ ਇਸ ਮਸਲੇ ਤੇ ਸੰਜੀਦਗੀ ਨਾਲ ਵਿਚਾਰ ਕਰਨਾ ਚਾਹੀਦੀ ਹੈ ਅਤੇ ਜਿਸ ਮੈਂਬਰ ਨੇ ਝੰਡੇ ਦੀ ਬੇਹੁਰਮਤੀ ਕੀਤੀ ਹੈ ਉਸ ਦੇ ਖਿਲਾਫ ਮੋਸ਼ਨ ਲਿਆਂਦੀ ਹੈ ਅਤੇ ਇਸ ਮੋਸ਼ਨ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ । ਅਸੀਂ ਅਕਾਲੀ ਪਾਰਟੀ ਨੂੰ ਨਹੀਂ ਕਹਿੰਦੇ ਜਾਂ ਕਿ ਕਿਸੇ ਹੋਰ ਨੂੰ ਨਹੀਂ ਕਹਿੰਦੇ । ਅਸੀਂ ਉਸ ਮੈਂਬਰ ਦੇ ਖਿਲਾਫ ਜਿਸ ਨੇ ਨੈਸ਼ਨਲ ਝੰਡੇ ਦੀ ਬੇਹੁਰਮਤੀ ਕੀਤੀ ਹੈ, ਮੋਸ਼ਨ ਲਿਆਂਦੀ ਹੈ ਇਸ ਮੋਸ਼ਨ ਤੇ ਅਸੈਂਬਲੀ ਨੂੰ ਪੂਰਾ ਵਿਚਾਰ ਕਰਨਾ ਚਾਹੀਦਾ ਹੈ। ਇਹੀ ਮੇਰੀ ਵਿਚਾਰ ਹੈ । (ਵਿਘਨ)

(ਇਸ ਵਕਤ ਹਾਊਸ ਵਿਚ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋ ਗਏ ਅਤੇ ਸਪੀਕਰ ਸਾਹਿਬ ਨੇ ਸਰਦਾਰ ਦਿਲਬਾਗ ਸਿੰਘ ਜੀ ਨੂੰ ਬੋਲਣ ਲਈ ਕਿਹਾ)

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ, ਇਹ

[ਸਰਦਾਰ ਦਿਲਬਾਗ ਸਿੰਘ]

ਹੈ ਕਿ ਬਰਨਾਲਾ ਸਾਹਿਬ ਨੇ ਇਥੇ ਇਹ ਗੱਲ ਕਹੀ ਹੈ ਕਿ ਖਟਕਲ ਕਲਾਂ ਦੇ ਵਿਚ ਸਾਡੀ ਸਟੇਜ ਨੂੰ ਚੁੱਕਿਆ ਗਿਆ ਅਤੇ ਉਥੇ ਸਾਨੂੰ ਕੋਈ ਜਲਸਾ ਵਗੈਰਾ ਨਹੀਂ ਕਰਨ ਦਿਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਬਿਲਕੁਲ ਗਲਤ ਹੈ। ਉਥੇ ਕੋਈ ਸਟੇਜ ਨਹੀਂ ਚੁੱਕੀ ਗਈ। ਸਿਵਾਏ ਕੁਝ ਗੜਬੜ ਹੋਣ ਦੇ ਹੋਰ ਕੋਈ ਗੱਲ ਨਹੀਂ ਸੀ ਹੋਈ ਉਸ ਜਗ੍ਹਾ ਤੇ ਕਮਿਊਨਿਸਟ ਪਾਰਟੀ ਸੱਜੇ ਔਰ ਖੱਬੇ ਨੇ ਆਪਣੀਆਂ ਮੀਟਿੰਗਾਂ ਕੀਤੀਆਂ। ਸਰਦਾਰ ਭਗਤ ਸਿੰਘ ਜੀ ਦੀ ਮਾਤਾ ਜੀ ਦੀ ਇਹ ਖਾਹਿਸ਼ ਸੀ ਕਿ ਸਾਡੇ ਇਸ ਪਿੰਡ ਖਟਕਲ ਕਲਾਂ ਵਿਚ ਪ੍ਰਧਾਨ ਮੰਤਰੀ ਜੀ ਆਉਣ ਅਤੇ ਇਸ ਸਰਕਾਰ ਨੇ ਉਨ੍ਹਾਂ ਦੀ ਇਸ ਖਾਹਿਸ਼ ਨੂੰ ਪੂਰਾ ਕਰਨ ਲਈ ਉਸ ਇਲਾਕੇ ਦੇ ਲੋਕਾਂ ਨੂੰ ਸ਼ਹਿਯੋਗ ਦਿਤਾ। ਇਨ੍ਹਾਂ ਲੋਕਾਂ ਨੇ (ਅਕਾਲੀ ਪਾਰਟੀ ਵਲ ਇਸ਼ਾਰਾ) ਉਨ੍ਹਾਂ ਲੋਕਾਂ ਨੂੰ ਡਰਾਇਆ, ਧਮਕਾਇਆ ਕਿ ਇਨ੍ਹਾਂ ਨੂੰ ਜਗ੍ਹਾਂ ਨਾਂ ਦਿਉ ਅਤੇ ਕੋਈ ਮੀਟਿੰਗ ਵਗੈਰਾ ਨਾ ਕਰਨ ਦਿਉ। ਇਹ ਸਾਰੀ ਇਨਫਰਮੇਸ਼ਨ ਉਨ੍ਹਾਂ ਦੇ ਪੰਚ ਤੇ ਸਰਪੰਚ ਨੇ ਸੀ.ਐਮ. ਸਾਹਿਬ ਨੂੰ ਚਿੱਠੀ ਲਿਖ ਕੇ ਦਿੱਤੀ ਅਤੇ ਮੈਨੂੰ ਵੀ ਉਨ੍ਹਾਂ ਨੇ ਲਿਖ ਕੇ ਦਿੱਤੀ। ਇਹ ਕਿੰਨੀ ਗੁੰਡਾ-ਗਰਦੀ ਹੈ ਇਨ੍ਹਾਂ ਦੀ। ਇਸ ਦਾ ਜਦੋਂ ਤੱਕ ਕੋਈ ਇੰਤਜ਼ਾਮ ਨਾ ਕੀਤਾ ਜਾਵੇ ਇਹ ਇਨ੍ਹਾਂ ਦੀ ਗੁੰਡਾ ਗਰਦੀ ਵਧਦੀ ਹੀ ਜਾਣੀ ਹੈ। ਬਾਦਲ ਸਾਹਿਬ ਨੇ ਵੀ ਝੰਡੇ ਦੀ ਗਲ ਕੀਤੀ ਹੈ ਔਰ ਸਪੀਕਰ ਸਾਹਿਬ ਤੁਸੀਂ ਸਭ ਤੋਂ ਪਹਿਲਾਂ ਕਿਹਾ ਕਿ ਸਾਡੇ ਸਾਹਮਣੇ ਜੋ ਕੁਝ ਹੋਇਆ ਹੈ ਉਹ ਹੋਇਆ ਹੈ। ਇਨ੍ਹਾਂ ਦੀ (ਅਕਾਲੀ ਪਾਰਟੀ ਵਲ ਇਸ਼ਾਰਾ) ਗੁੰਡਾ ਗਰਦੀ ਨੂੰ ਖਤਮ ਕਰਨਾ ਚਾਹੀਦਾ ਹੈ ਔਰ ਜ਼ਰੂਰ ਕੋਈ ਇਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ। (ਥੰਪਿੰਗ)

**ਸਰਦਾਰ ਅਜਾਇਬ ਸਿਘ ਸੰਧੂ :** ਆਨ ਏ ਪੁਆਇੰਟ ਆਫ਼ ਆਰਡਰ ਸਰ, ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਰਦਾਰ ਸੁਰਜੀਤ ਸਿੰਘ ਬਰਨਾਲਾ ਅਤੇ ਮੈਂ ਖਟਕਲ ਕਲਾਂ ਜਾ ਕੇ ਆਏ ਹਾਂ। ਸਰਦਾਰ ਦਿਲਬਾਗ ਸਿੰਘ ਬਿਲਕੁਲ ਥਾਣੇ ਦੇ ਸਾਹਮਣੇ ਸਾਨੂੰ ਉਦੋਂ ਮਿਲੇ ਜਦੋਂ ਸਾਡੇ 100 ਵਰਕਰ ਅੰਦਰ ਇਨ੍ਹਾਂ ਦੇ ਕੀਤੇ ਹੋਏ ਸੀ। (ਵਿਘਨ) ਕੀ ਇਤਨੇ ਇਸ਼ਤਿਹਾਰ ਪਹਿਲਾਂ ਹੀ ਨਹੀਂ ਸੀ ਛਪੇ ਕਿ ਅਕਾਲੀ ਕਾਨਫਰੰਸ ਉਥੇ ਹੋਣੀ ਹੈ। (ਵਿਘਨ) ਸਪੀਕਰ ਸਾਹਿਬ ਪਿਛਲੇ 20-25 ਸਾਲ ਤੋਂ ਜਦੋਂ ਦਾ ਹਿੰਦੁਸਤਾਨ ਆਜ਼ਾਦ ਹੋਇਆ ਉਦੋਂ ਦੀ ਕਾਨਫਰੰਸ ਹੁੰਦੀ ਆਈ ਹੈ। ਰਾਤ ਦੇ ਇਕ ਵਜੇ ਤੱਕ ਸਾਡਾ ਪੰਡਾਲ ਲਗਿਆ ਹੋਇਆ ਸੀ। ਰਾਤ ਦੇ ਇਕ ਵਜੇ ਪੰਡਾਲ ਉਥੋਂ ਸਾਡਾ ਪੁੱਟਿਆ ਗਿਆ। (ਵਿਘਨ)

**ਆਵਾਜ਼ਾਂ :** ਝੂਠ ਝੂਠ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਸਾਡੇ 100 ਵਰਕਰ ਥਾਣੇ ਵਿਚ ਸੀ ਅਤੇ ਅਸੀਂ ਆਪ ਉਨ੍ਹਾਂ ਨੂੰ ਮਿਲ ਕੇ ਆਏ ਹਾਂ। (ਵਿਘਨ) ਮੈਂ ਦਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਸਾਡੇ ਜ਼ਿਮੀਂਦਾਰ ਭਰਾ 4-5 ਸੌ ਟਰੈਕਟਰ ਲੈ ਕੇ ਜਾ ਰਹੇ ਸਨ ਸ਼ਹੀਦ ਭਗਤ ਸਿੰਘ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਪਰ ਉਨ੍ਹਾਂ ਨੂੰ ਰਾਹ ਵਿਚ ਹੀ ਰੋਕ ਲਿਆ ਗਿਆ, ਕੀ ਉਨ੍ਹਾਂ ਨੂੰ ਗੋਲੀਆਂ ਨਹੀਂ ਮਾਰੀਆਂ ਗਈਆਂ, ਕੀ ਉਨ੍ਹਾਂ ਨੂੰ ਇੰਜਰੀਜ਼ ਨਹੀਂ ਆਈਆਂ ? ਹੁਣ ਵੀ 100 ਟਰੈਕਟਰ ਉਨ੍ਹਾਂ ਦਾ ਥਾਣੇ ਖੜਾ ਹੈ। ਇਨ੍ਹਾਂ ਕਰਤੂਤਾਂ ਨੂੰ ਲੁਕਾਉਣ ਵਾਸਤੇ ਇਹ ਕਾਂਗਰਸ ਸਰਕਾਰ ਹੁਣ ਗਲ ਨੂੰ ਹੋਰ ਪਾਸੇ ਤੋਰਨ

ਦੀ ਕੋਸ਼ਿਸ਼ ਕਰ ਰਹੀ ਹੈ। (ਵਿਘਨ) ਜਿਹੜੇ ਵਿਚਾਰੇ ਕਿਸਾਨ ਸ਼ਹੀਦ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਜਾ ਰਹੇ ਸਨ ਉਨ੍ਹਾਂ ਦੀਆਂ ਗ੍ਰਿਫਤਾਰੀਆਂ ਇਨ੍ਹਾਂ ਨੇ ਕੀਤੀਆਂ, ਉਨ੍ਹਾਂ ਤੇ ਟੀਅਰ ਗੈਸ ਚਲਾਈਂ ਗਈ ਅਤੇ ਉਨ੍ਹਾਂ ਤੇ ਗੋਲੀਆਂ ਚਲਾਈਆਂ ਗਈਆਂ।

**Mr. Speaker** : Please resume your seat, Sandhu Sahib.

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਮੇਰੇ ਭਰਾ ਆਪਣੀ ਐਬਸੋਲਿਊਟ ਮੈਜਾਰਟੀ ਦੇ ਰਾਹੀਂ ਕੋਈ ਗਲਤ ਕਾਰਵਾਈ ਕਰਾਉਣਾ ਚਾਹੁੰਦੇ ਹਨ। (ਵਿਘਨ) ਸਪੀਕਰ ਸਾਹਿਬ, ਮੇਰੇ ਲੀਡਰ ਸਾਹਿਬ ਅਤੇ ਸਾਡੇ ਜਨਰਲ ਸੈਕਟਰੀ ਸਾਹਿਬ ਨੇ ਇਸ ਗੱਲ ਨੂੰ ਕਨਡੈਮ ਕੀਤਾ ਇਨ੍ਹਾਂ ਸਾਰਿਆਂ ਨਾਲੋਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਸਾਨੂੰ ਨੈਸ਼ਨਲ ਫਲੈਗ ਲਈ ਜ਼ਿਆਦਾ ਇੱਜ਼ਤ ਹੈ। ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਰ ਤੁਸੀਂ ਇਸ ਕਿਸਮ ਦੀ ਇਜਾਜ਼ਤ ਦਿਉਗੇ ਤਾਂ ਇਹ ਠੀਕ ਨਹੀਂ। (ਵਿਘਨ) ਲੁਧਿਆਣੇ ਵਿਚ 40-50 ਮੀਲ ਦੇ ਫਾਸਲੇ ਤੇ ਜਦੋਂ ਉਹ ਗਰੀਬ ਜ਼ਿਮੀਂਦਾਰ ਸ਼ਹੀਦ ਭਗਤ ਸਿੰਘ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਜਾ ਰਹੇ ਸੀ ਤਾਂ ਉਸ ਵੇਲੇ ਉਨ੍ਹਾਂ ਨੂੰ ਉਥੇ ਰੋਕ ਦਿੱਤਾ ਤਾਂ ਉਸ ਵੇਲੇ ਇਹ ਕਿਥੇ ਸਨ। ਸਰਦਾਰ ਦਿਲਬਾਗ ਸਿੰਘ ਜੀ ਸਾਨੂੰ ਕਹਿਣ ਲਗੇ ਕਿ ਅੱਜ ਸ਼ਾਮ ਨੂੰ 5-00 ਵਜੇ ਤੱਕ ਸਾਨੂੰ ਕਟ ਲੈਣ ਦਿਓ। ਮੇਰੇ ਹਲਕੇ ਵਿਚ ਗੜਬੜ ਨਹੀਂ ਹੋਈ ਜੇ ਅਸੀਂ ਗੜਬੜ ਕਰਨੀ ਹੁੰਦੀ ਤਾਂ ਮੈਂ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਰਜੀਤ ਸਿੰਘ ਉਥੇ ਸੀ। ਅਸੀਂ ਵੀ ਹੇਰਾ ਫੇਰੀ ਕਰ ਸਕਦੇ ਸੀਂ। ਪਰ ਸਾਨੂੰ ਇਸ ਗੱਲ ਦਾ ਪੂਰਾ ਇਹਤਰਾਮ ਸੀ। (ਵਿਘਨ)

**Mr. Speaker** : Please resume your seat now.

**ਸਰਦਾਰ ਅਜਾਇਬ ਸਿੰਘ ਸੰਧੂ** : ਸ਼ਹੀਦ ਨੂੰ ਹਾਰ ਪਾਉਣ ਤੋਂ ਸਾਨੂੰ ਰੋਕਿਆ ਗਿਆ। (ਵਿਘਨ)

**Mr Speaker** : Please resume your seat now.

(ਇਸ ਵਕਤ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਤੇ ਬੋਲਣ ਲਈ ਖੜੇ ਹੋਏ ਪਰ ਸਪੀਕਰ ਸਾਹਿਬ ਨੇ ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਨੂੰ ਬੋਲਨ ਲਈ ਕਿਹਾ)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ ਜਿਹੜਾ ਮਸਲਾ ਤੁਹਾਡੇ ਸਾਹਮਣੇ ਹੈ ਉਸ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਮੈਂ ਵੀ ਉਥੇ ਪਟਿਆਲੇ ਮੌਜੂਦ ਸੀ ਔਰ ਉਥੇ ਜਿਸ ਤਰੀਕੇ ਨਾਲ ਤੁਹਾਡੀ ਕਾਰ ਨੂੰ ਰੋਕਿਆ ਗਿਆ ਅਤੇ ਜਿਸ ਤਰੀਕੇ ਨਾਲ ਕੈਪਟਨ ਰਤਨ ਸਿੰਘ ਜੀ ਦੀ ਕਾਰ ਨੂੰ ਰੋਕਿਆ ਗਿਆ ਅਤੇ ਨੈਸ਼ਨਲ ਝੰਡੇ ਦੀ ਬੇਹੁਰਮਤੀ ਕੀਤੀ ਗਈ, ਮੇਰੀ ਜੀਪ ਵੀ ਉਥੋਂ ਦੀ ਲੰਘੀ ਤਾਂ ਇਕ ਲਾਠੀ ਤੇ ਇਕ ਪੱਥਰ ਮੇਰੀ ਜੀਪ ਤੇ ਸੁੱਟਿਆ ਗਿਆ .. .. (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : * * * *

**ਸ੍ਰੀ ਸਪੀਕਰ** : ਜੋ ਕੁਝ ਵੀ ਮੈਂਬਰ ਸਾਹਿਬ ਕਹਿ ਰਹੇ ਹਨ, ਰੀਕਾਰਡ ਨਾ ਕੀਤਾ ਜਾਵੇ। (Whatever the hon. Member is saying should not be recorded)

*Not recorded as ordered by the Chair.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਅਫ਼ਸੋਸ ਦੀ ਗਲ ਹੈ ਕਿ ਮੇਰੀ ਕਿਸੇ ਨੇ ਨਾ ਸੁਣੀ। ਮੈਂ ਸਪੀਕਰ ਸਾਹਿਬ, ਕਾਫ਼ੀ ਦੇਰ ਤੋਂ ਤਕਰੀਬਨ 40 ਸਾਲ ਤੋਂ ਪਾਲਿਟਿਕਸ ਵਿਚ ਹਾਂ ਲੇਕਿਨ ਗਿਆਨੀ ਜ਼ੈਲ ਸਿੰਘ ਜੀ ਨੂੰ ਜੋ ਗਾਲਾਂ ਉਸ ਵਕਤ ਕਢੀਆਂ ਜਾ ਰਹੀਆਂ ਸਨ ਉਹ ਸੁਣ ਕੇ ਬਰਦਾਸ਼ਤ ਨਹੀਂ ਹੋ ਸਕਦੀਆਂ ਸਨ।

ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਇਸ ਗੱਲ ਦਾ ਹੁਣ ਜਦੋਂ ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਇਜਾਜ਼ਤ ਦਿੱਤੀ ਤਾਂ ਬਾਦਲ ਸਾਹਿਬ ਬੋਲੇ, ਸਰਦਾਰ ਸੁਰਜੀਤ ਸਿੰਘ ਹੋਰੀ ਬੋਲੇ। ਸਰਦਾਰ ਗੁਰਦੇਵ ਸਿੰਘ ਸਿੱਧੂ ਨੇ ਹਾਊਸ ਦੀ Privilege ਦਾ ਲਾਭ ਉਠਾ ਕੇ ਜੁੱਤੀ ਲਾਹ ਕੇ ਇਸ ਤਰ੍ਹਾਂ ਉੱਚੀ ਕਰਕੇ ਇਕ ਆਨਰੇਬਲ ਮੈਂਬਰ ਨੂੰ ਵਿਖਾਈ (ਵਿਘਨ) (ਸ਼ੋਰ) (ਇਸ ਵਕਤ ਹਾਊਸ ਵਿਚ ਬੜਾ ਸ਼ੋਰ ਸੀ) ਸਪੀਕਰ ਸਾਹਿਬ, ਅਗਰ ਇਹ ਲੈਵਲ ਹੈ ਇਸ ਅਸੈਂਬਲੀ ਦਾ, ਇਸ ਆਗਸਟ ਹਾਊਸ ਦਾ ਜਿਸ ਵਿਚ ਇਸ ਤਰੀਕੇ ਨਾਲ ਜੁੱਤੀ ਵਿਖਾਈ ਜਾਵੇ, ਮੈਨੂੰ ਪਤਾ ਨਹੀਂ ਕਿ ਇਹ ਰੁਸਤਮੇ ਹਿੰਦ ਹਨ ਜਾਂ ਉਸ ਦੀ ਔਲਾਦ, ਜੇ ਇਹ ਇਸ ਤਰ੍ਹਾਂ ਜੁੱਤੀ ਬਾਹਰ ਵਿਖਾਉਣ ਤਾਂ ਅਗਲਾ ਐਕਸ਼ਨ . . . (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਬਾਹਰ ਆ ਜਾ। (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਆ ਜਾ (ਇਹ ਕਹਿਕੇ ਉਹ ਬਾਹਰ ਵਲ ਤੁਰ ਪਏ।)

(ਇਸ ਵਕਤ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਗ ਪਏ ਅਤੇ ਹਾਊਸ ਵਿਚ ਬਹੁਤ ਸ਼ੋਰ ਪੈ ਗਿਆ।)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਇਹ ਸਿਰਫ਼ ਅਜ ਦੀ ਗਲ ਹੀ ਨਹੀਂ ਬਲਕਿ ਪੈਪਸੂ ਦੇ ਜ਼ਮਾਨੇ ਤੋਂ ਲੈ ਕੇ ਅਸੀਂ ਇਸ ਤਰ੍ਹਾਂ ਦੇ ਚੈਲਿੰਜਾਂ ਦਾ ਮੁਕਾਬਲਾ ਕਰਦੇ ਆਏ ਹਾਂ। (ਵਿਘਨ)

ਨਾ ਖੰਜਰ ਉਠੇਗੀ ਨਾ ਤਲਵਾਰ ਇਨ ਸੇ,
ਯੇਹ ਬਾਜ਼ੂ ਮੇਰੇ ਆਜਮਾਏ ਹੂਏ ਹੈਂ। (ਵਿਘਨ) (ਸ਼ੋਰ)

**ਸਰਦਾਰ ਗੁਰਬਚਨ ਸਿੰਘ** (ਸੁਨਾਮ) : ਇਹ ਮਰਿਆ ਹੋਇਆ ਸਾਡੇ ਗਲ ਪੈਂਦਾ ਹੈ। (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਮੁੱਦਾ ਇਹ ਹੈ ਕਿ ਇਸ ਹਾਊਸ ਦਾ ਬੜਾ ਉੱਚਾ ਲੈਵਲ ਹੈ, ਇਸ ਹਾਊਸ ਨੂੰ ਮੈਂ ਬੜਾ ਉੱਚਾ ਸਮਝਦਾ ਹਾਂ ਔਰ ਹਮੇਸ਼ਾ ਤੋਂ ਕੋਸ਼ਿਸ਼ ਕਰਦਾ ਆਇਆ ਹਾਂ ਕਿ ਮੈਂ ਕਦੇ ਗੁਸੇ ਵਿਚ ਨਾ ਆਵਾਂ ਤਾਂ ਕਿ ਇਸ ਦਾ ਕੋਈ ਲੈਵਲ ਨਾ ਵਿਗੜੇ। ਸਪੀਕਰ ਸਾਹਿਬ 1952 ਤੋਂ ਲੈ ਕੇ, ਫਸਟ ਜਨਰਲ ਇਲੈਕਸ਼ਨ ਤੋਂ ਲੈ ਕੇ ਹੁਣ ਤਕ ਮੈਂ ਤਕਰੀਬਨ ਇਸ ਹਾਊਸ ਦਾ ਮੈਂਬਰ ਚਲਾ ਆਉਂਦਾ ਹਾਂ, ਜਿਸ ਵੇਲੇ ਮੈਂ ਇਹ ਵੇਖਿਆ ਇਸ ਹਾਊਸ ਵਿਚ ਕਿ ਇਕ ਮੈਂਬਰ ਦੂਸਰੇ ਮੈਂਬਰ ਨੂੰ ਜੁੱਤੀਆਂ ਦਿਖਾਉਂਦਾ ਹੈ ਤਾਂ ਮੈਨੂੰ ਸਖਤ ਰੰਜ ਹੋਇਆ। (ਵਿਘਨ) ਇਨ੍ਹਾਂ ਸ਼ਬਦਾਂ ਨਾਲ ਮੈਂ ਅਰਜ਼ ਕਰਦਾ ਹਾਂ ਕਿ ਜੋ ਕਾਰਵਾਈ ਇਥੇ ਹੋਈ ਹੈ ਉਸ ਦਾ ਤੁਹਾਨੂੰ ਵੀ ਪਤਾ ਹੈ। (ਵਿਘਨ)

ਇਸ ਝੰਡੇ ਦੀ ਖਾਤਰ ਸਰਦਾਰ ਭਗਤ ਸਿੰਘ ਸ਼ਹੀਦ ਹੋਏ, ਇਸ ਝੰਡੇ ਦੀ ਖਾਤਰ ਬਜ ਬਜ ਘਾਟ ਦੇ ਕਿਨਾਰੇ ਸ਼ਹੀਦ ਹੋਏ ਜਿਸ ਦੀ ਖਾਤਰ ਜਲ੍ਹਿਆਂਵਾਲਾ ਬਾਗ ਦਾ ਵਾਕਿਆ ਹੋਇਆ (ਵਿਘਨ) ਸਪੀਕਰ ਸਾਹਿਬ, ਇਹ ਮੇਰੇ ਪਿਉ ਗਾਂਧੀ ਜੀ ਦੀ ਗਲ ਕਰਦੇ ਹਨ, ਮੈਂ ਇਨ੍ਹਾਂ ਦੇ ਪਿਉ ਦੀ ਗਲ ਕਰਦਾ ਹਾਂ (ਵਿਘਨ) ਅਕਾਲੀ ਦਲ × × × (ਵਿਘਨ)

**ਸਰਦਾਰ ਗੁਰਬਚਨ ਸਿੰਘ** (ਮੁਨਾਮ) : ਇਸ ਹਾਊਸ ਵਿਚ ਜਦੋਂ ਪੁਲੀਸ ਆਈ ਸੀ ਤਾਂ ਕੀ ਤੁਸੀਂ ਮੈਂਬਰ ਸੀ। .... (ਵਿਘਨ)

**ਸ੍ਰੀ ਸਪੀਕਰ :** ਪ੍ਰੇਮ ਜੀ, ਤੁਸੀਂ ਹੁਣ ਤਸ਼ਰੀਫ ਰਖੋ । (ਵਿਘਨ)

ਇਹ ਜਿਹੜਾ ਮਾਮਲਾ ਸਰਦਾਰ ਉਮਰਾਓ ਸਿੰਘ ਜੀ ਨੇ ਆਪਣੀ ਸਬਸਟੈਂਟਿਵ ਮੋਸ਼ਨ ਰਾਹੀਂ ਉਠਾਇਆ ਹੈ, ਬਹੁਤ ਹੀ ਗੰਭੀਰ ਹੈ । ਇਸ ਗੱਲ ਨੂੰ ਮੁੱਖ ਰਖਦਿਆਂ ਹੋਇਆਂ ਮੈਂ ਕਹਿੰਦਾ ਹਾਂ ਕਿ ਕਾਹਲੀ ਵਿਚ ਕੋਈ ਪ੍ਰੋਸੀਜਰ ਗਲਤ ਨਾ ਹੋ ਜਾਵੇ, ਕੋਈ ਵਧੀਕੀ ਨਾ ਹੋ ਜਾਵੇ, ਇਸ ਲਈ ਇਸ ਮਾਮਲੇ ਨੂੰ ਹੋਰ ਵਿਚਾਰ ਕਰ ਲਈਏ ਅਤੇ ਇਸ ਨੂੰ ਕਲ੍ਹ ਨੂੰ ਟੇਕ ਅੱਪ ਕਰ ਲਵਾਂਗੇ । (ਵਿਘਨ) (Prem ji please resume your seat now. It is a very serious matter which has been raised by Sardar Umrao Singh through his substantive motion. Keeping its seriousness in view I would like to suggest that we may take up this matter tomorrow for further consideration lest we should in hurry, commit some procedural impropriety or even, do injustice towards anyone. (*Interruption*)

**ਆਵਾਜ਼ਾਂ :** ਠੀਕ ਹੈ ਜੀ, ਠੀਕ ਹੈ ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ :** ਸਪੀਕਰ ਸਾਹਿਬ, ਇਸ ਨੂੰ ਪੋਸਟਪੋਨ ਕਰਨਾ ਮੁਨਾਸਿਬ ਨਹੀਂ ਹੋਵੇਗਾ । (ਵਿਘਨ)

**ਸ੍ਰੀ ਸਪੀਕਰ :** ਇਸ ਹਾਊਸ ਵਿਚ ਜਿਹੜੇ ਜਜ਼ਬਾਤ ਬਹੁਤ ਸਾਰੇ ਮੈਂਬਰ ਸਾਹਿਬਾਨ ਦੇ ਹਨ, ਮੈਨੂੰ ਉਨ੍ਹਾਂ ਦਾ ਪੂਰਾ ਅਹਿਸਾਸ ਹੈ । ਪਰ ਮੈਂ ਕਹਿੰਦਾ ਹਾਂ ਕਿ ਕਿਸੇ ਵੀ ਗਲ ਵਿਚ ਕਾਹਲੀ ਕੀਤੀ ਹੋਈ ਕਿਸੇ ਨਾਲ ਬੇਇਨਸਾਫੀ ਨਾ ਹੋ ਜਾਵੇ, ਕੋਈ ਧੱਕਾ ਨਾ ਹੋ ਜਾਵੇ ਇਸ ਤੇ ਹੋਰ ਜ਼ਿਆਦਾ ਵਿਚਾਰ ਕਰਕੇ ਕਲ੍ਹ ਨੂੰ ਟੇਕ ਅੱਪ ਕਰ ਲਵਾਂਗੇ । (ਵਿਘਨ) (I am fully aware of the sentiments of the majority of the members of the House. I would however like to avoid any hurry in the matter so that action is taken after due deliberation to ensure that no injustice is done to anyone). (*Interruption*)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ):ਸਪੀਕਰ ਸਾਹਿਬ, ਇਹ ਮਾਮਲਾ ਵਿਚ ਹੀ ਉਠ ਖੜ੍ਹਾ ਹੋਇਆ, ਜਿਹੜੀ ਪ੍ਰਿਵਿਲਿਜ ਮੋਸ਼ਨ ਆਈ ਸੀ ਮੈਂ ਉਸ ਬਾਰੇ ਜ਼ਿਕਰ ਕਰਨ ਲਗਾ ਸਾਂ । ਪਹਿਲੇ, ਮੈਨੂੰ ਉਸ ਤੇ ਬੋਲਣ ਲਈ ਟਾਈਮ ਨਹੀਂ ਦਿੱਤਾ (ਵਿਘਨ) ਉਹ ਐਮਬਿਗੁਅਸ ਵਰਡਜ਼ ਵਿਚ ਸੀ । He conceded that Thein Dam was likely to be taken over .... (*Interruption*)

**Sardar Ajaib Singh Sandhu** : This is no commitment by Shri Bassi. (*Interruption*)

**ਸ੍ਰੀ ਸਪੀਕਰ** : 'ਕੰਨਸੀਡ' ਨਾਲ 'ਲਾਈਕਲੀ' ਵੀ ਹੈ (ਵਿਘਨ) (Word 'likely' is there along with the word 'concede.) (*Interruption*)

**Sardar Surjit Singh** (Barnala) : Word 'Concede' is not true in those minutes at all.

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਲੈ ਆਉਣਾ (ਵਿਘਨ) ਮੈਂ ਤੁਹਾਨੂੰ ਦਿਖਾ ਦਿਆਂਗਾ (ਵਿਘਨ) (You may please come to my Chamber and I will show it to you). (*Interruption*)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਕੰਨਸੀਡ ਤਾਂ ਇਹ ਆਪ ਕਰਕੇ ਆਏ ਹਨ (ਵਿਘਨ) ਬਾਸੀ ਜੀ ਨੇ ਤਾਂ ਕਿਹਾ ਸੀ ਕਿ ਕਿਸੇ ਤਰ੍ਹਾਂ ਇਹ ਬਣ ਜਾਏ। ਜੰਮੂ ਕਸ਼ਮੀਰ.. .. (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਜਦੋਂ ਤੁਸੀਂ ਕਹਿੰਦੇ ਹੋ ਕਿ ਕਿਸੇ ਤਰ੍ਹਾਂ ਬਣ ਜਾਏ ਤਾਂ ਤੁਸੀਂ ਉਨ੍ਹਾਂ ਨਾਲੋਂ ਜ਼ਿਆਦਾ 'ਕੰਨਸੀਡ' ਕੀਤੀ ਜਾਂਦੇ ਹੋ। (ਵਿਘਨ) (You are 'conceding' even more than he, when you say that it may be constructed in any manner. (*Interruption*)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ ਉਨ੍ਹਾਂ ਨੇ ਇਕ ਲਫਜ਼ ਕਿਹਾ ਸੀ। (ਵਿਘਨ) ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਬਾਸੀ ਸਾਹਿਬ ਲਿਖ ਕੇ ਦੇ ਆਏ ਹਨ (ਵਿਘਨ) ਉਨ੍ਹਾਂ ਦਾ ਨਾਂ ਇਕ ਦਫਾ ਨਹੀਂ ਕਈ ਦਫਾ ਲਿਆ ਗਿਆਂ (ਵਿਘਨ) ਉਸ ਦਿਨ ਦੀਆਂ ਪ੍ਰੋਸੀਡਿੰਗਜ਼ ਵੇਖ ਲਵੋ ਕਿਤੇ ਕੋਈ 'ਕੰਨਸੀਡ' ਦਾ ਲਫਜ਼.... (ਵਿਘਨ)

**ਸ੍ਰੀ ਸਪੀਕਰ** : ਜਿਹੜਾ ਸੀ. ਐਮ. ਸਾਹਿਬ ਨੇ ਪੜ੍ਹਿਆ ਹੈ ਉਹ ਪ੍ਰੋਸੀਡਿੰਗ ਦਾ ਐਕਸਟਰੈਕਟ ਨਹੀਂ ਬਲਕਿ ਜਿਸਟ ਹੈ। (*Interruption*) (The hon. C.M. has read the summary of the proceedings and not an extract from the proceedings)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਇਹ ਲਫਜ਼ ਪ੍ਰੋਸੀਡਿੰਗ ਵਿਚੋਂ ਕੱਢ ਦੇਣੇ ਚਾਹੀਦੇ ਹਨ.... (ਵਿਘਨ)

**Development Minister** (Captain Rattan Singh) : Sir, my point of order is that once a ruling has been given by the hon. Speaker, is it open to the Members to question that ruling? If you agree that my point of order is in order, then the point of order raised by the hon. Member Sardar Surjit Singh Barnala, is not a point of order and if it is not a point of order, then it should not form part of the proceedings.

**Mr. Speaker :** The matter has already been finished.
(*Interruption*)

**Captain Rattan Singh.** Sir, my point of order has been upheld or not.

**Mr. Speaker.** Your point of order has never been disallowed. (*Interruption*) Call Attention Notice No. 140 by Comrade Raj Kumar... (*Interruption*)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਦੋਂ ਜਵਾਬ ਚੀਫ਼ ਮਨਿਸਟਰ ਸਾਹਿਬ ਕੋਲ ਆਇਆ ਸੀ ਕਮ-ਅਜ਼-ਕਮ ਸਾਨੂੰ ਕਨਸਲਟ ਕਰ ਲੈਣਾ ਚਾਹੀਦਾ ਸੀ। (ਵਿਘਨ) 1970 ਵਿਚ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪ੍ਰਧਾਨ ਮੰਤਰੀ ਨੂੰ ਚਿੱਠੀ ਲਿਖੀ ਤਾਂ ਉਸ ਦਾ ਜਵਾਬ ਆਇਆ ਕਿ ਅਸੀਂ ਪੰਜਾਬ.. .. ..
(ਵਿਘਨ) (ਸ਼ੋਰ)

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮੈਂ ਇਹ ਦਰਖਾਸਤ ਕਰਨਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਇਕ ਆਨਰੇਬਲ ਮੈਂਬਰ ਸਰਦਾਰ ਗੁਰਦੇਵ ਸਿੰਘ ਸਿੱਧੂ ਨੇ ਆਪਣੀ ਜੁੱਤੀ ਲਹਿਰਾ ਕੇ ਸਾਰੇ ਮੈਂਬਰਾਂ ਨੂੰ ਦਿਖਾਈ। ਇਹ ਹਾਊਸ ਦੀ ਬੜੀ ਜ਼ਿਆਦਾ ਬੇਇਜ਼ਤੀ ਹੈ। ਤੁਸੀਂ ਉਸ ਦੇ ਖਿਲਾਫ ਕੀ ਐਕਸ਼ਨ ਲਿਆ ਹੈ। (ਸ਼ੋਰ) ਇਹ ਅਸੀਂ ਬਰਦਾਸ਼ਤ ਨਹੀਂ ਕਰਾਂਗੇ।

**ਸ੍ਰੀ ਸਪੀਕਰ :** ਇਹ ਬਹੁਤ ਮਾੜੀ ਗਲ ਹੈ। ਸਿੱਧੂ ਸਾਹਿਬ ਇਹੋ ਜਿਹੀ ਹਰਕਤ ਨਹੀਂ ਕਰਨੀ ਚਾਹੀਦੀ। (Sidhu Sahib, this is very improper. You should not behave like this.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ ਇਥੇ ਹੋਰ ਵੀ ਬਹੁਤ ਸਾਰੀਆਂ ਮਾੜੀਆਂ ਗੱਲਾਂ ਹੋਈਆਂ ਹਨ। ਡਾਕਟਰ ਅਮੀਰ ਸਿੰਘ ਕਲਕਟ ਜਦ ਵੀ ਉਠਦਾ ਹੈ ਸਾਨੂੰ ਗੱਦਾਰ ਕਹਿੰਦਾ ਹੈ। ਸਪੀਕਰ ਸਾਹਿਬ ਉਨ੍ਹਾਂ ਨੂੰ ਕਹੋ ਕਿ ਇਹੋ ਜਿਹੇ ਮਾੜੇ ਸ਼ਬਦ ਨਾਂ ਵਰਤਿਆ ਕਰਨ। ਇਹੋ ਜਿਹੇ ਗਿਆਨੀ ਜੀ ਦੇ ਛੱਡੇ ਹੋਏ ਕੁਝ ਬੰਦੇ ਸਾਨੂੰ ਗਾਲਾਂ ਕੱਢਦੇ ਹਨ। ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ।

---

## ADJOURNMENT MOTION

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਲ ਅਟੈਨਸ਼ਨ ਮੋਸ਼ਨਾਂ ਤੋਂ ਪਹਿਲਾਂ ਅਡਜਰਨਮੈਂਟ ਮੋਸ਼ਨਾਂ ਆਉਂਦੀਆਂ ਹਨ। ਮੈਂ ਇਕ ਅਡਜਰਨਮੈਂਟ ਮੋਸ਼ਨ ਦਿੱਤੀ ਸੀ। ਤੁਸੀਂ ਵੀ ਇਸ ਗੱਲ ਦੇ ਵਾਕਫ ਹ। ਲੁਧਿਆਣੇ ਵਿਚ ਇਕ ਬਿਜਲੀ ਬੋਰਡ ਦੇ ਕਰਮਚਾਰੀ ਦੀ ਔਰਤ ਨਾਲ ਬਿਜਲੀ ਬੋਰਡ ਦੇ ਅਫ਼ਸਰਾਂ ਨੇ ਕੀ ਕੁਝ ਕੀਤਾ ਹੈ।

(ਅਕਾਲੀ ਬੈਂਚਾਂ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ)

ਸਪੀਕਰ ਸਾਹਿਬ, ਹਾਲੇ ਤੱਕ ਉਹ ਦੋਨੋਂ ਅਫਸਰ ਗ੍ਰਿਫਤਾਰ ਨਹੀਂ ਹੋਏ। ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਕੋਲ ਬੇਨਤੀ ਕਰਾਂਗਾ ਕਿ ਜੇ ਉਹ ਗ੍ਰਿਫਤਾਰ ਕਰ ਲਏ ਗਏ ਹਨ ਤਾਂ ਸਾਨੂੰ ਦਸ ਦੇਣ। ਉਨ੍ਹਾਂ ਨੂੰ ਮਹਿਕਮਾਨਾ ਤੌਰ ਤੇ ਸਸਪੈਂਡ ਕਰਨਾ ਹੀ ਕਾਫੀ ਨਹੀਂ। ਇਹੋ ਜਿਹਾ ਵਾਕਿਆ ਹੀ ਮੋਗੇ ਵਿਚ ਹੋਇਆ ਹੈ। ਔਰਤਾਂ ਦੇ ਖਿਲਾਫ ਜੁਰਮ ਅਨਫਾਰਚੂਨੇਟਲੀ ਵੱਧ ਰਿਹਾ ਹੈ।

**ਸ਼੍ਰੀ ਸਪੀਕਰ :** ਡਾਂਗ ਸਾਹਿਬ ਤੁਹਾਨੂੰ ਪਤਾ ਹੈ ਕਿ ਇਸ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ । (Dang Sahib, you know that there can be no discussion on this matter.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਥੇ ਬੜੀ ਲਾ-ਕਾਨੂੰਨੀ ਹੋ ਰਹੀ ਹੈ ।

**ਸਿਖਿਆ ਮੰਤਰੀ** (ਸਰਦਾਰ ਉਮਰਾਊ ਸਿੰਘ): ਜੇ ਇਸ ਹਾਊਸ ਦੇ ਮੈਂਬਰ ਹੀ ਝੰਡੇ ਪਾੜਨ ਤਾਂ ਲਾ-ਕਾਨੂੰਨੀ ਤਾਂ ਵੱਧਣੀ ਹੀ ਹੈ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਤੁਸੀਂ ਕਹਿੰਦੇ ਹੋ ਕਿ ਐਪਰੋਪਰੀਏਸ਼ਨ ਬਿਲ ਤੇ ਡਿਸਕਸ਼ਨ ਕਰ ਲੈਣਾ । ਸਪੀਕਰ ਸਾਹਿਬ ਅਜਿਹਾ ਕੋਈ ਰੂਲ ਨਹੀਂ ਕਿ ਬਜਟ ਸੈਸ਼ਨ ਵਿਚ ਐਡਜਰਨਮੈਂਟ ਮੋਸ਼ਨ ਐਡਮਿਟ ਨਹੀਂ ਹੋ ਸਕਦੀ । ਪਾਰਲੀਮੈਂਟ ਵਿਚ ਵੀ ਇਹੋ ਜਿਹਾ ਕੋਈ ਰੀਜ਼ਨ ਨਹੀਂ ਦਿੱਤਾ ਜਾਂਦਾ । ਬਜਟ ਤੇ ਡਿਸਕਸ਼ਨ ਹੋ ਗਈ ਹੈ । ਕਈ ਡਿਮਾਂਡਜ਼ ਤੇ ਵੀ ਡਿਸਕਸ਼ਨ ਹੋ ਚੁੱਕੀ ਹੈ । ਐਪਰੋਪਰੀਏਸ਼ਨ ਬਿਲ ਤੇ ਇਕ ਦਿਨ ਡਿਸਕਸ਼ਨ ਹੋਣੀ ਹੈ । ਅਗਰ ਇਹੋ ਜਿਹੇ ਵਾਕਿਆਤ ਹੋਣ ਤਾਂ ਤੁਸੀਂ ਜੇ ਐਡਜਰਨਮੈਂਟ ਮੋਸ਼ਨ ਨੂੰ ਐਡਮਿਟ ਕਰ ਲਓ ਅਤੇ ਇਥੇ ਡਿਸਕਸ਼ਨ ਹੋ ਜਾਏ ਤਾਂ ਚੰਗੀ ਗਲ ਹੈ । ਬਹਰਹਾਲ ਅਗਰ ਤੁਸੀਂ ਇਸ ਨੂੰ ਐਡਮਿਟ ਨਹੀਂ ਕਰਦੇ ਤਾਂ ਕਮ-ਅਜ਼-ਕਮ ਚੀਫ ਮਨਿਸਟਰ ਸਾਹਿਬ ਨੂੰ ਕਹਿ ਦਿਓ ਕਿ ਲੁਧਿਆਣੇ ਅਤੇ ਮੋਗੇ ਵਿਚ ਜਿਹੜੇ ਵਾਕੇ ਹੋਏ ਹਨ, ਉਸ ਦੇ ਬਾਰੇ ਵਿਚ ਕੋਈ ਸਟੇਟਮੈਂਟ ਹੀ ਦੇ ਦੇਣ । ਦੋ ਅਫਸਰ ਅਜੇ ਤੱਕ ਗ੍ਰਿਫਤਾਰ ਨਹੀਂ ਕੀਤੇ ਗਏ । ਉਨ੍ਹਾਂ ਨੂੰ ਨਿਰਾ ਸਸਪੈਂਡ ਹੀ ਕੀਤਾ ਗਿਆ ਹੈ । ਬਿਜਲੀ ਬੋਰਡ ਦੇ ਸਾਰੇ ਮੁਲਾਜ਼ਮ ਐਜੀਟੇਟਿਡ ਹਨ । ਇਸ ਦਾ ਈਫੈਕਟ ਸਾਰੇ ਪੰਜਾਬ ਵਿਚ ਬੜਾ ਬੁਰਾ ਪਵੇਗਾ । ਕੋਈ ਇਨਫਰਮੇਸ਼ਨ ਹੀ ਚੀਫ ਮਨਿਸਟਰ ਸਾਹਿਬ ਤੋਂ ਇਸ ਬਾਰੇ ਵਿਚ ਦਿਵਾ ਦਿਓ ।

**ਸ਼੍ਰੀ ਸਪੀਕਰ :** ਮੈਂ ਤੁਹਾਡੀ ਐਡਜਰਨਮੈਂਟ ਮੋਸ਼ਨ ਚੀਫ ਮਨਿਸਟਰ ਸਾਹਿਬ ਨੂੰ ਰੈਫਰ ਕਰ ਦਿਆਂਗਾ । (I shall refer your Adjournment Motion to the Chief Minister.)

**ਸਿਖਿਆ ਮੰਤਰੀ :** ਜੇ ਤੁਸੀਂ ਠੀਕ ਸਮਝੋ; ਸਪੀਕਰ ਸਾਹਿਬ, ਤਾਂ ਜਿਸ ਨੂੰ ਕਨਵਰਟ ਕਰਕੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰਕੇ ਭੇਜ ਦਿਓ ।

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ ਹੁਣੇ ਆਫੀਸਰਜ਼ ਗੈਲਰੀ ਵਲੋਂ ਸਲਿਪ ਭੇਜੀ ਗਈ ਹੈ। ਅਗਰ ਲੁਧਿਆਣੇ ਬਾਰੇ ਕੋਈ ਇਨਫਰਮੇਸ਼ਨ ਹੈ, ਤਾਂ ਚੀਫ ਮਨਿਸਟਰ ਸਾਹਿਬ ਸਟੇਟਮੈਂਟ ਦੇ ਦੇਣ । ਇਸ ਨਾਲ ਸਾਡੀ ਤਸੱਲੀ ਹੋ ਜਾਵੇਗੀ । (ਸ਼ੋਰ) (ਵਿਘਨ)

ਸਪੀਕਰ ਸਾਹਿਬ ਅਬੋਹਰ ਵਿਚ ਇੱਕ ਹਰੀਜਨ ਲੜਕੀ ਨਾਲ ਇਕ ਜਗੀਰਦਾਰ ਨੇ ਜੋ ਕੁਝ ਕੀਤਾ ਹੈ, ਉਹ ਬੜੀ ਸ਼ਰਮ ਦੀ ਗੱਲ ਹੈ । ਪੁਲਿਸ ਉਸ ਜਗੀਰਦਾਰ ਨਾਲ ਮਿਲ ਕੇ ਨੌਕਰਾਂ ਨੂੰ ਫਸਾ ਕੇ ਜਗੀਰਦਾਰ ਨੂੰ ਛੱਡਣਾ ਚਾਹੁੰਦੀ ਹੈ । ਇਹ ਮਾਮਲਾ ਬੜਾ ਅਹਿਮ ਹੈ । ਰੋਜ਼ ਅਜਿਹੇ ਵਾਕੇ ਹੁੰਦੇ ਹਨ । ਅਬੋਹਰ ਵਿਚ ਜਗੀਰਦਾਰ ਨੂੰ ਫੜਿਆ, ਮੁੜ ਕੇ ਛੱਡ

ਦਿੱਤਾ । ਪੁਲਿਸ ਹੁਣ ਇਹ ਸਾਜਿਸ਼ ਕਰ ਰਹੀ ਹੈ ਕਿ ਇਕ ਨੌਕਰ ਨੂੰ ਵਿਨ ਓਵਰ ਕਰਕੇ ਪ੍ਰੈਸ਼ਰ ਪਾ ਕੇ, ਤਿੰਨ ਹੋਰ ਨੌਕਰਾਂ ਦੇ ਨਾਂ ਦਿਵਾ ਦਿੱਤੇ ਹਨ । ਉਸ ਜਗੀਰਦਾਰ ਨੇ ਹਰੀ-ਜਨ ਲੜਕੀ ਨੂੰ ਰੇਪ ਕਰਕੇ ਕਤਲ ਕਰ ਦਿੱਤਾ । ਇਸੇ ਤਰ੍ਹਾਂ ਸਪੀਕਰ ਸਾਹਿਬ ਲੁਧਿਆਣੇ ਵਿਚ ਹੋਇਆ ਹੈ । ਮੋਗੇ ਵਿਚ ਹੋਇਆ ਹੈ । ਚੀਫ ਮਨਿਸਟਰ ਸਾਹਿਬ ਇਸ ਬਾਰੇ ਬਿਆਨ ਕਿਉਂ ਨਹੀਂ ਦਿੰਦੇ ।

**ਉਪ-ਮੰਤਰੀ ਗ੍ਰਿਹ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿਲ) : ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਡਾਂਗ ਸਾਹਿਬ ਮੌਕੇ ਦੇ ਗਵਾਹ ਸਨ । ਇਸ ਬਾਰੇ ਇਨਵੈਸਟੀਗੇਸ਼ਨ ਹੋ ਰਹੀ ਹੈ । ਜਿਹੜਾ ਕਸੂਰਵਾਰ ਹੋਵੇਗਾ ਉਸ ਨੂੰ ਸਜ਼ਾ ਦਿੱਤੀ ਜਾਵੇਗੀ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਜੋ ਸਰਦਾਰ ਨਸੀਬ ਸਿੰਘ ਗਿੱਲ ਨੇ ਕਿਹਾ ਹੈ ਇਹ ਮੇਰੀ ਐਪਰੀਹੈਨਸ਼ਨ ਨੂੰ ਪਰੂਵ ਕਰਦਾ ਹੈ । ਮੈਂ ਫਿਲੌਰ ਦੀ ਇਨਵੈਸਟੀ—ਗੇਸ਼ਨ ਨਹੀਂ ਸੀ ਕੀਤੀ । ਮੇਰੀ ਇਨਫਰਮੇਸ਼ਨ ਕੁਰੈਕਟ ਸੀ । ਸਪੀਕਰ ਸਾਹਿਬ ਇਹ ਇਨਫਰਮੇਸ਼ਨ ਸਾਡੀ ਪਾਰਟੀ ਦੇ ਅਬੋਹਰ ਦੇ ਵਰਕਰਾਂ ਵਲੋਂ ਦਿੱਤੀ ਗਈ ਹੈ ਕਿ ਉਸ ਲੈਂਡਲਾਰਡ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

**Development Minister** (Captain Rattan Singh) : Sir, this House is conducted by Rules and these are very powerful. Members take advantage of your kindness and make speeches on points of order. (*Interruption*)

**Sardar Ajaib Singh Sandhu** : Sir, the hon. Minister took this advantage and made a lengthy speech.

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਸਪੀਕਰ ਸਾਹਿਬ, ਅਸੀਂ ਇਹ ਕਲੀਅਰ ਕੱਟ ਕੀਤਾ ਹੈ ਕਿ ਕੋਈ ਜ਼ੁਰਮ ਕਰੇ, ਉਸ ਨੂੰ ਸਜ਼ਾ, ਜੋ ਲਾਅ ਪ੍ਰੋਵਾਈਡ ਕਰਦਾ ਹੈ, ਇਹ ਸਰਕਾਰ ਜ਼ਰੂਰ ਦੇਵੇਗੀ । ਲੇਕਿਨ ਬਗੈਰ ਇਨਕੁਆਇਰੀ ਕੀਤੇ ਅਤੇ ਬਗੈਰ ਕੇਸ ਚਲਾਇਆਂ ਕਿਸੇ ਨੂੰ ਸਜ਼ਾ ਦੇਣ ਦੀ ਇਜਾਜ਼ਤ ਸਾਨੂੰ ਵਿਧਾਨ ਨਹੀਂ ਦਿੰਦਾ । ਜੋ ਡਾਂਗ ਸਾਹਿਬ ਦੀਆਂ ਫੀਲਿੰਗਜ਼ ਹਨ ਉਨ੍ਹਾਂ ਨਾਲੋਂ ਜ਼ਿਆਦਾ ਮਜ਼ਬੂਤ, ਜ਼ਿਆਦਾ ਸਖਤ ਸਾਡੀਆਂ ਫੀਲਿੰਗਜ਼ ਹਨ । ਇਹੋ ਜਿਹੇ ਆਦਮੀਆਂ ਨੂੰ ਜਿਨ੍ਹਾਂ ਨੂੰ ਕਿ ਆਦਮੀ ਕਹਿਣਾ ਵੀ ਗਲਤੀ ਹੈ, ਦਰਿੰਦਿਆਂ ਨੂੰ ਉਹ ਸਜ਼ਾ ਦਿੱਤੀ ਜਾਵੇਗੀ ਜਿਸ ਦੇ ਕਿ ਉਹ ਮੁਸਤਹਿਕ ਹਨ । ਇਹ ਕਲੀਅਰ ਕੱਟ ਹੈ ਕਿ ਕਿਸੇ ਨੂੰ ਬਚਾਉਣ ਦੀ ਅਸੀਂ ਕੋਸ਼ਿਸ਼ ਨਹੀਂ ਕਰਾਂਗੇ । ਜੇ ਕੋਈ ਅਫ਼ਸਰ ਇਹੋ ਜਿਹੇ ਆਦਮੀ ਨੂੰ ਬਚਾਉਣ ਦੀ ਕੋਸ਼ਿਸ਼ ਕਰੇਗਾ ਤਾਂ ਅਸੀਂ ਉਸ ਦੇ ਖਿਲਾਫ ਵੀ ਐਕਸ਼ਨ ਲਵਾਂਗੇ ।

ਕਾਮਰੇਡ ਸੱਤ ਪਾਲ ਡਾਂਗ : [* * * *] (ਸ਼ੋਰ) ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਪ੍ਰੋਸੀਡਿੰਗਜ਼ ਦਾਂ ਭਾਗ ਨਾ ਬਣੇ ।(Whatever the hon. Member is saying without the permission of the Chair, should not form part of the proceedings)

---

*Expunged as ordered by the Chair.

## CALL-ATTENTION NOTICES UNDER RULE 66

(*Serial No. 140*)

1. **Comrade Raj Kumar**
2. **Comrade Satya Pal Dang** } Sir, I beg to draw the attention of the Government towards a matter of urgent public importance, namely, resentment prevails among the teachers of aided schools in Ferozepore and Faridkot Districts over the non-payment of salaries by the managements for the last over three months. This is said to be the result of the fact that the State Government has not yet released the grants to these schools since January last.

In view of the obvious and urgent importance of the matter, Government may please be asked to make a statement in the House.

**ਸ੍ਰੀ ਸਪੀਕਰ :** ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(*Serial No. 147*)

1. **Comrade Satya Pal Dang**
2. **Comrade Raj Kumar** } :Sir, I beg to draw the attention of the Government towards a matter of urgent public importance, namely, the Government had made a commitment that Pak occupied agricultural land, when vacated by Pakistan, would be cleared of mines etc. and tilled by Government and then given to the owners. This commitment of the Government has not been kept. There is much discontentment amongst the people over this question.

In view of the obvious and urgent importance of the matter, the Government may please be asked to make a statement in the House.

**ਸ੍ਰੀ ਸਪੀਕਰ :** ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(*Serial No. 148*)

1. **Comrade Raj Kumar**
2. **Comrade Satya Pal Dang** } : Sir, I beg to draw the attention of the Government towards a matter of urgent public importance, namely., there is great discontentment amongst the public of Kapurthala especially amongst students, teachers and traders because of forcible sale of Wrestling Match tickets to them by Government officers. This is being done under the oral orders of the District authorities and serious threats are being held out to those who may not agree to buy or buy to the extent required.

In view of the obvious and urgent importance of the matter, the Government may please be asked to make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 150)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਮਿਤੀ 10 ਮਾਰਚ, 1973 ਨੂੰ ਪਠਾਨਕੋਟ ਰੋਡਵੇਜ਼ ਡਿਪੂ ਦੇ ਸੈਂਕੜੇ ਕਰਮਚਾਰੀਆਂ ਨੇ ਇਸ ਗਲ ਲਈ ਮੁਜ਼ਾਹਰਾ ਕੀਤਾ ਕਿ ਰੀਜਨਲ ਟ੍ਰਾਂਸਪੋਰਟ ਅਥਾਰਟੀ, ਜਲੰਧਰ ਨੇ ਡੇਰਾ ਵੱਡਭਾਗ ਸਿੰਘ ਤੇ ਲਗਣ ਵਾਲੇ ਮੇਲੇ ਲਈ ਸਵਾਰੀਆਂ ਢੋਣ ਵਾਸਤੇ ਪੰਜਾਬ ਰੋਡਵੇਜ਼ ਨੂੰ ਘੱਟ ਤੇ ਪ੍ਰਾਈਵੇਟ ਕੰਪਨੀਆਂ ਨੂੰ ਵੱਧ ਰੂਟ ਪਰਮਿੱਟ ਦਿਤੇ ਹਨ। ਯੂਨੀਅਨ ਦੇ ਆਗੂਆਂ ਨੇ ਇਸ ਗਲ ਦੀ ਨਿੰਦਾ ਕੀਤੀ ਹੈ ਕਿ ਰੋਡਵੇਜ਼ ਨੂੰ ਪਬਲਿਕ ਖੇਤਰ ਦਾ ਅਦਾਰਾ ਹੋਣ ਦੇ ਬਾਵਜੂਦ ਨਜ਼ਰਅੰਦਾਜ਼ ਕੀਤਾ ਗਿਆ ਹੈ ਜਿਸ ਨਾਲ ਸਰਕਾਰ ਨੂੰ ਲੱਖਾਂ ਰੁਪਏ ਦਾ ਘਾਟਾ ਹੋਵੇਗਾ। ਉਨ੍ਹਾਂ ਨੇ ਕਿਹਾ ਕਿ ਸਤਲੁਜ ਟ੍ਰਾਂਸਪੋਰਟ ਨੂੰ 4, ਜਲੰਧਰ ਟ੍ਰਾਂਸਪੋਰਟ ਨੂੰ 3 ਤੇ ਪਰੀਤਮ ਟ੍ਰਾਂਸਪੋਰਟ ਕੰਪਨੀ ਤੇ ਕਰਤਾਰ ਬਸ ਕੰਪਨੀ ਨੂੰ ਇਕ ਇਕ ਪਰਮਿਟ ਦਿੱਤੇ ਗਏ ਹਨ ਜਦੋਂ ਕਿ ਰੋਡਵੇਜ਼ ਨੂੰ ਕੇਵਲ 6 ਪਰਮਿਟ ਦਿੱਤੇ ਗਏ ਹਨ। ਹਾਲਾਂਕਿ ਉਪਰੋਕਤ ਸਾਰੀਆਂ ਕੰਪਨੀਆਂ ਪਠਾਨਕੋਟ ਵਲ ਕੇਵਲ 19 ਟਾਈਮ ਚਲਾਉਂਦੀਆਂ ਹਨ ਤੇ ਰੋਡਵੇਜ਼ ਇਕੱਲੀ 88 ਟਾਈਮ ਚਲਾਉਂਦੀ ਹੈ। ਉਨ੍ਹਾਂ ਹੋਰ ਕਿਹਾ ਕਿ ਟ੍ਰਾਂਸਪੋਰਟ ਵਿਚ ਲਾਗੂ 60-40 ਦੇ ਫਾਰਮੂਲੇ ਨੂੰ ਭੀ ਧਿਆਨ ਵਿਚ ਨਹੀਂ ਰੱਖਿਆ ਗਿਆ। ਇਨ੍ਹਾਂ ਹਾਲਤਾਂ ਦੀ ਰੌਸ਼ਨੀ ਵਿਚ ਪੰਜਾਬ ਸਰਕਾਰ ਨੂੰ ਇਸ ਸਾਰੇ ਮਾਮਲੇ ਬਾਰੇ ਬਿਆਨ ਦੇਣ ਲਈ ਕਿਹਾ ਜਾਵੇ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 152)

**ਮਾਸਟਰ ਚੰਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿੰਡ ਮੁੰਡੀਆਂ ਕਲਾਂ, ਜ਼ਿਲ੍ਹਾ ਲੁਧਿਆਣਾ ਦੇ ਸਮੂਹ ਨਗਰ ਨਿਵਾਸੀਆਂ ਵਲੋਂ ਉਸ ਪਿੰਡ ਵਿਚ ਸ਼ਰਾਬ ਦਾ ਠੇਕਾ ਖੋਲ੍ਹਣ ਦਾ ਲਗਾਤਾਰ ਵਿਰੋਧ ਹੋਇਆ ਹੈ ਪਰ ਪਤਾ ਲੱਗਿਆ ਹੈ ਕਿ ਸਰਕਾਰ ਅਜੇ ਵੀ ਉਥੇ ਸ਼ਰਾਬ ਦਾ ਠੇਕਾ ਖੋਲ੍ਹ ਰਹੀ ਹੈ। ਇਸ ਕਦਮ ਤੇ ਜੰਤਾ ਵਿਚ ਭਾਰੀ ਗੁੱਸਾ ਪਾਇਆ ਜਾਂਦਾ ਹੈ। ਇਹ ਬਹੁਤ ਅਹਿਮ ਮਸਲਾ ਹੈ ਅਤੇ ਇਹ ਕੰਮ ਉਥੋਂ ਦੀ ਜੰਤਾ ਦੀ ਮਰਜ਼ੀ ਦੇ ਉਲਟ ਹੋ ਰਿਹਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਪਿੰਡ ਮੁੰਡੀਆਂ ਕਲਾਂ ਵਿਖੇ ਸ਼ਰਾਬ ਦਾ ਠੇਕਾ ਨਾ ਖੋਲ੍ਹਣ ਬਾਰੇ ਸਦਨ ਵਿਚ ਬਿਆਨ ਦੇਵੇ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 154)

1. **ਸਰਦਾਰ ਧੰਨਾ ਸਿੰਘ ਗੁਲਸ਼ਨ**
2. **ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਡੀਜ਼ਲ ਤੇ ਕਾਲਾ ਤੇਲ, ਪਟਰੋਲ ਦੀ ਕਮੀ ਕਾਰਨ ਖੇਤੀ ਪੈਦਾਵਾਰ ਤੇ ਸੱਨਅਤ ਨੂੰ ਪੁੱਜ ਰਹੀ ਭਾਰੀ ਹਾਨੀ ਨੂੰ ਮੁੱਖ ਰੱਖ ਕੇ ਸਬੰਧਤ ਮੰਤਰੀ ਬਿਆਨ ਦੇਣ ਦੀ ਕਿਰਪਾ ਕਰਨ ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted The Minister concerned may please make a statement.)

(ਕ੍ਰਮ ਨੰ: 155)

1. **ਸਰਦਾਰ ਅਰਜਨ ਸਿੰਘ ਲਿੱਟ**
2. **ਸਰਦਾਰ ਬਸੰਤ ਸਿੰਘ ਖਾਲਸਾ**
3. **ਸਰਦਾਰ ਸੁਖਦੇਵ ਸਿੰਘ ਢਿੱਲੋਂ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਲੁਧਿਆਣੇ ਦੀ ਇਕ ਫ਼ਰਮ ਮੈ: ਐਸ. ਬੀ. ਸੈਣੀ ਬ੍ਰਾਦਰਜ਼, ਨੇੜੇ ਘੰਟਾ ਘਰ, ਲੁਧਿਆਣਾ ਕਿਸਾਨਾਂ ਨੂੰ ਇੰਟਰਨੈਸ਼ਨਲ ਟਰੈਕਟਰਾਂ ਦੀ ਸਪਲਾਈ ਕਰਦੀ ਹੈ । ਇਸ ਕੰਮ ਵਿਚ ਬਹੁਤ ਲੁੱਟ ਮਚਾਈ ਹੈ । ਇਸ ਬਾਰੇ ਪੰਚਾਇਤ ਸਮੰਤੀ ਡੇਹਲੋਂ, ਜ਼ਿਲ੍ਹਾ ਲੁਧਿਆਣਾ ਨੇ ਇਕ ਮਤਾ ਨੰ: 1, ਮਿਤੀ 17 ਮਾਰਚ, 1973, ਨੂੰ ਕੀਤਾ ਹੈ । ਇਸ ਲੁੱਟ ਦੀ ਕਿਸਾਨਾਂ ਵਿਚ ਬਹੁਤ ਚਰਚਾ ਤੇ ਹਾਹਾਕਾਰ ਹੈ । ਸਰਕਾਰ ਇਸ ਬਾਰੇ ਤੁਰਤ ਬਿਆਨ ਦੇਣ ਦੀ ਕਿਰਪਾ ਕਰੇ ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(ਕ੍ਰਮ ਨੰ: 156)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਹਿੰਦ-ਪਾਕਿ ਜੰਗ ਖਤਮ ਹੋਈ ਨੂੰ ਸਾਲੋਂ ਜ਼ਿਆਦਾ ਸਮਾਂ ਗੁਜ਼ਰ ਗਿਆ ਹੈ ਪਰ ਡੰਗਰਾਂ ਦੇ ਚਾਰੇ ਦੀਆਂ ਗਰਾਂਟਾਂ ਅਜੇ ਤੱਕ ਲੋਕਾਂ ਨੂੰ ਨਹੀਂ ਮਿਲੀਆਂ । ਲੋਕ ਦਫਤਰਾਂ ਦੇ ਦੁਆਲੇ ਚੱਕਰ ਕੱਟ ਰਹੇ ਹਨ । ਲੋਕਾਂ ਵਿਚ ਬੜੀ ਬੇਚੈਨੀ ਹੈ । ਇਸ ਸਾਰੇ ਮਾਮਲੇ ਬਾਰੇ ਪੰਜਾਬ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ ਮੇਰੀ ਇਕ ਹੋਰ ਕਾਲ ਅਟੈਨਸ਼ਨ ਸੀ ਜੀ, ਜਿਸ ਦਾ ਨੰਬਰ 157 ਹੈ ।

**ਸ੍ਰੀ ਸਪੀਕਰ** : ਗੁਲਸ਼ਨ ਜੀ, ਇਹ ਡਿਸਅਲਾਓ ਹੋ ਗਈ ਹੈ. ਜੀ। ਤੁਸੀ ਤਸ਼ਰੀਫ ਰਖੋ। (Gulshan Ji, your Call Attention Motion has been disallowed. You may, therefore, resume your seat.)

(*Serial No. 160*)

**Chaudhri Ram Singh** : Sir, I beg to draw the attention of the Government towards a matter of urgent public importance, namely, the supply of water from the Beas River at Talwara, due to impounding of water in the Pong Dam Reservior, would be discontinued with effect from 1st April, 1973. A canal named Shah Nahar is taken out of this River Beas, which passes through Mukerian areas and irrigates large areas. About one thousand cusecs of water flows in this canal as a result of which about 11 lakh quintals of food grains are produced. The Government should categorically clear its policy with regard to this canal and make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(*Serial No. 166*)

1. **Comrade Darshan Singh Canadian**
2. **Comrade Satya Pal Dang** : Sir, I beg to draw the attention of the Government towards a matter of urgent public importance, namely, the great discontentment amongst the people of the State because of acute shortage in the State (except in black market) of such commodities as cement.

In view of the obvious and urgent importance of the matter, the Government may please be asked to make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(*Serial No. 171*)

**Shri Sardari Lal Kapoor** : Sir, I beg to draw the attention of the Government towards a matter of urgent public importance, namely, the scholarships sanctioned for the children of freedom-fighters in the State, are not being disbursed since the last year. On enquiry, it is revealed, that sanction for the disbursement of these scholarships was received in the office of the D. P. I. but this money has either been misused or diverted to some other channels. On further enquiry it is revealed that there is a charge of embezzlement against the Block Education Officer, Bibi Kailash Bhatia, Incharge of Mangat Block. This is, therefore, a fit case on which the Government should make a statement on the floor of the House. Hence this Call Attention Notice.

ਸ਼੍ਰੀ ਸਪੀਕਰ : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

ਸਰਦਾਰ ਸੁਖਦੇਵ ਸਿੰਘ ਢੀਂਡਸਾ : ਸਪੀਕਰ ਸਾਹਿਬ, ਮੇਰੀ ਇਕ ਕਾਲ-ਅਟੈਨਸ਼ਨ ਮੋਸ਼ਨ ਨੰ: 143 ਸੀ ਕਿ ਬੈਂਕ ਦੇ ਕਰਮਚਾਰੀ 27 ਫਰਵਰੀ, ਤੋਂ ਪਰੋਟੈਸਟ ਕਰ ਰਹੇ ਹਨ ਅਤੇ ਅੱਜ ਤੋਂ ਪੰਜ ਆਦਮੀ ਭੁੱਖ ਹੜਤਾਲ ਸ਼ੁਰੂ ਕਰ ਰਹੇ ਹਨ ਕਿਉਂਕਿ ਇਨ੍ਹਾਂ ਨਾਲ 10 ਸਾਲ ਦਾ ਐਗਰੀਮੈਂਟ ਹੋਇਆ ਸੀ । ਪਰ ਐਡਮਨਿਸਟ੍ਰੇਟਰ ਨੇ ਕੈਂਸਲ ਕਰ ਦਿੱਤਾ ਹੈ ਇਥੇ ਮੁਲਾਜ਼ਮਾਂ ਦੇ ਬੋਨਸ ਦਾ ਝਗੜਾ ਹੈ ਇਸ ਬੋਨਸ ਨੂੰ ਨਾਜਇਜ਼ ਤੌਰ ਤੇ ਘਟਾ ਦਿੱਤਾ ਗਿਆ ਹੈ (ਵਿਘਨ) ।

ਸ੍ਰੀ ਸਪੀਕਰ : ਕਲ੍ਹ ਕੁਆਪਰੇਟਿਵ ਦੀ ਮੰਗ ਆ ਰਹੀ ਹੈ ਇਸ ਬਾਰੇ ਤੁਸੀਂ ਬੋਲ ਲੈਣਾ । ਇਸ ਲਈ ਤਾਂ ਲੀਗਲ ਰੈਮੇਡੀਜ਼ ਓਪਨ ਹਨ । (You may refer to this matter while discussing the demand on cooperation. The legal remedies are available for this.)

ਸ਼੍ਰੀ ਸਰਦਾਰੀ ਲਾਲ ਕਪੂਰ : ਸਪੀਕਰ ਸਾਹਿਬ, ਮੈਂ ਇਕ ਕਾਲ-ਅਟੈਨਸ਼ਨ ਮੋਸ਼ਨ ਦਿੱਤੀ ਸੀ । ਉਸ ਦਾ ਜਵਾਬ ਨਹੀਂ ਆਇਆ ਇਕ ਲਾਊਡਸਪੀਕਰਾਂ ਦੇ ਬਾਰੇ ਵਿਚ ਸੀ ਦੂਜੀ.... (ਵਿਘਨ)

**Mr Speaker**: Please resume your seat.

## STATEMENT LAID ON THE TABLE OF THE HOUSE IN REPLY TO CALL-ATTENTION NOTICE

**Education Minister** (Sardar Umrao Singh) : Sir, I beg to lay on the Table of the House reply to Call-Attention Notice No. 126.

*(Serial No. 126)*

1. **Sardar Ajaib Singh Sandhu**
2. **Sardar Basant Singh**
3. **Sardar Surjit Singh Barnala**
4. **Sardar Jaswinder Singh Brar**

: Sir, I beg to draw the attention of the Government towards a matter of urgent public importance, namely, eve-teasing of College Girls at Patiala and Rajpura by Police Constables on the 13th March, 1973 due to which there is great resentment among the respective citizens about this law breaking by the custodians of law and order. People feel that such sort of incidents will encourage goonda elements to take law into their own hands. Hence the Government should satisfy the people with a statement in the House about the action taken against these police constables.

ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ) : ਪੜਤਾਲ ਤੋਂ ਇਹ ਪਰਤੀਤ ਹੋਇਆ ਹੈ ਕਿ ਪਟਿਆਲੇ ਵਿਚ ਕਿਸੇ ਕਾਲਜ ਦੀ ਲੜਕੀ ਨਾਲ ਛੇੜ ਛਾੜ ਕਰਨ ਦਾ ਨਾ ਹੀ ਕੋਈ ਕੇਸ ਰਿਪੋਰਟ ਕੀਤਾ ਗਿਆ ਹੈ ਅਤੇ ਨਾਂ ਹੀ ਦਰਜ ਕੀਤਾ ਗਿਆ ਪਰੰਤੂ ਸ਼੍ਰੀ ਸਤਿਆ ਪਰਕਾਸ਼

ਪਰਭਾਕਰ, ਸਕੱਤਰ ਜਨ ਸੰਘ, ਰਾਜਪੁਰਾ ਦੀ ਸ਼ਕਾਇਤ ਤੇ ਕੇਸ ਐਫ. ਆਈ. ਆਰ. ਨੰ: 63/73 ਅ/ਧ 294 ਆਈ. ਪੀ. ਸੀ. ਥਾਣਾ ਰਾਜਪੁਰਾ ਵਿਖੇ ਕਾਂਸਟੇਬਲ ਭਾਗ ਸਿੰਘ ਨੰ: 1118 ਅਤੇ ਕਾਂਸਟੇਬਲ ਰਘਬੀਰ ਸਿੰਘ ਪੀ. ਏ. ਪੀ. ਦੇ ਵਿਰੁਧ ਦਰਜ ਕੀਤਾ ਗਿਆ। ਇਨ੍ਹਾਂ ਦੋਨਾ ਸਿਪਾਹੀਆਂ ਨੂੰ ਮੁਅੱਤਲ ਕਰਕੇ ਲਾਈਨ ਹਾਜਰ ਕੀਤਾ ਗਿਆ। ਸਬੰਧਤ ਲੜਕੀਆਂ ਨੂੰ ਸ਼ਹਾਦਤ ਵਾਸਤੇ ਤਲਾਸ਼ ਕਰਨ ਦੀ ਹਰ ਤਰ੍ਹਾਂ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਨ੍ਹਾਂ ਦੀਆਂ ਸ਼ਹਾਦਤਾਂ ਮਿਲਣ ਤੋਂ ਬਾਅਦ ਕੇਸ ਦਾ ਚਾਲਾਨ ਅਦਾਲਤ ਵਿਚ ਦਿੱਤਾ ਜਾਵੇਗਾ।

---

## PERSONAL EXPLANATION

### by S. Randhir Singh Cheema

ਸਰਦਾਰ ਰਣਧੀਰ ਸਿੰਘ ਚੀਮਾਂ : ਆਨ ਏ ਪਾਇੰਟ ਆਫ ਪਰਸਨਲ ਐਕਸਪਲੇਨੇਸ਼ਨ : ਮੈਨੂੰ ਇਹ ਬੜੇ ਦੁਖ ਨਾਲ ਦੱਸਣਾ ਪੈਂਦਾ ਹੈ ਕਿ ਮੇਰੇ ਨਾਮ ਨਾਲ ਸਬੰਧਤ ਇਹ ਦੋਸ਼ ਲਾਇਆ ਗਿਆ ਹੈ ਮੈਂ ਇਸ ਦੀ ਕਲੈਰੀਫੀਕੇਸ਼ਨ ਕਰਨ ਲਈ ਖੜ੍ਹਾ ਹੋਇਆ ਹਾਂ (ਵਿਘਨ) ਸਪੀਕਰ ਸਾਹਿਬ, ਅਸੀਂ ਕੌਮੀ ਝੰਡੇ ਦਾ ਇਹਤਰਾਮ ਕਰਦੇ ਹਾਂ, ਕਰਦੇ ਆਏ ਹਾਂ ਅਤੇ ਅਗਾਂਹ ਵੀ ਕਰਦੇ ਰਹਾਂਗੇ। ਉਥੇ ਮੁਜ਼ਾਹਿਰਾ ਹੋ ਰਿਹਾ ਸੀ ਅਤੇ ਮੈਂ ਉਸ ਦੀ ਅਗਵਾਹੀ ਕਰ ਰਿਹਾ ਸਾਂ ਅਤੇ ਇਹ ਮੁਜ਼ਾਹਿਰਾ ਕਾਮਯਾਬ ਹੋਇਆ ਹੈ। ਇਸ ਲਈ ਮੇਰਾ ਨਾਂ ਜਾਣ ਬੁਝ ਕੇ ਇਸ ਤਰ੍ਹਾਂ ਲਗਾਇਆ ਜਾ ਰਿਹਾ ਹੈ ਅਤੇ 10 ਹਜ਼ਾਰ ਦੀ ਜ਼ਮਾਨਤ ਜੁਡੀਸ਼ਲ ਮੈਜਿਸਟ੍ਰੇਟ ਪਾਸ ਕਰਵਾ ਦਿੱਤੀ ਅਤੇ ਅਫਸਰਾਂ ਨੂੰ ਜ਼ਬਰਦਸਤੀ ਮਜ਼ਬੂਰ ਕੀਤਾ ਜਾ ਰਿਹਾ ਹੈ ਕਿ ਕੌਮੀ ਝੰਡੇ ਦਾ ਕੇਸ ਗਲਤ ਮੇਰੇ ਤੇ ਬਣਾਇਆ ਜਾਵੇ।

ਸ੍ਰੀ ਸਪੀਕਰ : ਕੁਝ ਜ਼ਿੰਮੇਂਵਾਰੀ ਵੀ ਚਾਹੀਦੀ ਹੈ। (ਵਿਘਨ) (One must have some sense of responsibility.)

ਸਰਦਾਰ ਰਣਧੀਰ ਸਿੰਘ ਚੀਮਾਂ : ਮੈਂ ਤਾਂ ਇਤਨਾ ਕਿਹਾ ਹੈ ਕਿ ਅਸੀਂ ਕੌਮੀ ਝੰਡੇ ਦਾ ਇਹਤਰਾਮ ਕਰਦੇ ਹਾਂ ਅਤੇ ਕਰਦੇ ਰਹਾਂਗੇ। (ਵਿਘਨ)

ਸਿੰਜਾਈ ਅਤੇ ਬਿਜਲੀ ਮੰਤਰੀ (ਸ੍ਰੀ ਗੁਰਮੇਲ ਸਿੰਘ) : ਸਪੀਕਰ ਸਾਹਿਬ, ਇਹ ਗਲ ਤਾਂ ਤੁਸੀਂ ਵੀ ਵੇਖੀ ਹੈ ਮੇਰੀ ਕਾਰ ਵੀ ਨਾਲ ਜਾ ਰਹੀ ਸੀ ਕੇਵਲ 10 ਗਜ਼ ਦਾ ਫਾਸਲਾ ਸੀ। (ਵਿਘਨ)

ਸ੍ਰੀ ਸਪੀਕਰ : ਫਿਰ ਕੋਈ ਬੱਦਲ ਵੀ ਨਹੀਂ ਸਨ। ਰੌਸ਼ਨ ਧੁੱਪ ਚੜ੍ਹੀ ਹੋਈ ਸੀ। ਸਵੇਰੇ 10-30 ਦਾ ਵਕਤ ਹੋਣਾ ਹੈ ਅਤੇ ਸਾਡੇ ਵਿਚਕਾਰ 15-20 ਗਜ਼ ਦਾ ਫਾਸਲਾ ਹੋਣਾ ਹੈ ਅਤੇ ਸਾਨੂੰ ਭੁਲੇਖਾ ਨਹੀਂ ਸੀ ਲਗ ਸਕਦਾ। (ਵਿਘਨ) (Moreover there were no clouds. Rather there was bright sunshine. We were at a distance of about 15-20 yards only and we could not have made a mistake.) (*Interruption*)

**Sardar Ajaib Singh Sandhu** : Kindly do not become a witness. You are an honourable Judge of this House.

**Mr. Speaker** : I am stating bare facts and nothing else.

ਸਿੱਖਿਆ ਮੰਤਰੀ (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਮੋਸ਼ਨ ਆਪ ਪਾਸ ਪੈਂਡਿੰਗ ਹੈ । ਅਸੀਂ ਇਸ ਨੂੰ ਤੁਹਾਡੇ ਕਹਿਣ ਤੇ ਪੁਟ ਨਹੀਂ ਸੀ ਕੀਤਾ । ਇਹ ਕੋਈ ਗਲ ਇਨ੍ਹਾਂ ਲਈ ਵਾਜਬ ਨਹੀਂ ਲਗਦੀ, ਇਥੇ ਕਿਸੇ ਪਰਸਨਲ ਐਕਸਪਲੇਨੇਸ਼ਨ ਦੀ ਲੋੜ ਨਹੀਂ ਕਿਉਂਕਿ ਜੇਕਰ ਇਸ ਤਰ੍ਹਾਂ ਦੀ ਗਲ ਕੀਤੀ ਗਈ ਹੈ ਤਾਂ ਇਸ ਤੋਂ ਬਚਿਆ ਨਹੀਂ ਜਾ ਸਕਦਾ ਜਦੋਂ ਤੁਸੀਂ ਇਹ ਮਸਲਾ ਹਾਊਸ ਦੇ ਸਾਹਮਣੇ ਲੈ ਆਓਗੇ ਤਾਂ ਮੈਂਬਰ ਸਾਹਿਬਾਨ ਆਪਣੇ ਵਿਚਾਰ ਦੇ ਦੇਣ ।

ਸਰਦਾਰ ਪ੍ਰੇਮ ਸਿੰਘ ਪ੍ਰੇਮ : ਪੇਸ਼ਤਰ ਇਸ ਦੇ ਕਿ ਮੈਂ ਆਪਣੀ ਕਾਲ-ਅਟੈਨਸ਼ਨ ਦੇ ਸਬੰਧ ਵਿਚ ਸਵਾਲ ਕਰਾਂ ਤੁਸੀਂ ਇਥੇ ਚੀਮਾਂ ਸਾਹਿਬ ਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਦਾ ਮੌਕਾ ਦੇ ਕੇ ਮੈਨੂੰ ਆਪਣੀ ਗਲ ਕਹਿਣ ਦਾ ਸਮਾਂ ਦੇ ਦਿੱਤਾ ਹੈ। ਮੈਂ ਪਹਿਲਾਂ ਵੀ ਗੱਲ ਕਰਨ ਲਈ ਉਠਿਆਂ ਸਾਂ । ਮੈਂ ਸਾਰਿਆਂ ਤੋਂ ਪਹਿਲਾਂ ਤੁਹਾਡੀ ਤਾਰੀਫ ਕਰਨ ਬਗੈਰ ਨਹੀਂ ਰਹਿ ਸਕਦਾ ਕਿ ਤੁਸੀਂ ਇਸ ਮੁਆਮਲੇ ਤੇ hasty action ਨਹੀਂ ਲਿਆ ਤੇ ਮਸਲਾ ਕਲ੍ਹ ਤੇ ਪਾ ਦਿਤਾ ਹੈ । ਮੈਂ ਇਹ ਸਮਝਦਾ ਹਾਂ ਕਿ ਮੈਂਬਰ ਭਾਵੇਂ ਇਸ ਪਾਸੇ ਬੈਠੇ ਹਨ ਜਾਂ ਉਸ ਪਾਸੇ ਬੈਠੇ ਹੋਣ ਸਾਰਿਆਂ ਦਾ ਇਕੋ ਹੀ ਮਕਸਦ ਹੈ ਕਿ ਇਸ ਆਗਸਟ ਹਾਊਸ ਦੀ ਸ਼ਾਨ ਵਧਾਈਏ । ਤੁਸੀਂ ਇਸ ਸਬੰਧ ਵਿਚ ਸੇਗੇਸ਼ੀਅਸ ਡਿਸੀਜ਼ਨ ਲਿਆ ਹੈ ਕਿ ਚੈਂਬਰ ਵਿਚ ਇਨ੍ਹਾਂ ਨੂੰ ਬੁਲਾ ਲਓ ਤਾਂ ਕਿ ਇਸ ਮਸਲੇ ਦਾ ਕੋਈ ਹੱਲ ਕਢਿਆ ਜਾਵੇ । ਜੇਕਰ ਇਨ੍ਹਾਂ ਨੇ ਗਲਤੀ ਕੀਤੀ ਹੈ ਤਾਂ ਇਹ ਰੀਪੈਂਟ ਕਰ ਲੈਣ ਤਾਂ ਕਿ ਮੋਸ਼ਨ ਨੂੰ ਪ੍ਰੈਸ ਤੱਕ ਨਾ ਜਾਣਾ ਪਵੇ । ਅਸੀਂ ਆਪ ਨਹੀਂ ਚਾਹੁੰਦੇ ਕਿ ਇਸ ਮਸਲੇ ਨੂੰ ਵਧਾਇਆ ਜਾਵੇ । (ਵਿਘਨ)

ਸ੍ਰੀ ਸਪੀਕਰ : ਤੁਹਾਡੀ ਸੁਜੈਸ਼ਨ ਠੀਕ ਹੈ । ਇਸ ਦੀ ਲਾਈਟ ਵਿਚ ਹੀ ਇਸ ਨੂੰ ਐਗਜ਼ਾਮਿਨ ਕਰਾਂਗਾ । (I would examine the motion in the light of the suggestion made by the hon. Member S. Prem Singh Prem.)

**ਮਾਸਟਰ ਚੰਦ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ ਮੈਂ ਪਹਿਲਾਂ ਸਪੀਕਰ ਸਾਹਿਬ ਇਕ ਅਡਜਰਨਮੈਂਟ ਮੋਸ਼ਨ ਵੀ ਦਿੱਤੀ ਸੀ ਅਤੇ ਹੁਣ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਪਰ ਤੁਸੀਂ ਪਰਵਾਨ ਨਹੀਂ ਕੀਤੀ ਕਿ ਤੇਲ ਦੀ ਕਮੀ ਹੈ ਅਤੇ ਡੀਪੂਆਂ ਤੇ ਡੌਲੀਆਂ ਰਖੀ ਲੋਕ ਖੜੇ ਰਹਿੰਦੇ ਹਨ ਅਤੇ ਸੀਮਿੰਟ ਨਹੀਂ ਮਿਲਦਾ ਅਤੇ ਮਹਿੰਗਾਈ ਇਤਨੀ ਵਧ ਗਈ ਹੈ । (ਵਿਘਨ) ਇਸ ਦੇ ਰੋਸ ਵਜੋਂ ਇਥੇ ਮੇਰੀ ਪਾਰਟੀ ਵਲੋਂ ਹਰ ਰੋਜ਼ ਮੁਜ਼ਾਹਿਰਾ ਕੀਤਾ ਜਾਂਦਾ ਹੈ ਅਤੇ ਅੱਜ ਵੀ 500 ਵਰਕਰਾਂ ਦੇ ਜਥੇ ਨੂੰ ਜਿਹੜਾ ਸਰਦਾਰ ਦਲੀਪ ਸਿੰਘ ਟਪਿਆਲਾ ਦੀ ਅਗਵਾਈ ਵਿਚ ਰੋਸ ਪਰਗਟ ਕਰ ਰਿਹਾ ਸੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਇਹ ਪੁਰਅਮਨ ਮੁਜ਼ਾਹਿਰਾ ਸੀ ਇਹ ਕਾਂਗਰਸ ਦੀ ਸਰਕਾਰ ਸ਼ਹਿਰੀ ਆਜ਼ਾਦੀ ਨੂੰ ਖਤਮ ਕਰਨਾ ਚਾਹੁੰਦੀ ਹੈ । ਇਨ੍ਹਾਂ ਦਾ ਰਾਜ ਕੁਰੱਪਸ਼ਨ ਅਤੇ ਭ੍ਰਿਸ਼ਟਾਚਾਰ ਦਾ ਰਾਜ ਹੈ । ਇਸ ਤੇ ਇਹ ਕਾਬੂ ਪਾਉਣ ਵਿਚ ਅਸਫਲ ਰਹੀ ਹੈ । (ਵਿਘਨ)

**ਸ੍ਰੀ ਸਪੀਕਰ**: ਚੋਪੜਾ ਸਾਹਿਬ ਇਸੇ ਤਰ੍ਹਾਂ ਦੀ ਇਕ ਕਾਲ-ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਗਈ ਹੈ । ਤੁਸੀਂ ਤਸ਼ਰੀਫ ਰਖੋ ਜੀ । Chopra Sahib, a Call-Attention Motion on this very subject has already been admitted. Please resume your seat.)

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦਾ ਇਸ ਪਾਰਟੀ ਦਾ ਸਵਾ ਲੱਖ ਮੈਂਬਰ ਹੀ ਇਸ ਹਾਊਸ ਵਿਚ ਆਇਆ ਹੈ। ਇਸ ਤੋਂ ਹੀ ਇਨ੍ਹਾਂ ਦੀ ਪਾਰਟੀ ਦਾ ਅਤੇ ਲੋਕਾਂ ਦੀ ਜਿੰਨੀ ਸਪੋਰਟ ਇਨ੍ਹਾਂ ਨੂੰ ਹੈ ਦਾ ਪਤਾ ਲਗਦਾ ਹੈ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਗਲ ਕਹਿ ਕੇ ਇਹ ਸਾਨੂੰ ਡਰਾਉਂਦੇ ਹਨ ਬਾਹਰ 500 ਬੰਦਾ ਇਸ ਪਾਰਟੀ ਦਾ ਗ੍ਰਿਫ਼ਤਾਰ ਕਰ ਲਿਆ ਗਿਆ ਹੈ।

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਚੀਮਾ ਸਾਹਿਬ ਦਾ ਪਰਸਨਲ ਐਕਸਪਲੇਨੇਸ਼ਨ ਸੁਣਿਆ ਹੈ। ਮੈਨੂੰ ਅਫਸੋਸ ਉਨ੍ਹਾਂ ਤੇ ਨਹੀਂ ਮੈਨੂੰ ਤਾਂ ਅਫਸੋਸ ਉਸ ਮਨਿਸਟਰ ਸਾਹਿਬ ਤੇ ਹੈ ਕਿ ਜਿਨਾਂ ਦੀ ਕਾਰ ਤੋਂ ਝੰਡਾ ਲਾਹਿਆ ਗਿਆ ਤਾਂ ਇਹ ਕਿਸ ਤਰ੍ਹਾਂ ਆਪ ਬਚ ਕੇ ਆ ਗਏ। ਇਸ ਕੌਮੀ ਝੰਡੇ ਪਿਛੇ ਤਾਂ ਹਜ਼ਾਰਾਂ ਕੁਰਬਾਨੀਆਂ ਦਿਤੀਆਂ ਗਈਆਂ ਇਸ ਲਈ ਐਕਸ਼ਨ ਤਾਂ ਚੀਮਾ ਸਾਹਿਬ ਤੇ ਨਹੀਂ ਉਸ ਮਨਿਸਟਰ ਤੇ ਲੈਣਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ** : ਇਨ੍ਹਾਂ ਨੇ ਤਾਂ ਕਾਨੂੰਨ ਨੂੰ ਆਪਣੇ ਹਥ ਵਿਚ ਲੈ ਲਿਆ ਸੀ ਪਰ ਮਨਿਸਟਰ ਤਾਂ ਇਸ ਤਰ੍ਹਾਂ ਨਹੀਂ ਕਰ ਸਕਦੇ ਉਨ੍ਹਾਂ ਨੂੰ ਕੋਈ ਪਰੋਸੀਜਰਲ ਪਾਬੰਦੀ ਵੀ ਹੈ। (The hon. Member concerned took the law into his own hands whereas there are some procedural bindings on the Ministers.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਤੁਸੀਂ ਇਸ ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰਬਰ 85 ਦਾ ਜਵਾਬ ਜਿਹੜਾ ਕਿ ਰੈਵੇਨਿਊ ਮਨਿਸਟਰ ਸਾਹਿਬ ਵਲੋਂ ਆਇਆ ਹੈ ਵੇਖਿਆ ਹੋਣਾ ਹੈ।

ਮੈਂ ਇਨ੍ਹਾਂ ਮੁਜ਼ਾਰਿਆਂ ਦੇ ਬਾਰੇ ਅਰਜ਼ ਕਰਾਂ ਕਿ ਪਿਛਲੇ 60 ਸਾਲ ਤੋਂ ਇਹ ਮੁਜ਼ਾਰੇ ਬੈਠੇ ਹੋਏ ਹਨ। ਉਥੇ ਇਕ ਆਦਮੀ ਜਿਹੜਾ ਕਿ ਵਕੀਲ ਵੀ ਹੈ ਅਤੇ ਕਾਰਖਾਨੇਦਾਰ ਵੀ ਹੈ ਹੋਰ ਪਤਾ ਨਹੀਂ ਕੀ ਕੁਝ ਹੈ ਉਸ ਨੇ ਆ ਕੇ ਕਬਜ਼ਾ ਮਲਿਆ ਹੋਇਆ ਹੈ। ਉਸ ਨੇ ਆਪਣਾ ਭਾਈਵਾਲ ਪਹਿਲਾ ਇਕ ਪੁਲਿਸ ਅਫਸਰ ਆਈ. ਪੀ. ਐਸ. ਕੇਡਰ ਦਾ ਬਣਾਇਆ ਹੋਇਆ ਹੈ। ਜਦੋਂ ਲੋਕਾਂ ਨੇ ਕਿਹਾ ਕਿ ਤੁਸੀਂ ਮੁਜ਼ਾਰਿਆਂ ਨੂੰ ਬੇਦਖਲ ਨਹੀਂ ਕਰ ਸਕਦੇ ਤਾਂ ਆਈ. ਪੀ. ਐਸ. ਤਾਂ ਛੱਡ ਗਿਆ, ਹੁਣ ਹੋਰ ਨਵਾਂ ਆਦਮੀ ਲਿਆਏ ਹਨ....।

**ਸ੍ਰੀ ਸਪੀਕਰ** : ਤੁਸੀਂ ਜੋ ਸਵਾਲ ਪੁੱਛਣਾ ਹੈ ਉਹ ਕਰੋ। ਇਹ ਸਾਰਾ ਕੁਝ ਤੁਹਾਡੀ ਮੋਸ਼ਨ ਦੇ ਵਿਚ ਪਹਿਲਾਂ ਹੀ ਹੈ। (It is already there in your Motion. Please put a specific question.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਅਰਜ਼ ਕਰਨ ਹੀ ਲਗਾ ਹਾਂ। ਸਰਕਾਰ ਨੇ ਮੰਨਿਆ ਹੈ ਕਿ ਇਕ ਪਾਰਟੀ ਦਾ ਵਰਸ਼ਨ ਹੈ ਕਿ ਸਾਡਾ ਕਬਜ਼ਾ ਹੈ ਅਤੇ ਦੂਜੀ ਪਾਰਟੀ ਕਹਿੰਦੀ ਹੈ ਕਿ ਸਾਡਾ ਕਬਜ਼ਾ ਹੈ। ਰਿਕਾਰਡ ਇਹ ਕਹਿੰਦਾ ਹੈ ਕਿ 302 ਏਕੜ ਜ਼ਮੀਨ ਮੁਜ਼ਾਰਿਆਂ ਦੀ ਹੈ। ਹਕੀਕਤ ਇਹ ਹੈ ਕਿ ਉਸ ਆਦਮੀ ਨੇ ਗਿਰਦਾਵਰੀਆਂ ਬਦਲ ਕੇ, ਪਟਵਾਰੀ ਨਾਲ ਮਿਲਕੇ ਮਲੋ ਮਲੀ ਕਬਜ਼ਾ ਕੀਤਾ ਹੋਇਆ ਹੈ। ਗਰੀਬ ਮੁਜ਼ਾਰਿਆਂ ਦੀ ਸਰ੍ਹੋਂ ਦਾ ਖੇਤ ਜਬਰੀ ਪੁੱਟਿਆ ਗਿਆ....।

Mr. Speaker : You are just stating the facts and not putting a question on the reply to Call-Attention Notice.

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਮੇਰੀ ਅਰਜ਼ ਹੈ ਕਿ ਉਨ੍ਹਾਂ ਨੇ ਦੋ ਕੇਸ ਕਹੇ ਹਨ। ਇਕ ਮਿਤੀ 18-2-73 ਦਾ ਹੈ ਅਤੇ ਦੂਸਰਾ 21-2-73 ਨੂੰ ਦਫਾ 379 ਅਧੀਨ ਰਜਿਸਟਰ ਹੋਇਆ ਹੈ। ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਤੋਂ ਇਲਾਵਾ ਦਫਾ 342, 348 ਅਤੇ 349 ਦੇ ਅਧੀਨ ਵੀ ਬੜੀ ਦੇਰ ਤੋਂ ਕੋਈ ਕੇਸਿਜ਼ ਦਾਇਰ ਹਨ ? ਉਨ੍ਹਾਂ ਲੋਕਾਂ ਨਾਲ ਇਨਜਸਟਿਸ ਹੋਇਆ, ਗ੍ਰਿਫਤਾਰੀਆਂ ਹੋਈਆਂ ਅਤੇ ਹੋਰ ਕਈ ਕਾਰਵਾਈਆਂ ਹੋਈਆਂ...... ।

**ਸ੍ਰੀ ਸਪੀਕਰ :** ਪ੍ਰੇਮ ਜੀ, ਤੁਸੀਂ ਤਾਂ ਵਜ਼ੀਰ ਰਹੇ ਹੋ ਸਵਾਲ ਪੁੱਛਣਾ ਹੈ ਰੈਵੇਨੀਊ ਮਨਿਸਟਰ ਤੋਂ ਗਲ ਲਾਅ ਐਂਡ ਆਰਡਰ ਦੀ ਕੀ ਕਰ ਰਹੇ ਹੋ। (Sardar Prem Singh Prem, you have been a Minister, you must know that a question relating to the Law and Order situation cannot be put to the Revenue Minister.)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਇਹ ਜੁਆਇੰਟ ਰਿਸਪਾਂਸੀਬਿਲੀਟੀ ਹੈ। ਮੈਨੂੰ ਤਾਂ ਮੇਰੀ ਗਲ ਦਾ ਜਵਾਬ ਚਾਹੀਦਾ ਹੈ ਚਾਹੇ ਲਾਅ ਵਾਲਾ ਮਨਿਸਟਰ ਦੇਵੇ ਚਾਹੇ ਰੈਵੇਨੀਊ ਮਨਿਸਟਰ ਦੇਵੇ।

**ਸ੍ਰੀ ਸਪੀਕਰ :** ਤੁਸੀਂ ਇਕ ਕਾਲ-ਅਟੈਨਸ਼ਨ ਨੋਟਿਸ ਰਾਹੀਂ ਦੋ ਡੀਪਾਰਟਮੈਂਟਸ ਦਾ ਧਿਆਨ ਨਹੀਂ ਦਿਵਾ ਸਕਦੇ। (You cannot draw the attention of two departments through one Call-Attention Notice.)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਮੇਰਾ ਇਕ ਸਵਾਲ ਤਾਂ ਇਹ ਹੈ ਕਿ ਐਨੀ ਦੇਰ ਤੋਂ ਕੇਸ ਰਜਿਸਟਰ ਹੋਇਆ ਹੈ, ਤੁਸੀਂ ਹੁਣ ਤਕ ਕੀ ਕਾਰਵਾਈ ਕੀਤੀ ? ਕੀ ਉਨ੍ਹਾਂ ਲੋਕਾਂ ਦੀਆਂ ਮੰਗਾਂ ਪੂਰੀਆਂ ਕੀਤੀਆਂ ਗਈਆਂ.... ।

ਸ੍ਰੀ ਸਪੀਕਰ : ਸਵਾਲ ਇਹ ਬਣਦਾਂ ਹੈ ਕਿ ਮੁਜ਼ਾਰਿਆਂ ਨੂੰ ਉਹਨਾਂ ਦਾ ਹੱਕ ਦਿਵਾਉਣ ਲਈ ਸਰਕਾਰ ਕੀ ਕਰੇਗੀ ? (The question should be : what will the Government do to give justice to the tenants ?)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਮੇਰੇ ਸਵਾਲ ਦਾ ਜਵਾਬ ਰੈਵੇਨੀਊ ਮਨਿਸਟਰ ਸਾਹਿਬ ਦੇਣ ਕਿ ਜਿਹੜੇ ਮੁਜ਼ਾਰੇ 60 ਸਾਲ ਤੋਂ ਬੈਠੇ ਹਨ ਉਨ੍ਹਾਂ ਨੂੰ ਹੁਣ ਇਜੈਕਟ ਨਹੀਂ ਕੀਤਾ ਜਾ ਸਕਦਾ। ਮੈਂ ਉਹਨਾਂ ਨੂੰ ਇਹ ਕਹਿ ਦੇਣਾਂ ਕਿ ਉਨ੍ਹਾਂ ਨੂੰ ਜੇ ਜ਼ਬਰਦਸਤੀ ਬੇਦਖਲ ਕੀਤਾ ਗਿਆ ਤਾਂ ਮੈਂ ਇਸ ਗਲ ਦੇ ਖਿਲਾਫ ਸਤਿਆਗ੍ਰਿਹ ਕਰਨ ਤੱਕ ਜਾਵਾਂਗਾ, ਧਰਨਾ ਮਾਰਾਂਗਾ। ਭਾਵੇਂ ਮਰੀ ਆਪਣੀ ਮਰਜ਼ੀ ਹੈ ਪਰ ਮੈਂ ਕਿਸੇ ਸੂਰਤ ਵਿਚ ਵੀ ਉਨ੍ਹਾਂ ਮੁਜ਼ਾਰਿਆਂ ਨੂੰ ਬੇਦਖਲ ਨਹੀਂ ਹੋਣ ਦੇਵਾਂਗਾ।

**Sardar Ajaib Singh Sandhu** : Sir this is the state of affairs of Punjab and it is very harmful to the State.

**ਉਪ-ਮੰਤਰੀ ਗ੍ਰਿਹ ਅਤੇ ਉਦਯੋਗ (ਸਰਦਾਰ ਨਸੀਬ ਸਿੰਘ ਗਿੱਲ)** : ਕਾਲ-ਅਟੈਂਸ਼ਨ ਦਾ ਜਵਾਬ ਡੀਟੇਲ ਦੇ ਵਿਚ ਦੇ ਦਿੱਤਾ ਗਿਆ ਸੀ। ਹੁਣ ਕੁਝ ਪੁਆਇੰਟਸ ਆਨਰੇਬਲ ਮੈਂਬਰ ਨੇ ਉਠਾਏ ਹਨ । ਇਸ ਦੇ ਬਾਰੇ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਜ਼ਮੀਨ ਤੇ ਕਬਜ਼ੇ ਦੀ ਕਾਰਵਾਈ ਦਫਾ 145 ਕ੍ਰਿਮੀਨਲ ਪ੍ਰੋਸੀਜਰ ਕੋਡ ਦੇ ਅਧੀਨ ਕੀਤੀ ਗਈ ਸੀ । ਬਾਅਦ ਵਿਚ ਇਕ ਪਾਰਟੀ ਨੇ ਮੁਕੱਦਮਾ ਦਾਇਰ ਕਰਕੇ ਸਟੇ ਆਰਡਰਜ਼ ਲੈ ਲਏ । ਇਹ ਕੇਸ ਹੁਣ ਸਬਜੁਡਿਸ ਹੈ । ਇਹ ਗਲ ਵੀ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਜੇ ਕੋਈ ਕਾਗਨੀਜ਼ੇਬਲ ਔਫੈਂਸ ਦੀ ਰਿਪੋਰਟ ਦੇਵੇ ਤਾਂ ਉਸ ਦੀ ਰਿਪੋਰਟ ਦਰਜ ਕਰਨੀ ਲਾਜ਼ਮੀ ਹੁੰਦੀ ਹੈ । ਇਹ ਇਕ ਕਾਗਨੀਜ਼ੇਬਲ ਔਫੈਂਸ ਸੀ, ਕੇਸ ਰਜਿਸਟਰ ਹੋਇਆ ਅਤੇ ਤਫਤੀਸ਼ ਜਾਰੀ ਹੈ । ਪ੍ਰੇਮ ਜੀ ਮੇਰੇ ਪਾਸ ਕਿਸੇ ਵਕਤ ਆ ਜਾਣ । ਮੈਂ ਉਨ੍ਹਾਂ ਨੂੰ ਦਸ ਦੇਵਾਂਗਾ ਕਿ ਕਿਹੜੇ ਕਿਹੜੇ ਬੰਦੇ ਕਿਸ ਦਫਾ ਦੇ ਅਧੀਨ ਪਕੜੇ ਗਏ । ਸਾਰੀ ਗਲ ਦੀ ਬਾਕਾਇਦਾ ਇਨਕੁਆਰੀ ਕਰਕੇ ਫੇਰ ਕੋਈ ਕਾਰਵਾਈ ਕਰਾਂਗੇ । ਜੋ ਵੀ ਕਾਨੂੰਨੀ ਤੌਰ ਤੇ ਕਿਸੇ ਦਾ ਹੱਕ ਬਣੇਗਾ ਉਹ ਉਸ ਨੂੰ ਦੇਵਾਂਗੇ । ਅਸੀਂ ਕੋਈ ਬੇਜਾ ਨਹੀਂ ਹੋਣ ਦੇਵਾਂਗੇ ਅਤੇ ਆਨਰੇਬਲ ਮੈਂਬਰ ਨੂੰ ਵੀ ਧਰਨਾ ਨਹੀਂ ਮਾਰਨ ਦੇਵਾਂਗੇ ।

---

## FIRST REPORT OF THE RULES COMMITTEE LAID ON THE TABLE OF THE HOUSE

**Mr. Speaker** : I lay on the Table of the House the recommendations of the Rules Committee of the Vidhan Sabha as contained in its First Report.

### Composition of Rules Committee (1972-73)

1. Sardar Darbara Singh, Speaker......Ex-officio Chairman.
2. Sardar Umrao Singh, Education and Revenue Minister
3. Comrade Arjan Singh Mastana
4. Shri Brish Bhan
5. Sardar Dilbagh Singh Daleke
6. Sardar Harbans Singh Jalal
7. Master Kundan Singh
8. Sardar Surjit Singh Sindhu

### Secretariat

Shri Krishen Swaroop, Secretary.

Shri Partap Singh, Deputy Secretary.

(Mr. Speaker)

FIRST REPORT

OF

THE RULES COMMITTEE

The Rules Committee of the Punjab Vidhan Sabha which was nominated by the Speaker on the 25th May, 1972, under rule 231 of the Rules of Procedure and Conduct of Business in the Punjab Legislative Assembly to consider matters of Procedure and Conduct of Business in the Vidhan Sabha and to recommend any amendments or additions to these Rules that may be deemed necessary, met on the 18th October, 1972, 14th February and 8th March, 1973 and made the following recommendations at its meeting held on the 8th March, 1973 :—

1. Rule 58

(i) *For* sub-rule (1), *substitute* the following :—

"No-Confidence Motion in the Council of Ministers. (1) A motion expressing want of confidence in the Council oft Ministers may be made subjecs, to the following restriction namely :—

(a) leave to make the mo ion shall be asked for after questions and before the list of business for the day is entered upon ;

(b) the member asking for leave shall, before the commencement of the sitting for that day, give to the Secretary a written notice of the motion which he proposes to move.";

(ii) in sub-rule (2), line 8, *for* "intimate" *substitute* "declare".

(iii) After sub-rule (4), *add* the following :—

"(5) The Speaker may, if he thinks fit, prescribe a time-limit for speeches."

2. New rule 204—A

After rule 204, add the following new rule :—

"Power of Cammittee to make detailed rules. 204—A. A Committee may, with the approval of the Speaker, make detailed rules of procedure to supplement the provisions contained in the rules in this Chapter".

3. Rule 225

*Delete* sub rule (6)

4. Rule 227

*Delete* sub-rule (5)

5. **Rule 250 and 251**

For the rules substitute the following :—

"XIV. COMMITTEE ON PETITIONS

Constitution of the Committee

250. At the commencement of the Assembly or from time to time, as the case may be, the Speaker shall nominate a Committee called 'The Committee on Petitions' consisting of not more than 9 Members.

Functions of the Committee

251. (1) The Committee shall examine every petition referred to it, and if the petition complies with these Rules the Committee may direct that it be circulated. Where circulation of the petition has not been directed the Speaker may at any time direct that the petition be circulated.

(2) Circulation of the petition shall be *in extense* or in summary form as the Committee or the Speaker, as the case may be, may direct.

(3) It shall also be the duty of the Committee to report to the House on specific complaints made in the petition referred to it after taking such evidence as it deems fit and to suggest remedial measures either in a concrete form applicable to the case under review or to prevent such case in futher.

6. **Chapter XXII**

*For* the chapter *substitute* the following —

"CHAPTER XXII

Scope of Petitions.

266. (1) Petitions may be presented or submitted to the House with the consent of the Speaker on—

(i) a Bill which has been published under rule 121 or which has been introduced in the House .

(ii) any matter connected with the business pending before the House.

(iii) any matter of general public interest provided that it is not one—

(a) which falls within the cognizance of a court of law having jurisdiction in any part of India or a court of enquiry or a statutory tribunal or authority or a quasi-judicial body or a commission.

(b) which should ordinarily be raised in Parliament.

(c) which can be raised on a substantive motion or resolution.

(d) for which remedy is available under the law. including rules, regulations, bye-laws made by the Government of Punjab or an authority to whom power to make such rules, regulations etc. is delegated,

(2) Petitions to the Assembly must—

(a) relate to some matter which is within the competence of the Assembly to consider.

(b) not propose expenditure of public moneys or the imposition of any charge on public revenues.

(Mr. Speaker)

General form of Petition.

267. (1) The general form of petition set out in Schedule IV with such variations as the circumstances of each case require, may be used, and, if used, shall be sufficient.

(2) Every petition shall be couched in respectful, decorous and temperate language.

(3) Every petition shall be in Punjabi, Hindi or English.

Authentication of petition.

268. (1) The full name and address of every signatory to a petition shall be set out therein and shall be authenticated by his signature, and if illiterate by his thumb-impression.

(2) Where there is more than one signatory to petition at least one person shall sign, or, if illiterate, affix his thumb impression, on the sheet on which the petition is inscribed. If signatures or thumb impressions are affixed to more than one sheet, the prayer of the petition shall be repeated at the head of each sheet.

Documents not to be attached

269. Letters, affidavits or other documents shall not be attached to any petition.

Counter-signature.

270. (1) Every petition shall, if presented by a member, be countersigned by him.

(2) A member shall not present a petition from himself.

Petition to be addressed to House.

271. Every petition shall be addressed to the House and shall conclude with a prayer reciting the definite object of the petitioner in regard to the matter to which it relates.

Notice of presentation.

272. A member shall give advance intimation to the Secretary of his intention to present a petition.

Presentation of petition.

273. A petition may be presented by a member or be forwarded to the Secretary, who shall report it to the House. The report shall be made in the form set out in Schedule V. No debate shall be permitted on the presentation, or the making of such report.

Form of presentation

274. A member presenting a petition shall confine himself to a statement in the following form :—

"Sir, I beg to present a petition signed by........petitioner(s) regarding... ......" and no debate shall be permitted on this statement.

Reference to Committee on Petitions

275. Every petition, shall, after presentation by a member or report by the Secretary, as the case may be, stand referred to the Committee on Petitions"

7. For Schedule IV *substitute* the following Schedules :—

"SCHEDULE IV

Form of Petition

(*See* rule 267)

To

The Punjab Legislative Assembly.

The humble petition of

(Here insert name and designation or description of petitioner(s) in concise form, e.g., "A, B and others" or "the inhabitants of.........." or "the municipality of.........." etc.)

SHEWETH

(Here insert concise statement of case) and accordingly your petitioner(s) pray(s) that

(Here insert "that the Bill be or be not proceeded with" or "that special provision be made in the Bill to meet the case of your petitioner(s)" or any other appropriate Prayer regarding the Bill or matter before the House or a matter of general public interest),

and your petitioner(s) as in duty bound will ever pray.

| Name of petitioner | Address | Signature or thumb impression. |
|---|---|---|
| | | |

Counter signature of member presenting.

## SCHEDULE V

Form of Report on Petition by the Secretary

(*See* rule 273)

Sir,

Under rule....................of the Rules of Procedure and Conduct of Business in the Punjab Legislative Assembly, I have to report that............ ...petitions as per statement laid on the Table have been received relating to................(in case of Bills) the Bill to provide for......................which was introduced in the House on the........ .........., 19 by Shri.................
...........................

## STATEMENT

Petitions relating to ..............(in case of Bills) the Bill to provide for........................which was introduced in the House on the....................19

| Number of signatures | District or Town |
|---|---|
| | |

CHANDIGARH—160001 :
The 15th March, 1973

DARBARA SINGH
SPEAKER

---

CHANDIGARH—160001 :
The 15th March, 1973

KRISHEN SWAROOP,
SECRETARY

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਮੈਂ ਇਕ ਕਾਲ-ਅਟੈਨਸ਼ਨ ਮੋਸ਼ਨ ਦਿੱਤੀ ਸੀ ਜਿਸ ਤੇ ਤੁਸੀਂ ਮੈਨੂੰ ਅੱਜ ਸਵਾਲ ਕਰਨ ਲਈ ਟਾਈਮ ਦਿੱਤਾ ਸੀ। ਮਨਿਸਟਰ ਸਾਹਿਬ ਹੈ ਨਹੀਂ ਇਸ ਲਈ ਜੇ ਕਹੋ ਤਾਂ ਇਹ ਕਲ੍ਹ ਸਵਾਲ ਕਰ ਲਵਾਂ।

ਸ੍ਰੀ ਸਪੀਕਰ : ਤੁਸੀਂ ਕਲ੍ਹ ਪੁਛ ਲੈਣਾ।
(you may put the question tomorrow )

---

## DEMANDS FOR GRANTS

**Education Minister** (Sardar Umrao Singh) : Sir, I beg to move—

> That a sum not exceeding Rs. 2,84,39,100 be granted to the Governor to defray the charges that will come in course of payment for the year 1973-74 in respect of 38—Labour and Employment.

**Mr. Speaker** : Motion moved—

> That a sum not exceeding Rs. 2,84,39,100 be granted to the Governor to defray the charges that will come in course of payment for the year 1973-74 in respect of 38—Labour and Employment.

There is a cut motion to the Demand for Grant. It will be deemed to have been read and moved.

DEMAND No. 25

38—Labour and Employment)

1. **Comrade Satya Pal Dang**, M.L.A.

That the demand be reduced by Re. 1/—

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ 25 ਨੰ: ਡੀਮਾਂਡ ਤੇ ਬੋਲਣਾ ਚਾਹੁੰਦਾ ਹਾਂ । ਲੇਬਰ ਮਨਿਸਟਰ ਸਾਹਿਬ ਨੇ ਇਕ ਦਿਨ ਬੋਲਦਿਆਂ ਕਿਹਾ ਸੀ ਕਿ ਮਾਊਸੇ ਤੁੰਗ ਦੀ ਤਸਵੀਰ ਕਮਰੇ ਵਿਚ ਲਟਕਾ ਦੇਣ ਦੇ ਨਾਲ ਸੋਸ਼ਲਿਜ਼ਮ ਨਹੀਂ ਆ ਸਕਦਾ । ਮੈਂ ਮੰਨਦਾ ਹਾਂ ਸੋਸ਼ਲਿਜ਼ਮ ਉਸ ਵੇਲੇ ਤੱਕ ਨਹੀਂ ਆ ਸਕਦਾ ਜਦੋਂ ਤਕ ਕਿ ਕੋਈ ਸਰਕਾਰ ਲੇਬਰ ਨੀਤੀਆਂ ਤੇ ਨਹੀਂ ਚਲਦੀ । ਜਿਸ ਤਰ੍ਹਾਂ ਦੀ ਹੁਣ ਇਹ ਸਰਕਾਰ ਨੀਤੀਆਂ ਤੇ ਚਲ ਰਹੀ ਹੈ ਜੇ ਏਸੇ ਤਰ੍ਹਾਂ ਹੀ ਇਹ ਚਲਦੇ ਰਹੇ ਤਾਂ ਇਸ ਸਰਕਾਰ ਨੂੰ ਪ੍ਰੋਗਰੈਸਿਵ ਕਹਿਣਾ ਇਕ ਔਖੀ ਜਿਹੀ ਗਲ ਹੋਵੇਗੀ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ 14 ਮਾਰਚ ਨੂੰ 60 ਹਜ਼ਾਰ ਵਰਕਰਾਂ ਨੇ ਪੰਜਾਬ ਵਿਚ ਇਕ ਪੁਰਅਮਨ ਮੁਜ਼ਾਹਿਰਾ ਕੀਤਾ ਅਤੇ ਇਕ ਦਿਨ ਦੀ ਹੜਤਾਲ ਕਰਕੇ ਸਰਕਾਰ ਨੂੰ ਚਤਾਵਨੀ ਦਿੱਤੀ । ਜੇਕਰ ਇਹ ਸਰਕਾਰ ਵਰਕਰਾਂ ਦੀਆਂ ਫੌਰੀ ਮੰਗਾਂ ਨੂੰ ਪੂਰਾ ਨਹੀਂ ਕਰੇਗੀ ਤਾਂ ਪੰਜਾਬ ਦੇ ਮਜ਼ਦੂਰ ਨੂੰ ਅਪਣੀਆਂ ਮੰਗਾਂ ਪੂਰੀਆਂ ਕਰਵਾਉਣ ਦੀ ਖਾਤਰ ਮਜ਼ਬੂਰ ਹੋ ਕੇ ਜਦੋ-ਜਹਿਦ ਕਰਨੀ ਪਵੇਗੀ । ਉਨ੍ਹਾਂ ਨੂੰ ਹੜਤਾਲਾਂ ਕਰਨ ਤੇ ਮਜ਼ਬੂਰ ਹੋਣਾ ਪਵੇਗਾ । ਇਸ ਲਈ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਕੋਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਪਾਸੇ ਧਿਆਨ ਦੇਣ । 1965 ਵਿਚ ਅੰਮ੍ਰਿਤਸਰ ਵਿਚ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ 36 ਦਿਨ ਹੜਤਾਲ ਰਹੀ । ਅੰਮ੍ਰਿਤਸਰ ਅਤੇ ਲੁਧਿਆਣੇ ਵਰਗੇ ਸ਼ਹਿਰਾਂ ਦੇ ਵਿਚ 30-40 ਦਿਨ ਦੀ ਹੜਤਾਲ ਦਾ ਹੋਣਾ, ਇੰਡਸਟਰੀਅਲ ਵਰਕਰਜ਼ ਵਲੋਂ ਕੁਝ ਮਾਇਨੇ ਰਖਦੀ ਹੈ । ਜੇ ਇਸੇ ਤਰ੍ਹਾਂ ਦੀ ਹਾਲਤ ਰਹੀ ਤਾਂ ਨਾ ਸਿਰਫ ਹੁਣ ਅੰਮ੍ਰਿਤਸਰ ਅਤੇ ਲੁਧਿਆਣੇ ਹੀ ਹੜਤਾਲ ਹੋਵੇਗੀ ਸਗੋਂ ਇਹ ਸਾਰੇ ਪੰਜਾਬ ਦੇ ਇੰਡਸਟਰੀਅਲ ਵਰਕਰਜ਼ ਦੀ ਹੜਤਾਲ ਹੋਵੇਗੀ । ਉਨ੍ਹਾਂ ਦੀਆਂ ਤਨਖਾਹਾਂ ਦੇ ਮੁਤੱਲਿਕ ਜ਼ਿਕਰ ਕਰਦਿਆਂ ਹੋਇਆਂ ਸ਼ਰਮਾ ਜੀ ਨੇ ਕੇਰਲਾ ਸਟੇਟ ਦਾ ਜ਼ਿਕਰ ਕੀਤਾ । ਉਨ੍ਹਾਂ ਨੂੰ ਸ਼ਾਇਦ ਹੋਰ ਕੋਈ ਸਟੇਟ ਦਾ ਖਿਆਲ ਨਾ ਆਇਆ । ਪੰਜਾਬ ਦੀ ਜੋ ਪਰ ਕੈਪੀਟਾ ਇਨਕਮ ਵੇਖੀ ਜਾਵੇ ਤਾਂ ਇਹ ਕੇਰਲਾ ਨਾਲੋਂ ਕਿਤੇ ਜ਼ਿਆਦਾ ਹੈ । ਫਿਰ ਜੀ ਵੇਜਿਜ਼ ਮੁਕਰਰ ਕਰਨ ਵਾਲੇ ਤਰੀਕੇ ਨੂੰ ਵੇਖਿਆ ਜਾਵੇ ਤਾਂ ਉਹ ਪੰਜਾਬ ਦੇ ਮਜ਼ਦੂਰ ਦਾ ਕੇਰਲਾ ਦੇ ਮਜ਼ਦੂਰ ਦੇ

ਨਾਲ ਮੁਕਾਬਲਾ ਕਰਕੇ ਨਹੀਂ ਵੇਖਿਆ ਜਾਂਦਾ । ਇਹ ਵੇਖਿਆ ਜਾਂਦਾ ਹੈ ਵਰਕਰ ਦੀ ਘੱਟ ਤੋਂ ਘਟ 1 ਸਾਲ ਦੀ ਐਵਰੇਜ ਵੇਜ ਕਢਣ ਨਾਲ । ਹੁੰਦਾ ਕੀ ਹੈ ਕਿ ਇਕ ਨੋਟੀਫੀਕੇਸ਼ਨ ਨਾਲ ਹੀ ਲੇਬਰ ਨੂੰ ਹਟਾ ਕੇ ਘੱਟ ਤੋਂ ਘੱਟ ਵੇਜਿਜ਼ ਤੇ ਤਨਖਾਹ ਲੈਣ ਲਈ ਮਜਬੂਰ ਕੀਤਾ ਜਾਂਦਾ ਹੈ । ਜਿਹੜੇ 10, 15, 20 ਸਾਲ ਦੇ ਲਗੇ ਹੋਏ ਹੁੰਦੇ ਹਨ ਉਹ ਘਟ ਤੋਂ ਘਟ ਤਨਖਾਹ ਹੀ ਲੈਂਦੇ ਰਹਿੰਦੇ ਹਨ । ਉਨ੍ਹਾਂ ਨੂੰ ਅਪਰ ਸਲੈਬ ਦੇ ਵਿਚ ਤਾਂ ਆਉਣ ਹੀ ਨਹੀਂ ਦਿੱਤਾ ਜਾਂਦਾ । ਜੇ ਇਹ ਕਰਨਾ ਹੈ ਤਾਂ ਹਿੰਦੁਸਤਾਨ ਦੀ ਜੋ ਐਵਰੇਜ ਵੇਜ ਲੇਬਰ ਦੀ ਬਣਦੀ ਹੈ, ਇੰਡਸਟਰੀਅਲ ਵਰਕਰ ਦੀ ਬਣਦੀ ਹੈ ਉਸ ਦੇ ਆਧਾਰ ਤੇ ਹੋਣੀ ਚਾਹੀਦੀ ਹੈ । ਮੇਰੇ ਇਕ ਦੋਸਤ ਨੇ ਜ਼ਿਕਰ ਕੀਤਾ ਸੀ ਕਿ ਇੰਡੀਆ ਦੇ ਲੇਬਰ ਦੀ ਐਵਰਏਜ ਵੇਜਿਜ਼ 2500/- ਰੁਪਏ ਹੈ ਜਿਥੇ ਪੰਜਾਬ ਦੇ ਲੇਬਰ ਦੀ 1750/- ਰੁਪਏ ਬਣਦੀ ਹੈ । ਮੈਂ ਕਹਿੰਦਾ ਹਾਂ ਸਰਕਾਰ ਨੂੰ ਇਸ ਆਧਾਰ ਤੇ ਵੇਜਿਜ਼ ਫਿਕਸ ਕਰਨੀਆਂ ਚਾਹੀਦੀਆਂ ਹਨ ।

ਇਕ ਬੇਨਤੀ ਹੋਰ ਇਹ ਹੈ ਕਿ ਇਸ ਬਜਟ ਦੇ ਨਾਲ ਸਾਨੂੰ ਵੱਡੀਆਂ ਵੱਡੀਆਂ ਪੁਸਤਕਾਂ ਦਿੱਤੀਆਂ ਹਨ । ਪਰ ਇਨ੍ਹਾਂ ਵਿਚ ਕਿਤੇ ਵੀ ਵਰਕਰਾਂ ਦੀਆਂ ਵੇਜਿਜ਼ ਅਤੇ ਉਨ੍ਹਾਂ ਦੀ ਇਨਕਮ ਦੀ ਕਿਤੇ ਐਵਰੇਜ ਨਹੀਂ ਦਿੱਤੀ । ਸਿਰਫ ਉਨ੍ਹਾਂ ਦੀ ਐਵਰੇਜ ਦਿੱਤੀ ਹੈ ਜਿਹੜੇ ਕਿ ਫੈਕਟਰੀ ਐਕਟ ਦੇ ਹੇਠ ਰਜਿਸਟਰ ਹੋਈਆਂ ਫੈਕਟਰੀਜ਼ ਵਿਚ ਕੰਮ ਕਰਦੇ ਹਨ । 1970 ਦਾ ਸਾਲ ਆਖਰੀ ਸਾਲ ਹੈ ਜਿਸ ਦੇ ਬਾਰੇ ਵਿਚ ਐਵਰੇਜ ਵੇਜ ਦਸੀ ਗਈ ਹੈ । ਹਿੰਦੁਸਤਾਨ ਭਰ ਵਿਚ ਫੈਕਟਰੀ ਐਕਟ ਦੇ ਅੰਡਰ ਰਜਿਸਟਰਡ ਫੈਕਟਰੀਆਂ ਵਿਚ ਕੰਮ ਕਰਨ ਵਾਲੇ ਵਰਕਰਾਂ ਦੀ ਔਸਤ ਇਨਕਮ 1970 ਵਿਚ 2655 ਰੁਪਏ ਹੈ ਜਦੋਂ ਕਿ ਪੰਜਾਬ ਵਿਚ 1970 ਵਿਚ ਔਸਤ ਇਨਕਮ 21 9 ਰੁਪਏ ਹੈ । (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ ।)

4-31 P.M.

ਇਸ ਤੋਂ ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾ ਲਉ ਕਿ ਇੰਡਸਟਰੀਅਲ ਵਰਕਰਜ਼ ਦੀਆਂ ਵੇਜਿਜ਼ ਵਿਚ ਪੰਜਾਬ ਕਿਤਨਾ ਪਿਛੇ ਹੈ । ਇਸ ਚੀਜ਼ ਨੂੰ ਮਦੇ ਨਜ਼ਰ ਰਖਦੇ ਹੋਏ, ਵਧਦੀ ਹੋਈ ਮਹਿੰਗਾਈ ਨੂੰ ਮਦੇ ਨਜ਼ਰ ਰਖਦੇ ਹੋਏ ਅਸੀਂ ਇਨ੍ਹਾਂ ਨੂੰ ਕਿਹਾ ਕਿ ਅਨਸਕਿਲਡ ਵਰਕਰ ਦੀ ਮਿਨੀਮਮ ਵੇਜ 125 ਤੋਂ ਵਧਾਉ ਤਾਂ ਇਥੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਿਧਰੇ 140 ਰੁਪਏ ਕਰ ਰਹੇ ਹਾਂ ਅਤੇ ਕਿਧਰੇ 170 ਵੀ ਕਰ ਰਹੇ ਹਾਂ । ਮੈਨੂੰ ਇਸ ਗਲ ਦੀ ਖੁਸ਼ੀ ਹੁੰਦੀ ਕਿ ਜੇ 125 ਦੀ ਥਾਂ ਤੇ ਅਨਸਕਿਲਡ ਵਰਕਰ ਨੂੰ 170 ਰੁਪਏ ਮਿਲਦੇ । ਪਰ ਇਹ ਜੋ ਕਿਤਾਬ "ਪੰਜਾਬ ਆਨ ਦੀ ਮਾਰਚ" ਇਨ੍ਹਾਂ ਨੇ ਦਿੱਤੀ ਹੈ । ਇਸ ਵਿਚ ਇਨ੍ਹਾਂ ਨੇ ਇਸ ਸਰਕਾਰ ਦੇ ਪਿਛਲੇ 10 ਮਹੀਨਿਆਂ ਦੀ ਕਾਰਗੁਜ਼ਾਰੀ ਦਿਤੀ ਹੈ, ਉਹ ਸੁਣ ਲਉ ਕਿ ਇਨ੍ਹਾਂ ਨੇ ਕਿਥੇ ਕਿਥੇ ਮਿਨੀਮਮ ਵੇਜਿਜ਼ ਮੁਕੱਰਰ ਕੀਤੀਆਂ ਹਨ ।

During the year 1972, minimum rates of wages for different categories of workers in respect of three employments, namely, General Merchants, Cloth Merchants, Furniture, dealer/Manufacturers and Agriculture were revised. Minimum wages in respect of first two employments were linked with the consumer......

ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਖੇਤ ਮਜ਼ਦੂਰ ਦੀ ਗੱਲ ਫਿਰ ਕਰਾਂਗਾ ਕਿ ਇਨ੍ਹਾਂ ਨੇ ਮਿਨੀਮਮ ਵੇਜ਼ ਕਿਥੇ ਕਿਥੇ ਮੁਕਰਰ ਕੀਤੀਆਂ । ਜਨਰਲ ਮਰਚੈਂਟ ਦੇ ਵਰਕਰ ਤੇ ਇੰਡਸਟਰੀ ਦੇ ਅਨਿਸਕਿਲਡ ਵਰਕਰਾਂ ਨੂੰ ਇਹ 125 ਰੁਪਏ ਮਿਨੀਮਮ ਵੇਜ਼ ਦਿੰਦੇ ਹਨ । ਡਿਪਟੀ ਸਪੀਕਰ ਸਾਹਿਬ ਮਨਿਸਟਰ ਸਾਹਿਬ ਜਾਂ ਕੈਬਨਿਟ ਦਾ ਕੋਈ ਹੋਰ ਮਨਿਸਟਰ ਇਕ ਮਹੀਨਾ 125 ਰੁਪਏ ਵਿਚ ਗੁਜ਼ਾਰਾ ਕਰਕੇ ਦਿਖਾਵੇ, 200 ਰੁਪਏ ਵਿਚ ਗੁਜ਼ਾਰਾ ਕਰ

[ਕਾਮਰੇਡ ਸੱਤ ਪਾਲ ਡਾਂਗ]

ਕੇ ਦਿਖਾਵੇ ਤਾਂ ਮੈਂ ਪੰਜਾਬ ਛਡ ਦਿਆਂਗਾ । ਇਨ੍ਹਾਂ ਨੇ 125 ਰੁਪਏ ਤੋਂ ਵਧ ਮਿਨੀਮਮ ਵੇਜਿਜ਼ ਉਥੇ ਮੁਕੱਰਰ ਕੀਤੀਆਂ ਹਨ ਜਿਥੇ ਬਹੁਤੇ ਵਰਕਰਜ਼ ਕੰਮ ਨਹੀਂ ਕਰਦੇ । ਜਨਰਲ ਮਰਚੈਂਟ ਕੋਲ ਇਕ ਇਕ ਵਰਕਰ ਕੰਮ ਕਰਦਾ ਹੈ । ਉਨ੍ਹਾਂ ਦੀ ਕੋਈ ਜਥੇਬੰਦੀ ਨਹੀਂ, ਇਸ ਲਈ ਉਨ੍ਹਾਂ ਤੇ ਇਹ ਮਿਨੀਮਮ ਵੇਜ ਲਾਗੂ ਨਹੀਂ ਕਰਵਾਈ ਜਾ ਸਕਦੀ। ਜਿਥੇ ਇਹ ਲਾਗੂ ਕਰਵਾਈ ਜਾ ਸਕਦੀ ਹੈ ਉਹ ਹੈ ਟੈਕਸਟਾਈਲ ਇੰਡਸਟਰੀ । ਉਹ ਹੈ ਇੰਜੀਨੀਅਰਿੰਗ ਇੰਡਸਟਰੀ । ਇਨ੍ਹਾਂ ਇੰਡਸਟਰੀਆਂ ਵਿਚ ਪੰਜਾਬ ਦੀ ਲੇਬਰ ਦਾ ਬਹੁਤ ਵੱਡਾ ਹਿੱਸਾ ਕੰਮ ਕਰਦਾ ਹੈ । ਜੇ ਮਿਨੀਮਮ ਵੇਜ ਲਾਗੂ ਕਰਨੀ ਹੈ ਤਾਂ ਇਨ੍ਹਾਂ ਇੰਡਸਟਰੀਜ਼ ਤੇ ਕਰੋ । ਇਨ੍ਹਾਂ ਨੇ ਕਿਹਾ ਕਿ ਸਿਨਮੇ ਵਿਚ ਕੰਮ ਕਰਨ ਵਾਲੇ ਵਰਕਰਾਂ ਵਾਸਤੇ ਮਿਨੀਮਮ ਵੇਜ 170 ਰੁਪਏ ਕਰ ਦਿਆਂਗੇ । ਪਰ ਸਿਨਮੇ ਵਿਚ ਵਰਕਰ ਕਿਤਨੇ ਕੰਮ ਕਰਦੇ ਹਨ ? ਜੇ ਇਹ ਟੈਕਸਟਾਈਲ ਇੰਡਸਟਰੀ ਵਿਚ ਮਿਨੀਮਮ ਵੇਜ਼ ਮੁਕਰਰ ਕਰਨ ਤਾਂ ਸਰਕਾਰ ਦਾ ਇਮਤਿਹਾਨ ਹੋਵੇ, ਜੇ ਇੰਜੀਨੀਅਰਿੰਗ ਇੰਡਸਟਰੀ ਵਿਚ ਵੇਜ ਮੁਕਰਰ ਕਰਨ ਤਾਂ ਸਰਕਾਰ ਦਾ ਇਮਤਿਹਾਨ ਹੋਵੇ । ਕਿਉਂਕਿ ਇਨ੍ਹਾਂ ਦੋਨਾਂ ਇੰਡਸਟਰੀਜ਼ ਵਿਚ ਹੀ ਪੰਜਾਬ ਦੀ ਲੇਬਰ ਦਾ ਬਹੁਤ ਵਡਾ ਹਿੱਸਾ ਕੰਮ ਕਰਦਾ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਇਥੇ ਇਨ੍ਹਾਂ ਨੇ ਕਿਹਾ ਸੀ ਕਿ ਸਾਰੀਆਂ ਇੰਡਸਟਰੀਆਂ ਦੀ ਹਾਲਤ ਇਕੋ ਜਿਹੀ ਨਹੀਂ ਹੈ । ਉਹ ਵਰਕਰਾਂ ਨੂੰ ਇਹ ਮਿਨੀਮਮ ਵੇਜਿਜ਼ ਪੇ ਨਹੀਂ ਕਰ ਸਕਦੇ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਵੇਜਿਜ਼ 3 ਕਿਸਮ ਦੀਆਂ ਹੁੰਦੀਆਂ ਹਨ—(1) ਮਿਨੀਮਮ ਵੇਜਿਜ਼ (2) ਫੇਅਰ ਵੇਜਿਜ਼ ਅਤੇ (3) ਲਿਵਿੰਗ ਵੇਜਿਜ਼ ।

Four names were laid down for fixing minimum wages at the 15th session of all India Labour Conference held at Delhi on the 11th ahd 12th July, 1957.

ਇਸ ਤਰ੍ਹਾਂ 4 ਜੀਆਂ ਦਾ ਜੋ ਇਕ ਟੱਬਰ ਹੈ ਉਸ ਲਈ ਫੀ ਜੀ 18 ਗਜ਼ ਕਪੜਾ ਸਾਲ ਦਾ ਮਿਥਿਆ ਗਿਆ ਹੈ । ਯਾਨੀ ਕਿ ਸਾਲ ਦਾ ਇਕ ਟੱਬਰ ਨੂੰ 72 ਗਜ਼ ਭਾਵੇਂ ਕਿ ਪੰਜਾਬ ਵਰਗੇ ਸੂਬੇ ਵਿਚ ਜਿਥੇ ਕਿ ਸਰਦੀ ਜ਼ਿਆਦਾ ਪੈਂਦੀ ਹੈ, ਜ਼ਿਆਦਾ ਕਪੜੇ ਦੀ ਜ਼ਰੂਰਤ ਹੈ । ਫਿਰ ਇਹ ਕਹਿੰਦੇ ਹਨ ਕਿ ਕਈ ਇੰਡਸਟਰੀਜ਼ ਕੋਲ ਪੇ ਕਰਨ ਦੀ ਕੇਪੈਸਟੀ ਨਹੀਂ । ਸੁਪਰੀਮ ਕੋਰਟ ਨੇ ਇਕ ਫੈਸਲੇ ਵਿਚ ਨਹੀਂ ਦਰਜਨਾਂ ਫੈਸਲਿਆਂ ਵਿਚ ਕਿਹਾ ਹੈ ਕਿ ਮਿਨੀਮਮ ਵੇਜਿਜ਼ ਦੀ ਪੇਮੈਂਟ ਵੇਲੇ ਇੰਡਸਟਰੀ ਦੀ ਪੇਇੰਗ ਕੇਪੈਸਿਟੀ ਨਹੀਂ ਦੇਖੀ ਜਾਵੇਗੀ । ਇਹ ਰੈਲੇਵੈਂਟ ਨਹੀਂ ਹੈ । ਪਰ ਇਨ੍ਹਾਂ ਜਜਮੈਂਟਾਂ ਤੇ ਕੋਈ ਅਮਲ ਨਹੀਂ ਕੀਤਾ ਜਾਂਦਾ । ਡਿਪਟੀ ਸਪੀਕਰ ਸਾਹਿਬ, ਪੰਜਾਬ ਟਰੇਡ ਯੂਨੀਅਨ ਕਾਂਗਰਸ ਨੇ ਇਸ ਤਰ੍ਹਾਂ 4 ਜੀਆਂ ਦੇ ਟੱਬਰਾਂ ਦਾ ਘਟੋ ਘਟ ਖਰਚਾ 350 ਰੁਪਏ ਮਹੀਨਾ ਕੱਢਿਆ ਹੈ । ਅਸੀਂ ਇਨ੍ਹਾਂ ਨੂੰ ਕਿਹਾ ਹੈ ਕਿ ਜੇ ਤੁਸੀਂ 350 ਰੁਪਏ ਨਹੀਂ ਦੇ ਸਕਦੇ ਤਾਂ 250 ਰੁਪਏ ਹੀ ਦੇ ਦਿਓ ਤਾਂ ਕਿ ਉਨ੍ਹਾਂ ਦੀਆਂ ਘਟ ਤੋਂ ਘੱਟ ਲੋੜਾਂ ਤਾਂ ਪੂਰੀਆਂ ਹੋਣ । 125 ਰੁਪਏ ਦੀ ਹੱਦ ਤਾਂ ਟੁਟੇ । ਫਿਰ ਡਿਪਟੀ ਸਪੀਕਰ ਸਾਹਿਬ, ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ । ਜਿਹੜੀਆਂ ਮਿਨੀਮਮ ਵੇਜਿਜ਼ ਰਿਵਾਈਜ਼ ਹੁੰਦੀਆਂ ਹਨ ਇਨ੍ਹਾਂ ਨਾਲ ਜਿਹੜੇ ਨਵੇਂ ਮਜ਼ਦੂਰ ਹੁੰਦੇ ਹਨ ਉਨ੍ਹਾਂ ਨੂੰ ਤਾਂ ਕੁਝ ਨਾ ਕੁਝ ਫਾਇਦਾ ਹੁੰਦਾ ਹੈ ਪਰ ਜਿਹੜੇ ਪੁਰਾਣੇ ਵਰਕਰ ਹਨ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ । ਜਿਹੜਾ ਇਹ ਮਹਿੰਗਾਈ ਅਲਾਊਂਸ ਦਿੰਦੇ ਹਨ ਉਸ ਨਾਲ ਤਾਂ ਚੌਥਾ ਹਿੱਸਾ ਮਹਿੰਗਾਈ ਵੀ ਨਿਊਟਰੇਲਾਈਜ਼ ਨਹੀਂ ਹੁੰਦੀ ।

ਪੁਰਾਣੇ ਵਰਕਰਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ । ਮਿਸਾਲ ਵਜੋਂ ਜੇ ਕਿਸੇ ਇੰਡਸਟਰੀ ਵਿਚ ਮਿਨੀਮਮ ਵੇਜ 150 ਰੁਪਏ ਮੁਕੱਰਰ ਹੋਵੇ ਤਾਂ ਇਕ ਪੁਰਾਣਾ ਵਰਕਰ ਜਿਸ ਦੀ ਤਨਖਾਹ ਪਹਿਲਾਂ ਹੀ 160 ਹੋਵੇ ਉਸ ਨੂੰ ਕੋਈ ਫਾਇਦਾ ਨਹੀਂ ਹੋਵੇਗਾ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਸੋਸ਼ਲਿਜ਼ਮ ਦੀ ਤਾਂ ਗੱਲ ਛੱਡੋ ਘਟੋ ਘਟ ਜੇ ਤੁਸੀਂ ਪਰੋਗਰੈਸਿਵ ਹੋਣ ਦਾ ਕਲੇਮ ਤਾਂ ਕਰਦੇ ਹੋ, ਤਾਂ ਇੰਡਸਟਰੀਅਲ ਐਕਟ ਥਲੇ ਹੀ ਜਾਂ ਕੋਈ ਨਵੀਂ ਲੈਜਿਸਲੇਸ਼ਨ ਲਿਆ ਕੇ ਜਾਂ ਨਵਾਂ ਕਾਨੂੰਨ ਬਣਾ ਕੇ ਕੋਈ ਐਸਾ ਪਰੋਵੀਜ਼ਨ ਕਰੋ ਕਿ ਜੋ ਪੁਰਾਣੇ ਵਰਕਰ ਹਨ ਉਨ੍ਹਾਂ ਨੂੰ ਘਟੋ ਘਟ 25% ਫਾਇਦਾ ਦਿਵਾਉਣ ਦੀ ਗਰੰਟੀ ਕਰੇ । ਡਿਪਟੀ ਸਪੀਕਰ ਸਾਹਿਬ, ਇਥੇ ਮਨਿਸਟਰ ਸਾਹਿਬ ਨੇ ਇਕ ਗਲ ਕਹੀ ਸੀ ਕਿ ਦੂਜੇ ਸੂਬਿਆਂ ਵਿਚ ਵਡੀਆਂ ਇੰਡਸਟਰੀਆਂ ਹਨ ਇਸ ਲਈ ਉਥੇ ਤਨਖਾਹਾਂ ਇੰਡਸਟਰੀਅਲ ਲੇਬਰ ਦੀਆਂ ਜ਼ਿਆਦਾ ਹਨ । ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਪੰਜਾਬ ਵਿਚ ਵੀ ਵੱਡੇ ਵੱਡੇ ਅਦਾਰੇ ਹਨ । ਅੰਮ੍ਰਿਤਸਰ ਵਿਚ ਓ. ਸੀ. ਐਮ. ਹੈ, ਫਿਰ ਧਾਰੀਵਾਲ ਦੀ ਮਿਲ ਹੈ, ਰਾਜਪੁਰੇ ਵਿਚ ਵੀ ਕਈ ਵਡੀਆਂ ਯੂਨਿਟਾਂ ਹਨ ' ਪਰ ਮੈਂ ਜੋ ਅੰਕੜੇ ਨੋਟ ਕੀਤੇ ਹਨ ਉਹ ਸਰਕਾਰੀ ਅੰਕੜੇ ਹਨ । ਉਨ੍ਹਾਂ ਵਿਚ ਜੋ 400 ਰੁਪਏ ਤੋਂ ਵਧ ਤਨਖਾਹ ਲੈਂਦੇ ਹਨ ਉਨ੍ਹਾਂ ਦੀ ਗਲ ਤਾਂ ਛਡੋ ਕਿਉਂਕਿ ਵਡੀਆਂ ਵਡੀਆਂ ਤਨਖਾਹਾਂ ਲੈਣ ਵਾਲੇ ਦੂਜਿਆਂ ਸੂਬਿਆਂ ਵਿਚ ਵੀ ਬੜੇ ਹਨ । ਜੋ 400 ਰੁਪਏ ਮਹੀਨੇ ਤੋਂ ਘਟ ਤਨਖਾਹ ਲੈਣ ਵਾਲੇ ਹਨ, ਉਨ੍ਹਾਂ ਵਿਚ ਪੰਜਾਬ ਸਾਰੇ ਹਿੰਦੁਸਤਾਨ ਵਿਚੋਂ ਕਿਤੇ ਪਿਛੇ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਇਹ ਬਹੁਤ ਜ਼ਰੂਰੀ ਹੈ ਕਿ ਘਟੋ ਘਟ ਤਨਖਾਹ ਇਕ ਵਰਕਰ ਦੀ 250 ਰੁਪਏ ਮਹੀਨਾ ਮੁਕੱਰਰ ਹੋਵੇ ਅਤੇ ਪੁਰਾਣੇ ਵਰਕਰਾਂ ਨੂੰ ਵੀ 25% ਫ਼ਾਇਦਾ ਹੋਵੇ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਖੇਤ ਮਜ਼ਦੂਰਾਂ ਦੀ ਗੱਲ ਕਰਦਾ ਹਾਂ । ਇਥੇ ਸ਼ਰਮਾ ਜੀ ਨੇ ਕਿਹਾ ਕਿ ਕੇਰਲਾ ਵਿਚ ਇਕ ਖੇਤ ਮਜ਼ਦੂਰ ਨੂੰ 4.50 ਰੁਪਏ ਜਾਂ 5 ਰੁਪਏ ਦਿਹਾੜੀ ਮਿਲਦੀ ਹੈ ਜਦੋਂ ਕਿ ਅਸੀਂ 6 ਰੁਪਏ ਦਿੰਦੇ ਹਾਂ । ਮੈਂ ਇਸ ਗਲ ਤੇ ਸ਼ਰਮਾ ਜੀ ਨੂੰ ਵਧਾਈ ਵੀ ਦਿਤੀ ਸੀ । ਪਰ ਅਸਲ ਗਲ ਤਾਂ ਘੰਟਿਆਂ ਦੀ ਹੈ । ਇਹ ਦਿਹਾੜੀ 8 ਘੰਟਿਆਂ ਦੀ ਮੰਨੀ ਜਾਂਦੀ ਹੈ । ਜੇ ਕੇਰਲਾ ਵਿਚ ਇਨ੍ਹਾਂ ਤੋਂ ਵਧ ਘੰਟੇ ਕੰਮ ਕੀਤਾ ਜਾਵੇ ਓਵਰਟਾਈਮ ਦੁਗਣਾ ਮਿਲਣਾ ਹੈ ਜਦੋਂ ਕਿ ਪੰਜਾਬ ਵਿਚ ਇਨ੍ਹਾਂ ਨੇ ਓਵਰਟਾਈਮ ਡਿਊਢਾ ਕੀਤਾ ਹੈ । ਫਿਰ ਇਸ ਤੋਂ ਵੀ ਵਡਾ ਇਕ ਹੋਰ ਫਰਕ ਹੈ । ਉਹ ਫਰਕ ਡਿਪਟੀ ਸਪੀਕਰ ਸਾਹਿਬ ਇਹ ਹੈ ਕਿ ਕੇਰਲਾ ਸਰਕਾਰ ਦੀਆਂ ਨੋਟੀਫਿਕੇਸ਼ਨਜ਼ ਤੇ ਅਮਲ ਹੋ ਰਿਹਾ ਹੈ ਜਦੋਂ ਕਿ ਪੰਜਾਬ ਸਰਕਾਰ ਦੀਆਂ ਨੋਟੀਫਿਕੇਸ਼ਨ ਅਜੇ ਕਾਗਜ਼ਾਂ ਤੇ ਹੀ ਹਨ, ਉਨ੍ਹਾਂ ਤੇ ਅਮਲ ਨਹੀਂ ਹੋ ਰਿਹਾ । ਇਨ੍ਹਾਂ ਕੋਲ ਉਨ੍ਹਾਂ ਤੇ ਅਮਲ ਕਰਵਾਉਣ ਲਈ ਮਸ਼ੀਨਰੀ ਹੀ ਨਹੀ ਹੈ । ਪਹਿਲੇ ਇਨਾਂ ਤੇ ਅਮਲ ਕਰਵਾਉਣ ਦੀ ਜ਼ਿਮੇਵਾਰੀ ਪਟਵਾਰੀਆਂ ਤੇ ਸੀ । ਹੁਣ ਇਹ ਜ਼ਿਮੇਵਾਰੀ ਬੀ. ਡੀ. ਓਜ਼. ਨੂੰ ਦੇ ਦਿਤੀ ਹੈ । ਬੀ. ਡੀ. ਓਜ਼. ਨੂੰ ਇਨ੍ਹਾਂ ਨੇ ਹਰਫਨ ਮੌਲਾ ਬਣਾ ਦਿਤਾ ਹੈ । ਸਮਾਲ ਸੇਵਿੰਗ ਵਾਸਤੇ ਰਕਮ ਉਹ ਇਕੱਠੀ ਕਰੇ, ਡਿਵੈਲਪਮੈਂਟ ਦਾ ਹੋਰ ਕੰਮ ਉਹ ਕਰੇ ਅਤੇ ਇਹ ਖੇਤ ਮਜਦੂਰਾਂ ਨੂੰ ਮਿਨੀਮਮ ਵੇਜਿਜ਼ ਦਾ ਕੰਮ ਵੀ ਉਨ੍ਹਾਂ ਦੇ ਹਵਾਲੇ ਦਿਤਾ ਗਿਆ ਹੈ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਖੇਤ ਮਜ਼ਦੂਰਾਂ ਨੂੰ ਮਿਨੀਮਮ ਵੇਜਿਜ਼ ਦੇਣ ਦਾ ਕੰਮ ਬੜਾ ਅੱਛਾ ਹੈ ਪਰ ਇਸ ਲਈ ਇਹ ਤਸੀਲ ਲੈਵਿਲ ਤੇ ਮਸ਼ੀਨਰੀ ਕਰੀਏਟ ਕਰਨ । ਵੇਜ ਅਫਸਰ ਤਸੀਲ ਲੈਵਿਲ ਤੇ ਹੋਣ । ਫਿਰ ਡਿਪਟੀ ਸਪੀਕਰ ਸਾਹਿਬ

[ਕਾਮਰੇਡ ਸੱਤਪਾਲ ਡਾਂਗ]

ਮੈਂ ਇਨ੍ਹਾਂ ਨੂੰ ਵਧਾਈ ਦੇਵਾਂਗਾ ਜੇ ਇਹ ਕੇਰਲਾ ਦੀ ਰੀਸ ਕਰਨ । ਉਥੇ ਦੀ ਸਰਕਾਰ ਨੇ ਜਦੋਂ ਮਜ਼ਦੂਰ ਦੀ ਦਿਹਾੜੀ ਨੀਅਤ ਕੀਤੀ ਤਾਂ ਉਥੇ ਦੇ ਵਡੇ ਵਡੇ ਜ਼ਿਮੀਦਾਰਾਂ ਨੇ ਇਹ ਧਮਕੀ ਦਿਤੀ ਕਿ ਅਸੀਂ ਜ਼ਮੀਨਾਂ ਨਹੀਂ ਵਾਹਵਾਂਗੇ ਅਤੇ ਜ਼ਮੀਨਾਂ ਖਾਲੀ ਪਾਈਆਂ ਰਹਿਣਗੀਆਂ ਤਾਂ ਸਰਕਾਰ ਨੇ ਡੀਫੈਂਸ ਰੂਲਜ਼ ਆਫ਼ ਇੰਡੀਆ ਦੇ ਤਹਿਤ ਉਹ 5 ਹਜ਼ਾਰ ਏਕੜ ਜ਼ਮੀਨ ਸਰਕਾਰੀ ਕਬਜ਼ੇ ਵਿਚ ਲੈ ਕੇ ਵਾਹੀ । ਇਸ ਨਾਲ ਜਿਥੇ ਸਰਕਾਰ ਨੂੰ ਜ਼ਿਆਦਾ ਆਮਦਨ ਹੋਈ ਉਥੇ ਖੇਤ ਮਜ਼ਦੂਰਾਂ ਨੂੰ ਵੀ ਜ਼ਿਆਦਾ ਉਜਰਤ ਮਿਲੀ । ਇਥੇ ਤਾਂ ਖੇਤ ਮਜ਼ਦੂਰਾਂ ਨੂੰ ਉਨ੍ਹਾਂ ਦਾ ਹੱਕ ਵੀ ਨਹੀਂ ਮਿਲਦਾ ।

ਡਿਪਟੀ ਸਪੀਕਰ ਸਾਹਿਬ, ਇਕ ਛੁੱਟੀਆਂ ਦਾ ਕਾਨੂੰਨ ਹੈ । ਇਹ ਜਿਹੜੇ ਵੱਡੇ ਵੱਡੇ ਫਾਰਮ ਹਨ ਚਾਹੇ ਸਰਕਾਰ ਦੇ ਹਨ ਅਤੇ ਚਾਹੇ ਲੈਂਡਲਾਰਡਾਂ ਦੇ ਹਨ, ਇਥੇ ਖੇਤ ਮਜ਼ਦੂਰਾਂ ਲਈ ਇਹ ਕਾਨੂੰਨ ਲਾਗੂ ਹੋਣਾ ਚਾਹੀਦਾ ਹੈ । ਇਹ ਫੈਸਟੀਵਲ ਕਾਨੂੰਨ ਇਨ੍ਹਾਂ ਤੇ ਲਾਗੂ ਹੋਣਾ ਚਾਹੀਦਾ ਹੈ । ਇਕ ਸਿਕਿਉਰਿਟੀ ਆਫ ਸਰਵਿਸ ਦੀ ਗੱਲ ਹੈ । ਜੇ ਇਹ ਕਾਨੂੰਨ ਲਾਗੂ ਨਹੀਂ ਹੋਏਗਾ ਤਾਂ ਹੋਰ ਵੀ ਚੰਗੇ ਚੰਗੇ ਕਾਨੂੰਨ ਇਨ੍ਹਾਂ ਤੇ ਲਾਗੂ ਨਹੀਂ ਹੋ ਸਕਦੇ । ਬੋਨਸ ਐਕਟ ਹੈ । ਇਹ ਦੇ ਬਾਰੇ ਘਟ ਤੋਂ ਘਟ ਬੋਨਸ ਹਿੰਦੁਸਤਾਨ ਦੇ ਮਜ਼ਦੂਰ ਨੇ ਲੜ ਕੇ ਲਿਆ ਸੀ । ਪਰ ਜੇ ਸਿਕਿਉਰਿਟੀ ਆਫ ਸਰਵਿਸ ਨਹੀਂ ਹੋਏਗੀ ਤਾਂ ਇਹ ਬੋਨਸ ਐਕਟ ਵੀ ਲਾਗੂ ਹੋ ਨਹੀਂ ਸਕਦਾ । ਸਾਰਿਆਂ ਨੂੰ ਪਤਾ ਹੈ ਕਿ ਜੋ ਫੈਕਟਰੀ ਵਿਚ ਓਵਰ ਟਾਈਮ ਵਰਕਰ ਕੰਮ ਕਰਦਾ ਹੈ ਤਾਂ ਉਸਨੂੰ ਡਬਲ ਰੇਟ ਮਿਲਣਾ ਚਾਹੀਦਾ ਹੈ । ਪਰ ਪੰਜਾਬ ਵਿਚ ਕੋਈ ਡਬਲ ਰੇਟ ਨਹੀਂ ਮਿਲਦਾ ਅਤੇ ਸਿੰਗਲ ਰੇਟ ਵਿਚ ਹੀ ਇਨ੍ਹਾਂ ਮਜ਼ਦੂਰਾਂ ਤੋਂ 14, 14 ਘੰਟੇ ਕਾਰਖਨਿਆਂ ਵਿਚ ਕੰਮ ਲਿਆ ਜਾਂਦਾ ਹੈ । ਜੇ ਵਰਕਰਜ਼ ਇਸ ਚੀਜ ਦੀ ਮੰਗ ਕਰਦੇ ਹਨ ਤਾਂ ਉਨ੍ਹਾਂ ਦੀ ਨੌਕਰੀ ਜਾਂਦੀ ਹੈ । ਇਹ ਨੈਗੇਟਿਵ ਰਵਈਆ ਹੈ, ਇੰਡਸਟਰੀਅਲ ਵਰਕਰਜ਼ ਨੂੰ ਸਿਕਿਉਰਟੀ ਆਫ ਸਰਵਿਸ ਦੇਣ ਦਾ ਦਸੰਬਰ ਦੇ ਇਜਲਾਸ ਵਿਚ ਮੈਂ ਇਸ ਸਬੰਧੀ ਸਰਕਾਰੀ ਬਿਲ ਪੇਸ਼ ਕੀਤਾ ਸੀ । ਪਰ ਉਦੋਂ ਸ਼ਰਮਾਂ ਜੀ ਕਹਿਣ ਲਗੇ ਕਿ ਇਹ ਵਾਪਸ ਲੈ ਲਉ ਕਿਉਂਕਿ ਇਹ ਸੈਂਟਰ ਦੀ ਸਰਕਾਰ ਲਿਆਉਣ ਲਗੀ ਹੈ । ਅਤੇ ਇਹ ਮੱਦ ਉਸਦੇ ਵਿਚ ਸ਼ਾਮਿਲ ਹੈ । ਮੈਂ ਕਿਹਾ ਕਿ ਇਹ ਉਸਦੇ ਵਿਚ ਸ਼ਾਮਿਲ ਨਹੀਂ ਹੈ । ਅਤੇ ਹੁਣ ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ : 8 ਦੇ ਜਵਾਬ ਵਿਚ ਇਨ੍ਹਾਂ ਨੇ ਚਾਰ ਸਫੇ ਦਾ ਜਵਾਬ ਦਿਤਾ ਹੈ ਅਤੇ ਇਸ ਦੇ ਤੀਜੇ ਸਫੇ ਤੇ ਇਹ ਲਿਖਿਆ ਹੈ ਕਿ ਕਾਨੂੰਨ ਬਣਾਉਣਾ ਪੰਜਾਬ ਵਿਚ ਔਖਾ ਹੈ । ਇਹ ਇਸ ਲਈ ਹਾਸੋ ਹੀਣੀ ਦਲੀਲ ਦਿਤੀ ਹੈ ਕਿ ਪੰਜਾਬ ਵਿਚ ਕਾਰਖਾਨੇ ਕੱਚੇ ਹਨ । ਇਹ ਮਾਲਕ ਪੱਖੀ ਰਵਈਆ ਹੈ ਅਤੇ ਮਜ਼ਦੂਰ ਵਿਰੋਧੀ ਰਵਈਆ ਹੈ । ਇਸ ਬਾਰੇ ਬੜਾ ਸਿਧਾ ਸਾਧਾ ਕਾਨੂੰਨ ਬਣਾਇਆ ਜਾ ਸਕਦਾ ਹੈ ਕਿ ਹਰ ਫੈਕਟਰੀ ਲਈ ਪੱਕੀਆਂ ਪੋਸਟਾਂ ਡਿਕਲੈਅਰ ਕੀਤੀਆਂ ਜਾਣ ਅਤੇ ਉਸਦੇ ਅਗੈਂਸਟ ਪੱਕੇ ਵਰਕਰ ਰੱਖੇ ਜਾਣ । ਜਿਥੇ ਕਿਤੇ ਝਗੜਾ ਹੋਵੇ ਉਹ ਲੇਬਰ ਕਮਿਸ਼ਨਰ ਰਾਹੀਂ ਸੁਲਝਾਇਆ ਜਾ ਸਕਦਾ ਹੈ । ਪੱਕੀਆਂ ਨੌਕਰੀਆਂ ਉਤੇ ਪੱਕੇ ਨੌਕਰ ਹੋਣੇ ਚਾਹੀਦੇ ਹਨ । ਪਹਿਲਾਂ ਕਹਿੰਦੇ ਸੀ ਕਿ ਇਹ ਦਿੱਲੀ ਵਾਲੇ ਕਾਨੂੰਨ ਬਣਾਉਣਗੇ ਅਤੇ ਹੁਣ ਕਹਿੰਦੇ ਹਨ ਕਿ ਇਹ ਕਾਨੂੰਨ ਬਣਾਉਣਾ ਔਖਾ ਹੈ । ਕਿਉਂਕਿ ਫੈਕਟਰੀਆਂ ਕੱਚੀਆਂ ਹਨ । ਫਿਰ ਇਨ੍ਹਾਂ ਨੇ ਕਿਹਾ ਕਿ ਇਸ ਬਾਰੇ ਸਟੈਂਡਿੰਗ ਆਰਡਰ ਹੈ (ਵਿਘਨ) ਪਰ ਕੋਈ ਵਰਕਰ ਵੀ ਇਸ ਸਟੈਂਡਿੰਗ ਆਰਡਰ ਦੇ ਹੱਕ ਵਿਚ

ਨਹੀਂ ਹੈ । ਹਰ ਵਰਕਰ ਇਸ ਸਟੈਂਡਿੰਗ ਆਰਡਰ ਨੂੰ ਅਪੋਜ਼ ਕਰਦਾ ਹੈ ਕਿਉਂਕਿ ਇਸ ਨਾਲ ਇਨ੍ਹਾਂ ਦੀ ਸਿਕਿਉਰਟੀ ਆਫ ਸਰਵਿਸ ਖਤਰੇ ਵਿਚ ਪੈਂਦੀ ਹੈ । ਇਹ ਮਾਲਕ ਦੇ ਰਹਿਮ ਉਤੇ ਜਾਂਦੇ ਹਨ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਮੰਗ ਕਰਾਂਗਾ ਕਿ ਵਰਕਰਜ਼ ਦੀ ਸਿਕਿਉਰਿਟੀ ਆਂਫ ਸਰਵਿਸ ਲਈ ਕਾਨੂੰਨ ਬਣਾਉਣਾ ਚਾਹੀਦਾ ਹੈ । ਇਸ ਤੋਂ ਇਨਕਾਰ ਕਰਨਾ ਮਜ਼ਦੂਰਾਂ ਦੇ ਹੱਕਾਂ ਦੀ ਰਾਖੀ ਕਰਨ ਦੇ ਵਿਰੁੱਧ ਹੈ । ਡਿਪਟੀ ਸਪੀਕਰ ਸਾਹਿਬ, 1971 ਵਿਚ ਜਿਹੜਾ ਸ਼ਾਪ ਕਮਰਸ਼ਿਅਲ ਐਕਟ ਬਣਿਆ ਇਹ ਸੋਚ ਵਿਚਾਰ ਕੇ ਪੰਡਿਤ ਅਮਰ ਨਾਥ ਵਿਦਿਆ ਅਲੰਕਾਰ ਨੇ ਬਣਾਇਆ ਸੀ । ਉਹ ਚੰਗਾ ਐਕਟ ਸੀ । ਹੁਣ ਸਰਕਾਰ ਨੇ ਖਤਮ ਕਰ ਦਿਤਾ ਹੈ । ਲੈਹਰਾਗਾਗਾ ਅਤੇ ਹੋਰ ਥਾਵਾਂ ਦੇ ਮੁਲਾਜ਼ਮ ਮੰਗ ਕਰ ਰਹੇ ਹਨ ਕਿ ਸ਼ਾਪ ਐਕਟ ਲਾਗੂ ਕੀਤਾ ਜਾਵੇ । ਇਹ ਐਕਸਟੈਂਡ ਕਰਨ ਦੀ ਬਜਾਏ, ਮੈਂ ਡਿਪਟੀ ਸਪੀਕਰ ਸਾਹਿਬ, ਇਥੇ ਇਲਜ਼ਾਮ ਲਗਾਉਂਦਾ ਹਾਂ ਕਿ ਇਸ ਐਕਟ ਹੇਠ ਜਿਹੜੇ ਛੋਟੇ ਛੋਟੇ ਕਾਰਖਾਨੇਦਾਰ ਆਉਂਦੇ ਹਨ ਉਨ੍ਹਾਂ ਦੇ ਮਾਲਕਾਂ ਨੂੰ ਖੁਸ਼ ਕਰਨ ਲਈ ਵਰਕਰਾਂ ਦੇ ਮੁਫਾਦ ਨੂੰ ਕੁਚਲਿਆ ਜਾ ਰਿਹਾ ਹੈ । ਕੋਈ ਸ਼ਾਪ ਇਨਸਪੈਕਟਰ ਕਿਸੇ ਐਸਟੈਬਲਿਸ਼ਮੈਂਟ ਦੀ ਚੈਕਿੰਗ ਨਹੀਂ ਕਰ ਸਕਦਾ । ਅੱਗੇ ਵਰਕਰ ਨੂੰ ਤਨਖਾਹ ਨਹੀਂ ਮਿਲਦੀ ਸੀ ਤਾਂ ਉਹ ਮਾਲਕ ਦੇ ਖਿਲਾਫ਼ ਸ਼ਾਪ ਇਨਸਪੈਕਟਰ ਕੋਲ ਜਾਂਦਾ ਸੀ ਅਤੇ ਸ਼ਾਪ ਇਨਸਪੈਕਟਰ ਮਾਲਕ ਨੂੰ ਪੁਛ ਗਿਛ ਕਰਦਾ ਸੀ । ਪਰ ਹੁਣ ਇਨ੍ਹਾਂ ਨੇ ਸ਼ਾਪ ਇਨਸਪੈਕਟਰ ਕੋਲੋਂ ਇਹ ਅਖਤਿਆਰਾਤ ਖੋਹ ਲਏ ਹਨ ਅਤੇ ਕੋਈ ਇਨਸਪੈਕਟਰ ਹੁਣ ਵਰਕਰ ਦੀ ਸ਼ਿਕਾਇਤ ਲੈਣ ਨੂੰ ਤਿਆਰ ਨਹੀਂ ਹੈ । ਸਾਰੇ ਪੰਜਾਬ ਵਿਚ ਜੋ ਮੁਲਾਜ਼ਮ ਸ਼ਾਪ ਐਕਟ ਹੇਠ ਆਉਂਦੇ ਸੀ ਉਨ੍ਹਾਂ ਵਿਚ ਹੁਣ ਹਾਹਾਕਾਰ ਮਚੀ ਹੋਈ ਹੈ । ਇਨ੍ਹਾਂ ਨੇ ਦਲੀਲ ਇਹ ਦਿਤੀ ਹੈ ਕਿ ਸ਼ਾਪ ਇਨਸਪੈਕਟਰ ਕੁਰੱਪਟ ਹੁੰਦੇ ਹਨ (ਵਿਘਨ) ਅੰਮ੍ਰਿਤਸਰ ਵਿਚ ਸ਼ਾਪ ਇਨਸਪੈਕਟਰ ਸੌ ਸੌ ਰੁਪਏ ਦੀ ਰੋਟੀ ਖਵਾਂਦਾ ਹੈ ਤਾਂ ਇਸ ਕੁਰੱਪਸ਼ਨ ਦਾ ਕੋਈ ਇਲਾਜ ਨਹੀਂ । ਇਨ੍ਹਾਂ ਸ਼ਾਪ ਇਨਸਪੈਕਟਰਾਂ ਤੋਂ ਅਖਤਿਆਰਾਤ ਖੋਹ ਕੇ ਵਰਕਰਾਂ ਨੂੰ ਇਨ੍ਹਾਂ ਨੇ ਮਾਲਕਾਂ ਦੇ ਰਹਿਮ ਕਰਮ ਤੇ ਕਰ ਦਿਤਾ ਹੈ । ਡਿਪਟੀ ਸਪੀਕਰ ਸਾਹਿਬ, ਜਨਵਰੀ, 1973 ਵਿਚ ਜਿਨ੍ਹਾਂ ਸ਼ਿਕਾਇਤਾਂ ਤੇ ਕੋਈ ਅਮਲ ਨਹੀਂ ਹੋਇਆ ਉਸਦਾ ਨੰ: 18,000 ਸੀ । ਜਿਹੜੀਆਂ ਪਰਾਸੀਕਿਊਸ਼ਨ ਲਈ ਪੈਂਡਿੰਗ ਪਈਆਂ ਹਨ ਭਾਵੇਂ ਫੈਕਟਰੀ ਐਕਟ ਹੇਠ ਜਾਂ ਹੋਰ ਐਕਟ ਹੇਠ ਉਸਦਾ ਨੰਬਰ 28,849 ਹੈ । ਜਿਹੜਾ ਜ਼ੁਰਮਾਨਾ ਹੋਇਆ ਉਹ ਹੈ ਤਕਰੀਬਨ 66,000 (ਵਿਘਨ) ਅਤੇ ਜਿਹੜੇ ਬੋਨਸ ਐਕਟ ਤੇ ਅਮਲ ਨਹੀਂ ਕਰਦੇ ਉਨ੍ਹਾਂ ਨੂੰ ਕਚਿਹਰੀਆਂ ਵਿਚ ਜਾਕੇ 33 ਰੁਪਏ ਜ਼ੁਰਮਾਨਾ ਹੋ ਜਾਂਦਾ ਹੈ । ਓਵਰ ਟਾਈਮ ਸਿੰਗਲ ਰੇਟ ਤੇ ਦਿੰਦੇ ਹਨ ਅਤੇ ਆਪ ਫਾਇਦਾ ਦਸ ਹਜ਼ਾਰ ਰੁਪਏ ਦਾ ਉਠਾ ਲੈਂਦੇ ਹਨ ਅਤੇ ਜੇ ਕੇਸ ਕਚਿਹਰੀ ਵਿਚ ਜਾਂਦਾ ਹੈ ਤਾਂ ਉਥੋਂ 33 ਰੁਪਏ ਜ਼ੁਰਮਾਨਾ ਹੋ ਜਾਂਦਾ ਹੈ । ਇਸ ਤਰ੍ਹਾਂ ਨਾਲ ਕਾਨੂੰਨ ਕਿਹੜਾ ਲਾਗੂ ਹੋਏਗਾ । ਗਰੈਚੁਇਟੀ ਦੇ ਕਾਨੂੰਨ ਬਣੇ ਹੋਏ ਹਨ । ਬਹੁਤ ਅਛਾ ਕਾਨੂੰਨ ਹੈ । ਪਰ ਜਿਸਦੀ ਪੰਜ ਸਾਲ ਦੀ ਸਰਵਿਸ ਹੁੰਦੀ ਹੈ ਉਸ ਨੂੰ ਹੀ ਗਰੈਚੁਇਟੀ ਮਿਲਦੀ ਹੈ । ਕਾਰਖਾਨੇਦਾਰ ਇਨ੍ਹਾਂ ਵਰਕਰਾਂ ਦੀ ਪੰਜ ਸਾਲ ਤੋਂ ਪਹਿਲਾਂ ਹੀ ਛਾਂਟੀ ਕਰ ਦਿੰਦੇ ਹਨ ਅਤੇ ਇਸ ਤਰ੍ਹਾਂ ਨਾਲ ਇਹ ਵਰਕਰ ਗਰੈਚੁਇਟੀ ਤੋਂ ਵੀ ਮਹਿਰੂਮ ਰਹਿ ਜਾਂਦੇ ਹਨ । ਪਰ ਸਰਕਾਰ ਇਸ ਤੇ ਖਾਮੋਸ਼ ਹੈ ਅਤੇ ਕੋਈ ਹਰਕਤ ਵਿਚ ਨਹੀਂ ਆਈ ਹੈ । ਅੰਮ੍ਰਿਤਸਰ ਵਿਚ ਇਕ ਪਰੈਸ ਹੈ । ਉਥੇ ਦੇ ਵਰਕਰਾਂ ਨੇ ਦਰਖਾਸਤ ਕੀਤੀ ਕਿ ਮੁਆਇਨਾ ਕੀਤਾ ਜਾਵੇ, ਕੇਸ ਰਜਿਸਟਰਡ ਕੀਤਾ ਜਾਵੇ । ਉਹ ਫੈਕਟਰੀ ਮਿਸਟਰ ਬਾਜਵਾ ਨੇ 6-10-1972 ਨੂੰ ਦੇਖੀ ਅਤੇ ਉਸਨੇ ਕਿਹਾ ਉਸਨੇ 18 ਮਜ਼ਦੂਰਾਂ ਨੂੰ

[ਕਾਮਰੇਡ ਸੱਤਪਾਲ ਡਾਂਗ]

ਫੜਿਆ । ਪਰ ਮਾਲਕਾਂ ਨੇ ਕਿਹਾ ਕਿ ਇਹ 18 ਵਰਕਰ ਨਹੀਂ ਸਨ । (ਵਿਘਨ) ਭੰਡਾਰੀ ਸਾਹਿਬ ਗਏ ਉਨ੍ਹਾਂ ਨੇ ਕਿਹਾ ਕਿ ਇਹ ਇੰਡੀਪੈਂਡੈਂਟ ਕੰਟਰੈਕਟਰ ਹੈ । ਇਨਸਪੈਕਟਰ ਨੇ 18 ਵਰਕਰਜ਼ ਫੜੇ ਪਰ ਮਾਲਕ ਨਹੀਂ ਮੰਨੇ । (ਵਿਘਨ)

---

**ਸ੍ਰੀ ਪਰਤਾਪ ਚੰਦ ਭੰਡਾਰੀ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲਾਨੇਸ਼ਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਂ ਲਿੱਤਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਇਨ੍ਹਾਂ ਦਾ ਨਾਂ ਨਹੀਂ ਲਿਆ । ਮੈਂ ਤਾਂ ਭੰਡਾਰੀ ਸਾਹਿਬ ਇਕ ਲੇਬਰ ਮਹਿਕਮੇ ਦੇ ਅਫਸਰ ਹਨ ਉਨ੍ਹਾਂ ਦਾ ਨਾਂ ਲਿਆ ਹੈ । ਇਨ੍ਹਾਂ ਦਾ ਮੈਂ ਨਾਂ ਨਹੀਂ ਲਿਆ ਹੈ ।

**ਸ੍ਰੀ ਡਿਪਟੀ ਸਪੀਕਰ :** ਦੋ ਚਾਰ ਮਿੰਟ ਵਿਚ ਵਾਈਡ ਅਪ ਕਰੋ । ਅੱਧਾ ਘੰਟਾ ਹੋ ਗਿਆ ਹੈ ਤੁਹਾਨੂੰ ਬੋਲਦੇ ਹੋਏ । (ਵਿਘਨ) 4-25 ਤੇ ਬੋਲਣ ਲਗੇ ਸੀ ਅਤੇ ਹੁਣ 4-50 ਹੋਣ ਵਾਲੇ ਹਨ । (Please wind up within a couple of minutes. You have been speaking for the last half an hour (*Interruption*). You started speaking at 4-25 P. M. and now it is going to be 4-50 P. M.)

**ਕਾਮਰੇਡ ਸੱਤ ਪਾਲ ਡਾਂਗ :** ਹਾਲੇ ਤਾਂ 15-16 ਮਿੰਟ ਹੀ ਹੋਏ ਹਨ । (ਵਿਘਨ) ਇਸੇ ਤਰ੍ਹਾਂ ਨਾਲ ਇਕ ਇੰਜਨੀਅਰਿੰਗ ਵਰਕਸ ਅੰਦਰ ਵੀਕਲੀ ਹੌਲੀਡੇ ਨੂੰ ਕੰਮ ਕਰਨ ਤੇ ਡਬਲ ਪੈਸੇ ਦੇਣ ਦੀ ਥਾਂ ਤੇ ਸਿੰਗਲ ਵੇਜ ਦਿਤੇ ਗਏ ਹਨ ਅਤੇ ਮਹਿਕਮਾ ਬੇਬਸ ਹੈ ਅਤੇ ਕੋਈ ਕਾਰਵਾਈ ਨਹੀਂ ਹੋ ਸਕਦੀ ਹੈ । ਪਰਾਵੀਡੈਂਟ ਫੰਡ ਦੇ ਲੱਖਾਂ ਦੇ ਏਰੀਅਰਜ਼ ਹਨ । ਲੈਂਡ ਰੈਵੀਨੀਊ ਤਾਂ ਵਸੂਲ ਹੋ ਸਕਦਾ ਹੈ ਅਤੇ ਤਹਿਸੀਲਦਾਰ ਕਸੂਰਵਾਰ ਨੂੰ 40 ਦਿਨ ਕਰ ਸਕਦਾ ਹੈ ਪਰ ਲੱਖਾਂ ਰੁਪਏ ਦਾ ਪਰਾਵੀਡੈਂਟ ਫੰਡ ਦਾ ਗਬਨ ਕੀਤਾ ਹੋਇਆ ਹੈ ਇਸ ਬਾਰੇ ਕੋਈ ਇਕ ਵੀ ਮਿਸਾਲ ਨਹੀਂ ਕਿ ਕਿਸੇ ਨੂੰ 40 ਦਿਨ ਲਈ ਅੰਦਰ ਅੰਦਰ ਕੀਤਾ ਹੋਵੇ, ਕਿਉਂਕਿ ਨਹੀਂ ਕਰਦੇ, ਡਿਪਟੀ ਸਪੀਕਰ ਸਾਹਿਬ, ਉਹ ਵੱਡੇ ਆਦਮੀ ਹਨ । ਡਿਪਟੀ ਸਪੀਕਰ ਸਾਹਿਬ, ਪਾਵਰ ਤੇ ਕੱਟ ਦੇ ਨਾਲ ਕੀ ਹੋਇਆ ਉਹ ਮੈਂ ਦੱਸਦਾ ਹਾਂ । ਇਥੇ ਸ਼ਰਮਾ ਸਾਹਿਬ ਨੇ ਇਕ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦਿੰਦੇ ਹੋਏ ਕਿਹਾ ਕਿ ਜਿਹੜੇ ਤਨਖਾਹਦਾਰ ਵਰਕਰ ਸਨ ਉਨ੍ਹਾਂ ਨੂੰ ਪੂਰੀ ਤਨਖਾਹ ਮਿਲੀ । ਪਤਾ ਨਹੀਂ ਇਹ ਇਨਫਰਮੇਸ਼ਨ ਇਹ ਕਿਥੋਂ ਲੈ ਆਉਂਦੇ ਹਨ । ਬਿਜਲੀ ਤੇ ਕੱਟ ਕਾਰਨ ਕਾਰਖਾਨੇ ਬੰਦ ਹੋਏ । ਜਿਥੇ 50 ਤੋਂ ਘੱਟ ਵਰਕਰ ਸਨ ਉਨ੍ਹਾਂ ਨੂੰ ਪੈਸੇ ਨਹੀਂ ਮਿਲਦੇ ਅਤੇ ਜਿਥੇ 50 ਤੋਂ ਵਧ ਵਰਕਰ ਹੋਣ ਉਨ੍ਹਾਂ ਨੂੰ 13 ਦਿਨਾਂ ਦੇ ਪੈਸੇ ਮਿਲਦੇ ਹਨ । ਇਹ ਹੈ ਇਨ੍ਹਾਂ ਦੀ ਲੇ ਆਫ ਦੇ ਬਾਰੇ ਵਿਚ ਪਾਲਿਸੀ । ਬਿਜਲੀ ਦੇ ਘਾਟੇ ਕਰਕੇ ਲੇ ਆਫ਼ ਕਾਰਨ ਹਜ਼ਾਰਾਂ ਮਜ਼ਦੂਰਾਂ ਨੂੰ ਪੈਸੇ ਨਹੀਂ ਮਿਲਦੇ । ਪਰ ਇਹ ਕਹਿੰਦੇ ਕਿ 25 % ਵਰਕਰਾਂ ਨੂੰ ਨੁਕਸਾਨ ਹੋਇਆ । ਕੋਈ ਉਨ੍ਹਾਂ ਨੂੰ ਗਰਾਂਟ ਨਹੀਂ ਦਿੱਤੀ ਗਈ ਅਤੇ ਨਾ ਹੀ ਇੰਟਰੈਸਟ ਫਰੀ ਲੋਨ ਹੀ ਦਿੱਤੇ ਗਏ । ਉਨ੍ਹਾਂ ਦਾ ਕੋਈ ਬੈਂਕ ਬੈਲੈਂਸ ਨਹੀਂ । ਉਸ ਬਾਰੇ ਵੀ ਕੋਈ ਤਸੱਲੀਬਖਸ਼, ਡਿਪਟੀ ਸਪੀਕਰ ਸਾਹਿਬ, ਜਵਾਬ ਨਹੀਂ ਹੈ । ਪਾਕਿਸਤਾਨ ਨਾਲ ਲੜਾਈ

ਹੋਈ । ਜਿਹੜੇ ਵੱਡੇ ਲੈਂਡਲਾਰਡ ਦਾ ਫਸਲ ਦਾ ਨੁਕਸਾਨ ਹੋਇਆ ਉਸ ਨੂੰ ਉਸਦਾ ਮੁਆਵਜ਼ਾ ਮਿਲਿਆ । ਉਸ ਦੀ ਮੱਦਦ ਕੀਤੀ ਗਈ ਪਰ ਜਿਹੜਾ ਗਰੀਬ ਵਰਕਰ ਬੇਕਾਰ ਹੋ ਗਿਆ ਅਤੇ ਜਿਸ ਗਰੀਬ ਦਾ ਕੋਈ ਬੈਂਕ ਬੈਲੈਂਸ ਨਹੀਂ ਉਸ ਨੂੰ ਕੋਈ ਇੰਟਰੈਸਟ ਫਰੀ ਲੋਨ ਨਹੀਂ ਦਿੱਤਾ ਗਿਆ । ਕੋਈ ਗਰਾਂਟ ਨਹੀਂ ਦਿੱਤੀ । ਸ਼ਰਮਾ ਸਾਹਿਬ ਨੇ ਵਾਅਦਾ ਕੀਤਾ ਸੀ ਕਿ 10 ਲੱਖ ਰੁਪਿਆ ਪੰਜਾਬ ਦੇ ਵਿਚ ਸਾਰਾ ਗਰਾਂਟ ਦੇ ਵਿਚ ਕਨਵਰਟ ਕਰਾਂਗੇ ਪਰ ਹੁਣ ਕਹਿੰਦੇ ਹਨ ਕਿ ਅੱਧਾ ਕਰਾਂਗੇ । ਪਰ ਇਹ ਹੇਠੋਂ ਵਸੂਲ ਹੁੰਦਾ ਪਿਆ ਹੈ ਉਹ ਕਹਿੰਦੇ ਹਨ ਕਿ ਇਹ ਫੈਸਲਾ ਅਸੈਂਬਲੀ ਵਿਚ ਹੀ ਕੀਤਾ ਹੋਵੇਗਾ ਪਰ ਹੇਠਾਂ ਕੁਝ ਨਹੀਂ ਹੈ । ਇਸ ਲਈ ਉਹ ਸਾਰੇ ਦੇ ਸਾਰੇ ਇਸ ਸਿਲਸਿਲੇ ਵਿਚ ਮੁਆਫ ਹੋਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਵਰਕਰਾਂ ਦੀ ਹਾਊਸਿੰਗ ਦਾ ਮਸਲਾ ਹੈ । ਡਿਪਟੀ ਸਪੀਕਰ ਸਾਹਿਬ, 25 ਸਾਲ ਆਜ਼ਾਦ ਹੋਇਆਂ ਨੂੰ ਹੋ ਗਏ ਹਨ । ਸਰਕਾਰ ਨੇ ਇੰਡਸਟਰੀਅਲ ਵਰਕਰਾਂ ਲਈ 1266 ਘਰ ਬਣਾਏ ਹਨ । ਪਰ ਮਾਲਿਕਾਂ ਲਈ 4900 ਬਣਾਏ ਹਨ । ਇਸੇ ਤਰ੍ਹਾਂ ਹੋਰ ਏਜੰਸੀਆਂ ਅਤੇ ਕੋਆਪਰੇਟਿਵ ਸੁਸਾਇਟੀਆਂ ਰਾਹੀਂ 460 ਮਕਾਨ ਬਣਾਏ ਗਏ । ਇਹ ਕੁਲ 6626 ਮਕਾਨ ਹੋਏ । ਵਰਕਰਾਂ ਦਾ ਕੋਈ ਖਾਸ ਖਿਆਲ ਨਹੀਂ ਕੀਤਾ ਗਿਆ । ਇਸ ਤਰ੍ਹਾਂ ਵਰਕਰਾਂ ਦਾ ਹਾਊਸਿੰਗ ਦਾ ਮਸਲਾ ਹੱਲ ਨਹੀਂ ਹੋਣਾ । ਫਿਰ ਹੋਰ ਗੱਲ ਹੈ ਕਿ ਚਾਰ ਸਾਲਾਂ ਤੋਂ ਸਰਕਾਰ ਨੇ ਇਹ ਮਕਾਨ ਬਣਾਉਣੇ ਬੰਦ ਕੀਤੇ ਹੋਏ ਸਨ । ਇਹ ਕਹਿੰਦੇ ਸੀ ਕਿ ਸੈਂਟਰ ਤੋਂ ਪੈਸੇ ਆਉਣੇ ਬੰਦ ਹੋ ਗਏ ਹਨ । ਇਨ੍ਹਾਂ ਨੇ ਬਜਟ ਵਿਚ ਦੱਸਿਆ ਹੈ ਕਿ ਇਸ ਸਾਲ ਸੌ ਹਾਊਸਿਜ਼ ਛੇਹਰਟੇ ਵਿਚ ਬਣਾਉਣੇ ਹਨ । ਇਸ ਤਰ੍ਹਾਂ 5 ਲੱਖ ਰੁਪਿਆ ਇਸ ਬੱਜਟ ਵਿਚ ਰੱਖਿਆ ਗਿਆ ਹੈ । ਪਰ ਮੈਂ ਕਹਿੰਦਾ ਹਾਂ ਕਿ ਉਥੇ ਕੋਈ ਇੱਟ ਨਹੀਂ ਗਈ । ਸੌ ਇਨ੍ਹਾਂ ਨੇ ਰਾਜਪੁਰੇ ਬਣਾਉਣੇ ਹਨ । ਪਰ ਕੀਤਾ ਹਾਲਾਂ ਕੁਝ ਨਹੀਂ । ਇਸ ਤਰ੍ਹਾਂ ਹਾਊਸਿੰਗ ਦਾ ਮਸਲਾ ਹੱਲ ਨਹੀਂ ਹੋਣਾ । ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਹਾਊਸਿੰਗ ਲਈ ਅਸੈਂਸ਼ਲ ਇੰਡਸਟਰੀਅਲ ਸਕੀਮ ਵਰਕਰਾਂ ਲਈ ਹੋਣੀ ਚਾਹੀਦੀ ਹੈ ਅਤੇ ਉਸ ਦੇ ਮੁਤਾਬਿਕ ਉਨ੍ਹਾਂ ਨੂੰ ਮਕਾਨ ਦਿੱਤੇ ਜਾਣ । ਇਨ੍ਹਾਂ ਨੇ ਕਿਹਾ ਕਿ ਮੈਂ ਆਰਡਰ ਕਰ ਦਿੱਤੇ ਹਨ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਇਨ੍ਹਾਂ ਨੇ ਇਹੀ ਕਿਹਾ ਸੀ ਮੈਂ ਆਰਡਰ ਕਰ ਦਿੱਤਾ ਹੈ ਪਰ ਹੋਇਆ ਕੁਝ ਨਹੀਂ ।

ਇਸ ਤੋਂ ਅੱਗੇ ਐਕਸੀਡੈਂਟਸ ਦੀ ਗੱਲ ਹੈ ਐਕਸੀਡੈਂਟ ਦੇ ਨਾਲ 1969 ਦੇ ਵਿਚ 32408 ਮੈਨ-ਡੇਜ਼ ਲੂਜ਼ ਕੀਤੇ ਗਏ ਸੀ । ਮੈਂ ਸਾਰੀਆਂ ਫਿੱਗਰਜ਼ ਦੱਸਦਾ ਹਾਂ । 1967 ਦੇ ਵਿਚ ਫੇਟਲ ਐਕਸੀਡੈਂਟ 7 ਹੋਏ, 1969 ਦੇ ਵਿਚ 16, 1970 ਵਿਚ 20 ਹੋਏ ਅਤੇ 1971 ਦੇ ਵਿਚ 26 ਹੋਏ। ਜਿਹੜੇ ਐਕਸੀਡੈਂਟਸ ਦੇ ਨਾਲ ਮਰ ਜਾਂਦੇ ਹਨ ਉਨ੍ਹਾਂ ਵਾਸਤੇ ਕੁਝ ਨਹੀਂ । ਸਰਮਾਏਦਾਰ ਨੂੰ ਤਾਂ ਨਾਵਾਂ ਚਾਹੀਦਾ ਹੈ । ਪਰ ਜਦ ਕੋਈ ਐਸਾ ਵਾਕਿਆ ਹੋ ਜਾਂਦਾ ਹੈ ਤਾਂ ਲੇਬਰ ਡਿਪਾਰਟਮੈਂਟ ਅਤੇ ਵਜ਼ੀਰ ਸਾਹਿਬ ਇਸ ਵਾਸਤੇ ਕੁਝ ਨਹੀਂ ਕਰ ਰਹੇ ।

ਇਸ ਤੋਂ ਅੱਗੇ ਈ. ਐਸ. ਆਈ. ਹਸਪਤਾਲਾਂ ਦੀ ਗੱਲ ਹੈ, ਜਿਥੇ ਇਨ੍ਹਾਂ ਮਜ਼ਦੂਰਾਂ ਦਾ ਮੁਫਤ ਇਲਾਜ਼ ਕਰਦੇ ਹਨ । ਪਰ ਉਨ੍ਹਾਂ ਦੀ ਤਨਖਾਹ ਦੇ ਵਿਚੋਂ ਕਟੌਤੀ ਹੁੰਦੀ ਹੈ । ਉਹ ਦਵਾਈ ਕੈਮਿਸਟਾਂ ਕੋਲੋਂ ਮਿਲਦੀ ਹੈ ਅਤੇ ਡਾਕਟਰ ਦਵਾਈ ਲਿਖ ਦਿੰਦੇ ਹਨ ।

[ਕਾਮਰੇਡ ਸੱਤਪਾਲ ਡਾਂਗ]

ਕਈਆਂ ਨੇ ਹੇਰਾ ਫੇਰੀ ਕੀਤੀ । ਅਸੀਂ ਕਿਹਾ ਕਿ ਕੈਮਿਸਟਸ ਦੀਆਂ ਦੁਕਾਨਾਂ ਹੀ ਰਹਿਣ ਦਿਓ ਅਤੇ ਕੁਝ ਸਰਕਾਰੀ ਡਿਪੂ ਖੋਲ੍ਹ ਦਿਉ ਪਰ ਇਹ ਕਹਿੰਦੇ ਹਨ ਕਿ ਨਹੀਂ ਸਾਰੇ ਸਰਕਾਰੀ ਡਿਪੂ ਖੋਲ੍ਹ ਦਿੱਤੇ ਜਾਣ । ਪਰ ਅਸੀਂ ਕਹਿੰਦੇ ਹਾਂ ਕਿ ਖੰਡ ਆਦਿ ਜਿਹੀਆਂ ਹੋਰ ਕਈ ਮਿੱਲਾਂ ਜੋ ਸਰਕਾਰੀ ਹਨ ਇਸ ਲਈ ਇਨ੍ਹਾਂ ਵਿਚੋਂ ਕੁਝ ਪ੍ਰਾਈਵੇਟ ਕੈਮਿਸਟ ਰਹਿਣ ਦਿਉ ਅਤੇ ਕੁਝ ਸਰਕਾਰੀ ਡਿਪੂ ਖੋਲ੍ਹ ਦਿਉ ਪਰ ਇਨ੍ਹਾਂ ਨੇ ਸਾਰੇ ਸਰਕਾਰੀ ਕਰ ਦਿੱਤੇ ਹਨ । ਉਥੇ ਕਿਸੇ ਨੂੰ ਦਵਾਈ ਲੱਭਦੀ ਨਹੀਂ। ਡਾਕਟਰ ਦਵਾਈ ਲਿਖ ਦਿੰਦਾ ਹੈ ਪਰ ਦਵਾਈ ਲੱਭਦੀ ਨਹੀਂ । ਉਤਨੇ ਚਿਰ ਨੂੰ ਮਰੀਜ਼ ਦੀ ਮੌਤ ਹੋ ਜਾਵੇ । ਫਿਰ ਉਹ ਕਹਿੰਦੇ ਹਨ ਕਿ ਵੀ. ਜੇ. ਹਸਪਤਾਲ ਵਿਚੋਂ ਜਾ ਕੇ ਪਤਾ ਕਰੋ । ਫਿਰ ਰੀਇੰਬਰਸਮੈਂਟ ਵੇਲੇ ਬੜੀ ਮੁਸ਼ਕਲ ਹੁੰਦੀ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਈ.ਐਸ. ਆਈ. ਨੂੰ ਬਿਹਤਰ ਕਰਨ ਦੀ ਬੜੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ । 1972 ਵਿਚ ਕੁਅਰਸ਼ਨ ਹੋਈ । 1973 ਵਿਚ ਪਤਾ ਨਹੀਂ ਕੀ ਹੋਇਆ ਕਿ ਅੰਮ੍ਰਿਤਸਰ ਵਿਚ 19 ਮਿੱਲਾਂ ਬੰਦ ਹੋ ਗਈਆਂ । ਹੋਰ ਪੰਜਾਬ ਵਿਚ ਵੀ ਬੰਦ ਹੋਈਆਂ ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀ ਸਰਕਾਰ ਨੇ ਜਿਹੜੀਆਂ ਮਿੱਲਾਂ ਲਾਈਆਂ ਉਨ੍ਹਾਂ ਵਿਚੋਂ ਤਿੰਨ ਮਿੱਲਾਂ ਪੰਜਾਬ ਦੀਆਂ ਬੰਦ ਹਨ । ਪਰ ਹੋਇਆ ਕੀ ਕਿ ਦਿਆਲਪੁਰ ਵਾਲੀ ਮਿੱਲ ਜਦ ਦੀ ਚਾਲੂ ਹੋਈ ਹੈ ਉਥੇ ਵਾਸਤੇ 20 ਹਜ਼ਾਰ ਲੋਕਾਂ ਨੇ ਦਰਖਾਸਤਾਂ ਦਿੱਤੀਆਂ ਪਰ ਰੱਖਿਆ ਕੋਈ ਨਹੀਂ । ਜਿਹੜਾ ਉਥੇ ਦਾ ਕਸਟੋਡੀਅਨ ਹੈ ਉਹ ਕਹਿੰਦਾ ਹੈ ਕਿ ਮੈਂ ਅਰਜ਼ੀ ਹੀ ਨਹੀਂ ਲੈਣੀ ਜਦ ਤੱਕ ਕਿ ਜਿਹੜਾ ਬਾਹਿਰ ਆਦਮੀ ਬੈਠਾ ਹੈ ਉਸ ਦੇ ਕੋਲੋਂ ਤੁਸੀਂ ਦਰਖ਼ਾਸਤ ਨਾ ਲਿਖਾ ਕੇ ਲਿਆਵੋ । ਇਸ ਤਰ੍ਹਾਂ ਲੋਕਾਂ ਨੇ 20 ਹਜ਼ਾਰ ਦਰਖ਼ਾਸਤਾਂ ਉਨ੍ਹਾਂ ਆਦਮੀਆਂ ਕੋਲੋਂ ਲਿਖਾ ਕੇ ਦਿੱਤੀਆਂ ਅਤੇ ਹਰ ਇਕ ਦਰਖ਼ਾਸਤ ਦੇ ਪੰਜਾਹ ਪੈਸੇ ਵਸੂਲ ਕੀਤੇ ਗਏ । ਇਸ ਤਰ੍ਹਾਂ ਉਸ ਨੇ 10 ਹਜ਼ਾਰ ਰੁਪਿਆ ਕਮਾਇਆ ਅਤੇ ਫਿਰ ਉਸ ਦੇ ਬਾਅਦ ਪਤਾ ਨਹੀਂ ਉਹ ਕਿਧਰ ਚਲਾ ਗਿਆ । ਇਸੇ ਤਰ੍ਹਾਂ ਖਰੜ ਵਿਚ ਕੋਈ ਨਹੀਂ ਰੱਖਿਆਂ ਗਿਆ । ਕੁਝ ਮਿੱਲਾਂ ਬੰਦ ਹਨ । (ਵਿਘਨ) (ਘੰਟੀ) ਬੱਸ ਜੀ ਮੈਂ ਦੋ ਚਾਰ ਮਿੰਟਾਂ ਵਿਚ ਹੀ ਖਤਮ ਕਰਦਾਂ ਹਾਂ । ਇਸੇ ਤਰ੍ਹਾਂ ਡਿਪਟੀ ਸਾਹਿਬ, ਹਿੰਦੁਸਤਾਨ ਇਮਬਰਾਇਡਰੀ ਮਿੱਲ ਹੈ । ਉਹ ਕਈ ਸਾਲਾਂ ਤੋਂ ਬੰਦ ਹੈ । ਮੈਂ ਮਨਿਸਟਰ ਸਾਹਿਬ ਨੂੰ ਕਿਹਾ ਪਰ ਉਹ ਕਹਿੰਦੇ ਹਨ ਕਿ ਜਿਹੜੀ ਮਿੱਲ ਦੀ ਤੁਸੀਂ ਗੱਲ ਕਰਦੇ ਹੋ ਉਹ ਸਰਦਾਰ ਉਜਲ ਸਿੰਘ ਵਾਲੀ ਹੈ । ਮੈਂ ਕਿਹਾ ਕਿ ਉਹ ਉਨ੍ਹਾਂ ਦੇ ਕੁੜਮਾਂ ਦੀ ਹੈ । ਪਰ ਉਸ ਨੂੰ ਸਰਕਾਰ ਲੈਂਦੀ ਨਹੀਂ ਕਿਉਂਕਿ ਉਹ ਉਸਦੇ ਕੁੜਮਾਂ ਦੀ ਹੈ । ਇਹ ਕਹਿੰਦੇ ਹਨ ਕਿ ਮੀਟਿੰਗਾਂ ਹੁੰਦੀਆਂ ਹਨ, ਛੇ ਮੀਟਿੰਗਾਂ ਹੋਈਆਂ ਹਨ ਗੱਲਬਾਤ ਚੱਲਦੀ ਹੈ । ਪਰ ਸਰਕਾਰ ਉਸ ਮਿੱਲ ਨੂੰ ਨਹੀਂ ਲੈਂਦੀ । ਜਿੰਨੀਆਂ ਮਿੱਲਾਂ ਬੰਦ ਹਨ ਜੇ ਉਹ ਉਨ੍ਹਾਂ ਨੂੰ ਨਹੀਂ ਚਲਾਉਂਦੇ ਤਾਂ ਸਰਕਾਰ ਉਨ੍ਹਾਂ ਮਿੱਲਾਂ ਨੂੰ ਆਪਣੇ ਹੱਥ ਵਿਚ ਲਵੇ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, ਜਿਸ ਦਾ ਇੰਡਸਟਰੀ ਨਾਲ ਸਬੰਧ ਹੈ ਅਤੇ ਜੋ ਵਰਕਰਾਂ ਦੀ ਇੰਪਲਾਇਮੈਂਟ ਨਾਲ ਸਬੰਧ ਰੱਖਦੀ ਹੈ ਅਤੇ ਜਿਸ ਲਿਸਟ ਦਾ ਰੌਲਾ ਪਿਆ । ਡਿਪਟੀ ਸਪੀਕਰ ਸਾਹਿਬ, 382 ਜਲੰਧਰ ਦੀਆਂ ਬੋਗਸ ਫਰਮਾਂ ਫੜੀਆਂ ਗਈਆਂ । ਇਸ ਦੇ ਵਿਚ ਵੱਡੀਆਂ ਬੋਗਸ ਫਰਮਾਂ ਹਨ । ਅੰਮ੍ਰਿਤਸਰ ਵਿਚ ਅਸੈਂਸ਼ੀਅਲ ਰਾਅ ਮੈਟੀਰੀਅਲ, ਕੋਲਾ, ਲੋਹਾ ਆਦਿ ਇਨ੍ਹਾਂ ਬੋਗਸ

ਫਰਮਾਂ ਨੂੰ ਮਿਲਿਆ । ਇਹ ਬੜੀ ਮਾੜੀ ਗੱਲ ਹੈ । ਇੰਪਲਾਇਮੈਂਟ ਦਾ ਮਸਲਾ ਹੱਲ ਨਹੀਂ ਹੋਇਆ । ਅਸੈਂਸ਼ੀਅਲ ਰਾਅ ਮੈਟੀਰੀਅਲ ਦੀ ਵੰਡ ਲਈ ਕਮੇਟੀਆਂ ਬਣਾਈਆਂ ਜਾਣ । ਉਸ ਦੇ ਵਿਚ ਟਰੇਡ ਯੂਨੀਅਨ ਦੇ ਨੁਮਾਇੰਦੇ ਰੱਖੇ ਜਾਣ ਜੋ ਕਿ ਇਸ ਸਾਰੀ ਚੀਜ਼ ਨੂੰ ਦੇਖਣ । ਇਸ ਵਾਸਤੇ ਪਬਲਿਕ ਕਮੇਟੀਆਂ ਬਣਾਈਆਂ ਜਾਣ ਜੋ ਇਸ ਚੀਜ਼ ਨੂੰ ਦੇਖਣ ਕਿ ਕੀ ਕੋਈ ਬੋਗਸ ਫਰਮ ਤਾਂ ਨਹੀਂ ਚਲ ਰਹੀ ਅਤੇ ਉਸ ਨੂੰ ਕੋਈ ਬੋਗਸ ਮੈਟੀਰੀਅਲ ਤਾਂ ਨਹੀਂ ਮਿਲ ਰਿਹਾ । ਇਸ ਲਈ ਪਬਲਿਕ ਕਮੇਟੀਆਂ ਬਣਾਈਆਂ ਜਾਣ ਅਤੇ ਉਸ ਦੇ ਵਿਚ ਵਰਕਰਾਂ ਦੇ ਨੁਮਾਇੰਦੇ ਹੋਣ । ਡਿਪਟੀ ਸਪੀਕਰ ਸਾਹਿਬ, ਲੇਬਰ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਅਧਿਕਾਰ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਇਥੇ ਪਬਲਿਕ ਅੰਡਰਟੇਕਿੰਗਜ਼ ਦੀ ਕਮੇਟੀ ਹੈ । ਮਾਰਕਫੈਡ ਵਿਚ ਮਜ਼ਦੂਰਾਂ ਦੀ ਕਿਸ ਤਰ੍ਹਾਂ ਦੀ ਹਾਲਤ ਹੈ ? ਉਸ ਪਾਸੇ ਧਿਆਨ ਦਿੱਤਾ ਜਾਵੇ । ਮੈਂ ਪੁੱਛਦਾ ਹਾਂ ਕਿ ਕੀ ਉਨ੍ਹਾਂ ਨੂੰ ਸਰਕਾਰ ਦੇ ਬਰਾਬਰ ਗਰੇਡ ਦਿੱਤੇ ਜਾਂਦੇ ਹਨ ? ਪੜਤਾਲ ਕਰਕੇ ਪਤਾ ਲੱਗੇਗਾ ਕਿ ਅੱਧੇ ਨਾਲੋਂ ਵੀ ਘੱਟ, ਮਤਲਬ ਕਿ ਅੱਧੇ ਪੈਸੇ ਵੀ ਉਨ੍ਹਾਂ ਨੂੰ ਨਹੀਂ ਦਿੰਦੇ । ਇਹ ਕਹਿੰਦੇ ਹਨ ਕਿ ਉਹ ਐਡਹਾਕ ਬੇਸਿਜ਼ ਤੇ ਹਨ । ਮੈਂ ਕਹਿੰਦਾ ਹਾਂ ਕਿ ਇਕ ਦਰਵਾਜ਼ੇ ਤੇ ਇਕ ਚੌਕੀਦਾਰ ਹੈ ਅਤੇ ਦੂਜੇ ਦਰਵਾਜ਼ੇ ਤੇ ਜਿਹੜਾ ਦੂਜਾ ਚੌਕੀਦਾਰ ਹੈ ਉਸ ਨੂੰ ਪਹਿਲੇ ਨਾਲੋਂ ਕਿਤੇ ਅੱਧੀ ਤਨਖਾਹ ਦਿੰਦੇ ਹਨ । ਮਾਰਕਫੈਡ ਦਾ ਇਹ ਹਾਲ ਹੈ । ਇਹ ਕਹਿੰਦੇ ਹਨ ਕਿ ਮਜ਼ਦੂਰਾਂ ਨੂੰ ਹੜਤਾਲ ਨਹੀਂ ਕਰਨੀ ਚਾਹੀਦੀ । ਮੈਂ ਦੱਸਦਾ ਹਾਂ ਕਿ ਸਰਕਾਰ ਦੇ ਇਕ ਵੱਡੇ ਅਫਸਰ ਦੇ ਕੋਲ 2 ਕੇਸ 1962 ਦੇ ਵਿਚ ਸਾਲਿਸੀ ਲਈ ਗਏ । ਉਸ ਦੇ ਵਿਚ ਇਕ O. C. M. ਦੀ ਮਿੱਲ ਸੀ ਅਤੇ ਇਕ ਪਬਲਿਕ ਸੈਕਟਰ ਵੇਰਕੇ ਦਾ ਪਲਾਂਟ ਸੀ (ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ) ਜਿਸ ਤੇ ਕਿ ਸਰਕਾਰ ਦਾ ਕੰਟਰੋਲ ਹੈ, ਪਰ ਉਨ੍ਹਾਂ ਦਾ ਕੋਈ ਫ਼ੈਸਲਾ ਨਹੀਂ ਹੋਇਆ । ਡਿਪਟੀ ਸਪੀਕਰ ਸਾਹਿਬ, ਪਬਲਿਕ ਸੈਕਟਰ ਵਿਚ (ਵਿਘਨ) (ਘੰਟੀ) ਸਰਕਾਰ ਨੇ ਮਾਡਲ ਬਣਾਉਣ ਵਿਚ ਐਂਟੀ ਲੇਬਰ ਪਾਲਿਸੀ ਬਣਾਈ ਹੋਈ ਹੈ । (ਘੰਟੀ) ਅਖੀਰ ਵਿਚ ਮੈਂ ਕਹਿੰਦਾ ਹਾਂ ਕਿ ਸਰਕਾਰ ਜੋ ਵੀ ਕੋਈ ਚੰਗੇ ਕੰਮ ਕਰਦੀ ਹੈ ਭਾਵੇਂ ਉਹ ਅਥਰੂ ਪੂੰਝਣ ਲਈ ਹੀ ਹੋਣ, ਮੈਂ ਚੰਗਾ ਸਮਝਦਾ ਹਾਂ । 5 ਲੱਖ ਲੇਬਰ ਬੋਰਡ ਵਾਸਤੇ ਹੈ । ਮੈਂ ਕਹਿੰਦਾ ਹਾਂ ਕਿ ਲੇਬਰ ਵੈਲਫੇਅਰ ਬੋਰਡ ਚੰਗੀ ਤਰ੍ਹਾਂ ਚੱਲੇ । ਮੇਰੇ ਮਨ ਵਿਚ ਕੋਈ ਆਂਚ ਨਹੀਂ ਕਿ ਸਰਕਾਰ ਦੀ ਲੇਬਰ ਪਾਲਿਸੀ ਲੇਬਰ ਦੇ ਪੱਖ ਵਿਚ ਨਹੀਂ । ਇਹ ਇਨ੍ਹਾਂ ਦੀ ਪਾਲਿਸੀ ਉਨ੍ਹਾਂ ਦੇ ਵਿਰੁੱਧ ਹੈ । ਮੇਰੇ ਕੋਲ ਕਈ ਸਬੂਤ ਹਨ । ਇਸ ਦੇ ਵਿਚ ਕਾਂਗਰਸ ਦਾ ਆਪਣਾ ਵੈਸਟਡ ਇੰਟਰੈਸਟ ਹੈ । ਪੈਸਾ ਕੌਣ ਲੈਂਦਾ ਹੈ ਕੌਣ ਨਹੀਂ ਲੈਂਦਾ । ਕਾਂਗਰਸ ਦੇ ਲੀਡਰ ਅਤੇ ਕਾਂਗਰਸ ਦੇ ਵੈਸਟਡ ਇੰਟਰੈਸਟ ਦੇ ਨਾਲ ਲਾਉਣਾ ਹੈ । ਟੈਕਸਟਾਈਲ ਇੰਡਸਟਰੀ ਵਿਚ, ਇੰਜੀਨੀਅਰਿੰਗ ਇੰਡਸਟਰੀ ਵਿਚ ਮਿਨੀਮਮ ਵੇਜਿਜ਼ ਮੁਕੱਰਰ ਨਹੀਂ ਕਰਦੇ । ਸਕਿਉਰਿਟੀ ਆਫ ਸਰਵਿਸ ਨਹੀਂ ਕਰਦੇ । ਸੋਸ਼ਲਿਜ਼ਮ ਦੀ ਗੱਲ ਬਹੁਤ ਦੂਰ ਹੈ । ਅਖੀਰ ਵਿਚ ਮੈਂ ਸ਼ਰਮਾਂ ਜੀ ਨੂੰ ਅਪੀਲ ਕਰਾਂਗਾ ਕਿ ਜਦੋਂ ਸਾਂਝੀ ਕਾਂਗਰਸ ਹੁੰਦੀ ਸੀ ਤਾਂ ਇਹ ਚਾਹੁੰਦੇ ਸੀ ਕਿ ਤਰੰਗੇ ਝੰਡੇ ਵਾਲੀ ਯੂਨੀਅਨ ਤਗੜੀ ਹੋ ਜਾਵੇ । ਮਜ਼ਦੂਰ ਜਦੋਂ ਇਨ੍ਹਾਂ ਕੋਲ ਆਉਂਦੇ ਸਨ ਤਾਂ ਇਹ ਉਨ੍ਹਾਂ ਨੂੰ ਕਹਿੰਦੇ ਸਨ ਕਿ ਇਸ ਯੂਨੀਅਨ ਵਿਚ ਆ ਜਾਓ ਤਾਂ ਕਿ ਅਸੀਂ ਤੁਹਾਡਾ ਕੰਮ ਕਰੀਏ । ਇਨ੍ਹਾਂ ਗੱਲਾਂ ਤੇ ਸ਼ਰਮਾਂ ਜੀ ਬਹੁਤ ਲੈਕਚਰ ਦਿੰਦੇ ਹਨ ਕਿ ਲਾਲ ਝੰਡੇ ਦੀ ਯੂਨੀਅਨ ਨੂੰ ਛੱਡ ਕੇ ਤਿਰੰਗੇ ਝੰਡੇ ਦੀ ਯੂਨੀਅਨ ਵਿਚ ਆ ਜਾਓ ਅਤੇ ਇਨਟਕ ਨੂੰ ਤਗੜਾ ਕਰੋ । ਡਿਪਟੀ ਸਪੀਕਰ ਸਾਹਿਬ, ਇਹ ਇਨਟਕ ਇਸ ਤਰ੍ਹਾਂ ਤਗੜੀ ਨਹੀਂ ਹੋਣੀ । ਜੇ ਇਸ ਨੂੰ ਤਕੜਾ ਕਰਨਾ ਹੈ ਤਾਂ ਸਹੀ ਮਾਹਨਿਆਂ ਵਿਚ ਮਜ਼ਦੂਰਾਂ ਦੀਆਂ

[ਕਾਮਰੇਡ ਸੱਤਪਾਲ ਡਾਂਗ]

ਮੰਗਾਂ ਨੂੰ ਮਨ । ਇਹ ਜਿਹੜੀ ਨੀਤੀ ਤੁਸੀਂ ਆਪਣਾਈ ਹੋਈ ਹੈ ਇਸ ਦੇ ਨਾਲ ਇਹ ਜਿਹੜੀ ਇਨਟਕ ਹੈ ਇਹ ਤਗੜੀ ਨਹੀਂ ਹੋਣੀ । (ਵਿਘਨ)

**Mr. Deputy Speaker**: Dang Sahib, please resume your seat now.

**ਕਾਮਰੇਡ ਸੱਤਪਾਲ ਡਾਂਗ** : ਇਨ੍ਹਾਂ ਸਬਦਾਂ ਨਾਲ ਡਿਪਟੀ ਸਪੀਕਰ ਸਾਹਿਬ, ਮੈਂ ਆਖ਼ਰ ਵਿਚ ਇਕ ਵਾਰੀ ਫਿਰ ਕਹਾਂਗਾ ਕਿ ਪੰਜਾਬ ਦੇ ਮਜ਼ਦੂਰਾਂ ਵਿਚ ਬਹੁਤ ਭਾਰੀ ਬੇਚੈਨੀ ਹੈ । ਅਗਰ ਸਰਕਾਰ ਆਪਣੀ ਨੀਤੀ ਪਰੋ-ਲੇਬਰ ਦੀ ਬਣਾਏ ਤਾਂ ਸਾਨੂੰ ਇਸ ਗੱਲ ਦੀ ਬੜੀ ਖੁਸ਼ੀ ਹੋਵੇਗੀ ਅਤੇ ਜੇ ਉਹ ਪਰੋ–ਲੈਬਰ ਨੀਤੀ ਆਪਣੀ ਨਹੀਂ ਬਣਾਉਂਦੀ ਅਤੇ ਐਂਟੀ ਲੇਬਰ ਬਣਾਉਂਦੀ ਹੈ ਤਾਂ ਪੰਜਾਬ ਦਾ ਮਜ਼ਦੂਰ ਲੜੇਗਾ ਔਰ ਹਰ ਮੁਮਕਨ ਤਰੀਕੇ ਨਾਲ ਲੜੇਗਾ ਜਿਹੜਾ ਕਿ ਪੰਜਾਬ ਦੇ ਹਿੱਤ ਵਿਚ ਨਹੀਂ ਹੋਵੇਗਾ । (ਵਿਘਨ)

**ਚੌਧਰੀ ਰਾਮ ਸਿੰਘ** : (ਪਠਾਨਕੋਟ) ਡਿਪਟੀ ਸਪੀਕਰ ਸਾਹਿਬ, ਸਰਕਾਰ ਵਲੋਂ ਜੋ ਲੇਬਰ ਅਤੇ ਐਂਪਲਾਇਮੈਂਟ ਦੇ ਬਾਰੇ ਡੀਮਾਂਡ ਇਥੇ ਪੇਸ਼ ਹੋਈ ਹੈ ਮੈਂ ਉਸ ਦੀ ਪਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, 1971-72 ਦੇ ਵਿਚ ਇਕ ਕਰੋੜ 99 ਲੱਖ ਅਤੇ 78 ਹਜ਼ਾਰ ਰੁਪਏ ਇਸ ਡੀਮਾਂਡ ਵਿਚ ਰਖੇ ਗਏ ਸੀ ਪਰ ਇਸ ਸਾਲ 2 ਕਰੋੜ 84 ਲੱਖ, 39 ਹਜ਼ਾਰ ਅਤੇ 100 ਰੁਪਿਆ ਰਖਿਆ ਗਿਆ ਹੈ । ਇਹ 85 ਲੱਖ ਰੁਪਏ ਦਾ ਵਾਧਾ ਇਹ ਗਲ ਜ਼ਾਹਿਰ ਕਰਦਾ ਹੈ ਕਿ ਪੰਜਾਬ ਦੀ ਇਹ ਸਰਕਾਰ ਜਿਥੇ ਲੇਬਰ ਨੂੰ ਸਹੂਲਤਾਂ ਦੇਣਾ ਚਾਹੁੰਦੀ ਹੈ ਉਥੇ ਉਹ ਅਨਐਂਪਲਾਇਮੈਂਟ ਨੂੰ ਵੀ ਦੂਰ ਕਰਨਾ ਚਾਹੁੰਦੀ ਹੈ ਅਤੇ ਇਸ ਕੰਮ ਵਲ ਬੜੀ ਤੇਜ਼ੀ ਨਾਲ ਆਪਣੀ ਤਵੱਜੋ ਦੇ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਪੰਡਤ ਹੰਸ ਰਾਜ ਜੀ ਸ਼ਰਮਾ ਜਿਹੜੇ ਕਿ ਇਸ ਵੇਲੇ ਲੇਬਰ ਮਨਿਸਟਰ ਹਨ ਉਹ ਲੇਬਰ ਦੇ ਲੀਡਰ ਹਨ ਅਤੇ ਉਨ੍ਹਾਂ ਨੇ ਮਜ਼ਦੂਰਾਂ ਦੀਆਂ ਮੁਸ਼ਕਲਾਂ ਨੂੰ ਅੱਛੀ ਤਰ੍ਹਾਂ ਸਮਝਣ ਦਾ ਯਤਨ ਕੀਤਾ ਹੈ ਅਤੇ ਇਹੀ ਵਜ੍ਹਾ ਹੈ ਕਿ ਲੇਬਰ ਦੀ ਹਾਲਤ ਨੂੰ ਬੇਹਤਰ ਬਣਾਉਣ ਵਾਸਤੇ ਉਨ੍ਹਾਂ ਦੇ ਮਸਲਿਆਂ ਨੂੰ ਹੱਲ ਕਰਨੇ ਵਾਸਤੇ ਦਿਨ ਰਾਤ ਆਪਣਾ ਯਤਨ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਿਆ ਹੈ ਕਿ ਅੱਜ ਤੋਂ ਕੁਝ ਚਿਰ ਪਹਿਲੇ ਲੇਬਰ ਦੀਆਂ ਆਏ ਦਿਨ ਹੜਤਾਲਾਂ ਹੁੰਦੀਆਂ ਸਨ । ਪਰ ਹੁਣ ਹਾਲਤ ਇਹ ਹੈ ਕਿ ਮਾੜੀ ਮੋਟੀ ਹੜਤਾਲ ਤਾਂ ਚਲਦੀ ਹੀ ਰਹਿੰਦੀ ਹੈ ਪਰ ਕੋਈ ਸੀਰੀਅਸ ਕਿਸਮ ਦੀ ਹੜਤਾਲ, ਕੋਈ ਕਿਸੇ ਵਡੀ ਡੀਮਾਂਡ ਦੇ ਬਾਰੇ ਵਿਚ ਹੜਤਾਲ ਨਹੀਂ ਹੋਈ । ਪੰਜਾਬ ਦੇ ਅੰਦਰ ਬਿਜਲੀ ਦੀ ਘਾਟ ਹੁੰਦਿਆਂ ਹੋਇਆ ਵੀ ਪਰੋਡਕਸ਼ਨ ਵਿਚ ਵਾਧਾ ਹੋਇਆ ਹੈ ਬਨਿਸਬਤ ਪਿਛਲੇ ਕੁਝ ਸਾਲਾਂ ਨਾਲੋਂ । ਡਿਪਟੀ ਸਪੀਕਰ ਸਾਹਿਬ, 46 ਹਜ਼ਾਰ ਕੇਸਿਜ਼ ਇਸ ਵਕਤ ਲੇਬਰ ਇਨਸਪੈਕਟਰਜ਼ ਨੇ ਕੀਤੇ ਅਤੇ ਇਨ੍ਹਾਂ ਵਿਚੋਂ 12 ਹਜ਼ਾਰ ਦੇ ਕਰੀਬ ਪ੍ਰਾਸੀਕਿਊਟ ਕੀਤੇ ਗਏ ਅਤੇ 8 ਹਜ਼ਾਰ ਦੇ ਕਰੀਬ ਫਰਮਾਂ ਨੂੰ ਸਜ਼ਾ ਮਿਲੀ ਹੈ ਜਿਸ ਦੇ ਨਾਲ ਕਿ 2 ਲੱਖ ਰੁਪਏ ਦੇ ਕਰੀਬ ਜੁਰਮਾਨਾ ਵਸੂਲ ਹੋਇਆ ਹੈ । ਇਥੇ ਹੀ ਬਸ ਨਹੀਂ ਡਿਪਟੀ ਸਪੀਕਰ ਸਾਹਿਬ, 5,431 ਕੰਪਲੇਂਟਸ ਇਨਸਪੈਕਟੋਰੇਟ ਸਟਾਫ ਨੇ ਵਸੂਲ ਕੀਤੀਆਂ ਜਿਨ੍ਹਾਂ ਵਿਚੋਂ 5,000 ਕੰਪਲੇਂਟਸ ਫੌਰੀ ਤੌਰ ਤੇ ਹਲ ਕਰ ਦਿਤੀਆਂ ਹਨ । ਤੁਹਾਨੂੰ ਡਿਪਟੀ ਸਪੀਕਰ ਸਾਹਿਬ, ਇਹ ਜਾਣ ਕੇ ਵੀ ਖੁਸ਼ੀ ਹੋਵੇਗੀ ਕਿ ਇਕ ਮਹੀਨੇ ਦੇ ਅੰਦਰ ਅੰਦਰ ਇਨ੍ਹਾਂ ਕੰਪਲੈਂਟਸ ਨੂੰ ਡਿਸਪੋਜ਼ ਆਫ਼ ਕੀਤਾ ਗਿਆ । ਇਸੇ ਤਰ੍ਹਾਂ ਮੈਂ ਇਹ ਵੀ ਕਹਿਣ ਚਾਹੁੰਦਾ ਹਾਂ ਕਿ ਮਿਨੀਮਮ ਵੇਜਿਜ਼ ਐਕਟ ਵਿਚ ਕਾਫੀ ਕਮੇਟੀਆਂ ਬਣੀਆਂ ਹਨ ਅਤੇ ਮਜ਼ਦੂਰਾਂ ਦੀ ਤਨਖਾਹ ਵਧਾਉਣ ਵਾਸਤੇ ਇਹ ਕਮੇਟੀਆਂ ਬਣੀਆਂ ।

ਇਕ ਮਜ਼ਦੂਰ ਦੀ ਘੱਟ ਤੋਂ ਘੱਟ ਤਨਖਾਹ 125/- ਰੁਪਏ ਮੁੱਕਰਰ ਕਰਨ ਦੇ ਫੈਸਲੇ ਕੀਤੇ ਗਏ ਹਨ ਅਤੇ ਕੁਝ ਫੈਸਲੇ ਅੰਡਰ ਕਨਸਿਡਰੇਸ਼ਨ ਹਨ ਜਿਨ੍ਹਾਂ ਤੇ ਕਿ ਜਲਦੀ ਤੋਂ ਜਲਦੀ ਫੈਸਲੇ ਹੋ ਜਾਣਗੇ। ਇਸ ਵਾਸਤੇ ਮੇਰੀ ਬੇਨਤੀ ਹੈ ਕਿ ਇਹ ਕਹਿ ਦੇਣਾ ਕਿ ਮਜ਼ਦੂਰ ਦੀ ਹਾਲਤ ਇਸ ਵਕਤ ਖਰਾਬ ਹੈ, ਇਹ ਨਾ-ਮੁਨਾਸਿਬ ਜਿਹੀ ਗਲ ਹੈ। ਮੈਂ ਤਾਂ ਇਹ ਕਹਾਂਗਾ ਕਿ ਮਜ਼ਦੂਰ ਵਿਚ ਇਸ ਵਕਤ ਕੋਈ ਬੇਚੈਨੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਬੇਚੈਨੀ ਛੋਟੀ ਮੋਟੀ ਤਾਂ ਜ਼ਰੂਰ ਹੀ ਰਹਿੰਦੀ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਇਹ ਸਰਕਾਰ, ਵਰਕਰ ਦੀ ਸਰਕਾਰ, ਵਰਕਰਜ਼ ਦਾ ਦਾ ਭਲਾ ਚਾਹੁਣ ਵਾਲੀ ਸਰਕਾਰ ਮਜ਼ਦੂਰਾਂ ਦੇ ਜੋ ਮਸਲੇ ਹਨ ਉਨ੍ਹਾਂ ਨੂੰ ਅੱਛੀ ਤਰ੍ਹਾਂ ਜਾਣਦੀ ਹੈ ਅਤੇ ਉਨ੍ਹਾਂ ਦੇ ਮਸਲਿਆਂ ਵਲ ਆਪਣਾ ਪੂਰਾ ਧਿਆਨ ਦੇ ਰਹੀ ਹੈ ਔਰ ਮੈਨੂੰ ਉਮੀਦ ਹੈ ਕਿ ਇਹ ਸਰਕਾਰ ਮਜ਼ਦੂਰਾਂ ਦੀਆਂ ਸਾਰੀਆਂ ਪਰਾਬਲਮਜ਼ ਨੂੰ ਹਲ ਕਰ ਦੇਵੇਗੀ। (ਵਿਘਨ)

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਥੇ ਟ੍ਰੀਬਿਊਨਲ ਕਾਫੀ ਦੇਰ ਤੋਂ ਨਹੀਂ ਸੀ ਬਣਿਆਂ ਪਰ ਹੁਣ ਇਹ ਸਰਕਾਰ ਨੇ ਜਲੰਧਰ ਵਿਚ ਅਤੇ ਅੰਮ੍ਰਿਤਸਰ ਵਿਚ ਟ੍ਰੀਬਿਊਨਲ ਬਣਾਏ ਹਨ ਅਤੇ ਜਿਹੜੇ ਕੇਸਿਜ਼ ਪੈਂਡਿੰਗ ਹਨ ਉਨ੍ਹਾਂ ਦੇ ਵਾਸਤੇ ਟ੍ਰੀਬਿਊਨਲ ਦੇ ਜੱਜਿਜ਼ ਲਗ ਗਏ ਹਨ ਅਤੇ ਉਹ ਕੇਸਿਜ਼ ਛੇਤੀ ਹੀ ਡਿਸਪੋਜ਼ ਆਫ ਹੋ ਜਾਣਗੇ ਅਤੇ ਇਸ ਨਾਲ ਲੇਬਰ ਨੂੰ, ਮਜ਼ਦੂਰ ਨੂੰ ਛੇਤੀ ਹੀ ਜਸਟਿਸ ਮਿਲ ਸਕੇਗਾ। ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਾਂਗਾਂ ਕਿ ਇਸ ਸਰਕਾਰ ਨੇ ਮਜ਼ਦੂਰਾਂ ਵਾਸਤੇ ਮਕਾਨ ਜ਼ਿਆਦਾ ਤੋਂ ਜ਼ਿਆਦਾ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਕੰਮ ਦੇ ਵਾਸਤੇ ਕਾਫੀ ਰੁਪਿਆ ਰਖਿਆ ਗਿਆ ਹੈ ਤੇ ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਮਜ਼ਦੂਰਾਂ ਲਈ ਜ਼ਿਆਦਾ ਤੋਂ ਜ਼ਿਆਦਾ ਮਕਾਨ ਬਣਾਏ ਜਾਣਗੇ। ਡਾਂਗ ਸਾਹਿਬ ਨੇ ਵੀ ਇਸ ਦਾ ਜ਼ਿਕਰ ਕੀਤਾ ਹੈ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਲੇਬਰ ਦੇ ਵਾਸਤੇ ਕੋਈ ਅਜਿਹੇ ਫੈਸਲੇ ਨਹੀਂ ਸੀ ਕੀਤੇ ਗਏ। ਇਸ ਸਰਕਾਰ ਨੇ ਇਹ ਮਜ਼ਦੂਰ ਦੇ ਹੱਕ ਦੇ ਫੈਸਲੇ ਕੀਤੇ ਹਨ ਅਤੇ ਉਨ੍ਹਾਂ ਨੂੰ ਮਕਾਨ ਵਗੈਰਾ ਮੁਹੱਈਆ ਕਰਨੇ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਲੇਬਰ ਦੀ ਟਰੇਨਿੰਗ ਵਾਸਤੇ ਕਾਫੀ ਰੁਪਿਆ ਰਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਅੱਛੀ ਗਲ ਹੈ ਅਤੇ ਇਸ ਨਾਲ ਮਜ਼ਦੂਰ ਲੋਕ ਜ਼ਿਆਦਾ ਤੋਂ ਜ਼ਿਆਦਾ ਟਰੇਨਿੰਗ ਲੈ ਕੇ ਕੰਮ ਸਿਖ ਸਕਣਗੇ। (ਵਿਘਨ) ਮੈਂ ਸਮਝਦਾ ਹਾਂ ਕਿ ਲੇਬਰ ਵਿਚ ਹੁਣ ਕਿਸੇ ਕਿਸਮ ਦੀ ਬੇਚੈਨੀ ਨਹੀਂ ਅਤੇ ਇਹ ਸਰਕਾਰ ਉਨ੍ਹਾਂ ਦੀ ਗਲ ਵਲ ਆਪ ਹੀ ਧਿਆਨ ਕਰ ਰਹੀ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ ਕਿ ਕੋਈ ਮਾੜੀ ਮੋਟੀ ਗੱਲ ਭਾਵੇਂ ਹੋਵੇ ਪਰ ਹੁਣ ਉਨ੍ਹਾਂ ਦੀ ਡੀਮਾਂਡ ਕੋਈ ਭਾਰੀ ਨਹੀਂ ਅਤੇ ਕੋਈ ਐਸੀ ਗੱਲ ਨਹੀਂ ਜਿਸ ਨਾਲ ਕਿ ਉਹ ਸੈਟਿਸਫਾਈ ਨਾ ਹੋਣਾ, ਕਿਉਂਕਿ ਡਿਪਟੀ ਸਪੀਕਰ ਸਾਹਿਬ, ਮਿਨੀਮਮ ਵੇਜਿਜ਼ ਐਕਟ ਬਣਨ ਨਾਲ ਅਤੇ ਕਮੇਟੀਆਂ ਬਣਨ ਨਾਲ ਹੁਣ ਉਨ੍ਹਾਂ ਦੀਆਂ ਸਾਰੀਆਂ ਪਰਾਬਲਮਜ਼ ਦੂਰ ਹੋਈਆਂ ਹਨ। ਇਥੇ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਅਰਜ਼ ਕਹਾਂਗਾ ਕਿ ਤੁਹਾਨੂੰ ਪਤਾ ਹੀ ਹੈ ਕਿ ਅਕਾਲੀਆਂ ਨੇ ਆਪਣੇ ਵੇਲੇ ਕਈ ਅਕਾਲੀ ਸੈਲ ਬਣਾਏ ਸੀ (ਵਿਘਨ) ਉਨ੍ਹਾਂ ਨੇ ਲੇਬਰ ਦੇ ਵਿਚ ਫਿਰਕਾਪ੍ਰਸਤੀ ਭਰਨ ਦਾ ਯਤਨ ਕੀਤਾ ਅਤੇ ਮਨ ਵਿਚ ਸੋਚਿਆ ਕਿ ਕੁਝ ਕੁ ਫਿਰਕਾਪ੍ਰਸਤ ਵਲ ਆ ਜਾਣ। ਲੇਕਿਨ ਪੰਜਾਬ ਦੇ ਮਜ਼ਦੂਰ ਨੇ ਉਨ੍ਹਾਂ ਵਲ ਰੱਤੀ ਧਿਆਨ ਨਾ ਦਿਤਾ ਬਲਕਿ ਪੰਜਾਬ ਦੀ ਲੇਬਰ ਅਗਾਂਹ ਵੱਧੂ ਯੂਨੀਅਨ ਨਾਲ ਲਗੀ ਰਹੀ।

[ਚੌਧਰੀ ਰਾਮ ਸਿੰਘ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਤੋਂ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਬਣੀ ਪੰਜਾਬ ਦੇ ਸਰਕਾਰੀ ਕਰਮਚਾਰੀ ਬਹੁਤ ਖੁਸ਼ ਹਨ । ਕਮਿਸ਼ਨ ਨੇ ਜੋ ਉਨ੍ਹਾਂ ਦੇ ਗਰੇਡ ਮੁਕਰਰ ਕੀਤੇ ਸੀ ਉਹ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਉਨ੍ਹਾਂ ਨੂੰ ਦੇ ਦਿਤੇ । ਇਸੇ ਤਰ੍ਹਾਂ ਹੀ ਪਿਛਲੇ ਦਿਨਾਂ ਵਿਚ ਸਾਡੇ ਪੰਜਾਬ ਦੇ ਲੇਬਰ ਮਨਿਸਟਰ ਸਾਹਿਬ ਨੇ ਇਸ ਹਾਊਸ ਵਿਚ ਇਹ ਗੱਲ ਕਹੀ ਕਿ ਜਿਉਂ ਹੀ ਇਹ ਹੁਣ ਦਾ ਸੈਂਟਰ ਦਾ ਕਮਿਸ਼ਨ ਫੈਸਲਾ ਕਰੇਗਾ ਅਸੀਂ ਉਸ ਫੈਸਲੇ ਦੇ ਮੁਤਾਬਿਕ ਹੀ ਪੈਸੇ ਦੇ ਦਿਆਂਗੇ । ਇਸ ਸਰਕਾਰ ਤੋਂ ਪਹਿਲਾਂ ਅੱਜ ਤਕ ਕਿਸੀ ਸਰਕਾਰ ਨੇ ਇਹੋ ਜਿਹੀ ਪਾਲਿਸੀ ਕਦੇ ਵੀ ਨਹੀਂ ਸੀ ਬਣਾਈ ਬਲਕਿ ਜਦੋਂ ਪੇ ਕਮਿਸ਼ਨ ਕੋਈ ਫੈਸਲਾ ਕਰਦਾ ਸੀ ਤਾਂ 2-2, 3-3 ਸਾਲ ਉਸ ਫੈਸਲੇ ਤੇ ਗੌਰ ਕਰਨ ਵਿਚ ਹੀ ਲਗ ਜਾਂਦੇ ਸੀ । ਅਕਾਲੀ ਸਰਕਾਰ ਨੇ ਕੋਈ ਫੈਸਲਾ ਨਹੀਂ ਸੀ ਕੀਤਾ ਜਦੋਂ ਪੇ ਕਮਿਸ਼ਨ ਦੀ ਰਿਪੋਰਟ ਆਈ ਸੀ . . . . . .

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੇ ਫਰੰਟ ਬੈਂਚਿੰਜ਼ ਦਾ ਲੇਬਰ ਦੇ ਵਿਚ ਕਿਤਨਾ ਇਨਟਰੱਸਟ ਹੈ, ਇਹ ਤੁਸੀਂ ਆਪ ਹੀ ਦੇਖ ਲਓ । ਵਿਘਨ)

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ :** (ਸ਼੍ਰੀ ਗਿਆਨ ਚੰਦ ਖਰਬੰਦਾ) ਤੁਸੀਂ ਆਪਣੇ ਪੁਆਇੰਟ ਦਸੀ ਜਾਓ, ਕੰਸਰਨਡ ਮਨਿਸਟਰ ਬੈਠਾ ਹੈ (ਵਿਘਨ) ਤੁਹਾਡੇ ਲਾਗੇ ਵੀ ਕਾਂਗਰਸੀ ਹੀ ਬੈਠੇ ਹਨ । (ਵਿਘਨ)

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਕਿਸੇ ਪੁਲੀਟੀਕਲ ਮੋਟਿਵ ਨੂੰ ਲੈ ਕੇ ਮੁਜ਼ਾਹਰੇ ਕਰਨੇ ਜਾਂ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਨਾ-ਮੁਨਾਸਿਬ ਹਨ ।

ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਜਿਥੇ ਜੰਗ ਤੋਂ ਬਾਹਰ ਨਿਕਲਿਆ ਹੈ, ਬਿਜਲੀ ਦੀ ਘਾਟ ਤੋਂ ਬਾਹਰ ਨਿਕਲ ਰਿਹਾ ਹੈ ਤਾਂ ਇਥੇ ਪੁਲੀਟੀਕਲ ਤੌਰ ਤੇ ਐਜੀਟੇਸ਼ਨਜ਼ ਅਤੇ ਝਗੜੇ ਕੀਤੇ ਜਾ ਰਹੇ ਹਨ । ਫਿਰ ਵੀ ਪੰਜਾਬ ਹਰ ਪੱਖ ਤੋਂ ਤਰੱਕੀ ਕਰ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਇਕੱਲਾ ਮੁਜ਼ਾਰਿਆਂ ਨਾਲ ਲੇਬਰ ਦਾ ਮਸਲਾ ਹੱਲ ਨਹੀਂ ਹੋਣਾ । ਮੁਜ਼ਾਰਿਆਂ ਨਾਲ ਨੈਗੋਸ਼ੀਏਸ਼ਨ ਕੀਤੀ ਜਾਵੇ ਤਾਂ ਕਿ ਪੰਜਾਬ ਦਾ ਅਮਨ ਕਾਇਮ ਰਹੇ ।

ਡਿਪਟੀ ਸਪੀਕਰ ਸਾਹਿਬ ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਨਐਮਪਲਾਇਮੈਂਟ ਦੇ ਬਾਰੇ ਅਰਜ਼ ਕਰਾਂ ਕਿ ਪਿਛਲੇ ਦਿਨੀਂ ਸ਼ਰਮਾ ਜੀ ਨੇ ਮੇਰੇ ਇਕ ਸੁਆਲ ਦੇ ਜਵਾਬ ਵਿਚ ਕਿਹਾ ਸੀ ਕਿ ਅਸੀਂ ਅਨ-ਐਮਪ-ਲਾਇਮੈਂਟ ਦੂਰ ਕਰਨ ਵਾਸਤੇ 16 ਕਿਸਮਾਂ ਦੀਆਂ ਸਕੀਮਾਂ ਬਣਾ ਰਹੇ ਹਾਂ । ਜਿਸ ਦੇ ਵਿਚ ਉਨ੍ਹਾਂ ਨੇ ਡਿਟੇਲ ਵਿਚ ਦਸਿਆ ਸੀ । ਰੂਰਲ ਕਰੈਸ਼ ਪਰੋਗਰਾਮ ਰੂਰਲ ਅਨਐਮਪ-ਲਾਇਮੈਂਟ, ਮਾਰਜੀਨਲ ਸਕੀਮ, ਐਗਰੀਕਲਚਰਲ ਸਕੀਮ, ਕਨਜ਼ਿਊਮਰ ਸਕੀਮ, ਕਨ-ਜ਼ਿਊਮਰ ਗੁਡਜ਼ ਸਕੀਮ, ਛੋਟੀ ਇੰਡਸਟਰੀ, ਵੱਡੀ ਇੰਡਸਟਰੀ ਲਾਉਣ ਦੀ ਸਕੀਮ । ਮੈਂ

ਸਮਝਦਾ ਹਾਂ ਕਿ ਇਹ ਬੜੀਆਂ ਅਛੀਆਂ ਸਕੀਮਾਂ ਹਨ । ਡਿਪਟੀ ਸਪੀਕਰ ਸਾਹਿਬ, ਬੇਕਾਰਾਂ ਬਾਰੇ ਜਿਹੜੀਆਂ ਫਿਗਰਜ਼ ਇਥੇ ਹਾਊਸ ਵਿਚ ਦਿਤੀਆਂ ਗਈਆਂ ਸਨ ਉਨ੍ਹਾਂ ਦੇ ਬਾਰੇ ਮੈਂ ਅਰਜ਼ ਕਰਾਂ ਕਿ ਉਸ ਵਿਚ 67,676 ਬੇਕਾਰ ਹਨ । ਪੜ੍ਹੇ ਲਿਖੇ ਜਿਨ੍ਹਾਂ ਵਿਚੋਂ ਮੈਟਰਿਕ ਔਰ ਹਾਇਰ ਸੈਕੰਡਰੀ, 48,769, ਗਰੈਜੂਏਟਸ 15,270 ਪੋਸਟ ਗਰੈਜੂਏਟਸ 3695 । ਕੁਲ ਕੋਈ ਪੌਣੇ ਦੋ ਲਖ ਦੇ ਕਰੀਬ ਬੇਕਾਰ ਹਨ । ਮੈਂ ਅਰਜ਼ ਕਰਾਂ ਕਿ ਰੂਰਲ ਕਰੈਸ਼ ਸਕੀਮ ਦੇ ਤਹਿਤ ਰੂਰਲ ਅਨਐਮਪਲਾਇਮੈਂਟ ਦੂਰ ਕੀਤੀ ਜਾਵੇਗੀ । ਇਸ ਵਿਚ ਗੌਰਮੈਂਟ ਆਫ਼ ਇੰਡੀਆ ਵਲੋਂ 100% ਪੰਜਾਬ ਸਰਕਾਰ ਨੂੰ ਸਬਸਿਡੀ ਦਿਤੀ ਜਾਵੇਗੀ । ਕੋਈ ਡੇਢ ਕਰੋੜ ਰੁਪਏ ਮਿਲੇ ਹਨ ਇਸ ਕੰਮ ਵਾਸਤੇ ਜਿਸ ਵਿਚ ਪਿੰਡਾਂ ਦੇ ਕੁਝ ਲੋਕ ਕੰਮ ਤੇ ਲਗੇ ਹਨ। ਲੇਕਿਨ ਪੰਜਾਬ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਕੁਝ ਨਾ ਕੁਝ ਰੁਪਈਆ ਆਪਣੇ ਵਲੋਂ ਪਾ ਕੇ ਉਨ੍ਹਾਂ ਵਾਸਤੇ ਰੋਜ਼ਗਾਰ ਮੁਹਈਆ ਕਰੇ । ਜਿਵੇਂ ਕੁਝ ਰੋਡਜ਼ ਬਣਦੀਆਂ ਹਨ, ਨਾਲਿਆਂ ਤੇ ਕੰਮ ਹੁੰਦੇ ਹਨ ਪਿੰਡਾਂ ਵਿਚ ਪਿੰਡਾਂ ਦੀ ਉਸਾਰੀ ਦਾ ਕੰਮ ਹੈ। ਇਸ ਤਰ੍ਹਾਂ ਪੰਜਾਬ ਸਰਕਾਰ ਕੁਝ ਆਪਣੇ ਹਿੱਸੇ ਵਿਚੋਂ ਪਾਵੇ ਤਾਂ ਕਿ ਮਜ਼ਦੂਰ ਲੋਕ ਕੰਮ ਤੇ ਲਗੇ ਰਹਿਣ । ਡਿਪਟੀ ਸਪੀਕਰ ਸਾਹਿਬ, ਇਸ ਸਕੀਮ ਦੇ ਤਹਿਤ ਕੋਈ ਸੌ ਰੁਪਏ ਮਹੀਨਾ ਤਨਖਾਹ ਦਿਤੀ ਜਾਣੀ ਹੈ । ਮੈਂ ਅਰਜ਼ ਕਰਾਂ ਕਿ ਇਸ ਨੂੰ ਕੁਝ ਵਧਾਇਆ ਜਾਵੇ ਤਾਂ ਕਿ ਮਜ਼ਦੂਰ ਰੋਟੀ ਖਾ ਸਕਣ ।

ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਪੜ੍ਹੇ ਲਿਖੇ ਨੂੰ ਰੋਜ਼ਗਾਰ ਦੇਣ ਦੀ ਜ਼ਰੂਰਤ ਹੈ । ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕੁਝ ਇੰਜੀਨੀਅਰਜ਼ ਨੂੰ, ਡਾਕਟਰਜ਼ ਨੂੰ ਸਟਾਈਪੰਡ ਦਿਤਾ ਜਾਏ ਅਤੇ 50% ਸਬਸਿਡੀ ਉਨ੍ਹਾਂ ਕਾਰਖਾਨੇ ਵਾਲਿਆਂ ਨੂੰ ਦਿਤੀ ਜਾਏ ਜਿਹੜੇ ਸਾਡੇ ਇੰਜੀਨੀਅਰਜ਼ ਨੂੰ ਆਪਣੇ ਕਾਰਖਾਨਿਆਂ ਵਿਚ ਰੋਜ਼ਗਾਰ ਦੇਣਗੇ । ਡਿਪਟੀ ਸਪੀਕਰ ਸਾਹਿਬ, 68 ਹਜ਼ਾਰ ਪੜ੍ਹੇ ਲਿਖੇ ਕੋਈ ਬਹੁਤੇ ਨਹੀਂ ਹੁੰਦੇ । ਇਸ ਦੇ ਵਿਚ ਮੈਟਰਿਕ ਔਰ ਹਾਇਰ ਸੈਕੰਡਰੀ ਕੋਈ 48 ਹਜ਼ਾਰ ਹਨ ਉਨ੍ਹਾਂ ਨੂੰ 100 ਰੁਪਏ ਮਹੀਨਾ ਦਿਤਾ ਜਾਏ। ਇਸ ਤਰ੍ਹਾਂ ਜਿਹੜੇ ਗਰੈਜੂਏਟਸ ਅਤੇ ਪੋਸਟ ਗਰੈਜੂਏਟਸ ਹਨ ਉਨ੍ਹਾਂ ਨੂੰ 125 ਰੁਪਏ ਦਿਤੇ ਜਾਣ । ਇਸ ਤਰ੍ਹਾਂ ਕੋਈ 70-80 ਲੱਖ ਰੁਪਏ ਦੇਣੇ ਪੈਣਗੇ ਜਾਂ ਇਕ ਕਰੋੜ ਰੁਪਏ ਦਾ ਬੋਝ ਪੰਜਾਬ ਦੇ ਬਜਟ ਤੇ ਪਏਗਾ । ਇਸ ਦੇ ਨਾਲ ਲੋਕ ਆਪਣੇ ਕਾਰੋਬਾਰ ਵਿਚ ਮਦਦ ਲੈ ਸਕਣਗੇ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਮੈਂ ਅਰਜ਼ ਕਰਾਂ ਕਿ ਕਈ ਹੋਰ ਛੋਟੇ ਮੋਟੇ ਕੰਮ ਹਨ ਜਿਸ ਤਰ੍ਹਾਂ ਛੋਟੀ ਦੁਕਾਨਦਾਰੀ ਹੈ । ਕੋਈ ਰੇਡੀਓ ਵੇਚਣਾ ਚਾਹੁੰਦਾ ਹੈ, ਕੋਈ ਸਾਈਕਲ ਵੇਚਣਾ ਚਾਹੁੰਦਾ ਹੈ, ਜਾਂ ਕੋਈ ਜ਼ਰੂਰਤੀ ਅਸ਼ੀਆ ਫ਼ਰੋਖਤ ਕਰਨਾ ਚਾਹੁੰਦਾ ਹੈ ਉਸ ਨੂੰ ਪੰਜਾਬ ਸਰਕਾਰ ਸਬਸਿਡਾਈਜ਼ ਕਰੇ । ਉਨ੍ਹਾਂ ਨੂੰ ਕੋਆਪਰੇਟਿਵ ਬੈਂਕਾਂ ਜਾਂ ਹੋਰ ਜ਼ਰੀਏ ਨਾਲ ਲੋਨ ਦੇਵੇ ਤਾਂ ਕਿ ਉਹ ਲੋਕ ਆਪਣਾ ਕੋਈ ਕੰਮ ਧੰਦਾ ਕਰ ਸਕਣ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਸਬਜ਼ੀ ਦੀ ਕਾਸ਼ਤ ਵਾਸਤੇ ਨੌਜਵਾਨਾਂ ਨੂੰ ਚੰਗੇ ਬੀਜ ਦੇਵੇ, ਖਾਦ ਦੇਵੇ ਤਾਂ ਕਿ ਉਨ੍ਹਾਂ ਦਾ ਪ੍ਰਬੰਧ ਹੋ ਸਕੇ । ਡਿਪਟੀ ਸਪੀਕਰ ਸਾਹਿਬ, ਇਹ ਦੁੱਧ ਦੀ ਗੱਲ ਕਰਦੇ ਹਨ । ਜੇ ਕਰ 4 ਜਾਂ 6 ਮਝਾਂ ਕੋਈ ਰਖੇ ਤਾਂ 50% ਗਰਾਂਟ ਦਿਤੀ ਜਾਏਗੀ । ਇਨ੍ਹਾਂ ਦਾ ਰੂਲ ਇਹ ਹੈ ਕਿ ਮੱਝਾਂ ਖਰੀਦ ਕੇ ਬਿਲ ਦੇਵੇ । ਇਹ ਕੰਡੀਸ਼ਨ ਵੇਵ ਕਰ ਦਿਤੀ ਜਾਵੇ । ਪੜ੍ਹੇ ਲਿਖੇ ਮੱਝਾਂ ਰਖਣਾ ਚਾਹੁੰਦੇ ਹਨ । ਜਿਸ ਨੇ 6 ਮੱਝਾਂ ਰਖਣੀਆਂ ਹੋਣ ਉਸ ਨੂੰ 10 ਹਜ਼ਾਰ ਰੁਪਏ ਚਾਹੀਦੇ ਹਨ । ਜਦੋਂ ਉਹ ਲੋਨ ਵਾਸਤੇ ਕਹਿੰਦਾ ਹੈ ਤਾਂ ਪਹਿਲਾਂ ਉਸ ਨੂੰ ਮੰਡੀ ਵਿਚੋਂ ਖਰੀਦੀਆਂ ਮੱਝਾਂ ਦਾ ਬਿਲ ਪੇਸ਼ ਕਰਨਾ ਪੈਂਦਾ ਹੈ ਅਤੇ ਫਿਰ ਲੋਨ ਮਿਲਦਾ ਹੈ । ਇਹ ਬੜੀ ਮੁਸ਼ਕਲ ਹੈ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਰੈਲੇਵੈਂਟ ਬੋਲੋ (ਵਿਘਨ) (Please be relevant.)

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਅਨਐਂਪਲਾਇਮੈਂਟ ਵਿਚ ਆਉਂਦਾ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਕੰਡੀਸ਼ਨ ਪੜ੍ਹੇ ਲਿਖੇ ਲੋਕਾਂ ਵਾਸਤੇ ਰਿਲੈਕਸ ਕੀਤੀ ਜਾਵੇ ਤਾਂ ਕਿ ਦੁੱਧ ਦੀ ਘਾਟ ਨੂੰ ਪੂਰਾ ਕੀਤਾ ਸਕੇ ।

ਡਿਪਟੀ ਸਪੀਕਰ ਸਾਹਿਬ, ਇਕ ਅਰਜ਼ ਮੈਂ ਪੋਲਟਰੀ ਫ਼ਾਰਮ ਬਾਰੇ ਕਰਨੀ ਚਾਹੁੰਦਾ ਹਾਂ । ਪੋਲਟਰੀ ਨੂੰ ਤਿੰਨ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ । ਇਸ ਵਿਚ ਚੂਚੇ ਕੱਢਣਾ ਅਲਹਿਦਾ ਕਰ ਦਿਤਾ ਜਾਵੇ । ਦੂਜੇ ਮੁਰਗੇ ਵਖਰੇ ਕਰ ਦਿਤੇ ਜਾਣ ਅਤੇ ਤੀਸਰੇ ਅੰਡੇ ਵਖਰੇ ਕਰ ਦਿਤੇ ਜਾਣ । (ਵਿਘਨ) ਇਨ੍ਹਾਂ ਨੂੰ ਵਖਰੇ ਵਖਰੇ ਕਰਨ ਨਾਲ ਜ਼ਿਆਦਾ ਫਾਇਦਾ ਹੋਵੇਗਾ । (ਘੰਟੀ) ਇਸ ਤਰ੍ਹਾਂ ਕਰਨ ਨਾਲ ਅਨਐਂਮਪਲਾਇਮੈਂਟ ਕਾਫ਼ੀ ਦੂਰ ਹੋਣ ਦੀ ਸੰਭਾਵਨਾ ਹੋ ਸਕਦੀ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਬਾਹਰਲੇ ਸੂਬਿਆਂ ਵਿਚ ਵੀ ਅੰਡੇ ਅਤੇ ਮੁਰਗੇ ਭੇਜੇ ਜਾ ਸਕਦੇ ਹਨ ।

ਅੰਤ ਵਿਚ ਮੈਂ ਅਰਜ਼ ਕਰਾਂ ਕਿ ਅਨਐਂਮਪਲਾਇਮੈਂਟ ਦੂਰ ਕਰਨ ਵਾਸਤੇ ਅਤੇ ਲੇਬਰ ਵਾਸਤੇ ਜਿਹੜੀਆਂ ਮੈਂ ਸਕੀਮਾਂ ਦਿਤੀਆਂ ਹਨ ਉਨ੍ਹਾਂ ਵੱਲ ਸਰਕਾਰ ਚੰਗੀ ਤਰ੍ਹਾਂ ਗੌਰ ਕਰੇ । ਇਸ ਦੇ ਨਾਲ ਹੀ ਸਰਕਾਰ ਆਪਣਾ ਹਿੱਸਾ ਪਾਏ ਅਤੇ ਇਕ ਕਰੋੜ ਰੁਪਏ ਖਰਚ ਨੂੰ ਬਰਦਾਸ਼ਤ ਕਰਦਿਆਂ ਹੋਇਆਂ ਜ਼ਿਆਦਾ ਤੋਂ ਜ਼ਿਆਦਾ ਅਨਐਂਮਪਲਾਇਮੈਂਟ ਨੂੰ ਦੂਰ ਕਰਨ ਵਾਸਤੇ ਯਤਨ ਕਰੇ ।

**ਸਰਦਾਰ ਬਸੰਤ ਸਿੰਘ ਖਾਲਸਾ :** (ਡਕਾਲਾ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਅੱਜ ਇਥੇ ਅਸੀਂ 1973-74 ਦੇ ਬਜਟ ਦੀ ਇਕ ਬਹੁਤ ਹੀ ਇੰਪਾਰਟੈਂਟ ਮੰਗ ਦੇ ਬਾਰੇ ਵਿਚਾਰ ਕਰ ਰਹੇ ਹਾਂ ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਕੁਝ ਸਮੇਂ ਤੋਂ ਬਿਜਲੀ ਦੀ ਸ਼ਾਰਟੇਜ ਹੈ । ਉਸ ਨੇ ਪੰਜਾਬ ਵਿਚ ਹਾਹਾਕਾਰ ਮਚਾਈ ਜਿਸ ਦੇ ਨਾਲ ਪੰਜਾਬ ਦੇ ਮਜ਼ਦੂਰ ਤੇ ਬੜਾ ਭਾਰੀ ਅਸਰ ਪਿਆ । ਸਾਡੇ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਕਿਹਾ ਸੀ ਕਿ ਸਾਡੇ ਪੰਜਾਬ ਨੂੰ ਇਸ ਬਿਜਲੀ ਦੀ ਘਾਟਾ ਕਾਰਨ ਕੋਈ 12 ਕਰੋੜ ਰੁਪਏ ਦਾ ਘਾਟਾ ਪਿਆ ਹੈ । ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ 12 ਕਰੋੜ ਰੁਪਏ ਦਾ ਘਾਟਾ ਤਾਂ ਇੰਡਸਟਰੀ ਨੂੰ ਪਿਆ ਅਤੇ ਤੁਸੀਂ ਇਮੈਜਿਨ ਕਰ ਸਕਦੇ ਹੋ ਕਿ ਇਥੇ ਦੇ ਗਰੀਬ ਮਜ਼ਦੂਰ ਨੂੰ ਕਿੰਨਾ ਘਾਟਾ ਪਿਆ ਹੋਵੇਗਾ । ਹਜ਼ਾਰਾਂ ਦੀ ਗਿਣਤੀ ਵਿਚ ਮਜ਼ਦੂਰ ਬੇਕਾਰ ਹੋ ਗਏ । ਮਗਰ ਮੈਨੂੰ ਅਫਸੋਸ ਹੈ ਕਿ ਸਾਡੀ ਸਰਕਾਰ ਵਲੋਂ ਉਨ੍ਹਾਂ ਮਜ਼ਦੂਰਾਂ ਲਈ ਕੋਈ ਗਰਾਂਟ ਨਹੀਂ ਦਿਤੀ ਗਈ, ਕੋਈ ਉਨ੍ਹਾਂ ਦੀ ਰੋਟੀ ਦਾ ਇੰਤਜ਼ਾਮ ਨਹੀਂ ਕੀਤਾ ਗਿਆ ਹੈ । ਜਿਥੇ ਇਸ ਦੇਸ਼ ਨੇ ਬੰਗਲਾ ਦੇਸ਼ ਦੇ ਇਕ ਕਰੋੜ ਭੁਖੇ ਲੋਕਾਂ ਦੀ ਰੋਟੀ ਦਾ ਇੰਤਜ਼ਾਮ ਕਰ ਦਿਤਾ ਪਰ ਪੰਜਾਬ ਵਿਚ ਬਿਜਲੀ ਦੀ ਘਾਟ ਕਾਰਨ ਮਜ਼ਦੂਰ ਬੇਕਾਰ ਹੋ ਗਏ ਅਤੇ ਸੂਬੇ ਵਿਚ ਹਾਹਾਕਾਰ ਮਚ ਗਈ ਪਰ ਉਨ੍ਹਾਂ ਬੇਕਾਰ ਮਜ਼ਦੂਰਾਂ ਦੀ ਰੋਟੀ ਵਾਸਤੇ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ । ਇਸ ਦੇ ਨਾਲ ਨਾਲ, ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਰੈਗਜ਼ ਲਿਆਂਦੇ ਗਏ । ਉਹ ਰੈਗਜ਼ ਕਿਲੋ ਦੇ ਭਾਅ ਨਾਲ ਲਿਆਂਦੇ ਗਏ ਅਤੇ ਉਨ੍ਹਾਂ ਰੈਗਜ਼ ਦਾ ਲੁਧਿਆਣਾ ਸ਼ਹਿਰ ਦੀ ਸਾਰੀ ਹੌਜ਼ਰੀ ਅਤੇ ਇੰਡਸਟਰੀ ਤੇ ਬੜਾ ਭਾਰੀ ਅਸਰ ਪਿਆ । ਡਿਪਟੀ ਸਪੀਕਰ

ਸਾਹਿਬ, ਇਨ੍ਹਾਂ ਰੈਗਜ਼ ਦੇ ਨਾਲ ਇਥੋਂ ਦੇ ਚੰਗੇ ਕਾਂਗਰਸੀ ਅਹੁਦੇਦਾਰਾਂ ਨੇ, ਇਥੋਂ ਦੇ ਵਜ਼ੀਰਾਂ ਨੇ ਕਰੋੜਾਂ ਰੁਪਿਆ ਕਮਾਇਆ ਅਤੇ ਸਾਡੀ ਹੋਜ਼ਰੀ ਨੂੰ ਫੇਲ੍ਹ ਕੀਤਾ ਅਤੇ ਸਾਡੇ ਮਜ਼ਦੂਰ ਨੂੰ ਭੁਖੇ ਮਾਰਿਆ । ਇਥੇ ਹੀ ਬਸ ਨਹੀਂ, ਇਥੇ ਦਾ ਜਿਹੜਾ ਸਰਮਾਏਦਾਰ ਹੈ, ਉਹ ਪੋਲੀਟੀਸ਼ਅਨ ਵੀ ਹੈ, ਵਜ਼ੀਰ ਵੀ ਹੈ, ਅਤੇ ਕਾਰਖਾਨੇਦਾਰ ਵੀ ਹੈ । ਇਸ ਤਰ੍ਹਾਂ ਇਹ ਨਾਂ ਸਾਡੇ ਮਜ਼ਦੂਰਾਂ ਨੂੰ, ਜਿਹੜੇ ਕਿ ਇਨ੍ਹਾਂ ਦੇ ਕਾਰਖਾਨਿਆਂ ਵਿਚ ਕੰਮ ਕਰਦੇ ਹਨ, ਚੰਗੇ ਵੇਜਿਜ਼ ਦਿੰਦਾ ਹੈ ਸਗੋਂ ਬਹੁਤ ਸਾਰੀਆਂ ਬੋਗਸ ਫਰਮਾਂ ਨੂੰ ਆਪਣੇ ਨਾਂ ਨਾਲ ਜੋੜ ਕੇ ਆਪਣੇ ਰਿਸ਼ਤੇਦਾਰਾਂ ਦੇ ਨਾਂ ਨਾਲ ਜੋੜਕੇ ਉਨ੍ਹਾਂ ਦਾ ਬੋਗਸ ਕੋਟਾ ਲੈ ਕੇ ਸਾਡੇ ਮਜ਼ਦੂਰ ਨੂੰ ਭੁਖਾ ਮਾਰਦਾ ਹੈ । ਜਿਹੜਾ ਲੋਹੇ, ਸੀਮਿੰਟ ਅਤੇ ਕੋਇਲੇ ਦਾ ਬੋਗਸ ਕੋਟਾ ਲੈ ਲੈਂਦੇ ਹਨ, ਉਹ ਦੂਜੀਆਂ ਸਟੇਟਾਂ ਵਿਚ ਵੇਚਿਆ ਜਾਂਦਾ ਹੈ । ਜੇ ਉਹ ਕੋਟਾ ਸਾਡੀਆਂ ਇੰਡਸਟ-ਰੀਆਂ ਲਈ ਵਰਤੋਂ ਵਿਚ ਲਿਆਂਦਾ ਜਾਵੇ ਤਾਂ ਸਾਡਾ ਮਜ਼ਦੂਰ ਕਿਸੇ ਬੰਨੇ ਵੀ ਭੁਖਾ ਨਹੀਂ ਰਹਿ ਸਕਦਾ । ਜਿਹੜਾ ਇਨ੍ਹਾਂ ਨੇ ਮਿਨੀਮਮ ਵੇਜਿਜ਼ ਦਾ ਸਵਾਲ ਲਿਆਂਦਾ ਹੈ, ਇਹ ਬੜੀ ਹਾਸੋ ਹੀਣੀ ਗੱਲ ਹੈ । ਇਹ ਕਹਿੰਦੇ ਹਨ ਕਿ ਇੱਕ ਗਰੀਬ ਮਜ਼ਦੂਰ ਨੂੰ ਘੱਟੋ ਘੱਟ 125 ਰੁਪਏ ਮਹੀਨਾ ਮਿਲਣੇ ਚਾਹੀਦੇ ਹਨ । ਜਿਸ ਗਰੀਬ ਮਜ਼ਦੂਰ ਦੇ ਘਰ ਪੰਜ ਛੇ ਜੀਅ ਹੋਣ ਅਤੇ ਚੀਨੀ ਦੀ ਕੀਮਤ 4 ਰੁਪਏ ਕਿਲੋ ਹੋਵੇ ਅਤੇ ਦਾਲਾਂ ਇਤਨੀਆਂ ਮਹਿੰਗੀਆਂ ਹੋਣ ਤਾਂ ਇਤਨੀ ਘਟ ਤਨਖਾਹ ਫਿਕਸ ਕਰਨੀ ਉਸ ਨਾਲ ਧੱਕਾ ਹੈ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਹਾਊਸਿੰਗ ਦਾ ਮਸਲਾ ਬੜਾ ਭਾਰੀ ਮਸਲਾ ਹੈ । 1959 ਤੋਂ ਪਹਿਲਾਂ ਜਿਹੜੇ ਮਕਾਨ ਬਣਾਏ ਸਨ ਉਹ 1266 ਦੇ ਕਰੀਬ ਸਨ ਅਤੇ ਉਸ ਤੋਂ ਬਾਅਦ ਸਰਕਾਰੀ ਕੋਈ ਮਕਾਨ ਨਹੀਂ ਬਣਾਇਆ ਗਿਆ । ਇਹ ਕਹਿੰਦੇ ਹਨ ਕਿ ਜੇ ਸੈਂਟਰ ਦੀ ਸਰਕਾਰ ਮਦਦ ਦੇਵੇਗੀ ਅਤੇ ਜਿਹੜਾ ਐਕਚੂਅਲ ਖਰਚਾ ਆਵੇਗਾ ਉਸ ਦੇ ਵਿਚ ਵਿਚਾਲੇ ਦਾ ਹਿੱਸਾ ਅਸੀਂ ਦੇਵਾਂਗੇ । ਇਹ ਚੰਗੀ ਗੱਲ ਹੈ ਤੇ ਮਕਾਨ ਬਣਾਉਣੇ ਚਾਹੀਦੇ ਹਨ । ਇਹ ਮਕਾਨ ਸਿਰਫ ਸ਼ਹਿਰਾਂ ਵਾਲਿਆਂ ਲਈ ਹੀ ਨਹੀਂ ਸਗੋਂ ਪਿੰਡਾਂ ਵਾਲਿਆਂ ਲਈ ਵੀ ਬਣਾਉਣੇ ਚਾਹੀਦੇ ਹਨ । ਜੇ ਪਿੰਡਾਂ ਵਿਚ ਸਮਾਲ ਸਕੇਲ ਇੰਡਸਟਰੀ ਲਾਈ ਜਾਵੇ ਤਾਂ ਗਰੀਬ ਮਜ਼ਦੂਰ ਨੂੰ ਮਜ਼ਦੂਰੀ ਮਿਲ ਸਕਦੀ ਹੈ ਅਤੇ ਉਹ ਉਜੜ ਕੇ ਸ਼ਹਿਰ ਵਿਚ ਨਹੀਂ ਜਾਵੇਗਾ ਅਤੇ ਇਸ ਤਰ੍ਹਾਂ ਨਾਲ ਮਕਾਨਾਂ ਦੀ ਸ਼ਹਿਰਾਂ ਵਿਚ ਕਿਲਤ ਨਹੀਂ ਹੋਵੇਗੀ । ਉਹ ਲੋਕ ਆਪਣੇ ਘਰ ਵਿਚ ਬੈਠ ਕੇ ਕਾਰੋਬਾਰ ਕਰ ਸਕਦੇ ਹਨ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਮਜ਼ਦੂਰ ਦੀ ਸੇਫਟੀ ਦਾ ਐਕਟ ਹੈ ਇਹ ਮੈਂ ਸਮਝਦਾ ਹਾਂ ਕਿ ਬੜੀ ਚੰਗੀ ਚੀਜ਼ ਹੈ । ਇਸ ਦੇ ਨਾਲ ਸਾਡੇ ਮਜ਼ਦੂਰ ਨੂੰ ਥੋੜ੍ਹੀ ਬਹੁਤੀ ਸੇਫਟੀ ਮਿਲੇਗੀ । ਇਸ ਦੇ ਨਾਲ ਐਕਸੀਡੈਂਟ ਵਗੈਰਾ ਘਟ ਜਾਣਗੇ । ਲੇਕਿਨ ਅਸੀਂ ਇਹ ਕਹਿੰਦੇ ਹਾਂ ਕਿ ਜਿਹੜਾ ਇਹ 3000 ਰੁਪਿਆ ਪੰਜਾਬ ਸਰਕਾਰ ਗਰਾਂਟ ਦੇ ਤੌਰ ਤੇ ਦਿੰਦੀ ਹੈ, ਇਹ ਬਹੁਤ ਥੋੜ੍ਹਾ ਹੈ । ਇਸੇ ਤਰ੍ਹਾਂ ਹੀ ਇੰਡਸਟਰੀ ਦੇ ਮਜ਼ਦੂਰ ਦੀ ਸੇਫਟੀ ਲਈ ਕੁਝ ਨਾ ਕੁਝ ਕੀਤਾ ਹੈ, ਉਥੇ ਖੇਤ ਮਜ਼ਦੂਰ ਦੀ ਸੇਫਟੀ ਲਈ ਵੀ ਕੁਝ ਨਾਂ ਕੁਝ ਕਰਨਾ ਚਾਹੀਦਾ ਹੈ । ਜਦੋਂ ਥਰੈਸ਼ਰ ਵਗੈਰਾ ਚਲਦਾ ਹੈ ਤਾਂ ਖੇਤ ਮਜ਼ਦੂਰ ਦੀ ਬਾਂਹ ਵਗੈਰਾ ਵੀ ਆ ਸਕਦੀ ਹੈ । ਮੈਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਗੱਲਾਂ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ । ਫਿਰ 1965 ਤੋਂ ਲੈ ਕੇ 1971 ਤਕ ਜਿਤਨੇ ਕਰਜ਼ੇ ਇਨ੍ਹਾਂ ਮਜ਼ਦੂਰਾਂ ਨੇ ਲਏ ਸੀ, ਪੰਜਾਬ ਸਰਕਾਰ ਨੇ ਕਿਹਾ ਕਿ ਅਸੀਂ ਉਸ ਦਾ 50 % ਗਰਾਂਟ ਦੀ

[ਸਰਦਾਰ ਬਸੰਤ ਸਿੰਘ ਖਾਲਸਾ]

ਸ਼ਕਲ ਵਿਚ ਬਦਲ ਦੇਵਾਂਗੇ । ਉਨ੍ਹਾਂ ਗਰੀਬਾਂ ਦੀ ਮਹਿੰਗਾਈ ਨਾਲ ਹਾਲਤ ਬੁਰੀ ਹੋ ਚੁਕੀ ਹੈ । ਇਹ ਅੱਧੇ ਕਰਜ਼ੇ ਦੀ ਗਰਾਂਟ ਵਿਚ ਬਦਲਣ ਵਾਲੀ ਗਲ ਬੜੀ ਹਾਸੋ-ਹੀਣੀ ਹੈ । ਉਨ੍ਹਾਂ ਦਾ ਸਾਰਾ ਕਰਜ਼ਾ ਗਰਾਂਟ ਵਿਚ ਬਦਲ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਥੇ ਇੰਡਸਟਰੀਅਲ ਟ੍ਰਿਬਿਊਨਲ ਦੀ ਵੀ ਗਲ ਕੀਤੀ ਗਈ । ਜਿਹੜੀਆਂ ਲੇਬਰ ਕੋਰਟਾਂ ਹਨ ਇਨ੍ਹਾਂ ਦੇ ਵਿਚ ਸਾਡੇ ਮਜ਼ਦੂਰਾਂ ਦੇ ਕੇਸਿਜ਼ ਬੜੀ ਬੜੀ ਦੇਰ ਤੋਂ ਪੈਂਡਿੰਗ ਪਏ ਹਨ ਅਤੇ ਉਨ੍ਹਾਂ ਦੇ ਕੇਸਾਂ ਦਾ ਨਿਪਟਾਰਾ ਨਹੀਂ ਹੋਇਆ । ਸਾਡੇ ਵਜ਼ੀਰ ਸਾਹਿਬ ਨੇ ਆਪਣੀ ਸਪੀਚ ਵਿਚ ਅੰਮ੍ਰਿਤਸਰ ਵਿਖੇ ਇੰਡਸਟਰੀਅਲ ਟ੍ਰਿਬਿਊਨਲ ਖੋਲ੍ਹਣ ਦਾ ਜ਼ਿਕਰ ਕੀਤਾ । ਮੈਂ ਸਮਝਦਾ ਹਾਂ ਕਿ ਉਹ ਟ੍ਰਿਬਿਊਨਲ ਖੋਲ੍ਹਣ ਤੋਂ ਪਹਿਲਾਂ ਹੀ ਬੰਦ ਕਰ ਦਿੱਤਾ ਗਿਆ ਹੈ । ਇਹ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਚੰਡੀਗੜ੍ਹ ਵਿਚ ਪਹਿਲਾਂ ਵੀ ਇਕ ਟ੍ਰਿਬਿਊਨਲ ਚਲ ਰਿਹਾ ਹੈ । ਉਸ ਦਾ ਚੈਅਰਮੈਨ ਹਾਈਕੋਰਟ ਦੇ ਕਿਸੇ ਰਿਟਾਇਰਡ ਜੱਜ ਨੂੰ ਬਣਾਉਣਾ ਹੈ ਅਤੇ ਉਨ੍ਹਾਂ ਨੂੰ ਨਾਜਾਇਜ਼ ਫਾਇਦਾ ਦੇਣਾ ਹੈ । ਏਸੇ ਵਾਸਤੇ ਇਹ ਰਿਟਾਇਰਡ ਜੱਜ ਲਾਇਆ ਜਾਣਾ ਹੈ । ਉਸ ਜੱਜ ਦਾ ਇਹ ਖਿਆਲ ਹੈ ਕਿ ਮੇਰੇ ਹੀ ਸਟੇਟਸ ਦਾ ਆਦਮੀ ਅੰਮ੍ਰਿਤਸਰ ਦੇ ਟ੍ਰਿ-ਬਿਊਨਲ ਵਿਚ ਲਾਉਣਾ ਚਾਹੀਦਾ ਹੈ ਵਰਨਾ ਉਸ ਨੂੰ ਕਲੋਜ਼ ਕਰ ਦੇਣਾ ਚਾਹੀਦਾ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਲੇਬਰ ਨੂੰ ਜਿਸ ਟ੍ਰਿਬਿਊਨਲ ਤੋਂ ਇਨ-ਸਾਫ ਮਿਲਣਾ ਸੀ, ਉਸ ਨੂੰ ਖੋਲ੍ਹਣ ਤੋਂ ਪਹਿਲਾਂ ਹੀ ਬੰਦ ਕਰ ਦਿੱਤਾ ਗਿਆ ਹੈ । ਡਿਸਟ-ਰਿਕਟ ਲੇਵਲ ਤੇ ਬਾਕੀ ਜਿਹੜੀਆਂ ਲੇਬਰ ਕੋਰਟਾਂ ਹਨ ਉਨ੍ਹਾਂ ਵਿਚ ਮਜ਼ਦੂਰਾਂ ਦੇ ਕੇਸ ਸਾਲਾਂ ਤੋਂ ਪੈਂਡਿੰਗ ਪਏ ਹਨ । ਉਨ੍ਹਾਂ ਕੇਸਾਂ ਦਾ ਨਿਪਟਾਰਾ ਕਰਾਉਣ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਲੇਬਰ ਕੋਰਟਸ ਦੇ ਚੈਅਰਮੈਨ ਰਿਟਾਇਰਡ ਡਿਸਟਰਿਕਟ (District) ਜੱਜ, ਜਾਂ ਰਿਟਾਇਰਡ ਸੈਸ਼ਨ ਜੱਜ ਲਾਏ ਜਾਂਦੇ ਹਨ । ਮੈਂ ਇਹ ਆਖਾਂਗਾ ਕਿ ਉਨ੍ਹਾਂ ਦੇ ਬਜਾਏ ਵਰਕਿੰਗ ਜੱਜ ਲਾਉਣੇ ਚਾਹੀਦੇ ਹਨ । ਜਦੋਂ ਰਿਟਾਇਰਡ ਜੱਜ ਅਸਤੀਫਾ ਦੇ ਜਾਂਦੇ ਹਨ ਜਾਂ ਉਨ੍ਹਾਂ ਨੂੰ ਕੱਢਿਆ ਜਾਂਦਾ ਹੈ, ਤਾਂ ਬੜਾ ਚਿਰ ਲੇਬਰ ਕੋਰਟਾਂ ਖਾਲੀ ਰਹਿੰਦੀਆਂ ਹਨ । ਇਸ ਪ੍ਰਾਸੈਸ ਨੂੰ ਕੰਟਿਨਿਊਡ ਬਣਾਉਣ ਲਈ ਮੈਂ ਕਹਾਂਗਾ ਕਿ ਉਥੇ ਵਰਕਿੰਗ ਜੱਜ ਹੀ ਲਾਉਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਭਰ ਵਿਚ ਬੜੀਆਂ ਪਰੋਡਕਟਿੱਵਟੀ ਕੌਂਸਲਾਂ ਬਣਾਈਆਂ ਗਈਆਂ ਹਨ । ਤਿੰਨ ਚਾਰ ਕੌਂਸਲਾਂ ਪਰੋਡਕਸ਼ਨ ਨੂੰ ਵਧਾਉਣ ਵਾਸਤੇ ਵੀ ਚਲ ਰਹੀਆਂ ਹਨ । ਉਨ੍ਹਾਂ ਦੇ ਐਗਜ਼ੈਕਟਿਵ ਵਿਚ ਇੱਕ ਲੇਬਰ ਦਾ ਮੈਂਬਰ ਵੀ ਹੁੰਦਾ ਹੈ । ਕਲ੍ਹ ਹੀ ਲੁਧਿਆਣੇ ਦੀ ਪਰੋਡਕਟਿਵੱਟੀ ਕੌਂਸਲ ਦੀ ਮੀਟਿੰਗ ਹੋਈ । ਉਸ ਕੌਂਸਲ ਵਿਚ ਮਜ਼ਦੂਰਾਂ ਦੇ ਨੁਮਾਇੰਦੇ ਦੀ ਪੋਸਟ ਅਜੇ ਤਕ ਖਾਲੀ ਪਈ ਹੈ । ਜਿਥੇ ਇੰਡਸਟਰੀਅਲ ਲੇਬਰ ਲਈ ਬੜੇ ਭਾਰੀ ਕਾਨੂੰਨ ਬਣਾਏ ਗਏ ਹਨ ਅਤੇ ਉਨ੍ਹਾਂ ਨੂੰ ਪਰੋਟੈਕਸ਼ਨ ਦਿੱਤੀ ਗਈ ਹੈ, ਉਥੇ ਐਗਰੀਕਲਚਰਲ ਦਾ ਜਿਹੜਾ ਲੇਬਰ ਹੈ ਉਸ ਦੀ ਪਰੋਟੈਕਸ਼ਨ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ । ਉਸਦੀ ਦਿਹਾੜੀ ਤਕਰੀਬਨ ਸਾਢੇ ਛੇ ਰੁਪਏ ਫਿਕਸ ਹੋਣੀ ਚਾਹੀਦੀ ਹੈ । ਜਿਹੜਾ ਇੰਡਸਟਰੀਅਲ ਲੇਬਰ ਹੈ ਉਸ ਦੇ ਬਾਰੇ ਜੋ ਕਾਨੂੰਨ ਬਣਾਏ ਹਨ ਉਸ ਦੀ ਇੰਪਲੀਮੈਂ-ਟੇਸ਼ਨ ਲਈ ਇਥੇ ਲੇਬਰ ਦਾ ਮਹਿਕਮਾ ਕੰਮ ਕਰਦਾ ਹੈ ਲੇਕਿਨ ਜਿਹੜਾ ਪਿੰਡ ਦਾ

ਮਜ਼ਦੂਰ ਹੈ, ਇਸ ਦੀ ਭਲਾਈ ਲਈ ਅਗਰ ਕੋਈ ਲੈਜਿਸਲੇਸ਼ਨ ਪਾਸ ਕੀਤਾ ਜਾਂਦਾ ਹੈ ਤਾਂ ਉਸ ਦੀ ਇੰਪਲੀਮੈਂਟੇਸ਼ਨ ਲਈ ਕੋਈ ਮਸ਼ੀਨਰੀ ਨਹੀਂ ਹੈ । ਪਹਿਲਾਂ ਪਟਵਾਰੀਆਂ ਜਾਂ ਕਾਨੂੰਗੋ ਦੇ ਸਪੁਰੱਦ ਇਹ ਕੰਮ ਕੀਤਾ ਗਿਆ ਫਿਰ ਬੀ. ਡੀ. ਓ ਨੂੰ ਆਖਿਆ ਗਿਆ ਪਰ ਗੱਲ ਕੋਈ ਨਹੀਂ ਬਣੀ । ਸਾਡੇ ਇੰਡਸਟਰੀਅਲ ਲੇਬਰ ਅਤੇ ਐਗਰੀਕਲਚਰਲ ਲੇਬਰ ਦੇ ਵਿਚ ਬੜਾ ਭਾਰੀ ਫ਼ਰਕ ਹੈ । ਇੰਡਸਟਰੀਅਲ ਲਬਰ ਨੂੰ ਫਿਕਸਡ ਤਨਖਾਹ ਦਿੱਤੀ ਜਾਂਦੀ ਹੈ । ਪਰ ਐਗਰੀਕਲਚਰਲ ਮਜ਼ਦੂਰ ਨੂੰ ਦਿਹਾੜੀ ਦੇ ਨਾਲ ਨਾਲ ਰੋਟੀ ਵੀ ਦਿੱਤੀ ਜਾਂਦੀ ਹੈ । ਇਸੇ ਤਰ੍ਹਾਂ ਅਗਰ ਕਿਸੇ ਜ਼ਿਮੀਂਦਾਰ ਕੋਲ 80 ਏਕੜ ਜ਼ਮੀਨ ਹੈ ਹੈ ਅਤੇ ਕੋਈ ਮਜ਼ਦੂਰ ਇਸ ਦਾ ਸਾਂਝੀ ਬਣ ਜਾਂਦਾ ਹੈ ਤਾਂ ਅੱਠਵੇਂ ਹਿੱਸੇ ਦੇ ਹਿਸਾਬ ਨਾਲ ਉਹ ਬਾਕਾਇਦਾ ਤੌਰ ਤੇ 10 ਏਕੜ ਦਾ ਮਾਲਕ ਬਣ ਜਾਂਦਾ ਹੈ ਅਤੇ ਉਸ ਨੂੰ 10 ਏਕੜ ਦੀ ਉਪਜ ਮਿਲਦੀ ਹੈ । ਇਸੇ ਤਰ੍ਹਾਂ ਜਿਹੜਾ ਇੰਡਸਟਰੀਅਲ ਮਜ਼ਦੂਰ ਹੈ ਉਸ ਦੇ ਲਈ ਵੀ ਕੋਈ ਐਸਾ ਕਾਨੂੰਨ ਬਣਾਉਣਾ ਚਾਹੀਦਾ ਹੈ ਤਾਂ ਕਿ ਹੌਲੀ ਹੌਲੀ ਉਸ ਨੂੰ ਵੀ ਉਸ ਫੈਕਟਰੀ ਦਾ ਹਿੱਸਾ ਮਿਲੇ ।

ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਦਿਹਾੜੀ ਦੇ ਮਸਲੇ ਤੇ ਕਾਫੀ ਗੜ-ਬੜ ਹੁੰਦੀ ਹੈ । ਦਿਹਾੜੀ ਨੂੰ ਫਿਕਸ ਕਰਨਾ ਚਾਹੀਦਾ ਹੈ । ਇਸ ਲਈ ਕੋਈ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ ਤਾਂ ਕਿ ਜਿਥੇ ਕੋਈ ਐਸਾ ਮਸਲਾ ਹੋਵੇ, ਉਸ ਨੂੰ ਨਬੇੜਿਆ ਜਾ ਸਕੇ । ਪਿੰਡਾਂ ਦਾ ਕਿਸਾਨ ਵੀ ਗਰੀਬ ਹੈ ਅਤੇ ਮਜ਼ਦੂਰ ਵੀ ਗਰੀਬ ਹੈ । ਜੇ ਕਿਸਾਨ ਨਾਲ ਕੋਈ ਐਸਾ ਧੱਕਾ ਹੁੰਦਾ ਹੈ ਤਾਂ ਉਹ ਮਜ਼ਦੂਰ ਨਾਲ ਵੀ ਧੱਕਾ ਹੈ । ਜੇ ਪੰਜਾਬ ਦੇ ਕਿਸਾਨ ਨੂੰ ਖਾਦ ਨਹੀਂ ਮਿਲਦੀ ਅਤੇ ਡੀਜ਼ਲ ਨਹੀਂ ਮਿਲਦਾ ਤਾਂ ਸਾਡਾ ਮਜ਼ਦੂਰ ਵੀ ਇਸ ਕਾਰਨ ਭੁੱਖਾ ਮਰਦਾ ਹੈ । ਗਰੀਨ ਰੈਵੋਲਿਊਸ਼ਨ ਵਿਚ ਸਾਨੂੰ ਕਿਸਾਨ ਦੀ ਮਦਦ ਕਰਨੀ ਚਾਹੀਦੀ ਹੈ। ਕਲ੍ਹ ਲੁਧਿਆਣੇ ਦੇ ਕੁਝ ਕਿਸਾਨ ਖਟਕੜ ਕਲਾਂ ਨੂੰ ਜਾ ਰਹੇ ਸੀ । ਉਨ੍ਹਾਂ ਨੂੰ ਰੋਕਿਆ ਗਿਆ । ਉਨ੍ਹਾਂ ਨੂੰ ਰੋਕਿਆ ਤੇ ਗੋਲੀ ਚਲਾਈ ਗਈ ਅਤੇ ਉਨ੍ਹਾਂ ਨੂੰ ਮਾਰਿਆ ਕੁਟਿਆ ਗਿਆ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਮਜ਼ਦੂਰ ਹੈ ਇਸ ਦਾ ਕਿਸਾਨ ਦੇ ਨਾਲ ਬੜਾ ਭਾਰੀ ਸੰਬੰਧ ਹੈ । ਔਰ ਸਾਡੇ ਪੰਜਾਬ ਦੇ ਕਿਸਾਨ ਨੇ ਗਰੀਨ ਰੈਵੋਲਿਊਸ਼ਨ ਭੀ ਲਿਆਂਦਾ ਹੈ । ਇਸ ਨੇ ਹਿੰਦ-ਪਾਕ ਜੰਗ ਦੇ ਵਿਚ ਬੜਾ ਭਾਰੀ ਹਿੱਸਾ ਪਾਇਆ ਹੈ । ਪੰਜਾਬ ਦੇ ਕਿਸਾਨ ਤਾਂ ਆਪਣੇ ਗੱਡਿਆਂ ਉਪਰ ਤਰੰਗਾ ਲਗਾ ਕੇ ਫੌਜ ਸਹਾਇਤਾ ਕਰਦੇ ਰਹੇ ਤੇ ਰੋਟੀ ਭੀ ਭੇਜੀ ਤੇ ਫੌਜੀ ਸਮਾਨ ਭੀ ਛਡਕੇ ਆਏ । ਜਿਹੜੇ ਅੱਜ ਕਹਿੰਦੇ ਹਨ ਕਿ ਤਰੰਗਾ ਝੰਡਾ ਕਿਸਾਨਾਂ ਨੇ ਪਟਿਆਲੇ ਪਾੜਿਆ । ਮੈਂ ਕਹਿੰਦਾ ਹਾਂ ਕਿ ਇਹ ਤਾਂ ਉਸ ਵੇਲੇ ਯੂ. ਪੀ. ਨੂੰ ਅਤੇ ਕਿਧਰੇ ਹੋਰ ਭੱਜ ਰਹੇ ਸਨ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨਾ ਸਾਡੇ ਮਜ਼ਦੂਰ ਅਤੇ ਕਿਸਾਨ ਨਾਲ ਧੱਕਾ ਹੈ । (ਘੰਟੀ) ਡਿਪਟੀ ਸਪੀਕਰ ਸਾਹਿਬ, ਅੱਜ ਕਿਸਾਨ ਮਜ਼ਦੂਰ ਦੀ ਮਹਿੰਗਾਈ ਨਾਲ ਬੁਰੀ ਹਾਲਤ ਹੈ । ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ । ਬੱਸ ਸਪੀਕਰ ਸਾਹਿਬ ਮੈਂ ਇਤਨਾ ਕਹਿ ਕੇ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ ।

**ਸ਼੍ਰੀ ਸਰਦਾਰੀ ਲਾਲ ਕਪੂਰ (ਲੁਧਿਆਣਾ ਦੱਖਣ)** : ਡਿਪਟੀ ਸਪੀਕਰ ਸਾਹਿਬ, ਜਿਹੜੀ ਡੀਮਾਂਡ ਲੇਬਰ ਦੇ ਬਾਰੇ ਪੇਸ਼ ਕੀਤੀ ਗਈ ਹੈ ਮੈਂ ਉਸ ਦੇ ਬਾਰੇ ਚੰਦ ਮਿੰਟਾਂ ਲਈ ਅਰਜ਼ ਕਰਨਾ

[ਸ਼੍ਰੀ ਸਰਦਾਰੀ ਲਾਲ ਕਪੂਰ]

ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਜਿਹੜੀਆਂ ਪਿਛਲੀਆਂ ਗੌਰਮੈਂਟਾਂ 25 ਸਾਲਾਂ ਵਿਚ ਆਈਆਂ ਉਨ੍ਹਾਂ ਨੇ ਏਸ ਇਤਨੇ ਲੰਬੇ ਅਰਸੇ ਵਿਚ ਇਤਨਾ ਲੇਬਰ ਦਾ ਧਿਆਨ ਨਹੀਂ ਕੀਤਾ ਜਿਤਨਾ ਕਿ ਇਸ ਵੇਲੇ ਧਿਆਨ ਕੀਤਾ ਗਿਆ ਹੈ । ਇਸ ਵਿਚ ਸ਼ੱਕ ਨਹੀਂ ਹੈ ਕਿ ਹਾਲੇ ਵੀ ਧਿਆਨ ਦੇਣ ਦੀ ਲੋੜ ਹੈ । ਮਗਰ ਕਾਫੀ ਜ਼ਿਆਦਾ ਧਿਆਨ ਦਿੱਤਾ ਗਿਆ ਹੈ । ਪਹਿਲਾਂ ਤਾਂ ਕਾਰਖਾਨਿਆਂ ਦੇ ਵਿਚ ਜਿਹੜਾ ਲੇਬਰ ਕੰਮ ਕਰਦਾ ਸੀ ਉਸ ਦੀ ਕੋਈ ਪੁੱਛ ਨਹੀਂ ਸੀ ਕਿ ਉਹ ਕਿਤਨੇ ਘੰਟੇ ਕੰਮ ਕਰਦਾ ਹੈ, ਔਰ ਕਿਸ ਤਰ੍ਹਾਂ ਕੰਮ ਕਰਦਾ ਹੈ । ਆਇਆ ਉਸ ਦਾ ਮਾਲਕ ਉਸ ਨੂੰ ਕੁਝ ਦੇ ਵੀ ਰਿਹਾ ਹੈ ਜਾਂ ਨਹੀਂ । ਪਰ ਹੁਣ ਦੀ ਸਰਕਾਰ ਨੇ 125 ਰੁਪਏ ਫਿਕਸ ਕੀਤੇ ਹਨ ਮਿਨੀਮਮ ਵੇਜਿਜ਼ ਕਾਰਖਾਨੇ ਦੇ ਵਿਚ । ਮੈਂ ਸਮਝਦਾ ਹਾਂ ਕਿ 125 ਰੁਪਏ ਵੀ ਥੋੜ੍ਹੇ ਹਨ ਕਿਉਂਕਿ ਅੱਜ ਮਹਿੰਗਾਈ ਦੀ ਇਨਤਾਹ ਹੈ । ਔਰ ਮੈਂ ਇਹ ਸਮਝਦਾ ਹਾਂ ਕਿ ਇਸ ਮਹਿੰਗਾਈ ਨੂੰ ਮੱਦੇਨਜ਼ਰ ਰਖਦੇ ਹੋਏ ਉਨ੍ਹਾਂ ਦੇ ਪੈਸੇ ਹੋਰ ਵੀ ਜ਼ਿਆਦਾ ਵੱਧਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਇਸ ਸਰਕਾਰ ਨੇ ਕਾਰਖਾਨਿਆਂ ਦੇ ਵਰਕਰਾਂ ਲਈ ਮੈਡੀਕਲ ਲਈ ਕੰਮ ਕੀਤਾ ਹੈ ਇਹ ਸਰਾਹਣਾਯੋਗ ਹੈ । ਲੇਕਿਨ ਇਸ ਦੇ ਵਿਚ ਕਮੀਂ ਰਹਿ ਗਈ ਹੈ । ਇਸ ਵਿਚ ਕਮੀਂ ਇਹ ਹੈ ਕਿ ਗਰੀਬ ਮਜ਼ਦੂਰ ਨੂੰ ਇਸ ਨਾਲ ਕੋਈ ਮੱਦਦ ਨਹੀਂ ਮਿਲਦੀ । ਉਹ ਪੈਸੇ ਦੇ ਕੇ ਵੀ ਸੁਖੀ ਨਹੀਂ ਹੈ । ਤੁਸੀਂ ਕਿਸੇ ਮਜ਼ਦੂਰ ਨਾਲ ਗੱਲ ਕਰੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਜਿਸ ਤਰ੍ਹਾਂ ਦੂਸਰੇ ਮਰੀਜ਼ਾਂ ਦਾ ਇਲਾਜ਼ ਹੁੰਦਾ ਹੈ ਉਸ ਤਰ੍ਹਾਂ ਉਨ੍ਹਾਂ ਦਾ ਇਲਾਜ ਨਹੀਂ ਹੁੰਦਾ । ਜਿਸ ਤਰ੍ਹਾਂ ਹੁਣੇ ਹੀ ਦਵਾਈਆਂ ਦੇ ਮੁੱਤਲਿਕ ਦਸਿਆ ਗਿਆ ਹੈ, ਅਤੇ ਇਸ ਬਾਰੇ ਮੈਨੂੰ ਪਰਸਨਲ ਲੈਵਲ ਤੇ ਵੀ ਪਤਾ ਹੈ ਕਿ ਜਿਹੜੀਆਂ ਦਵਾਈਆਂ ਲਿਖੀਆਂ ਜਾਂਦੀਆਂ ਹਨ ਉਨ੍ਹਾਂ ਪਾਸ ਉਹ ਦਵਾਈਆਂ ਨਹੀਂ ਹੁੰਦੀਆਂ । ਜਿਹੜੀਆਂ ਜ਼ਰੂਰਤ ਦੇ ਮੁਤਾਬਿਕ ਮਰੀਜ਼ ਨੂੰ ਕੀਮਤੀ ਦਵਾਈ ਚਾਹੀਦੀ ਹੈ, ਉਹ ਨਹੀਂ ਮਿਲਦੀ । ਜਿਸ ਮਜ਼ਦੂਰ ਨੇ ਸਾਰਾ ਦਿਨ ਹੱਡ ਭੰਨ ਕੇ ਕੰਮ ਕਰਨਾ ਹੁੰਦਾ ਹੈ ਉਸ ਦੀ ਜ਼ਿੰਦਗੀ ਮਹਿਫੂਜ਼ ਹੋਣੀ ਚਾਹੀਦੀ ਹੈ । ਪਰ ਹਾਲਤ ਇਸ ਤਰ੍ਹਾਂ ਹੈ ਕਿ ਜਿਹੜੀ ਦਵਾਈ ਮਰੀਜ਼ ਲਈ ਜ਼ਰੂਰੀ ਚਾਹੀਦੀ ਹੈ ਉਹ ਹੀ ਨਹੀਂ ਹੁੰਦੀ । ਮੈਂ ਲੁਧਿਆਣੇ ਦੀ ਗਲ ਕਰਦਾ ਹਾਂ । ਲੁਧਿਆਣੇ ਦੇ ਇੰਡਸਟਰੀਅਲ ਟਾਊਨ ਵਿਚ ਤਕਰੀਬਨ ਤਕਰੀਬਨ 90 ਹਜ਼ਾਰ ਮਜ਼ਦੂਰ ਕੰਮ ਕਰਦੇ ਹਨ । ਉਨ੍ਹਾਂ ਦਾ ਹਾਲ ਹਾਲੇ ਵੀ ਇਹ ਹੈ ਕਿ ਉਨ੍ਹਾਂ ਨੂੰ 16-16 ਘੰਟੇ ਕੰਮ ਕਰਨਾ ਪੈਂਦਾ ਹੈ ਔਰ ਫਿਰ ਵੀ ਉਹ ਮਜ਼ਦੂਰ ਇਕੱਲਾ ਆਪਣਾ ਵੀ ਗੁਜ਼ਾਰਾ ਨਹੀਂ ਕਰ ਸਕਦਾ । ਇਸ ਲਈ ਉਨ੍ਹਾਂ ਦੇ ਬੱਚੇ, ਉਨ੍ਹਾਂ ਦੀਆਂ ਜ਼ਨਾਨੀਆਂ ਵੀ ਕੰਮ ਕਰਦੀਆਂ ਹਨ । ਡਿਪਟੀ ਸਪੀਕਰ ਸਾਹਿਬ ਮੈਂ ਇੱਕ ਗੱਲ ਬੜੀ ਜ਼ਰੂਰੀ ਅਰਜ ਕਰਾਂਗਾ ਕਿ ਜੇਕਰ ਉਨ੍ਹਾਂ ਦਾ ਐਗਜ਼ਾਮੀਨੇਸ਼ਨ ਕਰਵਾਇਆ ਜਾਵੇ ਤਾਂ 65 ਫੀ ਸਦੀ ਮਜ਼ਦੂਰ ਟੀ. ਬੀ. ਅਤੇ ਹੋਰ ਰੋਗਾਂ ਦੇ ਮਰੀਜ਼ ਹੋਣਗੇ । ਕਿਉਂਕਿ ਉਨ੍ਹਾਂ ਨੂੰ ਖਾਣਾ ਪੀਣਾ ਪੂਰਾ ਨਹੀਂ ਮਿਲਦਾ । ਦੂਸਰੇ ਪਾਸੇ ਕੰਮ ਉਨ੍ਹਾਂ ਨੂੰ ਜ਼ਿਆਦਾ ਕਰਨਾ ਪੈਂਦਾ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਜਿਹੜੇ ਮਾਲਕ ਇਨ੍ਹਾਂ ਤੋਂ ਕੰਮ ਲੈਂਦੇ ਹਨ ਉਨ੍ਹਾਂ ਨੂੰ ਵੇਖਿਆ ਕਰੋ ਕਿ ਵਿਆਹਾਂ ਸ਼ਾਦੀਆਂ ਵਿਚ ਲੱਖਾਂ ਰੁਪਏ ਖਰਚ ਕਰਦੇ ਹਨ । ਮੈਂ ਸਮਝਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਨੇ ਕਾਫੀ ਕੋਸ਼ਿਸ਼ ਕੀਤੀ ਹੈ ਇਸ ਮਾਮਲੇ ਵਿਚ ਔਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਪਾਸੇ ਹੋਰ ਵੀ ਕੋਸ਼ਿਸ਼ ਕਰਨੀ

ਚਾਹੀਦੀ ਹੈ ਜਿਸ ਨਾਲ ਕਿ ਮਜ਼ਦੂਰ ਨੂੰ ਪੇਟ ਭਰ ਕੇ ਰੋਟੀ ਮਿਲ ਸਕੇ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਰਾਏ ਦੇਵਾਂਗਾ ਕਿ ਅਗਰ ਹੜਤਾਲਾਂ ਹਟਾਉਣੀਆਂ ਹਨ ਤਾਂ ਮਜ਼ਦੂਰ ਨੂੰ ਉਸ ਕਾਰਖਾਨੇ ਵਿਚ ਹਿੱਸੇਦਾਰ ਬਣਾਉਣਾ ਚਾਹੀਦਾ ਹੈ । ਅਗਰ ਕਾਰਖਾਨੇ ਵਿਚ ਹਿੱਸੇਦਾਰ ਬਣਾ ਦਿਤਾ ਜਾਵੇ ਤਾਂ ਨਾ ਤਾਂ ਉਹ ਹੜਤਾਲ ਕਰੇਗਾ ਔਰ ਉਲਟਾ ਉਸ ਨੂੰ ਕੰਮ ਕਰਨ ਦੀ ਆਦਤ ਵੀ ਪਵੇਗੀ । ਮੈਂ ਵੇਖਿਆ ਹੈ ਜਾਪਾਨ ਵਿਚ ਜੇਕਰ ਕੋਈ ਹੜਤਾਲ ਵੀ ਕੀਤੀ ਜਾਂਦੀ ਹੈ ਤਾਂ ਕੰਮ ਕਰਨ ਵਾਲੇ ਬੰਦੇ ਜਿਹੜੇ ਹਨ ਉਨ੍ਹਾਂ ਦੀ ਸਲਾਹੀਅਤ ਇਹ ਹੈ ਕਿ ਉਹ ਕੰਮ ਕਰਦੇ ਰਹਿੰਦੇ ਹਨ ਔਰ ਪਰੋਟੈਸਟ ਦੇ ਤੌਰ ਤੇ ਕਾਲੇ ਬਿੱਲੇ ਲਗਾ ਲੈਂਦੇ ਹਨ । ਉਹ ਬਾਹਰ ਨਹੀਂ ਜਾਂਦੇ, ਕੰਮ ਕਰਦੇ ਰਹਿੰਦੇ ਹਨ । ਜੇਕਰ ਉਨ੍ਹਾਂ ਨੂੰ ਪੁੱਛੋ ਕਿ ਉਹ ਇਸ ਤਰ੍ਹਾਂ ਕਿਉਂ ਕਰਦੇ ਹਨ ਤਾਂ ਉਹ ਕਹਿੰਦੇ ਹਨ ਕਿ ਉਨ੍ਹਾਂ ਨੇ ਤਾਂ ਪਰੋਟੈਸਟ ਕੀਤਾ ਹੈ । ਸਾਡੇ ਵੇਜਿਜ਼ ਘੱਟ ਹਨ ਇਸ ਲਈ ਪਰੋਟੈਸਟ ਕੀਤਾ ਹੈ । ਪਰ ਉਹ ਕੰਮ ਬੰਦ ਨਹੀਂ ਕਰਦੇ । ਕਿਉਂਕਿ ਉਹ ਜਾਣਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਆਪਣਾ ਔਰ ਦੇਸ਼ ਦਾ ਨੁਕਸਾਨ ਹੁੰਦਾ ਹੈ । ਲੇਕਿਨ ਇਥੇ ਕੋਈ ਵੀ ਛੋਟੀ ਜਿਹੀ ਗੱਲ ਹੁੰਦੀ ਹੈ ਤਾਂ ਹੜਤਾਲ ਜਾਣ ਬੁਝ ਕੇ ਉਨ੍ਹਾਂ ਤੋਂ ਕਰਵਾਈ ਜਾਂਦੀ ਹੈ । ਕਿਤਨੇ ਕਿਤਨੇ ਦਿਨ ਉਨ੍ਹਾਂ ਤੋਂ ਤੰਬੂ ਲਗਵਾ ਕੇ ਹੜਤਾਲ ਕਰਵਾਈ ਜਾਂਦੀ ਹੈ । ਕਈ ਮੁਲਕ ਐਸੇ ਹਨ ਜਿਥੇ ਕਿ ਲੋਕ ਹੜਤਾਲ ਦਾ ਮਤਲਬ ਵੀ ਨਹੀਂ ਸਮਝਦੇ । ਰੂਸ ਵਿਚ ਕੋਈ ਹੜਤਾਲ ਕਰਕੇ ਤਾਂ ਵਿਖਾਏ । ਮੈਂ ਸਮਝਦਾ ਹਾਂ ਕਿ ਮਜ਼ਦੂਰਾਂ ਦੀ ਬਿਹਤਰੀ ਜ਼ਰੂਰ ਹੀ ਕਰਨੀ ਚਾਹੀਦੀ ਹੈ । ਮਗਰ ਉਨ੍ਹਾਂ ਨੂੰ ਹੜਤਾਲ ਨਹੀਂ ਕਰਨੀ ਚਾਹੀਦੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਮਾਲਕ ਨੂੰ ਔਰ ਉਨ੍ਹਾਂ ਦੀ ਜਾਤ ਨੂੰ ਨੁਕਸਾਨ ਪੁਜਦਾ ਹੈ । ਦੇਸ਼ ਦੀ ਪੈਦਾਵਾਰ ਉਪਰ ਭਾਰੀ ਅਸਰ ਪੈਦਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਇੰਡਸਟਰੀਅਲ ਟਰੇਨਿੰਗ ਦਾ ਮਹਿਕਮਾ ਬਣਾਇਆ ਹੈ ਇਸ ਦਾ ਜਿਹੜਾ ਡਾਇਰੈਕਟਰ ਹੋਵੇ ਉਹ ਪੀ. ਡਬਲਿਊ. ਡੀ. ਦਾ ਵੀ ਹੋਵੇਗਾ । ਮੈਂ ਸਮਝਦਾ ਹਾਂ ਕਿ ਇਕ ਡਾਇਰੈਕਟਰ ਨੂੰ ਦੋ ਪਾਸੇ ਦਾ ਚਾਰਜ ਨਹੀਂ ਦੇਣਾ ਚਾਹੀਦਾ । ਉਸ ਨੂੰ ਇਕ ਪਾਸੇ ਲਗਾਉਣਾ ਚਾਹੀਦਾ ਹੈ । ਤਾਂਕਿ ਉਸ ਦੀ ਤਵੱਜੋ ਇਕ ਪਾਸੇ ਹੋਵੇ ਔਰ ਉਸ ਵਲੋਂ ਉਹ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇ ਸਕੇ ।

ਡਿਪਟੀ ਸਪੀਕਰ ਸਾਹਿਬ, ਤੁਸੀਂ ਵਾਢੀਆਂ ਦੇ ਦਿਨਾਂ ਵਿਚ ਹਸਪਤਾਲਾਂ ਵਿਚ ਵੇਖੋ । ਜਿਹੜੇ ਕਿਸਾਨ ਮਜ਼ਦੂਰ ਹਨ ਉਨ੍ਹਾਂ ਦੀਆਂ ਕਿਸੇ ਦੀ ਬਾਂਹ ਕੱਟੀ ਜਾਂਦੀ ਹੈ ਅਤੇ ਕਿਸੇ ਦੀ ਲੱਤ ਕੱਟੀ ਜਾਂਦੀ ਹੈ ਤੇ ਕਿਸੇ ਦਾ ਹੱਥ ਕੱਟਿਆ ਜਾਂਦਾ ਹੈ । ਉਨ੍ਹਾਂ ਦੇ ਬੱਚਿਆਂ ਤੋਂ ਕੰਮ ਲਿਆ ਜਾਂਦਾ ਹੈ । ਜ਼ਿਮੀਂਦਾਰ ਉਨ੍ਹਾਂ ਤੋਂ ਜ਼ਿਆਦਾ ਤੋਂ ਜ਼ਿਆਦਾ ਕੰਮ ਲੈਣ ਦੀ ਖਾਤਰ ਉਨ੍ਹਾਂ ਦੇ ਖਾਣੇ ਵਿਚ ਅਫੀਮ ਪਾ ਦਿੰਦੇ ਹਨ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਸ ਵਿਚਾਰੇ ਗਰੀਬ ਦਾ ਹੱਥ ਵਗੈਰਾ ਕੱਟਿਆ ਜਾਂਦਾ ਹੈ । ਜਿਸ ਵੇਲੇ ਅਜਿਹੇ ਆਦਮੀਆਂ ਨੂੰ ਹਸਪਤਾਲਾਂ ਵਿਚ ਲੈ ਜਾਇਆ ਜਾਂਦਾ ਹੈ ਤਾਂ ਜਦੋਂ ਐਗਜ਼ਾਮੀਨੇਸ਼ਨ ਹੁੰਦੀ ਹੈ ਤਾਂ ਪਤਾ ਲਗਦਾ ਹੈ ਕਿ ਉਸ ਨੂੰ ਨਸ਼ੇ ਵਾਲੀ ਚੀਜ਼ ਦਿਤੀ ਗਈ ਸੀ । ਮਜ਼ਦੂਰ ਦੇ ਛੋਟੇ ਛੋਟੇ ਬੱਚੇ ਤੋਂ ਵੀ ਕੰਮ ਲਿਆ ਜਾਂਦਾ ਹੈ । ਇਸ ਤਰ੍ਹਾਂ ਉਨ੍ਹਾਂ ਦੀਆਂ ਉਂਗਲੀਆਂ ਜਾਇਆ ਹੋ ਜਾਂਦੀਆਂ ਹਨ । ਜਦੋਂ ਕਿ ਕਿਸਾਨ ਮਜ਼ਦੂਰ ਨੂੰ ਸਾਢੇ ਛੇ ਰੁਪਏ ਦਿਹਾੜੀ ਦੇ ਮਿਲਦੇ ਹਨ ਤਾਂ ਉਥੇ ਮੈਂ ਸਮਝਦਾ ਹਾਂ ਕਿ ਇੰਡਸਟਰੀਅਲ ਵਰਕਰ ਜਿਹੜਾ ਕੰਮ ਕਰਦਾ ਹੈ ਉਸ ਨੂੰ ਵੀ ਵੱਧ ਪੈਸੇ ਮਿਲਣੇ ਚਾਹੀਦੇ ਹਨ ।

[ਸ਼੍ਰੀ ਸਰਦਾਰੀ ਲਾਲ ਕਪੂਰ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਾਂਗਾ ਕਿ ਵਰਕਰਾਂ ਲਈ ਰੀਕਰੀਏਸ਼ਨ ਦੇ ਕੋਈ ਵੀ ਸਾਧਨ ਨਹੀਂ ਹਨ। ਅਮੀਰ ਆਦਮੀਂ ਤਾਂ ਕਲੱਬਾਂ ਵਿਚ ਜਾਂਦੇ ਹਨ। ਇਸ ਲਈ ਵਰਕਰਾਂ ਲਈ, ਉਨ੍ਹਾਂ ਦੇ ਬੱਚਿਆਂ ਲਈ ਰੀਕਰੀਏਸ਼ਨ ਸੈਂਟਰ ਖੋਲ੍ਹੇ ਜਾਣੇ ਚਾਹੀਦੇ ਹਨ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰੀ ਕਹਾਂਗਾ ਕਿ ਜਿਤਨਾ ਵੀ ਇੰਡਸਟਰੀਅਲ ਏਰੀਆ ਹੈ, ਜਿਥੇ ਕਿ ਲੇਬਰ ਤੱਬਕਾ ਰਹਿੰਦਾ ਹੈ ਉਥੇ ਵੱਧ ਤੋਂ ਵੱਧ ਸ਼ਰਾਬ ਦੇ ਠੇਕੇ ਖੋਲ੍ਹੇ ਜਾਂਦੇ ਹਨ। ਜਿਸ ਵੇਲੇ ਤਨਖਾਹ ਦਾ ਵੇਲਾ ਹੁੰਦਾ ਹੈ ਤਾਂ ਵਰਕਰ ਆਪਣੇ ਮਾਂ-ਬਾਪ ਨੂੰ ਆਪਣੇ ਪਰਵਾਰ ਨੂੰ ਰੋਟੀ ਦੇਣ ਤੋਂ ਪਹਿਲਾਂ ਹੀ ਸ਼ਰਾਬ ਦੇ ਠੇਕੇ ਤੇ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਕੱਲੇ ਮਿਲਰਗੰਜ ਵਿਚ 56 ਸ਼ਰਾਬ ਦੀਆਂ ਦੁਕਾਨਾਂ ਹਨ। ਇਸ ਤੋਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਵਰਕਰ ਕਿਵੇਂ ਇਸ ਭੈੜੀ ਵਾਦੀ ਤੋਂ ਬਚ ਕੇ ਨਿਕਲ ਸਕਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਚੰਗੀ ਜਗ੍ਹਾ ਲਗਾਵੇ ਔਰ ਜਿਹੜਾ ਉਸ ਨੇ ਇਸ ਪਾਸੇ ਫਜ਼ੂਲ ਖਰਚ ਕਰਨਾ ਹੈ ਉਹ ਉਸ ਦੇ ਬੱਚਿਆਂ ਦੀ ਪਾਲਣਾ ਲਈ ਖਰਚ ਹੋਵੇ।

ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਉਨ੍ਹਾਂ ਦੀ ਤਾਲੀਮ ਲਈ ਕੋਈ ਪੈਸਾ ਨਹੀਂ ਦਿਤਾ ਜਾਂਦਾ। ਉਹ ਅੰਡਰ ਨਰਸ਼ਿਡ ਹਨ। ਸਾਡੇ ਜਿਲ੍ਹੇ ਲੁਧਿਆਣੇ ਦੇ ਬਾਰੇ ਵਿਚ ਗੌਰਮੈਂਟ ਆਫ ਇੰਡੀਆ ਦੀ ਰਿਪੋਰਟ ਹੈ ਕਿ ਇਸ ਵਿਚ 60% ਲੋਕ ਐਸੇ ਨੇ ਜਿਹੜੇ ਕਿ ਅੰਡਰ ਨਰਸ਼ਿਡ ਹਨ ਅਤੇ ਉਨ੍ਹਾਂ ਦੀ ਪੂਰੀ ਤਰ੍ਹਾਂ ਨਸ਼ੋਨਮਾ ਨਹੀਂ ਹੋ ਰਹੀ। ਜੇ ਕਰ ਉਹ ਪੜ੍ਹ ਨਹੀਂ ਸਕਦੇ ਅਤੇ ਉਨ੍ਹਾਂ ਦੀ ਪੂਰੀ ਨਸ਼ੋਨੁਮਾ ਨਹੀਂ ਹੋ ਰਹੀ ਤਾਂ ਉਹ ਅਗੇ ਕਿਵੇਂ ਵੱਧ ਸਕਦੇ ਹਨ। ਇਸ ਲਈ ਮੈਂ ਸਰਕਾਰ ਪਾਸ ਪ੍ਰਾਰਥਨਾ ਕਰਾਂਗਾ ਕਿ ਲੇਬਰ ਤਬਕੇ ਵਲ ਖਾਸ ਤੌਰ ਤੇ ਧਿਆਨ ਦਿਤਾ ਜਾਵੇ। ਇਹ ਉਹ ਤਬਕਾ ਹੈ ਜਿਹੜਾ ਕਿ ਸਾਡੇ ਦੇਸ਼ ਦੀ ਰੀੜ ਦੀ ਹੱਡੀ ਹੈ ਅਤੇ ਇਹ ਉਹ ਤਬਕਾ ਹੈ ਜਿਹੜਾ ਕਿ ਇਕਲੇ ਲੁਧਿਆਣੇ ਜ਼ਿਲ੍ਹੇ ਵਿੱਚ 14 ਕਰੋੜ ਰੁਪਿਆ ਦਾ ਫਾਰਨ ਐਕਸਚੇਂਜ ਬਾਹਰ ਤੋਂ ਕਮਾ ਕੇ ਲਿਆਂਦਾ ਹੈ। ਸਾਇਕਲ ਪਾਰਟਸ, ਮਸ਼ੀਨਰੀ ਅਤੇ ਹੌਜ਼ਰੀ ਦੀ ਇੰਡਸਟਰੀ ਵਿਚੋਂ। ਇਥੇ ਮੈਂ ਇਸ ਗੱਲ ਦਾ ਖਾਸ ਤੌਰ ਤੇ ਜ਼ਿਕਰ ਕਰਨਾ ਚਹੁੰਦਾ ਹਾਂ ਕਿ ਥਰੈਡ ਦੀ ਕੀਮਤ ਬਹੁਤ ਉਪਰ ਚਲੀ ਗਈ ਹੈ। ਇਸ ਨਾਲ ਲੇਬਰ ਬੇਕਾਰ ਹੋ ਗਈ ਹੈ। ਫਿਰ ਇਸ ਦੇ ਨਾਲ ਹੀ ਉਨ੍ਹਾਂ ਦਾ ਭਾਵ 18 ਤੋਂ ਵਧ ਕੇ 40 ਰੁਪਏ ਤਕ ਚਲਾ ਗਿਆ ਹੈ। ਇਸ ਦਾ ਨਤੀਜਾ ਇਹ ਨਿਕਲਆ ਹੈ ਕਿ ਜਿਹੜੇ ਕਾਰਖਾਨੇਦਾਰ ਦੂਜੇ ਮੁਲਕਾਂ ਵਿਚ ਸਪਲਾਈ ਕਰਦੇ ਸਨ, ਉਹ ਨਹੀਂ ਕਰ ਪਾ ਰਹੇ ਅਤੇ ਉਨ੍ਹਾਂ ਦੇ ਕਾਰਖਾਨੇ ਬੰਦ ਪਏ ਹਨ। ਉਨ ਨਹੀਂ ਲੱਭਦੀ, ਕੰਮ ਕੀ ਕਰਨ ਅਤੇ ਇਸ ਤਰ੍ਹਾਂ ਮਜ਼ਦੂਰ ਬੇਕਾਰ ਹੋ ਗਏ ਹਨ। ਇਹ ਹਾਲਤ ਇਸ ਤਰ੍ਹਾਂ ਦੀ ਨਹੀਂ ਕਿ ਇਸ ਗੱਲ ਵਲ ਧਿਆਨ ਨਾ ਦਿਤਾ ਜਾਵੇ। ਇਹ ਇਕ ਆਉਣ ਵਾਲੇ ਖਤਰੇ ਦੀ ਨਿਸ਼ਾਨੀ ਹੈ। (ਵਿਘਨ)

ਮੈਂ ਮਾਨਯੋਗ ਵਿਤ ਮੰਤਰੀ ਸਾਹਿਬ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਸ ਮਾਮਲੇ ਨੂੰ ਸੀਰੀਅਸਲੀ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਐਨੀ ਵੱਡੀ ਇੰਡਸਟਰੀ ਜੇਕਰ ਲੁਧਿਆਣੇ ਦੀ ਤਬਾਹ ਹੋ ਗਈ ਤਾਂ ਮਜ਼ਦੂਰ ਬੇਕਾਰ ਹੋ ਜਾਵੇਗਾ ਅਤੇ ਜਿਹੜਾ ਪੈਸਾ ਉਹ

ਬਾਹਰ ਤੋਂ ਕਮਾ ਕੇ ਦਿੰਦਾ ਹੈ ਉਹ ਕਮਾ ਕੇ ਨਹੀਂ ਦੇਵੇਗਾ । ਇਨ੍ਹਾਂ ਪਾਸ ਇੱਕਲੇ ਹੌਜ਼ਰੀ ਦੇ ਹੀ 9 ਕਰੋੜ ਦੇ ਆਰਡਰ ਪਏ ਹਨ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ।

ਮੈਂ ਵਿੱਤ ਮੰਤਰੀ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਲੁਧਿਆਣੇ ਵਿਚ ਹੜਤਾਲ ਹੋਈ । ਕਈ ਕਾਰਨਾਂ ਕਰਕੇ ਇਨ੍ਹਾਂ ਨੇ ਪਰਸਨਲ ਲੈਵਲ ਤੇ ਇਸ ਗੱਲ ਨੂੰ ਲਿਆ ਅਤੇ ਜਿਥੇ ਜਿਥੇ ਕੰਮ ਬਣ ਸਕਦਾ ਸੀ ਇਨ੍ਹਾਂ ਨੇ ਮਜ਼ਦੂਰਾਂ ਅਤੇ ਮਾਲਕਾਂ ਦਾ ਸਮਝੌਤਾ ਕਰਵਾ ਦਿਤਾ ਅਤੇ ਲੇਬਰ ਜਿਥੇ ਜਿਥੇ ਵੀ ਹੋਰਨਾਂ ਕਾਰਖਾਨਿਆਂ ਵਿਚ ਲਗ ਸਕਦੀ ਸੀ, ਵਾੜਿਆਂ ਅਤੇ ਜਿਹੜੇ ਉਨ੍ਹਾਂ ਦੇ ਵੇਜਿਜ਼ ਬੰਦ ਹੋਏ ਪਏ ਸਨ ਉਹ ਦਿਵਾ ਦਿਤੇ । ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਮਜ਼ਦੂਰ ਦਾ ਭਲਾ ਤਦ ਹੀ ਹੋ ਸਕਦਾ ਹੈ ਜੇਕਰ ਉਨ੍ਹਾਂ ਦੀ ਜ਼ਿੰਦਗੀ ਬਣਾਈ ਜਾਵੇ ਅਤੇ ਉਨ੍ਹਾਂ ਨੂੰ ਪੂਰੀ ਰੋਟੀ ਦਿਤੀ ਜਾਵੇ । ਇਹ ਨਹੀਂ ਹੋਣਾ ਚਾਹੀਦਾ ਕਿ ਅਮੀਰ ਨੂੰ ਅਮੀਰ ਬਣਨ ਦਿਤਾ ਜਾਵੇ ਅਤੇ ਗਰੀਬ ਲਬਰ ਵਲ ਧਿਆਨ ਨਾ ਦਿਤਾ ਜਾਵੇ। ਮੈਂ ਇੰਨਾਂ ਕਹਿ ਕੇ ਆਪ ਪਾਸੋਂ ਆਗਿਆ ਮੰਗਦਾ ਹਾਂ ਕਿ ਲੇਬਰ ਵਲ ਖਾਸ ਤੌਰ ਤੇ ਧਿਆਨ ਦਿਤਾ ਜਾਵੇ ।

**ਮਾਸਟਰ ਚੰਦ ਸਿੰਘ** : (ਸ਼ੇਰਪੁਰ-ਐਸ.ਸੀ.) ਡਿਪਟੀ ਸਪੀਕਰ ਸਾਹਿਬ, ਅੱਜ ਲੇਬਰ ਦੀ ਡੀਮਾਂਡ ਤੇ ਬਹਿਸ ਹੋ ਰਹੀ ਹੈ । ਮੈਂ ਵੀ ਇਸ ਸਬੰਧ ਵਿਚ ਆਪਣੇ ਕੁਝ ਖਿਆਲ ਅਤੇ ਰਾਵਾਂ ਦੇਵਾਂਗਾ ।ਇਹ ਅੱਜ ਦੀ ਨਹੀਂ ਅੱਜ ਤੋਂ ਪਹਿਲਾਂ ਵੀ ਕਾਂਗਰਸ ਸਰਕਾਰ ਦੀ ਨੀਤੀ ਰਹੀ ਹੈ ਜਿਹੜੀ ਕਿ ਮਜ਼ਦੂਰ ਮਾਰੂ ਹੈ । ਇਨ੍ਹਾਂ ਦੇ ਰਾਜ ਦੇ ਦੌਰਾਨ ਵਿਚ ਮਜ਼ਦੂਰਾਂ ਦੀ ਛਾਂਟੀ ਅਤੇ ਫੈਕਟਰੀਆਂ ਸਰਕਾਰ ਵਲੋਂ ਬੰਦ ਕਰਾਈਆਂ ਜਾਂਦੀਆਂ ਹਨ ਅਤੇ ਮੁਜ਼ਾਰਿਆਂ ਦੀਆਂ ਬੇਦਖਲੀਆਂ ਕੀਤੀਆਂ ਜਾਂਦੀਆਂ ਸਨ । (ਵਿਘਨ)

ਇਸ ਤਰ੍ਹਾਂ ਦੀ ਨੀਤੀ ਦੀ ਤਲਵਾਰ ਹਰ ਸਮੇਂ ਇਨ੍ਹਾਂ ਦੇ ਰਾਜ ਵਿਚ ਮਜ਼ਦੂਰਾਂ ਤੇ ਚਲਦੀ ਰਹਿੰਦੀ ਹੈ । ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਛਾਂਟੀ ਦਾ ਸਬੰਧ ਹੈ ਮੈਂ ਸਰ-ਕਾਰ ਦੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਥੋੜ੍ਹੇ ਸਮੇਂ ਵਿਚ ਲੁਧਿਅਣੇ ਵਿਚ ਹੌਜ਼ਰੀ ਦੇ ਵਰਕਰਾਂ ਨੇ ਹੜਤਾਲ ਕੀਤੀ । ਇਸ ਹੜਤਾਲ ਵਿਚ ਇਕ ਨਹੀਂ ਹਜ਼ਾਰਾਂ ਮਜ਼ਦੂਰ ਸ਼ਾਮਿਲ ਹੋਏ ਅਤੇ ਮਾਲਕਾਂ ਨੇ ਇਨ੍ਹਾਂ ਨੂੰ ਬੇਕਾਰ ਕਰ ਦਿਤਾ । ਇਸ ਸਬੰਧ ਵਿਚ ਮਾਮਲਾ ਕੀ ਸੀ । ਮਾਮਲਾ ਇਹ ਸੀ ਕਿ ਹੌਜ਼ਰੀ ਮਾਲਕਾਂ ਨੇ ਫਾਰਨ ਕਨਟਰੀਜ਼ ਤੋਂ ਰੈਗਜ਼ ਮੰਗਵਾਣੇ ਸ਼ੁਰੂ ਕੀਤੇ ਅਤੇ ਉਨ੍ਹਾਂ ਵਿਚ ਕੀਮਤੀ ਸਾੜ੍ਹੀਆਂ ਅਤੇ ਸੋਨਾ ਵੀ ਮੰਗਵਾਣਾ ਸ਼ੁਰੂ ਕਰ ਦਿਤਾ । ਜਦ ਇਹ ਸੋਨਾ ਅਤੇ ਕੀਮਤੀ ਸਾੜ੍ਹੀਆਂ ਕਸਟਮ ਅਧਿਕਾਰੀਆਂ ਨੇ ਤਲਾਸ਼ੀ ਲੈਕੇ ਬਰਾਮਦ ਕਰ ਲਈਆਂ ਤਾਂ ਹੌਜ਼ਰੀ ਫੈਕਟਰੀਆਂ ਦੇ ਮਾਲਕਾਂ ਨੇ ਮਜ਼ਦੂਰਾਂ ਨੂੰ ਕਿਹਾ ਕਿ ਸਾਡੇ ਹੱਕ ਵਿਚ ਦਿੱਲੀ ਚਲਕੇ ਮੁਜ਼ਾਹਿਰਾ ਕਰੋ ਜਿਸ ਤੇ ਮਜ਼ਦੂਰਾਂ ਨੇ ਇਨਕਾਰ ਕਰ ਦਿਤਾ । ਫਿਰ ਕੀ ਹੋਇਆ ਕਿ ਉਨ੍ਹਾਂ ਨੇ ਹੌਜ਼ਰੀ ਫੈਕਟਰੀਆਂ ਬੰਦ ਕਰ ਦਿਤੀਆਂ ਅਤੇ 5 ਹਜ਼ਾਰ ਤੋਂ ਵੱਧ ਮਜ਼ਦੂਰ ਬੇਕਾਰ ਕਰ ਦਿਤਾ ਇਸ ਤਰ੍ਹਾਂ ਬੇਕਾਰ ਹੋਣ ਤੋਂ ਬਾਅਦ ਉਹ ਸਾਡੇ ਫਿਨਾਂਸ ਮਨਿਸਟਰ ਸਾਹਿਬ ਨੂੰ ਮਿਲੇ ਅਤੇ ਇਨ੍ਹਾਂ ਨੂੰ ਆਪਣੀਆਂ ਸਾਰੀਆਂ ਤਕਲੀਫਾਂ ਅਤੇ ਬੇਕਾਰ ਹੋਣ ਦਾ ਕਾਰਨ ਦਸਿਆ । ਇਸ ਤੇ ਸਰਕਾਰ ਨੇ ਕੀ ਕੀਤਾ ਕਿ ਸਮਝੌਤਾ ਕਰਵਾ ਦਿਤਾ ਪਰ ਇਹ ਸਮਝੌਤਾ ਆਰਜ਼ੀ ਰਿਹਾ ਅਤੇ ਵਰਕਰਾਂ ਨੂੰ ਉਸ ਦਿਨ ਦੀ ਤਨਖਾਹ ਹੀ ਅਜ ਤਕ ਨਹੀਂ ਦਿਤੀ ਗਈ । ਇਹ ਫੈਸਲਾ ਮਿਲ ਮਾਲਕਾਂ ਦੇ ਹੱਕ ਵਿਚ ਹੋਇਆ । ਅੱਜ

[ਮਾਸਟਰ ਚੰਦ ਸਿੰਘ]

ਵੀ ਇਹ ਕੀਤਾ ਜਾਂਦਾ ਹੈ ਕਿ ਮਜ਼ਦੂਰਾਂ ਦਾ ਨਾਮ ਹਾਜ਼ਰੀ ਰਜਿਸਟਰ ਵਿਚ ਦਰਜ ਨਹੀਂ ਕੀਤਾ ਜਾਂਦਾ ਅਤੇ ਲੀਵ ਕਾਰਡ ਨਹੀਂ ਇਸ਼ੂ ਕੀਤੇ ਜਾਂਦੇ । ਕਈਆਂ ਨੂੰ ਨੌਕਰੀ ਚੋਂ ਕੱਢਣ ਦੀ ਧਮਕੀ ਦੇ ਕੇ ਉਨ੍ਹਾਂ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਸਾਫ਼ ਕਾਗਜ਼ ਤੇ ਦਸਖ਼ਤ ਕਰ ਦੇਣ ਅਤੇ ਫੈਬਰੀਕੇਟ ਬਣ ਜਾਣ । ਉਨ੍ਹਾਂ ਦੇ ਇਸ ਤਰ੍ਹਾਂ ਨਾ ਕਰਨ ਤੇ ਉਨ੍ਹਾਂ ਨੂੰ ਨੌਕਰੀ ਤੋਂ ਕਢਿਆ ਜਾ ਰਿਹਾ ਹੈ । ਚਾਲ ਇਨ੍ਹਾਂ ਦੀ ਇਹ ਹੈ ਕਿ ਇਸ ਤਰ੍ਹਾਂ ਵਰਕਰਾਂ ਤੋਂ ਦਸਖ਼ਤ ਕਰਵਾ ਲਏ ਜਾਣ ਤੇ ਫੈਬਰੀਕੇਟਰ ਬੁਲਾਏ ਜਾਣ ਤਾਂ ਕਿ ਉਨ੍ਹਾਂ ਤੇ ਫੈਕਟਰੀ ਐਕਟ ਲਾਗੂ ਨਾ ਹੋ ਸਕੇ । ਇਹ ਕੋਝੀ ਹਰਕਤ ਕਰ ਰਹੇ ਹਨ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ ਅਤੇ ਅਜਿਹਾ ਕਰਨੋਂ ਰੋਕਣਾ ਚਾਹੀਦਾ ਹੈ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਜਿਹੜਾ ਫੈਕਟਰੀ ਐਕਟ ਹੈ ਇਸ ਦੀ ਧਾਰਾ 6 ਵਿਚ ਇਕ ਵੱਡਾ ਲੂਪਹੋਲ ਹੈ ਜਿਹੜੇ ਮਿਲ ਮਾਲਕ ਹਨ ਉਹ ਮਿਸਕੰਡਕਟ ਦੇ ਬਹਾਨੇ ਫੈਕਟਰੀਆਂ ਵਿਚ ਕੰਮ ਕਰ ਰਹੇ ਵਰਕਰਾਂ ਨੂੰ ਡਿਸਚਾਰਜ ਕਰ ਦਿੰਦੇ ਹਨ ਅਤੇ ਇਸ ਤਰ੍ਹਾਂ ਜਿਹੜੇ ਡਿਸਚਾਰਜ ਕੀਤੇ ਜਾਂਦੇ ਹਨ ਉਨਾਂ ਦੀ 25% ਗਰੈਚੂਇਟੀ ਕਟ ਲਈ ਜਾਂਦੀ ਹੈ । ਇਸ ਤਾਕ ਵਿਚ ਮਿਲ ਮਾਲਕ ਲਗੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਮਜ਼ਦੂਰਾਂ ਦੇ ਹਿੱਤਾਂ ਤੇ ਸੱਟ ਮਾਰਦੇ ਹਨ । ਇਸ ਲਈ ਮੈਂ ਸਰਕਾਰ ਪਾਸ ਇਹ ਕਹਾਂਗਾ ਕਿ ਫੈਕਟਰੀ ਐਕਟ ਦੀ ਧਾਰਾ 6 ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ । ਤਾਂ ਕਿ ਮਜ਼ਦੂਰਾਂ ਨੂੰ ਗਰੈਚੂਇਟੀ ਪੂਰੀ ਮਿਲ ਸਕੇ ।

ਜਿਥੇ ਤਕ ਸਕਿਊਰਿਟੀ ਆਫ ਸਰਵਿਸ ਦਾ ਸਬੰਧ ਹੈ, ਜਦ ਮਰਜ਼ੀ ਹੈ ਮਿਲ ਮਾਲਕ ਮਜ਼ਦੂਰਾਂ ਨੂੰ ਫਾਰਗ ਕਰ ਦਿੰਦੇ ਹਨ । ਇਸ ਸਬੰਧ ਵਿਚ ਡਾਂਗ ਸਾਹਿਬ ਨੇ ਇਕ ਬਿਲ ਹਾਊਸ ਵਿਚ ਪੇਸ਼ ਕੀਤਾ ਸੀ । ਪਰ ਸਰਕਾਰ ਵਲੋਂ ਇਸ ਹਾਊਸ ਵਿਚ ਯਕੀਨ ਦਿਵਾਇਆ ਗਿਆ ਸੀ ਕਿ ਇਸ ਸਬੰਧ ਵਿਚ ਸਰਕਾਰ ਆਪ ਕੋਈ ਬਿਲ ਲਿਆ ਰਹੀ ਹੈ ਅਤੇ ਇਸ ਤਰ੍ਹਾਂ ਡਾਂਗ ਸਾਹਿਬ ਤੋਂ ਉਹ ਬਿਲ ਵਾਪਿਸ ਕਰਵਾ ਦਿਤਾ ਗਿਆ ਸੀ । ਪਰ ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਜਿਹੜੀ ਸਰਕਾਰ ਆਪਣੇ ਆਪ ਨੂੰ ਮਜ਼ਦੂਰਾਂ ਦੀ ਹਾਮੀ ਕਹਿੰਦੀ ਹੈ ਉਹ ਇਕ ਪਾਸੇ ਬਿਲ ਨੂੰ ਵਾਪਸ ਕਰ ਦਿੰਦੀ ਹੈ ਅਤੇ ਦੂਜੇ ਪਾਸੇ ਅੱਜ ਤਕ ਹਾਊਸ ਵਿਚ ਸਰਵਿਸ ਦੀ ਸਿਕਊਰਟੀ ਦਾ ਬਿਲ ਨਹੀਂ ਲਿਆਂਦਾ ਗਿਆ । ਇਸ ਲਈ ਮੈਂ ਕਹਾਂਗਾ ਕਿ ਸੇਵਾ ਦੀ ਸੁਰਖਿਆ ਬਾਰੇ ਕਾਨੂੰਨ ਛੇਤੀ ਇਸ ਹਾਊਸ ਵਿਚ ਲਿਆਣਾ ਚਾਹੀਦਾ ਹੈ ਤਾਂ ਕਿ ਮਜ਼ਦੂਰ ਨੂੰ ਛਾਂਟੀ ਕੀਤੇ ਜਾਣ ਦਾ ਡਰ ਨਾ ਰਹੇ ਅਤੇ ਨਾ ਹੀ ਕਾਰਖਾਨੇਬੰਦ ਕੀਤੇ ਜਾਣ ।

ਭੱਠਾ ਮਜ਼ਦੂਰਾਂ ਦੀ ਯੂਨੀਅਨ ਨੇ ਫਰੰਟ ਦੀ ਸਰਕਾਰ ਨੂੰ ਮਨਵਾਇਆ ਸੀ ਕਿ ਉਨ੍ਹਾਂ ਤੇ ਫੈਕਟਰੀ ਐਕਟ ਲਾਗੂ ਕੀਤਾ ਜਾਵੇਗਾ ਪਰ (ਵਿਘਨ) ਅੱਜ ਗੁਪਤਾ ਸਾਹਿਬ ਗੱਲਾਂ ਕਰਦੇ ਹਨ । ਇਹ ਵੀ ਉਨ੍ਹਾਂ ਨਾਲ ਹਨ ਕਿ ਇਸ ਫੈਸਲੇ ਨੂੰ ਵਾਪਸ ਲੈ ਲਿਆ ਗਿਆ ਹੈ ਅਤੇ ਮਜ਼ਦੂਰਾਂ ਨਾਲ ਇਕ ਭਾਰੀ ਧੱਕਾ ਕੀਤਾ ਗਿਆ ਹੈ । ਇਸ ਪੱਖ ਵਿਚ ਤੁਰਤ ਕਾਰਵਾਈ ਕਰਨੀ ਚਾਹੀਦੀ ਹੈ ਅਤੇ ਭੱਠਾ ਮਜ਼ਦੂਰਾਂ ਤੇ ਵੀ ਫੈਕਟਰੀ ਐਕਟ ਲਾਗੂ ਕਰਨਾ ਚਾਹੀਦਾ ਹੈ ।

ਇਥੇ ਵਜ਼ੀਰ ਸਾਹਿਬ ਨੇ ਇਹ ਕਿਹਾ ਕਿ ਘਟੋ ਘੱਟ ਉਜਰਤ ਮਜ਼ਦੂਰ ਦੀ 125 ਰੁਪਏ ਕਰ ਦਿਤੀ ਹੈ ਹਰ ਮਹੀਨੇ ਦੀ। ਪਰ ਕੀ ਇਹ ਸਮਝਦੇ ਹਨ ਕਿ ਇਸ 125 ਰੁਪਏ ਵਿਚ ਇਕ ਮਜ਼ਦੂਰ ਆਪਣੇ ਬਾਲ ਬੱਚੇ ਨਾਲ ਮਹੀਨਾ ਭਰ ਗੁਜ਼ਾਰਾ ਕਰ ਸਕਦਾ ਹੈ। ਮਹਿੰਗਾਈ ਕਿੰਨੀ ਹੈ ਕੋਈ ਚੀਜ਼ ਨਹੀਂ ਮਿਲਦੀ। ਅਸੀਂ ਇਥੇ ਚਾਰ ਦਿਨ ਸੈਸ਼ਨ ਵਿਚ ਆਈਏ ਤਾਂ ਸਾਨੂੰ 35 ਰੁਪਏ ਰੋਜ਼ ਦਿਤੇ ਜਾਂਦੇ ਹਨ। ਸਾਡੇ ਚਾਰ ਦਿਨ ਦੇ ਅਲਾਊਂਸ ਬਰਾਬਰ ਉਨ੍ਹਾਂ ਦੀ ਮਹੀਨੇ ਦੀ ਤਨਖਾਹ ਬਣਦੀ ਹੈ। ਇਹ ਕਿਸ ਤਰ੍ਹਾਂ ਦਾ ਸਮਾਜਵਾਦ ਲਿਆ ਰਹੇ ਹਨ। ਜੇ ਕਰ ਸਹੀ ਅਰਥਾਂ ਵਿਚ ਸਮਾਜਵਾਦ ਲਿਆਣਾ ਚਾਹੁੰਦੇ ਹਨ ਤਾਂ ਜਾਂ ਤਾਂ ਸਾਨੂੰ ਵੀ 35 ਰੁਪਏ ਰੋਜ਼ ਨਹੀਂ ਲੈਣੇ ਚਾਹੀਦੇ (ਵਿਘਨ) ਨਹੀਂ ਤਾਂ ਉਨ੍ਹਾਂ ਦੀ ਤਨਖਾਹ ਘੱਟੋ ਘਟ 250 ਰੁਪਏ ਬੰਨ੍ਹ ਦੇਣੀ ਚਾਹਦੀ ਹੈ ਤਾਂ ਹੀ ਤੁਸੀਂ ਲੇਬਰ ਦਾ ਫਾਇਦਾ ਕਰ ਸਕੋ ਗੇ। ਫਿਰ, ਡਿਪਟੀ ਸਪੀਕਰ ਸਾਹਿਬ, ਜਿਹੜਾ ਮਜ਼ਦੂਰ ਸਵੇਰ ਤੋਂ ਸ਼ਾਮ ਤਕ ਕੰਮ ਕਰਦਾ ਹੈ। ਉਸ ਨੂੰ ਪਿੰਡ ਵਿਚ ਤਿੰਨ ਜਾਂ ਸਾਢੇ ਤਿੰਨ ਰੁਪਏ ਜਾਂ ਕਿਤੇ ਚਾਰ ਰੁਪਏ ਰੋਜ਼ ਦੀ ਉਜਰਤ ਵੱਖ ਵੱਖ ਥਾਵਾਂ ਤੇ ਦਿੱਤੀ ਜਾਂਦੀ ਹੈ। ਪਰ ਉਨ੍ਹਾਂ ਖੇਤ ਮਜ਼ਦੂਰਾਂ ਤੇ ਖੇਤ ਮਜ਼ਦੂਰ ਐਕਟ ਲਾਗੂ ਕਿਉਂ ਨਹੀਂ ਕੀਤਾ ਜਾਂਦਾ?

ਭਾਵੇਂ ਸਰਕਾਰ ਨੇ ਕਾਗਜ਼ਾਂ ਵਿਚ ਇਹ ਲਿਖ ਰਖਿਆ ਹੈ ਕਿ ਖੇਤ ਮਜ਼ਦੂਰ ਦੀ ਸਾਢੇ ਛੇ ਰੁਪਏ ਦਿਹਾੜੀ ਹੈ, ਪਰ ਇਸ ਗਲ ਤੇ ਅਮਲ ਕਰਾਉਣ ਲਈ ਕੋਈ ਮਸ਼ੀਨਰੀ ਨਹੀਂ। ਇਸ ਲਈ ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਸਰਕਾਰ ਨੂੰ ਸਾਢੇ ਛੇ ਰੁਪਏ ਦਿਹਾੜੀ ਮਨਵਾਉਣ ਲਈ ਕੋਈ ਨਾ ਕੋਈ ਮਸ਼ੀਨਰੀ ਕਾਇਮ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਬੜੇ ਘਟ ਪੈਸੇ ਦਿੱਤੇ ਜਾਂਦੇ ਹਨ। ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਦਿਹਾੜੀ-ਦਾਰਾਂ ਤੋਂ ਇਲਾਵਾ ਸਾਲ ਭਰ ਦੇ ਲਈ ਜਿਹੜੇ ਸੀਰੀ ਰੱਖੇ ਜਾਂਦੇ ਹਨ ਉਨ੍ਹਾਂ ਨੂੰ ਵੀ ਬਹੁਤ ਘਟ ਪੈਸੇ ਦਿਤੇ ਜਾਂਦੇ ਹਨ। ਉਹ ਵਿਚਾਰੇ ਸਾਲ ਭਾਰ ਹੱਡ ਭੰਨ ਕੇ ਮੇਹਨਤ ਕਰਦੇ ਹਨ। ਜਦੋਂ ਦਾਣੇ ਕੱਢਣ ਦਾ ਵਕਤ ਆਉਂਦਾ ਹੈ ਤਾਂ ਉਨ੍ਹਾਂ ਵਿਚਾਰਿਆਂ ਦੀਆਂ ਮਸ਼ੀਨਾਂ ਵਿਚ ਆਕੇ ਬਾਹਾਂ ਤੱਕ ਕੱਟ ਜਾਂਦੀਆਂ ਹਨ। ਉਨ੍ਹਾਂ ਦੀ ਮਿਹਨਤ ਦੇ ਮੁਕਾਬਲੇ ਪੈਸੇ ਬਹੁਤ ਹੀ ਘੱਟ ਮਿਲਦੇ ਹਨ। ਉਨ੍ਹਾਂ ਨੂੰ ਘੱਟ ਤੋਂ ਘੱਟ 1800 ਰੁਪਿਆ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਇਨ੍ਹਾਂ ਲੋਕਾਂ ਦੀ ਮਦਦ ਲਈ ਲੇਬਰ ਇਨਸਪੈਕਟਰ ਮੁਕੱਰਰ ਕਰਨੇ ਚਾਹੀਦੇ ਹਨ ਜਿਹੜੇ ਇਸ ਗਲ ਦੀ ਚੈਕਿੰਗ ਕਰਨ ਕਿ ਕਿਸੇ ਖੇਤ ਮਜ਼ਦੂਰ ਨੂੰ ਘਟ ਪੈਸੇ ਤਾਂ ਨਹੀਂ ਮਿਲਦੇ।

ਸਰਕਾਰ ਨੇ ਬੇ-ਜ਼ਮੀਨੇ ਮਜ਼ਦੂਰਾਂ ਨੂੰ ਪਲਾਟ ਦੇਣ ਲਈ ਇਕ ਸਕੀਮ ਚਲਾਈ ਹੈ। ਜਿਹੜੇ ਚਲਦੇ ਘਰ ਸੀ ਉਹ ਤਾਂ ਦੋ ਦੋ ਵਾਰ ਪਲਾਟ ਵੀ ਅਲਾਟ ਕਰਵਾ ਗਏ ਪਰ ਗਰੀਬ ਮਜ਼ਦੂਰ ਘਰਾਣਿਆਂ ਨੂੰ ਨਾਲੇ ਤਾਂ ਪਟਵਾਰੀ ਅਤੇ ਤਹਿਸੀਲਦਾਰ ਲੁੱਟ ਕੇ ਖਾ ਗਏ ਹਨ ਅਤੇ ਨਾਲੇ ਉਨ੍ਹਾਂ ਨੂੰ ਕੋਈ ਪਲਾਟ ਤੱਕ ਨਹੀਂ ਦਿੱਤਾ ਗਿਆ। 2% ਗਰੀਬ ਮਜ਼ਦੂਰਾਂ ਨੂੰ ਅਤੇ ਲੋਕਾਂ ਨੂੰ ਵੀ ਪਲਾਟ ਨਹੀਂ ਮਿਲੇ। ਸੈਂਟਰ ਦੀ ਸਰਕਾਰ ਤੋਂ 30,805 ਪਲਾਟਾਂ ਦੀ ਮਨਜ਼ੂਰੀ ਆਉਣੀ ਸੀ ਜਿਹੜੀ ਅਜੇ ਤੀਕ ਨਹੀਂ ਆਈ। ਇਸ ਤਰ੍ਹਾਂ ਤਾਂ ਸਮੱਸਿਆ 20 ਸਾਲ ਹਲ ਨਹੀਂ ਹੋਣੀ। ਇਹ ਕੰਮ ਸਰਕਾਰ ਨੂੰ ਤੇਜ਼ੀ ਨਾਲ ਕਰਨਾ ਚਾਹੀਦਾ ਹੈ ਅਤੇ ਸਾਰੇ ਲੋਕਾਂ ਨੂੰ, ਜਿਹੜੇ ਬੇਘਰੇ ਹਨ, ਵਸਾਉਣਾ ਚਾਹੀਦਾ ਹੈ।

ਬੇਟ ਦੇ ਇਲਾਕੇ ਵਿਚ ਉਨ੍ਹਾਂ ਲੋਕਾਂ ਦੇ ਗਲੇ ਤੇ 20 ਸਾਲ ਤੋਂ ਇਹੋ ਤਲਵਾਰ ਲਟਕਦੀ ਰਹੀ ਹੈ ਕਿ ਕਿਤੇ ਉਨ੍ਹਾਂ ਨੂੰ ਬੇ-ਆਬਾਦ ਨਾ ਕਰ ਦਿੱਤਾ ਜਾਵੇ। ਅੱਜ ਤਾਈਂ

[ਮਾਸਟਰ ਚੰਦ ਸਿੰਘ]

ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਆਪਣੀ ਮਿਹਨਤ ਨਾਲ ਇਹ ਜ਼ਮੀਨਾਂ ਆਬਾਦ ਕੀਤੀਆਂ ਅਤੇ ਜ਼ਰਖੇਜ਼ ਬਣਾਈਆਂ ਪਰ ਉਨ੍ਹਾਂ ਨੂੰ ਮਾਲਕ ਕਰਾਰ ਨਹੀਂ ਦਿੱਤਾ ਗਿਆ ਤੇ ਬੇਦਖ਼ਲ ਕੀਤਾ ਜਾ ਰਿਹਾ ਹੈ। ਇਹ ਆਪਣੇ ਆਪ ਨੂੰ ਮਜ਼ਦੂਰਾਂ ਦੀ ਸਰਕਾਰ ਕਹਿੰਦੇ ਹਨ ਪਰ ਉਨ੍ਹਾਂ ਲੋਕਾਂ ਤੋਂ ਇਹ 20 ਗੁਣਾ ਮਾਲੀਆ ਉਗਰਾਹੁਣ ਲਈ ਮਜਬੂਰ ਕਰ ਰਹੇ ਹਨ। ਸਰਕਾਰ ਨੂੰ ਉਨ੍ਹਾਂ ਦੀਆਂ ਬੇਦਖਲੀਆਂ ਬੰਦ ਕਰਨੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਦਾ ਹੱਕ ਮਿਲਣਾ ਚਾਹੀਦਾ ਹੈ। (ਘੰਟੀ) ਇਕ ਮਿੰਟ ਵਿਚ ਹੀ ਮੈਂ ਬੰਦ ਕਰਦਾ ਹਾਂ ਜੀ ਵਰਕ ਚਾਰਜ ਕਾਮਿਆਂ ਦਾ ਜ਼ਿਕਰ ਕਰਦਿਆਂ ਇਥੇ ਸ਼ਰਮਾਂ ਜੀ ਨੇ ਕਿਹਾ ਕਿ ਜਿਨ੍ਹਾਂ ਦੀ 10 ਸਾਲ ਦੀ ਸਰਵਿਸ ਹੋ ਜਾਵੇਗੀ ਉਨ੍ਹਾਂ ਨੂੰ ਪੱਕਿਆਂ ਕੀਤਾ ਜਾਵੇਗਾ। ਇਹ ਇਨ੍ਹਾਂ ਦਾ ਕਿਧਰਲਾ ਸਮਾਜਵਾਦ ਹੈ। ਜਿਸ ਦੀ 1 ਸਾਲ ਦੀ ਵੀ ਸਰਵਿਸ ਹੋ ਜਾਵੇ ਉਸ ਨੂੰ ਪੱਕਾ ਕਰਨਾ ਚਾਹੀਦਾ ਹੈ। ਦਸ ਸਾਲ ਦੀ ਸਰਵਿਸ ਦੀ ਪਾਲਿਸੀ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਪਾਲਸੀ ਮਜ਼ਦੂਰ-ਮਾਰੂ ਹੈ।

**ਸ੍ਰੀ ਡਿਪਟੀ ਸਪੀਕਰ** : ਚੋਪੜਾ ਜੀ ਤਸ਼ਰੀਫ ਰਖੋ (Please resume your seat now.)

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਇਹ ਗਲ ਬਿਲਕੁਲ ਦਰੁਸਤ ਹੈ ਕਿ ਜਿਸ ਦਿਨ ਤੋਂ ਇਸ ਸੂਬੇ ਦੇ ਵਿਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਬਣੀ ਹੈ, ਭਾਵੇਂ ਸਰਕਾਰ ਨੂੰ ਬਿਜਲੀ ਦੀ ਘਾਟ ਅਤੇ ਹੋਰ ਕਈ ਕਿਸਮ ਦੀਆਂ ਔਕੜਾਂ ਕਰਕੇ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਪਰ ਸਰਕਾਰ ਨੇ ਲੇਬਰ ਦੀ ਪ੍ਰਾਬਲਮ ਨੂੰ ਹਲ ਕਰਨ ਵਾਸਤੇ ਆਪਣੀ ਅਪਰੋਚ ਨੂੰ ਜਾਰੀ ਰਖਿਆ। ਇਸ ਤਰ੍ਹਾਂ ਦੀਆਂ ਗੱਲਾਂ ਕਹਿਕੇ ਕਿ ਇਸ ਸਰਕਾਰ ਨੇ ਮਜ਼ਦੂਰ ਦਾ ਕੁਝ ਨਹੀਂ ਕੀਤਾ, ਇਸ ਸਰਕਾਰ ਦੀ ਪਾਲਿਸੀ ਐਂਟੀ ਲੇਬਰ ਹੈ, ਇਹ ਮੁਨਾਸਿਬ ਨਹੀਂ। ਇਹ ਇਕ ਤਰ੍ਹਾਂ ਨਾਲ ਫੈਕਟਸ ਨੂੰ ਇਗਨੋਰ ਕਰਨਾ ਹੈ ਅਤੇ ਹੋਰ ਕੁਝ ਨਹੀਂ। (ਵਿਘਨ) ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਦਾ ਇਸ ਗਲ ਤੇ ਧੰਨਵਾਦ ਕਰਨਾ ਚਾਹੁੰਦਾ ਹਾਂ। 1965 ਵਿਚ ਪਾਕਿਸਤਾਨ ਦੀ ਜੰਗ ਹੋਈ ਅਤੇ ਇਸ ਤੋਂ ਬਾਅਦ 1971 ਵਿਚ ਫੇਰ ਹੋਈ। 1965 ਤੋਂ ਬਾਅਦ ਪੰਜਾਬ ਵਿਚ ਕਈ ਪਾਰਟੀਆਂ ਦੀਆਂ ਸਰਕਾਰਾਂ ਬਣੀਆਂ। ਜਿਹੜੇ ਕਰਜ਼ੇ ਉਨ੍ਹਾਂ ਨੂੰ ਇਸ ਜੰਗ ਵਿਚ ਬੇਆਬਾਦ ਹੋਣ ਕਰਕੇ ਦਿੱਤੇ ਗਏ ਸੀ, ਇਹ ਕਿਸੇ ਸਰਕਾਰ ਨੇ ਉਨ੍ਹਾਂ ਕਰਜ਼ਿਆਂ ਨੂੰ ਮੁਆਫ ਕਰਨ ਤੱਕ ਸੋਚਿਆ ਵੀ ਨਹੀਂ। ਸਭ ਵਸੂਲੀ ਦੀ ਰਟ ਲਾਉਂਦੇ ਰਹੇ। ਇਸ ਸਰਕਾਰ ਨੇ ਉਨ੍ਹਾਂ ਲੋਕਾਂ ਦੇ 50% ਕਰਜ਼ੇ ਮੁਆਫ ਕੀਤੇ। ਇਸ ਤਰ੍ਹਾਂ ਲੇਬਰ ਦੀ ਇਕ ਬੜੀ ਭਾਰੀ ਸਮੱਸਿਆ ਹਲ ਕੀਤੀ। ਕਈ ਸਾਥੀ ਇਥੇ ਐਵੇਂ ਲਾਅ ਐਂਡ ਆਰਡਰ ਦੀ ਰਟ ਲਾਉਂਦੇ ਰਹੇ ਪਰ ਕਿਸੇ ਨੇ ਇਹ ਜ਼ਿਕਰ ਨਹੀਂ ਕੀਤਾ ਕਿ ਸਰਕਾਰਾਂ ਤੁਹਾਡੀਆਂ ਵੀ ਬਣੀਆਂ ਸੀ। ਤੁਸੀਂ ਕਦੇ ਕੋਈ ਲੇਬਰ ਦੇ ਭਲੇ ਬਾਰੇ ਵੀ ਸੋਚਦੇ। ਇਸ ਸਰਕਾਰ ਨੇ ਪਿਛਲੇ 10 ਸਾਲ ਤੋਂ ਇਸ ਆ ਰਹੀ ਕਮੀ ਨੂੰ ਪੂਰਾ ਕੀਤਾ। ਲੇਬਰ ਕਿਸੇ ਮੁਲਕ ਦੀ ਰੀੜ ਦੀ ਹੱਡੀ ਹੁੰਦੀ ਹੈ, ਮੁਲਕ ਦੀ ਵੈਲਥ ਹੁੰਦੀ ਹੈ। ਅਜ ਸਰਕਾਰ ਨੇ ਉਨ੍ਹਾਂ ਲੋਕਾਂ ਦੀਆਂ ਮੰਗਾਂ ਮੰਨੀਆਂ, ਤਨਖਾਹਾਂ ਵਧਾਈਆਂ ਅਤੇ ਉਨ੍ਹਾਂ ਦੀ ਹਿਫ਼ਾਜ਼ਤ ਵਾਸਤੇ ਕਾਇਦੇ ਕਾਨੂੰਨ ਬਣਾਏ। ਪਰ ਇਨ੍ਹਾਂ ਨੇ ਇਸ ਪਾਸੇ ਕਦੇ ਸੋਚਿਆ ਤੱਕ ਨਹੀਂ। ਪਹਿਲੇ 90 ਰੁਪਏ ਮਿਨੀਮਮ ਵੇਜਿਜ਼ ਸੀ ਫੇਰ 125 ਕੀਤੀ, ਫੇਰ 140 ਕੀਤੀ ਅਤੇ ਹੁਣ ਇਹ ਸਰਕਾਰ 175 ਰੁਪਏ ਤੱਕ ਲੈ ਆਈ ਹੈ।

ਡੀਉਰੇਸ਼ਨ ਦਾ ਪੀਰੀਅਡ ਵੀ ਸਰਕਾਰ ਨੇ ਘਟਾ ਕੇ 5 ਸਾਲ ਤੋਂ 3 ਸਾਲ ਦਾ ਕਰ ਦਿੱਤਾ ਹੈ ।

ਸੈਂਟਰਲ ਸਪਾਂਨਸਰਡ ਸਕੀਮ ਦੇ ਤਹਿਤ ਇੰਡਸਟਰੀਅਲ ਲੇਬਰ ਨੂੰ ਅਜ ਪੰਜਾਬ ਸਰਕਾਰ ਨੇ ਅਗੇ ਲਿਆ ਖੜ੍ਹਾ ਕੀਤਾ ਹੈ । ਪਿਛਲੇ ਦਿਨਾਂ ਵਿਚ ਇੰਡਸਟਰੀਅਲ ਲੇਬਰ ਦੇ ਡਿਸਪਿਊਟਸ ਹੋਏ । ਚਾਹੇ ਉਹ ਅਖਬਾਰਾਂ ਵਾਲਿਆਂ ਦੇ ਸੀ ਜਾਂ ਕਿਸੇ ਹੋਰ ਦੇ ਸੀ, ਪਰ ਕਿਸੇ ਵੀ ਪੁਲੀਟੀਕਲ ਪਾਰਟੀ ਨੇ ਇਹ ਮਸਲਾ ਸੁਲਝਾਉਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ਇਕ ਦੂਸਰੇ ਨੂੰ ਪਾੜਦੇ ਰਹੇ । ਪੰਜਾਬ ਸਰਕਾਰ ਨੇ ਮਜ਼ਦੂਰਾਂ ਨੂੰ ਜਸਟਿਸ ਦਿਲਾਉਣ ਦੀ ਪੂਰੀ ਕੋਸ਼ਿਸ਼ ਕੀਤੀ । ਅਖਬਾਰਾਂ ਦੀ ਹੜਤਾਲ ਜੋ ਪਿਛੇ ਜਿਹੇ ਹੋਈ ਇਹ ਸਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਇਸ ਨੂੰ ਨਿਪਟਾਇਆ ਗਿਆ । ਉਹ ਪੁਲੀਟੀਕਲ ਭੰਡੇ ਜਿਹੜੇ ਇਸ ਸਰਕਾਰ ਨੂੰ ਐਂਟੀ-ਲੇਬਰ ਕਹਿੰਦੇ ਸੀ, ਐਂਟੀ-ਮਜ਼ਦੂਰ ਸਰਕਾਰ ਕਹਿੰਦੇ ਸੀ ਉਨ੍ਹਾਂ ਦੇ ਸਾਹਮਣੇ ਇਨਸਾਫ਼ ਕਰਕੇ ਵਿਖਾਇਆ । ਪਰ ਬਦਕਿਸਮਤੀ ਦੀ ਗਲ ਹੈ ਕਿ ਐਸੀਆਂ ਪਾਰਟੀਆਂ ਜਿਹੜੀਆਂ ਆਪਣੀ ਵਾਰੀ ਇਨਸਾਫ ਨਹੀਂ ਕਰ ਸਕਦੀਆਂ, ਉਨ੍ਹਾਂ ਨੂੰ ਤਾਂ ਇਸ ਤਰਾਂ ਦੇ ਮੁਆਮਲੇ ਹਲ ਹੋ ਜਾਣ ਤੇ ਖੁਸ਼ ਹੋ ਜਾਣਾ ਚਾਹੀਦਾ ਸੀ । ਪਰ ਇਹ ਇਕ ਡੈਮੋਕਰੇਸੀ ਵਿਚ ਨੁਕਸ ਹੈ ਕਿ ਜਦੋਂ ਉਨ੍ਹਾਂ ਪਾਰਟੀਆਂ ਦੀ ਆਪਣੀ ਹਕੂਮਤ ਹੋਵੇ ਤਾਂ ਉਹ ਸੋਚਦੇ ਤੱਕ ਨਹੀਂ ਅਤੇ ਜਦੋਂ ਆਪੋਜ਼ੀਸ਼ਨ ਵਿਚ ਹੋਣ ਤਾਂ ਉਹ ਸਰਕਾਰ ਨੂੰ ਐਂਟੀ ਲੇਬਰ ਕਹਿਕੇ ਭੰਡਦੇ ਹਨ । ਪਹਿਲੀ ਸਰਕਾਰ ਕਿਉਂਕਿ ਜਨ-ਸੰਘੀਆਂ ਅਤੇ ਅਕਾਲੀਆਂ ਦੀ ਸੀ ਇਸ ਲਈ ਉਨ੍ਹਾਂ ਲੋਕਾਂ ਦਾ ਵਿਊਡਲ ਸਟੇਟਸ ਵਾਲੀ ਪਾਲਿਸੀ ਤੇ ਹੀ ਭਰੋਸਾ ਸੀ । ਉਨਾਂ ਨੂੰ ਤਾਂ ਕਦੇ ਲੇਬਰ ਦਾ ਖਿਆਲ ਵੀ ਨਹੀਂ ਆ ਸਕਦਾ ਸੀ । ਲੇਬਰ ਦੀ ਭਲਾਈ ਵਾਸਤੇ ਸਰਕਾਰ ਨੇ ਭਾਵੇਂ ਬਹੁਤ ਕੰਮ ਕੀਤੇ ਹਨ ਪਰ ਮੈਂ ਕੁਝ ਹੋਰ ਸੁਜੈਸ਼ਨਜ਼ ਦੇਣੇ ਚਾਹੁੰਦਾ ਹਾਂ । ਇਹ ਜਿਹੜੀਆਂ ਲੇਬਰ ਕਾਲੋਨੀਜ਼ ਹਨ ਇਨਾਂ ਵਿਚ ਫੇਅਰ ਪ੍ਰਾਈਜ਼ ਸ਼ਾਪਸ ਖੋਲ੍ਹਣੀਆਂ ਚਾਹੀਦੀਆਂ ਹਨ ਤਾਕਿ ਮਜ਼ਦੂਰਾਂ ਨੂੰ ਠੀਕ ਪ੍ਰਾਈਸਿਜ਼ ਤੇ, ਸਰਕਾਰ ਦੀਆਂ ਨਿਯਤ ਕੀਤੀਆਂ ਪ੍ਰਾਈਸਿਜ਼ ਤੇ ਚੀਜ਼ਾਂ ਮਿਲ ਸਕਣ।

ਦੂਜੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜੋ ਲੇਬਰ ਕਾਲੋਨੀਜ਼ ਹਨ ਉਨ੍ਹਾਂ ਵਿਚ ਸਲੱਮ ਬਹੁਤ ਹੁੰਦਾ ਹੈ, ਗੰਦਗੀ ਬਹੁਤ ਹੁੰਦੀ ਹੈ । ਕੱਚੇ ਮਕਾਨ ਅਤੇ ਕਚੀਆਂ ਗਲੀਆਂ ਆਦਿ ਹੁੰਦੀਆਂ ਹਨ ਜਿਸ ਕਰਕੇ ਬਦਬੋ ਵਗੈਰਾ ਤੇ ਚਿੱਕੜ ਆਦਿ ਹੁੰਦਾ ਹੈ। ਇਹ ਸਲੱਮ ਵੀ ਕਲੀਅਰ ਕਰਨਾ ਚਾਹੀਦਾ ਹੈ ।

ਫਿਰ ਇਥੇ ਕਪੂਰ ਸਾਹਿਬ ਨੇ ਵੀ ਹੁਣੇ ਜਿਸ ਤਰ੍ਹਾਂ ਆਖਿਆ ਸੀ, ਮਜ਼ਦੂਰਾਂ ਲਈ ਰੀਕ੍ਰੀਏਸ਼ਨ ਸੈਂਟਰਜ਼ ਹੋਣੇ ਚਾਹੀਦੇ ਹਨ । ਉਨ੍ਹਾਂ ਦੇ ਬੱਚਿਆਂ ਲਈ ਅਜਿਹੇ ਸਕੂਲ ਹੋਣੇ ਚਾਹੀਦੇ ਹਨ ਜਿਥੇ ਉਨ੍ਹਾਂ ਨੂੰ ਦੁਪਹਿਰ ਨੂੰ ਖੁਰਾਕ ਵੀ ਮਿਲੇ । ਫਿਰ ਇਥੇ ਖੇਤ ਮਜ਼ਦੂਰਾਂ ਦੀ ਗਲ ਆਖੀ ਗਈ ਹੈ । ਸਰਦਾਰ ਬਸੰਤ ਸਿੰਘ ਖਾਲਸਾ ਜੋ ਕਿ ਲੇਬਰ ਡਿਪਾਰਟਮੈਂਟ ਦੇ ਪਾਰਲੀਮੈਂਟਰੀ ਸੈਕਟਰੀ ਵੀ ਰਹੇ ਹਨ, ਉਨ੍ਹਾਂ ਨੇ ਕਿਹਾ ਹੈ ਕਿ ਇਕ ਖੇਤ ਮਜ਼ਦੂਰ ਨੂੰ ਸਾਢੇ 6 ਰੁਪਏ ਦਿਹਾੜੀ ਮਿਲਦੀ ਹੈ ਅਤੇ ਜੋ ਸੀਰੀ ਹਨ ਉਹ ਪਾਰਟਨਰ ਹੁੰਦੇ ਹਨ । (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪ੍ਰੇਮ ਗੁਪਤਾ ਜੀ ਸ਼ਹਿਰ ਵਿਚ ਹੀ ਰਹਿੰਦੇ ਰਹੇ ਹਨ । ਕਦੇ ਪਿੰਡ ਵਿਚ ਨਹੀਂ ਰਹੇ । ਇਸ ਲਈ ਇਨ੍ਹਾਂ ਨੂੰ ਪਤਾ ਨਹੀਂ ਹੈ । ਮੈਂ ਤਾਂ ਇਹ ਕਿਹਾ ਸੀ ਕਿ ਜੋ ਖੇਤ ਮਜ਼ਦੂਰ ਹੈ ਉਹਦੀ ਦਿਹਾੜੀ 6.50 ਰੁਪਏ ਹੈ ਅਤੇ ਜੋ ਸੀਰੀ ਹੁੰਦਾ ਹੈ ਉਸ ਦੀ ਜ਼ਿਮੀਂਦਾਰ ਨਾਲ ਖੇਤੀ ਸਾਂਝੀ ਹੁੰਦੀ ਹੈ ।

**ਸ਼੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਇਹ ਸਿੱਧੇ ਪਿੰਡੋਂ ਹੀ ਆ ਰਹੇ ਹਨ, ਸ਼ਹਿਰ ਕਦੇ ਨਹੀਂ ਗਏ । ਮੈਂ ਤਾਂ ਪਿੰਡਾਂ ਦਾ ਹੀ ਰਹਿਣ ਵਾਲਾ ਹਾਂ । ਮੈਨੂੰ ਪਤਾ ਹੈ ਕਿ ਸੀਰੀ ਕੀ ਹੁੰਦਾ ਹੈ ? ਇਹ ਕਹਿੰਦੇ ਹਨ ਕਿ ਸੀਰੀ ਪਾਰਟਨਰ ਹੁੰਦਾ ਹੈ । ਜੇ ਇਸ ਤਰ੍ਹਾਂ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਹੀ ਨਹੀਂ ਸਾਰੇ ਦੇਸ਼ ਦੀ ਲੈਂਡ ਪ੍ਰਾਬਲਮ ਹਲ ਹੋ ਜਾਵੇ ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਐਮਪਲਾਇਮੈਂਟ ਐਕਸਚੇਂਜ ਵਿਚ ਬਹੁਤ ਸਾਰੀਆਂ ਡਿਸਪੈਰੇਟੀਜ਼ ਹਨ । ਜਦੋਂ ਕਿਸੇ ਦੀ ਟੈਮਪਰੇਰੀ ਨੌਕਰੀ ਹਟਦੀ ਹੈ ਤਾਂ ਵੀ ਅਤੇ ਵੈਸੇ ਵੀ ਹਰ 6 ਮਹੀਨੇ ਬਾਅਦ ਉਥੇ ਉਸਨੂੰ ਆਪਣਾ ਨਾਂ ਰੀਨਿਊ ਕਰਵਾਉਣਾ ਪੈਂਦਾ ਹੈ । ਇਹ ਬੜਾ ਕਮਪਲੀਕੇਟਿਡ ਸਿਸਟਮ ਹੈ । ਇਸ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ । ਇਸ ਦੇ ਨਾਲ ਹੀ ਐਮਪਲਾਇਮੈਂਟ ਦੇ ਐਵਨਿਊ ਵਧਾਉਣੇ ਚਾਹੀਦੇ ਹਨ । ਇਹ ਤਾਂ ਵੱਧ ਸਕਦੇ ਹਨ ਜੇ ਕਾਰਖਾਨੇ ਹੋਰ ਲਗਣ ਅੌਰ ਪੌਡਕਸ਼ਨ ਵਧੇ । ਡਿਪਟੀ ਸਪੀਕਰ ਸਾਹਿਬ 26 ਜਨਵਰੀ ਨੂੰ ਰਾਸ਼ਟਰਪਤੀ ਜੀ ਨੇ ਦੇਸ਼ ਨੂੰ ਇਕ ਸੁਨੇਹੇ ਵਿਚ ਕਿਹਾ ਕਿ ਦੇਸ਼ ਤੇ ਜੋ ਕ੍ਰਾਈਸਿਸ ਹੈ ਇਸ ਨੂੰ ਦੂਰ ਕਰਨ ਵਾਸਤੇ ਜ਼ਰੂਰੀ ਹੈ ਕਿ ਲੇਬਰ ਡਿਸਿਪਲਨਡ ਹੋਵੇ ।

## ANNOUNCEMENT BY THE DEPUTY SPEAKER

**Mr. Deputy Speaker** ; A coloured film on Munich Olympics, which is of 31 minutes duration would be shown to the M. L. A.s today in Punjabi Regional Committee Hall at 6-30 P.M. All M.L.A.'s are requested to witness this show.

This film has come to Punjab on the personal request of Sardar Umrao Singh, Education & Sports Minister to Mr. Guenther Diehl, Ambassador of Federal Republic of Germany at New Delhi.

The film also depicts the Semi-Final Match between India and Pakistan.

## DEMANDS FOR GRANTS

*(Resumption of Discussion)*

**ਸ਼੍ਰੀ ਪ੍ਰੇਮ ਗੁਪਤਾ** : ਮੈਂ ਅਰਜ਼ ਕਰ ਰਿਹਾ ਸੀ ਕਿ 26 ਜਨਵਰੀ ਨੂੰ ਰਾਸ਼ਟਰਪਤੀ ਜੀ ਨੇ ਇਕ ਸੁਨੇਹੇ ਵਿਚ ਡਿਸਿਪਲਨਡ ਲੇਬਰ ਦੀ ਗੱਲ ਕੀਤੀ ਸੀ । ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਲੇਬਰ ਡਿਸਿਪਲਨਡ ਹੋਵੇ ਉਥੇ ਜੋ ਸਰਮਾਏਦਾਰ ਹਨ, ਕਾਰਖਾਨੇਦਾਰ ਹਨ ਉਨ੍ਹਾਂ ਨੂੰ ਵੀ ਆਪਣਾ ਰਵੱਈਆ ਸੁਧਾਰਨਾ ਚਾਹੀਦਾ ਹੈ ।

ਇਮਪਲਾਈ ਦੇ ਨਾਲ ਨਾਲ ਇਮਪਲਾਇਰ ਵੀ ਡਿਸਿਪਲਨਡ ਹੋਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਇਮਪਲਾਇਰ ਤਾਂ ਮਨ ਮਰਜ਼ੀ ਕਰਦਾ ਰਹੇ। ਉਸ ਦੀ ਮਨ ਮਰਜ਼ੀ ਤੇ ਚੈਕ ਹੋਣੀ ਚਾਹੀਦੀ ਹੈ। ਪਿਛਲੇ ਸਾਲਾਂ ਵਿਚ ਤਾਂ ਪੰਜਾਬ ਵਿਚ ਪ੍ਰੋਡਕਸ਼ਨ ਦਾ ਭੱਠਾ ਹੀ ਬੈਠ ਗਿਆ ਹੈ। ਇੰਡਸਟਰੀ ਦਾ ਭੱਠਾ ਬੈਠ ਗਿਆ ਹੈ। ਇਥੇ ਨਾ ਤਾਂ ਕੋਈ ਨਵੀਂ ਇੰਡਸਟਰੀ ਲਗੀ ਹੈ ਅਤੇ ਨਾ ਹੀ ਕੋਈ ਸਰਮਾਏਦਾਰ ਇਥੇ ਇੰਡਸਟਰੀ ਲਗਾਉਣ ਲਈ ਤਿਆਰ ਹੀ ਹੈ। ਇਹ ਹਾਲਤ ਅਨਸਟੇਬਿਲਟੀ ਕਰਕੇ ਹੋਈ ਹੈ। ਕੋਈ ਆਦਮੀ ਕਾਰਖਾਨਾ ਲਗਾਉਣ ਲਈ ਤਿਆਰ ਨਹੀਂ। ਹੁਣ ਜਦੋਂ ਕਿ ਇਕ ਸਟੇਬਲ ਗੌਰਮਿੰਟ ਪੰਜਾਬ ਵਿਚ ਹੈ, ਵਧ ਤੋਂ ਵਧ ਇੰਡਸਟਰੀ ਇਥੇ ਲਗਣੀ ਚਾਹੀਦੀ ਹੈ। ਮੈਂ ਸ਼ਰਮਾ ਜੀ ਨੂੰ ਦਰਖਾਸਤ ਕਰਾਂਗਾ ਕਿ ਜਿਸ ਤਰ੍ਹਾਂ ਦੀਆਂ ਸਹੂਲਤਾਂ, ਓਵਰ-ਟਾਈਮ ਅਤੇ ਛੁੱਟੀਆਂ ਆਦਿ ਦੀਆਂ ਪਬਲਿਕ ਸੈਕਟਰ ਦੀਆਂ ਇੰਡਸਟਰੀਜ਼ ਵਿਚ ਹਨ ਉਹੋ ਜਿਹੀਆਂ ਸਹੂਲਤਾਂ ਹੀ ਪ੍ਰਾਈਵੇਟ ਇੰਡਸਟਰੀਜ਼ ਦੇ ਵਰਕਰਾਂ ਨੂੰ ਦਿਵਾਉਣ। (ਘੰਟੀ) ਡਿਪਟੀ ਸਪੀਕਰ ਸਾਹਿਬ ਜਿਸ ਤਰ੍ਹਾਂ ਦਾ ਓਵਰ-ਟਾਈਮ ਅਤੇ ਹੋਲੀ ਡੇਜ਼ ਪਬਲਿਕ ਸੈਕਟਰ ਦੀਆਂ ਇੰਡਸਟਰੀਜ਼ ਦੇ ਵਰਕਰਾਂ ਨੂੰ ਮਿਲਦੀਆਂ ਹਨ ਉਸੇ ਤਰ੍ਹਾਂ ਪ੍ਰਾਈਵੇਟ ਸੈਕਟਰ ਦੇ ਮਜ਼ਦੂਰਾਂ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ। ਅੱਜ ਪ੍ਰਾਈਵੇਟ ਇੰਡਸਟਰੀ ਦੇ ਮਜ਼ਦੂਰਾਂ ਨੂੰ ਇਨਸਾਫ਼ ਨਹੀਂ ਦਿੱਤਾ ਜਾਂਦਾ। ਡਿਪਟੀ ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਅੱਜ ਉਹ ਦਿਨ ਲੰਘ ਗਏ ਹਨ ਜਦੋਂ ਕਿ ਮਜ਼ਦੂਰ ਦੀ ਗਲ ਨਹੀਂ ਸੀ ਸੁਣੀ ਜਾਂਦੀ। ਅੱਜ ਮਜ਼ਦੂਰ-ਭਾਵੇਂ ਉਹ ਸੜਕ ਤੇ ਕੰਮ ਕਰ ਰਿਹਾ ਹੈ ਜਾਂ ਕਾਰਖਾਨੇ ਵਿਚ, ਫੈਕਟਰੀ ਵਿਚ ਕੰਮ ਕਰ ਰਿਹਾ ਹੈ ਜਾਂ ਦਫਤਰ ਵਿਚ, ਉਸ ਦੀਆਂ ਜਾਇਜ਼ ਮੰਗਾਂ ਮੰਨੇ ਬਿਨਾ ਸਾਡੇ ਦੇਸ਼ ਦੇ ਮਸਲੇ ਹੱਲ ਨਹੀਂ ਹੋ ਸਕਦੇ। ਡਿਪਟੀ ਸਪੀਕਰ ਸਾਹਿਬ ਮੈਂ ਆਪਣੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਹਾਊਸ ਵਿਚ ਐਲਾਨ ਕਰ ਦਿੱਤਾ ਹੈ ਕਿ ਬਰਡ ਪੇ ਕਮਿਸ਼ਨ ਜੋ ਸਿਫਾਰਸ਼ਾਂ ਕਰੇਗਾ ਸਰਕਾਰ ਉਸ ਨੂੰ ਆਪਣੇ ਆਪ ਮੰਨ ਲਏਗੀ ਚਾਹੇ ਇਸ ਲਈ ਸਰਕਾਰ ਨੂੰ 10 ਕਰੋੜ ਦੀ ਲਾਇਬਿਲਟੀ ਉਠਾਣੀ ਪਏ ਜਾਂ 5 ਕਰੋੜ ਦੀ ਔਰ ਚਾਹੇ ਪਿਛਲੇ ਸਾਲ ਦੀ ਤਰ੍ਹਾਂ 9 ਕਰੋੜ ਦੀ। ਇਹ ਇਕ ਬਹੁਤ ਚੰਗੀ ਗਲ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ ਇਤਨਾ ਕਹਿ ਕੇ ਮੈਂ ਆਪਣੇ ਫਾਇਨੈਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠ ਜਾਂਦਾ ਹਾਂ।

**Acharya Prithvi Singh Azad** (Khanna S.C.) : Sir, Municipal labour which mostly consists of Balmikis has not been discussed. I would, therefore, request the hon. Minister, while replying to the debate, to let this House know what the Government propose to do for municipal labour which consists of Balmiki. Sometime ago, the Punjab Government appointed a Committee and Shri Yash Pal was its Chairman. That Committee has made some recommendations. Therefore, I would request the Government either to consider those recommendations or to appoint a fresh Committee because circumstances have now totally changed.

---

## EXTENSION OF TIME OF THE SITTING OF THE HOUSE

**ਸ਼੍ਰੀ ਡਿਪਟੀ ਸਪੀਕਰ** : ਹਾਊਸ ਦਾ ਟਾਈਮ 15 ਮਿੰਟ ਵਧਾ ਦਿਤਾ ਜਾਂਦਾ ਹੈ।

(Time of the sitting of the House is extended by 15 minutes.)

---

## DEMANDS FOR GRANTS

(*R[illegible] f Discussion*)

**ਸ੍ਰੀ ਵਿਸ਼ਵਾਮਿਤਰ ਸੇਖੜੀ** (ਬਟਾਲਾ) : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਦੋ ਮਿੰਟ ਬੋਲਾਂਗਾ । ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਮਜ਼ਦੂਰਾਂ ਅਤੇ ਮਾਲਕਾਂ ਦਾ ਬਹੁਤ ਅੱਛਾ ਰਿਸ਼ਤਾ ਹੈ । ਭਾਵੇਂ ਪਿਛੇ ਜਿਹੇ ਬਿਜਲੀ ਦੀ ਕਮੀ ਵੀ ਰਹੀ ਅਤੇ ਰਾਅ ਮੈਟੀਰੀਅਲ ਦੀ ਕਮੀ ਵੀ ਰਹੀ, ਰਾਅ ਮੈਟੀਰੀਅਲ ਨਹੀਂ ਸੀ ਮਿਲਦਾ ਪਰ ਫਿਰ ਵੀ ਮਜ਼ਦੂਰਾਂ ਅਤੇ ਮਿਲ ਮਾਲਕਾਂ ਦੇ ਚੰਗੇ ਰਿਸ਼ਤੇ ਦੇ ਕਾਰਨ ਪੰਜਾਬ ਦੀ ਪਰੋਡਕਸ਼ਨ ਵਧੀਂ । (ਥੰਪਿੰਗ) ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਆਪਣੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਜੋ ਕਿ ਲੇਬਰ ਮਨਿਸਟਰ ਵੀ ਹਨ, ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇੰਡਸਟਰੀਅਲ ਹਾਊਸਿੰਗ ਦੀ ਬੜੀ ਕਮੀ ਹੈ । ਪੰਜਾਬ ਵਿਚ ਪ੍ਰੋਡਕਸ਼ਨ ਵਧਾਉਣ ਲਈ ਅਤੇ ਜ਼ਿਆਦਾ ਐਮਪਲਾਇਮੈਂਟ ਚਾਂਨਸਜ਼ ਵਧਾਉਣ ਲਈ ਹੋਰ ਇੰਡਸਟਰੀਅਲ ਹਾਊਸਿਜ਼ ਪੰਜਾਬ ਵਿਚ ਖੋਲ੍ਹੇ ਜਾਣ । ਫਿਰ ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਆਪਣੇ ਲੇਬਰ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਮਜ਼ਦੂਰਾਂ ਦੇ ਰਹਿਣ ਲਈ ਲੇਬਰ ਕਲੋਨੀਜ਼ ਬਣਾਈਆਂ ਜਾਂਣ ਜਿਥੇ ਕਿ ਮਕਾਨ ਬਣਾ ਕੇ ਲੇਬਰ ਨੂੰ ਹਾਇਰ ਪਰਚੇਜ਼ ਸਿਸ਼ਟਮ ਤੇ ਦਿੱਤੇ ਜਾਣ । ਇਸ ਦੇ ਨਾਲ ਹੀ ਮੈਂ ਇਹ ਅਰਜ਼ ਵੀ ਕਰਾਂਗਾ ਕਿ ਜੋ ਡਿਪੋ ਸਸਤੇ ਕਣਕ ਜਾਂ ਆਟੇ ਦੇ ਹਨ ਉਹ ਇਨ੍ਹਾਂ ਲੇਬਰ ਕਲੋਨੀਜ਼ ਵਿਚ ਹੀ ਖੋਲ੍ਹੇ ਜਾਣ ਤਾਂ ਕਿ ਉਨ੍ਹਾਂ ਨੂੰ ਸਸ਼ਤਾ ਆਟਾ ਜਾਂ ਕਣਕ ਮਿਲ ਸਕੇ । ਇਸ ਦੇ ਨਾਲ ਮੈਂ ਅਗਲੀ ਬੇਨਤੀ ਇਹ ਕਰਨੀ ਹੈ ਕਿ ਜੋ ਹੋਮਲੈਸ ਲੋਕ ਹਨ ਉਨ੍ਹਾਂ ਨੂੰ ਪਲਾਟ ਦਿੱਤੇ ਜਾਣ ।

6.06 (ਇਸ ਵੇਲੇ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਫਿਰ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਐਮਪਲਾਇਮੈਂਟ ਐਕਸਚੇਂਜ ਨੇ ਕਾਫੀ ਸਰਵਿਸ ਕੀਤੀ ਹੈ । ਇਹ ਮੇਰੇ ਕੋਲ ਕੁਝ ਆਂਕੜੇ ਹਨ । ਇਨ੍ਹਾਂ ਅਨੁਸਾਰ 30 ਨਵੰਬਰ 1971 ਤੱਕ 1 ਲੱਖ 21 ਹਜ਼ਾਰ 217 ਬੰਦੇ ਜਾਬ-ਸੀਕਰਜ਼ ਸਨ । ਔਰ 60 ਹਜ਼ਾਰ ਨੂੰ ਐਮਪਲਾਇਮੈਂਟ ਐਕਸਚੇਜਾਂ ਰਾਹੀਂ ਜਾਬਜ਼ ਮਿਲੀਆਂ । ਔਰ 1972 ਵਿਚ 65,000 ਅਨ-ਐਂਪਲਾਇਡਜ਼ ਨੂੰ ਐਂਪਲਾਇਮੈਂਟ ਐਕਸਚੇਂਜ ਨੇ ਕੋਸ਼ਿਸ਼ ਕਰਕੇ ਐਂਪਲਾਇਮੈਂਟ ਲੇਕੇ ਦਿੱਤੀ ਹੈ ਅਤੇ ਇਸ ਤਰ੍ਹਾਂ ਕਰਕੇ ਬੇਕਾਰੀ ਨੂੰ ਦੂਰ ਕਰਨ ਵਿਚ ਆਪਣਾ ਹਿੱਸਾ ਪਾਇਆ ਹੈ । ਮੈਂ ਤੁਹਾਡੇ ਦੁਆਰਾ ਲੇਬਰ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿੱਥੇ ਕਿਤੇ ਲੇਬਰ ਦੀ ਡਿਮਾਂਡ ਦਾ ਤੁਅੱਲਕ ਹੈ, ਅਸੀਂ ਇੰਡਸਟਰੀ ਵਾਲਿਆਂ ਕੋਲੋਂ ਮੰਗ ਕਰਦੇ ਹਾਂ ਕਿ ਉਹ ਉਨ੍ਹਾਂ ਦੀਆਂ ਡਿਮਾਂਡਜ਼ ਨੂੰ ਮੰਨਣ ਅਤੇ ਉਹ ਮੰਨਦੇ ਵੀ ਹਨ । ਉਥੇ ਲੇਬਰ ਨੂੰ ਵੀ ਰਿਕੁਐਸਟ ਕਰਨੀ ਚਾਹੀਦੀ ਹੈ ਕਿ ਉਹ ਵੀ ਆਪਣੀ ਡਿਊਟੀ ਸਮਝਣ । ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਲੇਬਰ ਮਨਿਸਟਰ ਸਾਹਿਬ ਕੋਲੋਂ ਆਸ ਕਰਾਂਗਾ ਕਿ ਉਹ ਲੇਬਰ ਨੂੰ ਆਪਣੀ ਡਿਊਟੀ ਕਰਨ ਵਾਸਤੇ ਪਰੇਰਨਾ ਦੇਣਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ ਐਸ. ਸੀ.) : ਸਪੀਕਰ ਸਾਹਿਬ, ਜੋ ਲੇਬਰ ਦੀ ਬਾਬਤ ਇਥੇ ਬਹਿਸ ਹ ਰਹੀ ਹੈ ਇਹ ਬੜੀ ਹਾਸੋਹੀਣੀ ਗਲ ਹੈ ਕਿ ਲੇਬਰ ਦੀ ਬਾਬਤ ਸ਼ਹਿਰੀ ਅਤੇ ਪੇਂਡੂ ਵਿਚ ਬੜਾ ਵਿਤਕਰਾ ਹੈ । ਮੈਂ ਸੁਝਾਉ ਦੇਣਾ ਚਾਹੁੰਦਾ ਹਾਂ ਕਿ

ਉਹ ਇਸ ਕਿਸਮ ਦੇ ਹਨ ਜਿਵੇਂ ਕਿ ਸਰਕਾਰ ਨੇ ਪਿੰਡਾਂ ਵਿਚ ਇਹ ਸੋਚਿਆ ਹੈ ਕਿ ਹਰੀਜਨਾਂ ਨੂੰ ਜੱਟ ਨਾਲ ਕਿਵੇਂ ਲੜਾਉਣਾ ਹੈ, ਜ਼ਮੀਨਾਂ ਦਾ ਨਾਅਰਾ ਲਾਇਆ ਹੈ ਕਿ ਹਰੀਜਨਾਂ ਨੂੰ ਜ਼ਮੀਨ ਦੇਣੀ ਹੈ, ਪਲਾਟਾਂ ਦਾ ਨਾਅਰਾ ਲਾਇਆ ਹੈ, ਇਹ ਸਭ ਫਰਾਡ ਹੈ। ਜ਼ਿਮੀਂਦਾਰਾਂ ਨਾਲ ਹਰੀਜਨਾਂ ਨੂੰ ਕਿਸੇ ਢੰਗ ਨਾਲ ਲੜਾਉਣ ਦਾ ਇਹ ਇਕ ਨਵਾਂ ਢੰਗ ਕਢਿਆ ਹੈ। ਇਸੇ ਤਰ੍ਹਾਂ ਹੀ ਲੇਬਰ ਨੂੰ ਜ਼ਿਮੀਂਦਾਰ ਨਾਲ ਲੜਾਉਣ ਵਾਸਤੇ ਇਨ੍ਹਾਂ ਨੇ ਢੰਗ ਕਢਿਆ ਹੈ। ਇਹ ਜੋ ਇਨ੍ਹਾਂ ਨੇ ਢੰਗ ਸੋਚਿਆ ਹੈ ਕਿ ਪਿੰਡ ਦਾ ਜਿਹੜਾ ਰਹਿਣ ਵਾਲਾ ਹੈ ਕੋਈ ਗਰੀਬ ਹਰੀਜਨ ਹੈ, ਜਾਂ ਮਜ਼ਦੂਰ ਹੈ। ਇਹ ਜਿਸ ਢੰਗ ਨਾਲ ਜ਼ਮੀਨ ਦੇਣ ਦਾ ਸਾਧਨ ਸੋਚ ਰਹੇ ਹਨ, ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਸ਼ਹਿਰਾਂ ਵਿਚ ਵਸਣ ਵਾਲੇ ਹਰੀਜਨ ਭਰਾ ਜਿਹੜੇ ਰੋਜ਼ ਕੰਮ ਕਰਦੇ ਹਨ ਇਨ੍ਹਾਂ ਨੂੰ ਕਾਰਖਾਨਿਆਂ ਵਿਚੋਂ ਹਿੱਸਾ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਇਕ ਸੇਠ ਕੋਲ ਦਸ ਦਸ ਵੀਹ ਵੀਹ ਦੁਕਾਨਾਂ ਹਨ ਇਨ੍ਹਾਂ ਸੇਠਾਂ ਕੋਲ ਇਕ ਤੋਂ ਵਧ ਦੁਕਾਨ ਨਹੀਂ ਹੋਣੀ ਚਾਹੀਦੀ ਅਤੇ ਜਿਹੜੇ ਗਰੀਬ ਹਰੀਜਨ ਭਰਾ ਇਨ੍ਹਾਂ ਦੁਕਾਨਾਂ ਤੇ ਕੰਮ ਕਰਦੇ ਹਨ ਇਨ੍ਹਾਂ ਨੂੰ ਦੁਕਾਨਾਂ ਵਿਚ ਹਿਸਾ ਦੇਣਾ ਚਾਹੀਦਾ ਹੈ। ਇਨ੍ਹਾਂ ਨੇ ਇਕ ਬੜਾ ਨਾਅਰਾ ਗੁੰਜਾਇਆ ਹੋਇਆ ਹੈ ਕਿ ਗਰੀਬ ਹਰੀਜਨਾਂ ਨੂੰ ਇਹ ਦੇਣਾ ਹੈ, ਉਹ ਦੇਣਾ ਹੈ। (ਵਿਘਨ) ਇਕ ਗਲ ਮੇਰੇ ਯਾਦ ਆ ਗਈ ਹੈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਕਾਲ ਪੈ ਗਿਆ ਅਤੇ ਉਸ ਵੇਲੇ ਇਕ ਗਰੀਬ ਮੋਚੀ ਜੋ ਕਿ ਅੱਖਾਂ ਤੋਂ ਅੰਨ੍ਹਾ ਸੀ ਆਪਣੇ ਪੋਤਰੇ ਨੂੰ ਨਾਲ ਲੈ ਕੇ ਤੁਰ ਪਿਆ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਨੇ ਡੌਂਡੀ ਪਿਟਵਾ ਦਿੱਤੀ ਸੀ ਕਿ ਮੇਰੇ ਰਾਜ ਵਿਚ ਕੋਈ ਭੁਖਾ ਨਹੀਂ ਮਰ ਸਕਦਾ ਅਤੇ ਇਸ ਲਈ ਗੁਦਾਮ ਖੁਲ੍ਹੇ ਹਨ। ਉਸ ਭੁੱਖੇ ਨੇ ਪੰਡ ਬੰਨ੍ਹ ਲਈ। ਉਸ ਵੇਲੇ ਇਕ ਉਸਦੇ ਕੋਲ ਦੀ ਜਾ ਰਿਹਾ ਸੀ। ਬੁਢੇ ਮੋਚੀ ਨੇ ਉਸਨੂੰ ਕਿਹਾ ਕਿ ਪੰਡ ਉਸਦੇ ਸਿਰ ਤੇ ਰਖ ਦੇਵੇ ਪਰ ਉਸਨੇ ਜਵਾਬ ਦਿਤਾ ਕਿ ਪੰਡ ਭਾਰੀ ਹੈ ਅਤੇ ਉਹ ਕਮਜ਼ੋਰ ਹੈ। ਜੇ ਪੰਡ ਉਸਦੇ ਸਿਰ ਤੇ ਰਖ ਦਿਤੀ ਗਈ ਤਾਂ ਉਸਦੇ ਕਤਲ ਦਾ ਕੌਣ ਜ਼ਿਮੇਵਾਰ ਹੋਵੇਗਾ ? ਇਸ ਲਈ ਮੈਂ ਪੰਡ ਨਹੀਂ ਚੁਕਾਉਣੀ। ਇਹ ਆਵਾਜ਼ ਮਹਾਰਾਜਾ ਰਣਜੀਤ ਸਿੰਘ ਕੋਲ ਪਹੁੰਚ ਗਈ। ਉਹ ਆਪਣਾ ਭੇਸ ਬਦਲ ਕੇ ਉਸ ਮੋਚੀ ਕੋਲ ਆ ਗਏ ਤਾਂ ਮੋਚੀ ਨੇ ਕਿਹਾ ਕਿ ਉਹ ਧਰਤੀ ਧਮਕਾਉਣ ਵਾਲੇ ਜਵਾਨ ਇਹ ਪੰਡ ਮੈਨੂੰ ਚੁਕਾਈਂ। ਜਦੋਂ ਇਹ ਪੰਡ ਉਸ ਮੋਚੀ ਦੇ ਸਿਰ ਤੇ ਰਖੀ ਗਈ ਤਾਂ ਉਸ ਬੁਢੇ ਦੀਆਂ ਲਤਾਂ ਕੰਬਣ ਲਗ ਪਈਆਂ। ਇਹ ਵੇਖ ਕੇ ਮਹਾਰਾਜਾ ਸਾਹਿਬ ਨੇ ਪੰਡ ਲੁਹਾ ਦਿੱਤੀ ਅਤੇ ਲਾਹਕੇ ਇਹ ਪੰਡ ਮਹਾਰਾਜਾ ਰਣਜੀਤ ਸਿੰਘ ਨੇ ਫਰਸ਼ ਤੇ ਨਹੀਂ ਰਖੀ ਅਤੇ ਇਸ ਦੀ ਬਜਾਏ ਇਹ ਪੰਡ ਉਨ੍ਹਾਂ ਨੇ ਆਪਣੇ ਸਿਰ ਤੇ ਰਖ ਲਈ ਅਤੇ ਕਿਹਾ ਚਲ ਬਾਬਾ ਕਿਥੇ ਜਾਣਾ ਹੈ ? (ਘੰਟੀ) ਜਿਥੇ ਤੇਰਾ ਘਰ ਹੈ ਇਹ ਮੈਂ ਉਥੇ ਰਖ ਆਵਾਂਗਾ। ਬੁਢੇ ਦੇ ਪੋਤਰੇ ਨੂੰ ਅਗੇ ਲਾਇਆ ਅਤੇ ਉਸਦੇ ਘਰ ਪਹੁੰਚ ਗਏ। ਜਦੋਂ ਉਹ ਵਾਪਸ ਮੁੜਨ ਲਗੇ ਤਾਂ ਬੁਢੇ ਮੋਚੀ ਨੇ ਆਖਿਆ ਕਿ ਤੇਰਾ ਨਾਂ ਕੀ ਹੈ ? ਇਸ ਤੇ ਉਨ੍ਹਾਂ ਨੇ ਜਵਾਬ ਦਿਤਾ ਕਿ ਮੇਰਾ ਨਾਂ ਹੈ ਰਣਜੀਤ ਸਿੰਘ ਜਿਸ ਕੋਲੋਂ ਦਰਾ ਖੈਬਰ ਵਰਗੇ ਪਹਾੜ ਕੰਬਦੇ ਹਨ। ਪਰ ਮੈਂ ਤੇਰੇ ਵਰਗੇ ਬੁਢੇ ਮੋਚੀ ਦੀਆਂ ਪੰਡਾਂ ਚੁੱਕਣ ਵਾਸਤੇ ਪੈਦਾ ਹੋਇਆ ਹਾਂ। ਪਰ ਅਜ ਕੀ ਹੋ ਰਿਹਾ ਹੈ ? ਗਰੀਬਾਂ ਦੀਆਂ ਨੌਜਵਾਨ ਲੜਕੀਆਂ ਡਿਪੂਆਂ ਤੇ ਸਾਰਾ ਸਾਰਾ ਦਿਨ ਖੜ੍ਹੀਆਂ ਰਹਿੰਦੀਆਂ ਹਨ। (ਵਿਘਨ) ਸਪੀਕਰ ਸਾਹਿਬ ਇਨ੍ਹਾਂ ਗਰੀਬ ਆਦਮੀਆਂ ਨੂੰ ਫਿਕਰ ਹੁੰਦਾ ਹੈ ਕਿ ਉਨ੍ਹਾਂ ਨੇ ਡਿਊਟੀ ਤੇ ਜਾਣਾ ਹੈ ਉਨਾਂ ਨੂੰ ਫਿਕਰ ਹੁੰਦਾ ਹੈ ਕਿ ਉਨ੍ਹਾਂ ਨੇ ਡਿਪੂਆਂ ਤੇ ਜਾਣਾ ਹੈ। ਇਹ ਉਨ੍ਹਾਂ ਨਾਲ ਬੜਾ ਭਾਰੀ ਵਿਤਕਰਾ ਹੈ। (ਘੰਟੀ) ਬਸ ਇਕ ਗਲ ਕਹਿਕੇ ਖਤਮ ਕਰਦਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਸ਼ਹਿਰਾਂ

[ਸਰਦਾਰ ਗੁਰਦੇਵ ਸਿੰਘ ਬਾਦਲ]

ਵਿਚ ਮਜ਼ਦੂਰਾਂ ਨਾਲ ਬੜਾ ਭਾਰੀ ਵਿਤਕਰਾ ਕੀਤਾ ਜਾ ਰਿਹਾ ਹੈ। ਸ਼ਹਿਰ ਵਿਚ ਇਕ ਰਾਜ ਦਾ ਕੰਮ ਕਰਦਾ ਹੈ ਅਤੇ ਉਹ 16 ਰੁਪਏ ਦਿਹਾੜੀ ਦੇ ਲੈਂਦਾ ਹੈ ਅਤੇ ਇਸ ਦੇ ਨਾਲ ਜਿਹੜਾ ਮਦਦਗਾਰ ਹੈ, ਲੇਬਰ ਦਾ ਕੰਮ ਕਰਦਾ ਹੈ ਉਸ ਨੂੰ ਸਿਰਫ 6 ਰੁਪਏ ਰੋਜ਼ ਦੇ ਮਿਲਦੇ ਹਨ। ਇਹ ਘੱਟ ਤੋਂ ਘੱਟ ਅਧੋ ਅੱਧ ਤਾਂ ਕਰ ਦੇਣਾ ਚਾਹੀਦਾ ਹੈ। ਇਸ ਲਈ ਇਹ ਫੋਕੇ ਨਾਹਰਿਆਂ ਨਾਲ ਹਰੀਜਨ ਖੁਸ਼ ਨਹੀ ਹੁੰਦੇ। ਇਸ ਲਈ ਜੋ ਸਰਕਾਰ ਫੋਕੇ ਨਾਹਰੇ ਲਗਾ ਰਹੀ ਹੈ ਇਸ ਨਾਲ ਇਨ੍ਹਾਂ ਗਰੀਬਾਂ ਦਾ ਸਰਕਾਰ ਚੰਗੀ ਤਰ੍ਹਾਂ ਨਾਲ ਦਿਵਾਲਾ ਕੱਢ ਰਹੀ ਹੈ। ਇੰਨਾਂ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿਉਂ ਜੋ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ।

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੁਰਾਸੀ, ਐਸ.ਸੀ) : ਇਕ ਮਿੰਟ ਮੈਂ ਜਵਾਬ ਦੇ ਕੇ ਫੇਰ ਡਿਮਾਂਡ ਤੇ ਬੋਲਾਂਗਾ। (ਵਿਘਨ) ਮੇਰੇ ਸਾਥੀ ਜਿਹੜੇ ਕਿ ਹਰੀਜਨ ਕੌਮ ਨਾਲ ਤੁਅੱਲਕ ਰਖਦੇ ਹਨ ਇਨ੍ਹਾਂ ਨੇ ਕਿਹਾ ਕਿ ਸਰਕਾਰ ਨੇ ਹਰੀਜਨਾਂ ਨਾਲ ਝੂਠੇ ਵਾਇਦੇ ਕੀਤੇ ਹਨ। ਇਨ੍ਹਾਂ ਨੂੰ ਮੈਂ ਦਸਣਾ ਚਾਹੁੰਦਾ ਹਾਂ ਕਿ ਜ਼ਰਾ 1947 ਤੋਂ ਪਹਿਲਾਂ ਨਜ਼ਰ ਮਾਰਕੇ ਦੇਖਣ ਇਹ ਜਿਨ੍ਹਾਂ ਦੀਆਂ ਗੱਲਾਂ ਕਰਦੇ ਹਨ ਇਹ ਉਨ੍ਹਾਂ ਪਿੰਡਾਂ ਵਿਚ ਨਜ਼ਰ ਮਾਰਕੇ ਦੇਖਣ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਜਿਥੇ ਪਹਿਲਾਂ ਅਜਿਹਿਆਂ ਬੰਦਿਆਂ ਕੋਲ ਇਕ ਮਰਲੇ ਵੀ ਜ਼ਮੀਨ ਨਹੀਂ ਹੁੰਦੀ ਸੀ ਉਥੇ ਹੁਣ ਹਜ਼ਾਰਾਂ ਏਕੜ ਜ਼ਮੀਨ ਇਨ੍ਹਾਂ ਹਰੀਜਨ ਭਾਈਆਂ ਕੋਲ ਹੈ। ਇਸਤੇਮਾਲ ਅਰਾਜ਼ੀ ਐਕਟ ਨੂੰ ਕਾਂਗਰਸ ਗੌਰਮਿੰਟ ਨੇ ਤੋੜਿਆ। (ਵਿਘਨ) ਇਕ ਗਲ ਹੋਰ ਯਾਦ ਆ ਗਈ ਕਿ ਇਕ ਔਰਤ ਜਿਹੜੀ ਜਟਿਆਲ ਕੌਮ ਨਾਲ ਤੁਅੱਲਕ ਰਖਦੀ ਸੀ, ਮਾਸ ਨੂੰ ਸਰਾਬ ਵਿਚ ਪਕਾਕੇ ਸਿਰ ਤੇ ਰਖਕੇ ਅਤੇ ਮੂੰਹ ਤੇ ਕਪੜਾ ਲੈਕੇ ਤੁਰੀ ਜਾ ਰਹੀ ਸੀ (ਵਿਘਨ) ਅਤੇ ਕਹਿ ਰਹੀ ਸੀ ਕਿ ਮੈਂ ਕਿਸੀ ਚੀਜ਼ ਨੂੰ ਦੇਖਣਾ ਨਹੀਂ। ਕਿਉਂ ਨਹੀਂ ਦੇਖਣਾ ? ਇਸ ਕਰਕੇ ਨਹੀਂ ਦੇਖਣਾ ਕਿਉਂਕਿ ਕਿਸੇ ਹੁਸੀਨ ਨੇ ਫਰਮਾਇਆ ਸੀ ਕਿ ਨਜ਼ਰ ਨਾ ਲਗ ਜਾਏ। (ਵਿਘਨ) ਕਾਂਗਰਸ ਨੇ ਇਨਸਾਨੀ ਜੀਵਨ ਦਿੱਤਾ ਹੈ। ਇਸ ਨੂੰ ਅਸੀਂ ਕਿਸ ਤਰ੍ਹਾਂ ਨਾਲ ਇਗਨੋਰ ਕਰ ਸਕਦੇ ਹਾਂ। ਇਹ ਜਿਹੜੇ ਸ਼ਹਿਰਾਂ ਵਿਚ ਧਨਾਢ ਹਨ ਇਹ ਇਨ੍ਹਾਂ ਲੋਕਾਂ ਨੂੰ ਆਪਣੇ ਖੂਹਾਂ ਤੇ ਨਹੀਂ ਚੜ੍ਹਨ ਦਿੰਦੇ ਸੀ। ਪਰ ਇਨ੍ਹਾਂ ਦਾ ਇਨਸਾਨੀ ਜੀਵਨ ਇਸ ਕਾਂਗਰਸ ਸਰਕਾਰ ਨੇ ਹੀ ਬਣਾਇਆ ਹੈ। (ਵਿਘਨ) ਹੁਣ ਮੈਂ ਡਿਮਾਂਡ ਤੇ ਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮਜ਼ਦੂਰਾਂ ਵਾਸਤੇ ਇਸ ਸਰਕਾਰ ਨੇ ਬਹੁਤ ਕੁਝ ਕੀਤਾ ਹੈ। ਇਸ ਬਾਰੇ ਮੈਂ ਸਬੂਤ ਦੇਣਾ ਚਾਹੁੰਦਾ ਹਾਂ। ਬਾਰਡਰ ਦੇ ਮਜ਼ਦੂਰਾਂ ਨੂੰ ਜੋ ਕਰਜ਼ੇ ਸੱਤ ਲੱਖ ਰੁਪਏ ਦੇ ਦਿੱਤੇ ਗਏ ਸੀ ਉਸ ਵਿਚੋਂ ਸਾਢੇ ਤਿੰਨ ਲੱਖ ਰੁਪਏ ਦੇ ਕਰਜ਼ੇ ਸਰਕਾਰ ਨੇ ਮਾਫ ਕਰ ਦਿਤੇ ਹਨ। ਸੋ ਇਹ ਬੜੀ ਅੱਛੀ ਪਾਲਿਸੀ ਹੈ ਸਰਕਾਰ ਦੀ ਕਿ ਇਨ੍ਹਾਂ ਮਜ਼ਦੂਰਾਂ ਨੂੰ ਉੱਚਾ ਕਰਨਾ ਹੈ।

ਸਪੀਕਰ ਸਾਹਿਬ, ਟਾਈਮ ਥੋੜ੍ਹਾ ਹੈ ਜਿਸ ਕਰਕੇ ਮੈਂ ਕੁਝ ਹੀ ਗਲਾਂ ਕਰਾਂਗਾ। ਇਸ ਤਰਫ ਇਸ ਗੌਰਮਿੰਟ ਦਾ ਧਿਆਨ ਨਹੀਂ ਜਾਂਦਾ ਕਿਉਂਕਿ ਉੱਚੀ ਤਰਫ ਹੀ ਸਭ ਦੇਖਦੇ ਹਨ। ਕਮਿਊਨਿਸਟ ਪਾਰਟੀ ਵਾਲੇ ਮਜ਼ਦੂਰਾਂ ਦੇ ਬਾਰੇ ਬੜਾ ਕਹਿੰਦੇ ਹਨ। ਪਰ ਤੁਸੀਂ ਪਿੰਡਾਂ ਵਿਚ ਜਾਕੇ ਉਨ੍ਹਾਂ ਦੀ ਹਾਲਤ ਦੇਖੋ ਤਾਂ ਤੁਹਾਨੂੰ ਪਤਾ ਲਗੇਗਾ। ਮੇਰੇ ਹਲਕੇ ਵਿਚ ਇਕ ਪਿੰਡ ਧੂਤ ਹੈ। ਉਥੇ ਤੁਸੀਂ ਉਨ੍ਹਾਂ ਦੇ ਮੁਹੱਲੇ ਵਿਚ ਜਾ ਕੇ ਦੇਖੋ। ਤੁਸੀਂ ਉਥੋਂ ਦੀ ਲੰਘ ਨਹੀਂ ਸਕਦੇ। ਉਥੇ ਬਹੁਤ ਗੰਦ ਹੈ। ਪਰ ਦੂਸਰੇ ਪਿੰਡ ਵਿਚ ਜਿਹੜੇ ਲੋਕ ਹਨ

ਉਹ ਕਹਿੰਦੇ ਹਨ ਕਿ ਇਥੇ ਸਾਡੀ ਹਕੂਮਤ ਹੈ । ਉਥੇ ਗਰੀਬਾਂ ਦਾ ਬੁਰਾ ਹਾਲ ਹੈ । ਹਰੀਜਨਾਂ ਦਾ ਬੁਰਾ ਹਾਲ ਹੈ । ਇਸ ਲਈ ਮੈਂ ਐਫ. ਐਮ. ਸਾਹਿਬ ਅਤੇ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਸਮਾਜ ਦਾ ਇਕ ਬੜਾ ਪਛੜਿਆ ਹੋਇਆ ਅੰਗ ਹੈ । ਇਸ ਦਾ ਖ਼ਿਆਲ ਰਖਣਾ ਚਾਹੀਦਾ ਹੈ । ਇਹ ਹੀ ਲੋਕਾਂ ਦੀ ਸੇਵਾ ਕਰਦੇ ਹਨ । ਇਹ ਲੋਕ ਹੀ ਗੰਦੇ ਨਾਲਿਆਂ ਵਿਚ ਵੜਦੇ ਹਨ ਅਤੇ ਸਫ਼ਾਈ ਕਰਦੇ ਹਨ ਚਾਹੇ ਉਨ੍ਹਾਂ ਦੇ ਉਥੇ ਕੋਈ ਸੱਪ ਹੀ ਲੜ ਜਾਵੇ । ਉਨ੍ਹਾਂ ਨੂੰ ਕੋਈ ਰਿਆਇਤ ਨਹੀਂ ਦਿੱਤੀ ਜਾਂਦੀ । ਉਨ੍ਹਾਂ ਨੂੰ ਕੋਈ ਮੁਆਫੀ ਨਹੀਂ ਕੀਤੀ ਜਾਂਦੀ । ਜਦ ਕਿ ਹਰ ਇਕ ਮਜ਼ਦੂਰ ਦੀ ਮਦਦ ਕਰਨੀ ਚਾਹੀਦੀ ਹੈ ਤਾਂ ਇਨ੍ਹਾਂ ਦੀ ਕਿਉਂ ਨਹੀਂ ਕਰਦੇ ? ਮੈਂ ਕਹਿੰਦਾ ਹਾਂ ਕਿ ਜਿਹੜਾ ਭੰਗੀ, (ਸਵੀਪਰ) ਹੈ, ਉਸ ਨੂੰ ਮਜ਼ਦੂਰ ਕਰਾਰ ਦਿਓ ਅਤੇ ਜੋ ਮਜ਼ਦੂਰ ਨੂੰ ਰਿਆਇਤਾਂ ਮਿਲਦੀਆਂ ਹਨ ਉਹ ਭੰਗੀ ਨੂੰ ਵੀ ਦੇਣੀਆਂ ਚਾਹੀਦੀਆਂ ਹਨ ।

ਐਂਪਲਾਇਮੈਂਟ ਐਕਸਚੇਂਜਾਂ ਦੇ ਬਾਰੇ ਬਹੁਤ ਕੁਝ ਕਿਹਾ ਗਿਆ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਚੈਕਿੰਗ ਕਰੋ । ਉਥੇ ਪੈਸੇ ਖਾਕੇ ਲੋਕਾਂ ਦੇ ਨਾਮ ਕੱਢੇ ਜਾਂਦੇ ਹਨ । ਜਿਹੜਾ ਕੋਈ ਪੈਸੇ ਦੇ ਦਿੰਦਾ ਹੈ ਉਸ ਦਾ ਨਾਮ ਕੱਢਦੇ ਹਨ । ਪਰ ਜੇ ਕੋਈ ਐਮ.ਐਲ.ਏ. ਜਾ ਕੇ ਕਹਿੰਦਾ ਹੈ ਤਾਂ ਉਸ ਦਾ ਨੰਬਰ ਹੀ ਨਹੀਂ ਆਉਂਦਾ । ਤੁਹਾਨੂੰ ਮੈਂ ਹੁਸ਼ਿਆਰਪੁਰ ਦੀ ਗਲ ਦਸਦਾ ਹਾਂ । ਉਥੇ ਉਨ੍ਹਾਂ ਦਾ ਨੰਬਰ ਹੀ ਨਹੀਂ ਆਉਂਦਾ ਹੈ ਅਤੇ ਜਿਹੜਾ ਪੈਸੇ ਦਿੰਦਾ ਹੈ ਉਸ ਦਾ ਨਾਂ ਕੱਢ ਦਿੰਦੇ ਹਨ । ਐਂਪਲਾਇਮੈਂਟ ਐਕਸਚੇਂਜਾਂ ਬਹੁਤ ਕੁਰੱਪਟ ਹਨ । ਉਥੇ ਬੜੀ ਕੁਰੱਪਸ਼ਨ ਹੈ । ਇਸ ਲਈ ਇਨ੍ਹਾਂ ਨੂੰ ਤੋੜ ਦੇਣਾ ਚਾਹੀਦਾ ਹੈ ਅਤੇ ਇਸ ਦੀ ਥਾਂ ਤੇ ਦਫਤਰ ਬਣਾ ਦਿਓ । ਇਹ ਬਦਨਾਮੀ ਦਾ ਅੱਡਾ ਬਣਿਆ ਹੋਇਆ ਹੈ। ਇਤਨਾ ਕੁਝ ਕਹਿੰਦਾ ਹੋਇਆ ਮੈਂ ਬੈਠਦਾ ਹਾਂ ।

**ਸ੍ਰੀ ਯਸ਼ ਪਾਲ** (ਜਲੰਧਰ ਦੱਖਣ) : ਸਪੀਕਰ ਸਾਹਿਬ, ਮੈਂ ਲੇਬਰ ਮਨਿਸਟਰ ਸਾਹਿਬ ਦਾ ਧਿਆਨ ਇਕ ਗਲ ਵਲ ਹੀ ਦਿਵਾਉਣਾ ਚਾਹੁੰਦਾ ਹਾਂ । ਮੈਂ ਉਨ੍ਹਾਂ ਦਾ ਧਿਆਨ ਈ.ਐਸ.ਆਈ. ਦੀ ਜਿਹੜੀ ਸਕੀਮ ਹੈ, ਉਸ ਵਲ ਦਿਵਾਉਣਾ ਚਾਹੁੰਦਾ ਹਾਂ । ਇਸ ਦੇ ਵਿਚ ਕੁਝ ਪੈਸਾ ਇੰਪਲਾਈ ਅਤੇ ਕੁਝ ਪੈਸਾ ਇੰਪਲਾਇਰ ਪਾਉਂਦੇ ਹਨ । ਸਾਰਾ ਪੈਸਾ ਇਕੱਠਾ ਹੋ ਕੇ ਸਰਕਾਰ ਕੋਲ ਚਲਾ ਜਾਂਦਾ ਹੈ । ਜਿਹੜਾ ਉਨ੍ਹਾਂ ਦਾ ਇਲਾਜ ਹੁੰਦਾ ਹੈ, ਜਿਹੜਾ ਪੈਸਾ ਇਕੱਠਾ ਹੁੰਦਾ ਹੈ ਉਸ ਦਾ ਚੌਥਾ ਹਿੱਸਾ ਵੀ ਮਜ਼ਦੂਰਾਂ ਨੂੰ ਨਹੀਂ ਮਿਲਦਾ । ਇਸ ਦੀ ਇੰਪਲੀਮੈਂਟੇਸ਼ਨ ਅਤੇ ਇਸ ਦੇ ਉਤੇ ਅਮਲ ਕਰਨ ਦੇ ਬਾਰੇ ਕੋਈ ਐਸਾ ਨਵਾਂ ਪ੍ਰੋਗਰਾਮ ਬਣਾਓ । ਇਸ ਨੂੰ ਰਿਵਾਈਜ਼ ਕਰੋ ਤਾ ਕਿ ਜਿਹੜੇ ਮਜ਼ਦੂਰ ਪੈਸੇ ਦਿੰਦੇ ਹਨ ਉਨ੍ਹਾਂ ਨੂੰ ਵਧੀਆ ਦਵਾਈਆਂ ਮਿਲਣ । ਉਨ੍ਹਾਂ ਨੂੰ ਕੁਝ ਖਾਸ ਕਿਸਮ ਦੀਆਂ ਦਵਾਈਆਂ ਨੋਟ ਕੀਤੀਆਂ ਹੁੰਦੀਆਂ ਹਨ । ਜੇ ਉਹ ਠੀਕ ਨਾ ਹੋਣ ਤਾਂ ਦੂਜੀ ਦਵਾਈ ਨਹੀਂ ਦਿੰਦੇ। ਜਦ ਇਸ ਸਕੀਮ ਰਾਹੀਂ ਸਰਕਾਰ ਕੋਲ ਪੈਸੇ ਨਹੀਂ ਹੁੰਦੇ, ਤਾਂ ਗੌਰਮਿੰਟ ਵੀ ਕੁਝ ਕੰਟਰੀਬਿਊਸ਼ਨ ਕਰੇ ਅਤੇ ਉਸ ਦਾ ਠੀਕ ਇੰਤਜ਼ਾਮ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਸ਼ਰਮਾ ਸਾਹਿਬ, ਤੁਸੀਂ ਕਿੰਨਾ ਟਾਈਮ ਲਵੋਗੇ ? (Sharma Sahib, how much time will you take ?)

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਮੈਂ 15-20 ਮਿੰਟ ਲਵਾਂਗਾ ਜੀ ।

---

## EXTENSION OF TIME OF THE SITTING OF THE HOUSE

**ਸ਼੍ਰੀ ਸਪੀਕਰ** : ਹਾਊਸ ਦਾ ਸਮਾਂ 15 ਮਿੰਟ ਹੋਰ ਅਗੇ ਪਾ ਕੇ 7 ਵਜੇ ਤੱਕ ਕੀਤਾ ਜਾਂਦਾ ਹੈ । (The time of the sitting is extended by 15 minutes i.e. up to 7.00 P.M.)

## DEMANDS FOR GRANTS
*(Resumption of Discussion)*

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਲੇਬਰ ਅਤੇ ਐਂਪਲਾਇਮੈਂਟ ਦੀ ਗਰਾਂਟ ਤੇ ਕੁਝ ਸਾਥੀਆਂ ਨੇ ਵਿਚਾਰ ਦਿੱਤੇ ਹਨ ਅਤੇ ਡਾਂਗ ਸਾਹਿਬ ਨੇ ਖਾਸ ਕੋਸ਼ਿਸ਼ ਕੀਤੀ ਹੈ ਇਹ ਸਾਬਤ ਕਰਨ ਦੀ ਕਿ ਇਸ ਸਰਕਾਰ ਨੇ ਲੇਬਰ ਵਾਸਤੇ ਕੁਝ ਨਹੀਂ ਕੀਤਾ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਕਦਮ ਅਸੀਂ ਇਕ ਸਾਲ ਦੇ ਅੰਦਰ ਅੰਦਰ ਲੇਬਰ ਵਾਸਤੇ ਉਠਾਏ ਹਨ, ਉਹ ਮੈਂ ਹਾਊਸ ਦੀ ਸੇਵਾ ਵਿਚ ਰਖਾਂਗਾ ਅਤੇ ਉਥੋਂ ਹੀ, ਸਪੀਕਰ ਸਾਹਿਬ, ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਆਇਆ ਅਸੀਂ ਕਿਸ ਡਾਇਰੈਕਸ਼ਨ ਵੱਲ ਜਾ ਰਹੇ ਹਾਂ ਅਤੇ ਕੀ ਅਸੀਂ ਲੇਬਰ ਵਾਸਤੇ ਚੰਗੇ ਕੰਮ ਕੀਤੇ ਹਨ ਜਾਂ ਨਹੀਂ । ਪਿਛਲੇ 7-8 ਸਾਲਾਂ ਵਿਚ, ਸਪੀਕਰ ਸਾਹਿਬ, ਜਿਸ ਚੀਜ਼ ਦੇ ਉਤੇ ਬੜਾ ਜ਼ੋਰ ਪਾਇਆ ਗਿਆ ਸੀ ਉਹ ਇਹ ਸੀ ਕਿ ਪਹਿਲਾਂ 1965 ਦੀ ਜੰਗ ਹੋਈ ਸੀ ਅਤੇ ਫਿਰ 1971 ਦੀ ਜੰਗ ਹੋਈ ਸੀ । 1965 ਦੀ ਜੰਗ ਅਤੇ 1971 ਦੀ ਜੰਗ ਵਿਚ ਅਸੀਂ ਲੇਬਰ ਲਈ ਸਾਢੇ 5 ਲੱਖ ਰੁਪਏ ਦੇ ਕਰਜ਼ੇ ਦਿਤੇ । ਬਾਅਦ ਵਿਚ 9 ਲੱਖ ਰੁਪਏ ਦੇ ਕਰੀਬ ਦਿੱਤੇ । 1965 ਦਾ ਜਿਹੜਾ ਰੁਪਿਆ ਸੀ ਉਹ ਕਿਸੇ ਨੇ ਗਰਾਂਟ ਵਿਚ ਤਬਦੀਲ ਨਹੀਂ ਕੀਤਾ। (ਵਿਘਨ) ਉਹ ਇਹ ਆਪ ਸੋਚ ਸਕਦੇ ਸੀ ਕਿ ਉਸ ਦੇ ਵਿਚ ਕੀ ਮੁਸ਼ਕਲਾਂ ਸਨ। ਇਹ ਵਜ਼ੀਰ ਵੀ ਰਹੇ ਹਨ । ਜਿਹੜੀਆਂ ਉਸ ਵੇਲੇ ਮੁਸ਼ਕਲਾਂ ਸਨ ਉਨ੍ਹਾਂ ਦਾ ਇਨ੍ਹਾਂ ਨੂੰ ਪਤਾ ਹੈ ਕਿ ਸਾਢੇ ਪੰਜ ਲੱਖ ਰੁਪਿਆ ਮੁਆਫ ਨਹੀਂ ਹੋ ਸਕਿਆ । ਪਰ ਅਸੀਂ ਆਉਂਦੇ ਹੀ 5 ਲਖ ਰੁਪਏ ਵਿਚੋਂ ਅੱਧਾ, ਸਬਸਿਡੀ ਦੇ ਤੌਰ ਤੇ ਮਜ਼ਦੂਰਾਂ ਨੂੰ ਦੇ ਦਿੱਤਾ ਹੈ । (ਤਾੜੀਆਂ) ਦੂਸਰੇ ਅੱਧੇ ਵਾਸਤੇ ਗੌਰਮਿੰਟ ਆਫ ਇੰਡੀਆ ਨੂੰ ਲਿਖਿਆ ਹੈ ਕਿ ਜਿਸ ਤਰ੍ਹਾਂ ਅੱਧਾ ਮੁਆਫ਼ ਕੀਤਾ ਹੈ ਬਾਕੀ ਦਾ ਵੀ ਕਰ ਦਿਓ । ਪਹਿਲਾਂ ਅਸੀਂ ਸਾਰੇ ਪਾਸੇ ਜ਼ੋਰ ਪਾ ਰਹੇ ਸੀ ਪਰ ਗੌਰਮਿੰਟ ਆਫ ਇੰਡੀਆ ਮੰਨੀ ਨਹੀਂ । ਉਹ ਕਹਿੰਦੇ ਸੀ ਕਿ ਲੋਨਜ਼ ਨੂੰ ਅਸੀਂ ਗਰਾਂਟ ਜਾਂ ਸਬਸਿਡੀ ਵਿਚ ਕਨਵਰਟ ਨਹੀਂ ਕਰ ਸਕਦੇ । (ਵਿਘਨ) ਅੱਧੇ ਵਾਸਤੇ ਫਿਰ ਗੌਰਮਿੰਟ ਆਫ ਇੰਡੀਆ ਨੂੰ ਲਿਖਿਆ ਹੈ। ਮੈਨੂੰ ਆਸ ਹੈ ਕਿ ਗੌਰਮਿੰਟ ਆਫ ਇੰਡੀਆ ਇਸ ਮਾਮਲੇ ਵਿਚ ਸਾਡੀ ਦਰਖ਼ਾਸਤ ਨੂੰ ਮੰਨ ਲਵੇਗੀ । ਪਰ ਇਕ ਅਸੂਲ ਦੇ ਮੁਤਾਬਿਕ ਉਨ੍ਹਾਂ ਦਾ ਵਿਚਾਰ ਹੈ ਕਿ ਫਿਰ ਇਸ ਤਰ੍ਹਾਂ ਕਦੇ ਵੀ ਲੋਨ ਵਾਪਿਸ ਨਹੀਂ ਆਉਣਗੇ । ਮੈਂ ਯਕੀਨ ਦਿਵਾਉਂਦਾ ਹਾਂ ਕਿ ਜੇ ਕੋਈ ਅਸੂਲ ਕਰਕੇ ਰੁਕਾਵਟ ਹੋਈ ਤਾਂ ਜਿਹੜਾ ਅੱਧਾ ਮੁਆਫ ਕਰ ਸਕਦੇ ਹਨ, ਬਾਕੀ ਦਾ ਅੱਧਾ ਵੀ ਮੁਆਫ਼ ਕਰਨ ਤੇ ਵੀ ਵਿਚਾਰ ਕਰਨਗੇ । ਇਹ ਐਸੀ ਕੋਈ ਗੱਲ ਘਬਰਾਹਟ ਦੀ ਨਹੀਂ ਹੈ । (ਵਿਘਨ) ਉਸ ਵੇਲੇ ਸਾਢੇ ਪੰਜ ਲੱਖ ਰੁਪਿਆ ਮੁਆਫ਼ ਨਹੀਂ ਹੋ ਸਕਿਆ । (ਵਿਘਨ) ਇਨ੍ਹਾਂ ਦਾ ਇਕ ਆਦਮੀ ਧਮਕੀ ਦੇ ਕੇ ਜੋ ਮਰਜ਼ੀ ਕਰਵਾ ਸਕਦਾ ਸੀ। ਪਰ ਜਿਹੜੀ ਮੁਸ਼ਕਲ ਸੀ ਉਸ ਦਾ ਮੈਂ ਜ਼ਿਕਰ ਕੀਤਾ ਹੈ । ਉਸ ਦੇ ਉਤੇ ਕਾਬੂ ਨਹੀਂ ਪਾਇਆ । ਅਸੀਂ ਸਟੇਟ ਦੇ ਬਜਟ ਵਿਚੋਂ ਦਿੱਤਾ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ,

ਜਿਥੋਂ ਤੱਕ ਇਕ ਵਾਰਨਿੰਗ ਦਿੱਤੀ ਗਈ ਹੈ .. (ਵਿਘਨ) ਇਥੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਇਹ ਜਿਹੜਾ ਅੱਧਾ ਮੁਆਫ ਹੋਇਆ ਹੈ, ਉਹ ਨੀਚੇ ਵਸੂਲ ਹੁੰਦਾ ਜਾ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਗੱਲ ਠੀਕ ਨਹੀਂ ਹੈ। ਇਹ ਅੱਧੇ ਮੁਆਫ ਦਾ ਜ਼ਿਲ੍ਹਿਆਂ ਵਿਚ ਆਰਡਰ ਨਹੀਂ ਗਿਆ। ਡਾਂਗ ਸਾਹਿਬ ਚਾਹੁੰਦੇ ਹਨ ਕਿ ਉਸ ਵਸੂਲੀ ਦਾ ਸਟੇ ਆਰਡਰ ਹੋ ਜਾਵੇ। ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਆਰਡਰ ਕਰ ਦਿੱਤਾ ਹੈ ਅਤੇ ਉਹ ਆਰਡਰ ਇਕ ਦੋ ਦਿਨਾਂ ਵਿਚ ਜਾ ਰਿਹਾ ਹੈ। ਅੱਜ ਵੀ ਮੈਂ ਟੈਲੀਫੋਨ ਕਰਵਾਇਆ ਹੈ ਕਿ ਸਟੇ ਆਰਡਰ ਜਾਰੀ ਰਹੇਗਾ। ਜਦ ਤੱਕ ਇਹ ਨਵਾਂ ਆਰਡਰ ਉਨ੍ਹਾਂ ਤੱਕ ਨਾ ਪਹੁੰਚੇ ਕਿਸੇ ਆਦਮੀ ਕੋਲੋਂ ਕੋਈ ਵਸੂਲੀ ਜੇ ਹੋ ਵੀ ਗਈ ਤਾਂ ਉਸ ਦਾ ਮੈਂ ਜ਼ਿੰਮੇਵਾਰ ਹਾਂ (ਤਾੜੀਆਂ) (ਵਿਘਨ) ਤੁਹਾਨੂੰ ਜੋ ਕਿਸੇ ਨੇ ਇਤਲਾਹ ਦਿੱਤੀ ਹੈ, ਉਹ ਤੁਹਾਨੂੰ ਗਲਤ ਇਨਫਰਮੇਸ਼ਨ ਦਿੱਤੀ ਹੈ। ਦੂਸਰਾ ਇਹ ਹੈ ਕਿ ਇਹ ਸਟੇ ਆਰਡਰ ਅੱਜ ਤੱਕ ਕਾਇਮ ਹੈ। ਕਿਸੇ ਤੋਂ ਕੋਈ ਵਸੂਲੀ ਨਹੀਂ ਕੀਤੀ ਜਾਵੇਗੀ। ਅਗਰ ਕਿਸੇ ਤੋਂ ਵਸੂਲੀ ਹੋ ਵੀ ਗਈ ਤਾਂ ਉਸ ਦੀ ਐਡਜਸਟਮੈਂਟ ਕੀਤੀ ਜਾਵੇਗੀ। (ਵਿਘਨ) ਮੈਨੂੰ ਤਾਂ ਇਤਲਾਹ ਮਿਲੀ ਹੈ ਕਿ ਉਹ ਸਟੇ ਆਰਡਰ ਕਾਇਮ ਹੈ ਅਤੇ ਜੇ ਕਿਸੇ ਤੋਂ ਗ਼ਲਤੀ ਨਾਲ ਲੈ ਵੀ ਲਿਆ ਤਾਂ ਉਸ ਦੀ ਐਡਜਸਟਮੈਂਟ ਕਰ ਲਈ ਜਾਵੇਗੀ। (ਵਿਘਨ) ਇਹ ਇਕ ਪੁਆਇੰਟ ਹੈ ਜਿਸ ਦੇ ਉਤੇ ਬਹੁਤ ਗਰਮਾ ਗਰਮੀ ਹੋਈ ਸੀ। ਇਸ ਦੇ ਬਾਰੇ ਜਦ ਮੈਂ ਗੁਰਦਾਸਪੁਰ, ਬਟਾਲਾ ਅਤੇ ਅੰਮ੍ਰਿਤਸਰ ਅਤੇ ਹੋਰ ਸ਼ਹਿਰਾਂ ਦੇ ਵਿਚ ਗਿਆ ਸੀ ਤਾਂ ਸਾਰਿਆਂ ਮਜ਼ਦੂਰਾਂ ਨੇ ਇਹ ਮੰਗ ਕੀਤੀ ਸੀ ਕਿ ਸਾਨੂੰ ਕਰਜ਼ੇ ਤੋਂ ਛੁਡਾਓ। ਇਹ ਜਿਹੜੇ ਅਸੀਂ ਅੱਛੇ ਕੰਮ ਕੀਤੇ ਹਨ ਇਨ੍ਹਾਂ ਨੇ ਇਸ ਦੀ ਤਾਰੀਫ਼ ਨਹੀਂ ਕੀਤੀ। ਇਨ੍ਹਾਂ ਦਾ ਇਸ ਪਾਸੇ ਧਿਆਨ ਨਹੀਂ ਗਿਆ। (ਵਿਘਨ) ਇਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਅੰਦਰ ਜਿਹੜੇ ਵੇਜਿਜ਼ ਹਨ, ਉਹ ਬਹੁਤ ਥੋੜ੍ਹੇ ਹਨ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡੇ ਫਰੀਦ-ਕੋਟ ਵਿੱਚ ਜਿਹੜੇ 25-25 ਰੁਪਏ ਹਰੀਜਨਾਂ ਨੂੰ ਦਿੱਤੇ ਸਨ, ਸਵਾ ਸੌ ਰੁਪਿਆ ਉਨ੍ਹਾਂ ਗਰੀਬਾਂ ਤੋਂ ਉਗਰਾਹਿਆ ਜਾ ਰਿਹਾ ਹੈ। (ਵਿਘਨ)

**ਵਿੱਤ ਮੰਤਰੀ** : ਦੂਸਰਾ ਪੁਆਇੰਟ, ਸਪੀਕਰ ਸਾਹਿਬ, ਇਹ ਉਠਾਇਆ ਗਿਆ ਸੀ ਕਿ ਪੰਜਾਬ ਦੇ ਵਿਚ ਇੰਡਸਟਰੀਅਲ ਵਰਕਰਜ਼ ਦੇ ਵੇਜਿਜ਼ ਜਿਹੜੇ ਹਨ, ਉਹ ਥੋੜ੍ਹੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਸਾਰੀਆਂ ਸਟੇਟ ਦੇ ਮਿਨੀਮਮ ਵੇਜਿਜ਼ ਦੇਖੇ ਹਨ ਅਤੇ ਇਸ ਗੱਲ ਦੇ ਵਿਚ ਉਥੇ ਜਿਹੜੇ ਬਾਕੀ ਕੈਟੇਗਰੀਜ਼ ਦੇ ਵੇਜਿਜ਼ ਹਨ ਉਹ ਵੀ ਮੈਂ ਸਾਰੀਆਂ ਸਟੇਟਾਂ ਦੇ ਦੇਖੇ ਹਨ। ਕੇਰਲਾ ਸਟੇਟ ਦੇ ਬਾਕੀ ਕੈਟੇਗਰੀਜ਼ ਦੇ ਵੇਜਿਜ਼ ਵੀ ਦੇਖੇ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸਾਡੇ ਵੇਜਿਜ਼ ਜਿਹੜੇ ਕਿ ਰਿਵਾਈਜ਼ ਕਰਨ ਤੋਂ ਪਹਿਲਾਂ 90 ਰੁਪਏ ਸਨ ਉਹ ਅਸੀਂ 90 ਰੁਪਏ ਤੋਂ 125 ਕੀਤੇ। 20 ਅਸਟੈਬਲਿਸ਼ਮੈਂਟਸ ਨੇ ਨਹੀਂ ਸੀ ਕੀਤੇ। ਫਿਰ 90 ਤੋਂ 140 ਰੁਪਏ ਕੀਤੇ ਹਨ। ਕੁਝ ਅਸਟੈਬਲਿਸ਼ਮੈਂਟਸ ਐਸੀਆਂ ਹਨ (ਵਿਘਨ) ਜਿਥੇ ਅਸੀਂ 90 ਤੋਂ 175 ਰੁਪਏ ਕੀਤੇ ਹਨ। ਫਿਰ ਮੈਂ ਤੁਹਾਡੀ ਸੇਵਾ ਵਿਚ ਰਾਈਸ, ਫਲੋਰ ਅਤੇ ਦਾਲ ਮਿੱਲਜ਼ ਬਾਰੇ ਦਸਦਾ ਹਾਂ। ਤੁਸੀਂ ਅੰਦਾਜ਼ਾ ਲਗਾਓ ਤਾਂ ਕੇਰਲਾ ਵਿਚ 58 ਰੁਪਏ 75 ਪੈਸੇ ਪਰ ਮੰਥ ਹੈ ਅਤੇ ਪੰਜਾਬ ਦੇ ਵਿਚ 94 ਰੁਪਏ ਪਰ ਮੰਥ ਹੈ। ਇਹ ਰਵੀਜ਼ਨ ਤੋਂ ਪਹਿਲਾਂ ਦੀ ਗੱਲ ਹੈ। ਆਇਲ ਮਿਲਾਂ ਦੇ ਅੰਦਰ ਸਪੀਕਰ ਸਾਹਿਬ, ਕੇਰਲਾ ਵਿਚ 84 ਰੁਪਏ ਇਕ ਮਹੀਨੇ ਦੇ ਵੇਜਿਜ਼ ਹਨ ਅਤੇ ਪੰਜਾਬ ਦੇ ਅੰਦਰ 95 ਰੁਪਏ। ਇਸੇ ਤਰ੍ਹਾਂ ਲੋਕਲ ਅਥਾਰਟੀਜ਼ ਜਿਸ ਦਾ ਜ਼ਿਕਰ ਭਗਤ ਜੀ ਨੇ ਕੀਤਾ ਸੀ ਅਤੇ ਆਜ਼ਾਦ ਸਾਹਿਬ ਨੇ ਵੀ ਇਸ ਦਾ ਜ਼ਿਕਰ ਕੀਤਾ ਸੀ ਉਹ ਕੇਰਲਾ ਵਿਚ 62 ਰੁਪਏ ਮਹੀਨਾ

[ਵਿੱਤ ਮੰਤਰੀ]

ਅਤੇ ਪੰਜਾਬ ਦੇ ਵਿਚ ਸਾਢੇ 92 ਰੁਪਏ ਮਹੀਨਾ ਹੈ। ਇਸੇ ਤਰ੍ਹਾਂ ਟੈਨਰੀਜ਼ ਲੇਬਰ ਦੀ ਵੇਜ ਉਥੇ 58 ਰੁਪਏ ਹੈ ਅਤੇ ਸਾਡੇ ਇਥੇ ਪੰਜਾਬ ਵਿਚ 100 ਰੁਪਏ ਹੈ। ਪਬਲਿਕ ਮੋਟਰ ਟਰਾਂਸਪੋਰਟ ਵਿਚ ਅਸੀਂ ਬਰਾਬਰ ਹਾਂ, 125 ਰੁਪਏ ਉਥੇ ਹੈ ਅਤੇ 125 ਰੁਪਏ ਪੰਜਾਬ ਦੇ ਵਿਚ ਹੈ। ਐਗਰੀਕਲਚਰਲ ਲੇਬਰ ਜਿਹੜੀ ਕਿ ਡੇਲੀ ਵੇਜਿਜ਼ ਤੇ ਨਹੀਂ ਰਖੀ ਜਾਂਦੀ, ਮਹਾਵਾਰ ਤੇ ਰਖੀ ਜਾਂਦੀ ਹੈ ਉਹ 117 ਰੁਪਏ ਕੇਰਲਾ ਵਿਚ ਹੈ ਅਤੇ 169 ਰੁਪਏ ਸਾਡੇ ਪੰਜਾਬ ਵਿਚ ਹੈ। ਪ੍ਰਿੰਟਿੰਗ ਪ੍ਰੈਸਾਂ ਵਿਚ 60 ਰੁਪਏ ਕੇਰਲਾ ਵਿਚ ਹੈ ਅਤੇ ੲੇ90 ਰੁਪ ਪੰਜਾਬ ਵਿਚ ਹੈ। ਇਸੇ ਤਰ੍ਹਾਂ ਟਿੰਬਰ ਇੰਡਸਟਰੀਜ਼ ਵਿਚ 75 ਰੁਪਏ ਉਥੇ ਹੈ ਅਤੇ ਪੰਜਾਬ ਵਿਚ 100 ਰੁਪਏ ਹੈ ਅਤੇ ਸ਼ਾਪ ਐਸਟੈਬਲਿਸ਼ਮੈਂਟ ਵਿਚ ਉਥੇ 60 ਰੁਪਏ ਹੈ ਅਤੇ ਸਾਡੇ ਇਥੇ 95 ਰੁਪਏ ਹੈ। ਮੈਂ ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਕੇਰਲਾ ਦੇ ਮੁਖ ਮੰਤਰੀ ਸਾਹਿਬ ਨੂੰ ਚਿੱਠੀ ਪਾ ਕੇ ਪਤਾ ਕਰ ਲੈਣ ਕਿ ਆਇਆ ਉਨ੍ਹਾਂ ਨੇ ਕੁਝ ਰੀਵਾਈਜ਼ ਕੀਤਾ ਹੈ, 90 ਰੁਪਏ ਤੋਂ 125 ਰੁਪਏ ਕਰ ਦਿੱਤਾ ਹੈ ਜਾਂ ਨਹੀਂ ? ਜੇ ਉਨ੍ਹਾਂ ਨੇ 125 ਰੁਪਏ ਕਰ ਦਿੱਤੇ ਹਨ ਤਾਂ ਮੈਂ ਇਨ੍ਹਾਂ ਨੂੰ ਇਸ ਹਾਊਸ ਵਿਚ ਮੁਬਾਰਕਵਾਦ ਦਿਆਂਗਾ; ਜੇ ਨਹੀਂ ਕੀਤਾ ਤਾਂ ਉਸ ਦਾ ਜੁਰਮ ਵੀ ਕਾਂਗਰਸ ਦੇ ਮੱਥੇ ਨਾ ਮੜ੍ਹਨ।

ਸਪੀਕਰ ਸਾਹਿਬ, ਹੁਣ ਸਾਡੀ ਇਹ ਹਾਲਤ ਹੈ ਕਿ ਇੰਡਸਟਰੀਜ਼ ਔਰ ਐਗਰੀਕਲਚਰ ਦਾ ਅਗਰ ਜੋੜ ਕੀਤਾ ਜਾਵੇ ਤਾਂ ਪਤਾ ਲਗੇਗਾ ਕਿ ਜ਼ਿਆਦਾ ਲੋਕ ਐਗਰੀਕਲਚਰ ਵਿਚ ਕੰਮ ਕਰਦੇ ਹਨ। ਐਗਰੀਕਲਚਰਲ ਵਰਕਰਾਂ ਦਾ ਜੇ ਅੰਦਾਜ਼ਾ ਲਗਾਇਆ ਜਾਵੇ ਤਾਂ ਪਤਾ ਲਗੇਗਾ ਕਿ ਕੋਈ 8 ਲੱਖ ਦੇ ਕਰੀਬ ਐਗਰੀਕਲਚਰਲ ਵਰਕਰ ਹੈ ਜਿਹੜਾ ਕਿ ਖੇਤੀ ਮਜ਼ਦੂਰ ਦੇ ਤੌਰ ਤੇ ਕੰਮ ਕਰਦਾ ਹੈ ਅਤੇ ਜੇ ਪੰਜਾਬ ਦੇ ਸਾਰੇ ਕਾਰਖਾਨਿਆਂ ਵਿਚ ਕੰਮ ਵਾਲੇ ਮਜ਼ਦੂਰਾਂ ਦਾ ਜਿਸ ਦੇ ਵਿਚ ਸਾਡੇ ਵੱਡੇ ਅਤੇ ਛੋਟੇ ਕਾਰਖਾਨੇ ਮਿਲਾ ਲਈਏ ਤਾਂ ਪਤਾ ਲਗੇਗਾ ਕਿ ਕਾਰਖਾਨਿਆਂ ਵਿਚ ਡੇਢ ਲੱਖ ਦੇ ਕਰੀਬ ਮਜ਼ਦੂਰ ਕੰਮ ਕਰਦਾ ਹੈ। ਇਸ ਗੱਲ ਤੋਂ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਕਿੰਨੇ ਕੁ ਅਸੀਂ ਇੰਡਸਟਰੀਜ਼ ਵਿਚ ਅੱਗੇ ਵਧੇ ਹਾਂ ਅਤੇ ਕਿੰਨੇ ਲੱਖ ਲੋਕ ਇੰਡਸਟਰੀ ਵਿਚ ਕੰਮ ਕਰਦੇ ਹਨ ਅਤੇ ਕਿੰਨੇ ਲੱਖ ਖੇਤੀ ਬਾੜੀ ਵਿਚ ਕੰਮ ਕਰਦੇ ਹਨ। ਇਸ ਤੋਂ ਲੇਬਰ ਦੀ ਤਾਦਾਦ ਦਾ ਪਤਾ ਲਗਦਾ ਹੈ। (ਵਿਘਨ) ਡਾਂਗ ਸਾਹਿਬ ਕਹਿੰਦੇ ਹਨ ਕਿ ਸਾਰਿਆਂ ਦੇ ਵੇਜ ਮਿਲਾ ਲਓ ਅਤੇ ਸਾਰੀ ਮਿਲਾ ਕੇ ਐਵਰਜ ਜੋ ਨਿਕਲਦੀ ਹੈ ਉਹ ਪੰਜਾਬ ਦੇ ਸੂਬੇ ਵਿਚ ਬਾਕੀ ਦੇ ਸੂਬਿਆਂ ਦੇ ਮੁਕਾਬਲੇ ਵਿਚ ਘੱਟ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਫਿਰ ਵੀ ਅਸੀਂ ਪੰਜ ਛੇ ਸਟੇਟਾਂ ਨਾਲੋਂ ਅਗੇ ਹਾਂ। ਜਿਸ ਹਿਸਾਬ ਨਾਲ ਇਹ ਸਾਰੀ ਮਿਲਾ ਕੇ ਐਵਰੇਜ ਕੱਢਦੇ ਹਨ ਜੇ ਉਸ ਤਰ੍ਹਾਂ ਵੀ ਐਵਰੇਜ ਕੱਢ ਲਈਏ ਤਾਂ ਅਸੀਂ ਉਸ ਐਵਰੇਜ ਵਿਚ, ਕਿ ਇਕ ਮਜ਼ਦੂਰ ਨੂੰ ਕੀ ਮਿਲਦਾ ਹੈ, ਅਸੀਂ ਆਂਧਰਾ, ਮੈਸੂਰ, ਜੰਮੂ, ਕਸ਼ਮੀਰ, ਰਾਜਿਸਥਾਨ ਅਤੇ ਯੂ. ਪੀ. ਦੀਆਂ ਸਟੇਟਾਂ ਨਾਲੋਂ ਅਗੇ ਹਾਂ। ਲੇਕਿਨ ਜਿਸ ਢੰਗ ਨਾਲ ਇਹ ਗਿਣਦੇ ਹਨ ਉਸ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਕੋਲ ਵੱਡੀਆਂ ਫੈਕਟਰੀਆਂ ਥੋੜ੍ਹੀਆਂ ਹਨ। ਜਿਥੇ ਵੱਡੀਆਂ ਫੈਕਟਰੀਆਂ ਜ਼ਿਆਦਾ ਹਨ ਉਥੇ ਜ਼ਰੂਰੀ ਗੱਲ ਹੈ ਕਿ ਜ਼ਿਆਦਾ ਤਨਖਾਹ ਵਾਲੇ ਜ਼ਿਆਦਾ ਹੁੰਦੇ ਹਨ। ਉਥੇ ਹਜ਼ਾਰ ਹਜ਼ਾਰ ਰੁਪਏ ਮਹੀਨੇ ਵਾਲੇ ਵੀ ਲੋਕ ਹਨ ਅਤੇ ਅੱਠ ਅੱਠ, ਨੌਂ ਨੌਂ ਸੌ ਰੁਪਏ ਲੈਣ ਵਾਲੇ ਵੀ ਹਨ....

(ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਰੁੱਸਤ ਨਹੀਂ ਫਰਮਾ ਰਹੇ। ਇਹ ਜਿਸ ਕਿਤਾਬ ਵਿਚੋਂ ਐਵਰੇਜ

ਵੇਜ ਪੜ੍ਹ ਰਹੇ ਹਨ, ਇਹ ਠੀਕ ਨਹੀਂ ਦਸ ਰਹੇ । ਉਨ੍ਹਾਂ ਦੀ ਤਨਖਾਹ 400 ਰੁਪਏ ਤੋਂ ਘੱਟ ਹੈ । ਹਜ਼ਾਰ ਰੁਪਏ ਵਾਲੇ ਹਰ ਸੂਬੇ ਵਿਚੋਂ ਉਸ ਦੇ ਵਿਚੋਂ ਕੱਢ ਦਿੱਤੇ ਹਨ ।

**Finance Minister** (Shri Hans Raj Sharma) : This is per capita annual earning . . . .

**Comrade Satya Pal Dang** : Sir, this is per capita annual earnin of those workers who are getting less than Rs. 400 per month. ਇਨ੍ਹਾਂ ਨੇ ਕੇਰਲਾ ਬਾਰੇ ਜੋ ਫਿਗਰਜ਼ ਕਹੀਆਂ ਹਨ, ਉਥੋਂ ਦੀਆਂ ਨੋਟੀਫੀਕੇਸ਼ਨਜ਼ ਲਿਆ ਕੇ ਮੈਂ ਪ੍ਰਿਵਿਲੇਜ ਮੋਸ਼ਨ ਪੇਸ਼ ਕਰਾਂਗਾ । (ਵਿਘਨ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਜੋ ਇਹ ਪ੍ਰਿਵਿਲੇਜ ਮੋਸ਼ਨ ਪੇਸ਼ ਕਰਨਗੇ ਤਾਂ ਅਸੀਂ ਉਸ ਨੂੰ ਵੈਲਕਮ ਕਰਾਂਗੇ ਜੇ ਇਹ ਨਾਲ ਬਾਕੀ ਦੀਆਂ ਨੋਟੀਫੀਕੇਸ਼ਨਜ਼ ਵੀ ਪੇਸ਼ ਕਰਨ । (ਵਿਘਨ) ਅਸੀਂ ਇਥੇ ਇੰਡਸਟਰੀਜ਼ ਵਿਚ ਵੇਜਿਜ਼ ਨੂੰ ਕਾਸਟ ਆਫ ਲਿਵਿੰਗ ਇਨਡੈਕਸ ਨਾਲ ਜੋੜਿਆ ਹੈ ਅਤੇ ਕਮੇਟੀਆਂ ਬਣਾਉਣ ਦਾ ਯਤਨ ਕੀਤਾ ਹੈ । (ਵਿਘਨ) ਟੈਕਸਟਾਈਲ ਅਤੇ ਇੰਜੀਨੀਅਰਿੰਗ ਕਮੇਟੀਆਂ ਬਣਾਉਣ ਦਾ ਯਤਨ ਕੀਤਾ ਹੈ । ਇਹ ਨੋਟੀਫੀਕੇਸ਼ਨਜ਼ ਵੀ ਨਾਲ ਹੀ ਦਸ ਦੇਣ ਕਿ ਟੈਕਸਟਾਈਲ ਔਰ ਇੰਜੀਨੀਅਰਿੰਗ ਦੇ ਬਾਰੇ ਵਿਚ ਕੇਰਲਾ ਵਿਚ ਕਮੇਟੀਆਂ ਬਣੀਆਂ ਹਨ ? ਇਹ ਨੋਟੀਫੀਕੇਸ਼ਨ ਵੀ ਕੇਰਲਾ ਦਾ ਨਾਲ ਹੀ ਸਾਨੂੰ ਦਸਣ ।

ਸੋ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਦੀ ਹਾਲਤ ਇਹ ਹੈ ਕਿ ਵੱਡੀਆਂ ਫੈਕਟਰੀਆਂ ਪੰਜਾਬ ਦੇ ਵਿਚ ਥੋੜ੍ਹੀਆਂ ਹਨ ਜਿਹੜੀਆਂ ਕਿ ਪਰਮਾਨੈਂਟ ਨੇਚਰ ਦੀਆਂ ਹੁੰਦੀਆਂ ਹਨ । ਫਿਰ ਕੁਝ ਫੈਕਟਰੀਆਂ ਸੀਜ਼ਨਲ ਹੁੰਦੀਆਂ ਹਨ ਜਿਸ ਤਰ੍ਹਾਂ ਸੂਗਰ ਦੀ ਫੈਕਟਰੀ । ਉਨ੍ਹਾਂ ਦੇ ਵਿਚ ਇਹ ਐਵਰੇਜ ਕਿਸ ਤਰ੍ਹਾਂ ਕੱਢ ਸਕਦੇ ਹਾਂ । ਇਸੇ ਤਰ੍ਹਾਂ ਹੋਰ ਛੋਟੀਆਂ ਛੋਟੀਆਂ ਫੈਕਟਰੀਆਂ ਹਨ ਜਿਥੇ ਆਪ ਮਜ਼ਦੂਰ ਨੇ ਕੀਤਾ ਹੈ ਕਿ ਚਾਰ ਮਹੀਨੇ ਕੰਮ ਕਰਨਾ ਹੈ, ਦੋ ਮਹੀਨੇ ਛੁੱਟੀ ਕਰਨੀ ਹੈ ਫਿਰ ਦੋ ਮਹੀਨੇ ਕੰਮ ਕਰਨਾ ਹੈ । ਸਪੀਕਰ ਸਾਹਿਬ, ਇਨ੍ਹਾਂ ਦੇ ਆਪਣੇ ਰਾਜ ਵਿਚ ਕਾਨੂੰਨ ਹੁੰਦੇ ਹੋਏ ਵੀ ਉਥੇ ਉਨ੍ਹਾਂ ਛੋਟੀਆਂ ਛੋਟੀਆਂ ਜਗ੍ਹਾ ਤੇ ਇਮਪਲੀਮੈਂਟ ਨਹੀਂ ਕਰਵਾ ਸਕੇ । ਸਾਡੀ ਕੋਸ਼ਿਸ਼ ਪਰ ਕੈਪੀਟਾ ਐਨੂਅਲ ਅਰਨਿੰਗ ਦੀ ਹੈ ਕਿ ਉਹ ਅਸੀਂ ਵਧਾਈਏ । ਜਿਤਨੀਆਂ ਇੰਡਸਟਰੀਜ਼ ਵੱਡੀਆਂ ਹੋਣਗੀਆਂ ਉਤਨੀ ਉਸ ਦੇ ਵਿਚ ਤਾਦਾਦ ਵਧੇਗੀ । ਕੇਰਲਾ ਵਿਚ ਤੁਸੀਂ ਦੇਖੋ ਕਿ ਇਕ ਇਕ ਫੈਕਟਰੀ ਵਿਚ ਪੰਜ ਪੰਜ ਹਜ਼ਾਰ, ਦੱਸ ਦੱਸ ਹਜ਼ਾਰ ਮਜਦੂਰ ਕੰਮ ਕਰਦਾ ਹੈ । ਬੰਬਈ ਵਿਚ ਤੁਸੀਂ ਦੇਖ ਲਓ 40-40 ਹਜ਼ਾਰ ਵਰਕਰ ਇਕ ਇੰਡਸਟਰੀ ਵਿਚ ਕੰਮ ਕਰਦਾ ਹੈ । ਸਾਡੀ ਤਾਂ ਬਦਕਿਸਮਤੀ ਇਹ ਹੈ ਕਿ ਅਸੀਂ ਜਿਹੜੇ ਪਿਛਲੇ ਸਾਲ ਵਿਹਲੇ ਗਵਾ ਦਿੱਤੇ ਹਨ । ਪਿਛਲੇ ਸਾਲਾਂ ਵਿਚ ਇੰਡਸਟਰੀ ਦੀ ਜੋ ਹਾਲਤ ਹੋਈ ਉਹ ਤੁਹਾਨੂੰ ਸਭ ਨੂੰ ਪਤਾ ਹੀ ਹੈ । ਸਾਡੀ ਇਹ ਬੜੀ ਬਦਕਿਸਮਤੀ ਸੀ ਕਿ ਅਸੀਂ ਪਿਛਲੇ ਸਾਲਾਂ ਵਿਚ ਇੰਡਸਟਰੀ ਦੇ ਵਾਧੇ ਲਈ ਕੋਈ ਕੰਮ ਨਹੀਂ ਕੀਤਾ । (ਵਿਘਨ) ਸਾਡੀ ਕੋਸ਼ਿਸ਼ ਹੈ ਕਿ ਮਿਨੀਮਮ ਵੇਜਿਜ਼ ਵਰਕਰਜ਼ ਦੇ ਵਧਾਏ ਜਾਣ । ਅਲੈਕਸ਼ਨਾਂ ਤੋਂ ਪਹਿਲਾਂ ਮੇਰੇ ਦੋਸਤਾਂ ਦੀ ਮੰਗ ਸੀ ਔਰ ਅਲੈਕਸ਼ਨ ਮੈਨੀਫੈਸਟੋ ਵਿਚ ਵੀ ਇਹ ਗੱਲ ਸੀ ਕਿ ਇਹ ਵੇਜਿਜ਼ ਵੱਧਾ ਕੇ 125 ਰੁਪਏ ਤੱਕ ਕੀਤੇ ਜਾਣ । ਅਸੀਂ ਇਹ 95 ਰੁਪਏ ਤੋਂ 125 ਰੁਪਏ ਕਰ ਦਿਤਾ ਹੈ । ਹੁਣ ਉਸ ਦੇ ਬਾਦ 200 ਰੁਪਏ ਦੀ ਮੰਗ ਆਈ ਹੈ ਅਤੇ ਅੱਜ 250 ਰੁਪਏ ਦੀ ਉਨ੍ਹਾਂ ਨੇ ਮੰਗ ਕੀਤੀ ਹੈ ।

**Comrade Satya Pal Dang** : Sir, this is absolutely incorrect and the facts are false.

**ਵਿੱਤ ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਦਿਨਾਂ ਦੀਆਂ ਅ. ਇ. ਟ੍ਰ. ਯੂ. ਕਾ. ਦੀਆਂ ਲੈਟਰਜ਼ ਮੇਰੇ ਪਾਸ ਪਈਆਂ ਹਨ ਉਨ੍ਹਾਂ ਦੇ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਜਦੋਜਹਿਦ ਕਰ ਰਹੇ ਹਾਂ ਕਿ ਸਾਡੇ ਵੇਜਿਜ਼ ਇਸ ਵੇਲੇ 80 ਰੁਪਏ ਹਨ ਜਾਂ 90 ਰੁਪਏ ਹਨ ਉਹ 125 ਰੁਪਏ ਕਰ ਦਿਓ । ਇਹ ਕਹਿ ਸਕਦੇ ਹਨ ਕਿ ਅਗੇ ਨਾਲੋਂ ਮਹਿੰਗਾਈ ਵਧੀ ਹੈ । ਇਸ ਗੱਲ ਨੂੰ ਮੈਂ ਵੀ ਮੰਨਦਾ ਹਾਂ । ਲੇਕਿਨ ਇਹ ਕਹਿਣਾ ਕਿ ਅਸੀਂ ਵਧਾਇਆ ਕੁਝ ਨਹੀਂ ਇਹ ਬਿਲਕੁਲ ਗ਼ਲਤ ਗੱਲ ਹੈ । (ਵਿਘਨ) ਸਪੀਕਰ ਸਾਹਿਬ, ਜਦੋਂ ਕੋਈ ਇਮਪਲਾਈਜ਼ ਦਾ ਮਾਮਲਾ ਹੋਵੇ ਜਾਂ ਲੇਬਰ ਦਾ ਮਾਮਲਾ ਹੋਵੇ ਤਾਂ ਸਾਰਿਆਂ ਨਾਲੋਂ ਜ਼ਿਆਦਾ ਟਰੇਡ ਯੂਨੀਅਨ ਦੀ ਇਕੋ ਗੱਲ ਹੁੰਦੀ ਹੈ ਕਿ ਕੋਈ ਐਸੀ ਮੰਗ ਰਖ ਦਿਓ ਜਿਹੜੀ ਕਿ ਅਸੀਂ ਮੰਨ ਨਾ ਸਕੀਏ ਅਤੇ ਉਨ੍ਹਾਂ ਦਾ ਆਪਣਾ ਸਿਲਸਿਲਾ ਜਾਰੀ ਰਹੇ । ਮੈਂ ਸਮਝਦਾ ਹਾਂ ਕਿ ਜੋ ਤੁਸੀਂ ਮੰਗਣਾ ਹੈ ਜੇ ਉਹ ਅਸੀਂ ਦੇ ਦੇਈਏ ਤਾਂ ਫਿਰ ਹੋਰ ਕਈ ਡੀਮਾਂਡਜ਼ ਐਸੀਆਂ ਹੋਣਗੀਆਂ ਜਿਹੜੀਆਂ ਫਿਰ ਖੜ੍ਹੀਆਂ ਹੋ ਜਾਣਗੀਆਂ । ਇਹ ਟਰੇਡ ਯੂਨੀਅਨ ਵਾਲੇ ਬੜੇ ਮਾਹਿਰ ਹਨ . . . .

ਸਪੀਕਰ ਸਾਹਿਬ, ਮੈਂ ਵੀ ਉਸ ਦੇ ਵਿਚ ਕੰਮ ਕੀਤਾ ਹੈ । ਉਹ ਹਮੇਸ਼ਾਂ ਐਸੀਆਂ ਮੰਗਾਂ ਜ਼ਰੂਰ ਰਖਦੇ ਹਨ ਜਿਹੜੀਆਂ ਸਰਕਾਰ ਨਾ ਮੰਨ ਸਕੇ ਜਾਂ ਕਾਰਖਾਨੇਦਾਰ ਨਾ ਦੇ ਸਕਣ । ਇਸ ਦਾ ਇਹ ਮਤਲਬ ਨਹੀਂ ਅਸੀਂ ਉਨ੍ਹਾਂ ਨੂੰ ਦਿਵਾਵਾਂਗੇ ਨਹੀਂ ਕਿਉਂਕਿ ਸਾਡੇ ਸਾਹਮਣੇ ਸੋਸ਼ਲ ਜਸਟਿਸ, ਗਰੀਬਾਂ ਨੂੰ ਇਨਸਾਫ ਦਿਵਾਉਣਾ ਨਿਹਾਇਤ ਜ਼ਰੂਰੀ ਹੈ । ਲੇਕਿਨ ਜੇ ਕਰ ਅਸੀਂ ਅੱਜ ਢਾਈ ਸੌ ਕਰ ਦਈਏ ਜਾਂ ਤਿੰਨ ਸੌ ਕਰ ਦੇਈਏ ਤਾਂ ਪੰਜਾਬ ਦੇ ਅੱਜ ਅੱਧੇ ਕਾਰਖਾਨੇ ਬੰਦ ਹੋ ਜਾਣਗੇ । ਪਹਿਲਾਂ ਕੇਰਲਾ ਵਿਚ ਉਹ ਕਰ ਦੇਣ ਫਿਰ ਅਸੀਂ ਪੰਜਾਬ ਵਿਚ ਵਿਚਾਰ ਕਰ ਲਵਾਂਗੇ । (ਵਿਘਨ) ਅਸਲ ਗੱਲ ਇਹ ਹੈ ਕਿ ਇਨ੍ਹਾਂ ਦੀ ਪਾਰਟੀ ਸੋਚਦੀ ਹੈ ਕਿ ਅਗਰ ਇਸ ਤਰ੍ਹਾਂ ਕਰ ਦਈਏ ਤਾਂ ਸ਼ਾਇਦ ਇੰਡਸਟਰਿਆਲਾਈਜ਼ੇਸ਼ਨ ਛੇਤੀ ਨਾਲ ਆ ਜਾਏਗੀ (ਵਿਘਨ) ਮੈਂ ਕਹਿੰਦਾ ਹਾਂ ਕਿ ਜਿੰਨੇ ਇੰਸੈਂਟਿਵ ਕਾਰਖਾਨੇਦਾਰਾਂ ਨੂੰ ਕੇਰਲਾ ਦੀ ਗੌਰਮਿੰਟ ਨੇ ਦਿਤੇ ਹਨ, ਨਵੇਂ ਕਾਰਖ਼ਾਨੇ ਲਾਉਣ ਲਈ ਪ੍ਰਾਈਵੇਟ ਕਾਰਖਾਨੇਦਾਰਾਂ ਨੂੰ ਦਿੱਤੇ ਹਨ, ਹਿੰਦੁਸਤਾਨ ਦੇ ਸਰਮਾਇਆਦਾਰਾਂ ਨੂੰ ਆਪਣਾ ਸੂਬਾ ਇੰਡਸਟਰਿਆਲਾਈਜ਼ ਕਰਨ ਵਾਸਤੇ ਅਸੀਂ ਹੁਣ ਅੰਮ੍ਰਿਤਸਰ ਵਿਚ ਦੇ ਰਹੇ ਹਾਂ । ਮੈਂ ਕਹਿੰਦਾ ਹਾਂ ਕਿ ਕੇਰਲਾ ਕੋਈ ਗਲਤੀ ਨਹੀਂ ਕਰ ਰਿਹਾ । ਹਰ ਸੂਬਾ ਚਾਹੁੰਦਾ ਹੈ ਕਿ ਪੈਸੇ ਵਾਲੇ ਆਉਣ, ਬੈਂਕਾਂ ਦਾ ਰੁਪੱਈਆ ਲਗੇ। ਸਰਕਾਰ ਲਗਾਵੇ ਤਾਂ ਕਿ ਇੰਡਸਟਰੀ ਤੇਜ਼ੀ ਨਾਲ ਵੱਧ ਸਕੇ । ਇਸ ਦੇ ਨਾਲ ਨਾ ਸਿਰਫ ਪ੍ਰੋਡੈਕਸ਼ਨ ਵਧੇਗੀ ਸਗੋਂ ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਵੀ ਉੱਚਾ ਹੋਵੇਗਾ ।

ਇਕ ਇਨ੍ਹਾਂ ਨੇ ਕਿਹਾ ਸੀ ਕਿ ਇੰਡਸਟਰੀ ਦੀ ਕੈਪੇਸਿਟੀ ਨਾ ਵੇਖੋ ਕਿ ਇੰਡਸਟਰੀ ਦੇ ਸਕਦੀ ਹੈ ਜਾਂ ਨਹੀਂ । ਨੈਸ਼ਨਲ ਕਮਿਸ਼ਨ ਆਫ ਲੇਬਰ ਨੇ ਕਿਹਾ ਕਿ ਕੈਪੇਸਿਟੀ ਵੀ ਇਕ ਫੈਕਟਰ ਹੈ ਕਈ ਫੈਕਟਰਾਂ ਵਿਚੋਂ ਜਿਹੜੀ ਲੇਬਰ ਕਮੇਟੀ ਹੈ ਉਸ ਨੇ ਵੀ ਕਿਹਾ ਕਿ ਇੰਡਸਟਰੀ ਦੀ ਕੈਪੇਸਿਟੀ ਵੇਖੀ ਜਾਵੇ ਕਿ ਪੇ ਕਰ ਸਕਦੀ ਹੈ ਜਾਂ ਨਹੀਂ । ਅਸੀਂ ਪੰਜਾਬ ਦੀ ਹਾਲਤ ਨੂੰ ਵੇਖਣਾ ਹੈ । ਸੋਸ਼ਲ ਜਸਟਿਸ ਔਰ ਗਰੀਬਾਂ ਦੀ ਮੰਗ ਨੂੰ ਮੁੱਖ ਰਖ ਕੇ ਅਸੀਂ ਪੰਜਾਬ ਦੇ ਗਰੀਬਾਂ ਨੂੰ ਉੱਚਾ ਚੁਕਾਂਗੇ । ਇਕ ਹੋਰ ਚੀਜ਼ ਆਈ ਹੈ । ਢਾਈ ਸੌ, ਤਿੰਨ ਸੌ ਰੁਪਏ ਦੀ ਮੰਗ ਕਰ ਕੇ ਕਿਹਾ ਕਿ ਸਾਰੀ ਲੇਬਰ ਹੜਤਾਲ ਕਰੇਗੀ । ਪੰਜਾਬ ਦੇ ਅੰਦਰ ਇਹ ਪਾਸਾ ਰਹਿ ਗਿਆ ਸੀ । ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਸਾਰੀਆਂ ਕਮੇਟੀਆਂ ਵਿਚ ਉਨ੍ਹਾਂ ਦੇ ਨੁਮਾਇੰਦੇ ਹਨ।

ਜਿੰਨੇ ਬੋਰਡ ਬਣੇ ਹਨ, ਜਿੰਨੀਆਂ ਵੇਜਿਜ਼ ਕਮੇਟੀਆਂ ਬਣੀਆਂ ਹਨ ਕਈ ਜਗ੍ਹਾ ਭਾਰਤ ਮਜ਼ਦੂਰ ਸੰਘ ਦੇ ਹਨ, ਏ ਤੋਂ ਦੇ ਇੰਨ ਤੱਕ ਦੇ ਨੁਮਾਇੰਦੇ ਲਏ ਗਏ ਹਨ । ਇਹ ਮੈਨੂੰ ਦਸ ਦੇਣ ਕਿ ਅਸੀਂ ਕੋਈ ਆਈ. ਐਨ. ਟੀ. ਸੀ. ਨਾਲ ਵਿਤਕਰਾ ਕੀਤਾ ਹੈ ਜਾਂ ਏ. ਐਨ. ਟੀ. ਨਾਲ । ਅਸੀਂ ਕਿਹਾ ਕਿ ਲੇਬਰ ਕਿਸੇ ਵੀ ਜਥੇਬੰਦੀ ਨਾਲ ਸਬੰਧ ਰਖਦੀ ਹੋਵੇ, ਉਨ੍ਹਾਂ ਨੂੰ ਨੁਮਾਇੰਦਗੀ ਜ਼ਰੂਰ ਦੇਵਾਂਗੇ । ਜਿਥੇ ਪਹਿਲਾਂ ਕਈ ਯੂਨੀਅਨਜ਼ ਬਣੀਆਂ ਹੋਣ ਉਥੇ ਕੁਝ ਬੰਦੇ ਜਾ ਕੇ ਆਪਣੀ ਯੂਨੀਅਨ ਹੋਰ ਖੜ੍ਹੀ ਕਰ ਦਿੰਦੇ ਹਨ । ਕੋਈ ਹੋਰ ਪਾਰਟੀ ਚਾਹੁੰਦੀ ਹੈ ਕਿ ਉਹ ਵੀ ਅਪਣੀ ਯੂਨੀਅਨ ਬਣਾਵੇ । ਉਹ ਵੀ ਜਾ ਕੇ ਸੱਤ ਬੰਦੇ ਇਕੱਠੇ ਕਰਕੇ ਆਪਣੀ ਯੂਨੀਅਨ ਖੜ੍ਹੀ ਕਰ ਦਿੰਦੇ ਹਨ । ਅੱਜ ਤਿੰਨ ਤਿੰਨ ਯੂਨੀਅਨਜ਼ ਇਕ ਮਿੱਲ ਵਿਚ ਚਲ ਰਹੀਆਂ ਹਨ । ਮੈਂ ਕਹਿੰਦਾ ਹਾਂ ਕਿ ਜਦ ਤੱਕ ਇਕ ਯੂਨੀਅਨ ਨਹੀਂ ਹੋਵੇਗੀ ਤਦ ਤੱਕ ਉਨ੍ਹਾਂ ਦੀਆਂ ਲੋੜਾਂ ਪੂਰੀਆ ਨਹੀਂ ਹੋ ਸਕਦੀਆਂ । ਇਕ ਕਾਰਖਾਨੇ ਵਿਚ ਜਦ ਤੱਕ ਇਕ ਯੂਨੀਅਨ ਨਾ ਹੋਵੇ ਤਦ ਤੱਕ ਲੇਬਰ ਨੂੰ ਇਨਸਾਫ ਨਹੀਂ ਮਿਲ ਸਕੇਗਾ । ਇਹ ਗੱਲ ਆਲ ਇੰਡੀਆ ਲੇਬਰ ਮਨਿਸਟਰਜ਼ ਕਾਨਫਰੈਂਸ ਵਿਚ ਕਹੀ ਗਈ ਸੀ । ਅਸੀਂ ਕਹਿੰਦੇ ਹਾਂ ਕਿ ਬੈਲਟ ਰਾਹੀਂ ਅਲੈਕਸ਼ਨਜ਼ ਕਰਾ ਲਵੋ ਅਤੇ ਮੈਜਾਰਟੀ ਨਾਲ ਆਪਣੇ ਨੁਮਾਇੰਦੇ ਚੁਣ ਲਵੋ। (ਵਿਘਨ) ਕਈ ਸੋਚਦੇ ਹਨ ਕਿ 4-5 ਸਾਲਾਂ ਬਾਦ ਇਹ ਚੀਜ਼ ਲੋਕਾਂ ਵਿਚ ਆ ਜਾਵੇਗੀ । ਉਨ੍ਹਾਂ ਨੇ ਮਾੜਾ ਕੰਮ ਕੀਤਾ ਹੈ ਜਾਂ ਬੁਰਾ ਕੰਮ ਕੀਤਾ ਹੈ ਇਹ ਕੋਈ ਨਹੀਂ ਸੋਚਦਾ । ਅਸੀਂ ਇਹ ਕੀਤਾ ਸੀ ਕਿ ਪੰਜਾਬ ਦੇ ਅੰਦਰ ਨਹੀਂ ਤੋੜਨੀ, ਹੋਰ ਛੇ ਮਹੀਨੇ ਚਲਣ ਦਿਓ ਕਿਉਂਕਿ ਸਾਡੀ ਪਾਰਟੀ ਨੇ ਕਿਹਾ ਕਿ ਸਾਡੇ ਤੇ ਇਲਜ਼ਾਮ ਆ ਜਾਏਗਾ । (ਵਿਘਨ) ਮੈਂ ਕਹਿੰਦਾ ਹਾਂ ਕਿ ਜਦ ਤੱਕ ਰਿਵੈਲਰੀ ਨੂੰ ਖਤਮ ਨਹੀਂ ਕੀਤਾ ਜਾਏਗਾ ਤਦ ਤੱਕ ਜੋ ਚੀਜ਼ਾਂ ਮਜ਼ਦੂਰ ਨੂੰ ਮਿਲਣੀਆਂ ਚਾਹੀਦੀਆਂ ਹਨ ਉਹ ਨਹੀਂ ਮਿਲ ਸਕਦੀਆਂ । ਇਥੇ ਆਜ਼ਾਦ ਸਾਹਿਬ ਨੇ ਕਿਹਾ ਸੀ ਕਿ ਮਿਊਂਸਪਲ ਐਮਪਲਾਈਜ਼ ਦਾ ਧਿਆਨ ਰਖੋ । ਅਸੀਂ ਉਸ ਦੀ ਇਕ ਕਮੇਟੀ ਬਣਾ ਦਿੱਤੀ ਹੈ । ਉਹ ਕਮੇਟੀ ਕੰਮ ਕਰਦੀ ਪਈ ਹੈ । ਯੱਸ਼ ਕਮੇਟੀ ਦਾ ਤਾਂ ਪਤਾ ਨਹੀਂ ਕੀ ਹਾਲ ਹੈ । ਪਰ ਇਹ ਕਮੇਟੀ ਆਪਣਾ ਕੰਮ ਕਰ ਰਹੀ ਹੈ । ਬਕਾਇਦਾ ਮੀਟਿੰਗਜ਼ ਚਲਦੀਆਂ ਪਈਆਂ ਹਨ। ਉਨ੍ਹਾਂ ਦੀ ਰਿਪੋਰਟ ਆ ਲੈਣ ਦਿਓ । ਅਸੀਂ ਉਨ੍ਹਾਂ ਐਮਪਲਾਈਜ਼ ਨੂੰ ਵੀ ਇਨਸਾਫ ਦੇਵਾਂਗੇ। (ਵਿਘਨ)

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੈਂ ਇਹ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਯੱਸ਼ ਕਮੇਟੀ ਦਾ ਨਾਮ ਲਿਆ ਹੈ । ਮੈਂ ਕਹਿੰਦਾ ਹਾਂ ਕਿ ਇਕ ਜ਼ਾਤ ਕਮੇਟੀ ਬਣੀ ਸੀ ਉਸ ਦੇ ਵਿਚ ਭੰਗੀਆਂ ਨੂੰ ਰਿਲੀਫ ਦੇਣਾ ਸੀ । ਕੀ ਇਹ ਦਸਣਗੇ ਕਿ ਇਹ ਰਿਲੀਫ ਦੇਣਾ ਚਾਹੁੰਦੇ ਹਨ ਜਾਂ ਨਹੀਂ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਕ ਹੋਰ ਵਕਾਲਤ ਆਈ ਸੀ । ਇਥੇ ਮੈਨੂੰ ਅਫਸੋਸ ਹੋਇਆ ਕਿਉਂਕਿ ਇਥੇ ਗ਼ਲਤ ਵਕਾਲਤ ਕੀਤੀ ਗਈ ਤੁਹਾਡੀ ਗ਼ੈਰ ਹਾਜ਼ਰੀ ਵਿਚ ਔਰ ਇਕ ਬੜੇ ਜ਼ਿੰਮੇਵਾਰ ਮੈਂਬਰ ਨੇ ਕਿਹਾ ਕਿ ਸ਼ਾਪ ਇੰਸਪੈਕਟਰਜ਼ ਦੀਆਂ ਪਾਵਰਜ਼ ਵਾਪਸ ਲੈ ਲਈਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੀਆਂ ਕੋਰਟਾਂ ਵਿਚ 25 ਹਜ਼ਾਰ ਕੇਸ ਪਏ ਹਨ । ਬਾਕਾਇਦਾ ਦੁਕਾਨਦਾਰਾਂ ਨੂੰ ਨੋਟਿਸ ਦਿੱਤੇ ਹੋਏ ਹਨ ਅਤੇ ਉਹ ਕੇਸ ਕਚਿਹਰੀ ਵਿਚ ਪਏ ਹਨ । ਉਨ੍ਹਾਂ ਨੂੰ ਹਾਲੇ ਤੱਕ ਕੋਈ ਜੁਰਮਾਨੇ ਆਦਿ ਨਹੀਂ ਹੋਏ । (ਵਿਘਨ) ਮੈਂ ਕਿਹਾ ਹੈ ਕਿ ਉਨ੍ਹਾਂ 25 ਹਜ਼ਾਰ ਕੇਸਾਂ ਦਾ ਜਦ ਤੱਕ ਕੋਰਟਾਂ ਵਿਚ

[ਵਿੱਤ ਮੰਤਰੀ]

ਫੈਸਲਾ ਨਹੀਂ ਹੁੰਦਾ ਉਦੋਂ ਤੱਕ ਦੁਕਾਨਦਾਰਾਂ ਦੇ ਚਲਾਨ ਕਰਨੇ ਬੰਦ ਕਰ ਦਿਓ । (ਵਿਘਨ) ਮੈਂ ਇਹ ਠੀਕ ਨਹੀਂ ਸਮਝਦਾ ਕਿ ਦੁਕਾਨਦਾਰਾਂ ਨੂੰ ਪ੍ਰਾਸੀਕਿਊਟ ਕਰੋ । ਉਨ੍ਹਾਂ 25 ਹਜ਼ਾਰ ਨੂੰ ਸਜ਼ਾਵਾਂ ਦਿਵਾਓ । ਮੈਂ ਸਮਝਦਾ ਹਾਂ ਕਿ ਇਹ ਟਰੇਡ ਐਂਮਪਲਾਈ ਆਰਗੇਨਾਈਜ਼ਡ ਹੋ ਗਏ ਹਨ । ਦੁਕਾਨਾਂ ਵਾਲੇ ਆਰਗੇਨਾਈਜ਼ ਹੋ ਗਏ ਹਨ । ਇਹ ਨਹੀਂ ਕਿ ਅੰਧਾ ਧੁੰਧ ਦੁਕਾਨਾਂ ਖੁਲ੍ਹ ਰਹੀਆਂ ਹਨ । ਜਿਥੇ ਕਿਤੇ ਕੋਈ ਗਲਤ ਦੁਕਾਨ ਖੁਲਦੀ ਹੈ ਮੇਰੇ ਕੋਲ ਚਿੱਠੀ ਆ ਜਾਂਦੀ ਹੈ ਔਰ ਉਸਦੇ ਮੁਤਾਬਿਕ ਕਾਰਵਾਈ ਕੀਤੀ ਜਾਂਦੀ ਹੈ । ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਸ਼ਾਪ ਐਕਟ ਐਕਸਟੈਂਡ ਹੀ ਨਹੀਂ ਕਰਾਂਗੇ । ਜਿਥੇ ਵੀ ਕੋਈ ਮਾਨਯੋਗ ਮੈਂਬਰ ਚਾਹੁਣਗੇ ਉਥੇ ਅਸੀਂ ਸ਼ਾਪ ਐਕਟ ਐਕਸਟੈਂਡ ਕਰ ਦਿਆਂਗੇ । (ਵਿਘਨ) ਇਸ ਦੇ ਇਲਾਵਾ ਇਕ ਗੱਲ ਹੋਰ ਕਹੀ ਗਈ ਕਿ ਈ. ਐਸ. ਆਈ. ਜਿਹੜੇ ਮਜ਼ਦੂਰਾਂ ਦੇ ਹਸਪਤਾਲ ਹਨ, ਉਸ ਦੇ ਵਿਚ ਅਸੀਂ ਇਹ ਕਰ ਦਿੱਤਾ ਸੀ ਕਿ ਮਜ਼ਦੂਰਾਂ ਦੀਆਂ ਬੀਵੀਆਂ ਅਤੇ ਬੱਚਿਆਂ ਦਾ ਇਲਾਜ ਵੀ ਕੀਤਾ ਜਾਏ । ਇਥੇ ਯੱਸ਼ ਜੀ ਨੇ ਅਤੇ ਕੁਝ ਹੋਰ ਮੈਂਬਰ ਸਾਹਿਬਾਨ ਨੇ ਕਿਹਾ ਕਿ ਦਵਾ-ਈਆਂ ਨਹੀਂ ਮਿਲਦੀਆਂ । ਅਸੀਂ ਪਹਿਲਾਂ ਕਿਹਾ ਸੀ ਕਿ ਕੈਮਿਸਟਾਂ ਤੋਂ ਦਵਾਈਆਂ ਲੈ ਲਵੋ। ਉਨ੍ਹਾਂ ਨੇ ਐਜੀਟੇਸ਼ਨ ਚਲਾਈ ਕਿ ਮਜ਼ਦੂਰ ਕੈਮਿਸਟਾਂ ਨਾਲ ਮਿਲ ਕੇ ਗੜਬੜ ਕਰਦੇ ਹਨ । ਸਰਕਾਰੀ ਸਟੋਰ ਹੋਣੇ ਚਾਹੀਦੇ ਹਨ । ਅਸੀਂ ਸਰਕਾਰੀ ਸਟੋਰ ਬਣਾ ਦਿੱਤੇ ਅਤੇ ਹੁਣ ਮੁੜ ਕੇ ਇਹ ਸੁਜੈਸ਼ਨ ਆਈ ਹੈ ਕਿ ਕੈਮਿਸਟ ਸ਼ਾਪਸ ਸ਼ੁਰੂ ਕਰਾ ਦਿਓ ।

ਸਪੀਕਰ ਸਾਹਿਬ, ਉਸ ਦਾ ਬੜਾ ਭਾਰੀ ਨੁਕਸਾਨ ਹੈ । ਅਸੀਂ ਹੋਰ ਸਰਕਾਰੀ ਸਟੋਰ ਖੋਲ ਦੇਵਾਂਗੇ । ਹੋਰ ਦਵਾਈਆਂ ਮੰਗਾ ਦੇਵਾਂਗੇ । ਗੌਰਮਿੰਟ ਆਫ ਇੰਡੀਆ ਨੇ ਫ਼ੈਸਲਾ ਕੀਤਾ ਹੈ ਕਿ ਜਿਤਨਾ ਪਰ ਪੇਸ਼ੈਂਟ ਖਰਚ ਆਵੇਗਾ ਉਸ ਨੂੰ ਵਧਾਵਾਂਗੇ । ਅਸੀਂ ਇਸ ਦੇ ਵਿਚ ਹੋਰ ਪੈਸਾ ਦੇਵਾਂਗੇ ਤਾਂ ਕਿ ਇਸ ਨਾਲ ਫੈਮਲੀਜ਼ ਅਤੇ ਬੱਚੇ ਵੀ ਕਵਰ ਹੋ ਸਕਣ । ਅਸੀਂ ਕੋਸ਼ਿਸ਼ ਕਰਾਂਗੇ ਕਿ ਸਾਰੀਆਂ ਦਵਾਈਆਂ ਸਾਡੇ ਸਟੋਰਾਂ ਵਿਚ ਮੌਜੂਦ ਹੋਣ ਅਤੇ ਮਜ਼ਦੂਰ ਨੂੰ ਬਾਹਰ ਨ ਜਾਣਾ ਪਵੇ । ਅਸੀਂ ਇਕ ਆਰਡਰ ਕਰ ਦਿੱਤਾ ਹੈ ਕਿ ਜੇ ਦਵਾਈ ਸਟੋਰ ਵਿਚ ਨਾ ਹੋਵੇ ਤੇ ਮਜ਼ਦੂਰ ਬਜ਼ਾਰ ਤੋਂ ਮੁੱਲ ਲਏ ਤਾਂ ਉਸ ਨੂੰ 15 ਦਿਨ ਜਾਂ 1 ਮਹੀਨੇ ਦੇ ਅੰਦਰ ਅੰਦਰ ਰੀ-ਅਮਬਰਸਮੈਂਟ ਹੋ ਜਾਵੇ ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਈ. ਐਸ. ਆਈ. ਸਕੀਮ ਦੇ ਤਹਿਤ ਇਸ ਸਾਲ ਸਰਕਾਰ ਨੇ ਕਿਤਨੇ ਹਸਪਤਾਲ ਖੋਲ੍ਹਣੇ ਹਨ ।

**ਵਿੱਤ ਮੰਤਰੀ** : ਇਹ ਮੈਂ ਸਵਾਲਾਂ ਵਾਲੇ ਘੰਟੇ ਵਿਚ ਦੱਸ ਦਿਆਂਗਾ ।

## EXTENSION OF TIME OF THE SITTING OF THE HOUSE

**ਸ੍ਰੀ ਸਪੀਕਰ** : ਹਾਊਸ ਦਾ ਸਮਾਂ 15 ਮਿੰਟ ਹੋਰ 7.15 ਮਿੰਟ ਤੱਕ ਐਕਸਟੈਂਡ ਕੀਤਾ ਜਾਂਦਾ ਹੈ । (The time of the sitting of the House is more extended by 15 minutes i.e. up to 7-15 P.M.)

---

## DEMANDS FOR GRANTS

*(Resumption of Discussion)*

**ਵਿੱਤ ਮੰਤਰੀ** : ਇਕ ਹੋਰ ਵੱਡਾ ਕਰਿਟਿਸਿਜ਼ਮ ਸਪੀਕਰ ਸਾਹਿਬ ਆਇਆ ਕਿ ਪਿਛਲੇ

ਚਾਰ ਪੰਜ ਸਾਲਾਂ ਵਿਚ ਮਜ਼ਦੂਰ ਵਾਸਤੇ ਮਕਾਨ ਨਹੀਂ ਬਣੇ । ਤਿੰਨ ਤਰ੍ਹਾਂ ਦੀਆਂ ਸਕੀਮਾਂ ਹਨ ਮਕਾਨ ਮਜ਼ਦੂਰਾਂ ਦੇ ਲਈ ਬਣਾਉਣ ਵਾਸਤੇ । ਇੱਕ ਤਾਂ ਇਹ ਹੈ ਕਿ ਮਜ਼ਦੂਰ ਆਪਣੀ ਕੋਆਪਰੇਟਿਵ ਸੋਸਾਇਟੀ ਬਣਾ ਲੈਂਦੇ ਹਨ ਅਤੇ ਉਨ੍ਹਾਂ ਨੂੰ ਸੈਂਟਰ ਦੀ ਗੌਰਮਿੰਟ ਵੱਲੋਂ ਲੋਨ, ਗਰਾਂਟ ਆਦਿ ਮਿਲਦਾ ਹੈ । ਦੂਜੀ ਸਕੀਮ ਇਹ ਹੈ ਕਿ ਅੱਧੇ ਪੈਸੇ ਮਾਲਕ ਪਾਉਂਦਾ ਹੈ ਅਤੇ ਅੱਧੇ ਪੈਸੇ ਸਰਕਾਰ ਪਾਉਂਦੀ ਹੈ ਕੁਆਟਰ ਮਜ਼ਦੂਰਾਂ ਲਈ ਬਣਾਉਣ ਵਾਸਤੇ । ਤੀਸਰੀ ਸਕੀਮ ਇਹ ਹੈ ਕਿ ਸਰਕਾਰ ਆਪਣੇ ਕੋਲੋਂ ਮਕਾਨ ਬਣਾਉਂਦੀ ਹੈ ਅਤੇ ਹਾਇਰ-ਪਰਚੇਜ਼ ਬੇਸਿਜ਼ ਤੇ ਮਜ਼ਦੂਰਾਂ ਨੂੰ ਦੇ ਦਿੰਦੀ ਹੈ । ਪਿਛਲੇ ਚਾਰ ਪੰਜ ਸਾਲਾਂ ਵਿਚ ਇਹ ਤਿੰਨੇ ਕਿਸਮ ਦੇ ਕੁਆਰਟਰ ਮਜ਼ਦੂਰਾਂ ਲਈ ਨਹੀਂ ਬਣੇ । ਜਿਤਨਾ ਰੁਪਿਆ ਬੱਜਟ ਵਿਚ ਰਖਿਆ ਸੀ, ਪੀ. ਡਬਲਿਯੂ. ਡੀ. ਦਾ ਮਹਿਕਮਾ ਕਹਿੰਦਾ ਸੀ ਕਿ ਇਸ ਰਕਮ ਵਿਚ ਕੁਆਰਟਰ ਬਣ ਨਹੀਂ ਸਕਦੇ । ਗੌਰਮਿੰਟ ਆਫ ਇੰਡੀਆ ਪੈਸਾ ਵਧਾਉਂਦੀ ਨਹੀਂ ਸੀ । ਅਸੀਂ ਫੈਸਲਾ ਕੀਤਾ ਹੈ ਕਿ ਜਿਹੜਾ ਪਰ ਕੁਆਰਟਰ 2,000 ਰੁਪਏ ਦਾ ਫਰਕ ਹੈ ਉਹ ਪੰਜਾਬ ਸਰਕਾਰ ਆਪਣੇ ਕੋਲੋਂ ਪਾਵੇਗੀ ਅਤੇ ਸਾਰੇ ਦਾ ਸਾਰਾ ਰੁਪਿਆ ਜਿਹੜਾ ਪਿਛਲੇ ਚਾਰ ਪੰਜ ਸਾਲਾਂ ਵਿਚ ਲੈਪਸ ਹੋਇਆ ਹੈ, ਉਹ ਅਸੀਂ ਦੋ ਸਾਲਾਂ ਵਿਚ ਪੂਰਾ ਕਰ ਦਿਆਂਗੇ ਅਤੇ ਮਜ਼ਦੂਰਾਂ ਲਈ ਹਰ ਸ਼ਹਿਰ ਵਿਚ ਕੁਆਰਟਰ ਬਣਾਵਾਂਗੇ । ਪੀ.ਡਬਲਿਯੂ. ਡੀ. ਦਾ ਮਹਿਕਮਾ, ਫਾਇਨਾਂਸ ਦਾ ਮਹਿਕਮਾ ਅਤੇ ਲੇਬਰ ਦਾ ਮਹਿਕਮਾ ਜਿਤਨੇ ਇਤਰਾਜ਼ ਵਗੈਰਾ ਲਾਉਂਦੇ ਸਨ ਉਹ ਸਾਰੇ ਅਸੀਂ ਦੂਰ ਕਰ ਦਿਤੇ ਹਨ । ਜੇ ਕੋਈ ਪਹਿਲਾਂ ਰੈਂਟ ਦਈ ਬੈਠਾ ਹੈ ਤਾਂ ਉਹ ਅਸੀਂ ਹਾਇਰ-ਪਰਚੇਜ਼, ਜੋ ਕਾਸਟ ਪ੍ਰਾਈਸ ਲਾਈ ਹੈ, ਉਸ ਦੇ ਵਿਚ ਅਡਜਸਟ ਕਰ ਦੇਵਾਂਗੇ । ਅਸੀਂ ਆਰਡਰ ਭੇਜ ਕੇ ਸਾਰੀਆਂ ਰੁਕਾਵਟਾਂ ਦੂਰ ਕਰ ਦਿੱਤੀਆਂ ਹਨ । ਜਿਹੜੀ ਇਹ ਸ਼ਿਕਾਇਤ ਸੀ ਕਿ ਮਜ਼ਦੂਰਾਂ ਲਈ ਕੁਆਰਟਰ ਨਹੀਂ ਬਣਾਏ ਜਾ ਰਹੇ ਅਤੇ ਉਨ੍ਹਾਂ ਨੂੰ ਕੁਆਰਟਰ ਦਿੱਤੇ ਨਹੀਂ ਜਾ ਰਹੇ, ਉਹ ਵੀ ਬਾਟਲਨੈਕ ਅਸੀਂ ਮੁਕੰਮਲ ਤੌਰ ਤੇ ਦੂਰ ਕਰ ਦਿੱਤੀ ਹੈ । 1973 ਦੇ ਇੰਡ ਵਿਚ ਤੁਸੀਂ ਵੇਖੋਗੇ ਕਿ ਹਰ ਸ਼ਹਿਰ ਵਿਚ ਮਜ਼ਦੂਰਾਂ ਲਈ ਮਕਾਨ ਬਣੇ ਹੋਣਗੇ ।

**ਕਾਮਰੇਡ ਸੱਤ ਪਾਲ ਡਾਂਗ** : ਕਿਸ ਡੇਟ ਤੋਂ ਕਰਇਆ ਅਡਜਸਟ ਕਰ ਦਿਓਗੇ ?

**ਵਿੱਤ ਮੰਤਰੀ** : ਜਿਸ ਦਿਨ ਤੋਂ ਅਸੀਂ ਫ਼ੈਸਲਾ ਕੀਤਾ ਸੀ । ਉਹ ਕਾਮਰੇਡ ਰਾਜ ਕੁਮਾਰ ਹੋਰਾਂ ਨੂੰ ਪਤਾ ਹੈ । ਐਕਸੀਡੈਂਟ ਦੇ ਮੁਤੱਲਿਕ ਵੀ ਕਿਹਾ ਗਿਆ ਹੈ । ਇਸ ਦੇ ਬਾਰੇ ਬਕਾਇਦਾ ਕਾਨੂੰਨ ਹਨ । ਅਸੀਂ ਆਪਣੀ ਮਸ਼ੀਨਰੀ ਨੂੰ ਹੋਰ ਵੀ ਟਾਈਟ ਕਰਾਂਗੇ ਤਾਂ ਕਿ ਜੋ ਬੈਨੀਫਿਟਸ ਮਜ਼ਦੂਰ ਨੂੰ ਮਿਲਣੇ ਚਾਹੀਦੇ ਹਨ ਉਹ ਮਿਲਣ ਅਤੇ ਕੋਈ ਵੱਡਾ ਜਾਂ ਛੋਟਾ ਅਫ਼ਸਰ ਉਸ ਵਿਚ ਰੁਕਾਵਟ ਪੈਦਾ ਨਾ ਕਰ ਸਕੇ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ ਮੈਂ ਇਕ ਇਨਫਰਮੇਸ਼ਨ ਲੈਣੀ ਸੀ । ਪੇਮੈਂਟ ਆਫ ਗਰੈਚੁਇਟੀ ਸੈਂਟਰਲ ਐਕਟ ਹੈ । ਜਿਤਨਾ ਚਿਰ ਪੰਜਾਬ ਸਰਕਾਰ ਉਸ ਦੀਆਂ ਅਥਾਰ-ਟੀਆਂ ਮੁਕਰੱਰ ਨਹੀਂ ਕਰਦੀ ਅਤੇ ਰੂਲਜ਼ ਫਰੇਮ ਨਹੀਂ ਕਰਦੀ ਤਦ ਤੱਕ ਉਹ ਐਕਟ ਲਾਗੂ ਨਹੀਂ ਕਰ ਸਕਦੀ ।

**ਵਿੱਤ ਮੰਤਰੀ** : ਗਰੈਚੁਇਟੀ ਐਕਟ ਦੇ ਰੂਲਜ਼ ਲਾਅ ਡਿਪਾਰਟਮੈਂਟ ਨੂੰ ਅਸੀਂ ਭੇਜੇ ਹੋਏ ਹਨ । ਉਹ ਅਸੀਂ ਛੇਤੀ ਹੀ ਲਾਗੂ ਕਰ ਦਿਆਂਗੇ ।

[ਵਿੱਤ ਮੰਤਰੀ]

ਸਪੀਕਰ ਸਾਹਿਬ ਇਥੇ ਕਿਹਾ ਗਿਆ ਕਿ ਮਾਰਕਫੈੱਡ ਅਤੇ ਡੇਰੀ ਡਿਵੈਲਪਮੈਂਟ ਕਾਰਪੋਰੇਸ਼ਨ ਜਿਹੜੇ ਅਦਾਰੇ ਹਨ ਇਨ੍ਹਾਂ ਵਿਚ ਕੋਈ ਮਿਨੀਮਮ ਵੇਜਿਜ਼ ਮੁਕੱਰਰ ਨਹੀਂ। ਜਿਤਨੇ ਕਾਨੂੰਨ ਪੰਜਾਬ ਸਰਕਾਰ ਦੇ ਦੂਜੇ ਮਹਿਕਮਿਆਂ ਵਿਚ ਲਾਗੂ ਹਨ ਉਹ ਅਸੀਂ ਇਨ੍ਹਾਂ ਅਦਾਰਿਆਂ ਵਿਚ ਜ਼ਰੂਰ ਲਾਗੂ ਕਰਾਵਾਂਗੇ ਅਤੇ ਆਪਣਾ ਰਸੂਖ ਵਰਤਾਂਗੇ। ਫਿਰ ਇਥੇ ਇਨਟਕ ਬਾਰੇ ਜ਼ਿਕਰ ਕੀਤਾ ਹੈ। ਹਰ ਪਾਰਟੀ ਨੇ ਆਪਣਾ ਲੇਬਰ ਵਿੰਗ ਬਣਾ ਲਿਆ ਸੀ। ਬਹੁਤ ਸਾਰੇ ਲੋਕਾਂ ਤੇ ਦਬਾ ਪਾਇਆ ਗਿਆ ਉਸ ਵੇਲੇ ਦੇ ਲੇਬਰ ਮਨਿਸਟਰ ਵਲੋਂ ਕਿ ਭਾਰਤ ਮਜ਼ਦੂਰ ਸੰਘ ਵਿਚ ਸ਼ਾਮਲ ਹੋ ਜਾਵੋ। ਮੈਂ ਨਹੀਂ ਮੰਨਦਾ ਕਿ ਡਾਂਗ ਸਾਹਿਬ ਨੇ ਕਿਸੇ ਮਜ਼ਦੂਰ ਨੂੰ ਇਸ ਤਰ੍ਹਾਂ ਕਿਹਾ ਹੋਵੇ। ਹਰ ਇੱਕ ਪਾਰਟੀ ਦਾ ਅਲਿਹਦਾ ਅਲਿਹਦਾ ਵਿੰਗ ਹੈ। ਇਸ ਦੇ ਵਿਚ ਕਿਸੇ ਕਾਨੂੰਨ ਦੀ ਲੋੜ ਨਹੀਂ। ਇਹ ਸਰਕਾਰ ਕੋਈ ਬੇਇਨਸਾਫੀ ਨਹੀਂ ਰਹਿਣ ਦੇਵੇਗੀ। ਕਿਤੇ ਕੋਈ ਸ਼ਿਕਾਇਤ ਹੋਵੇ ਤਾਂ ਦੱਸਣ ਕਿ ਏਟਕ ਦੀ ਮੰਗ ਮੈਂ ਰੈਫਰ ਨਹੀਂ ਕੀਤੀ ਇੰਡਸਟਰੀਅਲ ਟਰਿਬਿਊਨਲ ਨੂੰ। ਲੇਕਿਨ ਮੈਂ ਇਹ ਨਹੀਂ ਕਰ ਸਕਦਾ ਕਿ ਪਿਛਲਾ ਧੱਕਾ ਦੂਰ ਨਾ ਕਰਾਂ। ਖਾਲਸਾ ਜੀ ਨੇ ਕਿਹਾ ਹੈ ਕਿ ਹਾਈਕੋਰਟ ਦਾ ਰਿਟਾਇਰਡ ਜੱਜ ਕਿਉਂ ਲਗਾਉਂਦੇ ਹੋ। ਹਮੇਸ਼ਾ ਇਹ ਮੰਗ ਆਈ ਹੈ ਕਿ ਡਿਸਟ੍ਰਿਕਟ ਜਾਂ ਸੈਸ਼ਨ ਜੱਜ ਨਾ ਲਾਓ। ਸਾਨੂੰ ਦੋ ਟਰਿਬਿਊਨਲਾਂ ਦੀ ਲੋੜ ਸੀ। ਹਾਈ ਕੋਰਟ ਦਾ ਜੱਜ ਰਿਟਾਇਰ ਹੋਇਆ। ਅਸੀਂ ਰਿਕੁਐਸਟ ਕੀਤੀ ਕਿ ਲਾ ਦਿਓ। ਇਥੇ ਕਿਹਾ ਗਿਆ ਹੈ ਕਿ ਖਰਬੰਦਾ ਜੀ, ਮਨਿਸਟਰ ਆਫ ਸਟੇਟ ਨੇ ਫਲਾਣੀ ਫਰਮ ਵਿਚ ਇਨਸਪੈਕਟਰ ਨੂੰ ਕਿਹਾ ਕਿ ਇਸ ਦਾ ਚਲਾਨ ਨਾ ਕਰੋ। ਰੇਗਜ਼ ਦੇ ਬਾਰੇ ਵੀ ਉਨ੍ਹਾਂ ਨੇ ਜ਼ਿਕਰ ਕੀਤਾ ਹੈ। ਇਸ ਵਿਚ ਪੰਜਾਬ ਗੌਰਮਿੰਟ ਨੇ ਕੋਈ ਦਖਲ ਨਹੀਂ ਦਿੱਤਾ। ਸੈਂਟਰ ਦੀ ਸੀ. ਬੀ. ਆਈ. ਬਕਾਇਦਾ ਇਨਕੁਆਇਰੀ ਕਰ ਰਹੀ ਹੈ ਅਤੇ ਛਾਪੇ ਮਾਰ ਰਹੀ ਹੈ। ਇਹ ਕਾਰਵਾਈ ਹਿੰਦ ਸਰਕਾਰ ਆਪ ਹੀ ਕਰ ਰਹੀ ਹੈ।

ਸਪੀਕਰ ਸਾਹਿਬ, ਜਿਹੜਾ ਅਨਆਰਗੇਨਾਈਜ਼ਡ ਮਜ਼ਦੂਰ ਹੈ, ਜਿਹੜਾ ਆਪਣੇ ਆਪ ਨੂੰ ਜਥੇਬੰਦ ਨਹੀਂ ਕਰ ਸਕਿਆ, ਉਸਦਾ ਵੀ ਜ਼ਿਕਰ ਆਇਆ ਹੈ। ਜਿਹੜੀ ਪਿਛੋਂ ਧਮਕੀ ਆਈ ਸੀ ਕਿ ਅਸੀਂ ਸਾਰੇ ਪੰਜਾਬ ਵਿਚ ਹੜਤਾਲ ਕਰਾਂ ਦੇਵਾਂਗੇ, ਮੈਂ ਕਹਿੰਦਾ ਹਾਂ ਕਿ ਇਹ ਬੜਾ ਖਤਰਨਾਕ ਰਸਤਾ ਹੈ। ਇਸ ਰਸਤੇ ਤੇ ਨਹੀਂ ਜਾਣਾ ਚਾਹੀਦਾ। ਇਸ ਨਾਲ ਮਜ਼ਦੂਰ ਨੂੰ ਨੁਕਸਾਨ ਹੋਵੇਗਾ। ਅਸੀਂ ਇਕੱਠੇ ਚੋਣਾਂ ਲੜੀਆਂ ਸਨ, ਆਓ ਅਸੀਂ ਇਕੱਠ ਮਿਲ ਕੇ ਚਲੀਏ। ਜਿਤਨਾ ਤੁਸੀਂ ਕੇਰਲਾ ਵਿਚ ਕਰ ਦੇਵੋਂਗੇ ਉਤਨਾ ਹੀ ਅਸੀਂ ਕਰ ਦੇਵਾਂਗੇ। ਅੱਜ ਵੀ ਅਸੀਂ ਤੁਹਾਡੇ ਕੋਲੋਂ ਅੱਗੇ ਹਾਂ। ਹੜਤਾਲ ਵਾਲਾ ਰਸਤਾ ਇਥੇ ਅਡਾਪਟ ਨਾ ਕਰੋ। ਇਸ ਨਾਲ ਅਗਰ ਪੈਦਾਵਾਰ ਘੱਟ ਗਈ ਤਾਂ ਮਹਿੰਗਾਈ ਜ਼ਿਆਦਾ ਹੋ ਜਾਵੇਗੀ ਅਤੇ ਗਰੀਬ ਮਜ਼ਦੂਰ ਮਰੇਗਾ, ਸਰਮਾਏਦਾਰ ਦਾ ਕੁਝ ਵੀ ਨਹੀਂ ਵਿਗੜਨਾ। ਮੈਂ ਹਾਊਸ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਸਾਰੇ ਸੂਬਿਆਂ ਨਾਲੋਂ ਪਹਿਲਾਂ ਅਸੀਂ ਐਗਰੀਕਲਚਰ ਦੀ ਲੇਬਰ ਦੀ ਵੇਜਿਜ਼ ਮਕੱਰਰ ਕੀਤੀ ਹੈ। ਇਹ ਗੱਲ ਪਟਵਾਰੀ ਅਤੇ ਕਾਨੂੰਨਗੋ ਤੇ ਨਹੀਂ ਛੱਡ ਦਿੱਤੀ। ਹੁਣ ਐੱਸ. ਡੀ. ਐਮ., ਉਥੇ ਦੇ ਤਹਿਸੀਲਦਾਰ ਅਤੇ ਬੀ. ਡੀ ਓ. ਅਤੇ ਹੋਰ ਇੱਕ ਦੋ ਅਫਸਰਾਂ ਨੂੰ ਇਹ ਪਾਵਰ ਦਿੱਤੀ ਹੈ ਤਾ ਕਿ ਉਹ ਕਾਨੂੰਨ ਤੇ ਸਹੀ ਅਮਲ ਕਰਵਾ ਸਕਣ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਮਸ਼ਕੂਰ ਹਾਂ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਖੇਤ ਮਜ਼ਦੂਰ ਦੀ ਦਿਹਾੜੀ ਸਾਢੇ ਛੇ ਰੁਪਏ ਮੁਕੱਰਰ ਕੀਤੀ ਹੈ। ਪਰ ਕੀ ਵਜਾਹ ਹੈ ਕਿ ਇਹ ਕਾਰਖਾਨੇ ਦੇ ਮਜ਼ਦੂਰ ਲਈ 125 ਰੁਪਏ ਤੋਂ ਨਹੀਂ ਵਧਦੇ।

**ਵਿੱਤ ਮੰਤਰੀ :** ਉਸ ਪਾਸੇ ਗਰੀਨ ਰੈਵੋਲਿਊਸ਼ਨ ਆਇਆ ਹੈ। ਹੁਣ ਵ੍ਹਾਈਟ ਰੈਵੋ-ਲਿਊਸ਼ਨ ਆਵੇਗਾ। ਪਰ ਜਦੋਂ ਇਨਡਸਟਰੀਅਲ ਰੈਵੋਲਿਊਸ਼ਨ ਆ ਗਿਆ ਤਾਂ ਅਸੀਂ ਫਿਰ ਸਾਰਿਆਂ ਤੋਂ ਅਗੇ ਨਿਕਲ ਜਾਣਾ ਹੈ ਤੇ ਤੁਸੀਂ ਫਿਰ ਪਿੱਛੇ ਰਹਿ ਜਾਣਾ ਹੈ। (ਥੰਪਿੰਗ)

**Mr. Speaker** : First, I will put cut motion to the vote of the House.

**Mr. Speaker** : Question is—

That the demand be reduced by Re. 1/.

*The motion was lost.*

**Mr. Speaker** : Question is—

That a sum not exceeding Rs. 2,84,39,100 be granted to the Governor to defray the charges that will come in course of payment for the year 1973-74 in respect of 38—Labour and Employment.

*The motion was carried.*

**Mr. Speaker** : The House stands adjourned till 9.00 A.M. on Tuesday, the 27th March, 1973.

7.02 P. M. *(The Sabha then adjourned till 9.00 A.M. on Tuesday, the 27th March, 1973.)*

## APPENDIX
## To
## Punjab Vidhan Sabha Debate
## *Dated* 26th *March*, 1973.
## Vol. I—No. 17

RESETTLEMENT GRANTS FOR VILLAGES PLACEED IN 'A' CATEGORY.

***1670. 1. Comrade Mehtab Singh**
**2. Comrade Satya Pal Dang** .. Will the Minister for Education and Revenue be pleased to state—

(a) whether any resettlement grants were also admissible to the people, of the villages placed in category 'A' for the purposes of daily cash doles, in connection with the December, 1971 Indo-Pak conflict; if so, the scales of the said grants ;

(b) the names of villages (district-wise) the residents of which have actually been disbursed there settlement grants;

(c) the names of villages placed in category 'A' but the residents of which have not yet been disbursed the resettlement grants stating the reasons therefor ?

**Sardar Umrao Singh** : (a) Yes : The scale of resettlement grant is as blow :—

| | | |
|---|---|---|
| For a family of 1 member | .. | Rs. 150 |
| For a family of 2 members. | .. | Rs. 225 |
| For a family of 3 members. | .. | Rs. 300 |
| For a family of 4 members. | .. | Rs. 350 |
| For a family of 5 members. or above | .. | Rs. 400 |

For the villages, which were vacated by Pakistan Army, the scale of resettlement grant sanctioned by the Govt. is follows :—

| | | |
|---|---|---|
| For a family of 1 member | – | Rs. 300 |
| For a family of 2 members. | .. | Rs. 450 |
| For a family of 3 members. | .. | Rs. 600 |
| For a family of 4 members. | .. | Rs. 700 |
| For a family of 5 members or above. | .. | Rs. 800 |

However, the scale of daily cash doles admissible to the people of the villages placed in category 'A' is given below :—

| | | |
|---|---|---|
| (i) | Adult | Rs. 1.50 per day. |
| (ii) | Children (Between 3 to 8 years) | Rs. 1.00 per day. |
| (iii) | Children (below 3 years.) | Rs. 0.50 per day. |

(b) and (c) The resettlement grant has been disbursed to the residents of all category 'A' vllages. The names of these villages (District-wise) are given in Annexure.

# ANNEXURE

| Amritsar District | | Ferozepur District | | | Gurdaspur District | |
|---|---|---|---|---|---|---|
| **Tarn Taran Tehsil** | | **Ferozepur Tehsil** | | | **Batala Tehsil** | |
| 1. | Daoke | 1. Vear | (i) | Rajoke | (i) | Rattar Chhattar |
| 2. | Bharopal | | (ii) | Chandiwala | (ii) | Dharamkot old |
| 3. | Roranwala Khurd | | (iii) | Khunday | (iii) | Dalla |
| 4. | Kahngarh | | (iv) | Bhakara | (iv) | Thetherke |
| 5. | Rattan Khurd | | (v) | Tendiwala | (v) | Ghanie-ke-bet |
| 6. | Dhanoa Khurd | | (vi) | Hazarasinghwala | (vi) | Puranaw ala |
| 7. | Dhanoa Kalan | | (vii) | Chinniwale Jhugga | (vii) | Gurian |
| 8. | Chhina Bidhi Chand | | (viii) | Canal 'A' | (viii) | Gurchak |
| 9. | Rasulpur | | (ix) | Canal 'B' | (ix) | Gola Dhola |
| 10. | Naushera Haveli | 2. Gatti Rahimke | (i) | Bhanewala | (x) | Rasulpur |
| | | | (ii) | Jalloke | | |
| 11. | Noshera | | | | (xi) | Laluwal |
| 12. | Dhala | 3. Machhi-wara | (i) | Ghuriwala | (xii) | Mansur |
| | | | (ii) | Khunder Gatti | | |
| | | 4. Kaluwala | (i) | Phaliyanwala | | |

5. Nihalewala
6. Jhuge Lal Singhwala (Part of Dulchiko)
7. Dona Mitter (partly)
8. Dona Raja Dina Nath (Partly)

**Ajnala Tehsil**

1. Dhariwal
2. Odhar
3. Chak Allah Baksh
4. Rania
5. Bhindi Naiyana
6. Mulekot
7. Kakar
8. Dug
9. Toot
10. Chhan Kalan
11. Saiyadpur
12. Veera
13. Wara
14. Burj

**Fazilka Tehsil**

1. Muradwala
2. Siwana
3. Khanpur Khanwala
4. Chuhriwala including Shah Sawar
5. Pacca Chisti including Jhugge Mehtab Singh Bheni Mohd. Ali, Dhani Kartar Singh, Bheni Dalip Singh
6. Muthianwali (Piare Wali Dhani)
7. Mohd. Pira
8. Noor Mohd.
9. Kadar Bux
10. Mambeke
11. Bakhu Shah
12. Beriwala
13. Guli Shah
14. Mohd. Usman

**Amritsar District Ajnala Tehsil—concld.**

15. Tur
16. Bhindi Aulakhalan
17. Bhindi Khurd

**Ferozepore District Ferozepore Tehsil—concld.**

15. Mohd. Amira
16. Muhar Sona (Nakike)
17. Jiwan pur (Jiwanwali Dhani)
18. G. G. III Rohela Tejake
19. Muhar Jamsher (Dilawar Bheni)
20. Mohtam Nagar including G II, Bhenis Labh Singh, Chanan Singh, Dhola wali.
21. Ganj Bux Sani
22. Haasta Kalan (Bhaini Ram Singh, Rottewala and Jhangar Bhaini)
23. Muhar Kheewa including Bhiwani Mansa % Jhuge wala
24. Walla Singh Hithar (Qulaba Bhaini).
25. Mohd. Islam
26. Chak Rohella
27. Khokhar
28. Jhanger
29. Khanderke
30. Dona Sikandari (village or part thereof where people are allowed to go to their fields during day time with the permission of Army authorities but not permitted to stay at night or inaccessible)

APPENDIX

To

**Punjab Vidhan Sabha Debate**

*Dated* 26*th March*, 1973.

Vol. I—No. 17

RESETTLEMENT GRANTS FOR VILLAGES PLACEED IN 'A' CATEGORY.

*1670. 1. **Comrade Mehtab Singh** ]
2. **Comrade Satya Pal Dang** ] .. Will the Minister for Education and Revenue be pleased to state—

(a) whether any resettlement grants were also admissible to the people, of the villages placed in category 'A' for the purposes of daily cash doles, in connection with the December, 1971 Indo-Pak conflict; if so, the scales of the said grants ;

(b) the names of villages (district-wise) the residents of which have actually been disbursed there settlement grants;

(c) the names of villages placed in category 'A' but the residents of which have not yet been disbursed the resettlement grants stating the reasons therefor ?

**Sardar Umrao Singh** : (a) Yes : The scale of resettlement grant is as blow :—

| | | |
|---|---|---|
| For a family of 1 member | .. | Rs. 150 |
| For a family of 2 members. | .. | Rs. 225 |
| For a family of 3 members. | .. | Rs. 300 |
| For a family of 4 members. | .. | Rs. 350 |
| For a family of 5 members. or above | .. | Rs. 400 |

For the villages, which were vacated by Pakistan Army, the scale of resettlement grant sanctioned by the Govt. is follows :—

| | | |
|---|---|---|
| For a family of 1 member | – | Rs. 300 |
| For a family of 2 members. | .. | Rs. 450 |
| For a family of 3 members. | .. | Rs. 600 |
| For a family of 4 members. | .. | Rs. 700 |
| For a family of 5 members or above. | .. | Rs. 800 |

However, the scale of daily cash doles admissible to the people of the villages placed in category 'A' is given below :—

| | | |
|---|---|---|
| (i) | Adult | Rs. 1.50 per day. |
| (ii) | Children (Between 3 to 8 years) | Rs. 1.00 per day. |
| (iii) | Children (below 3 years.) | Rs. 0.50 per day. |

(b) and (c) The resettlement grant has been disbursed to the residents of all category 'A' villages. The names of these villages (District-wise) are given in Annexure.

# ANNEXURE

| Amritsar District | | Ferozepur District | | | Gurdaspur District | |
|---|---|---|---|---|---|---|
| **Tarn Taran Tehsil** | | **Ferozepur Tehsil** | | | **Batala Tehsil** | |
| 1. | Daoke | 1. Vear | (i) | Rajoke | (i) | Rattar Chhattar |
| 2. | Bharopal | | (ii) | Chandiwala | (ii) | Dharamkot old |
| 3. | Roranwala Khurd | | (iii) | Khunday | (iii) | Dalla |
| 4. | Kahngarh | | (iv) | Bhakara | (iv) | Thetherke |
| 5. | Rattan Khurd | | (v) | Tendiwala | (v) | Ghanie-ke-bet |
| 6. | Dhanoa' Khurd | | (vi) | Hazarasinghwala | (vi) | Puranaw ala |
| 7. | Dhanoa Kalan | | (vii) | Chinniwale Jhugga | (vii) | Gurian |
| 8. | Chhina Bidhi Chand | | (viii) | Canal 'A' | (viii) | Gurchak |
| 9. | Rasulpur | | (ix) | Canal 'B' | (ix) | Gola Dhola |
| 10. | Naushera Haveli | 2. Gatti Rahimke | (i)<br>(ii) | Bhanewala<br>Jalloke | (x) | Rasulpur |
| 11. | Noshera | | | | (xi) | Laluwal |
| 12. | Dhala | 3. Machhi-wara | (i)<br>(ii) | Ghuriwala<br>Khunder Gatti | (xii) | Mansur |
| | | 4. Kaluwala | (i) | Phaliyanwala | | |

**Ajnala iehsil**

1. Dhariwal
2. Odhar
3. Chak Allah Baksh
4. Rania
5. Bhindi Naiyana
6. Mulekot
7. Kakar
8. Dug
9. Toot
10. Chhan Kalan
11. Saiyadpur
12. Veera
13. Wara
14. Burj

5. Nihalewala
6. Jhuge Lal Singhwala (Part of Dulchiko)
7. Dona Mitter (partly)
8. Dona Raja Dina Nath (Partly)

**Fazilka Tehsil**

1. Muradwala
2. Siwana
3. Khanpur Khanwala
4. Chuhriwala including Shah Sawar
5. Pacca Chisti including Jhugge Mehtab Singh Bheni Mohd. Ali, Dhani Kartar Singh, Bheni Dalip Singh
6. Muthianwali (Piare Wali Dhani)
7. Mohd. Pira
8. Noor Mohd.
9. Kadar Bux
10. Mambeke
11. Bakhu Shah
12. Beriwala
13. Guli Shah
14. Mohd. Usman

**Amritsar District Ajnala Tehsil**—concld.

15. Tur

16. Bhindi Aulakhalan

17. Bhindi Khurd

**Ferozepore District Ferozepore Tehsil**—concld.

15. Mohd. Amira

16. Muhar Sona (Nakike)

17. Jiwan pur (Jiwanwali Dhani)

18. G. G. III Rohela Tejake

19. Muhar Jamsher (Dilawar Bheni)

20. Mohtam Nagar including G II, Bhenis Labh Singh, Chanan Singh, Dhola wali.

21. Ganj Bux Sani

22. Haasta Kalan (Bhaini Ram Singh, Rottewala and Jhangar Bhaini)

23. Muhar Kheewa including Bhiwani Mansa % Jhuge wala

24. Walla Singh Hithar (Qulaba Bhaini).

25. Mohd. Islam

26. Chak Rohella

27. Khokhar

28. Jhanger

29. Khanderke

30. Dona Sikandari (village or part thereof where people are allowed to go to their fields during day time with the permission of Army authorities but not permitted to stay at night or inaccessible)

S.P.
18

# PUNJAB VIDHAN SABHA

## DEBATES

*27th March, 1973*

Vol. I—No. 18

OFFICIAL REPORT

CONTENTS

*Tuesday, the 27th March, 1973*



| | | PAGE |
|---|---|---|
| Starred Questions and Answers | .. | (18)1 |
| Written Answers to Starred Questions laid on the Table of the House Under Rule 38 | .. | (18)28 |
| Point of order in respect of Adjournment Motion | .. | (18)39 |
| Call Attention Notice Under Rule 66 | .. | (18)41 |
| Statements laid on the Table in reply to Call Attention Notices | .. | (18)41 |
| Papers laid on the Table : (17th, 18th, and 19th Reports of the Commissioner for Scheduled Castes and Scheduled Tribes for the years 1967-68, 1968-69 and 1969-70) | .. | (18)44 |
| Third Report of the Business Advisory Committee | .. | (18)47 |
| Point of order *re*: Suspension of a Member from the House | .. | (18)49 |
| Demands for Grants | .. | (18)49 |
| Extension of time of the sitting of the House | .. | (18)68 |
| Demands for Grants (*Resumption of Discussion*) | .. | (18)68 |
| Extension of time of the sitting of the House | .. | (18)91 |
| Demands for Grants (*Resumption of Discussion*) | .. | (18)92 |
| Walk Out | .. | (18)101 |
| Demands for Grants (*Resumption of Discussion*) | .. | (18)102 |
| Extension of Time of the sitting of the House | .. | (18)110 |
| Demands for Grants (*Resumption of Discussion*) | .. | (18)110 |



**Punjab Vidhan Sabha Secretariat, Chandigarh.**

**Price Rs. :** 24/45 P.

# *ERRATA*

**To**

**PUNJAB VIDHAN SABHA**

**DEBATES**

**27th March, 1973**

***Vol. I—No. 18***

| *Read* | *For* | *Page* | *Line* |
|---|---|---|---|
| ਰਾਜ ਮੰਤਰੀ | ਰਾਜ ਮਤਰੀ | (18)9 | 4 |
| ਗਿਆਨੀ ਕੁੰਦਨ ਸਿੰਘ ਪਤੰਗ | ਗਿਆਨੀ ਕੁੰਦਨ ਸਿਘ ਪਤੰਗ | (18)10 | 12 |
| ANSWERS | ASNSWERS | (18)17 | Top Line |
| ਮੁੱਖ ਮੰਤਰੀ | ਮੱਖ ਮੰਤਰੀ | (18)17 | 1 |
| over | ovea | (18)36 | 1 |
| ਹੋ | ਹ | (18)40 | 11 |
| ਮੋਸ਼ਨ | ਮੋਸ਼ਠ | (18)40 | 21 |
| ਟੇਬਲ | ਟਬ ਤ | (18)46 | 3 |
| reads | read | (18)47 | 4 |
| ਹੋਣਾ | ਹੌਣਾ | (18)59 | 6th from below |
| ਜਿਹੜਾ | ਜਿਰੜਾ | (18)59 | 4th from below |
| 32% | 3% | (18)60 | 13th from below |
| Comrade Saghar Singh | Comrade Saggar Singh | (18)64 | 12th from below |
| ਖਤਮ | ਖਤਮੌ | (18)68 | 10 |
| बागों | लोगौं | (18)69 | 7th from below |
| एक | डाक | (18)70 | 13th from below |
| ਚਾਹੀਦੀ | ਹ ਹੀਦੀ | (18)88 | 4th from below |
| ਉਥੋਂ | ਉਥੋਂ | (18)90 | 20 |
| ਬੇਨਤੀ | ਦੇਨਤੀ | (18)92 | 19 |
| ਬੜਾ | ਬੜਾ | (18)98 | 9 |
| Chopra ji | Chopra ii | (18)101 | 12 |
| charges | charges | (18)115 | 4 |

# PUNJAB VIDHAN SABHA
## DEBATES

*Tuesday, the 27th March, 1973.*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 a.m. of the clock. Mr. Speaker (Sardar Darbara Singh) in the Chair.*

---

## STARRED QUESTIONS AND ANSWERS

STARRED QUESTION No. 1674.*

**Mr. Speaker**: Extension has been applied for in respect of Starred Question No. 1674.

**ਸ੍ਰੀ ਬਾਲਮੁਕੰਦ ਸ਼ਰਮਾ**: ਸਪੀਕਰ ਸਾਹਿਬ, ਇਹ ਤਾਂ ਪਹਿਲਾ ਹੀ ਸਵਾਲ ਹੈ ਜਿਸ ਨੂੰ ਅਗਾਂਹ ਪਾਉਣ ਲਈ ਕਿਹਾ ਗਿਆ ਹੈ । ਇਹ ਜ਼ਰੂਰੀ ਸਵਾਲ ਸੀ ਅਤੇ ਇਸ ਦਾ ਜਵਾਬ ਸਰਕਾਰ ਪਾਸੋਂ ਆਉਣਾ ਚਾਹੀਦਾ ਸੀ । ਇਹ ਜ਼ਮੀਨ ਗਰੀਬਾਂ ਨੂੰ ਦਿਤੀ ਜਾਣੀ ਸੀ ਪਰ ਕਬਜ਼ਾ ਹੋਰਨਾਂ ਦਾ ਹੈ । (ਵਿਘਨ)

**ਸ੍ਰੀ ਸਪੀਕਰ**: ਇਸ ਵਿਚ ਤਾਂ ਇਨਫਰਮੇਸ਼ਨ ਕੇਵਲ ਇਕ ਤਹਿਸੀਲ ਦੀ ਮੰਗੀ ਗਈ ਸੀ । ਇਹ ਬਹੁਤ ਸਾਰੇ ਏਰੀਆ ਦਾ ਸਵਾਲ ਨਹੀਂ ਸੀ ਇਹ ਇਨਫਰਮੇਸ਼ਨ ਆ ਜਾਣੀ ਚਾਹੀਦੀ ਸੀ । (In this question the information asked for related to only one Tehsil. I think the information should have come as it did not relate to a vast area.)

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਦਰਅਸਲ ਇਹ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਣੀ ਸੀ ਪਰ ਇਸ ਦਾ ਕਬਜ਼ਾ ਨਹੀਂ ਛਡਿਆ ਜਾ ਰਿਹਾ ।

**ਸ੍ਰੀ ਬਾਲਮੁਕੰਦ ਸ਼ਰਮਾ**: ਇਸ ਵਿਚ ਵਜ਼ੀਰ ਸਾਹਿਬ, ਦੇ ਲਿਹਾਜ਼ ਨਾਲ ਸਟੇ ਦਿਤੀ ਜਾਂਦੀ ਹੈ ਅਤੇ ਜ਼ਮੀਨ ਖਾਲੀ ਨਹੀਂ ਕਰਵਾਈ ਜਾ ਰਹੀ । ਇਸ ਦਾ ਜਵਾਬ ਆਉਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਦਾ ਜਵਾਬ ਜਲਦੀ ਮੰਗਵਾ ਕੇ ਦੇਣ ਦੀ ਖੇਚਲ ਕਰਨ (I would request the hon. Minister to supply the information soon.)

**ਸ੍ਰੀ ਬਾਲਮੁਕੰਦ ਸ਼ਰਮਾ**: ਸਪੀਕਰ ਸਾਹਿਬ, ਇਸ ਜ਼ਮੀਨ ਤੇ ਸਰਦਾਰ ਕੁਲਬੀਰ ਸਿੰਘ ਹੋਰਾਂ ਦਾ ਕਬਜ਼ਾ ਹੈ ਜਿਹੜੇ ਕਿ ਇਸ ਹਾਊਸ ਦੇ ਮੈਂਬਰ ਰਹੇ ਹਨ ਅਤੇ ਸਰਦਾਰ ਭਗਤ ਸਿੰਘ ਸ਼ਹੀਦ ਦੇ ਭਰਾ ਹਨ । ਇਸ ਤਰ੍ਹਾਂ ਸ਼ਹੀਦਾਂ ਦੀ ਜ਼ਾਤ ਤੇ ਧੱਬਾ ਲਗਦਾ ਹੈ ਜੇਕਰ

---

* For Starred Question No. 1674 and reply thereto please see Punjab Vidhan Sabha Debate Dated 18th April, 1973.

[ਸ੍ਰੀ ਬਾਲਮੁਕੰਦ ਸ਼ਰਮਾ]
ਉਨ੍ਹਾਂ ਦਾ ਨਾਮ ਲੈ ਕੇ ਕਬਜ਼ਾ ਨਾ ਛਡਿਆ ਜਾਵੇ । ਇਹ ਜ਼ਮੀਨ ਆਕਸ਼ਨ ਤੇ ਦੇਣੀ ਚਾਹੀਦੀ ਹੈ । ਇਹ ਸਵਾਲ ਬਹੁਤ ਜ਼ਰੂਰੀ ਹੈ ਅਤੇ ਇਸ ਦਾ ਜਵਾਬ ਆਉਣਾ ਚਾਹੀਦਾ ਹੈ ਇਹ ਜ਼ਮੀਨ ਆਕਸ਼ਨ ਵੀ ਹੋਈ ਤੇ ਉਸ ਨੂੰ ਸਟੇ ਦਿਤਾ ਗਿਆ ਤੇ ਪਿਛਲਾ ਬਕਾਇਆ ਵੀ ਨਹੀਂ ਦਿਤਾ ਤੇ ਜ਼ਮੀਨ ਅਗੇ ਲੋਕਾਂ ਨੂੰ ਮੁਨਾਫੇ ਤੇ ਠੇਕੇ ਪਰ ਦਿਤੀ ਹੋਈ ਹੈ ਜਿਹੜਾ ਕਿ ਕਾਨੂੰਨ ਦੇ ਵਿਰੁਧ ਹੈ । ਇਨਕੁਆਇਰੀ ਕਰਕੇ ਐਕਸ਼ਨ ਲੈਣਾ ਚਾਹੀਦਾ ਹੈ ।

---

## ELECTRIFICATION OF VILLAGES IN JHUNIR BLOCK

*1683. 1. Sardar Balwinder Singh Bhunder
2. Sardar Surjit Singh Sidhu
3. Sardar Sukhdev Singh Dhillon : Will the Minister for Irrigation and Power be pleased to state:

(a) the number of tubewells in Jhunir Block for which electric connections have been given; if no connections have been given, the reasons therefor ;

(b) the number of villages of Jhunir block touching the Haryana Border area which have been electrified ; if no villages have been electrified the reasons therefor ;

(c) the number of villages of Sardulgarh Project which have since been electrified?

**Shri Gurmail Singh**: (a) No tubewell connection has been given in Jhunir Block for the reasons given below :—

(i) 10/5/5 MVA Transformer at Sangrur being over loaded, the loading condition was not satisfactory upto January, 1973.

(ii) Most of the villages touching Haryana border have been covered under Rural Electrification Corporation Project Sardulgarh-Jhunir for which funds have not yet been received.

(iii) The group estimates of the remaining area other than Rural Electrification Corporation Project are being prepared which are likely to become unjustified being non-raticulated area.

(b) 2 Nos.

(c) 2 Nos. villages namely Sardulgarh and Jhunir have been electrified.

[(ੲ) ਝੁਨੀਰ ਬਲਾਕ ਵਿਚ ਹੇਠ ਦਸੇ ਕਾਰਨਾਂ ਕਰਕੇ ਕੋਈ ਟਿਊਬਵੈੱਲ ਕੁਨੈਕਸ਼ਨ ਨਹੀਂ ਦਿਤਾ ਗਿਆ :—

1. ਸੰਗਰੂਰ ਵਿਖੇ 10/5/5 ਐਮ. ਵੀ. ਏ. ਦੇ ਟਰਾਂਸਫਾਰਮਰ ਦੇ ਓਵਰ ਲੋਡ ਹੋਣ ਕਰਕੇ ਲੋਡਿੰਗ ਹਾਲਤ ਜਨਵਰੀ, 1973 ਤਕ ਤਸੱਲੀ ਬਖਸ਼ ਨਹੀਂ ਸੀ ।

2. ਹਰਿਆਣਾ ਸਰਹੱਦ ਨਾਲ ਲਗਦੇ ਬਹੁਤ ਸਾਰੇ ਪਿੰਡ ਦਿਹਾਤੀ ਬਿਜਲੀ ਕਰਣ ਪ੍ਰਾਜੈਕਟ ਸਰਦੂਲ ਗੜ੍ਹ-ਝੁਨੀਰ ਅਧੀਨ ਆ ਚੁਕੇ ਹਨ ਜਿਸ ਲਈ ਹੁਣ ਤਕ ਫੰਡ ਨਹੀਂ ਪ੍ਰਾਪਤ ਹੋਏ ।

3 ਦਿਹਾਤੀ ਬਿਜਲੀ ਕਰਣ ਕਾਰਪੋਰੇਸ਼ਨ ਪ੍ਰਾਜੈਕਟ ਤੋਂ ਇਲਾਵਾ ਦੂਜੇ ਇਲਾਕੇ ਜਿਸਦੇ ਗਰੁਪ ਤਖਮੀਨੇ ਤਿਆਰ ਕੀਤੇ ਜਾ ਰਹੇ ਹਨ ਅਤੇ ਜਿਹੜੇ ਉਸ ਇਲਾਕੇ ਦੇ ਰੈਟੀਕੁਲੇਟਿਡ ਇਲਾਕਾ ਨਾ ਹੋਣ ਕਰਕੇ ਸੰਭਵ ਹੈ ਜਾਇਜ਼ ਨਾ ਸਿਧ ਹੋਣ ।

(ਬੀ) ਦੋ ।

(ਸੀ) ਦੋ ਪਿੰਡਾਂ ਅਰਥਾਤ ਸਰਦੂਲ ਗੜ੍ਹ ਅਤੇ ਝੁਨੀਰ ਨੂੰ ਬਿਜਲੀ ਦਿਤੀ ਜਾ ਚੁਕੀ ਹੈ ।]

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਪਿਛਲੇ ਸਾਲ ਇਸ ਹਾਊਸ ਵਿਚ ਵਜ਼ੀਰ ਸਾਹਿਬ ਨੇ 437 ਟਿਊਬਵੈਲਾਂ ਨੂੰ ਇਸ ਸਾਲ ਤਕ ਬਿਜਲੀ ਦੇਣ ਦਾ ਵਾਅਦਾ ਕੀਤਾ ਸੀ ਅਤੇ ਇਨ੍ਹਾਂ ਦੀਆਂ ਦਰਖਾਸਤਾਂ ਪੰਜ ਸਾਲ ਤੋਂ ਪੈਂਡਿੰਗ ਚਲੀਆਂ ਆ ਰਹੀਆਂ ਹਨ ਅਤੇ ਲਖਾਂ ਰੁਪਏ ਜ਼ਿਮੀਦਾਰਾਂ ਦੇ ਬਰਬਾਦ ਹੋ ਗਏ ਹਨ । ਇਸ ਲਈ ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਭਰੋਸਾ ਇਨ੍ਹਾਂ ਨੇ ਦਿਵਾਇਆ ਸੀ ਉਸ ਦੀ ਰੌਸ਼ਨੀ ਵਿਚ ਇਸ ਕੰਮ ਨੂੰ ਪੂਰਾ ਕੀਤਾ ਜਾਵੇਗਾ ? ਇਹ ਜਿਹੜਾ ਜਵਾਬ ਵਜ਼ੀਰ ਸਾਹਿਬ ਦੇ ਰਹੇ ਹਨ ਇਹ ਗਲਤ ਹੈ । ਮੇਰੀ ਜਿਹੜੀ ਇਨਫਰਮੇਸ਼ਨ ਹੈ ਉਹ ਇਹ ਹੈ ਕਿ ਸਰਦੂਲਗੜ੍ਹ ਪ੍ਰਾਜੈਕਟ ਵਾਸਤੇ ਬਿਜਲੀ ਦੇਣ ਲਈ ਡੇਢ ਕਰੋੜ ਰੁਪਿਆ ਵੀ ਦਿਤਾ ਜਾ ਚੁਕਾ ਹੈ ।

**ਮੰਤਰੀ:** ਜੇਕਰ ਮਾਨਯੋਗ ਮੈਂਬਰ ਪਾਸ ਸਾਰੀ ਇਨਫਰਮੇਸ਼ਨ ਹੈ ਤਾਂ ਫਿਰ ਸਵਾਲ ਕਰਨ ਦੀ ਲੋੜ ਨਹੀਂ ਸੀ । ਮੈਂ ਤਾਂ ਉਹ ਇਤਲਾਹ ਦੇਣੀ ਹੈ ਜਿਹੜੀ ਕਿ ਸਰਕਾਰ ਦੀ ਇਨਫਰਮੇਸ਼ਨ ਹੈ ਅਤੇ ਮੈ ਉਹ ਦਸ ਦਿਤੀ ਹੈ । ਆਰ. ਈ. ਸਕੀਮ ਹੇਠ 53 ਪਿੰਡ ਕਵਰ ਕੀਤੇ ਗਏ ਅਤੇ ਜਿਹੜੇ ਨਹੀਂ ਕਵਰ ਕੀਤੇ ਗਏ ਉਨ੍ਹਾਂ ਦੀ ਗਿਣਤੀ 59 ਹੈ । ਇਹ ਜਨਵਰੀ, 73 ਤਕ ਨਹੀਂ ਸਨ ਕਵਰ ਕੀਤੇ ਜਾ ਸਕੇ ਕਿਉਂਕਿ ਟ੍ਰਾਂਸਫਾਰਮਰ ਓਵਰਲੋਡ ਸੀ ਅਤੇ ਜਨਵਰੀ ਵਿਚ ਇਹ ਠੀਕ ਹੋਇਆ ਹੈ ।

**Acharya Prithvi Singh Azad:** Sir, there was a decision of the Government that all villages which are situated near the border of Himachal and Haryana would be electrified and that all the tubewells would be energised. May I know what practical steps the Government have taken so far in this behalf ?

**ਮੰਤਰੀ :** ਸਪੀਕਰ ਸਾਹਿਬ, ਫੈਸਲਾ ਇਹ ਕੀਤਾ ਗਿਆ ਕਿ ਬਾਰਡਰ ਦੇ ਨਾਲ ਲਗਦੀ 10 ਮੀਲ ਦੀ ਪਟੀ ਦੇ ਅੰਦਰ ਪਰਾਇਰਿਟੀ ਦਿਤੀ ਜਾਵੇਗੀ।

**ਮਾਸਟਰ ਗੁਰਬੰਤਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਬਾਡਰ ਦੇ ਕਰੀਬ ਜਿਹੜੇ ਪਿੰਡ ਹਨ ਉਨ੍ਹਾਂ ਨੂੰ ਬਿਜਲੀ ਦੇਣ ਵਿਚ ਪਰਾਇਰਿਟੀ ਦਾ ਫੈਸਲਾ ਸਰਕਾਰ ਨੇ ਕੀਤਾ ਹੈ, ਟਿਊਬਵੈਲਾਂ ਨੂੰ ਤਾਂ ਕੀ ਜਿਹੜੇ ਹਰੀਜਨ ਹਨ, ਜਿਨ੍ਹਾਂ ਨੂੰ ਆਕਸ਼ਨ ਵਿਚ 5 ਜਾਂ 10 ਏਕੜ ਜ਼ਮੀਨ ਮਿਲੀ ਹੈ, ਸਰਕਾਰ ਟਿਊਬਵੈਲ ਲਗਾਉਣ ਅਤੇ ਬਿਜਲੀ ਦੇਣ ਦੀਆਂ ਰਿਆਇਤਾਂ ਦੇਵੇਗੀ ?

**ਮੰਤਰੀ :** ਪਹਿਲੀ ਸਰਕਾਰ ਵੇਲੇ, ਸਪੀਕਰ ਸਾਹਿਬ, ਇਕ ਪੋਲ ਦੀ ਪਰਾਇਰਿਟੀ ਦਿਤੀ ਜਾਂਦੀ ਸੀ ਹੁਣ ਅਸੀਂ ਜੇਕਰ ਡਿਸਟੈਂਸ 4 ਪੋਲ ਦਾ ਵੀ ਹੋਵੇ ਤਾਂ ਵੀ ਪਰਾਇਰਿਟੀ ਦੇਣ ਦਾ ਫੈਸਲਾ ਕੀਤਾ ਹੋਇਆ ਹੈ। (ਪਰਸ਼ੰਸਾ)

**श्री बलराम :** मंत्री महोदय ने कहा है कि बार्डर के साथ की 10 मील कीं पट्टी में प्रायटीं दी गई हैं, तो क्या कोई समय निश्चत कर सकते हैं इस सारे काम को पूरा करने के लिए और जो स्टैप्स उठाएं गए हैं उन पर क्या मंत्री महोदय रोशनी डालेंगे ?

**ਮੰਤਰੀ :** ਇਹ ਸਵਾਲ ਤਾਂ ਝੂਨੀਰ ਬਲਾਕ ਨਾਲ ਤੁਅਲਕ ਰਖਦਾ ਸੀ। ਬਾਕੀ ਜਿਹੜਾ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਕੀ ਸਟੈਪਸ ਲਏ ਗਏ ਹਨ ਇਹ ਮੇਰੇ ਕਮਰੇ ਵਿਚ ਆ ਜਾਣ ਇਨ੍ਹਾਂ ਨੂੰ ਦਸ ਦਿਆਂਗਾ। (ਵਿਘਨ)

**ਸ੍ਰੀ ਸਪੀਕਰ :** ਪਰ ਸਵਾਲ ਤਾਂ ਹਾਊਸ ਵਿਚ ਪੁਛਿਆ ਗਿਆ ਹੈ ਅਤੇ ਤੁਹਾਡੇ ਜਵਾਬ ਤੋਂ ਇਹ ਸਪਲੀਮੈਂਟਰੀ ਪੈਦਾ ਹੁੰਦਾ ਹੈ। (But the supplementary which has been asked arises out of the reply given by the hon. Minister.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਤਾਂ ਇਸ ਹਾਊਸ ਨਾਲ ਮਖੌਲ ਕਰਦੇ ਹਨ ਜਵਾਬ ਨਹੀਂ ਦਿੰਦੇ ਅਤੇ ਕਹਿੰਦੇ ਹਨ ਕਿ ਇਨ੍ਹਾਂ ਦੇ ਕਮਰੇ ਵਿਚ ਜਾਕੇ ਇਨਫਰਮੇਸ਼ਨ ਲਓ।

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਵਜ਼ੀਰ ਸਾਹਿਬ ਨੇ ਇਹ ਕਿਹਾ ਹੈ ਕਿ ਬਾਰਡਰ ਦੇ ਏਰੀਆ ਦੇ ਨਾਲ ਦੀ 10 ਮੀਲ ਦੀ ਪਟੀ ਵਿਚ ਬਿਜਲੀ ਦੇਣ ਲਈ ਪਰਾਇਰਿਟੀ ਦਿਤੀ ਜਾਂਦੀ ਹੈ ਤਾਂ ਕੀ ਇਹ ਦਸਣਗੇ ਕਿ ਬਿਜਲੀ ਤਾਂ ਇਸ ਵੇਲੇ ਹੈ ਨਹੀਂ ਤਾਂ ਕੀ ਜਦ ਤਕ ਬਿਜਲੀ ਆਵੇਗੀ ਉਸ ਤੋਂ ਪਹਿਲਾਂ ਪਹਿਲਾਂ ਤਾਰਾਂ ਖਿਚ ਕੇ ਸਾਰਾ ਕੰਮ ਤਿਆਰ ਕੀਤਾ ਜਾਵੇਗਾ ਤਾਂ ਕਿ ਬਿਜਲੀ ਆਉਣ ਤੇ ਟਿਊਬਵੈਲਾਂ ਨੂੰ ਬਿਜਲੀ ਦੇਣ ਵਿਚ ਕਿਸੇ ਕਿਸਮ ਦੀ ਦੇਰੀ ਨਾ ਲਗੇ ?

**ਮੰਤਰੀ :** ਬੇਨਤੀ ਇਹ ਹੈ ਕਿ ਤਾਰਾਂ ਖਿਚਣ ਦੀ ਗੱਲ ਤਾਂ ਚਲ ਹੀ ਰਹੀ ਹੈ ਅਤੇ ਤਿਆਰੀ ਕੀਤੀ ਜਾ ਰਹੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਕੀ ਵਜ਼ੀਰ ਸਾਹਿਬ ਇਹ ਭਰੋਸਾ ਹਾਊਸ ਵਿਚ ਦੇਣਗੇ ਕਿ ਕਦ ਤਕ ਬਿਜਲੀ ਟਿਊਬਵੈਲਾਂ ਨੂੰ ਦਿਤੀ ਜਾਵੇਗੀ ਕਿਉਂਕਿ ਜਿਹੜਾ ਅਗੇ ਭਰੋਸਾ ਦਿਤਾ ਸੀ ਉਸ ਤੇ ਅਮਲ ਨਹੀਂ ਕੀਤਾ ਗਿਆ ਅਤੇ ਬਿਜਲੀ ਅਜ ਤਕ ਨਹੀਂ ਦਿਤੀ ਗਈ ?

**ਮੰਤਰੀ :** ਸਰਕਾਰ ਨੇ ਤਾਂ ਅਗੇ ਵੀ ਸਹੀ ਭਰੋਸਾ ਦਿਤਾ ਸੀ, ਅਸੀਂ ਇਨ੍ਹਾਂ ਦੀ ਸਰਕਾਰ ਵਾਂਗ ਗੱਲਾਂ ਨਹੀਂ ਕਰਦੇ ਸਗੋਂ ਜੋ ਗੱਲ ਕਹਿੰਦੇ ਹਾਂ ਪੂਰੀ ਜ਼ਿਮੇਵਾਰੀ ਨਾਲ ਕਹਿੰਦੇ ਹਾਂ ਅਤੇ ਫਿਰ ਉਸ ਤੇ ਅਮਲ ਕਰਦੇ ਹਾਂ (ਵਿਘਨ)

**ਸ੍ਰੀ ਸਪੀਕਰ :** ਮਰ ਨਾ ਜਾਂਦੇ ਗਰ ਤੇਰੇ ਵਾਹਦੇ ਪੈ ਏਤਬਾਰ ਹੁੰਦਾ। (ਹਾਸਾ)

STARRED QUESTION NO.* 1716

**Mr. Speaker**: Extension has been applied for in respect of this question.

STARRED QUESTION NO. 1597

(This question was not put because the hon. Member was not present in the House.)

---

COAL DISTRIBUTED DURING DECEMBER, 1972 AND JANUARY AND FEBRUARY, 1973

*1684. 1. **Sardar Balwinder Singh Bhunder**
2. **Sardar Surjit Singh Sidhu**
3. **Sardar Sukhdev Singh Dhillon**
: Will the Minister of state for Food and Supplies be pleased to state the criteria adopted for the districtwise distribution of coal from the general quota during the months of December, 1972 and January and February, 1973, district-wise in the State ?

**Shri Gian Chand Kharbanda**: There is no sanctioned quota of coal for the State. However, the Government sponsors slack coal to the Railways district-wise on the basis of number of kilns in a District and the requirements of bricks in various districts for Government and Development works.

Similarly soft coke is sponsored to the railways district-wise on the basis of consumption in a District at the time when there was no scarcity of soft coke and also taking into consideration the requirements based on population of urban and rural areas.

[ਰਾਜ ਲਈ ਮੰਜ਼ੂਰ ਸ਼ੁਦਾ ਕੋਲੇ ਦਾ ਕੋਟਾ ਨਹੀਂ ਹੈ। ਪਰ ਸਰਕਾਰ ਸਲੈਕ ਕੋਲਾ ਰੇਲਵੇ ਨੂੰ ਜ਼ਿਲ੍ਹਾ-ਵਾਰ ਭਠਿਆਂ ਦੀ ਗਿਣਤੀ ਅਤੇ ਇੱਟਾਂ ਦੀ ਸਰਕਾਰੀ ਅਤੇ ਵਿਕਾਸ ਦੇ ਕੰਮਾਂ ਲਈ ਲੋੜ ਦੇ ਅਧਾਰ ਤੇ ਸਪਾਨਸਰ ਕਰਦੀ ਹੈ।

ਇਸੇ ਤਰਾਂ ਸਾਫਟ ਕੋਕ ਰੇਲਵੇ ਨੂੰ ਜ਼ਿਲਾ ਵਾਰ ਖਪਤ ਜਦੋਂ ਕਿ ਸਾਫਟ ਕੋਕ ਦੀ ਥੁੜ੍ਹ ਨਹੀਂ ਸੀ ਦੇ ਅਧਾਰ ਤੇ ਅਤੇ ਸ਼ਹਿਰੀ ਤੇ ਪੇਂਡੂ ਅਬਾਦੀ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਸਪਾਨਸਰ ਕੀਤਾ ਜਾਂਦਾ ਹੈ।]

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਵਜ਼ੀਰ ਸਾਹਿਬ ਨੂੰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਨਵਰੀ ਔਰ ਫਰਵਰੀ ਦੇ ਮਹੀਨੇ ਜ਼ਿਲਾ ਬਠਿੰਡਾ ਨੂੰ ਬੜਾ ਘਟ ਕੋਇਲੇ ਦਾ ਕੋਟਾ ਦਿੱਤਾ ਗਿਆ। ਇਸ ਗੱਲ ਨੂੰ ਗਰੀਵੈਂਸਿਜ਼ ਕਮੇਟੀ ਵਿਚ ਖੁਦ ਡੀ. ਸੀ. ਨੇ ਮੰਨਿਆ। ਤੁਸੀਂ ਆਪ ਹੀ ਇਨਸਾਫ ਵਾਲੀ ਗੱਲ ਕਰੋ ਕਿ ਕੀ ਇਹ ਕੋਟਾ ਜ਼ਿਲ੍ਹੇ ਬਠਿੰਡੇ ਨੂੰ ਦੂਸਰੇ ਜ਼ਿਲ੍ਹਿਆਂ ਦੀ ਨਿਸਬਤ ਘਟ ਨਹੀਂ ਸੀ ਦਿੱਤਾ ਗਿਆ ?

---

*For Starred Question No. 1716 and reply thereto please see Punjab Vidhan Sabha Debate dated 4th April, 1973.

**ਰਾਜ ਮੰਤਰੀ** : ਬਠਿੰਡੇ ਨੂੰ ਘਟ ਨਹੀਂ ਦਿੱਤਾ ਗਿਆ । ਮੈਂ ਉਨ੍ਹਾਂ ਦੀ ਵਾਕਫੀਅਤ ਲਈ ਸਾਰੇ ਜ਼ਿਲ੍ਹਿਆਂ ਦੀ ਸਪਲਾਈ ਦਾ ਵੇਰਵਾ ਪੜ੍ਹ ਦੇਂਦਾ ਹਾਂ। ਉਹ ਮੇਰੇ ਇਸ ਸਰਟੀਫੀਕੇਟ ਨੂੰ ਸੰਭਾਲ ਕੇ ਰਖਣ । ਉਹ ਇਸ ਤਰ੍ਹਾਂ ਹੈ :

| Name of the District | December, 1972 | January, 1973 | February, 1973 |
|---|---|---|---|
| 1 | 2 | 3 | 4 |
| 1. Amritsar | 3 rake & 72 wagons | 2 rake & 65 wagons | 36 wagons |
| 2. Gurdaspur | 3 rake & 31 wagons | 3 rake & 25 wagons | 58 wagons |
| 3. Kapurthala | 1 rake & 58 wagons | 1 rake & 52 wagons | 49 wagons |
| 4. Jullundur | 3 rake & 137 wagons | 2 rake & 213 wagons | 132 wagons |
| 5. Hoshiarpur | 2 rake & 62 wagons | 2 rake & 55 wagons | 78 wagons |
| 6. Ludhiana | 2 rake & 182 wagons | 2 rake & 173 wagons | 118 wagons |
| 7. Ropar | 2 rake & 8 wagons | 2 rake & 4 wagons | 32 wegons |
| 8. Patiala | 2 rake & 90 wagons | 2 rake & 82 wagons | 88 wagons |
| 9. Sangrur | 2 rake & 127 wagons | 2 rake & 113 wagons | 99 wagons |
| 10. Bhatinda | 2 rake & 105 wagons | 2 rake & 96 wagons | 992 wagons |
| 11. Ferozepore | 2 rake & 15 wagons | 1 rake & 11 wagons | 34 wagons |
| 12. Faridkot | 2 rake & 51 wagons | 3 rake & 44 wagons | 75 wagons |

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਗਰੀਬ ਹਰੀਜਨਾਂ ਨੇ ਕੋਇਲੇ ਦੇ ਭਠੇ ਲਾਏ ਹਨ, ਪਰ ਉਨ੍ਹਾਂ ਨੂੰ ਜਦੋਂ ਵਕਤ ਸਿਰ ਕੋਇਲਾ ਨਹੀਂ ਮਿਲਦਾ ਤਾਂ ਬਹੁਤ ਨੁਕਸਾਨ ਉਠਾਉਣਾ ਪੈਂਦਾ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਵਿਚਾਰਿਆਂ ਦਾ ਭੱਠਾ ਹੀ ਬੈਠ ਜਾਂਦਾ ਹੈ । ਕੀ ਸਰਕਾਰ ਉਨ੍ਹਾਂ ਨੂੰ ਸਮੇਂ ਸਿਰ ਕੋਇਲਾ ਦੇ ਕੇ ਉਨ੍ਹਾਂ ਨੂੰ ਬਚਾਵੇਗੀ ?

**ਰਾਜ ਮੰਤਰੀ** : ਇਸ ਤਰ੍ਹਾਂ ਕਿਸੇ ਦਾ ਭਠਾ ਨਹੀਂ ਬੈਠਦਾ। ਅਸੀਂ ਐਸੀ ਕੋਈ ਡਿਸਟਿੰਕਸ਼ਨ ਨਹੀਂ ਕੀਤੀ ਹੋਈ ਕਿ ਫਲਾਣਾ ਹਰੀਜਨ ਹੈ ਜਾਂ ਨਾਨ-ਹਰੀਜਨ ਹੈ । ਅਸੀਂ ਸਾਰਿਆਂ ਨੂੰ ਯਕਸਾਂ ਕੋਇਲਾ ਦੇਂਦੇ ਹਾਂ।

**ਸਰਦਾਰ ਪ੍ਰਿਥੀਪਾਲ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਨਾਲੋਂ ਜਲੰਧਰ ਨੂੰ ਜ਼ਿਆਦਾ ਕੋਇਲਾ ਦਿਤਾ ਜਾਣ ਦਾ ਕੀ ਕਾਰਨ ਹੈ ?

**ਰਾਜ ਮੰਤਰੀ**: ਕਿਸੇ ਨੂੰ ਕੋਈ ਜ਼ਿਆਦਾ ਨਹੀਂ ਦਿੱਤਾ ਗਿਆ । ਮੈਂ ਹੁਣੇ ਜੋ ਪੜ੍ਹ ਕੇ ਸੁਣਾਇਆ ਹੈ ਜੇ ਕਿਸੇ ਨੂੰ ਪਹਿਲੇ ਚੱਕਰ ਵਿਚ ਘਟ ਮਿਲਿਆ ਤਾਂ ਉਸ ਨੂੰ ਦੂਸਰੇ ਵਿਚ ਦੇ ਦਿੱਤਾ ਗਿਆ ਇਸ ਤਰ੍ਹਾਂ ਘਟ ਕਿਸੇ ਨੂੰ ਨਹੀਂ ਦਿੱਤਾ ਗਿਆ ।

**ਚੌਧਰੀ ਕਾਂਸ਼ੀ ਰਾਮ**: ਰੋਪੜ, ਫਿਰੋਜ਼ਪੁਰ ਦੇ ਮੁਕਾਬਲੇ ਵਿਚ ਬਹੁਤ ਛੋਟਾ ਜਿਹਾ ਜ਼ਿਲ੍ਹਾ ਹੈ, ਪਰ ਦੋਨਾਂ ਨੂੰ ਇਕਸਾਰ ਸਪਲਾਈ ਕੀਤੀ ਜਾਂਦੀ ਹੈ । ਫਿਰੋਜ਼ਪੁਰ ਇਕ ਬਾਰਡਰ ਦਾ ਜ਼ਿਲ੍ਹਾ ਹੈ ਜਿਸ ਨੂੰ ਲੋਕਾਂ ਦੀ ਡੀਮਾਂਡ ਦੇ ਨਾਲ ਉਸੇ ਕੋਟੇ ਵਿਚੋਂ ਮਿਲਟਰੀ ਰਿਕੁਆਇਰਮੈਂਟਸ ਵੀ ਪੂਰੀਆਂ ਕਰਨੀਆਂ ਪੈਂਦੀਆਂ ਹਨ। ਕੀ ਇਸ ਗੱਲ ਨੂੰ ਵੇਖਦਿਆਂ ਹੋਇਆਂ ਫਿਰੋਜ਼ਪੁਰ ਨੂੰ ਜ਼ਿਆਦਾ ਕੋਇਲਾ ਦੇਣ ਦਾ ਸਰਕਾਰ ਪ੍ਰਬੰਧ ਕਰੇਗੀ ?

**ਰਾਜ ਮੰਤਰੀ**: ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰ ਦੇਵਾਂ ਕਿ ਪਿਛਲੇ ਮਹੀਨੇ ਦੇ ਵਿਚ ਫੀਰੋਜ਼ਪੁਰ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਰੋਪੜ ਦੇ ਜ਼ਿਲ੍ਹਿਆਂ ਨੂੰ ਜ਼ਿਆਦਾ ਕੋਲਾ ਇਸ ਕਰਕੇ ਦਿਤਾ ਗਿਆ ਕਿਉਂਕਿ ਪਹਿਲੇ ਜ਼ਿਲੇ ਤਾਂ ਬਾਰਡਰ ਏਰੀਆ ਦੇ ਜ਼ਿਲ੍ਹੇ ਹਨ ਅਤੇ ਚੌਥੇ ਜ਼ਿਲ੍ਹੇ ਦੇ ਵਿਚ ਮੁਹਾਲੀ ਦਾ ਪ੍ਰਾਜੈਕਟ ਚਲ ਰਿਹਾ ਹੈ ਇਸ ਦੀ ਡੀਵੈਲਪਮੈਂਟ ਲਈ ਵੀ ਕੋਇਲੇ ਦੀ ਬਹੁਤ ਡੀਮਾਂਡ ਹੈ ਜੋ ਅਸੀਂ ਪੂਰੀ ਕੀਤੀ ਹੈ ।

**ਸਰਦਾਰ ਗੁਰਬਚਨ ਸਿੰਘ**: ਮੈਂ ਵਜ਼ੀਰ ਸਾਹਿਬ, ਤੋਂ ਪੁਛਣਾ ਚਾਹੁੰਦਾ ਹਾਂ ਕਿ ਦਿਨ ਚੜ੍ਹਦੇ ਸਾਰ ਰੋਜ਼ ਇਟਾਂ ਦਾ ਭਾਓ 10%ਵਧ ਜਾਂਦਾ ਹੈ । ਸਰਕਾਰ ਵਲੋਂ ਇਹ ਵੇਖਦੇ ਹੋਏ ਵੀ ਕੋਇਲੇ ਦਾ ਕੋਈ ਮਸਲਾ ਹਲ ਨਹੀਂ ਕੀਤਾ ਜਾਂਦਾ । ਮੈਂ ਇਨ੍ਹਾਂ ਨੂੰ ਕਟ ਲਾਉਣ ਦਾ ਸੁਝਾਓ ਦੇਵਾਂਗਾ ਕਿ ਉਹ ਜਿਥੇ ਇਟਾਂ ਵਾਧੂ ਵਿਕਦੀਆਂ ਹੋਣ ਉਸ ਤੇ ਕਟ ਲਾਉਣ ਦੀ ਸਰਕਾਰ ਕੋਈ ਐਸਾ ਪ੍ਰਬੰਧ ਕਰਨ ਨੂੰ ਤਿਆਰ ਹੈ ?

**ਰਾਜ ਮੰਤਰੀ**: ਸਰਕਾਰ ਵਲੋਂ ਹਰ ਮੁਮਕਨ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਟਾਂ ਦੀ ਸਪਲਾਈ ਲੋੜ ਅਨੁਸਾਰ ਹੋਵੇ । ਪਰ ਜਿਥੇ ਕੋਈ ਡੀਵੈਲਪਮੈਂਟ ਦੇ ਕੰਮ ਹਨ, ਸਰਕਾਰ ਦੇ ਆਪਣੇ ਖੁਦ ਫੇਜ਼ ਪ੍ਰੋਗਰਾਮ ਚਲਾਏ ਹੋਏ ਹਨ, ਉਨ੍ਹਾਂ ਨੂੰ ਤਾਂ ਪੂਰਾ ਕਰਨਾ ਹੀ ਹੈ । ਕਿਤੇ ਸੜਕਾਂ ਬਣ ਰਹੀਆਂ ਹਨ ਕਿਤੇ ਟਿਊਬਵੈਲ ਲਗ ਰਹੇ ਹਨ । ਇਸ ਲਈ ਇਹ ਕਟ ਨਹੀਂ ਲਗਾਈ ਜਾ ਸਕਦੀ ।

**ਚੌਧਰੀ ਦਰਸ਼ਨ ਸਿੰਘ**: ਭਠਿਆਂ ਲਈ ਕੋਇਲੇ ਵਿਚ ਦੋ ਪ੍ਰਆਇੰਟਸ ਅਮੈਲਗਾਮੇਟ ਕੀਤੇ ਜਾ ਰਹੇ ਹਨ । ਇਕ ਤਾਂ ਆਈਟਮ ਸਪਾਨਸਰਡ ਕੋਲ ਦਾ ਹੈ, ਦੂਸਰਾ ਨਾਨ-ਸਪਾਨਸਰਡ ਕੋਲ ਦਾ ਹੈ । ਭਠਿਆਂ ਵਾਲੇ ਇਹ ਕਹਿਕੇ ਕਿ ਉਨ੍ਹਾਂ ਨੂੰ ਕੋਇਲਾ ਮਹਿੰਗਾ ਮਿਲਦਾ ਹੈ ਇੱਟਾਂ ਦਾ ਰੇਟ ਜ਼ਿਆਦਾ ਚਾਰਜ਼ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਕੋਇਲਾ ਬਲੈਕ ਵਿਚ ਲੈਣਾ ਪੈਂਦਾ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੋਲੇ ਦਾ ਰੇਟ ਇਕ ਹੋਣਾ ਚਾਹੀਦਾ ਹੈ ਚਾਹੇ ਉਹ ਸਪਾਨਸਰਡ ਹੈ ਜਾਂ ਨਾਨ-ਸਪਾਨਸਰਡ । ਬਲੈਕ ਰੇਟ ਨਹੀਂ ਹੋਣਾ ਚਾਹੀਦਾ ।

**ਰਾਜ ਮੰਤਰੀ**: ਮੈਂ ਇਹ ਪੁਛਦਾ ਹਾਂ ਕਿ ਜਿਸਦਾ ਕੋਈ ਕੰਟਰੋਲ ਹੀ ਨਹੀਂ ਉਹ ਬਲੈਕ ਕਿਸ ਤਰ੍ਹਾਂ ਹੋਇਆ । ਇਥੇ ਬਲੈਕ ਐਂਡ ਵਾਈਟ ਦਾ ਕੋਈ ਸਵਾਲ ਨਹੀਂ ।

**Chaudhri Darshan Singh**: Rates should be uniform.

**Minister of State**: This is not 'black'. The money which is charged more than the controlled rate is 'black'.

ਰੇਲਵੇ ਤਾਂ ਆਲਰੈਡੀ ਨੈਸ਼ਨੇਲਾਈਜ਼ ਹੈ । ਇਸ ਦੇ ਰਾਹੀਂ ਸਪਾਨਸਰਡ ਕੋਲ ਆਉਂਦਾ ਹੈ । ਪਿਛਲੇ ਦਿਨਾਂ ਵਿਚ ਇਕ ਮੀਟਿੰਗ ਹੋਈ ਸੀ ਜਿਸ ਵਿਚ ਅਸੀਂ ਇਹ ਸਵਾਲ ਉਠਾਇਆ ਸੀ ਕਿ ਵੈਗਨਜ਼ ਦੀ ਸਾਨੂੰ ਪੂਰੀ ਖੁਲ੍ਹ ਦਿੱਤੀ ਜਾਵੇ । ਸਰਕਾਰ ਵਲੋਂ ਕੋਸ਼ਿਸ਼ ਜਾਰੀ ਹੈ, ਉਨ੍ਹਾਂ ਨੇ ਸਾਨੂੰ ਜਵਾਬ ਵੀ ਦਿਤਾ ਹੈ ਕਿ ਖਿਆਲ ਰੱਖਾਂਗੇ ।

**ਸ੍ਰੀ ਸਪੀਕਰ** : ਖਰਬੰਦਾ ਜੀ, ਬਲੈਕ ਦਾ ਮਤਲਬ ਉਨ੍ਹਾਂ ਦਾ ਇਹ ਹੈ ਕਿ ਇਕ ਪਾਸੇ ਤਾਂ ਇੱਟਾਂ 56 ਰੁਪਏ ਦਿੱਤੀਆਂ ਜਾ ਰਹੀਆਂ ਹਨ ਦੂਸਰੇ ਪਾਸੇ ਇਹ 140/- ਦੇ ਹਿਸਾਬ ਨਾਲ ਮਿਲਦੀਆਂ ਹਨ। ਜੇ ਬਲੈਕ ਨਹੀਂ ਤਾਂ ਪੈਸੇ ਦੇਣ ਵਾਲੇ ਦੀਆਂ ਅੱਖਾਂ ਅੱਗੇ ਅਨ੍ਹੇਰਾ ਜ਼ਰੂਰ ਆ ਜਾਂਦਾ ਹੈ । (Kharbanda Ji, what he means to say is that there is huge difference in the two rates at which the bricks are being sold namely Rs. 56/- and Rs. 140/- per thousand bricks. You may not call the latter as black market price but it sends the purchaser's head reeling.)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਫਰੀਦਕੋਟ ਬਣਨ ਤੋਂ ਪਹਿਲਾਂ ਜਿਹੜਾ ਕੋਇਲਾ ਡਿਸਟ੍ਰਿਕਟ ਫੀਰੋਜ਼ਪੁਰ ਨੂੰ ਅਲਾਟ ਹੋਇਆ ਸੀ ਉਹ ਸਾਰੇ ਦਾ ਸਾਰਾ ਤਹਿਸੀਲ ਜ਼ੀਰੇ ਨੂੰ ਅਲਾਟ ਕਰ ਦਿੱਤਾ ਗਿਆ, ਫਰੀਦਕੋਟ ਨੂੰ ਕੋਈ ਹਿੱਸਾ ਹੀ ਨਹੀਂ ਦਿੱਤਾ ਗਿਆ ਇਸ ਦਾ ਕੀ ਕਾਰਨ ਹੈ । ਕੀ ਸਰਕਾਰ ਇਸ ਦੇ ਲਈ ਕੋਈ ਕਮੇਟੀ ਬਣਾਉਣ ਨੂੰ ਤਿਆਰ ਹੈ ਤਾਂ ਜੋ ਕਿਸੇ ਦੀ ਕੋਈ ਰਿਆਇਤ ਨਾ ਹੋਵੇ ?

**ਰਾਜ ਮੰਤਰੀ** : ਭੱਠੇ ਵਾਲਿਆਂ ਦੀਆਂ ਆਲਰੈਡੀ ਕਮੇਟੀਆਂ ਬਣੀਆਂ ਹੋਈਆਂ ਹਨ, ਡਿਸਟ੍ਰਿਕਟ ਫੂਡ ਐਂਡ ਸਪਲਾਈ ਆਫੀਸਰ ਦੀ ਸਦਾਰਤ ਹੇਠ । ਉਹ ਇਸ ਗੱਲ ਦਾ ਖੁਦ ਖਿਆਲ ਰਖਦੇ ਹਨ ਕਿ ਕਿਸੇ ਨੂੰ ਵਧ ਘਟ ਸਪਲਾਈ ਨਾ ਹੋਵੇ । ਪਰ ਜਿਥੇ ਡੀਵੈਲਪਮੈਂਟ ਦੇ ਕੰਮ ਹੋ ਰਹੇ ਹਨ ਜਾਂ ਬਾਰਡਰ ਏਰੀਆ ਦੇ ਇਲਾਕੇ ਹਨ ਉਨ੍ਹਾਂ ਨੂੰ ਅਸੀਂ ਪ੍ਰੈਫਰੈਂਸ ਦੇਂਦੇ ਹਾਂ ।

**ਸ੍ਰੀ ਸਪੀਕਰ** : ਖਰਬੰਦਾ ਜੀ, ਫੇਰ ਕੁਨਬਾ ਡੁਬਾ ਕਿਉਂ ? ਗੱਲ ਤਾਂ ਇਹੋ ਹੈ ਕਿ ਇਟਾਂ 140/- ਦੇ ਰੇਟ ਤੋਂ ਘੱਟ ਨਹੀਂ ਮਿਲਦੀਆਂ, ਇਸ ਦਾ ਕੋਈ ਪ੍ਰਬੰਧ ਕਰੋ । (Kharbanda Ji, still the difficulty persists and the bricks cannot be had for less than Rs. 140/- a thousand. Please take steps to relieve this situation.)

**ਰਾਜ ਮੰਤਰੀ** : ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਵੈਗਨਾਂ ਦਾ ਜ਼ਿਆਦਾ ਪ੍ਰਬੰਧ ਹੋ ਜਾਵੇ ਤਾਂ ਸਪਲਾਈ ਜ਼ਿਆਦਾ ਹੋ ਜਾਵੇ ਅਤੇ ਇਹ ਰੇਟ ਘਟ ਹੋ ਜਾਵੇਗਾ। ਸ਼ਿਕਾਇਤ ਸਾਰੀ ਵੈਗਨਾਂ ਦੀ ਕਮੀ ਕਰਕੇ ਕੋਇਲਾ ਘਟ ਆਉਣ ਦੇ ਕਾਰਨ ਹੈ ।

ਸ੍ਰੀ ਪ੍ਰੇਮ ਗੁਪਤਾ : ਮੈਂ ਇਹ ਕਹਾਂਗਾ ਕਿ ਚਾਹੇ ਸਪਾਨਸਰਡ ਕੋਲ ਹੋਵੇ ਚਾਹੇ ਨਾਨ-ਸਪਾਨਸਰਡ ਕੋਲ ਹੋਵੇ ਉਹ ਟਰੱਕਾਂ ਰਾਹੀਂ ਹੀ ਆਵੇ। ਪਰ ਜਿਹੜਾ ਵੈਗਨਾਂ ਵਿਚ ਆਉਂਦਾ ਹੈ ਉਹਦਾ ਰੇਟ ਕਿਉਂ ਵਧ ਹੈ ?

ਰਾਜ ਮੰਤਰੀ : ਭੱਠੇ ਵਾਲੇ ਜਿਤੇਂ ਮਰਜ਼ੀ ਨਾਨ-ਸਪਾਨਸਰਡ ਕੋਲ ਲਿਆਉਣ ਇਹ ਉਨ੍ਹਾਂ ਦੀ ਮਰਜ਼ੀ ਹੈ, ਇਸ ਤੇ ਕੋਈ ਕੰਟਰੋਲ ਨਹੀਂ। ਜਿਥੇਂ ਤਕ ਰਿਕੁਆਇਰਮੈਂਟ ਦਾ ਸਵਾਲ ਹੈ, ਉਹ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਵਧ ਤੋਂ ਵਧ ਪੂਰੀ ਹੋਵੇ।

**Mr. Speaker**: Is it a fact that coal is also being carried on railways for the private parties ?

**ਰਾਜ ਮੰਤਰੀ** : ਅਸੂਲਨ ਇਹ ਨਹੀਂ ਆ ਸਕਦਾ, ਅਗਰ ਕਿਸੇ ਨੇ ਪ੍ਰਾਈਵੇਟ ਤੌਰ ਤੇ ਮੰਗਵਾਇਆ ਹੋਇਆ ਹੈ ਉਹ ਕੁਐਸਚਨ ਦੇਣ ਤਾਂ ਜਵਾਬ ਦੇ ਦੇਵਾਂਗੇ।

**ਸ੍ਰੀ ਸਪੀਕਰ** : ਕੁਐਸਚਨ ਤਾਂ ਦੇ ਦਿੱਤਾ ਹੈ। ਤੁਸੀਂ ਜਵਾਬ ਦੇਣ ਦੀ ਕਿਰਪਾ ਕਰੋ। (The question is already there for you to give a reply.)

**ਸਰਦਾਰ ਧੰਨਾ ਸਿੰਘ ਗੁਲਸ਼ਨ** ; ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣੇ ਹੀ ਫ਼ਰਮਾਇਆ ਹੈ ਕਿ ਜੋ ਕੋਲਾ ਟਰਕਾਂ ਰਾਹੀਂ ਆਉਂਦਾ ਹੈ ਉਸ ਤੇ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਭਿੰਨ ਭਿੰਨ ਚੀਜ਼ਾਂ ਦੀਆਂ ਕੀਮਤਾਂ ਦੇਸ਼ ਵਿਚ ਵਧ ਰਹੀਆਂ ਹਨ ਉਨ੍ਹਾਂ ਦੀ ਰੋਕ ਥਾਮ ਕਰਨਾ ਵੀ ਸਰਕਾਰ ਦਾ ਫਰਜ਼ ਹੈ ਜਾਂ ਟਰੱਕਾਂ ਵਾਲਿਆਂ ਦਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਇਸ ਵਿਚੋਂ ਪੈਦਾ ਤਾਂ ਨਹੀਂ ਹੁੰਦਾ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਥਿੰਕਿੰਗ ਨੈਗੇਟਿਵ ਹੈ ਅਤੇ ਸਾਡੀ ਪਾਜ਼ੇਟਿਵ ਹੈ। ਸਾਡੀ ਕੋਸ਼ਿਸ਼ ਇਹ ਹੈ ਕਿ ਕਿਸੇ ਤਰ੍ਹਾਂ ਕੋਲਾ ਮਿਲਦਾ ਰਹੇ ਅਤੇ ਕੰਮ ਚਲਦਾ ਰਹੇ ਪਰ ਕੀ ਇਨ੍ਹਾਂ ਦੀ ਮਰਜ਼ੀ ਹੈ ਕਿ ਪੰਜਾਬ ਵਿਚ ਕੰਮ ਰੁਕ ਜਾਵੇ ?

**ਸਰਦਾਰ ਹਰਚਰਨ ਸਿੰਘ** : ਕੀ ਵਜ਼ੀਰ ਸਾਹਿਬ, ਦਸਣਗੇ ਕਿ ਬਾਰਡਰ ਦੇ ਇਲਾਕੇ ਦੀ ਜੋ 10 ਮੀਲ ਦੀ ਪਟੀ ਇਨ੍ਹਾਂ ਨੇ ਰਿਕੋਗਨਾਈਜ਼ਡ ਕੀਤੀ ਹੈ ਅਤੇ ਉਥੇ ਜੋ ਭੱਠੇ ਹਨ ਅਤੇ ਵਾਰ ਤੋਂ ਬਾਅਦ ਜਿਨ੍ਹਾਂ ਦੀ ਲੋੜ ਹੁਣ ਬਹੁਤ ਵਧ ਗਈ ਹੈ ਕੀ ਇਹ ਸਰਕਾਰ ਉਨ੍ਹਾਂ ਨੂੰ ਕੋਲੇ ਦੀ ਅਲਾਟਮੈਂਟ ਵਿਚ ਤਰਜੀਹ ਦੇਵੇਗੀ ?

**ਰਾਜ ਮੰਤਰੀ** : ਯਕੀਨਨ ਦਿਆਂਗੇ।

## POLICE REPORT FOR GETTING RELEASE ON PAROLE BY PRISONERS

*1588. **Giani Kundan Singh Patang**: Will the Minister of State for Local Government and Jails be pleased to state—

(a) the reasons for which the police Report is necessary in respect of a prisoner who, after completing his first parole wants to go on parole for the second time ;

[Giani Kundan Singh Patang]

(b) whether there is any proposal under the consideration of the Government to exempt prisoners from the Second report mentioned in part (a) above ?

**Shri Joginder Pal Pandey**: (a) For maintaining the law and order position ; and to verify the facts and grounds on which parole/furlough has been applied for.

(b) No.

[(ੳ) ਕਾਨੂੰਨ ਅਤੇ ਅਮਨ ਦੀ ਵਿਵਸਥਾ ਬਣਾਈ ਰੱਖਣ ਲਈ ਅਤੇ ਤਥਾਂ ਤੇ ਕਾਰਨਾਂ ਦੀ ਤਸਦੀਕ ਕਰਨ ਲਈ ਜਿਨ੍ਹਾਂ ਦੇ ਅਧਾਰ ਤੇ ਪੈਰੋਲ/ਫਰਲੋ ਮੰਗੀ ਗਈ ਹੈ।

(ਅ) ਨਹੀਂ ਜੀ।]

**ਗਿਆਨੀ ਕੁੰਦਨ ਸਿਘ ਪਤੰਗ**: ਤੁਹਾਡੇ ਤੋਂ ਨਹੀਂ ਦੀ ਆਸ ਨਹੀਂ ਸੀ। (ਹਾਸਾ)

STARRED QUESTION NO. *1706

**Mr. Speaker**: Extension has been applied for in respect of this question.

**ਆਚਾਰਿਆ ਪ੍ਰਿਥਵੀ ਸਿੰਘ ਅਜ਼ਾਦ**: ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਰਾਈਟਸ ਦੇ ਕਸਟੋਡੀਅਨ ਹੋ। ਇਹ ਸਵਾਲ ਨੰ: 1716 ਅਤੇ 1706 ਬੜੇ ਸਿੰਪਲ ਹਨ। ਇਨ੍ਹਾਂ ਲਈ ਐਕਸਟੈਂਸ਼ਨ ਮੰਗਣ ਦੀ ਕੋਈ ਲੋੜ ਨਹੀਂ ਸੀ। ਪਹਿਲੇ ਸਵਾਲ ਵਿਚ ਸਿਰਫ ਇਹ ਪੁਛਿਆ ਗਿਆ ਸੀ ਕਿ ਕੀ ਇਲੈਕਟ੍ਰਿਸਿਟੀ ਬੋਰਡ ਦੇ ਖਿਲਾਫ ਕਿਸੇ ਮੈਂਬਰ ਨੇ ਕੋਈ ਸ਼ਿਕਾਇਤ ਕੀਤੀ ਹੈ, ਇਸ ਵਿਚ ਟਾਈਮ ਮੰਗਣ ਦੀ ਕਿਹੜੀ ਗੱਲ ਸੀ। ਫਿਰ ਇਸੇ ਤਰ੍ਹਾਂ ਇਹ ਜੋ ਦੂਜਾ ਸਵਾਲ ਹੈ ਇਸ ਵਿਚ ਸਿਰਫ ਇਤਨਾ ਪੁਛ ਲਿਆ ਗਿਆ ਹੈ ਕਿ ਕੀ ਐਸ. ਡੀ. ਓ. ਪੱਟੀ ਨੇ ਸਰਕਾਰ ਨੂੰ ਇਹ ਲਿਖਿਆ ਹੈ ਕਿ ਪਟੀ ਤਹਿਸੀਲ ਨੂੰ ਬਾਰਡਰ ਦੇ ਇਲਾਕੇ ਵਿਚ ਸ਼ਾਮਲ ਕਰ ਲਿਆ ਜਾਵੇ। ਇਸ ਵਿਚ ਟਾਈਮ ਮੰਗਣ ਦੀ ਕੀ ਲੋੜ ਸੀ ਇਹ ਸਰਕਾਰ ਦੀ ਪਾਲਿਸੀ ਬਣਦੀ ਜਾ ਰਹੀ ਹੈ ਕਿ ਮਾਮੂਲੀ ਤੋਂ ਮਾਮੂਲੀ ਇਨਫਰਮੇਸ਼ਨ ਵੀ ਹਾਊਸ ਤੋਂ ਛੁਪਾ ਲਈ ਜਾਵੇ।

**ਸ੍ਰੀ ਸਪੀਕਰ**: ਵਜ਼ੀਰ ਸਾਹਿਬ, ਸਵਾਲ ਤਾ ਬੜਾ ਸਿੰਪਲ ਸੀ। ਇਸ ਵਿਚ ਪੁਛਿਆ ਗਿਆ ਹੈ: (The Question is quite simple. It reads :

'Whether any representation was received or not. If so, the enquiry and the results thereof.'

Nothing more than this was there.

**ਸ੍ਰੀ ਸਪੀਕਰ**: ਸਟਾਰਡ ਸਵਾਲ ਨੰ: 1657 ਗਿਆਨੀ ਅਰਜਨ ਸਿੰਘ ਜੀ ਲਿੱਟ।
(Next starred Question No.1657, by Giani Arjan Singh Litt.)

---

*For Starred Question No. 1706 and reply thereto please see Punjab Vidhan Sabha Debates dated 4-4-73.

ਸਿਖਿਆ ਮੰਤਰੀ : ਕੀ ਇਹ ਡੀ. ਲਿੱਟ ਹਨ ਜੀ । (ਹਾਸਾ)

ਸ੍ਰੀ ਸਪੀਕਰ : ਅਜ ਤਾਂ ਇਹ ਪੂਰੇ ਕਾਂਗਰਸੀ ਰੂਪ ਵਿਚ ਹਨ; ਅਜ ਤਾਂ ਇਨ੍ਹਾਂ ਦਾ ਲਿਹਾਜ਼ ਕਰ ਦਿਓ । (ਹਾਸਾ) (He is in full Congress uniform today. You should have some consideration for it.)

ਗਿਆਨੀ ਕੁੰਦਨ ਸਿੰਘ ਪਤੰਗ : ਤਾਂ ਫਿਰ ਅਜ ਸਰਦਾਰ ਉਮਰਾਓ ਸਿੰਘ ਵੀ ਬਦਲੇ ਬਦਲੇ ਹੋਏ ਹਨ । (ਹਾਸਾ)

ਸਰਦਾਰ ਅਜਾਇਬ ਸਿੰਘ ਸੰਧੂ : ਇਨ੍ਹਾਂ ਦਾ ਤਾਂ ਕੋਈ ਪਤਾ ਨਹੀਂ ਲਗਦਾ । ਕਦੇ ਅਕਾਲੀ, ਕਦੇ ਕਾਂਗਰਸੀ ਅਤੇ ਕਦੇ ਸੁਤੰਤਰ ਪਾਰਟੀ ਵਾਲੇ ਹੋ ਜਾਂਦੇ ਹਨ । (ਹਾਸਾ)

---

## APPLICATIONS RECEIVED FROM FREEDOM FIGHTERS FOR PENSIONS UNDER THE CENTRAL GOVERNMENT SCHEME

***1657 Giani Arjan Singh Litt**: Will the Chief Minister be pleased to state—

(a) total number of applications received upto 28th February, 1973. by the State Government from the Freedom Fighters for the grant of pensions under the Pension Scheme sponsored by the Government of India together with the district-wise details thereof;

(b) the number of applications out of those mentioned in part (a) above sent by the State Government duly recommended to the Government of India month-wise upto 28th February, 1973 together with the details thereof, district-wise;

(c) the number of applications out of those mentioned in part (a) above rejected by the State Government upto 28th February, 1973 on the ground that these were not fulfilling the conditions prescribed for the purpose together with the district-wise details thereof;

(d) the number of applications accepted and forwarded by the Government of India to the State Government upto 28th February, 1973 together with the district-wise details thereof;

(e) whether the State Government has written to the Government of India for the quick disposal of pending applications ?

**Sardar Nasib Singh Gill** (Deputy Minister, Home and Industries):

(a) The requisite information is laid on the Table of the House at Annexure 'A'.

(b) The requisite information is laid on the Table of the House at Annexure 'B'.

[Deputy Minister, Home and Industries]

(c) The requisite information is laid on the Table of the House at Annexure 'C'.

(d) The requisite information is laid on the Table of the House at Annexure 'D'.

(e) Yes, Sir.

ANNEXURE 'A'

**Statement Indicating the District-wise Information asked for in Part (a) of Starred Assembly Question No. 1657.**

(i) Total number of applications received up to 28th February, 1973, .. 7827

(ii) The district-wise detail is given below:—

| Sr. No. | Name of the District | | Total No. of applications received |
|---|---|---|---|
| 1 | | | 3 |
| 1. | Jullundur | .. | 1,005 |
| 2. | Ropar | .. | 406 |
| 3. | Gurdaspur | .. | 479 |
| 4. | Hoshiarpur | .. | 688 |
| 5. | Kapurthala | .. | 241 |
| 6. | Patiala | .. | 276 |
| 7. | Sangrur | .. | 327 |
| 8. | Bhatinda | .. | 387 |
| 9. | Ludhiana | .. | 1,075 |
| 10. | Faridkot | .. | 222 |
| 11. | Amritsar | .. | 2,179 |
| 12. | Ferozepur | .. | 542 |
| | Total | .. | 7,827 |

## ANNEXURE 'B'

**Total Number of applications (District-wise) Duly Recommended by the State Government and forwarded to the Government of India is 3820, details of which are given below :—**

| Districts | May, 1972 | June, 1972 | July, 1972 | August, 1972 | September, 1972 | October, 1972 | November, 1972 | December, 1972 | January, 1973 | February, 1973 | Total |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. Amritsar .. | 85 | — | 253 | 64 | 500 | 200 | 150 | 169 | 24 | 36 | 1,481 |
| 2. Jullundur .. | — | — | 86 | 33 | 223 | — | — | — | 1 | 102 | 445 |
| 3. Ludhiana .. | — | — | 59 | 24 | — | 41 | — | 16 | — | 190 | 330 |
| 4. Kapurthala .. | — | — | 21 | 5 | — | — | — | 5 | 77 | — | 108 |
| 5. Sangrur .. | — | — | 27 | 14 | — | — | — | 106 | 23 | 6 | 176 |
| 6. Patiala .. | — | — | 37 | 8 | — | 94 | — | 12 | — | 46 | 197 |
| 7. Bhatinda .. | — | — | 15 | 1 | — | 21 | — | — | — | — | 37 |
| 8. Hoshiarpur .. | — | — | 118 | 30 | 3 | 8 | 6 | 73 | 62 | 27 | 327 |
| 9. Gurdaspur .. | — | — | 104 | 13 | 93 | 3 | 11 | — | 39 | — | 263 |
| 10. Ropar .. | — | — | 60 | — | 36 | 3 | 95 | — | 25 | 2 | 221 |
| 11. Faridkot .. | — | — | — | — | — | — | 1 | — | 58 | — | 59 |
| 12. Ferozepur .. | — | — | 86 | 14 | 3 | 39 | 14 | — | — | 20 | 176 |

[Deputy Minister, Home and Industries]

## ANNEXURE 'C'

**238 applications have been with held because the applicants did not fulfil the criteria laid down by the Government of India. District-wise details are given below :—**

| Sr. No. | Districts | | No. of applications |
|---|---|---|---|
| 1 | 2 | | 3 |
| 1. | Amritsar | .. | 31 |
| 2. | Jullundur | .. | — |
| 3. | Ludhiana | .. | 65 |
| 4. | Kapurthala | .. | — |
| 5. | Sangrur | .. | 33 |
| 6. | Patiala | .. | 20 |
| 7. | Bhatinda | .. | 2 |
| 8. | Hoshiarpur | .. | — |
| 9. | Gurdaspur | .. | 60 |
| 10. | Ropar | .. | — |
| 11. | Faridkot | .. | 13 |
| 12. | Ferozepur | .. | — |
| | Total | .. | 238 |

## ANNEXURE 'D'

**The number of applications accepted and forwarded by the Government of India to the State Government upto 28th February, 1973 together with the District-wise details.**

| Sr. No. | District | | No. of applications |
|---|---|---|---|
| 1 | 2 | | 3 |
| 1. | Amritsar | .. | 34 |
| 2. | Jullundur | .. | 31 |
| 3. | Ludhiana | .. | |

| Sr. No. | District | | No. of Applications |
|---|---|---|---|
| 1 | 2 | | 3 |
| 4. | Kapurthala | .. | — |
| 5. | Sangrur | .. | — |
| 6. | Patiala | .. | — |
| 7. | Bhatinda | .. | — |
| 8. | Hoshiarpur | .. | 6 |
| 9. | Gurdaspur | .. | 2 |
| 10. | Ropar | .. | 11 |
| 11. | Faridkot | .. | 4 |
| 12. | Ferozepur | .. | 6 |
| | Total | .. | 94 |

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਗੌਰਮਿੰਟ ਆਫ਼ ਇੰਡੀਆ ਜੋ ਪੈਨਸ਼ਨਾਂ ਫਰੀਡਮ ਫਾਈਟਰਜ਼ ਨੂੰ ਦਿੰਦੀ ਹੈ ਉਸ ਵਿਚੋਂ ਜੋ ਪੈਨਸ਼ਨ ਪੰਜਾਬ ਸਰਕਾਰ ਦਿੰਦੀ ਹੈ, ਉਹ ਡੀਡਕਟ ਕਰ ਲੈਂਦੀ ਹੈ ? ਕੀ ਪੰਜਾਬ ਸਰਕਾਰ ਭਾਰਤ ਸਰਕਾਰ ਨੂੰ ਇਹ ਲਿਖੇਗੀ ਕਿ ਇਹ ਪੈਨਸ਼ਨ ਡੀਡਕਟ ਨਾ ਕੀਤੀ ਜਾਵੇ ?

**ਉਪ ਮੰਤਰੀ :** ਅਸੀਂ ਇਸ ਬਾਰੇ ਆਲਰੈਡੀ ਭਾਰਤ ਸਰਕਾਰ ਨੂੰ ਲਿਖ ਚੁਕੇ ਹਾਂ ।

**ਸਰਦਾਰ ਬਸੰਤ ਸਿੰਘ ਖਾਲਸਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੋ ਦਰਖਾਸਤਾਂ ਪੈਨਸ਼ਨ ਲਈ ਆਉਂਦੀਆਂ ਹਨ ਉਨ੍ਹਾਂ ਤੇ ਵਿਚਾਰ ਕਰਨ ਲਈ ਕੋਈ ਕਮੇਟੀ ਬਣਾਈ ਹੈ । ਜੇ ਬਣਾਈ ਗਈ ਹੈ ਤਾਂ ਕੀ ਉਸ ਵਿਚ ਕੋਈ ਅਕਾਲੀ ਮੈਂਬਰ ਵੀ ਹੈ ਤਾ ਕਿ ਜੋ ਬਬਰ ਅਕਾਲੀ ਹਨ ਉਨ੍ਹਾਂ ਵਿਚੋਂ ਕੋਈ ਕੇਸ ਰਹਿ ਨਾ ਜਾਵੇ ?

**ਉਪ ਮੰਤਰੀ :** ਹਰ ਡਿਸਟ੍ਰਿਕਟ ਵਿਚ ਅਜਿਹੀ ਕਮੇਟੀ ਬਣਾਈ ਹੋਈ ਹੈ ਅਤੇ ਉਸ ਕਮੇਟੀ ਵਿਚ ਫਰੀਡਮ ਫਾਈਟਰਜ਼ ਪਾਏ ਗਏ ਹਨ । ਇਸ ਗਲ ਦਾ ਕੋਈ ਵਿਚਾਰ ਨਹੀਂ ਰਖਿਆ ਗਿਆ ਕਿ ਇਹ ਅਕਾਲੀ ਹੈ ਜਾਂ ਕਾਂਗਰਸੀ ਹੈ ਜਾਂ ਜਨਸੰਘੀ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੋ ਐਪਲੀਕੇਸ਼ਨਜ਼ ਡਿਸਟ੍ਰਿਕਟ ਲੈਵਲ ਤੋਂ ਰਿਕਮੈਂਡ ਹੋ ਕੇ ਆਉਂਦੀਆਂ ਹਨ ਉਨ੍ਹਾਂ ਵਿਚੋਂ ਥੋੜ੍ਹੀਆਂ ਜਿਹੀਆਂ ਐਪਲੀਕੇਸ਼ਨਾਂ ਹੀ ਸੈਂਟਰ ਨੂੰ ਫਾਰਵਰਡ ਕੀਤੀਆਂ ਗਈਆਂ ਹਨ । ਇਹ ਗਲ ਇਨ੍ਹਾਂ ਨੇ ਜਿਹੜੇ ਅਦਾਦੋ ਸ਼ੁਮਾਰ ਦਿਤੇ ਹਨ ਉਨ੍ਹਾਂ ਤੋਂ ਹੀ ਪਤਾ ਲਗਦਾ ਹੈ । ਕੀ ਸਰਕਾਰ ਜਿਹੜੀਆਂ ਦਰਖਾਸਤਾਂ ਡਿਸਟ੍ਰਿਕਟ ਲੈਵਲ ਤੋਂ ਰਿਕਮੈਂਡ ਹੋ ਕੇ ਆਉਂਦੀਆਂ ਹਨ ਉਨ੍ਹਾਂ ਸਾਰੀਆਂ ਨੂੰ ਸੈਂਟਰ ਕੋਲ ਫਾਰਵਰਡ ਕਰਨ ਤੇ ਵਿਚਾਰ ਕਰੇਗੀ ?

**ਉਪ ਮੰਤਰੀ :** ਜਿਹੜੀਆਂ ਦਰਖਾਸਤਾਂ ਡਿਸਟ੍ਰਿਕਟ ਲੈਵਲ ਤੋਂ ਹੀ ਰਿਕਮੈਂਡ ਹੋਕੇ ਆਉਂਦੀਆਂ ਹਨ ਉਨ੍ਹਾਂ ਬਾਰੇ ਇਥੇ ਕੋਈ ਰੁਕਾਵਟ ਨਹੀਂ ਪਾਈ ਜਾਂਦੀ । ਪਰ ਜਿਹੜੀਆਂ ਦਰਖਾਸਤਾਂ ਸਿਧੀਆਂ ਆ ਜਾਂਦੀਆਂ ਹਨ, ਉਹ ਵੈਰੀਫੀਕੇਸ਼ਨ ਵਾਸਤੇ ਦੁਬਾਰਾ ਡਿਸਟ੍ਰਿਕਟ ਲੈਵਲ ਤੇ ਭੇਜਣੀਆਂ ਪੈਂਦੀਆਂ ਹਨ ਅਤੇ ਉਨ੍ਹਾਂ ਵਿਚ ਦੇਰ ਹੋ ਜਾਂਦੀ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਰਕਾਰ ਨੇ ਜੋ ਐਪਲੀਕੇਸ਼ਨਜ਼ ਫਾਰਵਰਡ ਨਹੀਂ ਕੀਤੀਆਂ ਉਨ੍ਹਾਂ ਦੀ ਗਿਣਤੀ 233 ਦੱਸੀ ਗਈ ਹੈ । ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਨ੍ਹਾਂ ਵਿਚ ਅਜਿਹੀਆਂ ਐਪਲੀਕੇਸ਼ਨਜ਼ ਕਿਤਨੀਆਂ ਹਨ ਜਿਨ੍ਹਾਂ ਦੀ ਵੈਰੀਫੀਕੇਸ਼ਨ ਕਾਂਗਰਸ ਦੇ ਆਫਿਸ ਬੇਅਰਰਜ਼ ਨੇ ਕੀਤੀ ਹੈ ਜਾਂ ਕਿਸੇ ਐਮ. ਐਲ. ਏਜ਼. ਨੇ ਕੀਤੀ ਹੈ ਪਰ ਅਜੇ ਤਕ ਵੀ ਉਹ ਪੈਂਡਿੰਗ ਪਈਆਂ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਇਹ ਸਿਸਟਮ ਸੀ ਕਿ ਡੀ. ਸੀ. ਰਿਕਮੈਂਡ ਕਰਦਾ ਸੀ ਹੁਣ ਅਸੀਂ ਇਹ ਸਿਸਟਮ ਬਦਲਾ ਦਿਤਾ ਹੈ। ਸਰਕਾਰੀ ਅਫ਼ਸਰ ਸਿਰਫ਼ ਕਮੇਟੀ ਦੇ ਸੈਕਟਰੀ ਦੀ ਹੈਸੀਅਤ ਵਿਚ ਕੰਮ ਕਰਦਾ ਹੈ । ਕਮੇਟੀ ਦੇ ਮੈਂਬਰ ਅਸੀਂ ਫਰੀਡਮ ਫਾਈਟਰਜ਼ ਵਿਚੋਂ ਲਏ ਸਨ । ਹੁਣ ਅਸੀਂ ਇਸ ਕਮੇਟੀ ਦੀਆਂ ਰਿਕਮੈਂਡੇਸ਼ਨਜ਼ ਮੰਨਦੇ ਹਾਂ । ਨਾ ਤਾਂ ਹੁਣ ਅਸੀਂ ਸਰਕਾਰੀ ਅਫ਼ਸਰਾਂ ਦੀ ਰਿਕਮੈਂਡੇਸ਼ਨਜ਼ ਮੰਨਦੇ ਹਾਂ ਅਤੇ ਨਾਂ ਹੀ ਕਾਂਗਰਸ ਦੇ ਅਹੁਦੇਦਾਰਾਂ ਦੀ ਰਿਕਮੈਂਡੇਸ਼ਨ ਮੰਨਦੇ ਹਾਂ। ਪੈਨਸ਼ਨ ਵਾਸਤੇ ਇਕ ਜ਼ਰੂਰੀ ਸ਼ਰਤ ਇਹ ਰਖੀ ਗਈ ਹੈ ਕਿ ਘਟੋ ਘਟ ਉਸ ਆਦਮੀ ਨੇ 6 ਮਹੀਨੇ ਦੀ ਕੈਦ ਜ਼ਰੂਰ ਕਟੀ ਹੋਵੇ । ਇਸ ਦੇ ਨਾਲ ਹੀ ਇਕ ਹੋਰ ਸ਼ਰਤ ਇਹ ਹੈ ਕਿ ਉਸ ਦੀ ਆਮਦਨ 5 ਹਜ਼ਾਰ ਰੁਪਏ ਮਹੀਨੇ ਤੋਂ ਵਧ ਨਾ ਹੋਵੇ, ਉਨ੍ਹਾਂ ਨੂੰ ਤਾਮਰ ਪੱਤਰ ਤਾਂ ਮਿਲ ਸਕਦੇ ਹਨ ਪਰ ਪੈਨਸ਼ਨ ਨਹੀਂ ਮਿਲ ਸਕਦੀ । ਅਸੀਂ ਤਾਂ ਇਹ ਵੀ ਸਕਰੂਟਿਨੀ ਕਰ ਰਹੇ ਹਾਂ ਕਿ ਕੀ ਕੁਝ ਕੇਸਾਂ ਵਿਚ 200 ਰੁਪਏ ਤੋਂ ਘਟ ਪੈਨਸ਼ਨ ਵੀ ਮਿਲ ਸਕਦੀ ਹੈ ਜਾਂ ਨਹੀਂ । ਜਿਹੜੀ ਸਕੀਮ ਇਸ ਵੇਲੇ ਚਲ ਰਹੀ ਹੈ ਇਸ ਦੇ ਮੁਤਾਬਕ 31 ਮਾਰਚ, 1973 ਤਕ ਜਿਹੜੀਆਂ ਦਰਖਾਸਤਾਂ ਪਹੁੰਚ ਜਾਣਗੀਆਂ ਉਨ੍ਹਾਂ ਨੂੰ ਪੈਨਸ਼ਨਾਂ 15 ਅਗਸਤ, 1972 ਤੋਂ ਹੀ ਦਿਤੀਆਂ ਜਾਣਗੀਆਂ । ਜਿਹੜੀਆਂ ਦਰਖਾਸਤਾਂ ਇਸ ਤਰੀਕ ਤੋਂ ਬਾਅਦ ਆਉਣਗੀਆਂ ਉਨ੍ਹਾਂ ਤੇ ਵੀ ਵਿਚਾਰ ਹੋਵੇਗਾ ਅਤੇ ਉਨ੍ਹਾਂ ਨੂੰ ਵੀ ਪੈਨਸ਼ਨਾਂ ਮਿਲਣਗੀਆਂ ਪਰ ਉਸ ਤਰੀਕ ਤੋਂ ਮਿਲਣਗੀਆਂ ਜਿਸ ਤਰੀਕ ਤੋਂ ਉਨ੍ਹਾਂ ਨੇ ਅਪਲਾਈ ਕੀਤਾ ਹੋਵੇਗਾ । ਜਿਹੜੀਆਂ ਦਰਖਾਸਤਾਂ 31 ਮਾਰਚ, 1973 ਤਕ ਆਉਣਗੀਆਂ ਉਨ੍ਹਾਂ ਦਾ ਫੈਸਲਾ ਭਾਵੇਂ ਲੇਟ ਹੋਵੇ ਪਰ ਪੈਨਸ਼ਨਾਂ 15 ਅਗਸਤ, 1972 ਤੋਂ ਹੀ ਮਿਲਣਗੀਆਂ । ਇਸ ਦੇ ਨਾਲ ਹੀ ਅਸੀਂ ਭਾਰਤ ਸਰਕਾਰ ਨੂੰ ਬਿਨੈ-ਪੱਤਰ ਲਿਖਿਆ ਹੈ ਕਿ ਪੰਜਾਬ ਦੀ ਸਰਕਾਰ ਜਿਹੜੀਆਂ ਪੈਨਸ਼ਨਜ਼ ਦਿੰਦੀ ਹੈ ਉਹ ਆਪਣੀ ਪੈਨਸ਼ਨ ਵਿਚੋਂ ਡਿਡਕਟ ਨਾ ਕੀਤੀ ਜਾਵੇ ਅਤੇ ਆਪਣੇ ਕ੍ਰਾਈਟੇਰੀਏ ਮੁਤਾਬਕ ਹੀ ਉਹ ਉਨ੍ਹਾਂ ਨੂੰ ਪੈਨਸ਼ਨਾਂ ਦੇਵੇ ।

ਦੂਸਰੀ ਗੱਲ ਇਹ ਹੈ ਕਿ ਇਥੇ ਇਕ ਸਵਾਲ ਪੁਛਿਆ ਗਿਆ ਸੀ ਕਿ ਕੋਈ ਅਕਾਲੀ ਮੈਂਬਰ ਵੀ ਉਨ੍ਹਾਂ ਕਮੇਟੀਆਂ ਵਿਚ ਲਿਆ ਗਿਆ ਹੈ ਕਿ ਨਹੀਂ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਖਿਆਲ ਨਹੀਂ ਰਖਿਆ ਗਿਆ ਕਿ ਕਿਹੜਾ ਕਾਂਗਰਸੀ ਹੈ ਅਤੇ ਕਿਹੜਾ ਅਕਾਲੀ ਹੈ । ਉਨ੍ਹਾਂ ਕਮੇਟੀਆਂ ਵਿਚ ਕਈ ਅਜਿਹੇ ਬੰਦੇ ਵੀ ਹਨ ਜਿਹੜੇ ਕਦੇ ਬੜੇ ਮਸ਼ਹੂਰ ਅਕਾਲੀ ਹੁੰਦੇ ਸੀ ਉਨ੍ਹਾਂ ਨੂੰ ਕਮੇਟੀਆਂ ਵਿਚ ਰੱਖ ਲਿਆ ਗਿਆ ਹੈ ਅਤੇ ਜਿਹੜੇ ਹੁਣ ਦੇ ਮੌਜੂਦਾ ਅਕਾਲੀ ਹਨ ਉਨ੍ਹਾਂ ਵਿਚ ਮੈਨੂੰ ਕੋਈ ਫਰੀਡਮ ਫਾਈਟਰ ਨਹੀਂ ਦਿਸਿਆ, ਇਸ ਲਈ ਇਨ੍ਹਾਂ ਨੂੰ ਲਿਆ ਨਹੀਂ ਗਿਆ । (ਹਾਸਾ) ( ਸ਼ੋਰ )

**ਗਿਆਨੀ ਕੁੰਦਨ ਸਿੰਘ ਪਤੰਗ :** ਇਹ ਗਲਤ ਗਲ ਹੈ । ਮੈਂ ਅਟਕ ਵਿਚ ਜੇਲ੍ਹ ਕਟੀ ਹੈ, ਲਾਹੌਰ ਵਿਚ ਕਟੀ ਹੈ । ਮੈਂ 1933 ਵਿਚ ਜੇਲ੍ਹ ਕਟੀ ਹੈ । ਮੈਨੂੰ ਬੇੜੀਆਂ ਲਗੀਆਂ ਰਹੀਆਂ ਸਨ । (ਸ਼ੋਰ)

**ਮੁੱਖ ਮੰਤਰੀ :** ਮੈਂ ਬੇਨਤੀ ਕਰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦਾ ਕੋਈ ਔਹਦੇਦਾਰ ਜਾਂ ਇਨ੍ਹਾਂ ਐਮ. ਐਲ. ਏਜ਼. ਵਿਚੋਂ, ਜਿਸਨੇ ਕੈਦ ਕੱਟੀ ਹੋਵੇਗੀ, ਉਸ ਨੂੰ ਇਸ ਕਮੇਟੀ ਵਿਚ ਬਿਠਾ ਦਿਤਾ ਜਾਵੇਗਾ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਮੈਂ ਜੇਲ੍ਹ ਕੱਟੀ ਹੈ । ਇਹ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ (ਵਿਘਨ) ਅਸੀਂ ਇਸ ਦੇਸ਼ ਦੀ ਅਜ਼ਾਦੀ ਲਈ ਇਕੱਠਿਆਂ ਕੰਮ ਕੀਤਾ ਹੈ (ਵਿਘਨ)

**ਮੁੱਖ ਮੰਤਰੀ :** ਮੈਂ ਬੇਨਤੀ ਕਰਾਂਗਾ ਕਿ ਸਰਦਾਰ ਧੰਨਾ ਸਿੰਘ ਗੁਲਸ਼ਨ ਅਤੇ ਪਤੰਗ ਜੀ ਸਾਡੇ ਪੁਰਾਣੇ ਸਾਥੀ ਹਨ । ਪਰ ਮੈਨੂੰ ਪਤਾ ਨਹੀਂ ਕਿ ਇਨ੍ਹਾਂ ਨੇ ਕਦੋਂ ਕਦੋਂ ਕੈਦ ਕੱਟੀ ਹੈ । ਮੈਂ ਰੌਲੇ ਵਿਚ ਸੁਣਿਆ ਨਹੀਂ । ਇਨ੍ਹਾਂ ਨੂੰ ਸਪਲੀਮੈਂਟਰੀ ਕਰਨ ਦਾ ਵਕਤ ਦਿਤਾ ਜਾਵੇ ਤਾਂਕਿ ਇਹ ਦਸ ਸਕਣ ਕਿ ਕੀ ਇਨ੍ਹਾਂ ਨੇ ਪਰਜਾ ਮੰਡਲ ਵੇਲੇ ਕੈਦ ਕੱਟੀ ਹੈ ਜਾਂ ਦੇਸ਼ ਦੀ ਆਜ਼ਾਦੀ ਵਾਸਤੇ ਕੈਦ ਕੱਟੀ ਹੈ ਜਾਂ ਮਗਰੋਂ ਕੈਦ ਕੱਟੀ ਹੋਵੇ ਤਾਂ ਮੈਂ ਇਨ੍ਹਾਂ ਨੂੰ ਕਮੇਟੀਆਂ ਵਿਚ ਪਾ ਨਹੀਂ ਸਕਦਾ ।

**ਸਰਦਾਰ ਅਜਾਇਬ ਸਿੰਘ ਸੰਧੂ :** ਇਨ੍ਹਾਂ ਨੇ ਗੈਰ-ਜ਼ਿੰਮੇਦਾਰਾਨਾ ਗਲ ਕੀਤੀ ਸੀ ਕਿ ਇਨ੍ਹਾਂ ਐ.ਮਐਲ.ਏਜ਼. ਵਿਚੋਂ ਕੋਈ ਐਸਾ ਬੰਦਾ ਨਹੀਂ ਹੈ ਜਦੋਂ ਕਿ ਪਤੰਗ ਜੀ ਨੇ ਇਨ੍ਹਾਂ ਤੋਂ ਵੀ ਵਧ ਕੈਦ ਕਟੀ ਹੈ । (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ 1933 ਵਿਚ ਕੈਦ ਕੱਟੀ ਹੈ । ( ਵਿਘਨ )

**ਸ੍ਰੀ ਯਸ਼ ਪਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਭਾਰਤ ਸਰਕਾਰ ਨੇ ਜਿਹੜੀਆਂ ਦਰਖਾਸਤਾਂ ਰੋਕੀਆਂ ਹਨ ਉਹਦੇ ਵਿਚ ਇਕ ਸ਼ਰਤ ਹੈ ਕਿ ਕੋਈ ਐਸ. ਐਲ. ਏ. ਜਾਂ ਐਮ. ਪੀ. ਇਸ ਗਲ ਨੂੰ ਤਸਦੀਕ ਕਰੇ ਕਿ ਦਰਖਾਸਤ ਦੇਣ ਵਾਲਾ ਉਹ ਦੇ ਨਾਲ ਜੇਲ੍ਹ ਵਿਚ ਰਿਹਾ ਹੈ । ਪਰ ਕਈ ਬੰਦੇ ਅਜਿਹੇ ਵੀ ਹੋਣਗੇ ਜਿਹੜੇ ਕਿ ਐਮ. ਐਲ. ਏਜ਼. ਜਾਂ ਐਮ. ਪੀਜ਼. ਦੇ ਜੰਮਣ ਤੋਂ ਪਹਿਲਾਂ ਹੀ ਕੈਦ ਹੋਏ ਹੋਣਗੇ । ਇਸ ਬਾਰੇ ਵੀ ਸੋਚਣਾ ਚਾਹੀਦਾ ਹੈ । ਦੂਜੇ ਤਾਮਰ ਪੱਤਰਾਂ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਤਾਮਰ ਪੱਤਰ ਕਿੰਨੇ ਆਦਮੀਆਂ ਨੂੰ ਦਿਤੇ ਗਏ ਹਨ ਅਤੇ ਕਿੰਨੇ ਰਹਿ ਗਏ ਹਨ ?

**ਮੁੱਖ ਮੰਤਰੀ :** ਐਗਜ਼ੈਕਟ ਗਿਣਤੀ ਤਾਂ ਮੈਂ ਇਸ ਵੇਲੇ ਨਹੀਂ ਦਸ ਸਕਦਾ ਅਤੇ ਮੈਂ ਰਿਕਾਰਡ ਵਿਚੋਂ ਦੇਖ ਕੇ ਦਸ ਸਕਦਾ ਹਾਂ । ਪਰ ਅਜ ਤਕ ਤਾਮਰ ਪੱਤਰ ਬਹੁਤ ਥੋੜ੍ਹੇ ਆਦਮੀਆਂ ਨੂੰ ਦਿਤੇ ਗਏ ਹਨ ਅਤੇ ਕਈਆਂ ਨੂੰ ਇਹ ਹਾਲੇ ਤਕ ਦਿਤੇ ਨਹੀਂ ਗਏ ਕਿਉਂਕਿ ਇਹ ਦਾ ਸਟਾਈਲ ਜੋ ਹੈ ਉਹ ਦਿੱਲੀ ਤੋਂ ਬਣ ਕੇ ਆ ਜਾਂਦਾ ਹੈ ਅਤੇ ਅਸੀਂ ਅੱਗੇ ਦੇ ਦਿੰਦੇ ਹਾਂ । ਪਹਿਲਾਂ ਸਕੀਮ ਸੀ ਕਿ ਤਿੰਨ ਜ਼ਿਲ੍ਹਿਆਂ ਵਿਚ ਤਾਮਰ ਪੱਤਰ ਦਿਤੇ ਜਾਣਗੇ । ਹੁਣ ਤਕ ਦੋ ਜ਼ਿਲ੍ਹਿਆਂ ਵਿਚ ਇਹ ਦੇ ਚੁਕੇ ਹਾਂ ਪਰ ਹੁਣ ਹਰ ਜ਼ਿਲ੍ਹੇ ਵਿਚ ਇਹ ਜਿੰਨੇ ਵੀ ਦੇਸ਼ ਭਗਤ ਹਨ, ਫਰੀਡਮ ਫਾਈਟਰਜ਼ ਹਨ, ਇਨ੍ਹਾਂ ਨੂੰ ਤਾਮਰ ਪੱਤਰ ਦੇਣ ਦਾ ਫੈਸਲਾ ਹੋ ਚੁਕਾ ਹੈ (ਵਿਘਨ) ਅਤੇ ਇਨ੍ਹਾਂ ਨੂੰ ਦੇ ਰਹੇ ਹਾਂ । ਜਿਹੜਾ

[ਮੁੱਖ ਮੰਤਰੀ]

ਇਨ੍ਹਾਂ ਦਾ ਖਿਆਲ ਹੈ ਕਿ ਐਮ. ਐਲ. ਏਜ਼/ਐਮ. ਪੀਜ਼ ਤੋਂ ਤਸਦੀਕ ਕਰਾਉਣੀ ਪੈਂਦੀ ਹੈ, ਇਸ ਤੇ ਗੌਰ ਕਰ ਲਵਾਂਗੇ ਅਤੇ ਜੋ ਸਹਿਲ ਤੋਂ ਸਹਿਲ ਤਰੀਕਾ ਹੋਏਗਾ ਉਹ ਲਭ ਲਿਆ ਜਾਏਗਾ। ਇਸ ਤੋਂ ਇਲਾਵਾ ਕਈ ਅਜਿਹੇ ਦੇਸ਼ ਭਗਤ ਹਨ ਜਿਹੜੇ ਦਰਖਾਸਤ ਦੇਕੇ ਸਰਕਾਰ ਤੋਂ ਮਦਦ ਲੈਣਾ ਆਪਣੀ ਹੱਤਕ ਸਮਝਦੇ ਹਨ। ਇਸ ਬਾਰੇ ਅਗਰ ਕੋਈ ਤੀਜਾ ਆਦਮੀ ਭਾਵੇਂ ਉਹ ਸਰਕਾਰੀ ਹੋਵੇ ਜਾਂ ਗੈਰ ਸਰਕਾਰੀ ਹੋਵੇ ਅਗਰ ਉਹ ਸਾਡੇ ਨੋਟਿਸ ਵਿਚ ਇਹ ਚੀਜ਼ ਲਿਆਉਂਦਾ ਹੈ ਤਾਂ ਅਸੀਂ ਇਸ ਨੂੰ ਵੀ ਕਮੇਟੀ ਵਿਚ ਕੰਸਿਡਰ ਕਰ ਲਵਾਂਗੇ ਅਤੇ ਜੋ ਸਰਕਾਰ ਵਲੋਂ ਮਿਲਣਾ ਚਾਹੀਦਾ ਹੈ ਉਹ ਪੂਰੀ ਤਰ੍ਹਾਂ ਉਸ ਨੂੰ ਵੀ ਦਿਤਾ ਜਾਵੇਗਾ ਔਰ ਪੈਨਸ਼ਨ ਵੀ ਦਿਤੀ ਜਾਵੇਗੀ।

**ਗਿਆਨੀ ਕੁੰਦਨ ਸਿੰਘ ਪਤੰਗ :** ਪਿੰਡ ਫਰਵਾਹੀ ਵਿਚ ਸਰਦਾਰ ਅਜਮੇਰ ਸਿੰਘ ਪੁੱਤਰ ਸਰਦਾਰ ਹੀਰਾ ਸਿੰਘ ਨੇ ਸਭ ਤੋਂ ਜ਼ਿਆਦਾ ਕੈਦ ਕਟੀ ਹੈ ਅਤੇ ਕੁੱਟ ਖਾਧੀ ਹੈ, ਕੀ ਇਨ੍ਹਾਂ ਨੂੰ ਹਾਲੇ ਤਕ ਕਿਸੇ ਨੇ ਯਾਦ ਕੀਤਾ ਹੈ ?

**ਮੁੱਖ ਮੰਤਰੀ :** ਇਹ ਇੰਡੀਵੀਜੁਅਲ ਕੇਸ ਬਾਰੇ ਮੈਂ ਕਹਿ ਨਹੀਂ ਸਕਦਾ। ਅਗਰ ਇਹ ਕੇਸ ਕਨਸਿਡਰ ਨਹੀਂ ਹੋਇਆ ਤਾਂ ਪਤੰਗ ਜੀ ਇਸ ਬਾਰੇ ਸਾਡੀ ਮਦਦ ਕਰਨ। ਇਸ ਬਾਰੇ ਤਾਂ ਮੈਨੂੰ ਅਜ ਹੀ ਪਤਾ ਲਗਿਆ ਹੈ। ( ਵਿਘਨ )

---

## REALISATION OF CHOWKIDARA TAX FROM BALMIKIS AND CHRISTIANS

***1704. Sardar Darshan Singh K.P. :** Will the Chief Minister be pleased to state—

(a) whether it is a fact that the Harijans are exempted from the payment of Chowkidara Tax;

(b) whether it has come to the notice of the Government that the tax mentioned in part (a) above is being realised from the Balmikis-Christians; if so, the reasons thereof ?

**ਸਰਦਾਰ ਨਸੀਬ ਸਿੰਘ ਗਿੱਲ (ਉਪ ਮੰਤਰੀ, ਗ੍ਰਿਹ ਤੇ ਉਦਯੋਗ) (ੳ) :** ਹਾਂ ਜੀ।

(ਅ) ਬਾਲਮੀਕੀ-ਈਸਾਈਆਂ ਤੋਂ ਚੌਕੀਦਾਰਾ ਟੈਕਸ ਵਸੂਲ ਕੀਤਾ ਜਾਂਦਾ ਹੈ ਕਿਉਂਕਿ ਇਹ ਸ਼ੈਡੀਯੂਲਡ ਕਾਸਟਸ ਨਹੀਂ ਹਨ ਅਤੇ ਸਰਕਾਰ ਵਲੋਂ ਕੇਵਲ ਸ਼ੈਡੀਯੂਲਡ ਕਾਸਟਸ ਨੂੰ ਚੌਕੀਦਾਰਾ ਟੈਕਸ ਤੋਂ ਛੋਟ ਦਿਤੀ ਹੋਈ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਹਰੀਜਨ ਕਰਿਸਚਿਅਨ ਹੋਏ ਕੀ ਇਨ੍ਹਾਂ ਨੂੰ ਸਰਕਾਰ ਇਹ ਟੈਕਸ ਮਾਫ ਨਹੀਂ ਕਰ ਸਕਦੀ ?

**ਸਿੰਜਾਈ ਅਤੇ ਬਿਜਲੀ ਮੰਤਰੀ :** ਜਿਹੜੇ ਬਾਲਮੀਕੀ ਇਸਾਈ ਹਨ ਇਨ੍ਹਾਂ ਦਾ ਚੌਕੀਦਾਰਾ ਟੈਕਸ ਮਾਫ ਕਰਨ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ

ਉਸ ਸ਼ੈਡਿਊਲ ਲਿਸਟ ਵਿਚ ਆਉਂਦੇ ਹਨ ਉਹਨਾਂ ਨੂੰ ਇਹ ਟੈਕਸ ਮਾਫ ਹੈ । ਜੇ ਇਹ ਵੀ ਉਸ ਲਿਸਟ ਵਿਚ ਹਨ ਤਾਂ ਇਨ੍ਹਾਂ ਨੂੰ ਟੈਕਸ ਮਾਫ ਹੋਵੇਗਾ ।

**ਭਗਤ ਗੁਰਾਂ ਦਾਸ ਹੰਸ :** ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ 90% ਚੌਕੀਦਾਰ ਹਰੀਜਨ ਹਨ ਇਨ੍ਹਾਂ ਨੂੰ ਦੋ ਸਾਲਾਂ ਤੋਂ ਕੋਈ ਤਨਖਾਹ ਨਹੀਂ ਮਿਲ ਰਹੀ, ਬੇਕਾਰੀ ਫੈਲ ਰਹੀ ਹੈ, ਇਨ੍ਹਾਂ ਨੂੰ ਕਿਸੇ ਹੈਡ ਵਿਚੋਂ ਤਨਖਾਹ ਦਿਤੀ ਜਾਵੇਗੀ ਜਾਂ ਨਹੀਂ ?

ਉਪ ਮੰਤਰੀ, ਗ੍ਰਹਿ ਅਤੇ ਉਦਯੋਗ : ਇਨ੍ਹਾਂ ਦੀ ਤਨਖਾਹ ਬਾਰੇ ਪੂਰੀ ਤੇਜ਼ੀ ਨਾਲ ਗੌਰ ਕੀਤਾ ਜਾ ਰਿਹਾ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਸਾਰੇ ਪਿੰਡ ਅਜਿਹੇ ਹਨ ਜਿਨ੍ਹਾਂ ਵਿਚ 99% ਆਬਾਦੀ ਹਰੀਜਨਾਂ ਦੀ ਹੈ ਅਤੇ ਦੂਜੀ ਵਸੋਂ ਦੇ ਸਿਰਫ 2-3% ਹੀ ਘਰ ਹੋਣਗੇ । ਉਥੇ ਹਰੀਜਨ ਅਤੇ ਗੈਰ-ਹਰੀਜਨ ਦਾ ਝਗੜਾ ਪੈਦਾ ਹੁੰਦਾ ਹੈ ਕਿ ਉਨ੍ਹਾਂ ਨੂੰ ਮਾਫ਼ ਕੀਤਾ ਹੈ ਅਤੇ ਸਾਡੀ ਮਦਦ ਨਹੀਂ ਕੀਤੀ ਗਈ । ਕੀ ਸਰਕਾਰ ਇਸ ਗਲ ਤੇ ਵਿਚਾਰ ਕਰਨ ਨੂੰ ਤਿਆਰ ਹੈ ਕਿ ਉਸ ਪਿੰਡ ਦੇ ਸਾਰਿਆਂ ਦੀ ਹੀ ਮਦਦ ਕਰ ਦਿਤੀ ਜਾਵੇ ?

**ਉਪ ਮੰਤਰੀ :** ਇਸ ਤੇ ਵਿਚਾਰ ਕੀਤਾ ਜਾ ਰਿਹਾ ਹੈ ਕਿ ਜਿਹੜੇ ਨਾਨ-ਸ਼ੈਡਿਊਲਡ ਕਾਸਟਸ ਹਨ ਉਨ੍ਹਾਂ ਤੇ ਵੀ ਸਾਰਾ ਭਾਰ ਨਾ ਪਵੇ ਅਤੇ ਜਿਹੜੇ ਪਹਿਲਾਂ ਦਿੰਦੇ ਸੀ ਉਹ ਹੀ ਵਸੂਲ ਕਰ ਲਿਆ ਜਾਵੇ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਚੌਕੀਦਾਰਾਂ ਨੂੰ 40 ਰੁਪਏ ਮਹੀਨਾ ਤਨਖਾਹ ਮਿਲਦੀ ਹੈ । ਇਸ ਤੋਂ ਪਹਿਲਾਂ ਇਹ ਪੰਦਰੀਂ ਦਿਨੀਂ ਥਾਣੇ ਵਿਚ ਹਾਜ਼ਰ ਹੁੰਦੇ ਸੀ ਅਤੇ ਹੁਣ ਇਹ ਸਤਵੇਂ ਦਿਨ ਥਾਣੇ ਵਿਚ ਹਾਜ਼ਰ ਹੁੰਦੇ ਹਨ । ਫਰੀਦਕੋਟ ਦੇ ਸਾਰੇ ਚੌਕੀਦਾਰਾਂ ਦਾ ਮੇਰੇ ਕੋਲ ਡੈਪੂਟੇਸ਼ਨ ਆਇਆ ਸੀ ਉਹ ਕਹਿੰਦੇ ਸੀ ਕਿ ਸਾਡੇ ਉਤੇ ਬਹੁਤ ਸਖਤੀ ਵਰਤੀ ਜਾ ਰਹੀ ਹੈ । 40 ਰੁਪਏ ਜੋ ਸਰਕਾਰ ਦਿੰਦੀ ਹੈ ਇਹ ਤਾਂ ਮਹੀਨੇ ਵਿਚ ਇਨ੍ਹਾਂ ਦੇ ਉਂਝ ਹੀ ਖਰਚ ਆ ਜਾਂਦੇ ਹਨ । ਕੀ ਸਰਕਾਰ ਇਸ 40 ਰੁਪਏ ਤੋਂ 100 ਰੁਪਏ ਮਹੀਨਾ ਕਰਨ ਵਾਸਤੇ ਤਿਆਰ ਹੈ ?

**ਉਪ ਮੰਤਰੀ :** ਅਜਿਹਿਆਂ ਸ਼ਿਕਾਇਤਾਂ ਸਰਕਾਰ ਕੋਲ ਨਹੀਂ ਪਹੁੰਚੀਆਂ, ਜੇ ਆਉਣਗੀਆਂ ਤਾਂ ਜ਼ਰੂਰ ਮੈਰਿਟ ਤੇ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਟਵਾਰੀ ਦੀ ਲਿਸਟ ਤੇ ਨੰਬਰਦਾਰ , ਚੌਕੀਦਾਰਾ ਮਾਮਲੇ ਦੇ ਨਾਲ ਵਸੂਲ ਕਰਦਾ ਹੈ ਅਤੇ ਅਗੇ ਇਹ ਵਸੂਲ ਕਰਕੇ ਚੌਕੀਦਾਰ ਨੂੰ ਤਨਖਾਹ ਦੇਂਦਾ ਹੈ । ਕੀ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਅਜਿਹੀ ਕੋਈ ਗੱਲ ਹੈ ਕਿ ਪਟਵਾਰੀ ਅਤੇ ਨੰਬਰਦਾਰ ਰਲਕੇ ਇਹ ਰੁਪਏ ਵਸੂਲ ਕਰਕੇ ਬਜਾਏ ਚੌਕੀਦਾਰਾਂ ਨੂੰ ਤਨਖਾਹ ਦੇਣ ਦੇ ਆਪ ਹੀ ਇਹ ਪੈਸੇ ਖਾ ਜਾਂਦੇ ਹਨ ? ਪਿੰਡ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਵਿਚ ਦੋ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਚੌਕੀਦਾਰ ਅਜਿਹੇ ਹਨ ਕਿ ਜਿਹੜਾ ਮਾਮਲਾ ਸੀ ਉਹ ਤਾਂ ਵਸੂਲਿਆ ਗਿਆ ਲੇਕਿਨ ਦੋ ਸਾਲ ਹੋ ਗਏ ਹਨ ਇਨ੍ਹਾਂ ਨੂੰ ਅਜ ਤਕ ਤਨਖਾਹ ਨਹੀਂ ਮਿਲੀ ਹੈ। ਕੀ ਇਸ ਬਾਰੇ ਪੜਤਾਲ ਕਰਾ ਕੇ ਕੋਈ ਕਾਰਵਾਈ ਕੀਤੀ ਜਾਵੇਗੀ ?

**ਉਪ ਮੰਤਰੀ :** ਅਜਿਹੇ ਕੇਸਾਂ ਵਿਚ ਜ਼ਰੂਰ ਪੜਤਾਲ ਕੀਤੀ ਜਾਵੇਗੀ।

**ਡਾਕਟਰ ਅਮੀਰ ਸਿੰਘ ਕਲਕਟ :** ਸਰਕਾਰ ਹਰ ਕੈਟੇਗਰੀ ਲਈ ਐਨਾਂ ਕੁਝ ਕਰ ਰਹੀ ਹੈ ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਾਲਮੀਕ ਕਰਿਸਚੀਅਨ ਹਨ ਕੀ ਇਨ੍ਹਾਂ ਨੂੰ ਸ਼ਡਿਊਲਡ ਕਾਸਟਸ ਦੀ ਲਿਸਟ ਵਿਚ ਲਿਆਉਣ ਦੀ ਕੋਸ਼ਿਸ ਕੀਤੀ ਜਾਵੇਗੀ ? ਇਹ ਵੀ ਹਰ ਤਰ੍ਹਾਂ ਨਾਲ ਮਦਦ ਕਰਨ ਦੇ ਹੱਕਦਾਰ ਹਨ।

**ਉਪ ਮੰਤਰੀ :** ਬਾਲਮੀਕ ਕਰਿਸਚੀਅਨ ਨੂੰ ਬੈਕਵਰਡ ਕਲਾਸਿਜ਼ ਦੀਆਂ ਸਹੂਲਤਾਂ ਦਿਤੀਆਂ ਜਾ ਰਹੀਆਂ ਹਨ। ਇਸ ਗੱਲ ਨੂੰ ਕਿਸੇ ਰਿਲੀਜਨ ਨਾਲ ਨਹੀਂ ਜੋੜਨਾ ਚਾਹੀਦਾ। ਇਨ੍ਹਾਂ ਨੂੰ ਕਿਸੇ ਰਿਲੀਜਨ ਨਾਲ ਜੋੜ ਕੇ ਅਸੀਂ ਕੋਈ ਕਨਫੀਊਜ਼ਨ ਖੜਾ ਨਹੀਂ ਕਰਨਾ ਚਾਹੁੰਦੇ।

**ਸ਼੍ਰੀ ਸਪੀਕਰ :** ਇਹ ਲੋਕ ਉਨੇ ਹੀ ਬੈਕਵਰਡ ਹਨ ਜਿੰਨੇ ਕਿ ਹਿੰਦੂ ਅਤੇ ਸਿੱਖ ਹਨ। ਇਸ ਲਈ ਇਨ੍ਹਾਂ ਨੂੰ ਵੀ ਉਨੀਆਂ ਹੀ ਰਿਆਇਤਾਂ ਦਿੱਤੀਆਂ ਜਾਣ ਜਿੰਨੀਆਂ ਕਿ ਹੋਰਨਾਂ ਨੂੰ ਹਨ। (These people are equally backward as their Hindu and Sikh brothers and should receive similar facilities.)

**ਸਿੰਜਾਈ ਅਤੇ ਬਿਜਲੀ ਮੰਤਰੀ :** ਉਹ ਸ਼ਡਿਊਲਡ ਕਾਸਟ ਬਣਾਏ ਨਹੀਂ ਪਰ ਬਣਾਏ ਜਾ ਸਕਦੇ ਹਨ। (ਵਿਘਨ)

**ਸ਼੍ਰੀ ਸਪੀਕਰ :** ਜੇ ਸਰਕਾਰ ਸਿਫਾਰਸ਼ ਕਰੇਗੀ ਤਾਂ ਉਹ ਬਣਾਏ ਜਾ ਸਕਦੇ ਹਨ। (This can be achieved if the Government recomends.)

**ਮੰਤਰੀ :** ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਉਨ੍ਹਾਂ ਨੂੰ ਉਸ ਲਿਸਟ ਵਿਚ ਪਾਉਣਾ ਹੈ ਜਾਂ ਨਹੀਂ ਪਾਉਣਾ ਇਸ ਚੀਜ਼ ਦੀ ਕੰਪੀਟੈਂਸੀ ਪਾਰਲੀਮੈਂਟ ਹੈ, ਉਹ ਹੀ ਇਸ ਦਾ ਫੈਸਲਾ ਕਰ ਸਕਦੀ ਹੈ। (ਵਿਘਨ)

**ਸ਼੍ਰੀ ਸਪੀਕਰ :** ਤੁਹਾਡੀ ਸ਼ਿਫਾਰਸ਼ ਨਾਲ ਹੀ ਪਾਰਲੀਮੈਂਟ ਪਾਉਂਦੀ ਹੈ। (Parliament can do so, if you recommend it.)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਚੌਕੀਦਾਰ ਨੂੰ 40 ਰੁਪਏ ਮਹੀਨਾ ਮਿਲਦੇ ਹਨ ਅਤੇ ਇਸ ਤਰ੍ਹਾਂ ਇਕ ਦਿਨ ਦੇ ਇਕ ਰੁਪਿਆ 5 ਆਨੇ ਬਣਦੇ ਹਨ। ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਇਤਨੇ ਰੁਪਿਆਂ ਨਾਲ ਇਸ ਛੋਟੇ ਜਿਹੇ ਵਰਗ ਦਾ ਕੀ ਬਣਦਾ ਹੈ। ਸੋ ਕੀ ਇਹ ਇਸ ਰਕਮ ਨੂੰ ਹੋਰ ਵਧਾਉਣਗੇ ? (ਵਿਘਨ)

(ਕੋਈ ਉਤਰ ਨਹੀਂ ਦਿਤਾ ਗਿਆ।)

ਮਾਸਟਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਬਾਲਮੀਕੀਆਂ ਤੋਂ ਕਰਿਸਚਨ ਹੋਏ, ਪਹਿਲਾਂ ਤਾਂ ਉਹ ਕਹਿੰਦੇ ਸੀ ਕਿ ਅਸੀਂ ਸ਼ਡਿਊਲਡ ਕਾਸਟ ਨਹੀਂ ਹਾਂ । ਜਿਸ ਤਰ੍ਹਾਂ ਸਿੱਖਾਂ ਵਿਚੋਂ ਰਾਮਦਾਸੀਏ ਸਿੱਖ, ਸਿਕਲੀਗਰ ਸਿੱਖ, ਕਬੀਰ ਪੰਥੀ ਸਿੱਖ ਆਦਿ ਚਾਰ ਕੈਟੇਗਰੀਆਂ ਬਣੀਆਂ ਹਨ । ਸਿੱਖਾਂ ਦੀਆਂ ਉਨ੍ਹਾਂ ਨੂੰ ਸ਼ਡਿਊਲਡ ਕਾਸਟ ਪੰਜਾਬ ਸਰਕਾਰ ਦੇ ਕਹਿਣ ਤੇ ਗੌਰਮਿੰਟ ਆਫ਼ ਇੰਡੀਆ ਨੇ ਮੁਕੱਰਰ ਕਰ ਦਿਤਾ ਸੀ (ਵਿਘਨ) ਇਸੇ ਤਰ੍ਹਾਂ ਜੋ ਬਾਲਮੀਕੀ ਤੋਂ ਕਰਿਸ਼ਚਨ ਬਣੇ ਜਿਹੜੇ ਬਿਲਕੁਲ ਬੈਕਵਰਡ ਹਨ ਅਤੇ ਪਿੰਡਾਂ ਵਿਚ ਰਹਿੰਦੇ ਹਨ ਉਨ੍ਹਾਂ ਦੀ ਹਾਲਤ ਅੱਛੀ ਨਹੀਂ। ਪਹਿਲਾਂ ਉਨ੍ਹਾਂ ਨੂੰ ਪਾਦਰੀ ਨਹੀਂ ਕਹਿਣ ਦਿੰਦੇ ਕਿ ਤੁਸੀਂ ਸ਼ਡਿਊਲਡ ਕਾਸਟ ਹੋ । ਪਰ ਜੇ ਉਹ ਕਹਿਣ ਕਿ ਸਾਨੂੰ ਸ਼ਡਿਊਲਡ ਕਾਸਟ ਵਿਚ ਸ਼ਾਮਿਲ ਕੀਤਾ ਜਾਵੇ ਤਾਂ ਕੀ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨੂੰ ਸਿਫਾਰਸ਼ ਕਰਨ ਵਾਸਤੇ ਤਿਆਰ ਹੈ ਜਾਂ ਨਹੀਂ ਕਿ ਉਨ੍ਹਾਂ ਨੂੰ ਸ਼ਡਿਯੂਲਡ ਜਾਤੀਆਂ ਵਿਚ ਸ਼ਾਮਲ ਕਰ ਦਿਤਾ ਜਾਵੇ ?

ਵਿਕਾਸ ਮੰਤਰੀ : ਸਪੀਕਰ ਸਾਹਿਬ, ਜਿਹੜੀ ਸੁਜੇਸ਼ਨ ਮਾਸਟਰ ਜੀ ਨੇ ਦਿੱਤੀ ਹੈ, ਇਸ ਨੂੰ ਜ਼ਰੂਰ ਰਿਕੁਮੈਂਡ ਕਰਾਂਗੇ ।

आचार्य पृथ्वी सिंह आज़ाद : मास्टर जी ने कोई भी पोज़ीशन क्लीयर नहीं की और कैप्टन जी ने गलत जवाब दिया है । पोजीशन यह है कि जिस समय सिखों में रामदासिये, कबीर पंथी, सिकलीगर आदि चार वर्ग बने तो उन्होंने कहा कि हमें Scheduled Castes डिक्लेयर किया जाए । उस समय उन्हों ने यह भी कहा कि सिख जो हैं वह हिन्दू Community का एक भाग है । यह बात भारत की Constitution में मानी गई है । इस लिए अगर Christian यह कहें कि That they are part and parcel of the Hindu community, then ce.tainly they can be considered. Now you know the cases of those who were recently converted in Bombay. Before conversion, they used to say that they were "Mahar", now they saw "Bodhi" and Bhodhies have not been declared as Scheduled Castes. The position which my hon. friend, Captain Rattan Singh, has taken is not correct.

ਵਿਕਾਸ ਮੰਤਰੀ : ਸਪੀਕਰ ਸਾਹਿਬ, ਮੈਂ ਕਲੀਅਰ ਗੱਲ ਕਰ ਦੇਣੀ ਚਾਹੁੰਦਾ ਹਾਂ ਕਿ ਜਿਹੜੀ ਇਕਨਾਮਿਕ ਬੈਕਵਰਡਨੈਸ ਹੈ, ਇਸ ਨੂੰ ਧਿਆਨ ਵਿਚ ਰੱਖਿਆ ਜਾਵੇਗਾ । ਇਹ ਜਿਹੜੇ ਬਾਲਮੀਕੀਆਂ ਤੋਂ ਕਰਿਸ਼ਚੀਅਨ ਬਣੇ ਹਨ, ਜਿਸ ਤਰ੍ਹਾਂ ਬਾਰਡਰ ਏਰੀਆਜ਼ ਦੇ ਵਿਚ, ਭਾਵੇਂ ਉਹ ਕਿਸੇ ਵੀ ਜ਼ਿਲੇ ਵਿਚ ਹੋਵੇ ਜਿਸ ਤਰ੍ਹਾਂ ਗੁਰਦਾਸਪੁਰ ਵਿਚ ਅਤੇ ਅੰਮ੍ਰਿਤਸਰ ਆਦਿ ਵਿਚ (ਵਿਘਨ) ਉਹ ਉਹੀ ਕੰਮ ਕਰਦੇ ਹਨ ਜੋ ਬਾਲਮੀਕੀਏ ਕਰਦੇ ਹਨ, ਇਸ ਕਰਕੇ ਅਸੀਂ ਇਸ ਚੀਜ਼ ਨੂੰ ਸਮਝਦੇ ਹੋਏ ਸੈਂਟਰ ਨੂੰ ਪੁਰਜ਼ੋਰ ਸਿਫ਼ਾਰਸ਼

[ਵਿਕਾਸ ਮੰਤਰੀ]

ਕਹਾਂਗੇ ਕਿ ਉਹ ਇਸ ਦੇ ਉਤੇ ਗੌਰ ਕਰਨ। ਇਹ ਅਸੀਂ ਸਮੱਝਦੇ ਹਾਂ ਕਿ ਕਾਂਗਰਸ ਦੀ ਜਿਹੜੀ ਪਾਲਿਸੀ ਹੈ, ਇਹ ਬਿਲਕੁਲ ਦਰੁਸਤ ਹੈ। ਸਪੀਕਰ ਸਾਹਿਬ, ਮੈਂ ਆਜ਼ਾਦ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਕਿ ਉਹ ਵੀ ਇਸ ਵਿਚ ਸ਼ਾਮਿਲ ਹੋਣ ਅਤੇ ਸਹਿਯੋਗ ਦੇਣ ਤਾਂ ਜੋ ਇਹ ਜਿਹੜੀ ਉਨ੍ਹਾਂ ਦੀ ਬੜੀ ਦੇਰ ਦੀ ਮੰਗ ਹੈ, ਉਸ ਨੂੰ ਪੂਰਾ ਕਰ ਸਕੀਏ।

**ਸਰਦਾਰ ਜਸਦੇਵ ਸਿੰਘ ਸੰਧੂ :** ਅਸੀਂ ਇਸ ਵਿਚ ਸ਼ਾਮਿਲ ਹਾਂ।

(ਆਵਾਜ਼ਾਂ : ਅਸੀਂ ਇਸ ਨਾਲ ਸ਼ਾਮਿਲ ਹਾਂ।)

**ਭਗਤ ਗੁਰਾਂ ਦਾਸ ਹੰਸ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਦੇ ਉਤੇ ਗੌਰ ਕੀਤਾ ਜਾਵੇਗਾ ਅਤੇ ਕੇਂਦਰ ਦੀ ਸਰਕਾਰ ਨੂੰ ਸ਼ਿਫਾਰਿਸ਼ ਕੀਤੀ ਜਾਵੇਗੀ। ਉਹ ਪਹਿਲਾਂ ਸਾਰੇ ਆਪਣੇ ਆਪ ਨੂੰ ਇਸਾਈ ਕਹਿਲਾਉਂਦੇ ਰਹੇ। ਜਿਸ ਤਰ੍ਹਾਂ ਨਕੋਦਰ, ਦਸੂਹਾ ਆਦਿ ਵਿਚ ਉਨ੍ਹਾਂ ਦੇ ਰਿਸ਼ਤੇਦਾਰ ਬਾਲਮੀਕੀਏ ਹਨ। (ਵਿਘਨ) ਉਨ੍ਹਾਂ ਦੇ ਰਸਮੋ ਰਿਵਾਜ ਬਾਲਮੀਕੀਆਂ ਵਾਲੇ ਹਨ। ਇਹ ਹੁਣ ਕਹਿੰਦੇ ਹਨ ਕਿ ਇਸ ਬਾਰੇ ਕੇਂਦਰ ਦੀ ਸਰਕਾਰ ਨੂੰ ਸਿਫਾਰਿਸ਼ ਕੀਤੀ ਜਾਵੇਗੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਨਾਲ ਬੇਇਨਸਾਫੀ ਨਹੀਂ ਹੋਵੇਗੀ ਕਿ ਉਨ੍ਹਾਂ ਨੂੰ ਬਾਲਮੀਕੀ ਕਿਹਾ ਜਾਵੇ। (ਵਿਘਨ) ਜਿਹੜੇ ਹਰੀਜਨ ਮਨਿਸਟਰ ਹਨ ਉਹ ਤਾਂ ਜਵਾਬ ਨਹੀਂ ਦਿੰਦੇ ਪਏ ਅਤੇ ਦੂਜੇ ਜਵਾਬ ਦੇ ਰਹੇ ਹਨ ਪਤਾ ਨਹੀਂ ਉਹ ਸੂਝ ਬੂਝ ਨਹੀਂ ਰਖਦੇ। (ਵਿਘਨ)

**ਸ੍ਰੀ ਸਪੀਕਰ :** ਭਗਤ ਜੀ, ਮੈਂ ਤੁਹਾਡੀ ਇਸ ਗੱਲ ਨਾਲ ਸਹਿਮਤ ਨਹੀਂ ਕਿ ਉਹ ਸੂਝ ਬੂਝ ਨਹੀਂ ਰੱਖਦੇ। ਬਾਕੀ ਇਹ ਠੀਕ ਹੈ ਕਿ ਉਹ ਜਵਾਬ ਦੇਣ। (ਵਿਘਨ) (I do not agree with you that the Minister belonging to Harijan Community has no knowledge about it. Of course, he should give a reply.)

ਵਿਕਾਸ ਮੰਤਰੀ : ਇਹ ਜੁਆਇੰਟ ਰਿਸਪਾਂਸੇਬਿਲਿਟੀ ਹੈ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਦੀ ਹੋਮ ਮਨਿਸਟਰੀ ਵਲੋਂ ਇਕ ਲੈਟਰ ਆਈ ਹੈ ਕਿ ਅਗਰ ਕੋਈ ਬਾਲਮੀਕ ਤੋਂ ਕਰਿਸ਼ਚਨ ਬਣਿਆ ਅਤੇ ਫਿਰ ਉਹ ਅਗਰ ਕਰਿਸ਼ਚਨ ਤੋਂ ਬਾਲਮੀਕ ਬਣ ਜਾਵੇ ਤਾਂ ਉਸ ਨੂੰ ਬਾਲਮੀਕ ਕੰਸਿਡਰ ਕਰ ਲਿਆ ਜਾਵੇ। (ਵਿਘਨ) ਇਹ ਲੈਟਰ ਗੌਰਮਿੰਟ ਆਫ ਇੰਡੀਆ ਦੀ ਹੈ। ਉਸ ਦੇ ਬਾਰੇ ਇਨ੍ਹਾਂ ਦਾ ਕੀ ਖ਼ਿਆਲ ਹੈ ?

(ਕੋਈ ਜਵਾਬ ਨਹੀਂ ਦਿੱਤਾ ਗਿਆ।)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਕਿ ਸਵਾਲ ਬੜਾ ਸਿੱਧਾ ਸੀ ਕਿ ਜਿਹੜਾ ਚੌਕੀਦਾਰਾ ਟੈਕਸ ਹਰੀਜਨਾਂ ਨੂੰ ਮੁਆਫ ਕੀਤਾ ਜਾਵੇ ਕੀ ਉਹ ਬਾਲਮੀਕੀ ਹੋ ਜਾਣ ਤਾਂ ਉਨ੍ਹਾਂ ਨੂੰ ਮੁਆਫ ਕੀਤਾ ਜਾਵੇਗਾ ? ਸਵਾਲ ਇਤਨਾ ਸੀ । ਇਸ ਨੂੰ ਕਿਹਾ ਗਿਆ ਕਿ ਅਸੀਂ ਸੈਂਟਰ ਨੂੰ ਸਿਫਾਰਿਸ਼ ਕਰਾਂਗੇ । ਇਨ੍ਹਾਂ ਨੇ ਕਿਹਾ ਕਿ ਅਸੀਂ ਕੰਸਿਡਰ ਕਰਨ ਵਾਸਤੇ ਤਿਆਰ ਹਾਂ । ਜਿਹੜੇ ਕਰਿਸ਼ਚਨ ਬਾਲਮੀਕੀ ਹੋਣ ਉਨ੍ਹਾਂ ਨੂੰ ਲਿਸਟ ਵਿਚ ਸ਼ਾਮਿਲ ਹੋਣ ਦੀ ਕੋਈ ਲੋੜ ਨਹੀਂ । ਪੰਜਾਬ ਦੀ ਸਰਕਾਰ ਨੇ ਟੈਕਸ ਮੁਆਫ ਕੀਤਾ ਹੈ । ਇਸ ਲਈ ਉਨ੍ਹਾਂ ਦਾ ਲਿਸਟ ਵਿਚ ਹੋਣਾ ਜ਼ਰੂਰੀ ਨਹੀਂ ਹੈ । ਉਸ ਨੂੰ ਤੁਸੀਂ ਇਕੱਲੇ ਕਿਉਂ ਨਹੀਂ ਸਵੀਕਾਰ ਕਰਦੇ ?

**ਉਪ ਮੰਤਰੀ, ਗ੍ਰਹਿ ਅਤੇ ਉਦਯੋਗ :** ਸਪੀਕਰ ਸਾਹਿਬ, ਜਿਹੜਾ ਟੈਕਸ ਪੰਜਾਬ ਸਰਕਾਰ ਨੇ ਮੁਆਫ ਕੀਤਾ ਹੈ, ਉਹ ਸ਼ਡਿਊਲਡ ਕਾਸਟ ਨੂੰ ਕੀਤਾ ਹੈ ਜਿਹੜੇ ਕਿ ਸ਼ੈਡਿਊਲਡ ਕਾਸਟ ਦੀ ਲਿਸਟ ਵਿਚ ਆਉਂਦੇ ਹਨ ਅਤੇ ਜਿਹੜੇ ਇਸ ਕੈਟੇਗਰੀ ਵਿਚ ਨਹੀਂ ਆਉਂਦੇ ਉਨ੍ਹਾਂ ਦਾ ਨਹੀਂ ਕੀਤਾ । ਜਿਹੜੇ ਕ੍ਰਿਸ਼ਚੀਅਨ ਬਾਲਮੀਕ ਹਨ ਉਹ ਸ਼ਡਿਊਲਡ ਕਾਸਟ ਦੀ ਲਿਸਟ ਵਿਚ ਨਹੀਂ ਆਉਂਦੇ । ਇਸ ਲਈ ਉਸ ਪਰੋਵੀਜ਼ਨ ਵਿਚ ਲਿਆਉਣ ਲਈ ਪਹਿਲਾਂ ਉਨ੍ਹਾਂ ਨੂੰ ਸ਼ਡਿਊਲਡ ਕਾਸਟ ਦੀ ਲਿਸਟ ਵਿਚ ਲਿਆਉਣਾ ਪਵੇਗਾ । (ਵਿਘਨ)

---

## BUSES OPERATING ON DHARAMGARH-JAKHEPAL ROUTE

***1644. Sardar Gurdev Singh Bakhshiwala :** Will the Chief Minister be pleased to state—

(a) the name of the private transport company whose buses are operating from Budhlada to Sunam *via* Bachhoana on the Dharamgarh-Jakhepal route;

(b) whether the Pepsu Road Transport Corporation demanded any route permits for plying buses on the said route; if so, the action taken thereon ?

**Shri Joginder Pal Pandey** (Minister of State for Local Government and Jails) :—(a) The Kamal Bus Service Regd. Sunam;

(b) Yes, Sir. Pepsu Road Transport Corporation's request was not granted

[(ੳ) ਦੀ ਕਮਲ ਬਸ ਸਰਵਿਸ ਰਜਿਸਟਰਡ ਸੁਨਾਮ ।

(ਅ) ਹਾਂ ਜੀ । ਅਰਜ਼ੀ ਦਾਖਲ ਦਫਤਰ ਕੀਤੀ ਗਈ ।]

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ :** ਪੰਜਾਬ ਦੇ ਵਿਚ 60 ਅਤੇ 40 ਦੀ ਰੇਸ਼ੋ ਦੇ ਮੁਤਾਬਿਕ ਬੱਸਾਂ ਚੱਲਦੀਆਂ ਹਨ । ਇਹ ਕਮਲ ਬੱਸ ਟਰਾਂਸਪੋਰਟ ਕਿਸੇ ਟਰਾਂਸਪੋਰਟ ਅਫਸਰ ਦੇ ਭਾਈ ਦੀ ਹੈ । ਕੀ ਇਸੇ ਕਰਕੇ ਪੈਪਸੂ ਰੋਡ ਕਾਰਪੋਰੇਸ਼ਨ ਦੀਆਂ ਦਰਖਾਸਤਾਂ ਨਾ-ਮਨਜ਼ੂਰ ਕਰ ਦਿਤੀਆਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ 1971 ਦੀ ਗੱਲ ਹੈ ਜਿਸ ਵੇਲੇ ਐਪਲੀ-ਕੇਸ਼ਨਜ਼ ਸੱਦੀਆਂ ਸਨ। ਪੈਪਸੂ ਰੋਡ ਕਾਰਪੋਰੇਸ਼ਨ ਨੇ ਕੋਈ ਐਪਲੀਕੇਸ਼ਨ ਨਹੀਂ ਦਿਤੀ ਅਤੇ ਫਿਰ ਜਦ ਉਨ੍ਹਾਂ ਨੇ ਐਪਲੀਕੇਸ਼ਨ ਦਿਤੀ ਤਾਂ ਉਸ ਵੇਲੇ ਇਸ ਕੇਸ ਦਾ ਫੈਸਲਾ ਹੋ ਚੁੱਕਾ ਸੀ। ਇਹੀ ਵਜ੍ਹਾ ਸੀ ਕਿ ਕਨੂੰਨੀ ਤੌਰ ਤੇ ਉਸ ਐਪਲੀਕੇਸ਼ਨ ਤੇ ਗੌਰ ਨਹੀਂ ਕੀਤਾ ਗਿਆ।

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਕੋਲ ਕੋਈ ਇਹੋ ਜਿਹੀ ਸ਼ਿਕਾਇਤ ਆਈ ਹੈ ਕਿ ਉਥੇ ਰੋਡਵੇਜ਼ ਉਸ ਅਫਸਰ ਤੋਂ ਡਰਦੀ ਦਰਖਾਸਤ ਨਹੀਂ ਕਰਦੀ ? (ਵਿਘਨ)

**ਰਾਜ ਮੰਤਰੀ :** ਸਾਡੇ ਪਾਸ ਐਸੀ ਕੋਈ ਕੰਪਲੇਂਟ ਨਹੀਂ ਹੈ। ਕਿਸੇ ਨੂੰ ਕਿਸੇ ਕੋਲੋਂ ਡਰਨ ਦੀ ਲੋੜ ਨਹੀਂ। ਇਹ ਰਾਈਟ ਹੈ ਹਰ ਆਦਮੀ ਦਾ ਕਿ ਜਿਸ ਵੇਲੇ ਕੋਈ ਰੂਟ ਪਰਮਿਟ ਪਬਲਿਸ਼ ਹੁੰਦਾ ਹੈ ਤਾਂ ਉਹ ਉਸ ਦੇ ਲਈ ਅਪਲਾਈ ਕਰ ਸਕੇ। (ਵਿਘਨ)

**ਸ੍ਰੀ ਸਪੀਕਰ :** ਬੜੀ ਸਧਾਰਣ ਜਿਹੀ ਗੱਲ ਹੈ ਕਿ ਜੇ ਉਹ ਉਸ ਅਫਸਰ ਕੋਲੋ ਡਰਦੇ ਸੀ ਤਾਂ ਉਸ ਦੀ ਕੰਪਲੇਂਟ ਕਰਦੇ ਅਤੇ ਉਸ ਅਫਸਰ ਦੀ ਐਕਸਪਲੇਨੇਸ਼ਨ ਕਾਲ ਹੋਵੇ। (ਵਿਘਨ) (It is a simple matter. If there was some fear from that officer, then he should have been complained against so that his explanation could be called for.)

**ਰਾਜ ਮੰਤਰੀ :** ਸਪੀਕਰ ਸਾਹਿਬ, ਅਫਸਰ ਤੋਂ ਡਰਨ ਵਾਲੀ ਗੱਲ ਨਹੀਂ ਹੈ ਅਤੇ ਨਾ ਹੀ ਕੋਈ ਕੰਪਲੇਂਟ ਮੇਰੇ ਨੋਟਿਸ ਵਿਚ ਆਈ ਹੈ। (ਵਿਘਨ) ਨਾ ਕਿਸੇ ਪ੍ਰਾਈਵੇਟ ਆਦਮੀ ਨੇ ਸ਼ਿਕਾਇਤ ਕੀਤੀ ਹੈ ਅਤੇ ਨਾ ਹੀ ਕਿਸੇ ਲੈਜਿਸਲੇਟਰ ਨੇ ਕੀਤੀ ਹੈ। (ਵਿਘਨ)

**ਸਰਦਾਰ ਹਰਚੰਦ ਸਿੰਘ :** ਸਪੀਕਰ ਸਾਹਿਬ, ਪੈਪਸੂ ਰੋਡ ਕੋਰਪੋਰੇਸ਼ਨ ਨੂੰ ਐਪਲੀਕੇਸ਼ਨ ਦੇਣ ਦੀ ਲੋੜ ਨਹੀਂ ਉਨ੍ਹਾਂ ਨੂੰ ਤਾਂ ਰੂਟ 60 ਅਤੇ 40 ਦੀ ਰੇਸ਼ੋ ਵਿਚ ਅਲਾਟ ਕਰ ਦਿੰਦੇ ਹਨ। ਉਸ ਦੇ ਵਿਚ ਐਪਲੀਕੇਸ਼ਨ ਦਾ ਸਵਾਲ ਨਹੀਂ ਹੈ। ਇਨ੍ਹਾਂ ਨੇ ਉਨ੍ਹਾਂ ਨੂੰ ਰੂਟ ਅਲਾਟ ਕੀਤੇ ਹਨ ਜਾਂ ਨਹੀਂ ਕੀਤੇ ਇਸ ਦਾ ਜਵਾਬ ਦੇਣ ? (ਵਿਘਨ)

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ 1971 ਦਾ ਪੁਰਾਣਾ ਕੇਸ ਹੈ। ਜਿਸ ਵੇਲੇ ਐਪਲੀਕੇਸ਼ਨਜ਼ ਮੰਗੀਆਂ ਸੀ ਉਦੋਂ ਉਹ ਕੱਚਾ-ਪੱਕਾ ਰੂਟ ਸੀ। ਇਹ ਨਵੰਬਰ, 1971 ਦਾ ਵਾਕਿਆ ਹੈ। ਜਿਸ ਵੇਲੇ ਐਪਲੀਕੇਸ਼ਨਾਂ ਕਾਲ ਕੀਤੀਆਂ ਤਾਂ ਪੈਪਸੂ ਰੋਡ ਕਾਰਪੋਰੇਸ਼ਨ ਦੀ ਐਪਲੀਕੇਸ਼ਨ ਵਕਤ ਵਿਚ ਨਹੀਂ ਆਈ ਸੀ। (ਵਿਘਨ) ਜਿਹੜੀ ਗੌਰਮਿੰਟ ਦੀ ਪਾਲੀਸੀ ਹੈ ਅਸੀਂ ਉਸ ਉਤੇ ਕਾਇਮ ਹਾਂ ਅਤੇ ਅਸੀਂ ਕੰਮ ਨੂੰ ਪੂਰਾ ਕਰ ਰਹੇ ਹਾਂ (ਵਿਘਨ) ਅਸੀਂ ਉਸ ਨੂੰ ਪੂਰਾ ਕਰਾਂਗੇ।

**ਸ੍ਰੀ ਸਪੀਕਰ :** ਫੈਸਲਾ ਕਦ ਹੋਇਆ ਸੀ ? (When was this decision taken ?)

ਰਾਜ ਮੰਤਰੀ : ਜਨਾਬ, ਇਹ ਫੈਸਲਾ 19 ਨਵੰਬਰ, 1971 ਨੂੰ ਹੋਇਆ ਸੀ ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੜਕਾਂ ਬਣਨ ਦੇ ਬਾਅਦ ਲੋਕ ਹੁਣ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਟਰਾਂਸਪੋਰਟ ਦੀ ਸਹੂਲਤ ਮਿਲਣੀ ਚਾਹੀਦੀ ਹੈ । ਕੀ ਇਸ ਅਸੈਂਬਲੀ ਦੇ 104 ਐਮ.ਐਲ.ਏਜ਼. ਜੇ ਲਿਖ ਕੇ ਦੇਣ ਕਿ ਸਾਡੇ ਹਲਕੇ ਵਿਚ ਟਰਾਂਸਪੋਰਟ ਸਹੂਲਤ ਦਿਉ ਤਾਂ ਕੀ ਇਹ ਇਸ ਤੇ ਵਿਚਾਰ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਦਿਲਬਾਗ ਸਿੰਘ ਜੀ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਿਖ ਕੇ ਦੇਣ ਦੀ ਕੋਈ ਲੋੜ ਨਹੀਂ, ਸੜਕਾਂ ਬਣਾਈਆਂ ਹੀ ਇਸੇ ਕਰਕੇ ਗਈਆਂ ਹਨ ਤਾਂ ਕਿ ਉਥੇ ਬਸਾਂ ਚਲਾਈਆਂ ਜਾ ਸਕਣ ਅਤੇ ਲੋਕਾਂ ਨੂੰ ਆਉਣ ਜਾਣ ਵਿਚ ਸਹੂਲਤ ਹੋ ਸਕੇ ।

**ਸ੍ਰੀ ਸਪੀਕਰ** : ਸਾਰੇ ਦੇ ਸਾਰੇ ਮੇਨ ਰੂਟਸ ਤੁਸੀਂ ਨੈਸ਼ਨੇਲਾਈਜ਼ ਕਰ ਲਉ..(ਵਿਘਨ) (The Government may nationalise all the main routes).

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਅਗੇ ਵੀ ਇਕ ਵਾਰੀ ਬੇਨਤੀ ਕੀਤੀ ਸੀ ਕਿ ਟਰਾਂਸਪੋਰਟ ਸਾਰੀ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਇਕ ਸਟੇਟਮੈਂਟ ਸਾਡੇ ਸੀ. ਐਮ. ਸਾਹਿਬ ਵਕਤ ਆਉਣ ਤੇ ਦੇਣਗੇ । ਇਹ ਗਲ ਸਾਰੇ ਹਾਊਸ ਨੂੰ ਪਤਾ ਹੈ ਕਿ ਇਹ ਸਰਕਾਰ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਕਮਿਟਿਡ ਹੈ ਅਤੇ ਵਕਤ ਆਉਣ ਤੇ ਨੈਸ਼ਨੇ-ਲਾਈਜ਼ ਕੀਤੀ ਜਾਵੇਗੀ, ਜ਼ਰੂਰ ਕੀਤੀ ਜਾਵੇਗੀ ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ 60 ਅਤੇ 40 ਦੀ ਰੇਸ਼ੋ ਦੀ ਜਿਹੜੀ ਕਮੀ ਹੈ ਉਹ ਅਸੀਂ ਪੂਰੀ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਕੀ ਵਜ਼ੀਰ ਸਾਹਿਬ ਦਸਣਗੇ ਕਿ ਪਿਛਲੇ ਇਕ ਸਾਲ ਦੇ ਅੰਦਰ ਕੋਈ ਇਕ ਰੂਟ ਵੀ ਪੈਪਸੂ ਰੋਡਵੇਜ਼ ਨੂੰ ਦਿਤਾ ਹੈ ਕਿ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਐਸਾ ਹੈ ਜਿਸ ਦੇ ਅੰਕੜੇ ਦੇਖ ਕੇ ਹੀ ਜਵਾਬ ਦਿਤਾ ਜਾ ਸਕਦਾ ਹੈ । ਇਹ ਨੋਟਿਸ ਦੇ ਦੇਣ ਅਸੀਂ ਇਨ੍ਹਾਂ ਨੂੰ ਪੂਰਾ ਪੂਰਾ ਜਵਾਬ ਦੇ ਦੇਵਾਂਗੇ । (ਵਿਘਨ) ਇਹ ਜਿਹੜਾ ਕੁਐਸਚਨ ਹੈ ਇਹ ਇਕ ਰੂਟ ਦੇ ਬਾਰੇ ਹੈ, ਸਾਰੇ ਰੂਟਾਂ ਦੇ ਬਾਰੇ ਵਿਚ ਨਹੀਂ ਹੈ । ਇਹ ਸਾਨੂੰ ਨੋਟਿਸ ਦੇ ਦੇਣ, ਅਸੀਂ ਇਨ੍ਹਾਂ ਨੂੰ ਪੂਰਾ ਪੂਰਾ ਜਵਾਬ ਦੇ ਦੇਵਾਂਗੇ, ਇਸ ਦੇ ਵਿਚ ਕੋਈ ਹਿਚਕਚਾਹਟ ਦੀ ਗੱਲ ਨਹੀਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੀ 60 ਅਤੇ 40 ਦੀ ਰੇਸ਼ੋ ਵਿਚ ਕਮੀ ਹੈ ਅਤੇ ਜਿਹੜੇ ਨਵੇਂ ਰੂਟ ਦਿਤੇ ਗਏ ਹਨ ਉਸ ਦੇ ਵਿਚ ਕਈ ਰੂਟ ਐਸੇ ਹਨ ਜਿਨ੍ਹਾਂ ਤੇ ਪੈਪਸੂ ਰੋਡਵੇਜ਼ ਦੀ ਕੋਈ ਬਸ ਨਹੀਂ ਚਲਦੀ । ਕੀ ਹੁਣ ਕੋਈ ਐਸਾ ਪ੍ਰਬੰਧ ਕਰਨਗੇ ਕਿ ਉਸ ਰੇਸ਼ੋ ਨੂੰ ਪੂਰਾ ਕੀਤਾ ਜਾਵੇ ਅਤੇ ਰੋਡਵੇਜ਼ ਦੀਆਂ ਬਸਾਂ ਚਲਾਈਆਂ ਜਾਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਟਰਾਂਸਪੋਰਟ ਦਾ ਮਸਲਾ ਹੈ ਜਦੋਂ ਤਕ ਇਹ ਮਿਕਸ ਸਿਲਸਿਲਾ ਚਲਦਾ ਰਹਿਣਾ ਹੈ ਇਸ ਦੇ ਵਿਚ ਕਈ ਕਿਸਮ ਦੀਆਂ ਗਲਤ

[ਰਾਜ ਮੰਤਰੀ ਸਥਾਨਕ ਸਰਕਾਰ ਤੇ ਜੇਲ੍ਹਾਂ]

ਫ਼ਹਿਮੀਆਂ ਪੈਂਦੀਆਂ ਹੀ ਰਹਿਣੀਆਂ ਹਨ । ਇਸ ਦਾ ਕਾਰਨ ਇਹ ਹੈ ਕਿ ਸੜਕਾਂ ਦੇ ਬਣਨ ਨਾਲ ਲੋਕ ਚਾਹੁੰਦੇ ਹਨ ਕਿ ਇਥੇ ਟਰਾਂਸਪੋਰਟ ਸਰਵਿਸ ਵੀ ਬਕਾਇਦਾ ਸ਼ੁਰੂ ਹੋ ਜਾਵੇ ਜਿਸ ਨਾਲ ਕਿ ਉਨ੍ਹਾਂ ਦਾ ਫਾਇਦਾ ਹੋ ਸਕੇ । ਜਿਸ ਵੇਲੇ ਇਹੋ ਜਿਹੀਆਂ ਥਾਵਾਂ ਤੇ ਸਰਕਾਰ ਜਲਦੀ ਬਸ ਨਹੀਂ ਚਲਾ ਸਕਦੀ ਤਾਂ ਪ੍ਰਾਈਵੇਟ ਓਪਰੇਟਰਜ਼ ਨੂੰ ਇਹ ਰੂਟ ਦੇਣ ਦਾ ਫੈਸਲਾ ਕਰਨਾ ਪੈਂਦਾ ਹੈ ਤਾਂ ਕਿ ਲੋਕਾਂ ਨੂੰ ਕਿਸੀ ਕਿਸਮ ਦੀ ਤਕਲੀਫ ਨਾ ਹੋਵੇ ਅਤੇ ਉਨ੍ਹਾਂ ਨੂੰ ਸਹੂਲਤ ਦੇਣ ਲਈ ਕਈ ਵਾਰੀ 60 ਅਤੇ 40 ਦੀ ਰੇਸ਼ੋ ਪੂਰੀ ਕਾਇਮ ਨਹੀਂ ਰਹਿੰਦੀ । ਲੋਕਾਂ ਦੀਆਂ ਸਹੂਲਤਾਂ ਨੂੰ ਮਦੇ ਨਜ਼ਰ ਰੱਖਦੇ ਹੋਏ ਅਸੀਂ ਪ੍ਰਾਈਵੇਟ ਬਸਾਂ ਵਾਲਿਆਂ ਨੂੰ ਇਜਾਜ਼ਤ ਦੇ ਦਿੰਦੇ ਹਾਂ ਤਾਂ ਕਿ ਲੋਕਾਂ ਦਾ ਫਾਇਦਾ ਹੋ ਸਕੇ ਅਤੇ ਉਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ ।

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਮਨਿਸਟਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਹ ਠੀਕ ਨਹੀਂ ਕਿ ਪ੍ਰਾਈਵੇਟ ਓਪਰੇਟਰਜ਼ ਕੋਲੋਂ 300 ਰੁਪਏ ਫੀ ਬਸ ਇਨ੍ਹਾਂ ਨੇ ਉਗਰਾਹੀ ਕੀਤੀ ਹੈ ਅਤੇ ਹੁਣ ਵੀ ਕਰ ਰਹੇ ਹਨ ਅਤੇ ਇਹ ਪੈਸੇ ਸਮੁੱਚੇ ਪੰਜਾਬ ਵਿਚੋਂ ਇਕੱਤਰ ਕੀਤੇ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਗੱਲ ਬਿਲਕੁਲ ਗਲਤ ਹੈ, ਫਾਲਸ ਹੈ, ਬੇਬੁਨਿਆਦ ਹੈ । (ਵਿਘਨ)

**ਇਕ ਆਵਾਜ਼** : ਸਪੀਕਰ ਸਾਹਿਬ, ਫਾਲਸ ਲਫਜ਼ ਤਾਂ ਕਟਵਾ ਦਿਉ ਕਿਉਂਕਿ ਇਨ੍ਹਾਂ ਨੇ ਇਹ ਲਫਜ਼ ਆਪ ਹੀ ਅਨਪਾਰਲੀਮੈਂਟਰੀ ਕਰਾਰ ਦਿਤਾ ਹੈ । (ਵਿਘਨ)

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਬਹੁਤ ਸਾਰੇ ਰੂਟ ਪੰਜਾਬ ਵਿਚ ਐਸੇ ਪਏ ਹਨ ਜਿਥੇ ਪੈਪਸੂ ਰੋਡਵੇਜ਼ ਅਤੇ ਪੰਜਾਬ ਰੋਡਵੇਜ਼ ਨੇ ਉਥੇ ਬੱਸਾਂ ਚਲਾ ਕੇ ਇਹ ਕਹਿ ਕੇ ਛੱਡ ਦਿਤੇ ਕਿ ਇਹ ਘਾਟੇ ਵਾਲੇ ਰੂਟ ਹਨ । ਜੇ ਇਹ ਘਾਟੇ ਵਾਲੇ ਰੂਟ ਹਨ ਤਾਂ ਇਸ ਦੇ ਵਿਚ ਲੋਕਾਂ ਦਾ ਕੀ ਕਸੂਰ ਹੈ, ਉਹ ਰੂਟ ਇਸ ਵੇਲੇ ਕਿਉਂ ਨਹੀਂ ਚਲਾਏ ਜਾ ਰਹੇ ? (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਤੇ ਤਾਂ ਇਹ ਇਲਜ਼ਾਮ ਹੁੰਦਾ ਹੈ ਕਿ ਘਾਟੇ ਵਾਲੇ ਰੂਟ ਅਸੀਂ ਜ਼ਿਆਦਾ ਚਲਾਉਂਦੇ ਹਾਂ । (ਵਿਘਨ) ਅਸੀਂ ਤਾਂ ਲੋਕਾਂ ਦੀਆਂ ਸਹੂਲਤਾਂ ਵਾਸਤੇ ਹੀ ਉਹ ਰੂਟ ਚਲਾਉਂਦੇ ਹਾਂ । ਮੈਂ ਸਰਦਾਰ ਦਿਲਬਾਗ ਸਿੰਘ ਜੀ ਨੂੰ ਇਸ ਹਾਊਸ ਵਿਚ ਇਹ ਗਲ ਐਸ਼ੋਅਰ ਕਰਾਉਂਦਾ ਹਾਂ ਕਿ ਚਾਹੇ ਘਾਟਾ ਵੀ ਹੋਵੇ ਇਹ ਸਰਕਾਰ ਲੋਕਾਂ ਦੀਆਂ ਸਹੂਲਤਾਂ ਵਾਸਤੇ ਇਹ ਰੂਟ ਆਪ ਚਲਾਏਗੀ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ** : ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਕਮਲ ਬਸ ਟਰਾਂਸਪੋਰਟ ਹੈ ਦੋ ਸਾਲ ਤੋਂ ਹੀ ਖੜੀ ਕੀਤੀ ਗਈ ਹੈ ਅਤੇ ਜਿਸ ਅਫਸਰ ਨੇ ਆਪਣੇ ਭਾਈ ਨੂੰ ਇਤਨੀ ਵਡੀ ਟਰਾਂਸਪੋਰਟ ਬਣਾ ਕੇ ਦਿਤੀ ਹੈ ਕੀ ਉਸ ਅਫਸਰ ਦੇ ਖਿਲਾਫ ਇਨਕੁਆਇਰੀ ਕਰਾਉਣਗੇ ?

[Mr. Speaker]

**Demand No. 48**

That a sum not exceeding Rs. 16,93,06,200 be granted to the Governor to defray the charges that will come in course of payment for the year 1973-74 in respect of 103-Capital Outlay on Public Works.

**Demand No. 49**

That a sum not exceeding Rs. 6,45,000 be granted to the Governor to defray the charges that will come in course of payment for the year 1973-74 in respect of 109—Capital Outlay on other Works.

**Demand No. 50**

That a sum not exceeding Rs. 9,20,000 be granted o the Governor to defray the charges that will come in course of payment for the year 1973-74 in respect of 114-Capital Outlay on Road and Water Transport Schemes.

**Demand No. 51**

That a sum not exceeding Rs. 3,21,000 be granted to the Governor to defray the charges that will come in course of payment for the year 1973-74 in respect of 120-Payments of Commuted Value of Pensions.

**Demand No. 52**

That a sum not exceeding Rs. 1,98,44,03,210 be granted to the Governor to defray the charges that will come in course of payment for the year 1973-74 in respect of 124-Capital Outlay on Schemes of Government Trading.

**Demand No. 53**

That a sum not exceeding Rs. 53,22,50,500 be granted to the Governor to defray the charges that will come in course of payment for the year 1973-74 in respect of Loans by the State Government.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਨਸ਼ਨ ਕੋਆਪ੍ਰੇਟਿਵ ਬੈਂਕ ਦੇ ਬਾਰੇ ਦਿਤੀ ਸੀ ਜਿਹੜੀ ਕਿ ਤੁਸੀਂ ਰਿਜੈਕਟ ਕਰ ਦਿਤੀ ਸੀ ਤੇ ਕਲ ਤੁਸੀਂ ਕਿਹਾ ਸੀ ਕਿ ਅੱਜ ਜਦੋਂ ਸਬੰਧਤ ਡੀਮਾਂਡ ਆਵੇਗੀ ਤਾਂ ਬੋਲ ਲੈਣਾ । ਪਰ ਅੱਜ ਤਾਂ ਅਜੇਹੀ ਕੋਈ ਡੀਮਾਂਡ ਨਹੀਂ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਉਸ ਕਾਲ ਅਟੈਨਸ਼ਨ ਮੋਸ਼ਨ ਨੂੰ ਐਡਮਿਟ ਕੀਤਾ ਜਾਣਾ ਚਾਹੀਦਾ ਹੈ । ਜੇਕਰ ਕਹੋ ਤਾਂ ਮੈਂ ਫਿਰ ਲਿਖ ਕੇ ਦੇ ਦਿੰਦਾ ਹਾਂ ਔਰ ਤੁਸੀਂ ਉਸ ਨੂੰ ਐਡਮਿਟ ਕਰ ਲੈਣਾ ਕਿਉਂਕਿ ਮਾਮਲਾ ਬੜਾ ਇੰਪਾਰਟੈਂਟ ਹੈ ।

**ਸ੍ਰੀ ਸਪੀਕਰ** : ਤੁਸੀਂ ਐਗਰੀਕਲਚਰ ਦੀ ਡੀਮਾਂਡ ਤੇ ਕਹਿ ਲੈਣਾ ਕਿ ਜੇਕਰ ਬੈਂਕ ਚੰਗੇ ਨਹੀਂ ਚਲਣਗੇ ਤਾਂ ਕੰਮ ਠੀਕ ਨਹੀਂ ਚਲੇਗਾ । ਹੁਣ ਤੁਸੀਂ ਤਸ਼ਰੀਫ ਰਖੋ । (While speaking on the Demand for Agriculture you may say that if the Banks do not work properly, the work of the farmers will also suffer. Now you please resume your seat.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਗਿੱਦੜਬਾਹਾ) : (ਥੰਪਿੰਗ) ਸਪੀਕਰ ਸਾਹਿਬ, ਕਿਤਨਾ ਸਮਾਂ ਸਾਡੀ ਪਾਰਟੀ ਦਾ ਹੈ ਜੀ ।

**ਸ੍ਰੀ ਸਪੀਕਰ :** ਕੀ ਸਾਰਾ ਟਾਈਮ ਤੁਸੀਂ ਹੀ ਵਰਤੋਗੇ ? (Do you intend using up all the time allocated to your party?)

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਿਸਟਰ ਸਪੀਕਰ, ਅੱਜ ਐਗਰੀਕਲਚਰ, ਐਨੀਮਲ ਹਸਬੈਂਡਰੀ, ਕਮਿਊਨਿਟੀ ਡੀਵੈਲਪਮੈਂਟ ਦੀ ਡੀਮਾਂਡ ਤੇ ਬਹਿਸ ਸ਼ੁਰੂ ਹੋਈ ਹੈ । ਐਗਰੀਕਲਚਰ ਦੀ ਜੋ ਇੰਪਾਰਟੈਂਸ ਹੈ, ਉਹ ਜੇਕਰ ਸਾਡੇ ਸੂਬੇ ਦੀ ਨੁਕਤਾ ਨਿਗਾਹ ਨਾਲ ਵੇਖਿਆ ਜਾਵੇ ਤੇ ਭਾਵੇਂ ਹਿੰਦੁਸਤਾਨ ਦੇ ਨੁਕਤਾ ਨਿਗਾਹ ਨਾਲ ਵੇਖਿਆ ਜਾਵੇ ਇਹ ਬੜੀ ਇੰਪਾਰਟੇਂਟ ਚੀਜ਼ ਹੈ । ਸਾਡੇ ਪੰਜਾਬ ਦੇ ਵਿਚ 76% ਲੋਕ ਐਸੇ ਰਹਿੰਦੇ ਹਨ ਜਿਹੜੇ ਕਿ ਖੇਤੀ ਬਾੜੀ ਕਰਦੇ ਹਨ ਤੇ ਇਹ ਸੈਕਟਰ ਜਿਹੜਾ ਕਿ ਐਗਰੀਕਲਚਰਲ ਸੈਕਟਰ ਹੈ ਇਸ ਵਿਚ ਸੱਭ ਤੋਂ ਵੱਡੀ ਪ੍ਰੋਡਕਸ਼ਨ ਐਗਰੀਕਲਚਰ ਦੀ ਹੈ । Although the State Agricultural production is 61.4% । ਸਾਡੇ ਸੂਬੇ ਦੀ ਜੋ ਵ੍ਹੀਟ ਪ੍ਰੋਡਕਸ਼ਨ ਹੋਈ ਹੈ ਉਹ 56.18 ਲੱਖ ਮੀਟਰਕ ਟੰਨ 1971-72 ਵਿਚ ਹੋਈ ਹੈ ਜਦ ਕਿ ਸਾਰੇ ਹਿੰਦੁਸਤਾਨ ਦੀ 264.77 ਲੱਖ ਮੀਟਰਕ ਟੰਨ ਹੈ । ਇਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕੇਵਲ ਪੰਜਾਬ ਵਿਚ ਸਾਰੇ ਹਿੰਦੁਸਤਾਨ ਦੀ ਉਪਜ ਦਾ ਚੌਥਾ ਹਿੱਸਾ ਹੁੰਦਾ ਹੈ ।

**ਸ੍ਰੀ ਸਪੀਕਰ :** ਬਾਦਲ ਸਾਹਿਬ, 25 ਮਿੰਟ ਤੁਹਾਡੀ ਪਾਰਟੀ ਦੇ ਬਣਦੇ ਹਨ । (Badal Sahib, 25 minutes have been allotted to your party.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਟਾਈਮ ਥੋੜਾ ਹੈ ਇਸ ਲਈ ਜੇਕਰ ਹਾਊਸ ਦਾ ਟਾਈਮ ਐਕਸਟੈਂਡ ਕਰ ਦਿਤਾ ਜਾਂਦਾ ਤਾਂ ਠੀਕ ਸੀ । ਖੈਰ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਨੂੰ ਖੁਸ਼ੀ ਹੈ ਪੰਜਾਬ ਸੈਂਟਰਲ ਪੂਲ ਵਿਚ 50% ਦੇ ਕਰੀਬ ਹਿੱਸਾ ਪਾਉਂਦਾ ਹੈ । ਇਸ ਲਈ ਸਾਡਾ ਇਹ ਫਰਜ਼ ਬਣਦਾ ਹੈ ਕਿ ਐਗਰੀ-ਕਲਚਰ ਦੇ ਮਸਲੇ ਤੇ ਠੀਕ ਢੰਗ ਨਾਲ ਵਿਚਾਰ ਕਰੀਏ । ਮੈਨੂੰ ਅਫਸੋਸ ਹੈ ਕਿ ਐਗਰੀ-ਕਲਚਰ ਦੀ ਜੋ ਪੁਜ਼ੀਸ਼ਨ ਪੰਜਾਬ ਦੇ ਵਿਚ ਹੈ ਉਸ ਨੂੰ ਸੈਂਟਰ ਦੇ ਵਿਚ ਜੋ ਐਕਸਪਰਟਸ ਹਨ ਉਹ ਵੀ ਨਹੀਂ ਸੋਚਦੇ ਔਰ ਨਾ ਹੀ ਮੈਂ ਸਮਝਦਾ ਹਾਂ ਕਿ ਸਾਡੇ ਸਾਹਮਣੇ ਬੈਠੇ ਭਰਾ ਪੂਰਾ ਧਿਆਨ ਦਿੰਦੇ ਹਨ। ਇਕ ਗਰੀਨ ਰੈਵੋਲਿਊਸ਼ਨ ਦਾ ਰੌਲਾ ਪੈਇਆ ਹੈ । ਸੰਨ 1965-66 ਤੋਂ ਬਾਅਦ ਇਹ ਗਰੀਨ ਰੈਵੋਲਿਊਸ਼ਨ ਆਇਆ ਹੈ । ਠੀਕ ਹੈ ਪ੍ਰੋਡਕਸ਼ਨ ਵਧੀ ਹੈ ਲੇਕਿਨ ਜਿਸ ਤਰ੍ਹਾਂ ਦਾ ਨਕਸ਼ਾ ਬੰਨ੍ਹਿਆ ਜਾਂਦਾ ਹੈ ਉਸ ਗਰੀਨ ਰੈਵੋਲਿਊਸ਼ਨ ਦਾ, ਕਿਹਾ ਜਾਂਦਾ ਹੈ ਕਿ ਕਿਸਾਨ ਦੇ ਘਰ ਵਿਚ ਮੋਟਰਾਂ ਆ ਗਈਆਂ ਹਨ ਅਤੇ ਹੋਰ ਪਤਾ ਨਹੀਂ ਕੀ ਕੀ ਕਹਿ ਦਿੰਦੇ ਹਨ ਕਿ ਕਿਸਾਨ ਅਮੀਰ ਹੋ ਗਿਆ ਹੈ । ਪਰ ਇਹ ਜਿਹੜਾ ਨਕਸ਼ਾ ਦੱਸਿਆ ਜਾਂਦਾ ਹੈ ਮੈਂ ਇਸ ਦੇ ਬਾਰੇ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਗਰੀਨ ਰੈਵੋਲਿਊਸ਼ਨ ਹੈ ਕੋਈ ਇਕੱਲੇ ਬੀਜਾਂ ਨਾਲ ਹੀ ਨਹੀਂ ਆ ਗਿਆ । ਇਹ ਠੀਕ ਹੈ ਕਿ ਜਿਤਨੀ ਪ੍ਰੋਡਕਸ਼ਨ ਵਧੀ ਹੈ ਉਸ ਵਿਚ ਬੀਜਾਂ ਨੇ ਹਿੱਸਾ ਪਾਇਆ ਹੈ ਲੇਕਿਨ ਬੀਜਾਂ ਦੇ ਨਾਲ ਨਾਲ ਕਿਸਾਨ ਨੇ ਹੋਰ ਬਹੁਤੇ ਕੰਮ ਕੀਤੇ ਹਨ ਜਿਸ ਤਰ੍ਹਾਂ ਕਿ:

According to Dr. Borlaug, the U.S. Agricultural Scientist and the Nobel Peace Prize Winner of 1970, "A new strain is not a magic seed—the seed is a catalyst. You have to change whole techniques of fertilizing, of cultivating and of producing these crops."

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਭਾਵ ਇਹ ਹੈ ਕਿ ਇਕੱਲੇ ਸੀਡ ਆਉਣ ਨਾਲ ਹੀ ਇਹ ਸਾਰਾ ਰੈਵੋਲਿਊਸ਼ਨ ਨਹੀਂ ਆਇਆ। ਸਾਡੇ ਪੰਜਾਬ ਦੇ ਕਿਸਾਨ ਨੇ ਐਗਰੀਕਲਚਰ ਲਈ ਬਹੁਤ ਭਾਰੀ ਇਨਵੈਸਟਮੈਂਟ ਕੀਤੀ ਹੈ। ਇਸ ਦੇ ਨਾਲ ਹੀ ਉਸ ਨੇ ਟੈਕਨੀਕਲ ਨੋ ਹਾਊ ਵੀ ਯੂਜ਼ ਕੀਤੀ ਹੈ। ਸਪੀਕਰ ਸਾਹਿਬ, ਜੇਕਰ ਅਸੀਂ ਦੇਖੀਏ ਕਿ ਕਿਸਾਨ ਨੇ ਫਰਟੇਲਾਈਜ਼ਰ ਕਿਤਨੀ ਯੂਜ਼ ਕੀਤੀ ਹੈ ਤਾਂ ਪਤਾ ਲਗਦਾ ਹੈ ਕਿ ਸੰਨ 1965-66 ਵਿਚ ਉਸ ਨੇ 2.36 ਲੱਖ ਟੰਨ ਯੂਜ਼ ਕੀਤੀ ਸੀ ਔਰ ਸੰਨ 1970-71 ਵਿਚ 4.55 ਲੱਖ ਟੰਨ ਖਾਦ ਵਰਤੀ ਹੈ। ਇਸ ਦਾ ਇਹ ਭਾਵ ਹੈ ਕਿ ਕਿਸਾਨ ਨੇ ਇਸ ਪਾਸੇ ਕਾਫੀ ਵਾਧਾ ਕੀਤਾ ਹੈ। ਇਸ ਤੋਂ ਇਹ ਪਤਾ ਲਗਦਾ ਹੈ ਕਿ ਕਿਸਾਨ ਨੇ ਕਿਤਨੀ ਇਨਵੈਸਟਮੈਂਟ ਕੀਤੀ ਹੈ ਜਿਸ ਨਾਲ ਕਿ ਗਰੀਨ ਰੈਵੋਲਿਊਸ਼ਨ ਆਇਆ ਹੈ। ਇਥੇ ਹੀ ਬੱਸ ਨਹੀਂ, ਇਕੱਲੀ ਫਰਟੇਲਾਈਜ਼ਰ ਨਾਲ ਹੀ ਪ੍ਰੋਡਕਸ਼ਨ ਨਹੀਂ ਵਧੀ। ਸਪੀਕਰ ਸਾਹਿਬ, ਤੁਸੀਂ ਵੀ ਇਕ ਪ੍ਰਾਗਰੈਸਿਵ ਕਿਸਾਨ ਹੋ, ਇਕ ਵੱਡੇ ਕਿਸਾਨ ਹੋ, ਤੁਸੀਂ ਵੀ ਜਾਣਦੇ ਹੋ ਕਿ ਜਦ ਤੱਕ ਐਸ਼ੋਅਰਡ ਇਰੀਗੇਸ਼ਨ ਨਾ ਹੋਵੇ ਤਦ ਤੱਕ ਇਹ ਮਸਲਾ ਹੱਲ ਨਹੀਂ ਹੋ ਸਕਦਾ ਸੀ। ਜੇਕਰ ਮੈਂ ਤੁਹਾਨੂੰ ਫਿਗਰਜ਼ ਦੱਸਾਂ ਕਿ ਸਾਡੇ ਪੰਜਾਬ ਦੇ ਕਿਸਾਨ ਨੇ ਟਿਊਬਵੈਲਾਂ ਤੇ ਕਿਤਨਾ ਖਰਚ ਕੀਤਾ ਹੈ ਤਾਂ ਤੁਸੀਂ ਹੈਰਾਨ ਹੋਵੋਗੇ। ਸਾਡੇ ਪੰਜਾਬ ਦੇ ਕਿਸਾਨ ਦੇ ਪਾਸ 1966 ਵਿਚ 20,066 ਟਿਊਬਵੈਲਜ਼ ਸਨ ਔਰ ਇਹ ਸੰਨ 1971-72 ਵਿਚ 1 ਲੱਖ 84 ਹਜ਼ਾਰ ਹੋ ਗਏ। ਜੇਕਰ ਜ਼ਿਆਦਾ ਐਸਟੀਮੇਟ ਨਾ ਲਗਾਉ ਔਰ ਪੰਜ ਹਜ਼ਾਰ ਦੇ ਕਰੀਬ ਇਕ ਟਿਊਬਵੈਲ ਦੇ ਖਰਚ ਦਾ ਐਸਟੀਮੇਟ ਲਗਾਓ ਤਾਂ ਜਿੱਥੇ ਸੰਨ 1965 ਵਿਚ 13 ਕਰੋੜ ਰੁਪਏ ਸੀ ਤਾਂ 1970-71 ਵਿਚ 98 ਕਰੋੜ ਕਿਸਾਨ ਨੇ ਇਨਵੈਸਟਮੈਂਟ ਕੀਤੀ। ਇਸ ਤਰ੍ਹਾਂ ਹੀ ਮਕੈਨੀਕਲ ਪਾਵਰ ਹੈ। ਇਨ੍ਹਾਂ ਗੱਲਾਂ ਨਾਲ ਹੀ ਗਰੀਨ ਰੈਵੋਲਿਊਸ਼ਨ ਆਇਆ। ਸਾਰੀ ਐਗਰੀਕਲਚਰ ਨੂੰ ਮੈਕੇਨਾਈਜ਼ਡ ਕੀਤਾ।

ਤੁਸੀਂ ਆਪ ਇਸ ਗੱਲ ਤੋਂ ਅੰਦਾਜ਼ਾ ਲਾ ਸਕਦੇ ਹੋ 1965-66 ਵਿਚ ਟ੍ਰੈਕਟਰਾਂ ਦੀ ਗਿਣਤੀ ਨੈਗਲੀਜੇਬਲ ਸੀ ਪਰ ਅੱਜ ਇਨ੍ਹਾਂ ਦੀ ਗਿਣਤੀ ਵੱਧ ਕੇ 28,100 ਹੋ ਗਈ ਹੈ। ਇਸੇ ਤਰ੍ਹਾਂ ਥਰੈਸ਼ਰਾਂ ਦੀ ਗਿਣਤੀ ਹੈ। ਮੈਕਾਨਾਇਜ਼ੇਸ਼ਨ ਕੀਤੀ ਗਈ ਹੈ ਸੀਡ ਅਤੇ ਫਰਟੇਲਾਇਜ਼ਰ ਦੀ ਵਰਤੋਂ ਜ਼ਿਆਦਾ ਕੀਤੀ ਗਈ ਅਤੇ ਜਿਹੜਾ ਲੇਬਰ ਤੇ ਐਕਸਪੈਂਡੀਚਰ ਹੈ ਇਹ ਦੁੱਗਣਾ ਹੋ ਗਿਆ ਹੈ। ਮੇਰਾ ਭਾਵ ਇਹ ਸਭ ਕਹਿਣ ਤੋਂ ਇਹ ਸੀ ਕਿ ਪੰਜਾਬ ਦੇ ਕਿਸਾਨ ਨੇ ਜੋ ਕੁਝ ਕੀਤਾ ਹੈ ਅਤੇ ਪਰੋਡਕਸ਼ਨ ਨੂੰ ਵਧਾਇਆ ਹੈ ਇਸ ਦਾ ਅਸਲੀ ਲਾਭ ਉਸ ਦਾ ਆਪਣਾਂ ਨਹੀਂ ਹੋਇਆ, ਉਸ ਨੇ ਇਹ ਸਾਰੇ ਮੁਲਕ ਲਈ ਕੀਤਾ ਹੈ, ਸਾਰੇ ਹਿੰਦੁਸਤਾਨ ਲਈ ਕੀਤਾ ਹੈ। ਇਸ ਲਈ, ਸਪੀਕਰ ਸਾਹਿਬ, ਇਸ ਗੱਲ ਤੋਂ ਅਸੀਂ ਸੰਤੁਸ਼ਟ ਹੋ ਜਾਈਏ ਕਿ ਅਸੀਂ ਤਾਂ ਐਗਰੀਕਲਚਰ ਵਿਚ ਅੱਗੇ ਵੱਧ ਗਏ ਹਾਂ ਇਹ ਗ਼ਲਤ ਹੈ ਕਿਉਂਕਿ :

We have won some battles but we have not won the war.

ਤੁਸੀਂ ਤਾਂ, ਸਪੀਕਰ ਸਾਹਿਬ, ਸਾਰੀ ਦੁਨੀਆ ਦਾ ਚੱਕਰ ਲਗਾ ਆਏ ਹੋ ਅਤੇ ਆਪ ਐਗਰੀਕਲਚਰ ਦੀ ਪਰੋਡਕਸ਼ਨ ਦਾ ਬਾਹਰਲੇ ਮੁਲਕਾਂ ਵਿਚ ਹਾਲ ਵੇਖ ਆਏ ਹੋ ਕਿ ਕਿਤਨੀ ਵੱਧ ਗਈ ਹੈ। ਇਸ ਲਈ ਮੈਂ ਇਹ ਕਹਾਂਗਾ ਕਿ ਜੇਕਰ ਪੰਜਾਬ ਦੇ ਕਿਸਾਨ ਨੂੰ ਵੀ ਉਹ ਸਾਰੀਆਂ ਸਹੂਲਤਾਂ ਦਿੱਤੀਆਂ ਜਾਣ ਜਿਹੜੀਆਂ ਕਿ ਬਾਹਰਲੇ ਦੇਸ਼ਾਂ ਵਿਚ

ਦਿੱਤੀਆਂ ਜਾਂਦੀਆਂ ਹਨ ਤਾਂ ਇਹ ਵੀ ਉਨ੍ਹਾਂ ਦੇ ਮੁਕਾਬਲੇ ਵਿਚ ਆ ਸਕਦਾ ਹੈ । ਜਿਥੇ ਤੱਕ ਵ੍ਹੀਟ ਦਾ ਸਬੰਧ ਹੈ ਇਹ ਪਰ ਹੈਕਟਰ ਯੀਲਡ 24.06 ਕੁਵਿੰਟਲ ਅਸਾਡੇ ਪੰਜਾਬ ਵਿਚ ਹੈ ਅਤੇ ਅਸੀਂ ਸਾਰੇ ਇੰਡੀਆ ਵਿਚ ਅੱਗੇ ਹਾਂ ਜਿੱਥੇ ਕਿ ਯੀਲਡ 13 ਕੁਵਿੰਟਲ ਹੈ । ਪਰ ਬਾਹਰਲੇ ਦੇਸ਼ਾਂ ਵਿਚ ਡੈਨਮਾਰਕ ਵਿਚ ਇਹ 48.4 ਕਵਿੰਟਲ ਹੈ, ਨੀਦਰਲੈਂਡ ਵਿਚ 40.5 ਕਵਿੰਟਲ ਹੈ ਅਤੇ ਜਰਮਨੀ ਫੈਡਰਲ ਵਿਚ 40.2 ਕਵਿੰਟਲ ਹੈ ਇਸ ਲਈ ਸਕੋਪ ਹੈ ਕਿ ਅਸੀਂ ਵੀ ਸਹੂਲਤਾਂ ਮਿਲਣ ਨਾਲ ਵ੍ਹੀਟ ਦੀ ਪੈਦਾਵਾਰ ਦੁਗਣੀ ਕਰ ਸਕੀਏ ।

ਜਿੱਥੇ ਤੱਕ ਰਾਈਸ ਦਾ ਸਬੰਧ ਹੈ ਇਸ ਵਿਚ ਵੀ ਪੰਜਾਬ ਸਾਰੇ ਇੰਡੀਆ ਨਾਲੋਂ ਅਗੇ ਹੈ । ਇਸ ਦੀ ਯੀਲਡ ਇਥੇ 20.45 ਹੈ ਜਦ ਕਿ ਇੰਡੀਆ ਵਿਚ ਇਹ 17.01 ਹੈ । ਪਰ ਬਾਹਰਲੇ ਦੇਸ਼ਾਂ ਵਿਚ ਜਾਪਾਨ ਵਿਚ ਇਹ 52.05 ਅਤੇ ਯੂ.ਐਸ.ਏ. ਵਿਚ 51 ਕਵਿੰਟਲ ਹੈ । ਉਨ੍ਹਾ ਦੀ ਢਾਈ ਗੁਣਾ ਸਾਡੇ ਨਾਲੋਂ ਵੱਧ ਹੈ । ਇਸ ਤਰ੍ਹਾਂ ਮੇਜ਼ ਦੇ ਸਬੰਧ ਵਿਚ ਪੰਜਾਬ ਦੀ ਯੀਲਡ 15.64 ਹੈ ਪਰ ਯੂ.ਐਸ.ਏ. ਦੀ 54 ਅਤੇ ਫਰਾਂਸ ਦੀ 53 ਕਵਿੰਟਲ ਹੈ । ਇਹ ਸਾਢੇ ਤਿੰਨ ਗੁਣਾ ਅਸਾਡੇ ਤੋਂ ਜ਼ਿਆਦਾ ਪੈਦਾ ਕਰਦੇ ਹਨ । ਕਾਟਨ ਦੇ ਖੇਤਰ ਵਿਚ ਇੰਡੀਆ ਵਿਚ 1.1 ਹੈ ਪਰ ਇਜ਼ਰਾਈਲ ਵਿਚ 11.9, ਆਸਟ੍ਰੇਲੀਆ ਵਿਚ 9.1, ਯੂਰਪ ਵਿਚ 7.1 ਅਤੇ ਯੂ.ਐਸ.ਐਸ.ਆਰ. ਵਿਚ 8.4 ਹੈ । ਇਹ ਕੋਈ ਦਸ ਟਾਈਮਜ਼ ਉਥੇ ਦੀ ਪੈਦਾਵਾਰ ਸਾਡੇ ਨਾਲੋਂ ਵੱਧ ਹੈ । ਪੰਜਾਬ ਦੇ ਬਾਰੇ ਵਿਚ ਫਿਗਰਜ਼ ਮੇਰੇ ਪਾਸ ਨਹੀਂ (ਵਿਘਨ) ਇਹ 4.07 ਹੈ ਜਿਵੇਂ ਕਿ ਹੁਣ ਇਨ੍ਹਾਂ ਨੇ ਦੱਸਿਆ ਹੈ ।

ਇਸ ਸਾਰੀ ਗੱਲ ਤੋਂ ਇਹ ਸੋਚਣ ਵਾਲੀ ਗੱਲ ਹੈ ਕਿ ਅਸੀਂ ਕਿਸ ਤਰ੍ਹਾਂ ਐਗਰੀ-ਕਲਚਰ ਦੇ ਖੇਤਰ ਵਿਚ ਅੱਗੇ ਜਾਣਾ ਹੈ । ਇਸ ਦੇ ਬਾਰੇ ਵਿਚ ਤਰਕੀਬਾਂ ਸੋਚਣੀਆਂ ਹਨ ਇਸ ਦੇ ਬਾਰੇ ਵਿਚ ਮੈਂ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ । ਇਥੇ ਜਿਹੜੀਆਂ ਡੀਮਾਂਡਜ਼ ਐਗਰੀਕਲਚਰ ਦੇ ਸਬੰਧ ਵਿਚ ਰਖੀਆਂ ਗਈਆਂ ਹਨ ਇਹ ਕਾਫ਼ੀ ਨਹੀਂ । ਡਾਇਰੈਕਟਰ ਐਗਰੀਕਲਚਰ ਦੇ ਮਹਿਕਮੇ ਨੂੰ ਮਜ਼ਬੂਤ ਕਰਨ ਨਾਲ ਜਾਂ ਹੋਰ ਅਫ਼ਸਰ ਲਾਉਣ ਨਾਲ ਇਹ ਮਸਲਾ ਹਲ ਨਹੀਂ ਹੋ ਸਕਦਾ ਅਤੇ ਐਗਰੀਕਲਚਰ ਨਹੀਂ ਵੱਧ ਸਕਦੀ । ਇਸ ਪੱਖ ਵਿਚ ਮੇਰੀਆਂ ਕੁਝ ਸੁਜੈਸ਼ਨਜ਼ ਕੈਪਟਨ ਰਤਨ ਸਿੰਘ ਸਾਹਿਬ ਤਕ ਅਤੇ ਸਰਕਾਰ ਪਾਸ ਹਨ ਅਤੇ ਆਸ ਹੈ ਕਿ ਇਹ ਉਨ੍ਹਾਂ ਨੂੰ ਧਿਆਨ ਵਿਚ ਰਖਣਗੇ । ਮੇਰੀ ਪਹਿਲੀ ਬੇਨਤੀ ਤਾਂ ਇਹ ਹੈ ਕਿ ਪੰਜਾਬ ਦੇ ਕਿਸਾਨ ਨੂੰ ਜੇਕਰ ਰੋਟੀ ਖਾਂਦਾ ਰਖਣਾ ਚਾਹੁੰਦੇ ਹੋ ਤਾਂ ਉਸ ਨੂੰ ਤਕੜਾ ਕਰਨ ਦੀ ਲੋੜ ਹੈ ਪਰ ਅਸੀਂ ਕਿਸਾਨ ਨੂੰ ਮਾਰ ਰਹੇ ਹਾਂ । ਉਸ ਨੂੰ ਜਿਹੜੀ ਇਨਸੈਂਟਿਵ ਪਰਾਈਸ ਦਿੱਤੀ ਜਾ ਰਹੀ ਹੈ ਇਹ ਠੀਕ ਨਹੀਂ । ਕਣਕ, ਚੌਲ, ਮੱਕੀ, ਕਪਾਹ ਆਦਿ ਖੇਤੀ ਕਰਨ ਵਾਲਿਆਂ ਨੂੰ ਫਾਇਦਾ ਇਸ ਪਰਾਈਸ ਤੋਂ ਹੋਣਾ ਚਾਹੀਦਾ ਹੈ ਪਰ ਇਹ ਪਰਾਈਸ ਘਟ ਦਿੱਤੀ ਜਾ ਰਹੀ ਹੈ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਨ੍ਹਾਂ ਦੀ ਯੂਨੀ-ਵਰਸਟੀ ਦੀ ਆਪਣੀ ਰਿਪੋਰਟ ਹੈ ਅਤੇ ਅੱਜ ਹੀ ਸੈਂਟਰ ਦੇ ਫੂਡ ਅਤੇ ਐਗਰੀਕਲਚਰਲ ਮਨਿਸਟਰ ਦਾ ਬਿਆਨ ਆਇਆ ਹੈ ਜਿਹੜਾ ਕਿ ਉਨ੍ਹਾਂ ਨੇ ਲੋਕ ਸਭਾ ਵਿਚ ਕੱਲ ਦੀ ਬਹਿਸ ਵਿਚ ਹਿੱਸਾ ਲੈਂਦਿਆਂ ਦਿੱਤਾ ਹੈ । ਇਨ੍ਹਾਂ ਨੇ ਕਿਹਾ ਹੈ ਕਿ ਕੀਮਤ ਵਧਾਈ ਨਹੀਂ ਜਾ ਸਕਦੀ ਹਾਲਾਂ ਕਿ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਨੇ ਇਸ ਗੱਲ ਤੇ ਰੌਲਾ ਪਾਇਆ ਸੀ ਕਿ ਪਰੋਕਿਉਰਮੈਂਟ ਪਰਾਈਸ ਵਧਣੀ ਚਾਹੀਦੀ ਹੈ । ਫਿਰ ਇਕ ਹੋਰ ਗੱਲ ਵੀ ਹੈ ਕਿ ਕਾਸਟ ਆਫ ਪਰੋਡਕਸ਼ਨ ਨੂੰ ਸਾਹਮਣੇ ਨਹੀਂ ਰੱਖਿਆ ਗਿਆ ਅਤੇ ਇਸ ਪਖ ਵੱਲ ਧਿਆਨ ਨਹੀਂ ਦਿਤਾ ਗਿਆ । Average cost of production per quintal

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

excluding risk of uncertainty and managerial cost ਜੋ ਹੈ ਇਹ ਆਪ ਵੇਖ ਸਕਦੇ ਹੋ । ਕਣਕ ਦੇ ਬਾਰੇ ਵਿਚ ਹੀ ਫਿਗਰਜ਼ ਨੂੰ ਲੈ ਲਉ । ਇਹ ਯੂਨੀਵਰਸਟੀ ਦੀਆਂ ਫਿਗਰਜ਼ ਹਨ ਕਿ ਇਸ ਤੇ ਪਰ ਕਵਿੰਟਲ ਕਾਸਟ 1970-71 ਵਿਚ 76.94 ਰੁਪਏ ਸੀ ਅਤੇ ਹੁਣ ਅੱਸੀ ਦੇ ਕਰੀਬ ਪੈਂਦੀ ਹੈ ਤਾਂ ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਕਿਸਾਨ ਕਿਸ ਤਰ੍ਹਾਂ ਇਸ ਨੂੰ 76 ਰੁਪਏ ਦੇ ਹਿਸਾਬ ਨਾਲ ਵੇਚ ਸਕਦਾ ਹੈ । ਫਿਰ ਲੋਕਲ ਪੈਡੀ ਦੇ ਬਾਰੇ ਵਿਚ ਕਾਸਟ 61.15 ਰੁਪਏ ਹੈ ਅਤੇ ਮੇਜ਼ ਦੇ ਬਾਰੇ ਵਿਚ ਇਹ ਕਾਸਟ 93.70 ਰੁਪਏ ਹੈ । ਇਨ੍ਹਾਂ ਕੀਮਤਾਂ ਤੇ ਇਹ ਘਰ ਪੈਂਦਾ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਕਿਸਾਨ ਨਾਲ ਇਹ ਭਾਰੀ ਜ਼ਿਆਦਤੀ ਕੀਤੀ ਜਾ ਰਹੀ ਹੈ ਕਿ ਇਨਸੈਂਟਿਵ ਪਰਾਈਸ ਘੱਟ ਰਖੀ ਜਾਵੇ ਅਤੇ ਉਸ ਦਾ ਖਰਚ ਵੀ ਪੂਰਾ ਨਾ ਹੋਵੇ । ਇਸ ਗੱਲ ਨੂੰ ਪੰਜਾਬ ਦਾ ਕਿਸਾਨ ਕਿੰਨਾ ਚਿਰ ਤਕ ਬਰਦਾਸ਼ਤ ਕਰਦਾ ਰਹੇਗਾ ਕਿ ਉਹ ਆਪਣੇ ਲਹੂ ਪਸੀਨੇ ਦੀ ਕਮਾਈ ਤੋਂ ਕੋਈ ਫਾਇਦਾ ਨਾ ਲੈ ਸਕੇ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਕਿ ਪਰੋਕਿਉਰਮੈਂਟ ਪਰਾਈਸ ਵਧਾਈ ਜਾਵੇ । ਪਰ ਸੈਂਟਰ ਦੇ ਐਗਰੀਕਲਚਰ ਮਨਿਸਟਰ ਨੇ ਕਿਹਾ ਹੈ ਕਿ ਇਹ ਵਧਾਈ ਨਹੀਂ ਜਾ ਸਕਦੀ । ਇਸ ਦੇ ਨਾਲ ਹੀ ਇਸ ਗੱਲ ਵਲ ਧਿਆਨ ਦੇਣ ਦੀ ਲੋੜ ਹੈ ਕਿ ਵਰਲਡ ਦੀ ਵ੍ਹੀਟ ਪਰਾਈਸ ਵੀ ਵਧ ਗਈ ਹੈ । ਅਸਾਡੇ ਦੇਸ਼ ਨੇ ਬਾਹਰਲੇ ਦੇਸ਼ਾਂ ਤੋਂ 6 ਲੱਖ ਟਨ ਵ੍ਹੀਟ ਮੰਗਵਾਉਣ ਦਾ ਫੈਸਲਾ ਕੀਤਾ ਸੀ ਪਰ ਉਥੇ ਭਾਅ 68 ਡਾਲਰ ਤੋਂ ਵੱਧ ਕੇ 120 ਡਾਲਰ ਹੋ ਗਿਆ । ਇਸ ਲਈ ਇਹ 6 ਲੱਖ ਟਨ ਦੀ ਥਾਂ ਤੇ 3 ਲੱਖ ਟਨ ਮੰਗਵਾਈ ਗਈ ਕਿਉਂਕਿ ਵਰਲਡ ਮਾਰਕੀਟ ਵਿਚ ਭਾਅ ਕਣਕ ਦਾ ਐਨਾ ਵੱਧ ਗਿਆ ਹੈ । ਇਥੇ ਹੀ ਬਸ ਨਹੀਂ ਖਾਦ ਵਿਚ, ਫਰਟੇਲਾਇਜ਼ਰ ਪਾਉਣ ਵਿਚ ਵੀ ਅਸਾਡਾ ਖਰਚ ਵੱਧ ਗਿਆ ਹੈ । ਇਸ ਦੇ ਬਾਰੇ ਵਿਚ ਫਿਗਰਜ਼ ਵੇਖ ਕੇ ਹੈਰਾਨੀ ਹੁੰਦੀ ਹੈ ਕਿ 1965-66 ਵਿਚ ਇਕ ਹੈਕਟਰ ਪਿਛੇ ਸਾਰੇ ਫਰਟੇਲਾਇਜ਼ਰ ਦੀ ਕੀਮਤ 266 ਰੁਪਏ 80 ਪੈਸੇ ਸੀ ਪਰ ਹੁਣ 1971-72 ਵਿਚ ਇਹ ਖਰਚ 566.30 ਰੁਪਏ ਹੋ ਗਿਆ ਹੈ ਪਰ ਪਰੋਕਿਉਰਮੈਂਟ ਪਰਾਈਸ ਉਹੀ ਹੈ । ਮਸ਼ੀਨਰੀ ਦੀ ਗੱਲ ਲੈ ਲਓ—ਪਹਿਲਾਂ ਟ੍ਰੈਕਟਰ ਦੀ ਕੀਮਤ ਜਿੰਨੀ ਸੀ ਉਸ ਵਿਚ ਸੈਂਟਰ ਦੀ ਸਰਕਾਰ ਵਲੋਂ ਐਕਸਾਇਜ਼ ਡਿਊਟੀ ਵਧਾ ਦਿੱਤੀ ਗਈ ਹੈ ਅਤੇ ਇਹ 32% ਕਰ ਦਿੱਤੀ ਗਈ ਹੈ । ਇਸ ਨਾਲ ਆਮ ਫਾਰਮਰ ਟ੍ਰੈਕਟਰ ਨਹੀਂ ਖਰੀਦ ਸਕਦੇ । ਟ੍ਰੈਕਟਰ ਖਰੀਦਣਾ ਉਸ ਲਈ ਮੁਸ਼ਕਿਲ ਬਣ ਗਿਆ ਹੈ । ਇਰੀਗੇਸ਼ਨ ਦੇ ਬਾਰੇ ਵਿਚ ਵੇਖੋ ਕਿ ਟਿਊਬਵੈਲਾਂ ਨੂੰ ਬਿਜਲੀ ਨਹੀਂ ਦਿੱਤੀ ਜਾਂਦੀ ਅਤੇ ਜੈਨਰਟਿੰਗ ਸੈਟ ਲੋਕਾਂ ਨੇ ਲਗਾਏ ਹਨ । ਇਸ ਨਾਲ ਵੀ ਡਾਕਟਰ ਰੰਧਾਵਾ ਦੇ ਕਥਨ ਅਨੁਸਾਰ ਕਾਸਟ ਦੁਗਣੀ ਹੋ ਗਈ ਹੈ । ਇਸ ਦੇ ਨਾਲ ਹੀ ਲੇਬਰ ਦੀ ਕਾਸਟ ਵੀ ਦੁਗਣੀ ਹੋ ਗਈ ਹੈ । ਇਸ ਲਈ ਜੇਕਰ ਤੁਸੀਂ ਪੰਜਾਬ ਦੇ ਕਿਸਾਨ ਨੂੰ ਜ਼ਿੰਦਾ ਰੱਖਣਾ ਚਾਹੁੰਦੇ ਹੋ ਅਤੇ ਰੋਟੀ ਖਾਂਦਾ ਵੇਖਣਾ ਚਾਹੁੰਦੇ ਹੋ ਤਾਂ ਸਰਕਾਰ ਕੋਸ਼ਿਸ਼ ਕਰੇ ਕਿ ਪਰੋਕਿਉਰਮੈਂਟ ਪਰਾਈਸ ਵਧੇ । ਨਹੀਂ ਤਾਂ ਇਸ ਤਰ੍ਹਾਂ ਦਾ ਟਾਈਮ ਆ ਜਾਣਾ ਹੈ ਕਿ ਕਿਸਾਨ ਵਿਚ ਜਾਗ੍ਰਿਤ ਵੱਧ ਜਾਵੇਗੀ ਅਤੇ ਇਹ ਜਿਹੜਾ ਵਿਤਕਰਾ ਹੈ ਇਸ ਨੂੰ ਜੇਕਰ ਦੂਰ ਨਾ ਕੀਤਾ ਗਿਆ ਅਤੇ ਭਾਅ ਪੂਰਾ ਨਾ ਦਿਤਾ ਗਿਆ ਤਾਂ ਉਹ ਦਿਨ ਦੂਰ ਨਹੀਂ ਕਿ ਗੱਲ ਰੈਵੋਲਿਊਸ਼ਨ ਤਕ ਆ ਪਹੁੰਚੇਗੀ । ਕਿਉਂਕਿ ਭਾਅ ਜੇਕਰ ਨਾ ਵਧੇ ਅਤੇ ਕਿਸਾਨ ਨੂੰ ਕੋਈ ਮੁਨਾਫ਼ਾ ਨਾ ਹੋਵੇ ਤਾਂ ਉਹ ਕੀ ਕਰੇਗਾ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਐਗਰੀਕਲਚਰ ਦੀ ਤਰੱਕੀ ਲਈ ਇਰੀਗੇਸ਼ਨ ਜਾਨ ਹੈ ਪਰ ਸਾਡੇ ਪਾਸ ਇਰੀਗੇਸ਼ਨ ਇਨਟੈਂਸਿਟੀ ਕਿੰਨੀ ਹੈ ਇਹ ਸਾਡੇ ਸੂਬੇ ਵਿਚ ਕੇਵਲ

50% ਹੈ। ਇਸ ਨੂੰ ਘਟੋ ਘੱਟ 100% ਕਰਨਾ ਚਾਹੀਦਾ ਹੈ ਤਾਂ ਹੀ ਉੱਪਜ ਵਧ ਸਕਦੀ ਹੈ। ਇਹ ਇਨਟੈਂਸਿਟੀ ਡਿਵੈਲਪਡ ਦੇਸ਼ਾਂ ਵਿਚ ਅੱਜ 200% ਤਕ ਪਹੁੰਚ ਗਈ ਹੈ। ਵੇਖਣਾ ਇਹ ਚਾਹੀਦਾ ਹੈ ਕਿ ਜਿਹੜੀ ਕਿਸਾਨ ਦੀ ਮੰਗ ਹੈ ਅਤੇ ਜਿਹੜੀਆਂ ਉਸ ਨੂੰ ਤਕਲੀਫਾਂ ਆਂਦੀਆਂ ਹਨ ਇਹ ਦੂਰ ਕੀਤੀਆਂ ਜਾ ਸਕਣ। ਜਿਥੇ ਤੱਕ ਸਤਲੁਜ, ਬਿਆਸ ਅਤੇ ਰਾਵੀ ਦੇ ਪਾਣੀ ਦਾ ਸਬੰਧ ਹੈ ਸਤਲੁਜ ਦਾ ਪਾਣੀ ਅਸੀ ਫੁਲੀ ਯੂਟੀਲਾਇਜ਼ ਕਰਦੇ ਹਾਂ। ਜੇਕਰ ਰਾਵੀ ਦਾ ਪਾਣੀ ਵੀ ਯੂਟੀਲਾਇਜ਼ ਕਰ ਲਈਏ ਤਾਂ ਇਰੀਗੇਸ਼ਨ ਇਨਟੈਂਨਸਿਟੀ ਨੂੰ ਅਸੀਂ 60% ਤਕ ਲੇ ਜਾ ਸਕਦੇ ਹਾਂ। ਪਰ ਹੁਣ ਕਰਨਾ ਕੀ ਚਾਹੀਦਾ ਹੈ। ਕੁਝ ਯਤਨ ਇਸ ਪਾਸੇ ਅਕਾਲੀ ਪਾਰਟੀ ਦੀ ਸਰਕਾਰ ਨੇ ਕੀਤਾ ਸੀ ਕਿ ਕਿਸੇ ਤਰ੍ਹਾਂ ਵਧੇਰੇ ਪਾਣੀ ਮਿਲੇ। ਅਸੀਂ ਸੋਚਿਆ ਸੀ ਕਿ ਵਧੇਰੇ ਪਾਣੀ ਮਿਲਣ ਦੇ ਦੋ ਤਰੀਕੇ ਹਨ। ਇਕ ਤਾਂ ਇਹ ਕਿ ਜਿਤਨੀਆਂ ਵੀ ਨਹਿਰਾ ਹਨ, ਕੱਸੀਆਂ ਹਨ, ਉਨ੍ਹਾਂ ਨੂੰ ਪੱਕਾ ਕੀਤਾ ਜਾਵੇ। ਇਹ ਪਾਣੀ ਜਿਹੜਾ ਜਜ਼ਬ ਹੁੰਦਾ ਹੈ ਉਹ ਇਰੀਗੇਸ਼ਨ ਦੇ ਲਈ ਇਸਤੇਮਾਲ ਹੋ ਸਕਦਾ ਹੈ। ਦੂਸਰਾ ਤਰੀਕਾ ਇਹ ਸੋਚਿਆ ਸੀ ਕਿ ਜਿਹੜਾ ਡੀਪ ਅੰਡਰ-ਗਰਾਊਂਡ ਵਾਟਰ ਹੈ ਜੇ ਇਸ ਨੂੰ ਟਿਊਬਵੈਲ ਲਾਕੇ ਕੱਢਿਆ ਜਾਵੇ ਤਾਂ ਇਹ ਵੀ ਸਿੰਚਾਈ ਲਈ ਕਾਫੀ ਲਾਭਦਾਇਕ ਹੋ ਸਕਦਾ ਹੈ। ਸਪੀਕਰ ਸਾਹਿਬ ਇਸ ਤਰ੍ਹਾਂ ਪਾਣੀ ਜਜ਼ਬ ਹੋਣ ਨਾਲ ਜਿਹੜਾ ਲਾਸ ਹੁੰਦਾ ਹੈ ਇਹ ਕੋਈ 25 ਤੋਂ 35% ਤਕ ਹੈ। ਫੇਰ ਜਿਹੜੇ ਖਾਲ ਖੇਤਾਂ ਦੇ ਵਿਚ ਹਨ, ਉਨ੍ਹਾਂ ਰਾਹੀਂ 15—20% ਤਕ ਵਖਰਾ ਜ਼ਾਇਆ ਹੋ ਜਾਂਦਾ ਹੈ। ਇਹ ਐਕਸਪਰਟਸ ਦਾ ਅੰਦਾਜ਼ਾ ਹੈ ਕਿ ਜੇ ਅਸੀਂ ਇਸ ਤਰ੍ਹਾਂ ਪਾਣੀ ਬਚਾਉਣ ਦਾ ਕੋਈ ਪ੍ਰਬੰਧ ਕਰ ਲਈਏ ਤਾਂ ਇਹ ਜਿਹੜਾ ਜ਼ਾਇਆ ਹੁੰਦਾ ਹੈ ਇਸ ਦੇ ਨਾਲ ਇਕ ਥੀਂ ਡੈਮ ਅਤੇ ਇਕ ਭਾਖੜਾ ਡੈਮ ਬਣ ਸਕਦਾ ਹੈ।

ਦੂਸਰੇ ਸੀਡ ਦੀ ਗੱਲ ਹੈ। ਉਹ ਇਹ ਹੈ ਕਿ ਸਾਡਾ ਸੂਬਾ ਇਕ ਐਗਰੀਕਲਚਰਲ ਸਟੇਟ ਹੈ, ਅਤੇ ਐਗਰੀਕਲਚਰ ਨੂੰ ਵਧਾਉਣ ਲਈ ਜਦੋਂ ਤਕ ਅੱਛੇ ਸੀਡਜ਼ ਦਾ ਕੋਈ ਪ੍ਰਬੰਧ ਨਾ ਹੋ ਸਕੇ ਅਸੀਂ ਇਸ ਪਾਸੇ ਉਨਤੀ ਨਹੀਂ ਕਰ ਸਕਦੇ। ਜੇ ਗ਼ੌਰ ਨਾਲ ਵੇਖਿਆ ਜਾਵੇ ਤਾਂ ਕੋਈ ਅਛੇ ਸੀਡ ਹਾਸਲ ਕਰਨ ਦਾ ਸਰਕਾਰ ਪਾਸ ਅਜੇ ਤੱਕ ਕੋਈ ਸੋਰਸ ਹੀ ਨਹੀਂ।

**ਵਿਕਾਸ ਮੰਤਰੀ** : ਸੋਰਸ ਤਾਂ ਸੀ ਪਰ ਤੁਸੀਂ ਡਰੋਪਈ ਅਪ ਕਰ ਦਿੱਤੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕਪਤਾਨ ਸਾਹਿਬ ਨੇ ਫਰਮਾਇਆ ਕਿ ਅਸੀਂ ਸੋਰਸ ਖ਼ਤਮ ਕਰ ਦਿੱਤੇ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਦੇ ਸੀਡ ਫਾਰਮ ਕਾਂਗਰਸ ਪਾਰਟੀ ਦੀ ਸਰਕਾਰ ਨੇ ਬਣਾਏ ਸੀ ਉਹ ਖਤਮ ਹੀ ਹੋਣੇ ਚਾਹੀਦੇ ਸੀ। 25-25 ਏਕੜ ਦੇ ਸੀਡ ਫਾਰਮ ਕੋਈ ਸੀਡ ਪੈਦਾ ਕਰ ਸਕਦੇ ਹਨ। ਉਨ੍ਹਾਂ ਸੀਡ ਫਾਰਮਾਂ ਵਿਚ ਤਾਂ ਜਿਹੜੇ ਇਨ੍ਹਾਂ ਦੇ ਇਨਸਪੈਕਟਰ ਰਖੇ ਹੋਏ ਸੀ ਉਨ੍ਹਾਂ ਦੀ ਖੇਤੀ ਹੀ ਹੁੰਦੀ ਸੀ। ਮੈਂ ਇਸ ਬਾਰੇ ਕਪਤਾਨ ਸਾਹਿਬ ਨੂੰ ਇਹੋ ਬੇਨਤੀ ਕਰਾਂਗਾ ਕਿ ਭਾਵੇਂ ਕਿਤੋਂ ਇਹ ਜ਼ਮੀਨ ਕਢਣ ਇਕ ਸੀਡ ਫਾਰਮ ਦੇ ਵਾਸਤੇ ਘੱਟ ਤੋਂ ਘੱਟ 10 ਹਜ਼ਾਰ ਏਕੜ ਦਾ ਏਰੀਆ ਹੋਣਾ ਚਾਹੀਦਾ ਹੈ ਤਾਂ ਹੀ ਅੱਛਾ ਸੀਡ ਪੈਦਾ ਕਰਕੇ ਦਿੱਤਾ ਜਾ ਸਕਦਾ ਹੈ। ਖੁਦ ਕਪਤਾਨ ਸਾਹਿਬ ਐਗਰੀਕਲਚਰਿਸਟ ਹਨ, ਉਹ ਸਾਰੀ ਗੱਲ ਜਾਣਦੇ ਹਨ। ਪਿਛਲੇ ਤਿੰਨ ਚਾਰ ਸਾਲ ਤੋਂ ਜਿਹੜਾ ਬੀਜ ਵਰਤਿਆ ਜਾਂਦਾ ਹੈ ਉਸ ਦੇ ਨਾਲ ਪ੍ਰੋਡਕਸ਼ਨ ਘਟੀ ਹੈ। ਇਸ ਦੇ ਨਾਲ ਹੋਰ ਰਸਕਸ ਦੀਆਂ ਬੀਮਾਰੀਆਂ ਲਗਣ ਦਾ ਖਤਰਾ ਹੈ। ਇਸ ਪਾਸੇ ਨਾ ਧਿਆਨ ਦੇਣ ਦੇ ਕਾਰਨ ਖੇਤੀ ਬਾੜੀ ਦਾ ਸਾਰੇ ਦਾ ਸਾਰਾ ਸਿਲਸਿਲਾ ਦਰਹਮ ਬਰਹਮ ਹੋ ਗਿਆ ਹੈ। ਨੈਸ਼ਨਲ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸੀਡ ਕਾਰਪੋਰੇਸ਼ਨ, ਗਵਰਨਮੈਂਟ ਆਫ ਇੰਡੀਆ ਦੇ ਵਲੋਂ ਚਲਾਈ ਜਾ ਰਹੀ ਹੈ, ਕਿਉਂ ਨਾ ਖੁਦ ਪੰਜਾਬ ਸਰਕਾਰ ਉਥੇ ਦੀ ਵਰਕਿੰਗ ਤੇ ਕੰਮ ਕਰਕੇ ਆਪ ਬੀਜ ਪੈਦਾ ਕਰੇ ਜੇ ਹੋਰ ਲੋੜ ਹੋਵੇ ਤਾਂ ਪ੍ਰੋਗਰੇਸਿਵ ਕਿਸਾਨ ਨੂੰ ਇਨੀਸ਼ੀਏਟਿਵ ਦੇ ਕੇ ਸੀਡ ਪੈਦਾ ਕਰਨ ਵਿਚ ਉਨ੍ਹਾਂ ਦਾ ਤੁਆਵਨ ਮਿਲਣਾ ਚਾਹੀਦਾ ਹੈ। ਇਸ ਗੱਲ ਦੀ ਨਾ ਸਿਰਫ ਪੰਜਾਬ ਦੇ ਵਿਚ ਹੀ ਮੰਗ ਹੈ ਸਗੋਂ ਇਸ ਚੀਜ਼ ਦੀ ਦੂਸਰੀਆਂ ਸਟੇਟਾਂ ਤੋਂ ਵੀ ਮੰਗ ਆ ਰਹੀ ਹੈ। ਮੈਂ ਸਮਝਦਾ ਹਾਂ ਕਿ ਜੇ ਇਹ ਸਟੈਪ ਪੰਜਾਬ ਸਰਕਾਰ ਵਲੋਂ ਲਏ ਜਾਣ ਤਾਂ ਇਸ ਨਾਲ ਪੰਜਾਬ ਦਾ ਕਾਫੀ ਭਲਾ ਹੋ ਸਕਦਾ ਹੈ।

ਇਕ ਗੱਲ ਮੈਂ ਸਾਇਲ ਦੇ ਮੁਤਾਲਿਕ ਵੀ ਕਰਨੀ ਹੈ। ਸਾਇਲ ਦੇ ਮੁਤਾਲਿਕ ਜਾਣਕਾਰੀ ਹਾਸਲ ਕਰਨਾ ਇਕ ਟੈਕਨੀਕਲ ਚੀਜ਼ ਹੈ। ਭਾਵੇਂ ਕਪਤਾਨ ਸਾਹਿਬ ਵਰਗੇ ਜਾਂ ਹੋਰ ਜਿਹੜੇ ਲੁਧਿਆਣਾ ਯੂਨੀਵਰਸਿਟੀ ਦੇ ਨੇੜੇ ਤੇੜੇ ਰਹਿੰਦੇ ਹਨ ਉਹ ਪੁੱਛ ਗਿੱਛ ਕਰਕੇ ਕੋਈ ਲਾਭ ਉਠਾ ਲੈਂਦੇ ਹੋਣ ਪਰ ਆਮ ਕਿਸਾਨ ਨੂੰ ਕੋਈ ਪਤਾ ਨਹੀਂ ਚਲਦਾ ਕਿ ਉਸ ਦੀ ਜ਼ਮੀਨ ਦੇ ਵਿਚ ਕੀ ਡੈਫੀਸ਼ੈਂਸੀ ਹੈ। ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਕਿਹੜੀ ਫਸਲ ਕੀ ਖਾਦ ਮੰਗਦੀ ਹੈ, ਪਾਣੀ ਕਦੋਂ ਦੇਣਾ ਹੈ ਅਤੇ ਹੋਰ ਉਸ ਦੀ ਫਸਲ ਨੂੰ ਜੋ ਬੀਮਾਰੀਆਂ ਲੱਗਣ ਦਾ ਡਰ ਹੁੰਦਾ ਹੈ ਉਨ੍ਹਾਂ ਦਾ ਕੀ ਉਪਾ ਕਰਨਾ ਹੈ। ਇਹ ਠੀਕ ਹੈ ਕਿ ਸਰਕਾਰ ਨੇ ਵਡੀਆਂ ਵਡੀਆਂ ਲਿਬਾਰਟਰੀਜ਼ ਬਣਾਈਆਂ ਹੋਈਆਂ ਹਨ ਪਰ ਰੀਮੋਟ ਏਰੀਆ ਵਿਚ ਵਸਣ ਵਾਲਿਆਂ ਨੂੰ ਇਨ੍ਹਾਂ ਦਾ ਕੀ ਫਾਇਦਾ, ਜਿਨ੍ਹਾਂ ਨੂੰ ਪਤਾ ਤਕ ਹੀ ਨਹੀਂ। ਮੈਂ ਸਰਕਾਰ ਨੂੰ ਇਕ ਸਜੈਸ਼ਨ ਦੇਵਾਂਗਾ ਕਿ ਉਨ੍ਹਾਂ ਨੂੰ ਮੋਬਾਈਲ ਯੂਨਿਟਸ ਬਣਾ ਕੇ ਸਾਰੇ ਇਲਾਕਿਆਂ ਵਿਚ ਐਕਸਪਰਟਸ ਨੂੰ ਭੇਜਣਾ ਚਾਹੀਦਾ ਹੈ ਤਾਂ ਜੋ ਜ਼ਿਮੀਂਦਾਰ ਨੂੰ ਉਸ ਦੀ ਸਾਇਲ ਟੈਸਟ ਕਰਕੇ ਪੂਰਾ ਨਕਸ਼ਾ ਦੇ ਸਕਣ ਕਿ ਕਿਸ ਕਿਸ ਖੇਤ ਵਿਚ ਕੀ ਕਮੀ ਹੈ ਅਤੇ ਉਹ ਕਿਵੇਂ ਦੂਰ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਕਿਸਾਨਾਂ ਦਾ ਬਹੁਤ ਹੀ ਭਲਾ ਹੋ ਸਕਦਾ ਹੈ।

ਦੂਸਰੀ ਗੱਲ ਮੈਂ ਕਹਿਣੀ ਹੈ ਟਰੈਕਟਰਜ਼ ਦੇ ਮੁਤਾਲਿਕ। ਟਰੈਕਟਰਜ਼ ਦੀਆਂ ਕੀਮਤਾਂ ਬਹੁਤ ਜ਼ਿਆਦਾ ਹੋ ਗਈਆਂ ਹਨ ਅਤੇ ਇਹ ਕੀਮਤਾਂ ਅਗੇ ਨਾਲੋਂ ਕੋਈ 3% ਵਧ ਗਈਆਂ। ਜੇਕਰ ਵੇਖਿਆ ਜਾਵੇ ਤਾਂ ਇਹ ਗਲਤੀ ਮੌਜੂਦਾ ਸਰਕਾਰ ਦੀ ਪਲੈਨਿੰਗ ਦੀ ਹੈ। ਉਹ ਇਹ ਕਿ ਟਰੈਕਟਰਾਂ ਤੇ ਸਰਕਾਰ ਨੇ ਐਕਸਾਈਜ਼ ਡਿਊਟੀ ਲਗਾਈ ਹੋਈ ਹੈ ਅਤੇ ਐਕਸਪੋਰਟ ਡਿਊਟੀ ਲਾਈ ਹੋਈ ਹੈ। ਇਸ ਰਾਹੀਂ ਸਾਡਾ ਹੀ 3.75 ਕਰੋੜ ਰੁਪਿਆ ਸਾਨੂੰ ਅਉਂਦਾ ਹੈ ਐਕਸਾਈਜ਼ ਡਿਊਟੀ ਦਾ 1.25 ਕਰੋੜ ਅਤੇ ਐਕਸਪੋਰਟ ਡੀਊਟੀ ਦਾ 2.50 ਕਰੋੜ। ਪਰ ਇਸ ਦਾ ਨਤੀਜਾ ਇਹ ਨਿਕਲਦਾ ਹੈ। ਕਿ ਟਰੈਕਟਰਾਂ ਦੇ ਮਹਿੰਗੇ ਰੇਟਸ ਦੇ ਕਾਰਨ ਪੂਰੀ ਤਾਦਾਦ ਵਿਚ ਜਾਂ ਲੋੜ ਅਨੁਸਾਰ ਲੋਕ ਟਰੈਕਟਰ ਲੈ ਨਹੀਂ ਸਕਦੇ। ਜਿਸ ਕਰਕੇ ਸਾਡੀ ਉਪਜ ਦੇ ਵਿਚ ਘਾਟਾ ਪੈਂਦਾ ਹੈ ਅਤੇ ਸਾਨੂੰ 150 ਕਰੋੜ ਦੀ ਕਣਕ ਅਜ ਵੀ ਬਾਹਰੋਂ ਮੰਗਵਾਉਣੀ ਪੈਂਦੀ ਹੈ। ਇਸ ਤਰ੍ਹਾਂ ਦੀ ਗ਼ਲਤ ਪਲੈਨਿੰਗ ਦਾ ਨਤੀਜਾ ਹੈ ਕਿ ਅਸੀਂ ਬਾਹਰੋਂ ਕਣਕ ਮੰਗਵਾ ਰਹੇ ਹਾਂ। ਮੈਂ ਅਰਜ਼ ਕੀਤੀ ਸੀ ਕਿ ਅਸੀਂ ਪੰਜਾਬ ਦੇ ਕਿਸਾਨ ਨੂੰ ਗ਼ਲਤ ਸਮਝਿਆ ਹੈ ਅਤੇ ਅਗੋਂ ਲਈ ਸਮਝਿਆ ਜਾ ਰਿਹਾ ਹੈ। ਜਿਥੇ ਪੰਜਾਬ ਦੇ ਕਿਸਾਨ ਨੂੰ ਕੋਈ ਇਨਸੈਂਟਿਵ ਮਿਲਦਾ ਹੈ ਅਜ ਉਸ ਤੇ ਟੈਕਸ ਲਾਏ ਜਾ ਰਹੇ ਹਨ। ਜਿਵੇਂ ਚੀਫ ਮਨਿਸਟਰ ਸਾਹਿਬ ਨੇ ਪੰਜਾਬ ਦਾ ਕੇਸ ਫਾਈਨੈਂਸ਼ਲ ਐਕਸਪਰਟਸ ਦੀ

ਕਮੇਟੀ ਦੇ ਸਾਹਮਣੇ ਪੇਸ਼ ਕੀਤਾ ਸੀ ਕਿ ਪੰਜਾਬ ਦੇ ਕਿਸਾਨ ਦੇ ਸਿਰ ਇਤਨਾ ਕਰਜ਼ਾ ਹੈ ਕਿ ਹੋਰ ਕਿਸੇ ਸੂਬੇ ਦੇ ਵਿਚ ਕਿਸੇ ਦੇ ਸਿਰ ਨਹੀਂ । Any fresh tax burden on the agricultural sector would mean a serious set back to green revolution. This needs immediate withdrawal of all taxes and duties. ਕੋਸ਼ਿਸ਼ ਤਾਂ ਇਹ ਕਰਨੀ ਚਾਹੀਦੀ ਹੈ ਕਿ ਕਿਸਾਨ ਨੂੰ ਕਿਵੇਂ ਨਾ ਕਿਵੇਂ ਫ਼ਾਇਦਾ ਹੋਵੇ, ਪਰ ਹੁੰਦਾ ਕੀ ਹੈ, ਉਸ ਤੇ ਟੈਕਸ ਲਗਾਏ ਜਾ ਰਹੇ ਹਨ । ਪੰਜਾਬ ਸਰਕਾਰ ਵਖਰੇ ਟੈਕਸ ਲਗਾ ਰਹੀ ਹੈ, ਰਾਜ ਕਮੇਟੀ ਬਣਾਈ ਜਾ ਰਹੀ ਹੈ ਕਿ ਹੋਰ ਜ਼ਿਮੀਂਦਾਰਾਂ ਤੇ ਟੈਕਸ ਲਾਏ ਜਾਣ ਹੋਰ ਪਤਾ ਨਹੀਂ ਕਿਸ ਤਰ੍ਹਾਂ ਦੀਆਂ ਸਕੀਮਾਂ ਜ਼ਿਮੀਂਦਾਰ ਨੂੰ ਉਲਝਾਉਣ ਲਈ ਬਣਾਈਆਂ ਜਾਣ । ਇਨ੍ਹਾਂ ਗੱਲਾਂ ਨੂੰ ਸੋਚਣ ਦੀ ਬਜਾਏ ਸਰਕਾਰ ਨੂੰ ਆਪਣੇ ਐਕਸਪਰਟਸ ਦੀਆਂ ਡਿਊਟੀਜ਼ ਲਾਉਣੀਆਂ ਚਾਹੀਦੀਆਂ ਹਨ ਜਿਹੜੇ ਖੇਤਾਂ ਦੇ ਵਿਚ ਜਾਕੇ ਜ਼ਿਮੀਂਦਾਰਾਂ ਦੀ ਇਮਦਾਦ ਕਰਨ । ਪਿੰਡਾਂ ਦੀ ਇਕਾਨੋਮੀ ਦਾ ਦਾਇਰਾ ਵਧਾਉਣ ਬਾਰੇ ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ । ਇਸ ਤਰ੍ਹਾਂ ਦੀ ਜੇ ਪਾਲਿਸੀ ਅਡਾਪਟ ਕੀਤੀ ਜਾਵੇ ਤਾਂ ਇਹ ਇਕ ਵੱਡੀ ਚੀਜ਼ ਹੈ ਜਿਹੜੀ ਕਾਸ਼ਤਕਾਰ ਲਈ ਕੁਝ ਸਹਾਈ ਹੋ ਸਕਦੀ ਹੈ । Green Revolution ਦੀ ਜੇ ਇਹ ਗੱਲ ਕਰਦੇ ਹਨ ਤਾਂ ਪਿਛਲੇ ਤਿੰਨ ਸਾਲਾਂ ਦੀ ਡੀਵੈਲਪਮੈਂਟ ਦਾ ਜੇ ਅੰਦਾਜ਼ਾ ਲਾਇਆ ਜਾਵੇ ਤਾਂ ਸਾਰੀ 4% ਦੇ ਕਰੀਬ ਪ੍ਰੋਡਕਸ਼ਨ ਇਨਕਰੀਜ਼ ਹੋਈ ਹੈ । ਇਹ ਕੋਈ ਚੰਗੀ ਇਨਕਰੀਜ਼ ਨਹੀਂ । ਪੰਜਾਬ ਸਰਕਾਰ ਨੇ ਵੀ 2.5% ਇਨਕਰੀਜ਼ ਦੀ ਗੱਲ ਕੀਤੀ ਹੈ ਪਰ ਜੋ ਖਬਰ ਸਟੇਟਸਮੈਨ ਦੀ ਹੈ ਉਹ ਇਹ ਹੈ ਕਿ The per acre yield decline is due to lowered soil and seed fertility. ਮੇਰਾ ਕਹਿਣ ਦਾ ਭਾਵ ਇਹ ਹੈ ਕਿ ਗਰੀਨ ਰੈਵੋਲੀਊਸ਼ਨ ਦਾ ਅਜ਼ ਕਿਸਾਨ ਤੇ ਕੋਈ ਚੰਗਾ ਅਸਰ ਨਹੀਂ ਪੈ ਰਿਹਾ ਉਹ ਤਾਂ ਕਰਜ਼ ਹੇਠ ਦਬਦਾ ਜਾ ਰਿਹਾ ਹੈ । ਕਿਸਾਨ ਨੂੰ ਕੋਈ ਤਜਰਬਾ ਦੇਣ ਵਾਲਾ ਨਹੀਂ, ਨਾ ਹੀ ਜਿਹੜੀਆਂ ਸੋਸਾਇਟੀਜ਼ ਹਨ ਉਨ੍ਹਾਂ ਨੂੰ ਕੋਈ ਐਕਸਪੀਰੀਐਂਸ ਹੈ । ਇਸ ਗਰੀਨ ਰੈਵੋਲਿਊਸ਼ਨ ਦਾ ਬੜਾ ਮਾੜਾ ਅਸਰ ਪੈ ਰਿਹਾ ਹੈ । ਪੰਜਾਬ ਅਤੇ ਹਰਿਆਣੇ ਦੀ ਇਕਾਨਾਮੀ ਸਟੈਗਨੈਂਟ ਹੋ ਰਹੀ ਹੈ । ਇਸ ਤਰ੍ਹਾਂ ਦੇ ਹਾਲਾਤ ਹਨ, ਪਰ ਇਹ ਕਹਿੰਦੇ ਹਨ ਕਿ ਐਗਰੀਕਲਚਰ ਬੜੀ ਭਾਰੀ ਤਰੱਕੀ ਕਰ ਰਿਹਾ ਹੈ । ਸਾਨੂੰ ਰੀਸਰਚ ਕਰਕੇ ਕਿਸਾਨਾਂ ਨੂੰ ਕੋਈ ਚੰਗੀ ਐਡਵਾਈਸ ਦੇਣੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਦੀ ਕੋਈ ਤਰੱਕੀ ਹੋਵੇ । ਇਸ ਤਰ੍ਹਾਂ ਦੇ ਕੰਮਾਂ ਲਈ ਮੈਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਸਰਕਾਰ ਨੂੰ ਐਗਰੀਕਲਚਰ ਯੂਨੀਵਰਸਿਟੀ ਨੂੰ ਹੋਰ ਪੈਸਾ ਦੇਣਾ ਚਾਹੀਦਾ ਹੈ ਤਾਂ ਜੋ ਉਹ ਕਿਸੇ ਤਰੀਕੇ ਨਾਲ ਗਰੀਨ ਰੈਵੋਲੀਊਸ਼ਨ ਲਿਆਉਣ ਵਿਚ ਸਹਾਈ ਹੋਣ । ਉਹ ਚੰਗੇ ਖੇਤ ਬਣਾ ਸਕਣ ਉਨ੍ਹਾਂ ਦੇ ਸੁਝਾਉ ਨਾਲ ਕੋਈ ਹੋਰ ਤਰੱਕੀ ਕਰ ਸਕਣ । ਸਭ ਤੋਂ ਵਡੀ ਚਿੰਤਾਜਨਕ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਜ਼ਮੀਨ ਦੀ ਡੇਪਰੀਸੀਏਸ਼ਨ ਹੋ ਰਹੀ ਹੈ । ਜ਼ਮੀਨ ਦੀ ਤਾਕਤ ਤੇ ਜ਼ਮੀਨ ਦੇ ਤੱਤ ਕਮਜ਼ੋਰ ਹੁੰਦੇ ਜਾ ਰਹੇ ਹਨ । ਜੇ ਇਹੀ ਹਾਲ ਰਿਹਾ ਤਾਂ 10—12 ਸਾਲ ਤੋਂ ਬਾਅਦ ਪ੍ਰੋਡਕਸ਼ਨ ਆਪਣੇ ਖਾਣ ਵਾਸਤੇ ਵੀ ਪੂਰੀ ਨਹੀਂ ਪੈਦਾ ਕਰ ਸਕਣੀ । ਮੈਂ ਸਮਝਦਾ ਹਾਂ ਕਿ ਅਸੀਂ ਪੰਜਾਬੀ ਕਿਸਾਨਾਂ ਨੇ ਜੋ ਦੇਸ਼ ਵਾਸਤੇ ਇਕ ਕਿਸਮ ਦੀ ਕੁਰਬਾਨੀ ਕੀਤੀ ਹੈ ਆਪਣੀ ਧਰਤੀ ਦਾ ਖ਼ੂਨ ਸਾਰੇ ਦਸ਼ ਨੂੰ ਦਿੱਤਾ ਹੈ ਇਸ ਲਈ ਸਾਨੂੰ ਸੈਂਟਰ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਜੋ ਕਣਕ ਪ੍ਰੋਕਿਉਰ ਕਰਦੀ ਹੈ ਉਸ ਵਿਚੋਂ ਇਕ ਜਾਂ ਦੋ ਰੁਪਏ ਫ਼ੀ ਕਵਿੰਟਲ ਪੰਜਾਬੀ ਕਿਸਾਨਾਂ ਨੂੰ ਦਿੱਤੇ ਜਾਣ ਤਾਂ ਕਿ ਉਸ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਪੈਸੇ ਨਾਲ ਰਿਸਰਚ ਹੋ ਸਕੇ ਔਰ ਜਿਹੜੀ ਇਹ ਡੇਪਰੀਸੀਏਸ਼ਨ ਹੋ ਰਹੀ ਹੈ ਇਸ ਦਾ ਇਲਾਜ ਕੀਤਾ ਜਾ ਸਕੇ ।

ਫਿਰ ਦੂਸਰੀ ਗੱਲ ਮੈਂ ਮਨਿਸਟਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਕਹਿਣੀ ਚਾਹੁੰਦਾ ਹਾਂ ਕਿ ਜੋ ਐਗਰੀਕਲਚਰ ਦਾ ਮਹਿਕਮਾ ਹੈ ਇਸ ਨੂੰ ਰੀਆਰਗੇਨਾਈਜ਼ ਕਰਨ ਦੀ ਬਹੁਤ ਲੋੜ ਹੈ । ਇਸ ਵੇਲੇ ਹਾਲਤ ਇਹ ਹੈ ਕਿ ਇਕ ਇਕ ਬਲਾਕ ਵਿਚ 5, 5 ਜਾਂ 6, 6 ਇਨਸਪੈਕਟਰ ਹਨ । ਕੋਈ ਪਾਟਨ ਇਨਸਪੈਕਟਰ ਹੈ ਕੋਈ ਆਇਲ ਸੀਡ ਦਾ ਇਨਸਪੈਕਟਰ ਹੈ ਅਤੇ ਕੋਈ ਬੀਮਾਰੀਆਂ ਦਾ ਇਨਸਪੈਕਟਰ ਹੈ । ਕਈਆਂ ਦਾ ਪਤਾ ਹੀ ਨਹੀਂ ਲਗਦਾ ਕਿ ਕਿਸ ਚੀਜ਼ ਦੇ ਇੰਸਪੈਕਟਰ ਹਨ । ਪਰ ਕਿਸੇ ਇਕ ਦੀ ਪੂਰੀ ਜ਼ਿੰਮੇਵਾਰੀ ਨਾ ਹੋਣ ਕਰਕੇ ਕੋਈ ਖਾਸ ਕੰਮ ਪਿੰਡਾਂ ਵਿਚ ਨਹੀਂ ਹੋ ਰਿਹਾ । ਕੁਆਲੀਫੀਕੇਸ਼ਨ ਸਾਰਿਆਂ ਦੀਆਂ ਇਕੋ ਜਿਹੀਆਂ ਹਨ । ਮੈਂ ਕਪਤਾਨ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਸ ਦੀ ਰੀਆਰਗੇਨਾਈਜ਼ੇਸ਼ਨ ਇਸ ਪਰਕਾਰ ਦੀ ਹੋਣੀ ਚਾਹੀਦੀ ਹੈ ਕਿ ਇਕ ਇਕ ਇੰਸਪੈਕਟਰ ਨੂੰ ਆਪਣੇ ਆਪਣੇ ਤੌਰ ਤੇ 5 ਜਾਂ 6 ਪਿੰਡ, ਜੋ ਵੀ ਉਸ ਦੇ ਹਿੱਸੇ ਵਿਚ ਆਉਂਦੇ ਹੋਣ, ਦੇ ਦੇਣੇ ਚਾਹੀਦੇ ਹਨ ਅਤੇ ਉਹ ਹਰ ਇਕ ਚੀਜ਼ ਦਾ ਜ਼ਿੰਮੇਵਾਰ ਹੋਵੇ । ਇਸ ਤਰ੍ਹਾਂ ਜੇ ਇੰਡੀਵੀਜੁਅਲਜ਼ ਤੇ ਜ਼ਿੰਮੇਵਾਰੀ ਪਾਈ ਜਾਵੇਗੀ ਤਾਂ ਮੈਂ ਸਮਝਦਾ ਹਾਂ ਕਿ ਪਿੰਡਾਂ ਵਿਚ ਕੋਈ ਕੰਮ ਹੋ ਸਕਦਾ ਹੈ । ਇਸ ਵੇਲੇ 750 ਦੇ ਕਰੀਬ ਇੰਸਪੈਕਟਰ ਹਨ । ਉਨ੍ਹਾਂ ਵਿਚੋਂ ਹਰ ਇਕ ਦੇ ਹਵਾਲੇ 5 ਜਾਂ 6 ਪਿੰਡ ਕਰ ਦੇਣੇ ਚਾਹੀਦੇ ਹਨ ।

ਫਿਰ ਕਲਾਸ 2 ਦੇ ਅਫਸਰਾਂ ਦੀ ਗੱਲ ਕਰਦਾ ਹਾਂ । ਇਨ੍ਹਾਂ ਦਾ ਐਗਜ਼ੈਕਟ ਨੰਬਰ ਤਾਂ ਮੈਨੂੰ ਪਤਾ ਨਹੀਂ ਪਰ 60—70 ਦੇ ਕਰੀਬ ਇਹ ਜ਼ਰੂਰ ਹਨ । ਉਨ੍ਹਾਂ ਵਿਚੋਂ ਅੱਧੇ ਇਥੇ ਚੰਡੀਗੜ੍ਹ ਵਿਚ ਹੀ ਬੈਠੇ ਰਹਿੰਦੇ ਹਨ ਅਤੇ ਅੱਧੇ ਜ਼ਿਲ੍ਹਾ ਹੈਡਕੁਆਟਰਜ਼ ਤੇ ਬੈਠੇ ਰਹਿੰਦੇ ਹਨ । ਐਗਰੀਕਲਚਰ ਦਾ ਕੰਮ ਇਸ ਤਰ੍ਹਾਂ ਸਦਰ ਮੁਕਾਮਾਂ ਤੇ ਬੈਠਿਆਂ ਨਹੀਂ ਚਲ ਸਕਦਾ । ਉਨ੍ਹਾਂ ਨੂੰ ਫੀਲਡ ਵਿਚ ਭੇਜਿਆ ਜਾਵੇ, ਖੇਤਾਂ ਵਿਚ ਭੇਜਿਆ ਜਾਵੇ ਤਾਂ ਕਿ ਉਹ ਪਿੰਡਾਂ ਦੀ ਹਾਲਤ ਅਤੇ ਐਗਰੀਕਲਚਰ ਦੀ ਹਾਲਤ ਤੋਂ ਜਾਣੂ ਹੋ ਸਕਣ । ਹਰ ਇਕ ਅਫਸਰ ਦੇ ਹਵਾਲੇ 2-2 ਬਲਾਕ ਕਰ ਦੇਣੇ ਚਾਹੀਦੇ ਹਨ ਤਾਂ ਕਿ ਉਹ ਉਥੇ ਦੀ ਹਰ ਚੀਜ਼ ਦੇ ਜ਼ਿੰਮੇਵਾਰ ਹੋਣ ।

ਇਕ ਹੋਰ ਅਰਜ਼ ਮੈਂ ਇਹ ਕਰਨੀ ਹੈ ਕਿ ਐਗਰੀਕਲਚਰ ਇੰਸਪੈਕਟਰ ਐਗਰੀਕਲਚਰ ਦੀ ਰੀੜ੍ਹ ਦੀ ਹੱਡੀ ਹਨ । ਇਨ੍ਹਾਂ ਨੇ ਹੀ ਹੇਠਾਂ ਫੀਲਡ ਵਿਚ ਕੰਮ ਕਰਨਾ ਹੈ । ਜੇ ਇਹ ਸੈਟਿਸਫਾਈ ਨਾ ਹੋਏ ਤਾਂ ਐਗਰੀਕਲਚਰ ਦਾ ਕੰਮ ਅਗੇ ਨਹੀਂ ਵੱਧ ਸਕਦਾ । ਮੈਂ ਅਰਜ਼ ਕਰਾਂਗਾ ਕਿ ਕਪਤਾਨ ਸਾਹਿਬ ਨੇ ਵੈਟਰਨਰੀ ਅਸਿਸਟੈਂਟਸ ਦਾ ਗ੍ਰੇਡ 400—1100 ਕਰ ਦਿੱਤਾ ਹੈ ਇਹ ਬੜੀ ਚੰਗੀ ਗੱਲ ਕੀਤੀ ਹੈ । ਪਰ ਇਸ ਦੇ ਨਾਲ ਮੈਂ ਇਹ ਅਰਜ਼ ਕਰਦਾ ਹਾਂ ਕਿ ਐਗਰੀਕਲਚਰ ਇੰਸਪੈਕਟਰਾਂ ਦਾ ਗ੍ਰੇਡ ਵੀ ਇਹੋ ਕਰ ਦਿਤਾ ਜਾਵੇ । ਕਿਉਂਕਿ ਉਨ੍ਹਾਂ ਦੀਆਂ ਕੁਆਲੀਫੀਕੇਸ਼ਨਜ਼ ਇਕੋ ਜਿਹੀਆਂ ਹੀ ਹਨ । ਫਿਰ ਇਸ ਦੇ ਨਾਲ ਮੈਂ ਇਹ ਅਰਜ਼ ਕਰਦਾ ਹਾਂ ਕਿ ਐਗਰੀਕਲਚਰ ਇੰਸਪੈਕਟਰ ਕੋਲੋਂ ਐਗਰੀਕਲਚਰ ਦਾ ਕੰਮ ਘੱਟ ਲਿਆ ਜਾਂਦਾ ਹੈ ਅਤੇ ਫਾਰਮ ਆਦਿ ਭਰਨ ਦਾ ਕੰਮ ਜ਼ਿਆਦਾ ਲਿਆ ਜਾਂਦਾ ਹੈ । ਇਸ ਲਈ ਮੈਂ ਸਮਝਦਾ ਹਾਂ ਹਾਂ ਕਿ ਇਨ੍ਹਾਂ ਦੀ ਜਾਬ ਨੂੰ ਵੀ ਟੈਕਨੀਕਲ ਡਿਕਲੇਅਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਕੰਮ ਤੇ ਕੰਸੈਂਟ੍ਰੇਟ ਕਰ ਸਕਣ । ਫਿਰ ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ

ਐਗਰੀਕਲਚਰ ਇੰਸਪੈਕਟਰਜ਼ ਹਨ ਉਨ੍ਹਾਂ ਵਿਚੋਂ ਕੁਝ ਇਕ ਦੀਆਂ ਕੁਆਲੀਫੀਕੇਸ਼ਨਜ਼ ਐਮ.ਐਸ.ਸੀ. ਹਨ । ਅਜਿਹੇ ਇੰਸਪੈਕਟਰਾਂ ਨੂੰ ਸਪੈਸ਼ਲ ਇਨਕਰੀਮੈਂਟ ਦੇਣੀ ਚਾਹੀਦੀ ਹੈ ਤਾਂ ਕਿ ਉਹ ਕਿਧਰੇ ਹੋਰ ਪਾਸੇ ਜਾਣ ਦੀ ਕੋਸ਼ਿਸ਼ ਨਾ ਕਰਨ । ਫਿਰ ਜੋ ਇੰਸਪੈਕਟਰ ਆਪਣੀਆਂ ਕੁਆਲੀਫਿਕੇਸ਼ਨਜ਼ ਵਧਾਉਣਾ ਚਾਹੁੰਣ ਉਨ੍ਹਾਂ ਨੂੰ ਫੁਲ ਪੇ ਤੇ ਛੁੱਟੀ ਦੇਣੀ ਚਾਹੀਦੀ ਹੈ । ਇਹ ਪੈਟਰਨ ਹਰਿਆਣਾ ਸਰਕਾਰ ਨੇ ਅਪਣਾਇਆ ਹੋਇਆ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਸਰਕਾਰ ਨੂੰ ਵੀ ਇਸ ਤਰ੍ਹਾਂ ਦਾ ਪੈਟਰਨ ਅਪਣਾਉਣਾ ਚਾਹੀਦਾ ਹੈ । ਸੋ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਐਗਰੀਕਲਚਰ ਦਾ ਮਸਲਾ ਪੰਜਾਬ ਲਈ ਬੜਾ ਇੰਪਾਰਟੈਂਟ ਮਸਲਾ ਹੈ, ਇਸ ਲਈ, ਇਸ ਬਾਰੇ ਮੈਂ ਜੋ ਸੁਝਾ ਦਿਤੇ ਹਨ ਉਨ੍ਹਾਂ ਤੇ ਵੱਧ ਤੋਂ ਵੱਧ ਅਮਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇ ਤਾਕਿ ਪੰਜਾਬ ਦਾ ਜੋ ਕਿਸਾਨ ਹੈ ਉਸ ਦੀ ਹਾਲਤ ਚੰਗੀ ਹੋਵੇ ਅਤੇ ਪ੍ਰੋਡੈਕਸ਼ਨ ਵਧੇ । (ਘੰਟੀ) ਬੱਸ, ਸਪੀਕਰ ਸਾਹਿਬ, ਮੈਂ ਦੋ ਮਿੰਟ ਹੀ ਲਵਾਂਗਾ ।

**ਸ੍ਰੀ ਸਪੀਕਰ :** ਤੁਸੀਂ 25 ਮਿੰਟ ਦੀ ਥਾਂ ਤੇ 30 ਮਿੰਟ ਲੈ ਚੁਕੇ ਹੋ । ਜੇ ਹੋਰ ਬੋਲਣਾ ਹੈ ਤਾਂ ਫਿਰ ਤੁਹਾਡੀ ਪਾਰਟੀ ਦਾ ਕੋਈ ਹੋਰ ਮੈਂਬਰ ਨਹੀਂ ਬੋਲ ਸਕੇਗਾ । [*Addressing Sardar Parkash Singh Badal* : You have already taken 30 minutes, instead of 25 minutes. If you want to speak more then no other member from your party will be allowed to speak.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਬਸ ਜੀ, ਮੈਂ ਕੁਝ ਹੀ ਮਿੰਟ ਹੋਰ ਲਵਾਂਗਾ । ਦੂਸਰੀ ਡਿਮਾਂਡ, ਸਪੀਕਰ ਸਾਹਿਬ, ਐਨੀਮਲ ਹੈਸਬੈਂਡਰੀ ਦੀ ਹੈ । ਪਸ਼ੂ ਸਾਡਾ ਬੜਾ ਵੈਲੀਊਏਬਲ ਅਸੈਟਸ ਹਨ । ਪਰ ਇਸ ਪਾਸੇ ਘੱਟ ਧਿਆਨ ਦਿਤਾ ਗਿਆ ਹੈ । ਇਹ ਡਿਪਾਰਟਮੈਂਟ ਹਮੇਸ਼ਾਂ ਨਿਗਲੈਕਟਿਡ ਹੀ ਰਿਹਾ ਹੈ । ਸਪੀਕਰ ਸਾਹਿਬ ਜਿਤਨਾ ਸਾਡਾ ਪਸ਼ੂ ਧਨ ਵਧੇਗਾ ਉਤਨਾ ਹੀ ਦੁਧ, ਮੀਟ ਅਤੇ ਅੰਡੇ ਵਧ ਮਿਲਣਗੇ ਅਤੇ ਸਾਡੀ ਖੁਰਾਕ ਵਿਚ ਜਿਹੜੀ ਕਮੀ ਹੈ ਉਹ ਪੂਰੀ ਹੋ ਜਾਵੇਗੀ । ਜਿਤਨੀ ਇਨ੍ਹਾਂ ਚੀਜ਼ਾਂ ਦੀ ਪ੍ਰੋਡਕਸ਼ਨ ਵੱਧ ਹੋਵੇਗੀ ਉਤਨੀ ਹੀ ਇਨ੍ਹਾਂ ਚੀਜ਼ਾਂ ਦੀ ਗਰੀਬ ਲੋਕਾਂ ਨੂੰ ਸਹੂਲਤ ਹੋਵੇਗੀ । ਸਪੀਕਰ ਸਾਹਿਬ, ਇਨਾਂ ਚੀਜ਼ਾਂ ਦੀ ਕਮੀ ਕਰਕੇ ਹੀ ਇਸ ਵੇਲੇ ਦੁਨੀਆਂ ਵਿਚ 10 ਲੱਖ ਬਲਾਈਂਡ ਲੋਕ ਹਨ ਜਿਨ੍ਹਾਂ ਵਿਚੋਂ ਅਧੇ ਤਾਂ ਹਿੰਦੁਸਤਾਨ ਵਿਚ ਹੀ ਹਨ ਕਿਉਂਕਿ ਉਨ੍ਹਾਂ ਨੂੰ ਚੰਗੀ ਖੁਰਾਕ ਨਹੀਂ ਮਿਲਦੀ । ਨਾਕਸ ਖੁਰਾਕ ਦਾ ਅਸਰ ਉਨ੍ਹਾਂ ਦੀ ਸਿਹਤ ਤੇ ਪੈਂਦਾ ਹੈ । ਜੇ ਇਹ ਚੀਜ਼ਾਂ ਆਮ ਮਿਲਣ-ਗੀਆਂ ਤਾਂ ਲੋਕਾਂ ਦੀ ਸਿਹਤ ਵੀ ਠੀਕ ਰਹੇਗੀ। ਫਿਰ, ਸਪੀਕਰ ਸਾਹਿਬ, ਇਥੇ ਪੋਲਟਰੀ ਫਾਰਮ ਦੀ ਇੰਡਸਟਰੀ ਤਬਾਹ ਹੋ ਰਹੀ ਹੈ । ਨਵੀਆਂ ਨਵੀਆਂ ਬਿਮਾਰੀਆਂ ਪਸ਼ੂਆਂ ਵਿਚ ਪੈਦਾ ਹੋ ਰਹੀਆਂ ਹਨ । ਪਰ ਸਾਡੇ ਸੂਬੇ ਵਿਚ ਸਿਰਫ਼ 276 ਵੈਟਰਨਰੀ ਹਸਪਤਾਲ ਅਤੇ 250 ਵੈਟਰਨਰੀ ਡਿਸਪੈਂਸ-ਰੀਆਂ ਹਨ । ਪਰ ਇਨ੍ਹਾਂ ਵਿਚ ਵੀ ਚੰਗੇ ਅਕਵਿਪਮੈਂਟਸ ਨਹੀਂ ਹਨ, ਦਵਾਈਆਂ ਨਹੀਂ ਹਨ । ਮੈਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਧਿਆਨ ਦੇਣ । ਜਿਸ ਤਰ੍ਹਾਂ ਫਸਲਾਂ ਵਿਚ ਨਵੀਆਂ ਨਵੀਆਂ ਬਿਮਾਰੀਆਂ ਪੈਦਾ ਹੋ ਰਹੀਆਂ ਹਨ ਉਸੇ ਤਰ੍ਹਾਂ ਪਸ਼ੂਆਂ ਵਿਚ ਵੀ ਬਿਮਾਰੀਆਂ ਪੈਦਾ ਹੋ ਰਹੀਆਂ ਹਨ ਜਿਨ੍ਹਾਂ ਦਾ ਇਲਾਜ ਲੋਕਲ ਡਾਕਟਰ ਨਹੀਂ ਕਰ ਸਕਦੇ । ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਲਈ ਸਪੈਸ਼ਲ ਸੈਂਟਰ ਖੋਲ੍ਹਣੇ ਚਾਹੀਦੇ ਹਨ । ਪਿਛੇ ਹਜ਼ਾਰਾਂ ਮੁਰਗੀਆਂ ਬੀਮਾਰੀ ਨਾਲ ਮਰ ਗਈਆਂ ਪਰ ਉਨ੍ਹਾਂ ਦਾ ਇਲਾਜ ਨਹੀਂ ਹੋ ਸਕਿਆ । ਇਸ ਲਈ ਅਜਿਹੇ ਸਪੈਸ਼ਲ ਸੈਂਟਰ ਖੋਲ੍ਹਣੇ ਚਾਹੀਦੇ ਹਨ ਅਤੇ ਯੂਨੀਵਰਸਿਟੀ ਨੂੰ ਵੀ ਕਹਿਣਾ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਚਾਹੀਦਾ ਹੈ ਕਿ ਉਹ ਇਨ੍ਹਾਂ ਨਵੀਆਂ ਬੀਮਾਰੀਆਂ ਲਈ ਰਿਸਰਚ ਕਰੇ । ਫਿਰ, ਸਪੀਕਰ ਸਾਹਿਬ, ਜਿਥੇ ਤਕ ਵੈਟਰਨਰੀ ਹਸਪਤਾਲਾਂ ਦਾ ਸਬੰਧ ਹੈ ਮੈਂ ਅਰਜ਼ ਕਰਦਾ ਹਾਂ ਕਿ 5 ਹਜ਼ਾਰ ਤੋਂ 10 ਹਜ਼ਾਰ ਤਕ ਕੈਟਲ ਹੈਡ ਦੇ ਪਿਛੇ ਇਕ ਵੈਟਰਨਰੀ ਹਸਪਤਾਲ ਜ਼ਰੂਰ ਹੋਣਾ ਚਾਹੀਦਾ ਹੈ ।

ਫਿਰ ਜਿਥੋਂ ਤਕ ਦੁੱਧ ਦਾ ਸਬੰਧ ਹੈ, ਸਾਡੇ ਪੰਜਾਬ ਵਿਚ ਦੂਜਿਆਂ ਸੂਬਿਆਂ ਨਾਲੋਂ ਦੁੱਧ ਦੀ ਹਾਲਤ ਕਾਫੀ ਚੰਗੀ ਹੈ ਪਰ ਅਜੇ ਵੀ ਅਸੀਂ ਬੜੇ ਪਿਛੇ ਹਾਂ । ਇਸ ਵੇਲੇ ਪੰਜਾਬ ਵਿਚ 1.8 ਮਿਲੀਅਨ ਲੀਟਰ ਦੁੱਧ ਪੈਦਾ ਹੁੰਦਾ ਹੈ । ਇਹ ਵੱਧ ਵੀ ਸਕਦਾ ਹੈ ਪਰ, ਸਪੀਕਰ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਬਫੈਲੋਜ਼, ਜਿਨ੍ਹਾਂ ਤੋਂ ਸਾਨੂੰ 75% ਦੁੱਧ ਮਿਲਦਾ ਹੈ, ਉਨ੍ਹਾਂ ਦੀ ਚੰਗੀ ਬ੍ਰੀਡਿੰਗ ਵਾਸਤੇ ਸਾਂਢ ਵੀ ਅਸੀਂ ਲੋਕਾਂ ਨੂੰ ਨਹੀਂ ਦੇ ਸਕੇ । ਮੈਂ ਸੁਜੈਸਟ ਕਰਦਾ ਹਾਂ ਕਿ ਇਸ ਪਾਸੇ ਧਿਆਨ ਦੇ ਕੇ ਚੰਗੇ ਸਾਂਢ ਲੋਕਾਂ ਨੂੰ ਜੇ ਵੈਸੇ ਪ੍ਰੋਵਾਈਡ ਨਹੀਂ ਕਰ ਸਕਦੇ ਤਾਂ ਮਿਲਟਰੀ ਦੀ ਡੇਅਰੀ ਫਾਰਮ ਦੇ ਸਾਂਢ ਅਸੀਂ ਇਸਤੇਮਾਲ ਕਰ ਸਕਦੇ ਹਾਂ । ਇਸ ਸਬੰਧ ਵਿਚ ਮੇਰੀ ਇਕ ਮਿਲਟਰੀ ਅਫ਼ਸਰ ਨਾਲ ਗੱਲਬਾਤ ਵੀ ਹੋਈ ਸੀ । ਉਸ ਨੇ ਕਿਹਾ ਸੀ ਕਿ ਕੁਝ ਰੇਅਰਿੰਗ ਚਾਰਜ ਦੇਕੇ ਅਸੀਂ ਉਨ੍ਹਾਂ ਦੇ ਸਾਂਢ ਲੈ ਸਕਦੇ ਹਾਂ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ । ਮੈਂ ਕਪਤਾਨ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਡੇਅਰੀ ਫਾਰਮ ਦਾ ਇਕ ਕੰਮ ਐਸਾਂ ਹੈ ਜਿਸ ਦਾ ਪੰਜਾਬ ਵਿਚ ਬਹੁਤ ਸਕੋਪ ਹੈ । ਇਸ ਲਈ ਇਸ ਪਾਸੇ ਅਤੇ ਕ੍ਰਾਸ ਬ੍ਰੀਡਿੰਗ ਵਲ ਵਾਰ ਲੇਵਲ ਤੇ ਧਿਆਨ ਦਿਤਾ ਜਾਵੇ । ਇਤਨਾ ਕਹਿ ਕੇ ਮੈਂ ਬੈਠਦਾ ਹਾਂ ।

**ਕਾਮਰੇਡ ਸੱਘੜ ਸਿੰਘ :** ਆਨ ਏ ਪੁਆਇੰਟ ਆਫ਼ ਆਂਰਡਰ, ਸਰ । ਸਪੀਕਰ ਸਾਹਿਬ, ਮੈਨੂੰ ਇਹ ਦਸ ਦਿਤਾ ਜਾਵੇ ਕਿ ਮੈਨੂੰ ਕਦ ਵਕਤ ਦਿਤਾ ਜਾਵੇਗਾ ਕਿਉਂਕਿ ਸਾਡੀ ਪਾਰਟੀ ਵਿਚੋਂ ਬੋਲਣ ਵਾਲਾ ਮੈਂ ਅਜ ਇਕੱਲਾ ਹੀ ਮੈਂਬਰ ਹਾਂ । (ਹਾਸਾ)

**ਸ਼੍ਰੀ ਸਪੀਕਰ :** ਅਜ ਤਾਂ ਕਮਿਊਨਿਸਟ ਬਿਨਾਂ ਟਿਕਟ ਦਿੱਲੀ ਜਾ ਰਹੇ ਹਨ, ਤੁਸੀਂ ਕਿਉਂ ਨਹੀਂ ਗਏ ? (ਹਾਸਾ) [*Addressing Comrade Saggar Singh:* Today the Communists are travelling to Delhi without tickets, why have not you one ? (Laughter)]

**चौधरी बलराम (अबोहर):** स्पीकर साहिब, आज ऐग्रीकल्चर के मामले पर बोलते हुए बादल जी ने कुछ बातें कहीं । यह एक अहम मसला है और यह जितना वास्ट है उतना ही important भी है । इनसान की ही नहीं बल्कि सारे संसार के जीवों की जिंदगी का सवाल है । (विघ्न) स्पीकर साहिब, बात यहां से शुरू करूं कि ऐग्रीकल्चर का मसला हमारे लिए कितनी importance रखता है और इस के लिए क्या हमने करना है । ।

(इस समय श्री उपाध्यक्ष ने सिंहासन सम्भाला)

इससे पहले मैं एक बात बता दूं कि बादल साहिब ने दबी जबान में कहा था कि यहां पर क्या कुछ हुआ है । यह बादल साहिब के दिमाग में था

लेकिन यह अपोजीशन में होते हुए यह कह नहीं पाए । यह बात वाजया है कि ऐग्रीकल्चर के मामले में हम इस वक्त हिन्दुस्तान भर में सब स्टेट्स में नम्बर एक पर स्टैंड करते हैं । हम ने 1973-74 में तकरीबन 82 लाख टन अनाज पैदा करने का तहैय्या किया हुआ है और हम इस को मुकम्मल करने जा रहे हैं । काटन आठ लाख टन दो साल पहले पैदा करते थे इस साल $10\frac{1}{2}$ लाख टन तक हम पहुंच जाएंगे । लेकिन इस के साथ ही हम इस बात के जरुर खाहिशमन्द रहे और जब हमारे चौधरी राधा कृष्ण बादल साहिब की मिनिस्ट्री में ऐग्रीकल्चर मिनिस्टर थे उस वक्त भी हम यह कहते रहे और बहुत कोशिश की कि अगर काटन की प्रोडक्शन बढ़ानी है तो काटन की बलैंकिट स्परे compulsory करनी चाहिए क्योंकि कुछ खेतों में स्परे होती है और कुछ में नहीं होती है बार बार इस सिलसिले में पांच साल कोशिश करने के बाद अब यह सरकार बधाई की हकदार है कि इस सरकार की ओर से अब compulsory spray करने के लिए कानून बनाया जा रहा है । इस से करोड़ों रुपए का फायदा होने वाला है । (विघ्न) उस के लिए मैं समझता हूं जरुरत है inspiration की perspiration और aspiration की । इस के लिए भी पंजाब सरकार ने जो कुछ किया है उस के लिए मैं इनको बधाई देना चाहता हूं । पंजाब के किसान ने वह काम कर दिखाया जो कि और किसी उन्नत से उन्नत देश के किसान ने भी नहीं किया । यह काम तब ही हो सका है जब कि हमारी सरकार की आंख खुली है और हमारी सरकार ने हमारा साथ दिया है । ट्यूबवैल्ज़ के मामले की में कैप्टेन साहिब ने सेंटरल गवर्नमेंट से लड़ाई करके 25,000 ट्यूबवैल्ज़ का बन्दोबस्त किया है । Wheat के मामले में हमारी प्रोडक्शन 2406 किलोग्राम प्रति एकड़ है और हम से नीचे हरियाणा और फिर और बाकी की स्टेट्स हैं । ऐसे ही काटन के मामले में हमारी प्रोडक्शन 366 किलोग्राम है, दूसरा नम्बर बिहार का 360 किलोग्राम का है, हरियाणा में 306 किलोग्राम है और बाकी सब स्टेटस पीछे हैं । आलू में थर्ड प्लेस हमारा आ जाता हैं । यह देख कर एक शेर याद आता है ।

"चन्द कलियां उम्मीद की चुन कर,
मैं मुद्दतों मैंहवे बे यास रहता हूं ।
तेरा मिलना खुशी की बात सही,
तुझ से मिल कर अकसर उदास रहता हूं ।"

सवाल यह है कि हमने किया बहुत कुछ लेकिन कितना करना बाकी है यह देखना है (विघ्न) एक और शेर याद आ गया है ।

"तू शाहीं है काम है प्रवाज़ तेरा,
तेरे लिए आसमां और भी हैं ।"

(चौधरी बलराम)

मैं नहीं समझता कि पंजाब का किसान किसी बात में पीछे रह सकता है। अगर हमें पूरी पूरी गाइडेंस मिले, पूरी पूरी स्पोर्ट मिले तब हमारी वुक्कत को समझा जा सकता है। किसान और सोलजर इस संसार में दो ऐसे प्राणी हैं जिनका सहयोग मिलना देश की तरक्की के लिए बहुत जरुरी है। किसान तो देश का पेट पालता है और सोलजर देश के लिए कुरबानी करता है। (विघ्न) इन्डस्ट्री के लिए raw material हम पैदा करते हैं। सोलजर और किसान के काम को देख कर मालूम होता है कि खून में कुछ गर्मी है। लेकिन अफसोस के साथ कहना पड़ता है कि किसान को असली पोजीशन हम अब तक नहीं दे पाये हैं। न ही हमारी सरकार ने और न ही किसी और सरकार ने इन किसान भाईयों को असली पोजीशन दी है। किसान के दिल में तड़प क्या है, वह क्या कर सकता है और उसने क्या किया है, यह सब बातें जानने और समझने की जरुरत है। जब गांवों में जाते हैं तब पता लगता है कि वहां पर कोई मार्डन स्कूल नहीं है। वहां जो शहर में Consumer goods luxury goods हैं उन की जरुरत नहीं होती। यह लोग गर्मियों में कड़कती धूप में काम करते हैं और सर्दियों में कड़ाके की सर्दी में काम करते हैं। उस वक्त और सब लोग अपने घरों में आराम से बैठे होते हैं, लेकिन यह गरीब लोग खेतों में काम करते हैं, (विघ्न) मैं सूट-बूट पहन कर खड़ा हूं इस लिए कि हम में inferiority complex रहता है (विघ्न) यह इस लिए पहन रखा है कि हम भी कह सकें कि हम भी शहर के भाईयों की तरह पहन सकते हैं और काम भी उनकी तरह कर सकते हैं। यह इस लिए कहना चाहता हूं कि किसान एक अहम व्यक्ति है और इसके लिए कुछ करना चाहिए। (विघ्न) मैं कहना चाहता हूं कि यह जो 14% organised labour है यह जिन्दाबाद, मुर्दाबाद करके देश की सारी economy पर छाई हुई है। लेकिन जो 86% rural जमात है इसकी कौन नुमाँयदगी करता है। लैंड सीलिंग के बाद हो सकता है कि कोई हेरा-फेरी कर ले, इस तरह से शायद 2-3% बड़े जिमींदार बच जाएंगे। लेकिन बाद में रह जाएंगे 97% और वह सिर्फ दस-पन्दरह एकड़ वाले होंगे और खुद काम करेंगे। यह सब के सब मजदूर होंगे इनको कोई क्या दे पाएगा यह सोचने की बात है। Remunerative price of wheat के लिए पहले हमारी सरकार ने कुछ किया है और आयंदा भी मुझे उम्मीद है कि हमारी सरकार इस को ऊपर ले जाएगी।

डिप्टी स्पीकर साहिब, जिन भावों पर इन किसान भाईयों कि चीजें बिकती हैं उन्हीं भावों के हिसाब से इनको फर्टेलाइजर, डीजल आदि चीजें मिलनी चाहिएं। हमें अब सोचना है कि राकिट एज का जमाना आ गया

है और हम अब भी बैलों से खेती करते हैं। हमें वक्त के अनुसार चलना चाहिए।

Times have changed. We have to change ourselves. You cannot break the speed of time.

कुलैक्टिव बात करने के लिए कैप्टन साहिब आप सोचिए (विघ्न) खेती का काम करने के लिए fertiliser tractors and diesel, etc. मिलना चाहिए ताकि इस काम में उन्नति हो सके और यह लोग भी अपनी जिन्दगी का लुत्फ उठा सकें। (विघ्न) यह तब हो सकता हैं अगर 200 एकड़ या पांच पांच सौ एकड़ के बलाक बनाएं जिस तरह से बाहर के मुल्कों में है। जर्मनी में भी जमीन पर ceiling लगाई गई है। वहाँ 35-35 हज़ार 50-50 हज़ार एकड़ के Co-operative Farms हैं। वहाँ Industrial Labour मौज करती हैं, काम के मुताबिक उन्हें तनखाह दी जाती है। लेबर पूरी मिलती है। 5 एकड़ वाले को उसका पूरा मुआवज़ा मिल जाता है। इस लिए मैं कैप्टन साहिब से कहूंगा कि आप भी इस तरफ ध्यान दें।

अब मैं काटन के बारे में अर्ज़ करता हूं। इस के बारे में एक minimum price भारत सरकार ने फिक्स की है। पर मैं इस से मुत्तफिक नहीं हूं। 142 रुपये क्विंटल की कीमत अगर किसान को देनी है तो फिर कपास कौन पैदा करेगा, रूई कहाँ से आएगी। अब यह काम सी. सी. आई. को दे दिया है। आप को मालूम होगा कि पिछले वर्ष हम लुट गए। अब अबोहर और फाज़िलका में 3 हजार गांठें रुई कम हुई इस वक्त सी. सी. आई. से बात चीत की गई है और इस तरफ ध्यान देकर जमींदारों को 250 रुपये या 275 रुपये का भाव दिया गया। (विघ्न) मैं समझता हूं कि यह प्लैनिंग की खामी है, प्लैनिंग ठीक नहीं हुई। अकालियों ने इस की प्लैनिंग ठीक नहीं की। (विघ्न) बिजली का संकट हुआ; बल्ब हैं मगर बिजली नहीं, रोशनी नहीं, कारखाना है मगर पावर नहीं। इस लिए इस तरफ भी सोचना चाहिए। काटन ठीक भाव पर खरीदी जाए ताकि किसानों को कुछ फायदा हो सके। अबोहर और फाजिलका में रुई इकट्ठी हुई मगर उठाई नहीं गई। किसान तड़पता रहा। उन्हों ने कहा कि कपास बाहर से आ गई है। (विघ्न) कैप्टन साहिब, मैं कहता हूं कि तीस हजार गांठें रुई की कमी हुई क्योंकि इंतजाम ठीक नहीं था, planning ठीक नहीं थी। (विघ्न) तब उन्हों ने barriers लगा दिये। दो दो, पांच-पाँच मील पर जा कर barriers लगा दिये और जो किसान कपास लेकर आते थे वे बड़े तंग हुए (घंटी)

ਸ੍ਰੀ ਡਿਪਟੀ ਸਪੀਕਰ : ਟਾਈਮ ਬੜਾ ਥੋੜਾ ਹੈ। ਸਾਰਿਆਂ ਨੇ ਬੋਲਣਾ ਹੈ। So please wind up with in two or three minutes.)

(The time at our disposal is very short. Many hon. Members want to speak. So, please wind up within two or three minutes.)

चौधरी बल राम : डिप्टी स्पीकर साहिब, यह बड़ा अहम मसला है । (विघ्न) अगर आप कहते हैं तो मैं बंद कर देता हूं । (विघ्न)

---

EXTENSION OF THE TIME OF THE SITTING OF THE HOUSE

ਸ੍ਰੀ ਡਿਪਟੀ ਸਪੀਕਰ: ਟਾਈਮ ਐਕਸਟੈਂਡ ਕਰ ਦਿਤਾ ਜਾਵੇ । Is it the pleasure of the House ?

**Voices**: Yes, Yes.

ਟਾਈਮ ਥੋੜਾ ਰਹਿੰਦਾ ਹੈ ਅਤੇ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ । ਇਸ ਲਈ ਇਕ ਘੰਟਾ ਟਾਈਮ ਐਕਸਟੈਂਡ ਕਰ ਦਿਤਾ ਜਾਂਦਾ ਹੈ ਹੁਣ ਹਾਊਸ ਢਾਈ ਵਜੇ ਐਡਜਰਨ ਹੋਵੇਗਾ । ਗਿਲੋਟੀਨ 2.00 ਵਜੇ ਐਪਲਾਈ ਹੋਵੇਗਾ । ਬਲਰਾਮ ਜੀ ਤੁਸੀਂ ਵਿਦਿਨ 5 ਮਿੰਟਸ ਖਤਮ ਕਰੋ ਕਿਉਂਕਿ ਸਾਰਿਆਂ ਨੇ ਬੋਲਣਾ ਹੈ । (Is it the pleasure of the House that the time of the sitting of the House be extended ?

**Voices**: Yes, Yes.

The time left at our disposal is very short while many hon. Members would like to speak. Therefore, the time of the sitting is extended by one hour. Now the House will adjourn at 2.30 p.m. Guillotine will be applied at 2.00 p. m. Bal Ram Ji, please wind up within 5 minutes because many Members want to speak.)

---

DEMANDS FOR GRANTS (*Resumption of Discussion*)

चौधरी बलराम : जो काटन यार्ड बनाने हैं, परचेज सैंटर बनाने हैं, वे गाँवों में बनें । (विघ्न) वहाँ ही उसकी जिनिंग हो जाए, वहाँ ही माल उठाया जाए ताकि उनको किसी प्रकार की कोई तकलीफ न हो । यह जो बैरीग्ररज हैं इनका कोई असर नहीं हुआ । 30 हजार गाँठें कम पैदा हुई हैं । यह कहते हैं कि माल बाहर से आता है, यह गलत बात है । मैं कहता हूं कि जोन बनाएं । मिसाल के तौर पर एक जोन फिरोजपुर जिले का बनाएं ग्रौर उस में फाजिलका और अबोहर ग्रौर मुक्तसर ग्रौर मलौट को मिला कर बनाया जाए ।

अब मैं सीड के बारे में कहना चाहता हूं । इस तरफ पूरा ध्यान दिया जाए । जिस तरह पहले भी कहा था कि सीड कार्पोरेशन बनी सीड ऐक्ट बनें ताकि आम लोगों को अच्छा सीड दिया जा सके । यह बड़ा ग्रहम मसला है । इस तरह से

25% सीड बच सकेगा । अब में रैवेन्यू रिकार्ड की बात करता हूं । इसमें किसानों को जितनी सहुलत दे सकते हैं दें । इस रैवैन्यु रिकाड को सिम्पलीफाई करना चाहिए । यह जो गिरदावरियों का चक्कर है इसको खत्म करें । इस में बड़ी धाँदली मचाई हुई है । गलत गिरदावरियाँ होती हैं । इस से गरीबों का बड़ा नुकसान होता है । इस लिए मैं इनको कहूंगा कि रैवेन्यू मिनिस्टर के साथ बात चीत करके यह काम भी कर देना चाहिए ।

इस के बाद में रिसर्च के बारे में कहता हूं । इस के लिए पैसा लगाया गया है । This is a continuing process. इस के लिए पैसे की जरुरत है । मैं सजैशन देता हूं आप इस को जरूर देखें । मैं अर्ज करता हूं कि आप शराब पीने वालों पर क्यों नहीं 25 या 50 रु० टैक्स लगा देते । जिस तरह बंदूकों वगैरा के license देते हैं इसी तरह इस के भी लाइसैंस बना दें । इस तरीके से 20–25 करोड़ रुपया आ जाएगा । इस में कोई हर्ज की बात नहीं हैं । (विघ्न) यदि पुलिस की बात आती है तो जब पुलिस का कोई सिपाही कोई नाजायज बात करता पकड़ा जाए तो उसको immediately डिसमिस कर दिया जाए । इस तरह सरकार को भी पैसा आएगा । मैं अर्ज करुंगा कि रिसर्च के लिये पैसा रखें ।

अब मैं अर्ज करुं कि पंजाब के किसान को आगे बढ़ाने के लिए इस तरफ ध्यान देना चाहिए । फलों के बारे में मैं अर्ज करता हूं कि हम ने कानून बनाया कि 50 एकड़ से ज्यादा फलों के बागों के लिए जमीन नहीं देंगे मगर यह implement नहीं हुआ । पहले कितने अच्छे बाग थे । मैं कहता हूं कि पहले 90% लोग पानी के लिए बाग लगाते थे (विघ्न) उनको remunerative price दी जाए । जब तक उनको remunerative price नहीं देंगे, कोई बाग नहीं लगाएगा । इस के अलावा किसान 12 मास मेहनत करके उतनी कमाई नहीं करता जितना कि आढ़ती एक मास में कमा लेते हैं । (विघ्न) इस लिए जो बीच में आढ़ती है वह नहीं होना चाहिए । इस तरह consumer को कोई फायदा नहीं होता ।

अब मैं soil conservation के बारे में कुछ कहना चाहता हूं । इस के बारे में यहाँ पर बात हुई । उन्होंने जवाब दिया कि हम ने फारेस्ट लगाने हैं । यह ठीक है कि हमें लोगों की बड़ी जरूरत है । यह climate को ठीक रखते हैं । मैंने बाहर जाकर भी देखा है । वहां हर गाँव में एक ब्लाक बना हुआ है और वहाँ वृक्षों का लगाना जरूरी है । मगर हम इनको खत्म कर रहे हैं । अगर Forests खत्म कर दिये गये तो वर्षा किस तरह होगी । राजस्थान में मीलों तक वृक्ष नहीं हैं । वहाँ रेत ही रेत है । वहाँ पर घास नहीं है । सायं सायं करती हवा आती है पर वृक्ष न होने के कारण बारिश कम होती है । इस लिए इस तरफ ध्याना देना चाहिए ।

(चौधरी बलराम)

डिप्टी स्पीकर साहिब, अब आगे मैं इरीगेशन पर आता हूं इरीगेशन हमारी प्लैन का एक अहम पार्ट है इस के लिये हम ने अपनी प्लैन आगे नहीं बढ़ाई। मैंने उस दिन भी कहा था और आज भी कह रहा हूं कि यहाँ जो पहले इरीगेशन मिनिस्टर साहिब रह गए हैं उनको शायद इस बात का इल्म नहीं कि पंजाब का सायल के लिये कितने पानी की जरूरत है।

घर नहीं दाने अम्माँ चली भुनाने।

इस के बारे में सैंटर वालों से लड़ाई की जा सकती थी, राओ साहिब को यह कहा जा सकता था कि हमें इतने पानी की जरूरत है, हमें दिया जाए। यह पानी पाकिस्तान को जा रहा है, इस का कोई प्रबन्ध करना चाहिए। It should be done. It will be criminal on our part if we depart from this policy. डिप्टी स्पीकर साहिब, मैं कहना चाहता हूं कि हमारे पास सोरसिज हैं हम उनको आगमैंट कर सकते हैं। हमारे पास जो नहरें हैं जैसे सरहिन्द नहर या इसी प्रकार और नहरें हैं उनके साथ साथ ट्यूब्वैल अगर लगा लिये जाएं तो उस से फायदा हो सकता है। अगर इन नहरों के साथ साथ 500 ट्यूब्वैल भी लगा दिये जाएं तो एक हजार क्यूसिक पानी बढ़ जाएगा और इस से तकरीबन तीन लाख एकड़ का रकबा सैराब हो सकता है। इस के बारे में बादल साहिब ने कुछ कहा है मैं उन से इतफाक रखता हूं। जो नहरें हैं उनको पक्का कर देना चाहिए ताकि जो चोरी होती है वह रूक सके। पंजाबी में डाक कहावत है—

ਆਪਣਾ ਰਖੀਏ ਸੰਭਾਲ ਕੇ, ਲੋਕਾਂ ਨੂੰ ਚੋਰ ਆਖੀਏ ਨਾ।

हम अपने माल को संभाल लेंगे तो किसी को चोर नहीं कहना पड़ेगा। (विघ्न) हम अगर नहरें पक्की कर देंगे तो यह जो पानी की चोरी होती है वह रुक सकती है। अगर पैसे की जरूरत हो तो हम वह भी देने को तैयार हैं (घंटी) मिनिस्टर फार इरीगेशन यहाँ बैठे नहीं हैं मैं कप्तान साहिब से ही निवेदन करूंगा कि बादल साहिब की सरकार के वक्त सरहिन्द फीडर में direct out let बनाए गए थे और यह एक इल्लीगल सी बात थी। मैंने पिछले सैशन में भी कहा था अब भी कह रहा हूँ कि इस से दिन रात चोरी चल रही है, डाका दिन रात डाला जा रहा है। अगर ऐसा न हो तो हमें कोई बात समझा दो कि हम गलत बात बता रहे हैं। हम गलत बात नहीं करते। अगर हम गलत हों तो हम माफी मांगने के लिये तैयार हैं। कप्तान साहिब को इस बारे में विनय करूंगा कि वह इस चीज को रोकें। (घंटी)

**Mr. Deputy Speaker** : Chaudhari Sahib, please resume your seat now.

**चौधरी बल राम** : आखिर में डिप्टी स्पीकर साहिब, मैं यह कहूंगा कि रजबाहों की tails के बारे में एक कमेटी बननी चाहिए। (घंटी) गांव का जो सरपंच है वह महीने में एक आधी बार X.E.N. से पता कर लिया करे। (घंटी) इन शब्दों के साथ मैं आप का धन्यवाद करता हूं।

**ਕਾਮਰੇਡ ਸੱਘੜ ਸਿੰਘ** (ਨਿਹਾਲ ਸਿੰਘ ਵਾਲਾ, ਐਸ ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਐਗਰੀਕਲਚਰ ਸਬਜੈਕਟ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਕੱਲ ਹੀ ਹਾਲੀ ਮੈਨੂੰ ਪਤਾ ਲਗਾ ਹੈ ਕਿ ਸਾਡੇ ਰਾਸ਼ਟਰਪਤੀ ਸਾਹਿਬ ਨੇ ਸਾਡਾ ਜਿਹੜਾ ਲੈਂਡ ਸੀਲਿੰਗ ਦਾ ਬਿਲ ਗਿਆ ਸੀ ਉਸ ਤੇ ਦਸਤਖਤ ਕਰ ਦਿਤੇ ਹਨ। ਬਿਲ ਦੇ ਵਿਚ ਜਿੰਨੇ ਕੁ ਚੰਗੇ ਪੱਖ ਹਨ ਉਨ੍ਹਾਂ ਤੇ ਅਮਲ ਕਰਨਾ ਚਾਹੀਦਾ ਹੈ ਅਤੇ ਉਸ ਦੇ ਵਿਚ ਜਿਹੜੇ ਮਘੋਰੇ ਹਨ ਉਸ ਦੇ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਮਘੋਰੇ ਖਤਮ ਕਰਨੇ ਚਾਹੀਦੇ ਹਨ। ਇਸ ਨੂੰ ਲਾਗੂ ਕਰਨ ਵਾਸਤੇ ਸਰਕਾਰ ਨੂੰ ਕਮੇਟੀ ਬਣਾਉਣੀ ਚਾਹੀਦੀ ਹੈ ਜਿਸ ਦੇ ਵਿਚ ਹਰ ਪਾਰਟੀ ਦੇ ਅਗਾਂਹ ਵਧੂ ਵਿਚਾਰ ਰਖਣ ਵਾਲੇ ਸਾਥੀ ਮੈਂਬਰ ਹੋਣੇ ਚਾਹੀਦੇ ਹਨ ਤਾਂ ਕਿ ਇਸ ਬਿਲ ਦੇ ਜਿਹੜੇ ਚੰਗੇ ਜਾਂ ਮੰਦੇ ਪੱਖ ਹਨ ਸਭ ਨੂੰ ਧਿਆਨ ਨਾਲ ਦੇਖੇ। ਮੈਂ ਇਸ ਦੇ ਬਾਰੇ ਬਹੁਤ ਕੁਝ ਨਹੀਂ ਕਹਿੰਦਾ ਕਿਉਂਕਿ ਹੁਣ ਇਹ ਬਿੱਲ ਪਾਸ ਹੋ ਗਿਆ ਹੈ ਭਾਵੇਂ ਇਸ ਦੇ ਵਿਚ ਸਾਡੀਆਂ ਅਮੈਂਡਮੈਂਟਾਂ ਵੀ ਆਈਆਂ ਸਨ। ਇਸ ਬਿਲ ਦੀ ਖਾਤਰ ਅਵਾਮੀ ਤਾਰੀਖਾਂ ਵੀ ਚਲੀਆਂ, ਲੜਾਈਆਂ ਲੜੀਆਂ ਗਈਆਂ, ਜੇਲ੍ਹਾਂ ਵਿਚ ਲੋਕੀ ਗਏ ਤਾਂ ਇਸ ਬਿੱਲ ਦੀ ਆਮਦ ਇਸ ਅਸੈਂਬਲੀ ਦੇ ਅੰਦਰ ਹੋਈ। ਮੈਂ ਡਿਪਟੀ ਸਪੀਕਰ ਸਾਹਿਬ, ਸਰਕਾਰ ਤੋਂ ਪੁਰ ਜ਼ੋਰ ਸ਼ਬਦਾਂ ਵਿਚ ਮੰਗ ਕਰਦਾ ਹਾਂ ਕਿ ਇਸ ਬਿਲ ਨੂੰ ਲਾਗੂ ਕਰਨ ਵਾਸਤੇ ਛੇਤੀ ਤੋਂ ਛੇਤੀ ਕਦਮ ਚੁਕੇ ਜਾਣ ਅਤੇ ਜਿਹੜੇ ਇਸ ਦੇ ਵਿਚ ਲੂਪ-ਹੋਲਜ਼ ਹਨ ਜਾਂ ਜਿੰਨੀਆਂ ਵੀ ਕਮੀਆਂ ਹਨ ਅਤੇ ਜਿੰਨੀਆਂ ਅਮੈਂਡਮੈਂਟਾਂ ਆਈਆਂ ਹਨ ਉਨ੍ਹਾਂ ਤੇ ਪੂਰਾ ਪੂਰਾ ਗੌਰ ਕੀਤਾ ਜਾਵੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੇ ਇਨਕਲਾਬ ਲਿਆਉਣ ਦੀਆਂ ਆਸਾਂ ਅਸੀਂ ਰਖਦੇ ਸੀ। ਇਸ ਦੇ ਲਈ ਜਿੰਨੇ ਵੀ ਟਰੈਕਟਰ ਜਾਂ ਹੋਰ ਕੋਈ ਮਾਲੀ ਮੱਦਦ ਮਿਲੀ ਹੈ ਉਹ ਸਿਰਫ ਵੱਡੇ ਵੱਡੇ ਧਨੀ ਕਿਰਸਾਨਾਂ ਨੂੰ ਹੀ ਮਿਲੀ ਹੈ ਅਤੇ ਛੋਟਾ ਕਿਰਸਾਨ ਕੋਈ ਫਾਇਦਾ ਨਹੀਂ ਉਠਾ ਸਕਿਆ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਛੋਟੇ ਕਿਰਸਾਨ ਨੂੰ ਮਦਦ ਮਿਲਣੀ ਚਾਹੀਦੀ ਹੈ। ਜਿਤਨੀ ਛੋਟਾ ਕਿਰਸਾਨ ਮਿਹਨਤ ਕਰਦਾ ਹੈ ਉਤਨਾ ਉਸ ਨੂੰ ਇਹ ਸਰਕਾਰ ਮਿਲਵਰਤਣ ਨਹੀਂ ਦੇ ਰਹੀ ਹੈ ਅਤੇ ਅੱਜ ਉਸ ਦਾ ਮੰਦਾ ਹਾਲ ਹੈ। ਉਸ ਨੂੰ ਕੋਈ ਚੀਜ਼ ਨਹੀਂ ਮਿਲ ਰਹੀ। ਤੇਲ ਉਸ ਨੂੰ ਕਿਧਰੇ ਨਹੀਂ ਮਿਲ ਰਿਹਾ। ਪਹਿਲਾਂ ਕੁਝ ਕੁਦਰਤੀ ਕਰੋਪੀ ਵੀ ਹੋਈ ਅਤੇ ਬਹੁਤ ਥਾਵਾਂ ਤੇ ਗੜੇ ਵੀ ਪਏ ਪਰ ਫਿਰ ਵੀ ਉਨ੍ਹਾਂ ਨੂੰ ਕੋਈ ਮਿਲਵਰਤਣ ਨਹੀਂ ਦਿਤਾ ਗਿਆ। ਮਿਸਾਲ ਦੇ ਤੌਰ ਤੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਭਰਾ ਗੁਰਚਰਨ ਸਿੰਘ ਹੈ, ਹਲਕੇ ਦੇ ਬੰਦੇ ਮੈਨੂੰ ਮਿਲੇ ਅਤੇ ਇਕ ਡੈਪੂਟੇਸ਼ਨ ਡੀ.ਸੀ. ਸਾਹਿਬ ਨੂੰ ਮਿਲਿਆ ਪਰ ਮੈਨੂੰ ਹਾਲੀਂ ਤਕ ਨਹੀਂ ਪਤਾ

[ਕਾਮਰੇਡ ਸਘੱੜ ਸਿੰਘ]

ਲਗਿਆ ਕਿ ਸਰਕਾਰ ਨੇ ਉਨ੍ਹਾਂ ਵਲ ਕੋਈ ਧਿਆਨ ਦਿਤਾ ਹੈ ਜਾਂ ਨਹੀਂ ? ਉਨ੍ਹਾਂ ਦਾ ਕਾਫੀ ਨੁਕਸਾਨ ਹੋਇਆ, ਇਹ ਗਿਣਤੀ ਦੇ ਪਿੰਡ ਨਹੀਂ ਬਹੁਤ ਜ਼ਿਆਦਾ ਪਿੰਡ ਹਨ ਅਤੇ ਜੇ ਸਰਕਾਰ ਉਨ੍ਹਾਂ ਵਲ ਆਪਣਾ ਧਿਆਨ ਦਿੰਦੀ ਤਾਂ ਉਨ੍ਹਾਂ ਦਾ ਕੁਝ ਬਣ ਸਕਦਾ ਸੀ। ਚਲੋ ਜੋ ਹੁਣ ਨੁਕਸਾਨ ਹੋ ਗਿਆ ਸੋ ਹੋ ਗਿਆ ਅਗੇ ਨੂੰ ਧਿਆਨ ਰਖਣਾ ਚਾਹੀਦਾ ਹੈ ਅਤੇ ਆਉਣ ਵਾਲੀ ਫਸਲ ਵਿਚ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ। (ਵਿਘਨ) ਹੋ ਸਕਦਾ ਹੈ ਕਿ ਸਰਕਾਰ ਅੰਦਰੋਂ ਅੰਦਰ ਕੋਈ ਕਦਮ ਚੁਕ ਰਹੀ ਹੋਵੇ ਪਰ ਸਾਡੇ ਇਲਮ ਵਿਚ ਅਜੇ ਤਕ ਕੋਈ ਐਸੀ ਗਲ ਨਹੀਂ ਆਈ। ਸਰਕਾਰ ਦਾ ਤੇਲ ਦੇ ਬਾਰੇ ਵਿਚ ਜਿਹੜਾ ਰਵੱਈਆ ਹੈ, ਇਥੇ ਤਾਂ ਇਹ ਬਿਆਨ ਦਿੰਦੀ ਹੈ ਕਿ ਕੋਈ ਕਿੱਲਤ ਨਹੀਂ ਪਰ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਤੇਲ ਦੀ ਚੋਰੀ ਬਹੁਤ ਹੋ ਰਹੀ ਹੈ। ਇਹ ਤੇਲ ਦੀ ਚੋਰੀ ਰਾਤ ਦੇ ਟਾਈਮ ਹੁੰਦੀ ਹੈ, ਦਿਨ ਦੇ ਟਾਈਮ ਨਹੀਂ ਹੁੰਦੀ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਤੇਲ ਦੀ ਕਿੱਲਤ ਬਾਰੇ ਇਕ ਮਿਸਾਲ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ 17 ਤਾਰੀਖ਼ ਨੂੰ ਮੋਗੇ ਤੋਂ ਜਾ ਕੇ ਫਰੀਦਕੋਟ ਜਾਣ ਲਈ ਇਕ ਗੱਡੀ ਪਕੜੀ ਮੈਨੂੰ ਨਾ ਮੋਗੇ ਵਿਚੋਂ ਤੇਲ ਮਿਲਿਆ ਔਰ ਨਾ ਫਰੀਦਕੋਟ ਵਿਚ ਮਿਲਿਆ। ਅਖ਼ੀਰ ਤੰਗ ਆ ਕੇ ਮੈਂ ਐਸ. ਪੀ. ਪਾਸ ਸ਼ਿਕਾਇਤ ਕੀਤੀ। ਐਸ. ਪੀ. ਸਾਹਿਬ ਸਾਈਂ ਬਾਬੇ ਦੇ ਮਗਰ ਮਗਰ ਅਤੇ ਨਾਲ ਹੀ ਉਸ ਦੀ ਪੁਲਿਸ। ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਾਂ ਕਿ ਦੇਸ਼ ਤੇ ਸੰਕਟ ਹੋਵੇ ਔਰ ਇਕ ਇਕ ਬੰਦੇ ਨੂੰ ਆਥਣ ਨੂੰ ਰੋਟੀ ਦੀ ਆਸ ਨਾ ਹੋਵੇ ਅਤੇ ਸਾਰੀ ਪੁਲਿਸ ਸਾਈਂ ਬਾਬੇ ਦੇ ਮਗਰ ਕਰ ਦੇਣਾ, ਮੈਂ ਇਲਜ਼ਾਮ ਨਹੀਂ ਲਗਾਉਂਦਾ, ਸਬਜੈਕਟ ਐਗਰੀਕਲਚਰ ਦਾ ਹੈ ਮੈਂ ਇਸ ਦੇ ਨਾਲ ਲਗਦੀ ਗਲ ਇਥੇ ਕਰਦਾ ਹਾਂ, ਮੈਨੂੰ ਸ਼ਿਕਾਇਤ ਕਰਨ ਨੂੰ ਉਥੇ ਕੋਈ ਬੰਦਾ ਤਕ ਨਾ ਮਿਲਿਆ ਤਾ ਕਿ ਮੈਂ ਪੈਟਰੋਲ ਪੰਪ ਚੈਕ ਕਰਾ ਸਕਾਂ। ਉਥੇ ਇਕ ਐਸ. ਡੀ. ਓ. ਸਾਹਿਬ ਮਿਲੇ ਉਸ ਨੂੰ ਜਾ ਕੇ ਕਿਹਾ ਤਾਂ ਉਹ ਕਹਿਣ ਲਗੇ ਕਿ ਇਹ ਜਿਹੜੇ ਪੰਪ ਹਨ ਇਹ ਸਾਡੇ ਕੰਟਰੋਲ ਵਿਚ ਨਹੀਂ ਅਸੀਂ ਇਨ੍ਹਾਂ ਨੂੰ ਕੀ ਕਹੀਏ। ਡਿਪਟੀ ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਬਹੁਤ ਸਾਰੇ ਦੁਕਾਨਦਾਰਾਂ ਕੋਲ ਲਾਇਸੈਂਸ ਨਾ ਹੋਵੇ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਅੱਜ ਸਾਡੇ ਨਾਲ ਹੋ ਰਿਹਾ ਹੈ, ਕਿਸਾਨ ਦੀ ਤੇਲ ਤੋਂ ਬਿਨਾਂ ਮੰਦੀ ਹਾਲਤ ਹੈ। ਇਸ ਲਈ ਇਸ ਦੇ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਜਿਹੜੀ ਫ਼ਸਲ ਹੈ ਉਹ ਅੱਗੇ ਹੀ ਘਟ ਝਾੜ ਦੇਣ ਵਾਲੀ ਹੈ, ਪਹਿਲਾਂ ਪਾਣੀ ਦੀ ਤੰਗੀ ਸੀ, ਮੀਂਹ ਨਹੀਂ ਪਏ ਇਸ ਲਈ ਫ਼ਸਲ ਦਾ ਇਤਨਾ ਅੰਦਾਜ਼ਾ ਨਹੀਂ ਜਿਤਨਾ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਅੱਜ ਇੰਜਨਾਂ ਦੇ ਬਾਰੇ ਜਿਹੜੀ ਹਾਲਤ ਹੋ ਰਹੀ ਹੈ ਸਾਡੇ ਕਿਰਸਾਨ ਨਾਲ ਉਹ ਮੈਂ ਦੱਸਦਾ ਹਾਂ। ਕਿਰਸਾਨ ਲੈਂਡ ਮਾਰਟਗੇਜ ਬੈਂਕ ਤੋਂ ਕਰਜ਼ਾ ਲੈਂਦੇ ਹਨ ਅਤੇ ਆਪਣੀ ਜ਼ਮੀਨ ਦੇ ਨੰਬਰ ਦਿੰਦੇ ਹਨ। ਉਸ ਦੇ ਨਾਲ ਇਹ ਹਾਲਤ ਹੁੰਦੀ ਹੈ ਕਿ ਉਹ ਫਲਾਣੀ ਦੁਕਾਨ ਤੋਂ ਇੰਜਨ ਲਵੇ। ਜਿਥੋਂ ਲੈਂਡ ਮਾਰਟਗੇਜ ਬੈਂਕਾਂ ਵਾਲੇ ਇੰਜਨ ਚੁਕਾਉਣ ਉਥੋਂ ਚੁੱਕ ਸਕਦਾ ਹੈ ਦੂਸਰੀ ਥਾਂ ਤੋਂ ਨਹੀਂ। ਬੈਂਕ ਵਾਲੇ ਉਸ ਦੇ ਨਾਲ ਮਿਲ ਕੇ ਜਿਤਨਾ ਵੀ ਵੱਧ ਲੈ ਸਕਦੇ ਹਨ ਲੈ ਲੈਂਦੇ ਹਨ। 1,500 ਵਾਲਾ ਇੰਜਨ 2,700 ਵਿਚ ਚੁਕਾ ਦਿਤਾ ਜਾਂਦਾ ਹੈ। ਮੇਰੇ ਕੋਲ ਇਸ ਕਿਸਮ ਦੀਆਂ ਕਈ ਮਿਸਾਲਾਂ ਹਨ। ਇਕ ਕੇਸ ਨੂੰ ਇਕ ਮਹੀਨਾ ਹੋ ਗਿਆ। ਇਹ ਝਗੜਾ ਚਲ ਰਿਹਾ ਹੈ ਕਿ ਕਿਸਾਨ ਕਿਸੇ ਹੋਰ ਦੁਕਾਨ ਤੋਂ ਇੰਜਨ ਚੁੱਕਣਾ ਚਾਹੁੰਦਾ ਹੈ ਪਰ ਉਹ ਕਹਿੰਦੇ ਹਨ

ਕਿ ਫਲਾਣੀ ਦੁਕਾਨ ਤੋਂ ਚੁੱਕਣਾ ਪਏਗਾ ਨਹੀਂ ਤਾਂ ਅਸੀਂ ਮਨਜ਼ੂਰੀ ਨਹੀਂ ਦਿੰਦੇ। ਕਿਰਸਾਨ, ਡਿਪਟੀ ਸਪੀਕਰ ਸਾਹਿਬ, ਗਰਜ਼ ਦਾ ਮਾਰਾ ਆਪਣੀ ਜ਼ਮੀਨ ਗਹਿਣੇ ਧਰਦਾ ਹੈ। ਜੇਕਰ ਇਸ ਤਰ੍ਹਾਂ ਬੇਇਨਸਾਫੀ ਹੋਣੀ ਹੈ ਤਾਂ ਉਸ ਦੀ ਹਾਲਤ ਹੋਰ ਵੀ ਮਾੜੀ ਹੋ ਜਾਵੇਗੀ। ਜੇਕਰ ਅਸੀਂ ਉਸ ਨੂੰ ਇਤਨੀ ਵੀ ਖੁਲ੍ਹ ਵੀ ਨਹੀਂ ਦੇ ਸਕਦੇ ਕਿ ਉਹ ਨਕਦੀ ਲੈ ਕੇ ਜਿਥੋਂ ਮਰਜ਼ੀ ਆਏ ਇੰਜਨ ਲੈ ਲਵੇ ਤਾਂ ਹੋਰ ਅਸੀਂ ਕੀ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਕਿਰਸਾਨ ਬਾਰੇ ਸਰਕਾਰ ਕਹੀ ਜਾਂਦੀ ਹੈ ਕਿ ਅਸੀਂ ਕਈ ਉਪਾ ਕੀਤੇ। ਕਿਸਾਨਾਂ ਕੋਲ ਪਾਣੀ ਦੀ ਥੁੜ ਹੈ ਨਹਿਰਾਂ ਦਾ ਪਾਣੀ ਮਿਲ ਸਕਦਾ ਹੈ ਪਰ ਨਹੀਂ ਮਿਲਦਾ। ਬਿਜਲੀ ਦੇ ਸੰਕਟ ਦੇ ਬਾਰੇ ਸਰਕਾਰ ਕਹਿੰਦੀ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਬਿਜਲੀ ਦੀ ਥੁੜ ਹੈ। ਇਸ ਕਰਕੇ ਸਰਕਾਰ ਆਪ ਮੰਨਦੀ ਹੈ ਕਿ ਇਸ ਤੋਂ ਕੋਈ ਇੰਤਜ਼ਾਮ ਨਹੀਂ ਹੋ ਸਕਿਆ। ਇਹ ਕਿਸਾਨਾਂ ਦੇ ਨਾਲ ਬੇਇਨਸਾਫੀ ਦਾ ਸਿਟਾ ਨਿਕਲਿਆ ਹੈ। ਇਸ ਲਈ ਸਰਕਾਰ ਨੂੰ ਉਨ੍ਹਾਂ ਕਿਸਾਨਾਂ ਦੀ ਮਦਦ ਕਰਨੀ ਚਾਹੀਦੀ ਹੈ ਜਿਨ੍ਹਾਂ ਨੂੰ ਫਸਲ ਦੇ ਸੋਕੇ ਦਾ ਅਗੇ ਧਕਾ ਲਗਾ ਹੈ। ਡਿਪਟੀ ਸਪੀਕਰ ਸਾਹਿਬ, ਧਰਮਕੋਟ ਦੇ ਲਾਗੇ ਜਿਹੜਾ ਵਾਕਿਆ 8 ਜਨਵਰੀ, 1973 ਨੂੰ ਹੋਇਆ ਮੈਨੂੰ ਵੀ ਉਥੇ ਜਾਣ ਦਾ ਮੌਕਾ ਮਿਲਿਆ। ਸਾਡੇ ਹਾਊਸ ਦੀ ਕਮੇਟੀ ਵੀ ਬਣਾਈ ਗਈ। ਮੈਂ ਵੀ ਆਪਣੇ ਤੌਰ ਤੇ ਉਥੇ ਗਿਆ ਅਤੇ ਵੇਖਿਆ ਕਿ ਕੀ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਉਥੇ ਦੇ ਆਬਾਦ ਲੋਕਾਂ ਤੋਂ ਜ਼ਮੀਨ ਖੋਹ ਲਈ ਗਈ ਇਸ ਤਰ੍ਹਾਂ ਦੀ ਬੇਇਨਸਾਫੀ ਹੋਈ। ਉਸ ਜ਼ਮੀਨ ਦੇ ਮਾਲਕ ਐਮ.ਐਲ.ਏ., ਐਮ. ਪੀ. ਅਤੇ ਪੀ. ਸੀ. ਐਸ. ਅਫਸਰ ਬਣ ਬੈਠੇ। ਸਿੱਟਾ ਕੀ ਨਿਕਲਿਆ ਕਿ ਸਾਡੇ ਹਾਊਸ ਦੀ ਕਮੇਟੀ ਉਥੇ ਆ ਗਈ ਅਤੇ ਉਸ ਨੇ ਸ਼ਹਾਦਤਾਂ ਲਈਆਂ। ਸਾਥੋਂ ਜਿਤਨੀ ਮਿਲਵਰਤਣ ਹੋ ਸਕਦੀ ਸੀ ਅਸੀਂ ਦਿੱਤੀ। ਜਦੋਂ ਕਮੇਟੀ ਵਾਪਸ ਆ ਗਈ ਉਥੇ ਦੇ ਮਾਲਕਾਂ ਨੇ ਉਨ੍ਹਾਂ ਤੇ ਜ਼ਬਰ ਕੀਤਾ। ਲੋਕੀ ਤਰਾਹ ਤਰਾਹ ਕਰਦੇ ਰਹੇ। ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਜਿਹੜੀ ਜ਼ਮੀਨ ਸਾਢੇ ਚਾਰ ਸੌ ਦੇ ਹਿਸਾਬ ਨਾਲ ਦਿਤੀ ਜਾਣੀ ਹੈ ਉਥੇ ਦੇ ਆਬਾਦਕਾਰਾਂ ਨੂੰ ਮਾਲਕੀ ਦਾ ਹੱਕ ਦੇਵੇ। ਮੇਰੀ ਪਹਿਲੀ ਰਾਏ ਹੈ ਕਿ ਸਰਕਾਰ ਨੇ ਇਹ ਮੰਨਿਆ ਹੈ ਕਿ ਉਥੇ ਦੇ ਰਾਏ ਸਿਖਾਂ ਨੂੰ ਜ਼ਮੀਨ ਦਿੱਤੀ ਜਾਵੇਗੀ। ਇਕ ਹਜ਼ਾਰ ਰੁਪਏ ਪਰ ਏਕੜ ਦੇ ਹਿਸਾਬ ਨਾਲ ਉਹ ਰਾਏ ਸਿੱਖ 5 ਏਕੜ ਜ਼ਮੀਨ ਰੱਖ ਸਕਦਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਤੋਂ ਸਰਕਾਰੀ ਰੇਟ ਦੇ ਮੁਤਾਬਕ ਕੀਮਤ ਲੈ ਕੇ ਉਨ੍ਹਾਂ ਨੂੰ ਸਰਕਾਰ ਮਾਲਕੀ ਦਾ ਹੱਕ ਦੇਵੇ। ਮੈਂ ਸਰਕਾਰ ਕੋਲੋਂ ਇਹ ਵੀ ਮੰਗ ਕਰਦਾ ਹਾਂ ਕਿ ਜਿਹੜੇ ਲੋਕ ਉਥੇ ਮਨਮਾਨੀਆਂ ਕਰਕੇ ਉਥੇ ਧਨਾਢ ਬਣ ਬੈਠੇ ਹਨ ਉਨ੍ਹਾਂ ਦੀ ਪੂਰੀ ਰਿਪੋਰਟ ਲੈ ਕੇ ਹਾਊਸ ਨੂੰ ਜਾਣੂੰ ਕਰਾਏ। ਮੇਰਾ ਵਿਚਾਰ ਹੈ ਕਿ ਨਾ ਤੇ ਰਿਪੋਰਟ ਮੁਕੰਮਲ ਹੋਣੀ ਹੈ ਅਤੇ ਨਾ ਸਾਨੂੰ ਪਤਾ ਲਗ ਸਕਦਾ ਹੈ (ਘੰਟੀ)

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਕੋਲੋਂ ਇਹ ਮੰਗ ਕਰਦਾ ਹਾਂ ਕਿ ਸਰਕਾਰ ਬਲਾਕਾਂ ਵਿਚੋਂ ਜ਼ਮੀਨ ਲੈ ਕੇ ਆਪ ਖ਼ੁਦ ਰਖੇ ਕਿਉਂਕਿ ਜਿਹੜੇ ਗਰੀਬ ਕਿਰਸਾਨ ਹਨ ਉਨ੍ਹਾਂ ਤੋਂ ਰੈਹਟ ਨਹੀਂ ਰਖੇ ਜਾਂਦੇ। ਨਾ ਉਨ੍ਹਾਂ ਨੂੰ ਇਤਨਾ ਕਰਜ਼ਾ ਮਿਲ ਸਕਦਾ ਹੈ। ਇਸ ਲਈ ਉਨ੍ਹਾਂ ਗਰੀਬ ਕਿਸਾਨਾਂ ਤੋਂ ਵਾਜਬ ਰੇਟ ਲੈ ਕੇ ਉਨ੍ਹਾਂ ਨੂੰ ਜ਼ਮੀਨ ਆਪ ਦੇਵੇ ਤਾ ਕਿ ਉਹ ਵਾਹੀ ਕਰ ਸਕਣ। ਨਾ ਤੇ ਗਰੀਬ ਕਿਸਾਨ ਜ਼ਿਆਦਾ ਕਰਜ਼ਾ ਲੈ ਸਕਦਾ ਹੈ ਅਤੇ ਨਾ ਹੀ ਕੋਈ ਦਿਵਾ ਸਕਦਾ ਹੈ। ਉਸ ਦੀ ਹਾਲਤ ਇਸ ਪੱਖੋਂ ਵੀ ਮੰਦੀ ਹੈ। ਬਲਾਕਾਂ ਵਿਚ ਸਰਕਾਰੀ ਟਰੈਕਟਰ ਹੋਣੇ ਚਾਹੀਦੇ ਹਨ ਇਹ ਉਨ੍ਹਾਂ ਨੂੰ ਵਾਹੁਣ

[ਕਾਮਰੇਡ ਸੱਘੜ ਸਿੰਘ]

ਲਈ ਵਾਜਬ ਕੀਮਤਾਂ ਤੇ ਦਿੱਤੇ ਜਾਣ ਤਾਕਿ ਉਹ ਹਲ ਵਾਹ ਕੇ ਮਿਹਨਤ ਕਰ ਸਕਣ। ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਦੇ ਸਬੰਧ ਵਿਚ ਮੈਥੋਂ ਇਕ ਗਲ ਰਹਿ ਗਈ ਸੀ ਉਹ ਮੈਂ ਹੁਣ ਬੇਨਤੀ ਕਰਨਾ ਚਾਹੁੰਦਾ ਹਾਂ। ਇਸ ਦੇ ਬਾਰੇ ਇਕ ਬੀਮਾਂ ਕਾਰਪੋਰੇਸ਼ਨ ਖੋਲਣੀ ਚਾਹੀਦੀ ਹੈ ਜਿਹੜੀ ਕਿਸਾਨਾਂ ਦੀ ਹਾੜ੍ਹੀ-ਸੌਣੀ ਦੀ ਫਸਲ ਦਾ ਬੀਮਾਂ ਕਰੇ ਅਤੇ ਜੇ ਕੋਈ ਨੁਕਸਾਨ ਹੋ ਜਾਵੇ, ਕੁਦਰਤੀ ਹੋ ਜਾਵੇ ਜਾਂ ਗੜੇ ਪੈ ਜਾਣ ਤਾਂ ਉਸ ਦਾ ਨੁਕਸਾਨ ਉਸ ਨੂੰ ਮਿਲ ਜਾਵੇ ਅਤੇ ਉਸ ਦੀ ਮਿਹਨਤ ਉਸ ਦੇ ਪੱਲੇ ਪੈ ਜਾਵੇ।

ਡਿਪਟੀ ਸਪੀਕਰ ਸਾਹਿਬ, ਜਿਥੇ ਜਿਥੇ ਅਨਾਜ ਦੀਆਂ ਮੰਡੀਆਂ ਖੋਲੀਆਂ ਹਨ। ਉਸ ਦੇ ਬਾਰੇ ਮੈਂ ਸਰਕਾਰ ਕੋਲੋਂ ਇਹ ਵੀ ਮੰਗ ਕਰਦਾ ਹਾਂ ਕਿ ਜਿਹੜੇ ਲੋਕ ਮਿਹਨਤ ਕਰਦੇ ਹਨ ਉਹ ਇਸ ਤਰ੍ਹਾਂ ਜਿਆਦਾ ਕਿਰਾਇਆ ਨਹੀਂ ਦੇ ਸਕਦੇ ਇਸ ਲਈ ਜਿਥੇ ਮੰਡੀਆਂ ਖੋਲੀਆਂ ਜਾਣ ਉਥੇ ਕਿਰਾਇਆ ਕੰਟਰੋਲ ਲਾਗੂ ਹੋਣਾ ਚਾਹੀਦਾ ਹੈ ਤਾ ਕਿ ਉਹ ਠੀਕ ਕਿਰਾਇਆ ਦੇ ਸਕਣ। ਕਿਰਾਇਆ ਉਤਨਾ ਹੋਣਾ ਚਾਹੀਦਾ ਹੈ ਜਿਤਨਾ ਕਿ ਉਹ ਦੇ ਸਕਦੇ ਹੋਣ ਤਾ ਕਿ ਉਹ ਅੱਛਾ ਮਕਾਨ ਲੈ ਕੇ ਰਹਿ ਸਕਣ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਪਸ਼ੂ ਪਾਲਣ ਵਿਭਾਗ ਦੇ ਕਰਮਚਾਰੀ ਬਹੁਤ ਚਿਰ ਤੋਂ ਡਿਮਾਂਡ ਕਰਦੇ ਆ ਰਹੇ ਹਨ। ਉਨ੍ਹਾਂ ਦੀਆਂ ਜਿਹੜੀਆਂ ਹੱਕੀ ਮੰਗਾਂ ਹਨ ਉਨ੍ਹਾਂ ਨੂੰ ਦੇ ਕੇ ਉਨ੍ਹਾਂ ਦੀ ਤਸਲੀ ਕਰਾਈ ਜਾਵੇ। (ਘੰਟੀ)

ਇਸ ਤੋਂ ਇਲਾਵਾ ਜਿਹੜੇ ਖੇਤੀ ਬਾੜੀ ਇੰਸਪੈਕਟਰ ਹਨ ਜਿਹੜੇ ਉਹ ਬਲਾਕਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਦੇ ਕੁਝ ਮਸਲੇ ਸਰਕਾਰ ਦੇ ਵਿਚਾਰ ਅਧੀਨ ਹਨ, ਉਨ੍ਹਾਂ ਨੂੰ ਉਨ੍ਹਾਂ ਦੀਆਂ ਯੋਗਤਾਵਾਂ ਦੇ ਮੁਤਾਬਕ ਉਨ੍ਹਾਂ ਨੂੰ ਗਰੇਡ ਦਿਤੇ ਜਾਣ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ ਦੋ ਰਜਵਾਹੇ ਹਨ। ਇਕ ਨਹਿਰ ਜਿਹੜੀ ਲੁਧਿਆਣਾ ਵਿਚੋਂ ਚਲਦੀ ਹੈ ਉਸ ਦੇ ਵਿਚੋਂ ਇਕ ਸੂਆ ਨਿਕਲਿਆ ਹੈ ਮੇਰੇ ਆਪਣੇ ਹਲਕੇ ਰਾਉਕੇ ਵਿਚ। ਉਸ ਦੀ ਹਾਲੇ ਤਕ ਪਟਾਈ ਨਹੀਂ ਹੋਈ। ਸਰਕਾਰ ਨੇ ਬਾਕੀ ਸਾਰੇ ਸੂਏ ਪੁਟਾਏ ਅਤੇ ਡੂੰਘੇ ਕੀਤੇ। ਪਰ ਉਹ ਸੂਆ ਨਹੀਂ ਪੁਟਾਇਆ। ਡਿਪਟੀ ਸਪੀਕਰ ਸਾਹਿਬ, ਰਾਉਕੇ ਰਜਵਾਹਾ ਮੇਰੇ ਹਲਕੇ ਵਿਚ ਆਉਂਦਾ ਹੈ। ਕਈ ਦਰਖਾਸਤਾਂ ਕੀਤੀਆਂ ਹਨ ਕਿ ਨਹਿਰ ਬਾਹਲੇ ਦਿਨ ਵਗਦੀ ਹੈ ਅਤੇ ਸੂਆ ਘੱਟ ਦਿਨ ਵੱਗਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਤਕਲੀਫ ਛੇਤੀ ਤੋਂ ਛੇਤੀ ਦੂਰ ਕੀਤੀ ਜਾਵੇ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** (ਸ੍ਰੀ ਹਰਗੋਬਿੰਦ ਪੁਰ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ। ਅੱਜ ਇਥੇ ਖੇਤੀ ਬਾੜੀ ਦੀ ਮੰਗ ਪੇਸ਼ ਹੈ ਅਤੇ ਇਸ ਤੇ ਡਿਸਕਸ਼ਨ ਹੋਣੀ ਹੈ। ਖੇਤੀ ਬਾੜੀ ਦੇ ਸਬੰਧ ਵਿਚ ਪੰਜਾਬ ਨੇ ਬੜੀ ਤਰੱਕੀ ਕੀਤੀ ਹੈ। ਸਾਡਾ 8.5% ਜ਼ਿਆਦਾ ਅਨਾਜ ਪੈਦਾ ਕਰਨ ਦਾ ਟੀਚਾ ਸੀ ਲੇਕਿਨ ਇਸ ਦੇ ਬਰਅੱਕਸ ਅਸਾਂ 30% ਜ਼ਿਆਦਾ ਅਨਾਜ ਪੈਦਾ ਕਰਨ ਵਿਚ ਕਾਮਯਾਬ ਹਏ ਹਾਂ। ਇਸ ਨਾਲ ਜਿਥੇ ਦੇਸ਼ ਨੂੰ ਫਾਇਦਾ ਹੋਇਆ ਹੈ, ਉਥੇ ਪੰਜਾਬ ਦੇ ਕਿਸਾਨ ਵਿਚ ਵੀ ਖੁਸ਼ਹਾਲੀ ਵੱਧੀ ਹੈ। ਅਸੀਂ ਕਣਕ ਅਤੇ ਝੋਨੇ ਵੱਲ ਵੱਧ

ਧਿਆਨ ਦਿੱਤਾ ਹੈ । ਜਿਥੋਂ ਤਕ ਝੋਨੇ ਦਾ ਸਬੰਧ ਹੈ ਇਹ ਬਾਕੀ ਦੇ ਸੂਬਿਆਂ ਵਿਚ ਕਾਫੀ ਸਾਲ ਪੰਜਾਬ ਵਿਚੋਂ ਜਾਂਦਾ ਰਹੇਗਾ ਅਤੇ ਕੰਨਜ਼ਿਊਮ ਹੁੰਦਾ ਰਹੇਗਾ । ਭਾਵੇਂ ਸਾਡੀ ਸਰਕਾਰ ਨੇ ਮਿਹਨਤ ਕਰਕੇ ਕਣਕ ਦਾ ਭਾਅ ਇਥੇ ਕਾਇਮ ਰਖਿਆ ਹੈ ਲੇਕਿਨ ਖੁਸ਼ਕੀ ਦੀ ਵਜ੍ਹਾ ਕਰਕੇ ਇਹ ਜ਼ਿਆਦਾ ਚਿਰ ਇਸ ਭਾਅ ਨੂੰ ਕਾਇਮ ਨਹੀਂ ਰੱਖ ਸਕਣਗੇ । ਪੰਜਾਬ ਵਿਚ ਕਈ ਜ਼ਿਲੇ ਹਨ ਜਿਥੇ ਕਣਕ ਪੈਦਾ ਕਰਨ ਲਈ ਇਤਨੀ ਮਿਹਨਤ ਕਰਨ ਦੇ ਅਤੇ ਫਰਟੇਲਾਈਜ਼ਰ ਪਾਉਣ ਦੇ ਬਾਵਜੂਦ ਵੀ ਐਵਰੇਜ ਉੱਪਜ ਘੱਟ ਹੈ ਅਤੇ ਇਹ ਮਹਿੰਗੀ ਪੈਂਦੀ ਹੈ । ਖਾਸ ਕਰਕੇ ਗੁਰਦਾਸਪੁਰ ਦੇ ਜ਼ਿਲ੍ਹੇ ਵਿਚ ਕਣਕ ਦੀ ਜੋ ਸਾਨੂੰ ਕੀਮਤ ਮਿਲਦੀ ਹੈ, ਇਸ ਨਾਲੋਂ ਕਾਸ਼ਤ ਕਰਨ ਦੀ ਕੀਮਤ ਜ਼ਿਆਦਾ ਹੈ । ਇਸ ਲਈ ਅਸੀਂ ਜ਼ਿਆਦਾ ਚਿਰ ਇਹ ਭਾਅ ਕਾਇਮ ਨਹੀਂ ਰੱਖ ਸਕਾਂਗੇ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਫਸਲਾਂ ਦੀ ਡਾਈਵਰਸੀਫੀਕੇਸ਼ਨ ਕਰਨੀ ਚਾਹੀਦੀ ਹੈ । ਮਿਸਾਲ ਦੇ ਤੌਰ ਤੇ ਇਸ ਵੇਲੇ ਖੰਡ ਦੀ ਕਿੱਲਤ ਹੈ । ਖੰਡ ਅਸੀਂ ਪਿਛਲੇ ਸਾਲ ਯੂ. ਪੀ. ਵਿਚੋਂ ਲੈਣੀ ਸੀ ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ । ਫਿਰ ਮਹਾਰਾਸ਼ਟਰ ਤੋਂ ਮੰਗਵਾਉਣੀ ਪਈ ਅਤੇ ਉਹ ਸਾਨੂੰ ਬਹੁਤ ਮਹਿੰਗੀ ਪਈ । ਜੇ ਅਸੀਂ ਥੋੜੀ ਜਿਹੀ ਤਵੱਜੋ ਇਸ ਵਲ ਦੇਈਏ ਤਾਂ ਆਪਣੇ ਸੂਬੇ ਵਿਚ ਹੀ ਇਤਨੀ ਖੰਡ ਪੈਦਾ ਕਰ ਸਕਦੇ ਹਾਂ ਤਾਂਕਿ ਸਾਨੂੰ ਬਾਹਰੋਂ ਮੰਗਵਾਉਣ ਦੀ ਲੋੜ ਨਾ ਪਵੇ । ਇਸ ਵੇਲੇ ਪੰਜਾਬ ਵਿਚ ਜਿਤਨੀਆਂ ਸ਼ੂਗਰ ਮਿਲਜ਼ ਹਨ ਇਨ੍ਹਾਂ ਵਿਚੋਂ ਕੋਈ ਵੀ ਸਾਰਾ ਸੀਜ਼ਨ ਨਹੀਂ ਚਲਦੀ । ਇਹ ਤਿੰਨ ਮਹੀਨਿਆਂ ਤੋਂ ਵੱਧ ਨਹੀਂ ਚਲਦੀਆਂ ਅਤੇ ਕਿਸੇ ਦਿਨ ਵੀ ਫੁਲ ਕਪੈਸਟੀ ਵਿਚ ਨਹੀਂ ਚਲਦੀਆਂ । ਇਸ ਦਾ ਕਾਰਨ ਇਹ ਹੈ ਕਿ ਗੰਨੇ ਦੀ ਉਪਜ ਘੱਟ ਹੈ । ਜੇ ਅਸੀਂ ਗੰਨੇ ਦੀ ਉਪਜ ਦੇ ਦਿਨਾਂ ਵਿਚ ਕਿਸਾਨਾਂ ਨੂੰ ਦਸ ਦੇਈਏ ਕਿ ਗੰਨੇ ਦੀ ਇਹ ਕੀਮਤ ਦਿਆਂਗੇ ਤਾਂ ਗੰਨਾ ਜ਼ਿਆਦਾ ਪੈਦਾ ਹੋਵੇਗਾ ਅਤੇ ਸਾਡੀਆਂ ਮਿੱਲਾਂ 6 ਮਹੀਨੇ ਚਲ ਸਕਣਗੀਆਂ । ਸਰਕਾਰ ਇਸ ਪਾਸੇ ਤਵੱਜੋ ਦੇ ਕੇ ਇਸ ਕਿਸਮ ਦੀ ਵੈਰਾਇਟੀ ਵੀ ਲਿਆ ਸਕਦੀ ਹੈ ਜਿਹੜੀ ਕਿ ਨਵੰਬਰ ਦੇ ਮਹੀਨੇ ਵਿਚ ਪੱਕ ਜਾਵੇ ਅਤੇ ਮਿੱਲਾਂ ਚਲਣ ਲੱਗ ਪੈਣ ਅਤੇ ਜੇ ਮਈ ਤਕ ਨਹੀਂ ਤਾਂ ਕਮ-ਅਜ਼-ਕਮ ਅਪ੍ਰੈਲ ਦਾ ਸਾਰਾ ਮਹੀਨਾ ਤਾਂ ਚਲਦੀਆਂ ਰਹਿਣ । ਇਸ ਨਾਲ ਕਿਸਾਨ ਨੂੰ ਵੱਧ ਧੰਦਾ ਮਿਲੇਗਾ ਅਤੇ ਖੰਡ ਦੀ ਪੈਦਾਵਾਰ ਵੀ ਵਧੇਰੇ ਹੋਵੇਗੀ ।

ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਥੇ ਦਾਲਾਂ ਬਿਲਕੁਲ ਨਾਕਾਮਯਾਬ ਹੋ ਗਈਆਂ ਹਨ । ਅੱਜ ਤੋਂ 10 ਸਾਲ ਪਹਿਲਾਂ ਜੋ ਪੈਦਾਵਾਰ ਦਾਲਾਂ ਦੀ ਸੀ ਉਸ ਨਾਲੋਂ ਪੈਦਾਵਾਰ ਘੱਟ ਕੇ 1/3 ਹਿੱਸਾ ਰਹਿ ਗਈ ਅਤੇ ਇਸ ਕਾਰਨ ਦਾਲਾਂ ਬਹੁਤ ਮਹਿੰਗੀਆਂ ਹੋ ਗਈਆਂ ਹਨ । ਇਹ ਪੈਦਾਵਾਰ ਇਸ ਲਈ ਘੱਟੀ ਹੈ ਕਿਉਂਕਿ ਕਿਸਾਨ ਦਾਲਾਂ ਬੀਜਣ ਨੂੰ ਬਿਲਕੁਲ ਤਿਆਰ ਨਹੀਂ । ਮੈਂ ਸਮਝਦਾ ਹਾਂ ਕਿ ਸਰਕਾਰ ਇਸ ਪਾਸੇ ਤਵੱਜੋ ਦੇਵੇ ਅਤੇ ਇਸ ਕਿਸਮ ਦੀਆਂ ਵੈਰਾਇਟੀਜ਼ ਦਾਲਾਂ ਦੀਆਂ ਸਾਹਮਣੇ ਲਿਆਵੇ ਜਿਸ ਨਾਲ ਦਾਲਾਂ ਦੀ ਕਾਸ਼ਤ ਕਿਸਾਨਾਂ ਲਈ ਅਟਰੈਕਟਿਵ ਬਣ ਜਾਵੇ । ਇਸ ਨਾਲ ਮੈਂ ਸਮਝਦਾ ਹਾਂ ਕਿ ਲੋਕਾਂ ਦੀ ਤਕਲੀਫ ਵੀ ਦੂਰ ਹੋ ਸਕਦੀ ਹੈ ਅਤੇ ਕਿਸਾਨ ਨੂੰ ਵੀ ਫਾਇਦਾ ਹੋ ਸਕਦਾ ਹੈ । ਆਲੂਆਂ ਦੀ ਖੇਤੀ ਵੀ ਇਸੇ ਤਰ੍ਹਾਂ ਦੀ ਹੈ । ਜਦੋਂ ਕਿਸਾਨ ਪੈਦਾ ਕਰਦਾ ਹੈ ਤਾਂ ਭਾਅ ਇਤਨਾ ਥੋੜ੍ਹਾ ਹੁੰਦਾ ਹੈ ਕਿ ਉਸ ਨੂੰ ਕਾਸ਼ਤ ਦੀ ਕੀਮਤ ਵੀ ਨਹੀਂ ਮਿਲਦੀ । ਇਸ ਨਾਲ ਨਾਂ ਗਰੋਅਰਜ਼ ਨੂੰ ਫਾਇਦਾ ਹੁੰਦਾ ਹੈ ਅਤੇ ਨਾਂ ਹੀ ਕੰਨਜ਼ਿਊਮਰ ਨੂੰ ਫਾਇਦਾ ਹੁੰਦਾ ਹੈ । ਆਲੂ ਸਸਤੇ ਭਾਅ ਤੇ ਵਪਾਰੀ ਖਰੀਦ ਲੈਂਦਾ ਹੈ ਅਤੇ ਕੋਲਡ ਸਟੋਰਾਂ ਵਿਚ ਰੱਖ ਲੈਂਦਾ ਹੈ ਅਤੇ ਦੋ ਤਿੰਨ

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]

ਮਹੀਨੇ ਬਾਅਦ ਉਹੀ ਆਲੂ ਦੁਗਣੇ ਭਾਅ ਤੇ ਵੇਚਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਤਨੇ ਕੋਲਡ ਸਟੋਰੇਜ਼ ਬਣਾ ਦੇਵੇ ਤਾਂ ਕਿ ਇਹ ਬਾਅਦ ਵਿਚ ਕਨਜ਼ਿਊਮਰ ਨੂੰ ਵਾਜਬ ਕੀਮਤ ਤੇ ਮਿਲਣ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਵਲ ਖਾਸ ਤਵਜੋ ਦੇਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਪਹਿਲਾਂ ਪੈਦਾਵਾਰ ਦੇ ਤੱਤ ਜ਼ਮੀਨ ਵਿਚ ਮੌਜੂਦ ਸਨ ਅਤੇ ਥੋੜ੍ਹਾ ਬਹੁਤ ਫਰਟੇਲਾਈਜ਼ਰ ਪਾਉਣ ਨਾਲ ਵੀ ਪੈਦਾਵਾਰ ਬਹੁਤ ਜ਼ਿਆਦਾ ਹੋ ਜਾਂਦੀ ਸੀ। ਹੁਣ ਵਾਰ ਵਾਰ ਪੈਦਾਵਾਰ ਉਸ ਜ਼ਮੀਨ ਤੋਂ ਲੈਣ ਕਾਰਨ ਉਸ ਵਿਚੋਂ ਉਹ ਤੱਤ ਨਿਕਲ ਗਏ ਹਨ। ਇਸ ਲਈ ਜ਼ਰੂਰੀ ਹੈ ਕਿ ਅਸੀਂ ਵੱਧ ਫਰਟੇਲਾਈਜ਼ਰਜ਼ ਜ਼ਮੀਨ ਵਿਚ ਪਾਈਏ। ਪਰ ਫਰਟੇਲਾਇਜ਼ਰ ਦੀ ਕੀਮਤ ਵੀ ਬਹੁਤ ਵੱਧ ਗਈ ਹੈ। ਫਿਰ ਸਾਨੂੰ ਇਹ ਵੀ ਨਹੀਂ ਪਤਾ ਲਗਦਾ ਕਿ ਜ਼ਮੀਨ ਵਿਚ ਕਿਹੜੀ ਕਿਹੜੀ ਚੀਜ਼ ਦੀ ਘਾਟ ਹੈ ਅਤੇ ਜ਼ਮੀਨ ਦੇ ਉਸ ਤੱਤ ਨੂੰ ਕਿਸ ਤਰ੍ਹਾਂ ਪੂਰਾ ਕੀਤਾ ਜਾ ਸਕਦਾ ਹੈ। ਇਸ ਗਲ ਵਾਸਤੇ ਇਹ ਜ਼ਰੂਰੀ ਹੈ ਕਿ ਬਲਾਕ ਦੇ ਪੱਧਰ ਤੇ ਇਕ ਲਿਬਾਰਟਰੀ ਹੋਵੇ ਜਿਥੇ ਕਿਸਾਨ ਆਪਣੀ ਜ਼ਮੀਨ ਨੂੰ ਚੈਕ ਕਰਵਾ ਸਕੇ ਅਤੇ ਉਸ ਨੂੰ ਪਤਾ ਲਗੇ ਕਿ ਕਿਹੜਾ ਤੱਤ ਇਸ ਵਿਚ ਘਟ ਹੈ। ਇਸ ਤਰ੍ਹਾਂ ਕਰਨ ਨਾਲ ਕਿਸਾਨ ਜ਼ਮੀਨ ਨੂੰ ਮੋਤੁਲਿਤ ਫਰਟੇਲਾਈਜ਼ਰ ਦੇਵੇਗਾ। ਇਸ ਤੋਂ ਇਲਾਵਾ ਜਿਸ ਵੇਲੇ ਅਸੀਂ ਇਨਸੈਕਟੀਸਾਈਡਜ਼ ਵਰਤਦੇ ਹਾਂ ਤਾਂ ਕਈ ਵਾਰੀਂ ਉਹ ਇਸ ਕਿਸਮ ਦੇ ਮਿਲਦੇ ਹਨ ਕਿ ਉਨ੍ਹਾਂ ਦਾ ਕੋਈ ਅਸਰ ਨਹੀਂ ਹੁੰਦਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜੇ ਬਲਾਕ ਪੱਧਰ ਤੇ ਨਹੀਂ ਤਾਂ ਸੱਬ-ਡਵੀਜ਼ਨ ਦੇ ਪੱਧਰ ਤੇ ਇਕ ਲਿਬਾਰਟਰੀ ਜ਼ਰੂਰ ਹੋਣੀ ਚਾਹੀਦੀ ਹੈ ਜਿਥੇ ਇਹ ਪਰਖ ਕੀਤੀ ਜਾ ਸਕੇ ਕਿ ਇਨਸੈਕਟੀਸਾਈਡਜ਼ ਠੀਕ ਹਨ ਜਾਂ ਨਹੀਂ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਖੇਤਾਂ ਵਿਚ ਇਤਨੇ ਵੀਡਜ਼ ਹੋ ਗਏ ਹਨ ਕਿ ਜਦੋਂ ਅਸੀਂ ਫਰਟੇਲਾਈਜ਼ਰ ਪਾਉਂਦੇ ਹਾਂ ਤਾਂ ਤਕਰੀਬਨ ਸਾਰੇ ਦਾ ਸਾਰਾ ਉਹ ਵੀਡਜ਼ ਹੀ ਖਾ ਜਾਂਦੇ ਹਨ। ਝੋਨੇ ਵਿਚ ਇਤਨੇ ਵੀਡਜ਼ ਹੁੰਦੇ ਹਨ ਕਿ ਭਾਵੇਂ ਗੋਡੀ ਕਰੀ ਜਾਈਏ ਪਰ ਉਹ ਡਿਸਟਰਾਏ ਨਹੀਂ ਹੁੰਦੇ। ਬਾਹਰਲੇ ਦੇਸ਼ਾਂ ਨੇ ਤਾਂ ਇਸ ਹੱਦ ਤਕ ਵੀਡ-ਕਿਲਰਜ਼ ਤਿਆਰ ਕੀਤੇ ਹਨ ਕਿ ਆਲੂ ਇਕ ਵਾਰੀ ਤੁਸੀਂ ਬੀਜ ਦਿਉ ਅਤੇ ਫਿਰ ਫਰਟੇਲਾਈਜ਼ਰਜ਼ ਉਸ ਦੇ ਵਿਚ ਪਾ ਦਿਉ ਅਤੇ ਬਾਅਦ ਵਿਚ ਵੀਡ-ਕਿਲਰਜ਼ ਦਾ ਸਪਰੇ ਕਰ ਦਿਉ ਤਾਂ ਗੋਡੀ ਕਰਨ ਦੀ ਅਤੇ ਮਿੱਟੀ ਝਾੜਨ ਦੀ ਲੋੜ ਹੀ ਨਹੀਂ ਰਹਿ ਜਾਂਦੀ। ਵੀਡ-ਕਿਲਰਜ਼ ਨੂੰ ਸਪਰੇ ਕਰਨ ਦਾ ਕੋਈ ਜ਼ਿਆਦਾ ਖਰਚਾ ਨਹੀਂ ਆਉਂਦਾ।

ਡਿਪਟੀ ਸਪੀਕਰ ਸਾਹਿਬ, ਇਸ ਦੀ ਮੱਦਦ ਦੇ ਨਾਲ ਖੇਤੀ ਦੀ ਉਪਜ ਦਾ ਖਰਚ ਘਟਾਉਣ ਦੇ ਵਿਚ ਸਰਕਾਰ ਨੂੰ ਪਾਲਿਸੀ ਇਖ਼ਤਿਆਰ ਕਰਨੀ ਚਾਹੀਦੀ ਹੈ। ਹੁਣ ਮੈਂ ਫਰਟੇਲਾਈਜ਼ਰ ਦੇ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ। ਫਰਟੀਲਾਈਜ਼ਰ ਸਾਨੂੰ ਕੋਆਪ੍ਰੇਟਿਵ ਸੋਸਾਇਟੀਆਂ ਦੇ ਰਾਹੀਂ ਮਿਲਦਾ ਸੀ। ਉਹ ਕੋਆਪ੍ਰੇਟਿਵ ਸੋਸਾਇਟੀਆਂ ਪਿੰਡਾਂ ਦੇ ਵਿਚ ਜੇਕਰ ਮੈਂ ਇਹ ਕਹਿ ਦੇਵਾਂ ਕਿ ਸੌ ਫੀਸਦੀ ਡੀਫਾਲਟਰ ਹਨ ਤਾਂ ਇਹ ਗੱਲ ਗਲਤ ਨਹੀਂ ਹੋਵੇਗੀ। ਜੇਕਰ ਆਗਿਆ ਹੁੰਦੀ ਤਾਂ ਇਨ੍ਹਾਂ ਸੋਸਾਇਟੀਆਂ ਦੀਆਂ ਡੀਟੇਲਜ਼ ਤੋਂ ਪਤਾ ਲਗਦਾ ਕਿ ਕੋਆਪ੍ਰੇਟਿਵ ਡੀਪਾਰਟਮੈਂਟ ਤਾਂ ਬਿਲਕੁਲ ਬੇਗਾਨਾ ਮਹਿਕਮਾ ਬਣ ਕੇ ਰਹਿ ਗਿਆ ਹੈ। (ਥੰਪਿੰਗ) (ਘੰਟੀ) ਡਿਪਟੀ ਸਪੀਕਰ ਸਾਹਿਬ, ਚਲੋ ਮੈਂ ਇਸ ਨੂੰ ਛਡਦਾ

ਹਾਂ। ਲੇਕਿਨ ਫਰਟੇਲਾਈਜ਼ਰ ਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਫਰਟੇਲਾਈਜ਼ਰ ਦਾ ਠੀਕ ਸਪਲਾਈ ਕਰਨ ਦਾ ਤਰੀਕਾ ਇਖਤਿਆਰ ਕਰਨਾ ਚਾਹੀਦਾ ਹੈ। ਭਾਵੇਂ ਕੋਆਪ੍ਰੇਟਿਵ ਸੋਸਾਇਟੀਆਂ ਰਾਹੀਂ ਮਿਲੇ ਜਾਂ ਕਿਸੇ ਹੋਰ ਢੰਗ ਨਾਲ ਪਰ ਕਿਸਾਨਾਂ ਨੂੰ ਇਹ ਸਮੇਂ ਸਿਰ ਮਿਲਣੀ ਚਾਹੀਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਹ ਨਿਸਚਿਤ ਕਰਨ ਕਿ ਕਿਸਾਨ ਨੂੰ ਫਰਟੇਲਾਈਜ਼ਰ ਦੀ ਸਪਲਾਈ ਹਰ ਤਰ੍ਹਾਂ ਨਾਲ ਮਿਲ ਜਾਵੇ।

**ਸ਼੍ਰੀ ਡਿਪਟੀ ਸਪੀਕਰ**: ਤੁਸੀਂ ਹੁਣ ਵਾਈਂਡ ਅੱਪ ਕਰੋ। (Please wind up now.)

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ**: ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਖੇਤੀ ਬਾੜੀ ਦੀ ਉਪਜ ਦੇ ਸਬੰਧ ਵਿਚ ਇਨ੍ਹਾਂ ਦੇ ਡਿਪਾਰਟਮੈਂਟ ਦਾ ਵੀ ਕਾਫੀ ਹੱਥ ਹੈ। ਅੱਜ ਵੀ ਇਸ ਮੰਗ ਉਪਰ ਪਹਿਲਾਂ ਵੀ ਬਹੁਤ ਕੁਝ ਦੱਸਿਆ ਜਾ ਚੁਕਾ ਹੈ। ਮੈਂ ਮੁਕਤਸਰ ਲਫਜ਼ਾਂ ਵਿਚ ਕਹਾਂਗਾ ਕਿ ਐਗਰੀਕਲਚਰ ਡਿਪਾਰਟਮੈਂਟ ਦੇ ਇਨਸਪੈਕਟਰ ਜਿਹੜੇ ਹਨ ਉਨ੍ਹਾਂ ਵਿਚਾਰਿਆਂ ਨੇ ਬੜੀ ਮੁਸ਼ਕਲ ਦੇ ਨਾਲ ਗਰੈਜੂਏਸ਼ਨ ਕੀਤੀ ਹੁੰਦੀ ਹੈ। ਉਨ੍ਹਾਂ ਨੇ ਵੀ ਉਤਨੀ ਹਿੰਮਤ ਕੀਤੀ ਹੁੰਦੀ ਹੈ ਜਿਤਨੀ ਕਿ ਦੂਸਰਿਆਂ ਨੇ। ਇਸ ਲਈ ਉਨ੍ਹਾਂ ਨੂੰ ਵੀ ਟੈਕਨੀਕਲ ਅਫਸਰ ਡਿਕਲੇਅਰ ਕਰਨਾ ਚਾਹੀਦਾ ਹੈ

ਖੇਤੀ ਬਾੜੀ ਦਾ ਸਿੰਚਾਈ ਦੇ ਨਾਲ ਬੜਾ ਸਬੰਧ ਹੈ ਇਸ ਲਈ ਇਸ ਦੇ ਬਾਰੇ ਵੀ ਮੈਂ ਦੋ ਤਿੰਨ ਗੱਲਾਂ ਕਰਨੀਆਂ ਹਨ। ਪਿਛਲੇ ਦਿਨਾਂ ਵਿਚ ਮੈਂ ਪਟਿਆਲੇ ਗਿਆ ਸੀ ਉਥੇ ਹਰਿਆਣੇ ਦੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਉਨ੍ਹਾਂ ਨੇ ਇਕ ਲੱਖ 70 ਹਜ਼ਾਰ ਟਿਊਬਵੈਲ ਲਗਾ ਦਿਤੇ ਹਨ। ਉਨ੍ਹਾਂ ਦੀ ਟਿਊਬਵੈਲ ਕਾਰਪੋਰੇਸ਼ਨ ਇਤਨੀ ਅੱਛੀ ਹੈ ਕਿ ਉਨ੍ਹਾਂ ਦੇ ਕੋਲੋਂ ਰਾਜਸਥਾਨ ਵਾਲੇ ਵੀ ਟਿਊਬਵੈਲ ਬੋਰ ਕਰਵਾਉਂਦੇ ਹਨ। ਲੇਕਿਨ ਸਾਡੇ ਇਥੇ ਦੀ ਟਿਊਬਵੈਲ ਕਾਰਪੋਰੇਸ਼ਨ ਬਾਰੇ ਜੇਕਰ ਇਹ ਕਿਹਾ ਜਾਵੇ ਕਿ ਸਿਫਰ ਦੇ ਬਰਾਬਰ ਹੈ ਤਾਂ ਇਹ ਗਲਤ ਨਹੀਂ ਹੋਵੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਆਰਗੇਨਾਈਜ਼ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਮਸਲਾ ਵੀ ਇਸ ਦੇ ਨਾਲ ਸਬੰਧ ਰਖਦਾ ਹੈ ਉਹ ਹੈ ਲੇਵਲਿੰਗ ਦਾ ਕੰਮ। ਇਸ ਪਾਸੇ ਵੀ ਆਰਗੇਨਾਈਜ਼ਡ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਮਹਿਕਮੇ ਦੇ ਜ਼ਿਮੇਂ ਇਹ ਕੰਮ ਲਗਾਵੇ ਕਿ ਜਿਹੜੀ ਜ਼ਮੀਨ ਨਾਨ-ਲੈਵਲ ਹੈ ਉਸ ਨੂੰ ਲੈਵਲ ਕਰਕੇ ਦੇਵੇ। ਇਸ ਤਰ੍ਹਾਂ ਦੀ ਪਲਾਨ ਬਣਾਉਣੀ ਚਾਹੀਦੀ ਹੈ, ਇਸ ਤਰ੍ਹਾਂ ਦਾ ਟੀਚਾ ਮੁਕੱਰਰ ਕਰਨਾ ਚਾਹੀਦਾ ਹੈ। ਸਾਡੀ ਸਰਕਾਰ ਨੇ ਇਕ ਲੱਖ 6 ਹਜ਼ਾਰ 565 ਟਿਊਬਵੈਲ ਲਗਾਏ ਹਨ, ਔਰ 1972-73 ਵਿਚ ਹੋਰ ਵੀ ਲਗਾਏ ਹਨ। ਇਨ੍ਹਾਂ ਵਿਚੋਂ ਬਾਰਡਰ ਦੇ ਏਰੀਏ ਵਿਚ ਦਸ ਹਜ਼ਾਰ ਟਿਊਬਵੈਲ ਤੇ ਪੰਪਿੰਗ-ਸੈਟਸ ਹੋਰ ਲਗਾਉਣ ਦਾ ਉਪਰਾਲਾ ਕੀਤਾ ਹੈ। ਮੈਂ ਬੇਨਤੀ ਕਰਾਂਗਾ ਕਿ 50% ਸਬਸਿਡੀ ਪੰਪਿੰਗ-ਸੈਟਸ ਤੇ ਟਿਊਬਵੈਲਜ਼ ਲਗਾਉਣ ਲਈ ਦਿਤੀ ਜਾਂਦੀ ਹੈ। ਉਹ ਤਾਂ ਚਲੋ ਠੀਕ ਹੈ ਲੇਕਿਨ ਪੰਪਿੰਗ-ਸੈਟਸ ਲਈ 2,000 ਰੁਪਏ ਜਿਹੜੇ ਨਕਦ ਦੇਣੇ ਸਨ ਉਥੇ ਇੰਜਨ ਦਿਤਾ ਜਾਂਦਾ ਹੈ। ਜਿਥੇ ਤਾਂ ਚਲਾਸਕਰ ਇੰਜਨ ਦਿਤੇ ਹਨ ਉਹ ਤਾਂ ਠੀਕ ਹੈ ਪਰ ਜਿਥੇ ਹੋਰ ਇੰਜਨ ਦਿਤੇ ਹਨ ਉਹ ਮੈਂ ਸਮਝਦਾ ਹਾਂ ਕਿ ਕਿਸਾਨਾਂ ਦੇ ਨਾਲ ਧੋਖਾ ਕੀਤਾ ਗਿਆ ਹੈ ਕਿਉਂਕਿ ਜਿਹੜੇ ਇੰਜਨ ਦਿਤੇ ਗਏ ਹਨ ਉਨ੍ਹਾਂ ਦੀ ਕੀਮਤ ਹਜ਼ਾਰ ਜਾਂ 12 ਸੌ ਦੇ

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]

ਕਰੀਬ ਹੈ ਅਤੇ ਉਹ 2,600 ਰੁਪਏ ਦੀ ਜਗਾਹ ਦਿਤੇ ਗਏ ਹਨ। ਇਸ ਨਾਲ ਸਾਡੀ ਸਰਕਾਰ ਬਦਨਾਮ ਹੁੰਦੀ ਹੈ। ਇਸ ਤਰ੍ਹਾਂ ਜਿਹੜੀ ਸਬਸਿਡੀ ਸਾਡੇ ਪੰਜਾਬ ਦੇ ਕਿਸਾਨ ਨੂੰ ਕੇਂਦਰ ਦੀ ਸਰਕਾਰ ਦਿੰਦੀ ਹੈ ਉਸ ਦੇ ਕਿਸਾਨ ਤਕ ਪੁੱਜਣ ਦੇ ਰਸਤੇ ਵਿਚ ਰੁਕਾਵਟ ਆ ਗਈ ਹੈ। ਇਸ ਲਈ ਇਸ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਤੀਹ ਹਜ਼ਾਰ ਕੁਨੈਕਸ਼ਨ ਦੇਣੇ ਹਨ। ਪਰ ਜਿਹੜੇ ਟਿਊਬਵੈਲਜ਼ ਅਗੇ ਚਲਦੇ ਹਨ ਉਨ੍ਹਾਂ ਨੂੰ ਵੀ ਚਾਰ ਘੰਟੇ ਹੀ ਬਿਜਲੀ ਮਿਲਦੀ ਹੈ। ਅਗਰ 30 ਹਜ਼ਾਰ ਹੋਰ ਟਿਊਬਵੈਲਾਂ ਨੂੰ ਬਿਜਲੀ ਦਿਤੀ ਗਈ ਤਾਂ ਮੈਂ ਸਮਝਦਾ ਹਾਂ ਕਿ ਇਹ ਕੋਈ ਚੰਗੀ ਪਲਾਨ ਨਹੀਂ ਹੋਵੇਗੀ। ਇਸ ਲਈ ਬਿਜਲੀ ਦੀ ਸ਼ਾਰਟੇਜ ਕਰਕੇ ਜਿਹੜੀ ਸਟੈਂਡ ਬਾਈ ਇੰਜਨ ਦੀ ਸਕੀਮ ਹੈ ਉਸ ਨੂੰ ਮੈਂ ਐਪ੍ਰੀਸ਼ੀਏਟ ਕਰਦਾ ਹਾਂ। ਲੇਕਿਨ ਇਕ ਗੱਲ ਜ਼ਰੂਰ ਦਸਣਾ ਚਾਹੁੰਦਾ ਹਾਂ ਕਿ ਕਿਸਾਨ ਦੇ ਨਾਲ ਬਿਜਲੀ ਦੇ ਮਹਿਕਮੇ ਨੇ ਇਕ ਮਾਰਲ ਐਗਰੀਮੈਂਟ ਕੀਤਾ ਹੋਇਆ ਹੈ ਕਿ ਉਹ ਇਸ ਨੂੰ 24 ਘੰਟੇ ਬਿਜਲੀ ਦੇਵੇਗਾ। ਔਰ ਉਸ ਪਾਸੋਂ ਪੰਜ ਹਾਰਸ ਪਾਵਰ ਦੀ ਮੋਟਰ ਦੇ 40 ਰੁਪਏ ਮਹੀਨਾ, ਸਾਢੇ ਸੱਤ ਪਾਵਰ ਦੇ 63 ਰੁਪਏ ਮਹੀਨੇ ਦੇ ਲਏ ਜਾਣਗੇ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੂੰ ਬਿਜਲੀ ਤਾਂ ਚਾਰ ਘੰਟੇ ਹੀ ਰੋਜ਼ ਦਿਤੀ ਜਾਂਦੀ ਹੈ ਪਰ ਪੈਸੇ ਪੂਰੇ ਲਏ ਜਾਂਦੇ ਹਨ।

**Mr. Deputy Speaker**: Please resume your seat now.

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ**: ਬੱਸ ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਤਨਾ ਹੀ ਕਹਾਂਗਾ ਕਿ ਜੇਕਰ ਇਨ੍ਹਾਂ ਨੇ ਸਟੈਂਡ ਬਾਈ ਇਂਜਨ ਬਿਜਲੀ ਦੇ ਘਾਟੇ ਨੂੰ ਪੂਰਾ ਕਰਨ ਲਈ ਦੇਣੇ ਹਨ ਤਾਂ ਸਬਸਿਡੀ ਦੇ ਪੈਸੇ ਜ਼ਰੂਰ ਦੇਣੇ ਚਾਹੀਦੇ ਹਨ ਤਾਕਿ ਘਾਟੇ ਨੂੰ ਪੂਰਾ ਕਰ ਸਕਣ।

(ਇਸ ਸਮੇਂ ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ**: ਮਾਸਟਰ ਚੰਦ ਸਿੰਘ ਜੀ, ਤੁਸੀਂ ਸਿਰਫ ਅੱਠ ਮਿੰਟਾਂ ਵਿਚ ਗੱਲ ਮੁਕਾ ਦੇਣਾ। (Master Chand Singh Ji, please finish your speech within eight minutes.)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** (ਸ਼ੇਰਪੁਰ ਐਸ.ਸੀ.): ਠੀਕ ਹੈ ਜੀ, ਮੈਂ ਅੱਠ ਮਿੰਟ ਹੀ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਅੱਜ ਐਗਰੀਕਲਚਰ ਦੀ ਮੰਗ ਤੇ ਐਨੀਮਲ ਹਸਬੈਂਡਰੀ ਦੀ ਮੰਗ ਤੇ ਕਾਫੀ ਗਰਮਾ ਗਰਮ ਬਹਿਸ ਹੋਈ ਹੈ। ਕਈ ਮੈਂਬਰ ਸਾਹਿਬਾਨ ਨੇ ਇਨ੍ਹਾਂ ਮਹਿਕਮਿਆਂ ਵਿਚ ਕੰਮ ਕਰ ਰਹੇ ਮੁਲਾਜ਼ਮਾਂ ਦੇ ਹੱਕ ਵਿਚ ਅਵਾਜ਼ ਉਠਾਈ ਹੈ ਔਰ ਅਮੂਮਨ ਜਿਸ ਤਰ੍ਹਾਂ ਕਿ ਅਮਰੀਕਾ ਦੇ ਪਾਕਿਸਤਾਨ ਨੂੰ ਹਥਿਆਰ ਦੇਣ ਤੇ ਇਸ ਹਾਊਸ ਵਿਚ ਮਤਾ ਪਾਸ ਕੀਤਾ ਗਿਆ ਸੀ ਅੱਜ ਵੀ ਉਸ ਤਰ੍ਹਾਂ ਹੀ ਹੋਇਆ ਹੈ। ਇਸ ਲਈ ਮੈਂ ਕੈਪਟਨ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਹਾਊਸ ਵਿਚ ਹੀ ਉਨ੍ਹਾਂ ਕਰਮਚਾਰੀਆਂ ਦੇ ਗਰੇਡ ਰੀਵਾਈਜ਼ ਕਰਨ ਦੇ ਬਾਰੇ ਐਲਾਨ ਕਰਨ ਕਿਉਂਕਿ ਉਨ੍ਹਾਂ ਦੀਆਂ ਮੰਗਾਂ ਨੂੰ ਸਾਰੀਆਂ ਪਾਰਟੀਆਂ ਨੇ ਜਾਇਜ਼ ਕਰਾਰ ਦਿਤਾ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਹਰੇ ਇਨਕਲਾਬ ਦੀ ਗੱਲ ਹੋਈ ਹੈ। ਪਰ ਹਰੇ ਇਨਕਲਾਬ ਦਾ ਫਾਇਦਾ ਕਿਸ ਨੂੰ ਹੋਇਆ ? ਇਸ ਦਾ ਫਾਇਦਾ ਵਡੇ ਵਡੇ ਜ਼ਿਮੀਦਾਰਾਂ ਨੂੰ ਹੋਇਆ ਔਰ ਜਿਹੜਾ ਛੋਟਾ ਕਿਸਾਨ ਸੀ ਉਹ ਰਗੜਿਆ ਗਿਆ। ਜਿਹੜੇ ਛੋਟੇ ਕਿਸਾਨ ਸੰਨ 1961 ਵਿਚ ਸਨ ਉਹ ਸੰਨ 1973 ਵਿਚ ਖੇਤ ਮਜ਼ਦੂਰਾਂ ਵਿਚ ਵਟ ਗਏ ਹਨ। ਇਹ 1973 ਦੀ ਮਰਦਮ ਸ਼ੁਮਾਰੀ ਤੋਂ ਪਤਾ ਲਗਦਾ ਹੈ, ਅੱਜ ਖਾਦ ਦਾ ਕੀ ਭਾ ਹੈ ? ਇਸ ਬਾਰੇ ਵੀ ਮੈਂ ਹੁਣ ਦਸਦਾ ਹਾਂ ਸੰਨ 1961 ਵਿਚ ਯੂਰੀਆ ਖਾਦ ਭਾ 64 ਰੁਪਏ ਸੀ ਔਰ ਡਾਈਮੋਨੀਆਂ ਦਾ 84 ਰੁਪਏ ਪਰ ਇਹ ਸੰਨ 1973 ਵਿਚ ਯੂਰੀਆ ਦਾ ਭਾ 94 ਰੁਪਏ ਔਰ ਡਾਈਮੋਨੀਆ ਦਾ 124 ਰੁਪਏ ਹੋ ਗਿਆ ਹੈ। ਇਹ ਤਾਂ ਕੰਟਰੋਲ ਰੇਟ ਹੈ। ਪਰ ਮਿਲਦਾ ਕੀ ਭਾ ਹੈ ? ਇਹ ਬਲੈਕ ਵਿਚ ਹੀ ਮਿਲਦਾ ਹੈ ਔਰ ਯੂਰੀਆ 104 ਰੁਪਏ ਤੇ ਡਾਈਮੋਨੀਆ 140 ਰੁਪਏ ਨੂੰ ਅਤੇ ਕਿਸਾਨ ਖਾਦ 160 ਰੁਪਏ ਨੂੰ ਮਿਲਦੀ ਹੈ। ਅਲਮੋਨੀਅਮ ਸਲਫੇਟ ਤਾਂ ਮਿਲਦਾ ਹੀ ਨਹੀਂ ਹੈ, ਇਹ ਤਾਂ ਵਡੇ ਜ਼ਿਮੀਦਾਰਾਂ ਨੂੰ ਹੀ ਮਿਲਦਾ ਹੈ। ਕਿਉਂਕਿ ਉਨ੍ਹਾਂ ਦ ਸੈਲ ਕਾਇਮ ਕੀਤੇ ਹੋਏ ਹਨ।

12.00 Noon

ਡਿਪਟੀ ਸਪੀਕਰ ਸਾਹਿਬ, ਅੱਜ ਡੀਜ਼ਲ ਦੀ ਕੀਮਤ ਕੀ ਹੈ ? ਇਹ ਪਹਿਲਾਂ 50 ਪੈਸੇ ਲਿਟਰ ਸੀ ਅਤੇ ਅੱਜ ਇਸ ਦੀ ਕੀਮਤ 92 ਪੈਸੇ ਹੈ ਪਰ ਤੇਲ ਮਿਲਦਾ ਨਹੀਂ। ਪੈਟਰੋਲ ਪੰਪਾਂ ਤੇ ਜਾ ਕੇ ਵੇਖਿਆ ਜਾ ਸਕਦਾ ਹੈ ਕਿ ਕਿਸਾਨ ਨਾਲ ਕੀ ਸਲੂਕ ਕੀਤਾ ਜਾਂਦਾ ਹੈ। ਉਹ ਸਾਰਾ ਦਿਨ ਖੜ੍ਹਾ ਰਹਿੰਦਾ ਹੈ ਅਤੇ ਸ਼ਾਮ ਨੂੰ ਕਿਤੇ ਤੇਲ ਦਿਤਾ ਜਾਂਦਾ ਹੈ ਉਹ ਵੀ ਫਿਕਸ ਕੀਮਤ ਤੇ ਨਹੀਂ ਸਗੋਂ ਬਲੈਕ ਵਿਚ 1.25 ਪੈਸੇ ਲਿਟਰ ਦੇ ਹਿਸਾਬ ਨਾਲ। ਇਸ ਤਰ੍ਹਾਂ ਦੀਆਂ ਗੱਲਾਂ ਦੇ ਵਿਰੁਧ ਹੀ ਮੇਰੀ ਪਾਰਟੀ ਜਦੋ ਜਹਿਦ ਕਰ ਰਹੀ ਹੈ ਅਤੇ 5 ਹਜ਼ਾਰ ਤੋਂ ਵਧ ਵਰਕਰਾਂ ਨੇ ਹੁਣ ਤਕ ਗ੍ਰਿਫਤਾਰੀ ਦੇ ਦਿਤੀ ਹੈ। ਫਿਰ ਇਨ੍ਹਾਂ ਨੂੰ ਜੇਲ੍ਹਾਂ ਵਿਚ ਡਕ ਦਿਤਾ ਗਿਆ ਹੈ। ਮੈਂ ਇਨ੍ਹਾਂ ਦੀ ਹਾਲਤ ਜੇਲ੍ਹ ਵਿਚ ਜਾ ਕੇ ਵੇਖੀ ਹੈ ਕਿ ਕਿਸਾਨ ਦੀ ਹਾਲਤ ਅਤੇ ਵਧ ਰਹੀਆਂ ਕੀਮਤਾਂ ਦੇ ਵਿਰੁਧ ਗ੍ਰਿਫਤਾਰੀ ਦੇਣ ਵਾਲਿਆਂ ਲਈ ਕੋਈ ਰਾਤ ਨੂੰ ਕਪੜਾ ਉਪਰ ਲੈਣ ਨੂੰ ਨਹੀਂ ਦਿਤਾ ਜਾਂਦਾ ਅਤੇ ਕੋਈ ਅਜਿਹੀਆਂ ਸਹੂਲਤਾਂ ਨਹੀਂ ਦਿਤੀਆਂ ਜਾਂਦੀਆਂ ਜਿਹੜੀਆਂ ਕਿ ਸਿਆਸੀ ਕੈਦੀਆਂ ਨੂੰ ਦਿਤੀਆਂ ਜਾਂਦੀਆਂ ਹਨ। ਇਥੇ ਸੀ.ਪੀ.ਆਈ. ਦੇ ਕਾਮਰੇਡ ਸਘੜ ਸਿੰਘ ਹੋਰਾਂ ਨੇ ਲੈਂਡ ਸੀਲਿੰਗ ਦੀ ਗੱਲ ਕੀਤੀ ਹੈ (ਵਿਘਨ) ਮੈਂ ਤਾਂ ਪਹਿਲਾਂ ਵੀ ਕਿਹਾ ਸੀ ਇਹ ਪਰੋ-ਲੈਂਡਲਾਰਡ ਵਾਲਾ ਬਿਲ ਹੈ ਅਤੇ ਨਿਹਾਲਸਿੰਘਵਾਲੀਆ ਨੂੰ ਤਾਂ ਬਾਗਾਂ ਦੀ ਛੋਟ ਇਸੇ ਅਧੀਨ ਹੀ ਦਿਤੀ ਹੋਈ ਹੈ (ਪਰਸ਼ੰਸਾ) ਨਹੀਂ ਤਾਂ ਇਹ ਅੱਜ ਕਿਧਰੇ ਹੋਰ ਹੁੰਦੇ।

ਇਸ ਤੋਂ ਬਾਦ ਇਕ ਅਹਿਮ ਸਮਸਿਆ ਕਿਸਾਨ ਦੀ ਕਰਜ਼ੇ ਲੈਣ ਦੀ ਹੈ। ਲੈਂਡ ਮਾਰਗੇਜ ਬੈਂਕਾਂ ਵਿਚ ਕਿਸਾਨ ਨੂੰ ਅੱਜ ਨੰਗੇ ਹੋ ਕੇ ਲੁਟਿਆ ਜਾਂਦਾ ਹੈ। ਇਸ ਦੀਆਂ ਕਈ ਮਿਸਾਲਾਂ ਆਪ ਦੇ ਸਾਹਮਣੇ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਇਕ ਇੰਜਨ ਇਨ੍ਹਾਂ ਨੂੰ 2,500 ਰੁਪਏ ਦਾ ਦਿਤਾ ਜਾਂਦਾ ਹੈ ਜਦ ਕਿ ਇਹ ਬਾਜ਼ਾਰ ਤੋਂ ਸਪੇਅਰਜ਼ ਪਾਰਟ ਲੈ ਕੇ 1,000 ਰੁਪਏ ਵਿਚ ਮੁਕੰਮਲ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ 1,500 ਰੁਪਏ ਸ਼ਰੇ ਆਮ ਲੁਟਿਆ ਜਾ ਰਿਹਾ ਹੈ। ਇਸ ਸਬੰਧ ਵਿਚ ਅਸੀਂ ਆਵਾਜ਼ ਉਠਾਈ ਸੀ ਅਤੇ ਸਰਕਾਰ ਵਲੋਂ ਇਹ ਕਿਹਾ ਗਿਆ ਕਿ ਆਰਡਰ ਜਾਰੀ ਕਰ ਦਿਤੇ ਗਏ ਹਨ ਕਿ ਜਿਥੋਂ ਕਿਸਾਨ ਚਾਹੇ ਇੰਜਨ ਖਰੀਦ ਕਰ ਲਵੇ ਪਰ ਇਹ ਆਰਡਰ ਅੱਜ ਤਕ ਹੇਠਾਂ ਨਹੀਂ

[ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ]

ਪਹੁੰਚੇ : ਇਥੇ ਹੀ ਬਸ ਨਹੀਂ ਇਕ ਹੋਰ ਗੱਲ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਚਾਗਲੀ ਪਿੰਡ ਵਿਚ ਇਕ ਕਿਸਾਨ ਨੇ ਮਾਰਟਗੇਜ ਬੈਂਕ ਪਾਸੋਂ ਇੰਜਨ ਲਈ ਕਰਜ਼ਾ ਲਿਆ ਅਤੇ ਫਿਰ ਜਿਹੜੀ ਜ਼ਮੀਨ ਗਹਿਣੇ ਪਈ ਹੋਈ ਸੀ ਉਸ ਨੂੰ ਛੁਡਾਉਣ ਲਈ ਕਰਜ਼ਾ ਲੈਣ ਗਿਆ ਤਾਂ ਇਹ ਕਿਹਾ ਗਿਆ ਕਿ ਇਹ ਤਾਂ ਕੋਈ ਪਰਾਗਰੈਸਿਵ ਵਰਕ ਨਹੀਂ ਇਸ ਲਈ ਬੈਂਕ ਪੈਸੇ ਨਹੀਂ ਦੇ ਸਕਦਾ । ਪਰ ਇਸ ਦਾ ਅਸਲ ਕਾਰਨ ਇਹ ਸੀ ਕਿ ਮਾਲੇਰਕੋਟਲਾ ਲੈਂਡ ਮਾਰਟਗੇਜ ਬੈਂਕ ਵਿਚ ਜਾ ਕੇ ਇਕ ਕਾਂਗਰਸੀ ਨੇ ਕਹਿ ਦਿਤਾ ਕਿ ਇਹ ਮੇਰੇ ਵਿਰੁਧ ਹੈ ਇਸ ਲਈ ਇਸ ਨੂੰ ਕਰਜ਼ਾ ਨਾ ਦਿਤਾ ਜਾਵੇ । ਇਸ ਤਰ੍ਹਾਂ ਦਾ ਸਲੂਕ ਕੀਤਾ ਜਾ ਰਿਹਾ ਹੈ । ਇਸ ਤਰ੍ਹਾਂ ਇੰਜਨ ਖਰੀਦਣ ਦੀ ਤੇ ਹਰ ਕਰਜ਼ਾ ਲੈਣ ਦੀ ਕਿਸਾਨ ਨੂੰ ਖੁਲ੍ਹ ਹੋਵੇ ।

ਜਿਥੇ ਤਕ, ਡਿਪਟੀ ਸਪੀਕਰ ਸਾਹਿਬ, ਫਲੈਟ ਰੇਟ ਦਾ ਸਬੰਧ ਹੈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਕਮੀ ਹੋਣੀ ਚਾਹੀਦੀ ਹੈ ਕਿਉਂਕਿ ਬਿਜਲੀ ਤਾਂ ਬੰਦ ਹੀ ਰਹਿੰਦੀ ਹੈ । ਕਿਤੇ ਚਾਰ ਘੰਟੇ ਦਿਨ ਵਿਚ ਮਿਲਦੀ ਹੈ ਅਤੇ ਉਹ ਵੀ ਅਧਾ ਘੰਟਾ ਕਿਸੇ ਵੇਲੇ ਅਤੇ ਅਧਾ ਘੰਟਾ ਕਿਸੇ ਵੇਲੇ ਪਰ ਫਲੈਟ ਰੇਟ ਪੂਰਾ ਹੀ ਚਾਰਜ ਕੀਤਾ ਜਾ ਰਿਹਾ ਹੈ । ਇਸ ਲਈ ਮੇਰਾ ਇਹ ਸੁਝਾਅ ਹੈ ਕਿ ਇਸ ਰੇਟ ਨੂੰ ਘਟ ਕੀਤਾ ਜਾਣਾ ਚਾਹੀਦਾ ਹੈ । ਤੇ ਜਿਹੜੀ ਕਣਕ ਪੰਜਾਬ ਸਰਕਾਰ ਮਧ ਪਰਦੇਸ਼ ਨੂੰ ਦਿੰਦੀ ਹੈ ਉਸ ਦੇ ਬਦਲੇ ਵਿਚ ਉਸ ਪਾਸੋਂ ਬਿਜਲੀ ਲਈ ਜਾ ਸਕਦੀ ਹੈ, ਭਰਾਤਰੀ ਤੌਰ ਤੇ ਇਹ ਮਿਲ ਸਕਦੀ ਹੈ ਇਸ ਪਾਸੇ ਯਤਨ ਕਰਨੇ ਚਾਹੀਦੇ ਹਨ ।

ਫਿਰ ਜਿਥੇ ਤਕ ਕਣਕ ਦੇ ਭਾ ਦਾ ਸਬੰਧ ਹੈ ਕਣਕ ਖਰੀਦ ਕਰਨ ਵੇਲੇ ਕਿਸਾਨ ਨੂੰ 76 ਰੁਪਏ ਦਿਤੇ ਜਾਂਦੇ ਹਨ ਪਰ ਜਦ ਹੁਣ ਉਸ ਨੂੰ ਆਪਣੇ ਖਾਣ ਲਈ ਖਰੀਦਣ ਦੀ ਲੋੜ ਪੈਂਦੀ ਹੈ ਤਾਂ ਆਪ ਜਾਣਦੇ ਹੋ ਕਿ ਭਾ 120 ਰੁਪਏ ਕਵਿੰਟਲ ਹੋ ਗਿਆ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਫਸਲ ਬੀਜਣ ਤੋਂ ਪਹਿਲਾਂ ਹੀ ਇਸ ਦਾ ਭਾ ਮੁਕੱਰਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਮੰਗ ਨੂੰ ਉਸ ਤਰ੍ਹਾਂ ਢਾਲ ਸਕੇ । ਇਹ ਮੰਗ ਸਾਡੀ ਕਿੰਨੇ ਚਿਰ ਤੋਂ ਚਲੀ ਆ ਰਹੀ ਹੈ ।

ਇਕ ਗਲ ਮੈਂ ਐਗਰੀਕਲਚਰ ਦੇ ਮਹਿਕਮੇ ਦੇ ਮੁਲਾਜ਼ਮਾਂ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ ਇਸ ਨੂੰ ਇੰਡਸਟਰੀ ਡਿਪਾਰਟਮੈਂਟ ਵਾਂਗ ਇਕ ਟੈਕਨੀਕਲ ਮਹਿਕਮਾ ਕਰਾਰ ਦਿਤਾ ਜਾਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਉਹੀ ਸਹੂਲਤਾਂ ਦਿਤੀਆਂ ਜਾਣ ਜਿਹੜੀਆਂ ਕਿ ਟੈਕਨੀਕਲ ਵਿਭਾਗਾਂ ਨੂੰ ਦਿਤੀਆਂ ਜਾਂਦੀਆਂ ਹਨ । ਇਸ ਵਿਭਾਗ ਵਿਚ ਜਿਹੜੇ ਐਗਰੀਕਲਚਰ ਇਨਸਪੈਕਟਰ ਹਨ ਉਨ੍ਹਾਂ ਵਿਚ ਕਈ ਐਮ.ਐਸ.ਸੀ. ਵੀ ਹਨ ਉਨ੍ਹਾਂ ਨੂੰ ਜਿਵੇਂ ਕਿ ਬਾਕੀ ਦੇ ਵਿਭਾਗਾਂ ਵਿਚ ਕੀਤਾ ਜਾਂਦਾ ਹੈ ਐਡਵਾਂਸ ਇਨਕਰੀਮੈਂਟ ਦਿਤਾ ਜਾਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਹਾਲਤ ਇੰਮਪਰੂਵ ਕੀਤੀ ਜਾ ਸਕੇ । ਜਿਸ ਤਰ੍ਹਾਂ ਕਿ ਐਮ.ਬੀ.ਬੀ.ਐਸ. ਪਾਸ ਨੂੰ ਤਾਂ 400—1,100 ਰੁਪਏ ਦਾ ਗਰੇਡ ਦੇ ਦਿਤਾ ਗਿਆ ਹੈ ਪਰ ਇਨ੍ਹਾਂ ਦਾ ਗਰੇਡ ਅਜੇ ਵੀ ਪੁਰਾਣਾ ਹੀ ਚਲਿਆ ਆ ਰਿਹਾ ਹੈ । ਇਸ ਲਈ ਮੈਂ ਇਹ ਕਹਾਂਗਾ ਕਿ ਕੈਪਟਨ ਸਾਹਿਬ ਇਨ੍ਹਾਂ ਦੇ ਗਰੇਡ ਦੇ ਵਧਾਏ ਜਾਣ ਬਾਰੇ ਹੁਣ ਹਾਊਸ ਵਿਚ ਅਜ ਐਲਾਨ ਕਰ ਦੇਣ ਤਾਂ ਕਿ ਇਨ੍ਹਾਂ ਦੀ ਹਾਲਤ ਸੁਧਰ ਸਕੇ ।

ਪਸ਼ੂ ਪਾਲਣ ਦੇ ਸਬੰਧ ਵਿਚ ਇਨ੍ਹਾਂ ਨੇ ਵੈਟਰਨਰੀ ਡਿਸਪੈਂਸਰੀਆਂ ਤਾਂ ਖੋਲ੍ਹ ਦਿਤੀਆਂ ਹਨ ਪਰ ਇਨ੍ਹਾਂ ਵਿਚ ਦਵਾਈਆਂ ਦਾ ਕੋਈ ਪਰਬੰਧ ਨਹੀਂ ਕੀਤਾ ਗਿਆ। ਜ਼ਿਲ੍ਹਾ ਸੰਗਰੂਰ ਵਿਚ ਗਲ ਘੋਟੂ ਦੀ ਬੀਮਾਰੀ ਨਾਲ ਪਸ਼ੂ ਮਰ ਰਹੇ ਹਨ ਪਰ ਦਵਾਈਆਂ ਨਾ ਹੋਣ ਕਾਰਨ ਉਨ੍ਹਾਂ ਦੀ ਰੋਕ ਨਹੀਂ ਕੀਤੀ ਜਾ ਰਹੀ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਤਰ੍ਹਾਂ ਜਿਹੜਾ ਕਿਸਾਨਾਂ ਤੇ ਮਜ਼ਦੂਰਾਂ ਦਾ ਨੁਕਸਾਨ ਹੋ ਰਿਹਾ ਹੈ ਉਸ ਦੀ ਰੋਕ ਥਾਮ ਲਈ ਯੋਗ ਯਤਨ ਕਰਨ।

ਇਸ ਵਿਭਾਗ ਦੇ ਮੁਲਾਜ਼ਮਾਂ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਿਚ ਦੋ ਵਰਗ ਹਨ ਇਕ ਵੀ.ਐਚ.ਏ. ਅਤੇ ਦੂਜੇ ਵੀ.ਏ.ਐਸ.। ਇਨ੍ਹਾਂ ਦੇ ਗਰੇਡਾਂ ਵਿਚ ਫਰਕ ਇਹ ਸੀ ਪਹਿਲਾਂ ਵੀ.ਏ.ਐਸ. ਦਾ ਗਰੇਡ 200–400 ਰੁਪਏ ਸੀ ਅਤੇ ਸਿਲੈਕਸ਼ਨ ਗਰੇਡ 400—600 ਰੁਪਏ ਸੀ। ਕੁਝ ਚਿਰ ਜਦ ਅਕਾਲੀ ਗੌਰਮਿੰਟ ਆਈ ਤਾਂ ਚੀਮਾ ਸਾਹਿਬ ਨੇ ਵੀ.ਐਚ.ਏ. ਦਾ ਗਰੇਡ 240-560 ਰੁਪਏ ਦੀ ਬਜਾਏ 300—550 ਰੁਪਏ ਕਰ ਦਿਤਾ ਜਦ ਕਿ ਵੀ.ਏ.ਐਚ. ਦਾ ਗਰੇਡ ਕਮਿਸ਼ਨ ਦੀ ਸਿਫਾਰਸ਼ ਤੇ 300—550 ਰੁਪਏ ਹੋ ਗਿਆ। ਏ. ਐਚ. ਏ ਦਾ ਗਰੇਡ ਇਸ ਲਈ ਵਧ ਗਿਆ ਕਿ ਉਸ ਦਾ ਇਕ ਰਿਸ਼ਤੇਦਾਰ ਅੰਡਰ-ਸੈਕਟਰੀ ਫਿਨਾਂਸ ਲਗਿਆ ਹੋਇਆ ਸੀ ਪਰ ਵੀ. ਏ. ਐਸ. ਦਾ ਗਰੇਡ ਨਾ ਵਧਿਆ ਜਦ ਕਿ ਇਹ ਸਰਕਾਰ ਵਲੋਂ ਕਮਿਟਮੈਂਟ ਕੀਤੀ ਗਈ ਸੀ ਕਿ ਉਨ੍ਹਾਂ ਦਾ ਗਰੇਡ 400—1100 ਰੁਪਏ ਕਰ ਦਿਤਾ ਜਾਵੇਗਾ ਪਰ ਅਜ ਤਕ ਉਹ ਨਹੀਂ ਕੀਤਾ ਗਿਆ। ਇਸ ਲਈ ਮੇਰੀ ਬੇਨਤੀ ਹੈ ਕਿ ਵੀ. ਏ. ਐਸ. ਦਾ ਗਰੇਡ 400—1100 ਰੁਪਏ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਜੀਵਨ ਚੰਗੀ ਤਰ੍ਹਾਂ ਬਤੀਤ ਕਰ ਸਕਣ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** (ਬਾਘਾ ਪੁਰਾਣਾ) : ਡਿਪਟੀ ਸਪੀਕਰ ਸਾਹਿਬ, ਅਜ 1973-74 ਲਈ ਐਗਰੀਕਲਚਰ ਦੀ ਡੀਮਾਂਡ ਤੇ ਬਹਿਸ ਹੋ ਰਹੀ ਹੈ ਇਹ ਪੰਜਾਬ ਵਾਸਤੇ ਅਤੇ ਪੰਜਾਬ ਅਸੈਂਬਲੀ ਵਾਸਤੇ ਇਕ ਅਹਿਮ ਮਜ਼ਮੂਨ ਹੈ ਅਤੇ ਹਰ ਪੰਜਾਬੀ ਵਾਸਤੇ ਇਹ ਗਲ ਫਖਰ ਵਾਲੀ ਹੈ ਕਿ ਪੰਜਾਬ ਸਾਰੇ ਭਾਰਤ ਨਾਲੋਂ ਇਕ ਵਧੀਆ ਐਗਰੀਕਲਚਰ ਸਟੇਟ ਹੈ ਇਹ ਕੇਵਲ ਕਹਿਣ ਦੀ ਗਲ ਹੀ ਨਹੀਂ, ਇਹ ਗਲ ਮੰਨੀ ਗਈ ਹੈ ਅਤੇ ਸਬੂਤ ਹੋ ਚੁਕੀ ਹੈ। ਪੰਜਾਬ ਨੇ ਐਗਰੀਕਲਚਰ ਵਿਚ ਤਰੱਕੀ ਕੀਤੀ ਹੈ ਜਿੰਨੀ ਹੋਰ ਕਿਸੇ ਸਟੇਟ ਨੇ ਤਰਕੀ ਨਹੀਂ ਕੀਤੀ। ਇਹ ਠੀਕ ਹੈ ਕਿ ਐਗਰੀਕਲਚਰ ਵਿਚ ਰੀਸਰਚ ਵੀ ਹੋਈ, ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਦਾ ਇਸ ਤਰਕੀ ਵਿਚ ਹਿੱਸਾ ਹੈ ਅਤੇ ਸਰਕਾਰ ਵਲੋਂ ਵੀ ਮਦਦ ਦਿਤੀ ਗਈ ਹੈ ਅਤੇ ਜ਼ਿਹੜੀ ਵੀ ਸਰਕਾਰ ਆਉਂਦੀ ਹੈ ਉਸ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਇਸ ਪਾਸੇ ਧਿਆਨ ਦੇਵੇ ਅਤੇ ਇਨਸੈਂਟਿਵ ਦੇਵੇ। ਮੈਂ ਇਹ ਕਹਾਂਗਾ ਕਿ ਪੰਜਾਬ ਦੇ ਕਿਸਾਨ ਨੇ ਇਸ ਤਰਕੀ ਵਿਚ ਸਾਰਿਆਂ ਤੋਂ ਵਧ ਹਿੱਸਾ ਪਾਇਆ ਹੈ। ਪੰਜਾਬ ਦੇ ਕਿਸਾਨ ਨੇ ਯੂ.ਪੀ. ਵਿਚ ਅਤੇ ਮੱਧ ਪਰਦੇਸ਼ ਵਿਚ ਜਾ ਕੇ ਜ਼ਮੀਨਾਂ ਆਬਾਦ ਕੀਤੀਆਂ ਅਤੇ ਲਾਇਲਪੁਰ ਦੀਆਂ ਬਾਰਾਂ ਜਾ ਕੇ ਆਬਾਦ ਕੀਤੀਆਂ ਸਨ ਜਿਹੜੀਆਂ ਕਿ ਪਾਕਿਸਤਾਨ ਵਿਚ ਰਹਿ ਗਈਆਂ ਹਨ। ਇਸ ਲਈ ਪੰਜਾਬ ਦੇ ਕਿਸਾਨ ਨੂੰ ਕਰੈਡਿਟ ਮਿਲਣਾ ਚਾਹੀਦਾ ਹੈ।

ਮੈਂ ਅਰਜ਼ ਕਰਾਂਗਾ ਕਿ ਜੇ ਕੁਝ ਲੈਣਾ ਵੀ ਹੋਵੇ ਤਾਂ ਸਾਨੂੰ ਰੀਜ਼ਨੇਬਲ ਹੋ ਕੇ ਡੀਮਾਂਡ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਕਨਵਿਨਸ ਕਰਾਉਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਨਾਲ ਕੁਝ ਡੀਮਾਂਡ ਕਰਨ ਲਈ ਜਸਟੀਫਾਈਡ ਹਨ। ਤੁਸੀਂ ਹੋਰ ਚੀਜ਼ਾਂ ਦੇ ਰੇਟਸ ਲੈ ਲਉ, ਕਿਸ

[ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਤਰੀਕੇ ਨਾਲ ਵਧਦੇ ਜਾ ਰਹੇ ਹਨ । ਪਿਛਲੇ 5-7 ਸਾਲ ਵਿਚ ਹੀ ਵੇਖ ਲਉ ਕਿਵੇਂ ਫਰਟੀਲਾਈਜ਼ਰ ਦਾ ਰੇਟ ਵਧ ਗਿਆ, ਹੋਰ ਜ਼ਰਾਇਤ ਦੀਆਂ ਚੀਜ਼ਾਂ ਦੇ ਰੇਟ ਵਧੇ ਹਨ । ਬੀਜ਼ ਕਿਸਾਨ ਨੂੰ ਕਿਸ ਭਾਉ ਤੇ ਮਿਲਦਾ ਹੈ । ਕਣਕ ਜਿਹੜੀ ਉਹ ਪੈਦਾ ਕਰਦਾ ਹੈ ਉਸ ਦੀ ਕੋਈ ਕੀਮਤ ਨਹੀਂ ਵਧ ਰਹੀ । ਪੈਡੀ ਅਤੇ ਕਣਕ ਹੀ ਦੋ ਮੇਨ ਆਈਟਮਜ਼ ਹਨ ਜਿਸ ਦੀ ਵਜਾ ਨਾਲ ਕਿਸਾਨ ਨੂੰ ਆਮਦਨ ਹੁੰਦੀ ਹੈ । ਪਰ ਮੈਂ ਇਹ ਗਲ ਬੜੇ ਦਾਅਵੇ ਨਾਲ ਕਹਿੰਦਾ ਹਾਂ ਮੇਰਾ ਇਸ ਮੁਆਮਲੇ ਦੇ ਵਿਚ ਪਿਛਲੇ 5-7 ਸਾਲ ਦਾ ਤਜਰਬਾ ਹੈ ਕਿ ਅਪਰੈਲ ਅਤੇ ਮਈ ਦੇ ਮਹੀਨੇ ਜਦੋਂ ਹਾਰਵੇਸਟਿੰਗ ਸੀਜ਼ਨ ਹੁੰਦਾ ਹੈ ਰੇਟ ਕਣਕ ਦੇ ਘਟਦੇ ਹੀ ਘਟਦੇ ਗਏ ਹਨ । 1967 ਦੀ ਅਪਰੈਲ, ਮਈ ਨੂੰ ਇਹ ਰੇਟ 105 ਰੁਪਏ ਸੀ, 1968 ਵਿਚ ਇਹ 80 ਰੁਪਏ ਹੋ ਗਿਆ, 1969 ਵਿਚ 84 ਰੁਪਏ ਸੀ, 1970 ਵਿਚ ਇਹ 82 ਰੁਪਏ ਸੀ, 1971 ਅਤੇ 1972 ਵਿਚ ਇਹ 86 ਰੁਪਏ ਸੀ । ਇਨ੍ਹਾਂ ਅੰਕੜਿਆਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਹ ਕੀਮਤ ਘਟਦੀ ਹੀ ਗਈ ਹੈ । ਪਰ -7 ਮਹੀਨਿਆਂ ਤੋਂ ਬਾਅਦ ਜਦੋਂ ਕਣਕ ਜ਼ਿਮੀਂਦਾਰ ਤੋਂ ਨਿਕਲ ਜਾਂਦੀ ਹੈ ਇਹ ਰੇਟ ਦੁਗਣੇ ਤੱਕ ਪਹੁੰਚ ਜਾਂਦੇ ਹਨ । ਕਿਸਾਨ ਨਾਲ ਫੇਰ ਕੀ ਜਸਟੀਫੀਕੇਸ਼ਨ ਹੋਈ । ਪ੍ਰੋਕਿਉਰਮੈਂਟ ਪ੍ਰਾਈਸ ਵਾਜਬ ਹੋਣੀ ਚਾਹੀਦੀ ਹੈ । ਇਹ ਥਰੂਆਉਟ ਇਕੋ ਹੋਣੀ ਚਾਹੀਦੀ ਹੈ । ਜ਼ਿਮੀਂਦਾਰ ਦੀਆਂ ਹੋਰ ਵੀ ਬਹੁਤ ਸਾਰੀਆਂ ਮੁਸ਼ਕਲਾਂ ਹਨ ਜਿਹੜੀਆਂ ਦੂਰ ਹੋਣੀਆਂ ਚਾਹੀਦੀਆਂ ਹਨ ।

ਫੇਰ ਜਿਹੜਾ ਪਾਣੀ ਦਾ ਮੁਆਮਲਾ ਹੈ, ਇਸ ਵਿਚ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ । 40—50% ਸੈਰਾਬ ਕਰਨ ਵਾਲਾ ਪਾਣੀ ਸੀਪੇਜ ਰਾਹੀਂ ਨਿਕਲ ਜਾਂਦਾ ਹੈ । ਇਸ ਤਰ੍ਹਾਂ ਜੇ ਸਰਕਾਰ ਪੰਜਾਬ ਦੀਆਂ ਨਹਿਰਾਂ ਅਤੇ ਖਾਲ ਪਕੇ ਕਰ ਦੇਵੇ ਤਾਂ ਜਿਤਨਾ ਵੀ ਅਨ-ਕਮਾਂਡਿਡ ਏਰੀਆ ਸੈਰਾਬ ਹੋਣ ਤੋਂ ਰਹਿ ਜਾਂਦਾ ਹੈ ਉਹ ਕੰਮ ਵਿਚ ਲਿਆਂਦਾ ਜਾ ਸਕਦਾ ਹੈ । ਪੰਜਾਬ ਵਿਚ ਸੜਕਾਂ ਬਨਾਉਣ ਦੀਆਂ ਜਿਤਨੀਆਂ ਵੀ ਤਜਵੀਜ਼ਾਂ ਚਲ ਰਹੀਆਂ ਹਨ ਇਹ ਵੀ ਜ਼ਿਮੀਂਦਾਰਾਂ ਦੀ ਜੇਬ ਤੇ ਕੈਂਚੀ ਲਾਈ ਹੋਈ ਹੈ । ਇਨ੍ਹਾਂ ਸੜਕਾਂ ਤੇ ਮਾਰਕਿਟ ਕਮੇਟੀਆ ਦੇ ਫੰਡਜ਼ ਹੀ ਲਗਦੇ ਹਨ । ਅਗੇ ਨੂੰ ਵੀ ਇਨ੍ਹਾਂ ਨੇ ਜ਼ਿਮੀਂਦਾਰ ਦੀ ਜਿਣਸ ਤੇ ਹੋਰ ਟੈਕਸ ਲਾ ਦਿਤੇ ਹੋਏ ਹਨ । ਇਸ ਤਰ੍ਹਾਂ ਕਰੋੜਾਂ ਰੁਪਿਆ ਟੈਕਸ ਦਾ ਆਉਣਾ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਇਸੇ ਬੱਜਟ ਸੈਸ਼ਨ ਦੇ ਵਿਚ ਉਹ ਅਨਾਉਂਸ ਕਰਨ ਕਿ ਸਰਕਾਰ ਖਾਲਾਂ ਨੂੰ ਪਕੇ ਕਰ ਦੇਵੇਗੀ । ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਪੰਜਾਬ ਖੁਸ਼ਹਾਲ ਹੋ ਸਕਦਾ ਹੈ ਤੇ ਪੰਜਾਬ ਦਾ ਇਕ ਬੜਾ ਭਾਰੀ ਮਸਲਾ ਇਸ ਢੰਗ ਨਾਲ ਹਲ ਹੋ ਸਕਦਾ ਹੈ ।

ਇਕ ਗਲ ਮੈਂ ਸਪਰੇ ਦੇ ਮੁਤਾਲਿਕ ਵੀ ਅਰਜ਼ ਕਰ ਦੇਵਾਂ । ਜਿਹੜਾ ਹੈਲੀਕਾਪਟਰ ਸਰਕਾਰ ਪ੍ਰਾਈਵੇਟ ਕੰਪਨੀਆਂ ਤੋਂ ਲੈ ਕੇ ਸਪਰੇ ਕਰਾਉਂਦੀ ਹੈ ਇਹ ਬੜਾ ਮਹਿੰਗਾ ਪੈਂਦਾ ਹੈ ਇਹ ਹਰ ਕੋਈ ਅਫੋਰਡ ਨਹੀਂ ਕਰ ਸਕਦਾ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪਣਾ ਹੈਲੀਕਾਪਟਰ ਹੀ ਇਸ ਪਰਪਜ਼ ਲਈ ਖਰੀਦਣ ਦਾ ਪ੍ਰਬੰਧ ਕਰਨ ਜਿਹੜਾ ਸਾਰੇ ਪੰਜਾਬ ਵਿਚ ਸਪਰੇ ਦਾ ਕੰਮ ਕਰ ਸਕੇ । ਇਸ ਤਰ੍ਹਾਂ ਕਰੋੜਾਂ ਰੁਪਿਆ ਅਸੀਂ ਪੰਜਾਬ ਦਾ ਬਚਾ ਸਕਦੇ ਹਾਂ । ਜਦੋਂ ਫਸਲਾਂ ਨੂੰ ਬੀਮਾਰੀਆਂ ਲਗਦੀਆਂ ਹਨ ਤਾਂ ਵੀ ਸਪਰੇ ਕਰਾਕੇ ਉਹ ਖਤਮ ਕਰਾਈਆਂ ਜਾ ਸਕਦੀਆਂ ਹਨ । ਮੈਂ ਅਰਜ਼ ਕਰਾਂਗਾ ਕਿ ਕਿਸਾਨਾਂ ਦੇ ਮੁਤਾਲਿਕ

ਸਰਕਾਰ ਨੂੰ ਕਿਸੇ ਗਲਤ ਫਹਿਮੀ ਦੇ ਵਿਚ ਰਹਿਣਾ ਨਹੀਂ ਚਾਹੀਦਾ। ਜੇ ਸਰਕਾਰ ਨੇ ਉਪਜ ਦੇ ਵਿਚ ਵਾਧਾ ਹੀ ਕਰਨਾ ਹੈ ਤਾਂ ਉਨ੍ਹਾਂ ਨੂੰ ਪ੍ਰੈਕਟੀਕਲ ਸ਼ੇਪ ਦੇ ਵਿਚ ਜ਼ਿਮੀਂਦਾਰ ਦੀ ਇਮਦਾਦ ਕਰਨੀ ਚਾਹੀਦੀ ਹੈ। ਜ਼ਿਮੀਂਦਾਰ ਐਕਸਟੈਂਟਿਵਲੀ ਐਗਜ਼ਾਹਸਟ ਹੋ ਚੁਕਿਆ ਹੈ, ਉਹ ਇਸ ਯੋਗ ਨਹੀਂ ਕਿ ਕੋਈ ਹੋਰ ਕੰਮ ਖਰਚਾ ਕਰਕੇ ਕਰਾ ਸਕੇ, ਇਹ ਤਾਂ ਸਰਕਾਰ ਨੂੰ ਹੀ ਹੈਲਪ ਕਰਨੀ ਪੈਣੀ ਹੈ। ਇਕ ਗਲ ਮੈਂ ਹੋਰ ਅਰਜ਼ ਕਰ ਦੇਵਾਂ ਕਿ ਅਸੀਂ ਜਿਹੜੀਆਂ ਖਾਦਾਂ ਪਾ ਪਾ ਕੇ ਫਸਲਾਂ ਹਾਸਲ ਕਰ ਰਹੇ ਹਾਂ ਇਸ ਦੇ ਨਾਲ ਸਾਡੀ ਜ਼ਮੀਨ ਵਿਚ ਜ਼ਿੰਕ ਦਾ ਘਾਟਾ ਪੈਂਦਾ ਜਾ ਰਿਹਾ ਹੈ ਸਰਕਾਰ ਦਾ ਜ਼ਿਹੜਾ ਅੰਦਾਜ਼ਾ ਹੈ ਕਿ ਐਤਕੀ 2 ਲਖ ਟਨ ਕਣਕ ਜ਼ਿਆਦਾ ਹੋਵੇਗੀ ਮੈਂ, ਉਨ੍ਹਾਂ ਨੂੰ ਦਸ ਦੇਵਾਂ ਕਿ ਜ਼ਿਲਾ ਲੁਧਿਆਣੇ ਦੀ ਖੁਸ਼ਕਿਸਮਤੀ ਹੈ ਕਿ ਉਥੇ ਦੀ ਜ਼ਮੀਨ ਠੀਕ ਹੈ ਪਰ ਬਾਕੀ ਜ਼ਿਲਿਆਂ ਵਿਚ ਉਤਨੀ ਉਪਜ ਨਹੀਂ ਜਿਤਨਾ ਕਿ ਇਨ੍ਹਾਂ ਦਾ ਅੰਦਾਜ਼ਾ ਹੈ, ਇਸ ਦਾ ਕਾਰਨ ਜ਼ਿੰਕ ਦੀ ਘਾਟ ਹੈ ਹੋਰ ਕੋਈ ਗਲ ਨਹੀਂ। ਉਹ ਵਕਤ ਦੂਰ ਨਹੀਂ ਜੇ ਏਧਰ ਕੋਈ ਧਿਆਨ ਨਾ ਦਿੱਤਾ ਗਿਆ ਤਾ ਫਸਲਾਂ ਹੋਰ ਵੀ ਘਟ ਜਾਣਗੀਆਂ। ਨਾਲ ਦੀ ਨਾਲ ਮੈਂ ਇਹ ਵੀ ਅਰਜ਼ ਕਰਾਂਗਾ ਕਿ ਸਾਇਲ ਟੈਸਟਿੰਗ ਦਾ ਇਨੀਸ਼ੀਏਟਿਵ ਵੀ ਖੁਦ ਸਰਕਾਰ ਨੂੰ ਲੈਣਾ ਚਾਹੀਦਾ ਹੈ। ਜ਼ਿਮੀਂਦਾਰਾਂ ਨੂੰ ਤਾਂ ਪਤਾ ਹੀ ਨਹੀਂ ਹੁੰਦਾ ਕਿ ਕੀ ਘਾਟ ਵਾਧ ਹੈ, ਜਾਂ ਕੀ ਚਾਹੀਦਾ ਹੈ, ਇਹ ਖੁਦ ਰੀਸਰਚ ਵਾਲਿਆਂ ਨੂੰ ਜਾ ਕੇ ਟੈਸਟਿੰਗ ਕਰਨੀ ਚਾਹੀਦੀ ਹੈ। ਉਨ੍ਹਾਂ ਦੀ ਇਮਦਾਦ ਖੁਦ ਸਰਕਾਰ ਨੂੰ ਸਹੀ ਮਾਅਨਿਆਂ ਦੇ ਵਿਚ ਕਰਨੀ ਚਾਹੀਦੀ ਹੈ। ਤਾਂ ਹੀ ਪ੍ਰੋਡਕਸ਼ਨ ਦੇ ਵਿਚ ਕੋਈ ਵਾਧਾ ਹੋ ਸਕਦਾ ਹੈ ਜੇ ਇਨ੍ਹਾਂ ਦੀ ਕੋਈ ਇਮਦਾਦ ਨਾ ਕੀਤੀ ਗਈ ਉਹ ਤਾਂ ਪਹਿਲਾਂ ਹੀ ਖੇਤੀ ਬਾੜੀ ਦੇ ਸਿਲਸਲੇ ਵਿਚ ਫੇਲ੍ਹ ਹੋ ਚੁਕੇ ਹਨ। ਇਹ ਗਲ ਦੇ ਕਹਿਣ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਸਰਕਾਰ ਨੂੰ ਆਪਣੀ ਮਸ਼ੀਨਰੀ ਉਵਰ ਹਾਲ ਕਰਕੇ ਐਸਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਜੋ ਉਸ ਨੂੰ ਵਕਤ ਸਿਰ ਖਾਦ ਮਿਲੇ, ਉਸ ਨੂੰ ਵਕਤ ਸਿਰ ਪਾਣੀ ਮਿਲੇ। ਅਜ ਜਿਤਨੀਆਂ ਕੋਆਪਰੇਟਿਵ ਸੋਸਾਇਟੀਆਂ ਹਨ ਜਾਂ ਪ੍ਰਾਈਵੇਟ ਕਾਰਪੋਰੇਸ਼ਨਾਂ ਹਨ, ਜਿਸ ਤਰ੍ਹਾਂ ਮਾਰਕਫੈਡ, ਇਹ ਸਭ ਮੁਨਾਫਾ ਕਮਾਉਣ ਦੇ ਆਧਾਰ ਤੇ ਚਲੇ ਹੋਏ ਕਮਰਸ਼ੀਅਲ ਅਦਾਰੇ ਹਨ। ਜਿਤਨੀਆਂ ਵੀ ਕੁਆਪਰੇਟਿਵ ਸੋਸਾਇਟੀਆਂ ਕਰੈਡਿਟ ਦੇਂਦੀਆਂ ਹਨ, ਇਨ੍ਹਾਂ ਵਿਚ 50% ਡੀਫਾਲਟਰ ਹਨ। ਉਨ੍ਹਾਂ ਜ਼ਿਮੀਂਦਾਰਾਂ ਨੂੰ ਜੋ ਦੇਂਦੇ ਹਨ ਉਹ ਘਾਟੇ ਵਾਲੇ ਹੀ ਬੀਜ, ਖਾਦ ਅਤੇ ਹੋਰ ਚੀਜ਼ਾਂ ਹੁੰਦੀਆਂ ਹਨ, ਨਾ ਵਕਤ ਸਿਰ ਖਾਦ ਮਿਲਦਾ ਹੈ ਨਾ ਬੀਜ। ਜਦੋਂ ਕੋਈ ਸਰਕਾਰ ਤੋਂ ਮੰਗ ਕਰਦਾ ਹੈ ਤਾਂ ਪੈਸਾ ਬਟੋਰਨ ਲਈ ਕਹਿ ਦੇਂਦੇ ਹਨ ਕਿ ਏ.ਆਰ.ਸਾਹਿਬ ਨੂੰ ਕੇਸ ਬਣਾ ਕੇ ਭੇਜਿਆ ਹੋਇਆ ਹੈ। ਉਹ ਆਰਬੀਟਰੇਸ਼ਨ ਕਰੇਗਾ। ਦੋ-ਦੋ ਸਾਲ ਇਨਸਪੈਕਟਰ ਹੀ ਨਹੀਂ ਆਉਂਦਾ ਕੇਸ ਦਾ ਤਾਂ ਕੀ ਬਣਨਾ ਸੀ। ਇਸ ਤਰ੍ਹਾਂ ਉਹ ਵਿਚਾਰਾ ਲਮਕਦਾ ਰਹਿੰਦਾ ਹੈ ਅਤੇ ਹੰਭ ਕੇ ਟਿਕ ਜਾਂਦਾ ਹੈ। ਇਸ ਲਈ ਐਗਰੀਕਲਚਰ ਮਨਿਸਟਰ ਖੁਦ ਆਪਣੇ ਮਹਿਕਮੇ ਨੂੰ ਇਸ ਤਰ੍ਹਾਂ ਐਡਜਸਟ ਕਰੇ ਕਿ ਉਸ ਜ਼ਿਮੀਂਦਾਰ ਨੂੰ ਭੱਜਣ ਨੱਠਣ ਦੀ ਕੋਈ ਲੋੜ ਹੀ ਨਾ ਪਵੇ।

ਹੁਣ ਮੈਂ ਕੁਝ ਲਫਜ਼ ਇਰੀਗੇਸ਼ਨ ਦੇ ਬਾਰੇ ਵਿਚ ਅਰਜ਼ ਕਰਨੇ ਹਨ। ਇਥੇ ਜ਼ਿਕਰ ਕੀਤਾ ਜਾਂਦਾ ਹੈ ਕਿ ਸਰਕਾਰ ਮਾਈਨਰ ਇਰੀਗੇਸ਼ਨ ਸਕੀਮ ਸਾਰਿਆਂ ਜ਼ਿਲ੍ਹਿਆਂ ਵਿਚ ਲਾਗੂ ਕਰ ਰਹੀ ਹੈ। ਪਰ ਇਹ ਸਾਰੀ ਕਾਰਵਾਈ ਕਾਗਜ਼ੀ ਹੈ। ਡਿਸਟ੍ਰਿਕਟ ਬਠਿੰਡਾ, ਫਰੀਦਕੋਟ ਅਤੇ ਫੀਰੋਜ਼ਪੁਰ ਕਿਤੇ ਮਾਈਨਰ ਇਰੀਗੇਸ਼ਨ ਨਹੀਂ ਹੋਈ। ਮਹਿਕਮਾ ਨਹਿਰ ਦੇ ਵਿਚ ਤਾਂ ਲੁੱਟ ਮਚੀ ਹੋਈ ਹੈ, ਇਤਨੀ ਲੁਟ ਕਿ ਨਾਕਾਬਲੇ ਬਰਦਾਸ਼ਤ ਹੈ। ਇਹ ਜਿਸ ਤਰੀਕੇ ਨਾਲ

[ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਪੈਸਾ ਖਾਂਦੇ ਹਨ ਅਤੇ ਜਿਵੇਂ ਕੰਮ ਕਰਦੇ ਹਨ ਉਹ ਚੌਧਰੀ ਬਲਰਾਮ ਜੀ ਨੇ ਫਰਮਾਇਆ ਸੀ । ਮੈਂ ਇਕ ਮਿਸਾਲ ਦੇਂਦਾ ਹਾਂ ਇਨ੍ਹਾਂ ਨੇ ਕਿਹਾ ਹੈ ਕਿ ਮੋਘਿਆਂ ਦੀ ਰੀਮਾਡਲਿੰਗ ਕਰਵਾਈ ਜਾ ਰਹੀ ਹੈ, ਪਰ ਇਸ ਦਾ ਕਰਾਉਣ ਦਾ ਫਾਇਦਾ ਤਾਂ ਸੀ ਜੇ ਮੋਘਿਆਂ ਦਾ ਪਾਣੀ ਵਧਦਾ ਪਰ ਉਹ ਜਿਉਂ ਦਾ ਤਿਉਂ ਹੈ ਜ਼ਿਮੀਂਦਾਰ ਤੋਂ ਪੈਸਾ ਖਾਣ ਦੇ ਮਾਰੇ ਲਗਿਆ ਹੋਇਆ ਮੋਘਾ ਪੁੱਟ ਕੇ ਕਿਤੇ ਹੋਰ ਲਾ ਦੇਂਦੇ ਹਨ । ਉਹ ਵਿਚਾਰਾ ਕਿਤੋਂ ਕਰਜ਼ਾ ਲੈ ਕੇ ਇਨ੍ਹਾਂ ਨੂੰ ਪੈਸਾ ਲਿਆ ਕੇ ਦੇਂਦਾ ਹੈ ਤਾਂ ਮੁੜ ਕੇ ਉਥੇ ਲਾਉਂਦੇ ਹਨ । ਇਸ ਤਰ੍ਹਾਂ ਵੀ ਇਨ੍ਹਾਂ ਦੀ ਰੀਮਾਡਲਿੰਗ ਹੋ ਰਹੀ ਹੈ । ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਮੁਨਾਸਬ ਨਹੀਂ । (ਘੰਟੀ) ਮੈਂ ਕਹਿਣਾ ਤਾਂ ਹੋਰ ਬਹੁਤ ਕੁਝ ਚਾਹੁੰਦਾ ਸੀ, ਪਰ ਕਿਉਂ ਜੋ ਤੁਸੀਂ ਹੋਰ ਸਮਾਂ ਨਹੀਂ ਦੇ ਰਹੇ ਇਸ ਲਈ ਤੁਹਾਡੇ ਤੋਂ ਬੈਠਣ ਦੀ ਆਗਿਆ ਮੰਗਦਾ ਹਾਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ । ਅਜ ਇਥੇ ਐਗਰੀਕਲਚਰ ਦੀ ਬਹਿਸ ਹੋ ਰਹੀ ਹੈ । ਬਹੁਤ ਸਾਰੇ ਮੈਂਬਰ ਜੋ ਇਥੇ ਬੋਲੇ ਹਨ ਉਨ੍ਹਾਂ ਨੇ ਕਿਹਾ ਹੈ ਕਿ ਇਹ ਜ਼ਿਮੀਦਾਰਾਂ ਦੀ ਬੜੀ ਹਿੰਮਤ ਹੈ ਕਿ ਉਨ੍ਹਾਂ ਨੇ ਇਥੇ ਹਰਾ ਇਨਕਲਾਬ ਲੈ ਆਂਦਾ ਹੈ । ਅਸੀਂ ਅਜ਼ਾਦੀ ਦੇ 20 ਸਾਲ ਬਾਦ ਵੀ ਝੋਲੀਆਂ ਅੱਡ ਕੇ ਦੂਸਰੇ ਮੁਲਕਾਂ ਤੋਂ ਅਨਾਜ ਮੰਗਦੇ ਸੀ ਅਤੇ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਸੀ । ਔਰ ਕਰੋੜਾਂ ਰੁਪਿਆ ਸਾਨੂੰ ਬਾਹਰਲੇ ਦੇਸ਼ਾਂ ਵਿਚ ਭੇਜਣਾ ਪੈਂਦਾ ਸੀ । ਪਰ ਅਜ ਅਸੀਂ ਸਿਰ ਉਠਾ ਕੇ ਕਹਿ ਸਕਦੇ ਹਾਂ ਕਿ ਪੰਜਾਬ ਦੇ ਕਿਸਾਨ ਨੇ ਹਿੰਦੁਸਤਾਨ ਨੂੰ ਸੈਲਫ ਸੈਫੀਸ਼ੈਂਟ ਕਰ ਦਿਤਾ ਹੈ । ਪਰ, ਡਿਪਟੀ ਸਪੀਕਰ ਸਾਹਿਬ, ਇਸ ਦੇ ਬਦਲੇ ਵਿਚ ਪੰਜਾਬ ਦੇ ਕਿਸਾਨ ਨੂੰ ਇਹ ਇਨਸੈਂਟਿਵ ਦਿਤਾ ਜਾਂਦਾ ਹੈ ਕਿ ਜੇ ਜ਼ਿਮੀਦਾਰ ਕਿਸੇ ਮੰਗ ਲਈ ਮੁਜ਼ਾਹਰਾ ਕਰੇ ਜਾਂ ਕਿਸੇ ਸ਼ਹੀਦ ਨੂੰ ਸ਼ਰਧਾਂਜਲੀ ਪੇਸ਼ ਕਰਨ ਜਾਵੇ ਤਾਂ ਉਸ ਨੂੰ ਲਾਠੀਆਂ ਮਾਰੀਆਂ ਜਾਂਦੀਆਂ ਹਨ ਅਤੇ ਗੋਲੀਆਂ ਦਾ ਇਨਾਮ ਦਿਤਾ ਜਾਂਦਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਸ ਚੀਜ਼ ਦਾ ਡੀਮਾਂਡ ਨਾਲ ਕੋਈ ਸਬੰਧ ਨਹੀਂ. ਤੁਸੀਂ ਡਿਮਾਂਡ ਤੇ ਬੋਲੋ । (This topic has no concern with the demand under discussion. Please be relevant.)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਚੰਗੀ ਗਲ ਹੈ ਜੀ ਮੈਂ ਡਿਮਾਂਡ ਤੇ ਬੋਲਦਾ ਹਾਂ। ਅਸੀਂ ਇਥੇ ਕਾਲ-ਅਟੈਨਸ਼ਨ ਮੋਸ਼ਨਜ਼ ਦਿਤੀਆਂ ਕਿ ਡੀਜ਼ਲ ਨਹੀਂ ਮਿਲਦਾ । ਬਲੈਕ ਵਿਚ 18 ਰੁਪਏ ਦੀ ਬਾਂ ਤੇ 22 ਰੁਪਏ ਨੂੰ ਤਾਂ ਮਿਲ ਜਾਂਦਾ ਹੈ ਪਰ ਵੈਸੇ ਡੀਜ਼ਲ ਨਹੀਂ ਮਿਲਦਾ। ਫਿਰ ਦੂਸਰੀ ਮਿਸਾਲ ਮੈਂ ਦੇਣੀ ਚਾਹੁੰਦਾ ਹਾਂ ਕਿ ਕਿਸਾਨ ਨੂੰ ਕੀ ਤਕਲੀਫ ਹੈ ਕਿ ਜਿਸ ਇੰਜਨ ਦੀ ਕੀਮਤ 1,000 ਜਾਂ 1500 ਰੁਪਏ ਹੈ ਉਸ ਦੀ ਕੀਮਤ ਕਿਸਾਨ ਤੋਂ 2,400 ਰੁਪਏ ਲਈ ਜਾਂਦੀ ਹੈ । ਫਿਰ ਵੀ ਜਦੋਂ ਤਕ 100 ਰੁਪਏ ਦਿਤੇ ਨਾ ਜਾਣ, ਲੈਂਡ ਮਾਰਟਗੇਜ ਬੈਂਕ ਤੋਂ ਉਸ ਦੇ ਕੇਸ ਦੀ ਮੰਜ਼ੂਰੀ ਨਹੀਂ ਮਿਲਦੀ । ਮੈਂ ਸੰਗਰੂਰ ਜ਼ਿਲੇ ਦੀ ਇਸ ਗਲ ਦਸਦਾ ਹਾਂ ਕਿ ਇਕ ਏ.ਆਰ. ਉਥੇ ਐਡਮਿਨਸਟਰੇਟਰ ਬਣ ਕੇ ਆਇਆ । ਉਸ ਕੋਲ ਕੇਸ ਭੇਜਿਆ ਗਿਆ ਤਾਂ ਉਸ ਨੇ ਜਵਾਬ ਦਿਤਾ ਕਿ ਖਜੂਰ ਵਾਲਾ ਇਕ ਨੋਟ ਵਿਚੋਂ ਅਧਾ ਮੈਨੂੰ ਦਿਉ ਅਤੇ ਅਧਾ ਬੈਂਕ ਵਾਲਿਆਂ ਨੂੰ ਦਿਉ ਤਾਂ ਤੁਹਾਡਾ ਕੇਸ ਹੋਵੇਗਾ । ਇਹ ਹਾਲ ਹੈ ਉਥੇ ।

ਫਿਰ ਇਥੇ ਕਲਰ ਬਾਰੇ ਗਲਾਂ ਹੋਈਆਂ । ਪਾਂਡੇ ਸਾਹਿਬ ਮੇਰੇ ਜ਼ਿਲੇ ਵਿਚ ਜਾਂਦੇ ਰਹਿੰਦੇ ਹਨ ਉਨ੍ਹਾਂ ਨੇ ਵੀ ਕਿਹਾ ਸੀ ਕਿ ਕਲਰ ਖਤਮ ਕਰਨੀ ਚਾਹੀਦੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਜ਼ਿਲੇ ਵਿਚ ਕਲਰ ਬਹੁਤ ਵਧੇਰੇ ਹੈ । ਉਥੇ ਅਜ ਵੀ ਨਵਾਂ ਕਲਰ ਬਣ ਰਿਹਾ ਹੈ । ਮੈਂ ਪਿਛਲੇ ਸੈਸ਼ਨ ਵਿਚ ਵੀ ਹਾਉਸ ਵਿਚ ਇਹ ਗਲ ਲਿਆਂਦੀ ਸੀ ਕਿ 1947 ਵਿਚ ਪਾਕਿਸਤਾਨ ਤੋਂ ਆ ਕੇ ਕੁਝ ਜ਼ਿਮੀਂਦਾਰ ਇਥਰ ਵਸੇ ਹਨ । ਹੁਣ ਉਨ੍ਹਾਂ ਦੀਆਂ ਜ਼ਮੀਨਾਂ ਕਲਰ ਵਾਲੀਆਂ ਹੁੰਦੀਆਂ ਜਾ ਰਹੀਆਂ ਹਨ । ਹਰ ਸਾਲ ਉਹ ਸ਼ਿਕਾਇਤ ਕਰਦੇ ਹਨ ਕਿ ਸਾਡੀ ਜ਼ਮੀਨ ਕਲਰ ਵਾਲੀ ਹੁੰਦੀ ਜਾ ਰਹੀ ਹੈ ਇਸ ਦਾ ਕੋਈ ਇੰਤਜ਼ਾਮ ਕੀਤਾ ਜਾਵੇ ਪਰ ਕੁਝ ਨਹੀਂ ਕੀਤਾ ਜਾ ਰਿਹਾ । ਕੁਝ ਉਪਰਾਲੇ ਕੀਤੇ ਜਾ ਰਹੇ ਹਨ ਪਰ ਜੋ ਰਕਮ ਰਖੀ ਗਈ ਹੈ ਉਹ ਬਹੁਤ ਹੀ ਘਟ ਹੈ ਇਸ ਲਈ ਇਸ ਰਕਮ ਨੂੰ ਵਧਾਉਣਾ ਚਾਹੀਦਾ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਨਾਭੇ ਵਿਚ ਮੱਝਾਂ ਦਾ ਬ੍ਰੀਡਿੰਗ ਫ਼ਾਰਮ ਹੈ । ਉਥੇ ਦੀਆਂ ਮੱਝਾਂ 3 ਕਿਲੋ ਪ੍ਰਤੀ ਮੱਝ ਦੁਧ ਦੇਂਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਉਹ ਫਾਰਮ ਮੱਝਾਂ ਦੀ ਨਸਲ ਸੁਧਾਰਨ ਵਾਸਤੇ ਹੈ । ਉਥੇ ਚੰਗੀ ਬ੍ਰੀਡ ਪੈਦਾ ਕੀਤੀ ਜਾਣੀ ਹੈ । ਜੇ ਉਥੇ ਦੀਆਂ ਮੱਝਾਂ ਦਾ ਇਹ ਹਾਲ ਹੈ ਕਿ ਇਕ ਮੱਝ 3 ਕਿਲੋ ਦੁਧ ਦਿੰਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਜੋ ਰਿਟਾ ਇਨਕਲਾਬ ਲਿਆਉਣਾ ਚਾਹੁੰਦੇ ਹਨ ਉਹ ਕਦੇ ਨਹੀਂ ਆ ਸਕੇਗਾ, ਇਸ ਦਾ ਕਈ ਚੰਗਾ ਇੰਤਜ਼ਮ ਕੀਤਾ ਜਾਵੇ । ਫਿਰ ਮੈਂ ਦਸਣਾਂ ਚਾਹੁੰਦਾ ਹਾਂ ਕਿ ਉਥੇ ਦਾ ਦੁਧ 55 ਪੈਸੇ ਲਿਟਰ ਦੇ ਹਿਸਾਬ ਨਾਲ ਹਾਰਲਿਕਸ ਕੰਪਨੀ ਨੂੰ ਦਿਤਾ ਜਾਂਦਾ ਹੈ । ਜੇ ਪੁਛੀਏ ਕਿ ਇਤਨਾ ਸਸਤਾ ਕਿਉਂ ਤਾਂ ਇਹ ਕਹਿੰਦੇ ਹਨ ਕਿ ਫੈਟ ਦਾ ਹਿਸਾਬ ਹੁੰਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਸਪਰੇਟਾ ਦੁਧ ਹੀ ਬਾਜ਼ਾਰ ਵਿਚ 80 ਪੈਸੇ ਕਿਲੋ ਵਿਕ ਰਿਹਾ ਹੈ ਅਤੇ ਦੂਸਰਾ ਦੁੱਧ 1 ਰੁਪਿਆ 10 ਪੈਸੇ ਦੇ ਹਿਸਾਬ ਨਾਲ । ਇਸ ਤਰ੍ਹਾਂ ਇਕ ਸਾਲ ਵਿਚ ਲਖਾਂ ਰੁਪਏ ਦਾ ਘਾਟਾ ਪਿਆ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਤੋਂ ਮੰਗ ਕਰਾਂਗਾ ਕਿ ਜੋ ਕੋਈ ਵੀ ਇਸ ਘਾਟੇ ਦਾ ਜ਼ਿੰਮੇਂਵਾਰ ਹੈ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇ ।

ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, 5 ਸਾਲ ਆਸਟਰੇਲੀਆ ਤੋਂ ਬਰੀਡ ਸੁਧਾਰਨ ਲਈ 500 ਭੇਡਾਂ ਮੰਗਵਾਈਆਂ ਗਈਆਂ ਪਰ ਹੁਣ ਉਹ 470 ਰਹਿ ਗਈਆਂ ਹਨ । ਉਸ ਦਾ ਇੰਤਜ਼ਾਮ ਵੀ ਚੰਗਾ ਨਹੀਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਪਬਲਿਕ ਦਾ ਪੈਸਾ ਬਰਬਾਦ ਨਹੀਂ ਕੀਤਾ ਜਾਣਾ ਚਾਹੀਦਾ ।

(ਇਸ ਵੇਲੇ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਫਿਰ, ਸਪੀਕਰ ਸਾਹਿਬ; ਇਥੇ ਹੀ ਬਸ ਨਹੀਂ ਇਥੇ ਪੋਲਟਰੀ ਡਿਵੈਲਪਮੈਂਟ ਕਾਰਪੋਰੇਸ਼ਨ ਹੈ। ਪਿਛਲੇ ਸਾਲ ਪੀ.ਏ.ਸੀ. ਨੇ ਵੀ ਕਿਹਾ ਸੀ ਕਿ ਅੰਡਿਆਂ ਦੀ ਚੋਰੀ ਹੁੰਦੀ ਹੈ । ਫਿਰ ਇਕ ਆਈ.ਏ.ਐਸ. ਅਫਸਰ ਦੇ ਤਹਿਤ ਕਮੇਟੀ ਬਣੀ । ਉਸ ਦੀਆਂ ਫਾਈਂਡਿੰਗਜ਼ ਇਹ ਹਨ ਕਿ ਗਬਨ ਹੋਇਆ ਹੈ । ਇਕ ਸਾਲ ਵਿਚ ਲੱਖਾਂ ਰੁਪਏ ਦੀ ਹੇਰਾ ਫੇਰੀ ਹੋਈ ਹੈ ਪਰ ਕੋਈ ਐਕਸ਼ਨ ਨਹੀਂ ਲਿਆ ਗਿਆ ।

ਇਸ ਤਰ੍ਹਾਂ; ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਐਗਰੀਕਲਚਰਲ ਇੰਸਪੈਕ- ਟਰਜ਼ ਦੀ ਗਲ ਹੈ। ਇਹ ਚੰਗੀ ਗਲ ਹੈ ਕਿ ਵੈਟਰਨਰੀ ਅਸਿਸਟੈਂਟ ਦਾ ਗਰੇਡ ਕਪੜਾਨ

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਸਾਹਿਬ ਨੇ ਵਧਾਉਣ ਦਾ ਐਲਾਨ ਕਰ ਦਿਤਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ 20-22 ਇੰਸਪੈਕਟਰ ਹਨ ਇਨ੍ਹਾਂ ਦਾ ਕੇਸ ਵੀ ਉਹ ਕੰਨਸਿਡਰ ਕਰ ਲੈਣ ਅਤੇ ਉਨ੍ਹਾਂ ਦਾ ਗਰੇਡ ਵੀ 400—1100 ਹੋਣਾ ਚਾਹੀਦਾ ਹੈ । ਇਹ ਆਮ ਕਿਹਾ ਜਾਂਦਾ ਹੈ ਕਿ ਉਨ੍ਹਾਂ ਵੇਟਰਨਰੀ ਅਸਿਸਟੈਂਟਸ ਦਾ ਗਰੇਡ ਇਸ ਲਈ ਵਧਾਇਆ ਗਿਆ ਹੈ ਕਿ ਉਨ੍ਹਾਂ ਤੋਂ ਫੀ ਆਦਮੀ 250 ਰੁਪਏ ਉਗਰਾਹੇ ਗਏ ਹਨ.... (ਵਿਘਨ)

**ਵਿਕਾਸ ਮੰਤਰੀ** : ਗਲਤ ਹੈ, ਗਲਤ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਸਾਬਤ ਕਰ ਸਕਦਾ ਹਾਂ ਕਿ 250 ਰੁਪਏ ਫੀ ਆਦਮੀ ਲਏ ਗਏ ਹਨ । ਜ਼ਿਲ੍ਹਾ ਸੰਗਰੂਰ ਵਿਚ, ਤੁਸੀਂ ਬੇਸ਼ਕ ਇਨਕੁਆਇਰੀ ਕਰਵਾ ਲਉ, ਮੈਂ ਸਾਬਤ ਕਰ ਦਿਆਂਗਾ । ਫਿਰ, ਸਪੀਕਰ ਸਾਹਿਬ, 10 ਦਿਨ ਹੋ ਗਏ ਹਨ ਇਨ੍ਹਾਂ ਦੀ ਪੋਲਟਰੀ ਕਾਰਪੋਰੇਸ਼ਨ ਜੋ ਕਿ ਪੋਲਟਰੀ ਫਾਰਮਾਂ ਨੂੰ ਫੀਡ ਸਪਲਾਈ ਕਰਦੀ ਹੈ. ਕੋਈ ਫੀਡ ਸਪਲਾਈ ਨਹੀਂ ਕਰ ਰਹੀ ਜਿਸ ਕਰਕੇ ਪੋਲਟਰੀ ਫਾਰਮਾਂ ਵਾਲਿਆਂ ਦੀਆਂ ਮੁਰਗੀਆਂ ਤਬਾਹ ਹੋ ਗਈਆਂ ਹਨ । ਕਈ ਹਜ਼ਾਰ ਮੁਰਗੀਆਂ ਮਰ ਗਈਆਂ ਹਨ, ਆਂਡੇ ਨਹੀਂ ਮਿਲ ਰਹੇ । ਇਹ ਬੜੀ ਭਾਰੀ ਮੁਸ਼ਕਲ ਹੈ । ਇਸ ਪਾਸੇ ਵੀ ਧਿਆਨ ਦੇ ਕੇ ਕੋਈ ਚੰਗਾ ਇੰਤਜ਼ਾਮ ਜਲਦੀ ਕਰਨਾ ਚਾਹੀਦਾ ਹੈ ।

ਫਿਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਹੋਰ ਗਲ ਹਾਊਸ ਵਿਚ ਕਹਿਣੀ ਹੈ । ਮੈਂ ਇਸ ਬਾਰੇ ਕਾਲ-ਅਟੈਨਸ਼ਨ ਮੋਸ਼ਨ ਵੀ ਦਿਤੀ ਸੀ ਕਿ ਸੰਗਰੂਰ ਕੋਆਪਰੇਟਿਵ ਬੈਂਕ ਦੇ ਮੁਲਾਜ਼ਮਾਂ ਦਾ ਬੈਂਕ ਮੈਨੇਜਮੈਂਟ ਨਾਲ ਇਹ ਐਗਰੀਮੈਂਟ 1969 ਵਿਚ ਹੋਇਆ ਸੀ ਕਿ ਉਹਨਾਂ ਮੁਲਾਜ਼ਮਾਂ ਨੂੰ 10 ਸਾਲਾਂ ਵਾਸਤੇ 2 ਮਹੀਨੇ ਦਾ ਬੋਨਸ ਸਾਲ ਵਿਚ ਦਿਤਾ ਜਾਵੇਗਾ । ਹਾਲਾਂ ਕਿ ਉਸ ਵੇਲੇ 3 ਲੱਖ ਮੁਨਾਫ਼ਾ ਸੀ ਅਤੇ ਹੁਣ 13 ਲੱਖ ਦਾ ਮੁਨਾਫਾ ਹੈ । ਪਰ ਜੋ ਏ.ਆਰ. ਲਗਾ ਹੋਇਆ ਹੈ ਉਸ ਨੇ ਇਹ ਬੋਨਸ ਘਟ ਦਿਤਾ ਹੈ । ਹਾਲਾਂ ਕਿ ਐਡ-ਮਨਿਸਟਰੇਟਰ ਨੂੰ ਮੈਨੇਜਮੈਂਟ ਨਾਲ ਹੋਏ ਐਗਰੀਮੈਂਟ ਨੂੰ ਬਦਲਣ ਦਾ ਕੋਈ ਅਧਿਕਾਰ ਨਹੀਂ ਹੈ । ਪਰ ਉਸ ਨੇ ਆਪਣੀ ਡਿਕਟੇਟਰਸ਼ਿਪ ਕਾਇਮ ਕੀਤੀ ਹੋਈ ਹੈ । ਮੁਲਾਜ਼ਮਾਂ ਵਿਚ ਬੇਚੈਨੀ ਵਧ ਰਹੀ ਹੈ । ਅਤੇ 5 ਬੰਦੇ ਹੰਗਰ-ਸਟਰਾਈਕ ਤੇ ਬੈਠੇ ਹੋਏ ਹਨ । ਉਹ ਮੁਲਾਜ਼ਮ ਕਲੇ ਖਿਲੇ ਲਗਾ ਰਹੇ ਹਨ, ਪਰ ਉਹ ਏ.ਆਰ. ਸੀਨੀਅਰ ਮੁਲਾਜ਼ਮਾਂ ਅਤੇ ਕਾਮਨ ਕੇਡਰ ਦੇ ਬੰਦਿਆਂ ਨੂੰ ਬੁਲਾ ਕੇ ਡਰਾਉਂਦਾ ਧਮਕਾਉਂਦਾ ਹੈ । ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਾਰੇ ਧਿਆਨ ਦੇ ਕੇ ਉਸ ਏ.ਆਰ. ਦੇ ਖਿਲਾਫ ਇਨਕੁਆਇਰੀ ਕਰਵਾਉਣ ਨਹੀਂ ਤਾਂ ਹਾਲਾਤ ਵਿਗੜ ਜਾਣ ਦਾ ਡਰ ਹੈ । ਮੁਲਾਜ਼ਮ ਕਹਿੰਦੇ ਹਨ ਕਿ ਉਹ ਮਾਰਕੀਟਿੰਗ ਸੁਸਾਇਟੀਆਂ ਨੂੰ 20% ਬੋਨਸ ਇਸ ਲਈ ਦਿੰਦਾ ਹੈ ਕਿ ਉਹ ਇਸ ਨੂੰ ਹਿੱਸਾ ਦਿੰਦੀਆਂ ਹਨ । ਅਤੇ ਸਾਨੂੰ ਇਸ ਲਈ 8.33% ਬੋਨਸ ਦਿੰਦਾ ਹੈ ਕਿ ਅਸੀਂ ਹਿਸਾ ਨਹੀਂ ਦਿੰਦੇ । ਇਸ ਗਲ ਦੀ ਮਨਿਸਟਰ ਸਾਹਿਬ ਨੂੰ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ ।

**ਸ਼੍ਰੀਮਤੀ ਗੁਰਬਰਿੰਦਰ ਕੌਰ ਬਰਾੜ (ਮਲੋਟ)** : ਸਪੀਕਰ ਸਾਹਿਬ ਮੈਂ ਤੁਹਾਡੀ ਬੜੀ ਧੰਨਵਾਦੀ ਹਾਂ ਕਿਉਂਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ । ਕਿਉਂਕਿ ਮੈਨੂੰ ਬਹੁਤ ਦਿਲਚਸਪੀ ਹੈ ਐਗਰੀਕਲਚਰ ਵਿਚ ਅਤੇ ਪੰਜਾਬ ਦੀ ਇਕਾਨੋਮੀ ਇਕ ਐਗਰੀਕਲਚਰਲ ਇਕਾਨੋਮੀ ਹੈ । ਇਹ ਮੈਂ ਕਹਿ ਸਕਦੀ ਹਾਂ ਕਿ ਅਸੀਂ ਸੈਂਟਰਲ ਪੂਲ ਵਿਚ ਸੱਭ ਤੋਂ

ਜ਼ਿਆਦਾ ਹਿੱਸਾ ਪਾਇਆ ਹੈ, ਪੰਜਾਬ ਦਾ ਇਸ ਵਿਚ ਸਭ ਤੋਂ ਜ਼ਿਆਦਾ ਹਿੱਸਾ ਹੈ । ਇਸ ਵੇਲੇ ਟਾਰਗੇਟ ਅਨਾਜ ਦੇਣ ਦਾ ਸੈਂਟਰਲ ਪੂਲ ਵਾਸਤੇ 50 ਲੱਖ ਟਨ ਦਾ ਹੈ । ਕਿਉਂਕਿ ਵਧਦੀ ਆਬਾਦੀ ਕਰਕੇ ਫੂਡ ਗਰੇਨਜ਼ ਦੀ ਬੜੀ ਜ਼ਰੂਰਤ ਹੈ । ਇਨ੍ਹਾਂ ਗੱਲਾਂ ਨੂੰ ਮੁੱਖ ਰਖਦਿਆਂ ਹੋਇਆਂ ਕਿ ਕਿਸ ਤਰ੍ਹਾਂ ਅਨਾਜ ਦੀ ਪੈਦਾਵਾਰ ਵਧ ਤੋਂ ਵਧ ਕਰ ਸਕਦੇ ਹਾਂ (ਵਿਘਨ) ਇਥੇ ਲੀਡਰ ਆਫ ਦੀ ਆਪੋਜ਼ੀਸ਼ਨ ਬਾਦਲ ਸਾਹਿਬ ਨੇ ਮੈਨਸ਼ਨ ਕੀਤਾ ਹੈ, ਹੁਣ ਜਿਹੜਾ ਤੁਸੀਂ ਕਹਿ ਰਹੇ ਹੋ ਅਸੀਂ ਇਸ ਗਲ ਵਿਚ ਤਰੱਕੀ ਕੀਤੀ ਹੈ, ਕੀ ਇਹ ਬਹੁਤ ਵਡੀ ਗਲ ਨਹੀਂ । ਇਥੇ ਨੈਚੂਰਲ ਕਲੈਮਿਟੀਜ਼ ਆਈਆਂ ਹਨ, ਬੰਗਲਾ ਦੇਸ਼ ਦਾ ਮਸਲਾ ਆਇਆ ਹੈ, ਪਾਕਿਸਤਾਨ ਦੀ ਲੜਾਈ ਹਈ ਅਤੇ ਹੋਰ ਡਰਾਊਟ ਕੰਡੀਸ਼ਨ ਕਰਕੇ ਕੁਝ ਘਾਟਾ ਰਿਹਾ । ਜੋ ਸਰਕਾਰ ਦੀਆਂ 1973-74 ਦੀਆਂ ਸਕੀਮਾਂ ਹਨ ਇਸ ਨਾਲ ਅਸੀਂ ਕਾਫੀ ਕੁਝ ਹੋਰ ਤਰੱਕੀ ਕਰ ਸਕਾਂਗੇ । ਸਪੀਕਰ ਸਾਹਿਬ, ਗਰੀਨ ਰੈਵੋਲਿਊਸ਼ਨ ਕਰਕੇ ਦੇਖਣ ਵਾਲੀ ਇਹ ਗਲ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਅਨਾਜ ਕਿਸ ਤਰ੍ਹਾਂ ਨਾਲ ਪੈਦਾ ਕਰ ਸਕਦੇ ਹਾਂ। ਸਰਕਾਰ ਨੇ ਰਿਸਰਚ ਦੇ ਬਾਅਦ ਹਾਈ-ਯੀਲਡਿੰਗ ਵੈਰਾਇਟੀਜ਼ ਨੂੰ ਇੰਟਰੋਡਿਊਸ ਕੀਤਾ ਹੈ । ਇਨ੍ਹਾਂ ਵਾਸਤੇ ਫਰਟੇਲਾਈਜ਼ਰ ਦੀ ਜ਼ਰੂਰਤ ਹੈ । ਇਹ ਨਹੀਂ ਕਿ ਜਿਸ ਤਰ੍ਹਾਂ ਕਿਸੇ ਦਾ ਦਿਲ ਕਰੇ ਉਸੇ ਤਰ੍ਹਾਂ ਹੀ ਉਹ ਫਰਟੇਲਾਈਜ਼ਰ ਯੂਜ਼ ਕਰਦਾ ਰਹੇ ਬਲਕਿ ਇਸ ਬਾਰੇ ਕਿਸਾਨ ਨੂੰ ਠੀਕ ਠੀਕ ਟਰੇਨਿੰਗ ਦਿਤੀ ਜਾਣੀ ਹੈ ਕਿ ਹਾਈ ਡੋਜ਼ ਆਫ ਫਰਟੇਲਾਈਜ਼ਰ ਐਂਡ ਹਾਈ-ਯੀਲਡਿੰਗ ਵਰਾਇਟੀਜ਼ ਨਾਲ ਅਨਾਜ ਦੀ ਪੈਦਾਵਾਰ ਕਿਸ ਤਰ੍ਹਾਂ ਹੋਰ ਵਧ ਸਕਦੀ ਹੈ। ਕਲਿਆਨ, ਸੋਨਾ ਸੀਡ ਕੁਝ ਰਸਟ ਡਿਜ਼ੀਜ਼ ਰਿਹਾ ਹੈ । ਉਸ ਦੀ ਬਜਾਏ ਡਬਲਿਊ.ਬੀ. 357 ਅਤੇ 377 ਬੀਜ ਵੰਡੇ ਗਏ ਹਨ । ਇਹ ਰਸਟ-ਕਰੀ ਬੀਜਾਂ ਨੂੰ ਜੇ ਕਿਸਾਨ ਇਸਤੇਮਾਲ ਕਰਨਗੇ ਤਾਂ ਅਨਾਜ ਵਿਚ ਹੋਰ ਵਾਧਾ ਹੋਵੇਗਾ । ਸਪੀਕਰ ਸਾਹਿਬ, ਇਸ ਸਬੰਧੀ ਮੈਂ ਕੁਝ ਗਲਾਂ ਹੋਰ ਕਹਿਣੀਆਂ ਚਾਹੁੰਦੀ ਹਾਂ । ਜੇ ਹਾਈ-ਯੀਲਡਿੰਗ ਵੈਰਾਇਟੀਜ਼ ਨਾਲ ਅਨਾਜ ਜ਼ਿਆਦਾ ਪੈਦਾ ਕਰਨਾ ਹੈ ਤਾਂ ਇਰੀਗੇਸ਼ਨ ਦੀ ਜ਼ਿਆਦਾ ਜ਼ਰੂਰਤ ਹੈ । ਇਰੀਗੇਸ਼ਨ ਵੀ ਦੋ ਕਿਸਮ ਦੀ ਹੁੰਦੀ ਹੈ। ਇਕ ਮਾਈਨਰ ਅਤੇ ਦੂਜੀ ਮੈਜਰ ਇਰੀਗੇਸ਼ਨ ਹੈ । ਮਾਈਨਰ ਵਿਚ ਟਿਊਬਵੈਲਜ਼ ਆਉਂਦੇ ਹਨ । ਸਰਕਾਰ ਨੇ ਸਾਡੀ ਕਾਫੀ ਮਦਦ ਕੀਤੀ ਹੈ ਅਤੇ ਪਿਛੇ ਜਿਹੇ 10,000 ਟਿਊਬਵੈਲਜ਼ ਲਗਾਏ ਅਤੇ ਹੁਣ 50,000 ਟਿਊਬਵੈਲਜ਼ ਹੋਰ ਲਗਾਉਣ ਦਾ ਵਾਇਦਾ ਕੀਤਾ ਹੈ । ਇਸ ਲਈ 2 ਲੱਖ 40 ਹਜ਼ਾਰ ਦੇ ਕਰੀਬ ਰਕਮ ਰਖੀ ਗਈ ਹੈ । ਕੁਝ ਲੋਨਜ਼ ਦੇ ਤੌਰ ਤੇ ਰਕਮ ਰਖੀ ਹੈ । 50% ਸਬਸਿਡੀ ਦੇਣਗੇ । 40,000 ਦੇ ਕਰੀਬ ਟਿਊਬਵੈਲਜ਼ ਲਗਾਏ ਜਾਣਗੇ । ਮੇਜਰ ਇਰੀਗੇਸ਼ਨ ਵਿਚ ਕੈਨਾਲਜ਼ ਆ ਜਾਂਦੀਆਂ ਹਨ । ਮੇਰੀ ਕਾਂਸਟੀਚੁਐਂਸੀ ਮਲੋਟ ਹੈ । ਇਹ ਟੇਲ ਦੇ ਐਂਡ ਤੇ ਆਉਂਦਾ ਹੈ ਅਤੇ ਰਸਤੇ ਵਿਚ ਜੋ ਪਿੰਡ ਆਉਂਦੇ ਹਨ ਉਹ ਪਾਣੀ ਕਟ ਲੈਂਦੇ ਹਨ ਅਤੇ ਇਸ ਤਰ੍ਹਾਂ ਨਾਲ ਇਥੇ ਮੇਰੇ ਹਲਕੇ ਵਿਚ ਪਾਣੀ ਬਹੁਤ ਘਟ ਪਹੁੰਚਦਾ ਹੈ । ਇਸ ਨੂੰ ਸਰਕਾਰ ਨੂੰ ਤਕੜੇ ਹੋ ਕੇ ਬੰਦ ਕਰਨ ਦੀ ਲੋੜ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਇਸ ਵਲ ਦਿਵਾਉਣਾ ਚਾਹੁੰਦੀ ਹਾਂ । ਉਸ ਪਾਸੇ ਫਸਲਾਂ ਇਸ ਕਰਕੇ ਨੁਕਸਾਨ ਵਿਚ ਰਹਿੰਦੀਆਂ ਹਨ ਕਿ ਰਸਤੇ ਵਿਚ ਹੀ ਕਟ ਲਾਏ ਜਾਂਦੇ ਹਨ ਅਤੇ ਰਾਤ ਵੇਲੇ ਰਸਤੇ ਵਿਚ ਹੀ ਐਨਾ ਪਾਣੀ ਖਿੱਚ ਲੈਂਦੇ ਹਨ ਕਿ ਟੇਲ ਤੇ ਪਾਣੀ ਪਹੁੰਚ ਹੀ ਨਹੀਂ ਸਕਦਾ । ਇਸ ਦਾ ਵਧ ਤੋਂ ਵਧ ਖਿਆਲ ਕੀਤਾ ਜਾਣਾ ਚਾਹੀਦਾ ਹੈ।

ਜਿਹੜੀ ਅਨ-ਇਰੀਗੇਟਿਡ ਲੈਂਡ ਹੈ, ਇਸ ਪਾਸੇ ਵੀ ਸਰਕਾਰ ਨੇ 5 ਲੱਖ 50 ਹਜ਼ਾਰ ਰੁਪਏ ਰਖੇ ਹਨ ਤਾਂ ਕਿ ਇਸ ਨੂੰ ਸੁਧਾਰਿਆ ਜਾਵੇ । ਗੁਰਦਾਸਪੁਰ ਵਿਚ 445 ਏਕੜ ਲੈਂਡ

[ਸ਼੍ਰੀਮਤੀ ਗੁਰਬਰਿੰਦਰ ਕੌਰ ਬਰਾੜ]

ਅਜਿਹੀ ਅਵੇਲੇਬਲ ਹੈ ਜਿਥੇ ਕਿ ਅਲਕਲਾਈਨਜ਼ ਮੌਜੂਦਾ ਹੈ। ਇਸ ਦੀ ਸੋਆਇਲ ਨੂੰ ਠੀਕ ਕਰਨ ਵਾਸਤੇ ਢਾਂਚਾ Paddy ਸੇਂਜੀ ਪਹਿਲਾ ਸਾਲ ਢਾਂਚਾ, ਪੈਡੀ, ਦੂਜਾ ਸੇਂਜੀ ਸਾਲ ਢਾਂਚਾ ਬਾਹਰਲੇ ਅਤੇ ਪੈਡੀ ਬੀਜ ਅਗਲੇ ਤਿੰਨ ਸਾਲ, ਇਹ ਤਿੰਨੋਂ ਗਲਾਂ ਕਰਨ ਨਾਲ ਇਹ ਜ਼ਮੀਨ ਠੀਕ ਹੋ ਜਾਵੇਗੀ। ਇਥੇ ਟਰੈਕਟਰਜ਼ ਨਾਲ ਜ਼ਮੀਨ ਨੂੰ ਵਾਹਿਆ ਜਾਵੇਗਾ, ਵਾਟਰ ਡਰੇਨੇਜ ਕੀਤੀ ਜਾਵੇਗੀ, ਫਲਡ ਕਰਕੇ ਅਤੇ ਪਾਣੀ ਨੂੰ 6—12 ਤਕ ਪਹੁੰਚਾ ਕੇ ਇਸ ਦੀ ਸੋਆਇਲ ਨੂੰ ਠੀਕ ਕੀਤਾ ਜਾਵੇਗਾ। ਇਸ ਤਰ੍ਹਾਂ ਸਾਲਟ ਫਾਲ back ਕਰਕੇ ਇਹ ਜ਼ਮੀਨ ਠੀਕ ਹੋ ਜਾਵੇਗੀ। ਦੂਸਰੇ ਪਰੋਗਰਾਮ ਲਈ ਸਰਕਾਰ ਨੇ ਪਰਾਈਵੇਟ ਆਦਮੀਆਂ ਲਈ ਜਿਪਸਮ (Gypsum) ਦੇਣ ਦਾ ਪਰਬੰਧ ਕੀਤਾ ਹੈ। ਅਲਕਲੀਨ ਦੂਰ ਕਰਨ ਵਾਸਤੇ ਅਗਰ ਸਹੀ ਤੌਰ ਤੇ ਜਿਪਸਮ ਦਾ ਇਸਤੇਮਾਲ ਹੋ ਜਾਵੇ ਤਾਂ ਇਹ ਅਲਕਲੀਨ ਦੂਰ ਹੋ ਸਕਦੀ ਹੈ। ਸਰਕਾਰ ਇਸ ਵਾਸਤੇ ਵੀ ਸਬਸਿਡੀ ਦੇਣ ਵਾਸਤੇ ਤਿਆਰ ਹੈ। ਸੋ ਇਸ ਤਰ੍ਹਾਂ ਕਰਕੇ ਪਰਾਈਵੇਟ ਜ਼ਮੀਨਾਂ ਨੂੰ ਵੀ ਜਿਪਸਮ ਰਾਹੀਂ ਠੀਕ ਕਰਨ ਦਾ ਪਰਬੰਧ ਕੀਤਾ ਗਿਆ ਹੈ। 12.51 ਲੱਖ ਟਨ ਜਿਪਸਮ ਵੰਡਿਆ ਜਾਣਾ ਹੈ ਅਤੇ 410 ਏਕੜ ਲੈਂਡ ਲਈ ਸਰਕਾਰ ਨੇ 80,000 ਰੁਪਿਆ ਰਖ ਦਿਤਾ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਇਲ ਟੈਸਟਿੰਗ ਬਗੈਰ ਕੁਝ ਨਹੀਂ ਹੋ ਸਕਦਾ ਹੈ। ਇਹ ਲਾਜ਼ਮੀ ਹੈ ਅਤੇ ਇਸ ਲਈ ਦੋ ਲੈਬਾਰਿਟਰੀਜ਼ ਹਨ ਇਕ ਨਾਭੇ ਵਿਚ ਅਤੇ ਦੂਜੀ ਫਿਰੋਜ਼ਪੁਰ ਵਿਚ ਹੈ। ਇਹਦੇ ਨਾਲ ਸਾਨੂੰ ਪਤਾ ਲਗੇਗਾ ਕਿ ਐਲਕਲੀਨ ਕਿੰਨੀ ਹੈ ਅਤੇ ਇਸ ਲਈ ਜਿਪਸਮ (Gypsum) ਕਿੰਨੀ ਚਾਹੀਦੀ ਹੈ ਅਤੇ ਇਸ ਵਿਚ ਬੈਲੈਂਸਡ ਫਰਟੇਲਾਈਜ਼ਰ ਕਿੰਨਾ ਪਾਇਆ ਜਾਵੇ। ਇਕ ਵੈਨ ਤਿਆਰ ਕੀਤੀ ਗਈ ਹੈ ਜੋ ਕਿ ਹਰ ਪਿੰਡ ਵਿਚ ਜਾਏਗੀ ਉਥੋਂ ਸੈਂਪਲ ਲੈ ਕੇ ਉਸਨੂੰ ਅਨੇਲੇਮਿਜ਼ ਕੀਤਾ ਜਾਵੇਗਾ ਅਤੇ ਫੇਰ ਕਿਸਾਨਾਂ ਨੂੰ ਦਸਿਆ ਜਾਵੇਗਾ ਕਿ ਉਸ ਦੇ ਖੇਤ ਵਿਚ ਕਿੰਨੀ ਖਾਦ ਦੀ ਜ਼ਰੂਰਤ ਹੈ। ਇਹ ਬੜਾ ਸ਼ਲਾਘਾਯੋਗ ਕੰਮ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਹਾਈ-ਯੀਲਡਿੰਗ ਵੇਰਾਇਟੀਜ਼ ਵਾਸਤੇ ਟਰੇਨਿੰਗ ਪਰੋਗਰਾਮ ਰਖਿਆ ਗਿਆ ਹੈ। ਇਸ ਨਾਲ ਕਿਸਾਨਾਂ ਨੂੰ ਟਰੇਨਿੰਗ ਦਿਤੀ ਜਾਣੀ ਹੈ ਅਤੇ ਇਸ ਲਈ ਸਰਕਾਰ ਨੇ 89,000 ਰੁਪਏ ਰਖੇ ਹੋਏ ਹਨ। ਇਨ੍ਹਾਂ ਕਿਸਾਨਾਂ ਨੂੰ ਟਰੇਨਿੰਗ ਦੇਣੀ ਹੈ ਕਿ ਪੁਰਾਣੇ ਖੇਤੀ ਕਰਨ ਦੇ ਢੰਗ ਛਡ ਕੇ ਨਵੇਂ ਖੇਤੀ ਦੇ ਸਾਇੰਟੇਫਿਕ ਢੰਗ ਨਾਲ ਕਰਨ ਦੇ ਢੰਗ ਕੀ ਹੁੰਦੇ ਹਨ ਤਾਂ ਕਿ ਚੰਗੀ ਕਲਟੀਵੇਸ਼ਨ ਕਰਨ ਨਾਲ ਚੰਗੀ ਫਸਲ ਹੋ ਸਕੇ। ਪਲਾਂਟ ਪਰੋਟੈਕਸ਼ਨ ਵਾਸਤੇ ਸਪਰੇ ਕਰਨੀ ਹੈ। ਇਸ ਲਈ 35 ਲੱਖ 560 ਰੁਪਏ ਰਖੇ ਗਏ ਹਨ। ਪਹਿਲਾਂ ਪਲਾਂਟ ਪਰੋਟੈਕਸ਼ਨ ਆਰਗੇਨਾਈਜ਼ੇਸ਼ਨ ਰਾਹੀਂ ਕੁਝ ਖੇਤਾਂ ਵਿਚ ਸਪਰੇ ਹੁੰਦੀ ਸੀ ਅਤੇ ਕੁਝ ਵਿਚ ਨਹੀਂ ਹੁੰਦੀ ਸੀ। ਜਿਥੇ ਸਪਰੇ ਰਹਿ ਜਾਂਦੀ ਸੀ ਉਥੋਂ ਦੇ ਕੀੜੇ ਸਪਰੇ ਕੀਤੇ ਪਲਾਟ ਵਿਚ ਫੇਰ ਬਿਮਾਰੀ ਫੈਲਾ ਦੇਂਦੇ ਸਨ ਤੇ ਉਥੇ ਫਸਲ ਖਰਾਬ ਹੋ ਜਾਂਦੀ ਸੀ। ਹੁਣ ਇਹ ਸਪਰੇ ਕਰਨ ਦਾ ਫੈਸਲਾ ਬਹੁਤ ਅੱਛਾ ਫੈਸਲਾ ਹੈ। ਮੋਬਾਇਲ ਸੁਕੇਡ ਦਿਤੇ ਜਾਣਗੇ ਅਤੇ ਇਸ ਤੇ 40 ਲਖ ਰੁਪਏ ਖਰਚ ਕੀਤੇ ਜਾਣਗੇ। ਜਿਸ ਤਰ੍ਹਾਂ ਕਿ ਚੌਧਰੀ ਬਲਰਾਮ ਜੀ ਨੇ ਕਿਹਾ ਹੈ ਬਲੈਂਕਟ ਸਪਰੇ ਹੋਣੀ ਚਾਹੀਦੀ ਹੈ।

ਇਨਸੈਕਟੇਸਾਈਡ ਵਾਸਤੇ ਗੌਰਮਿੰਟ ਨੇ ਇਹ ਪਰਬੰਧ ਆਪਣੇ ਕੋਲ ਹੀ ਰਖਿਆ ਹੈ। ਇਹ ਸ਼ਲਾਘਾਯੋਗ ਕੰਮ ਹੈ (ਵਿਘਨ) ਸਪੀਕਰ ਸਾਹਿਬ, ਇਕ ਗਲ ਬੜੀ ਜ਼ਰੂਰੀ ਹੈ ਜਿਹੜਾ ਫ਼ਸਲ ਪੈਦਾ ਕਰਦਾ ਹੈ, ਕੁਝ ਫਸਲ ਖੇਤ ਵਿਚ ਖਰਾਬ ਹੁੰਦੀ ਹੈ ਅਤੇ ਕੁਝ

ਸਟੋਰੇਜ ਵਿਚ ਖਰਾਬ ਹੋਦੀ ਹੈ। ਇਸ ਤਰ੍ਹਾਂ ਕਰਕੇ 20% ਫਸਲ ਖਰਾਬ ਹੋ ਜਾਂਦੀ ਹੈ। ਇਹ ਸਟੋਰੇਜ ਵਗੈਰਾ ਦਾ ਅੱਛਾ ਪਰਬੰਧ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਅਨਾਜ ਜੋ ਖਰਾਬ ਹੁੰਦਾ ਹੈ ਇਹ ਖਰਾਬ ਹੋਣੋ ਰੁਕ ਸਕੇ। ਡਿਮੋਨਸਟਰੇਸ਼ਨਜ਼ ਰਖੇ ਹਨ ਹਾਈ-ਯੀਲਡਿੰਗ ਵੈਰਾਇਟੀਜ਼ ਵਾਸਤੇ, ਇਹ ਅਛਾ ਕੰਮ ਹੈ। ਇਸ ਲਈ 99,000 ਰੁਪਏ ਰਖੇ ਗਏ ਹਨ। ਜਿਸ ਤਰ੍ਹਾਂ ਕਿ ਅੱਗੇ ਇਕ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਯੂਜ਼ ਆਫ ਮਾਈਕਰੋਜ਼ਿਕ ਵਾਸਤੇ ਵੀ ਸਰਕਾਰ ਨੂੰ ਕਿਸਾਨਾਂ ਦੀ ਮਦਦ ਕਰਨੀ ਚਾਹੀਦੀ ਹੈ ਅਤੇ ਡਿਮਾਂਸਟਰੇਸ਼ਨ ਰਾਹੀਂ ਇਨ੍ਹਾਂ ਨੂੰ ਦਸਣਾ ਚਾਹੀਦਾ ਹੈ। ਇਹ ਜਿਹੜਾ 1973-74 ਵਿਚ 880 ਡਿਮਾਂਸਟਰੇਸ਼ਨ ਦੇਣ ਦਾ ਸਰਕਾਰ ਨੇ ਪਰੋਗਰਾਮ ਬਣਾਇਆ ਹੈ, ਇਹ ਬੜਾ ਸ਼ਲਾਘਾਯੋਗ ਹੈ। ਕੁਝ ਹੋਰ ਗੱਲਾਂ, ਸਪੀਕਰ ਸਾਹਿਬ, ਮੈਂ ਕਹਿਣੀਆਂ ਚਾਹੁੰਦੀ ਹਾਂ ਜਿਸ ਤਰ੍ਹਾਂ ਮਸ਼ਰੂਮ ਕਲਟੀਵੇਸ਼ਨ ਹੈ। ਇਹਦੀ ਫਾਰੇਨ ਕੰਟ੍ਰੀਜ਼ ਵਿਚ ਬੜੀ ਡਿਮਾਂਡ ਹੈ। ਚੰਡੀਗੜ੍ਹ ਵਿਚ ਵੀ ਕਈ ਲੇਡੀਜ਼ ਹਨ ਜੋ ਕਿ ਗੈਰਾਜ ਵਿਚ ਟਰੇ ਸਿਸਟਮ ਕਰਕੇ ਮਸ਼ਰੂਮ ਗਰੋ ਕਰਦੀਆਂ ਹਨ ਅਤੇ ਇਸ ਤਰ੍ਹਾਂ ਕਰਕੇ ਉਨ੍ਹਾਂ ਨੂੰ 5,000 ਰੁਪਏ ਦੇ ਕਰੀਬ ਫਾਇਦਾ ਹੋਇਆ ਹੈ। ਮੇਰੀ ਤੁਹਾਡੇ ਰਾਹੀਂ ਕੈਪਟਨ ਸਾਹਿਬ ਨੂੰ ਇਹ ਅਪੀਲ ਹੈ ਕਿ ਇਸ ਵਲ ਵੀ ਧਿਆਨ ਦੇਣ ਦੀ ਬੜੀ ਲੋੜ ਹੈ। ਇਸ ਸਿਸਟਮ ਨੂੰ ਤਰੱਕੀ ਦੇਣੀ ਚਾਹੀਦੀ ਹੈ।

ਸੋਆਬੀਨ ਦੀ ਪਰੋਟੀਨ ਲਈ ਬੜੀ ਜ਼ਰੂਰਤ ਹੈ। ਇਹ ਦੀ ਫਸਲ ਵੀ ਜ਼ਿਆਦਾ ਕਰਨੀ ਚਾਹੀਦੀ ਹੈ ਪਿਛੇ ਜਿਹੇ ਮੈਨੂੰ ਤਾਈਵਾਨ ਜਾਣ ਦਾ ਮੌਕਾ ਮਿਲਿਆ ਉਥੇ ਮੈਂ ਦੇਖਿਆ ਕਿ ਸੀਡਲੈਸ ਵਾਟਰ ਮੈਲਨਜ਼ ਸਨ। ਜੇ ਇਹ ਇਥੇ ਵੀ ਹੋਣ, ਇਸ ਵਲ ਵੀ ਧਿਆਨ ਦੇਣ ਦੀ ਲੋੜ ਹੈ। ਪਰੈਸ ਵਾਲੇ ਭਰਾਵਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਹ ਸਾਰੀਆਂ ਸਕੀਮਾਂ ਪਬਲਿਕ ਤਕ ਪਹੁੰਚਾਈਆਂ ਜਾਣੀਆਂ ਚਾਹੀਦੀਆਂ ਹਨ, ਫਿਲਮਾਂ ਰਾਹੀਂ ਇੰਡੀਵਿਜੂਅਲ ਪਰੋਗਰਾਮ ਰਾਹੀਂ, ਵਰਨੈਕੁਲਰ ਨੀਊਜ਼ ਪੇਪਰਜ਼ ਨੂੰ ਤਾਂ ਮੈਂ ਖਾਸ ਕਰਕੇ ਕਹਾਂਗੀ ਕਿ ਉਨ੍ਹਾਂ ਨੂੰ ਆਪਣੇ ਅਖਬਾਰਾਂ ਵਿਚ ਇਸ ਸਬੰਧੀ ਆਰਟੀਕਲਜ਼ ਦੇਣੇ ਚਾਹੀਦੇ ਹਨ। ਇਸ ਬਾਰੇ ਅਖਬਾਰਾਂ ਬਾਰੇ ਆਰਟੀਕਲਜ਼ ਦੇਣ ਦੀ ਕੋਸ਼ਿਸ਼ ਕਰਨ ਤਾਂ ਕਿ ਪਿੰਡ ਦੇ ਲੋਕ ਇਸ ਨੂੰ ਪੜ੍ਹ ਕੇ ਫਾਇਦਾ ਉਠਾ ਸਕਣ। ਇਸ ਤਰ੍ਹਾਂ ਹੋਰ ਅਖਬਾਰਾਂ ਵਿਚ ਵੀ ਆਰਟੀਕਲਜ਼ ਆਉਣੇ ਚਾਹੀਦੇ ਹਨ ਤਾਂ ਕਿ ਲੋਕ ਪੜ੍ਹ ਸਕਣ ਅਤੇ ਫਾਇਦਾ ਉਠਾ ਸਕਣ।

ਦੂਸਰੇ ਇਕ seed potato ਦੀ ਗਲ ਆ ਰਹੀ ਹੈ। ਤੁਹਾਨੂੰ ਪਤਾ ਹੈ ਕਿ ਰੀਆਰਗੇਨਾਈਜ਼ੇਸ਼ਨ ਤੋਂ ਬਾਅਦ ਬਹੁਤ ਸਾਰਾ ਇਲਾਕਾ ਆਲੂਆਂ ਦਾ ਹਿਮਾਚਲ ਪਰਦੇਸ ਵਿਚ ਚਲਾ ਗਿਆ ਹੈ।

ਸੀਡ ਸਾਨੂੰ ਹਿਮਾਚਲ ਤੋਂ ਮਿਲਦਾ ਸੀ ਪਰ ਇਸ ਦਫਾ ਸਰਕਾਰ ਨੇ 10 ਲੱਖ ਰੁਪਿਆ 1973-74 ਲਈ ਰੱਖਿਆ ਹੈ ਜਿਸ ਦੇ ਵਿਚ ਆਲੂ ਦਾ ਸੀਡ ਅਸੀਂ ਤਿਆਰ ਕਰ ਕੇ ਦੇਵਾਂਗੇ। ਚੰਦਰਮੁਖੀ ਵੈਰਾਇਟੀ ਉਸ ਵਿਚ ਆਉਂਦੀ ਹੈ। ਸਰਕਾਰ ਨੇ ਇਸ ਸੀਡ ਪਲਾਂਟ ਟਕਨੀਕ ਸ਼ੁਰੂ ਕੀਤੀ ਹੈ, ਇਹ ਮੱਤੇਵਾੜ ਅਤੇ ਕਰਤਾਰਪੁਰ ਵਿਚ ਸ਼ੁਰੂ ਕੀਤੀਆਂ ਹਨ। ਮੱਤੇਵਾੜ 337 ਏਕੜ ਅਤੇ ਕਰਤਾਰਪੁਰ ਵਿਚ 50 ਏਕੜ ਜ਼ਮੀਨ ਇਸ ਵਾਸਤੇ ਰੱਖੀ ਹੈ। 12 ਹਜ਼ਾਰ ਆਲੂਆਂ ਦਾ ਸੀਡ ਤਿਆਰ ਕਰਨਾ ਹੈ ਅਤੇ ਜਿਸ ਦੇ ਵਿਚੋਂ 10 ਹਜ਼ਾਰ ਜ਼ਿਮੀਦਾਰਾਂ ਨੂੰ ਦਿੱਤਾ ਜਾਵੇਗਾ। ਇਸੇ ਤਰ੍ਹਾਂ ਲੀਚੀ ਅਤੇ ਮੈਂਗੋ ਨੂੰ ਸਰਕਾਰ ਨੇ ਵਧਾਉਣਾ ਹੈ। ਇਸ ਵੱਲ ਵੀ ਜ਼ਰੂਰੀ ਧਿਆਨ ਦੇਣਾ ਚਾਹੀਦਾ ਹੈ। ਸੰਗਰੂਰ, ਹੁਸ਼ਿਆਰਪੁਰ, ਗੁਰਦਾਸਪੁਰ

[ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ]

ਅਤੇ ਡੇਹਰਾ ਬੱਸੀ, ਜ਼ਿਲ੍ਹਾ ਪਟਿਆਲੇ ਵਿਚ ਜਿਥੇ ਕਿ ਕੰਡੀ ਦਾ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਆ ਹੈ ਇਨ੍ਹਾਂ ਏਰੀਆਜ਼ ਦੇ ਵਿਚ ਵੀ ਇਹ ਉਗਾਏ ਜਾਣਗੇ । ਲੈਮਿਨ, ਲਗਾਨਾਂ, ਚੀਕੂ ਵੱਲ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਹੋਰ ਧਿਆਨ ਦਿੱਤਾ ਜਾਵੇ । ਕੈਨਿੰਗ ਫੈਕਟਰੀ ਦਾ ਹੋਣਾ ਬੜਾ ਜ਼ਰੂਰੀ ਹੈ । ਜੇ ਇਹ ਫੈਕਟਰੀ ਨਾ ਹੋਵੇ ਤਾਂ ਫਰੂਟ ਜਲਦੀ ਖਰਾਬ ਹੋ ਜਾਣਗੇ । ਇਸ ਕਿਸਮ ਦੀਆਂ ਫੈਕਟਰੀਆਂ ਲਾਉਣੀਆਂ ਜ਼ਰੂਰੀ ਹਨ ਤਾਂ ਕਿ ਫਰੂਟ ਖਰਾਬ ਨਾ ਹੋਵੇ । ਸਪੀਕਰ ਸਾਹਿਬ, ਗਰੇਪਸ ਦੇ ਬਾਰੇ ਮੈਂ ਕਹਿੰਦੀ ਹਾਂ । ਅਬੋਹਰ ਦੇ ਬਾਰੇ ਤੁਸੀਂ ਸੁਣਿਆ ਹੋਵੇਗਾ । ਸਰਕਾਰ ਸੋਹੀਆ ਜ਼ਿਲ੍ਹਾ ਸੰਗਰੂਰ ਆਦਿ ਵਿਚ ਇਨ੍ਹਾਂ ਦੇ ਲਗਾਉਣ ਦਾ ਪਰੋਗਰਾਮ ਬਨਾ ਰਹੀ ਹੈ । ਇਸ ਦੇ ਉਤੇ 75 ਹਜ਼ਾਰ ਰੁਪਿਆ ਖਰਚ ਕੀਤਾ ਜਾਵੇਗਾ । ਇਸੇ ਤਰ੍ਹਾਂ ਵੈਜੀਟੇਬਲਜ਼ ਦੀ ਗੱਲ ਹੈ । 1 ਲੱਖ 25 ਹਜ਼ਾਰ ਏਕੜ ਜ਼ਮੀਨ ਵੈਜੀਟੇਬਲਜ਼ ਦੇ ਥੱਲੇ ਹੈ ਇਸ ਦੇ ਵਾਸਤੇ ਵੀ ਪੂਰਾ ਯਤਨ ਕਰਨਾ ਚਾਹੀਦਾ ਹੈ । ਜਿਹੜਾ ਸਫੈਦ ਪਿਆਜ਼ ਹੈ, ਇਸ ਦੀ canning ਇੰਡਸਟਰੀ ਜਲੰਧਰ ਵਿਚ ਹੈ । ਸਾਡਾ ਕਿਸਾਨ ਸਫੈਦ ਪਿਆਜ਼ ਨਹੀਂ ਪੈਦਾ ਕਰਦਾ, ਉਹ ਲਾਲ ਪਿਆਜ਼ ਪੈਦਾ ਕਰਦਾ ਹੈ । ਇਸ ਲਈ ਸਰਕਾਰ ਨੂੰ ਚਿੱਟੇ ਸੀਡ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ।

ਇਕ ਸਰਕਾਰ ਦਾ ਹੋਰ ਬੜਾ ਸ਼ਲਾਘਾਯੋਗ ਕੰਮ ਹੈ । ਉਹ ਹੈ ਸਾਇਲ ਕੰਜ਼ਰਵੇਸ਼ਨ ਦਾ ਕੰਮ । ਸਾਇਲ ਕੰਜ਼ਰਵੇਸ਼ਨ ਦੀ ਬੜੀ ਸਖਤ ਜ਼ਰੂਰਤ ਹੈ । ਆਬਾਦੀ ਸਾਡੀ ਵਧ ਰਹੀ ਹੈ ਪਰ ਜ਼ਮੀਨ ਕੋਈ ਰਬੜ ਤਾਂ ਨਹੀਂ ਹੈ ਜੋ ਕਿ ਵਧਾਈ ਜਾ ਸਕੇ । ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਕਿ ਜਿਹੜੀ ਵੇਸਟ ਲੈਂਡ ਹੈ, ਉਸ ਨੂੰ ਕਿਸ ਤਰ੍ਹਾਂ ਠੀਕ ਕੀਤਾ ਜਾਵੇ । ਤੁਹਾਨੂੰ ਪਤਾ ਹੈ ਕਿ ਸ਼ਿਵਾਲਕ ਵਿਚ ਇਰੋਜ਼ਨ ਹੋ ਰਹੀ ਹੈ ਇਸ ਨੂੰ ਰੋਕਣਾ ਚਾਹੀਦਾ ਹੈ । ਜਦ ਬਾਰਿਸ਼ਾਂ ਪੈਂਦੀਆਂ ਹਨ ਤਾਂ ਉਥੋਂ ਦੀ ਜਿਹੜੀ ਫਰਟਾਈਲ ਜ਼ਮੀਨ ਹੁੰਦੀ ਹੈ ਉਹ ਉਸ ਨੂੰ ਨਾਲ ਹੀ ਰੋੜ੍ਹ ਕੇ ਲੈ ਜਾਂਦੀ ਹੈ । ਉਸ ਦੇ ਨਾਲ ਬੜਾ ਨੁਕਸਾਨ ਹੁੰਦਾ ਹੈ । ਫਿਰ ਹੜ੍ਹ ਆਉਂਦੇ ਹਨ । ਇਸ ਤਰ੍ਹਾਂ ਇਸ ਦੇ ਵਾਸਤੇ 8 ਲੱਖ ਰੁਪਿਆ ਰੱਖਿਆ ਗਿਆ ਹੈ । ਹੋਰ ਮੈਂ ਦੱਸਦੀ ਹਾਂ ਕਿ ਜਿਹੜਾ ਦਰਿਆ ਬਿਆਸ ਦਾ ਸੱਜਾ ਕੰਢਾ ਹੈ ਉਸ ਦੇ ਵਿਚ ਬੜੀਆਂ gullies and ravines ਬਣ ਗਈਆਂ ਹਨ ਅਤੇ ਉਹ ਬਹੁਤ ਵਿਚ ਡੂੰਘਾਈ ਤਕ ਪਹੁੰਚ ਗਈਆਂ ਹਨ । ਉਹ ਜ਼ਮੀਨ ਦੇ ਅੰਦਰ ਬੜੀ ਦੂਰ ਤੱਕ ਚਲੀਆਂ ਗਈਆਂ ਹਨ, ਸਰਕਾਰ ਨੇ ਉਸ ਜ਼ਮੀਨ ਨੂੰ ਠੀਕ ਕਰਨ ਦਾ ਖਿਆਲ ਕੀਤਾ ਹੈ । ਇਥੇ ਬਾਦਲ ਸਾਹਿਬ ਨੇ ਵੀ ਕਿਹਾ ਸੀ ਕਿ ਬਹੁਤ ਸਾਰਾ ਸਾਡਾ ਪਾਣੀ ਵੇਸਟ ਹੋ ਰਿਹਾ ਹੈ । ਇਸ ਲਈ ਵੇਸਟੇਜ ਆਫ ਵਾਟਰ ਨੂੰ ਠੀਕ ਕੀਤਾ ਜਾਵੇ । ਇਸ ਦੇ ਨਾਲ ਹੀ ਜਿਹੜੀ ਵਾਟਰਲਾਗਿੰਗ ਹੈ ਉਹ ਵੀ ਠੀਕ ਹੋ ਜਾਵੇਗੀ । ਇਸ ਨੂੰ ਹੋਰ ਠੀਕ ਕੀਤਾ ਜਾਵੇ। ਪੱਕੀਆ ਨਹਿਰਾਂ ਹੋਣੀਆਂ ਚਾਹੀਦੀਆਂ ਹਨ । (ਵਿਘਨ)

ਸਪੀਕਰ ਸਾਹਿਬ, ਮੈਂ ਜੰਗਲਾਂ ਦੇ ਬਾਰੇ ਜ਼ਰੂਰੀ ਕਹਿਣਾ ਚਾਹੁੰਦੀ ਹਾਂ । ਰੀਆਰਗੇ-ਨਾਈਜ਼ੇਸ਼ਨ ਦੇ ਬਾਅਦ ਬਹੁਤ ਸਾਰੇ ਜੰਗਲ ਹਿਮਾਚਲ ਨੂੰ ਚਲੇ ਗਏ । ਟਿੰਬਰ ਦੀ ਬੜੀ ਜ਼ਰੂਰਤ ਹੈ । ਇਸ ਦੇ ਵਲ ਵੀ ਸਰਕਾਰ ਨੇ ਧਿਆਨ ਦਿੱਤਾ ਹੈ । ਇਸ ਦੇ ਵਾਸਤੇ 43,29,640 ਰੁਪਿਆ ਖਰਚ ਕੀਤਾ ਜਾਵੇਗਾ । ਜਿਹੜੀਆਂ ਬਹੁਤ ਸਾਰੀਆਂ ਰੇਲਵੇ ਲਾਈਨਾਂ, ਸੜਕਾਂ ਅਤੇ ਨਹਿਰਾਂ ਆਦਿ ਦੇ ਦਰਖਤ ਗਰੋ ਹੋ ਜਾਂਦੇ ਹਨ ਜਾਂ ਜਿਹੜੇ ਵੇਸਟ ਲੈਂਡ ਵਿਚ

ਹੋ ਜਾਂਦੇ ਹਨ, ਉਨ੍ਹਾਂ ਨੂੰ ਗੋਰਮਿੰਟ ਕੰਟਰੋਲ ਕਰਕੇ ਠੀਕ ਕਰੇਗੀ । ਸਭ ਤੋਂ ਅੱਛੀ ਸਕੀਮ ਹੈ ਜਿਹੜੀ ਕਿ ਫਾਰੈਸਟ ਡਿਪਾਰਟਮੈਂਟ ਦੇ ਅੰਡਰ ਹੈ ਵਾਈਲਡ ਲਾਈਫ ਦੀ ਸਕੀਮ । ਇਸ ਦੇ ਵਾਸਤੇ 8 ਲੱਖ ਜ਼ਮੀਨ ਰੱਖੀ ਗਈ ਹੈ । ਫਾਰਮ ਬਣੇ ਹਨ, ਜਿਸ ਤਰ੍ਹਾਂ ਕਿ ਪਟਿਆਲਾ ਵਿਚ ਮੋਤੀ ਬਾਗ Wild Farm ਹਨ । ਲੁਧਿਆਣਾ ਵਿਚ ਬਣਾ ਰਹੇ ਹਨ । ਇਹ ਸਾਰੀਆਂ ਚੀਜ਼ਾਂ ਬੜੀਆਂ ਅੱਛੀਆਂ ਹਨ । ਸਰਕਾਰ ਵਾਈਟ ਰੈਵੋਲਿਊਸ਼ਨ ਲਿਆਉਣਾ ਚਾਹੁੰਦੀ ਹੈ । ਜਿਸ ਤਰ੍ਹਾਂ ਇਨ੍ਹਾਂ ਨੇ ਗਰੀਨ ਰੈਵੋਲਿਊਸ਼ਨ ਵੱਲ ਧਿਆਨ ਦਿੱਤਾ ਹੈ ਇਸੇ ਤਰ੍ਹਾਂ ਹੀ ਵਾਈਟ ਰੈਵੋਲਿਊਸ਼ਨ ਵੱਲ ਵੀ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਅਤੇ ਇਹ ਸਰਕਾਰ ਇਸ ਪਾਸੇ ਧਿਆਨ ਦੇ ਰਹੀ ਹੈ । ਲੁਧਿਆਣਾ ਵਿਚ ਮਿਲਕ ਪਲਾਂਟ ਲੱਗਿਆ ਹੋਇਆ ਹੈ । 11 chilling ਸੈਂਟਰ ਤਿਆਰ ਹੋ ਚੁੱਕੇ ਹਨ । 75 ਹਜ਼ਾਰ ਲਿਟਰ ਪਰ ਡੇ ਤਿਆਰ ਹੋਵੇਗਾ । Yoghart (ਦਹੀ) ਦਾ ਸਿਸਟਮ ਬੜਾ ਅੱਛਾ ਹੈ । ਲੱਸੀ ਆਦਿ ਉਥੇ ਦੇਣਗੇ ਅਤੇ ਦਿੱਤੀ ਜਾਂਦੀ ਹੈ । ਜਿਹੜੀ ਲੱਸੀ ਦਿੱਤੀ ਜਾਂਦੀ ਹੈ ਉਸ ਦੇ ਵਿਚ ਜਿਹੜੀ ਖੁਸ਼ਬੂ ਪਾਈ ਜਾਂਦੀ ਹੈ ਉਹ ਠੀਕ ਨਹੀਂ ਹੈ । ਇਸੇ ਤਰ੍ਹਾਂ ਹੀ ਬਠਿੰਡਾ ਵਿਚ ਚਿਲਿੰਗ ਪਲਾਂਟ ਲਗਾਏ ਜਾਣਗੇ ਉਹ 50 ਹਜ਼ਾਰ ਲਿਟਰ ਪਰ ਡੇ ਤਿਆਰ ਕਰਨਗੇ ।

ਹੁਣ ਮੈਂ ਐਨੀਮਲ ਹਸਬੈਂਡਰੀ ਦੇ ਬਾਰੇ ਕਹਿਣਾ ਚਾਹੁੰਦੀ ਹਾਂ । ਜਦ ਤੱਕ ਸਾਡੇ ਮੱਝਾਂ ਅਤੇ ਗਾਵਾਂ ਅੱਛੀਆਂ ਨਹੀਂ ਹੋਣਗੀਆਂ ਤਦ ਤੱਕ ਦੁੱਧ ਕਾਫੀ ਨਹੀਂ ਮਿਲ ਸਕਦਾ । ਇਨ੍ਹਾਂ ਨੇ ਜ਼ੋਨ ਬਣਾ ਦਿੱਤੇ ਹਨ ਜਿਸ ਤਰ੍ਹਾਂ ਰੋਪੜ, ਹੁਸ਼ਿਆਰਪੁਰ, ਗੁਰਦਾਸਪੁਰ ਵਿਚ ਬਰਾਊਨ ਸਵਿੱਸ । ਪਟਿਆਲਾ, ਸੰਗਰੂਰ, ਫਿਰੋਜ਼ਪੁਰ ਤੇ ਅੰਮ੍ਰਿਤਸਰ ਅਤੇ ਜਲੰਧਰ ਵਿੱਚ ਹੋਲ ਸਟਾਇਨ ਫਰੀਜ਼ਨ ਪਟਿਆਲਾ ਅਤੇ ਸੰਗਰੂਰ ਵਿਚ ਇਡੇ ਸਵਿੱਸ । ਇਸੇ ਤਰ੍ਹਾਂ ਗੌਰਮਿੰਟ ਆਫ ਇੰਡੀਆ ਵਲੋਂ ਫਰੀ ਆਫ ਕਾਸਟ ਤੇ ਅੰਮ੍ਰਿਤਸਰ ਵਿਚ ਸੈਂਟਰਲ ਸੀਮਨ 4 ਲੱਖ ਰੁਪਏ ਨਾਲ ਖੋਲ੍ਹਿਆ ਗਿਆ ਹੈ । ਸਾਡੇ ਵੈਟਰਨਰੀ ਹਸਪਤਾਲਾਂ ਦੀ ਕਮੀ ਹੈ । ਇਸ ਵੱਲ ਵੱਡੇ ਪੈਮਾਨੇ ਤੇ ਧਿਆਨ ਦੇਣਾ ਚਾਹੀਦਾ ਹੈ । ਸਾਡਾ ਫਰਜ਼ ਹੈ ਕਿ ਅਸੀਂ ਵੱਡੇ ਪੈਮਾਨੇ ਤੇ ਵੈਟਰੀਨਰੀ ਹਸਪਤਾਲ ਖੋਲ੍ਹੀਏ ਤਾਂ ਹੀ ਪਸ਼ੂਆਂ ਨੂੰ ਬਿਮਾਰੀਆਂ ਤੋਂ ਬਚਾਇਆ ਜਾ ਸਕਦਾ ਹੈ ।

ਇਸ ਤੋਂ ਅੱਗੇ ਮੈਂ ਪਿੱਗਰੀ ਦਾ ਜ਼ਿਕਰ ਕਰਦੀ ਹਾਂ । ਜਿਹੜਾ ਖਰੜ ਵਿਚ ਪਲਾਂਟ ਲਗਾ ਹੋਇਆ ਹੈ ਇਸ ਤੋਂ ਬੜਾ ਨੁਕਸਾਨ ਹੋਇਆ ਹੈ । ਜਿਸ ਵੇਲੇ ਪੋਰਕ ਦਾ ਇਸਤੇਮਾਲ ਹੋਇਆ ਉਸ ਦੇ ਨਾਲ ਬੜਾ ਨੁਕਸਾਨ ਹੋਇਆ ਪੋਰਕ ਦੇ ਖਾਣ ਨਾਲ ਇਕ ਸਿਸਟ ਬਣ ਗਈ । ਫਿਰ ਉਸ ਦੇ ਬਾਅਦ ਪੀ.ਜ਼ੀ.ਆਈ. ਦੇ ਵਿਚ ਉਸ ਦਾ ਮੁਆਇਨਾ ਕੀਤਾ ਗਿਆ । ਗੰਦਾ ਪੋਰਕ ਖਾਣ ਨਾਲ ਇਹ ਬੀਮਾਰੀ ਹੋਈ । ਪਤਾ ਨਹੀਂ ਇਹ ਸਰਕਾਰ ਦੇ ਨੋਟਿਸ ਵਿਚ ਗੱਲ ਆਈ ਹੈ ਜਾਂ ਕਿ ਨਹੀਂ ਆਈ । ਇਸ ਲਈ ਹਾਈਜੀਨਿਕਲ ਕੰਡੀਸ਼ਨ ਨਾਲ Pork ਤਿਆਰ ਕੀਤਾ ਜਾਵੇ ਤਾਂ ਕਿ ਪਬਲਿਕ ਨੂੰ ਖਾਣ ਨਾਲ ਕੋਈ ਨੁਕਸਾਨ ਨਾ ਹੋਵੇ । (ਘੰਟੀ) ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਹੈ ਜੋ ਤੁਸੀਂ ਮੈਨੂੰ ਬੋਲਣ ਲਈ ਟਾਇਮ ਦਿੱਤਾ ਹੈ ।

## EXTENSION OF THE TIME OF THE SITTING OF THE HOUSE

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਵਾਸਤੇ ਖੜੇ ਹੋਏ )

ਸ੍ਰੀ ਸਪੀਕਰ : ਇਹ ਤਿੰਨ ਮੈਂਬਰ ਪੰਜ ਪੰਜ ਮਿੰਟ ਬੋਲ ਲੈਣਗੇ । (ਵਿਘਨ) ਹਾਊਸ ਦਾ ਸਮਾਂ ਇਕ ਘੰਟਾ ਵਧਾ ਦਿੱਤਾ ਜਾਵੇ । (These three hon. Members may be given 5 minutes each. (*Interruption*) The time of the sitting is extended by one hour.)

---

## DEMANDS FOR GRANTS (*Resumption of Discussion*)

**ਸਰਦਾਰ ਸਾਧੂ ਸਿੰਘ (ਸੁਲਤਾਨਪੁਰ)**: ਸਪੀਕਰ ਸਾਹਿਬ, ਪੰਜਾਬ ਦੀ 80% ਆਬਾਦੀ ਪਿੰਡਾਂ ਦੇ ਵਿਚ ਰਹਿੰਦੀ ਹੈ ਜਿਹੜੀ ਕਿ ਸਿਰਫ ਐਗਰੀਕਲਚਰ ਦੇ ਉਤੇ ਮੁਨਹੱਸਰ ਹੈ ਚਾਹੇ ਉਸ ਨੂੰ ਕਿਸੇ ਢੰਗ ਵਿਚ ਲੈ ਲਵੋ । ਇਸ ਵਕਤ ਗਿਆਨੀ ਜੀ ਦੀ ਸਰਕਾਰ ਨੇ ਤਕਰੀਬਨ 10 ਕਰੋੜ ਰੁਪਿਆ ਵੱਖ ਵੱਖ ਮੱਦਾਂ ਦੇ ਹੇਠ ਐਗਰੀਕਲਚਰ ਨੂੰ ਬੜ੍ਹਾਵਾ ਦੇਣ ਲਈ ਰੱਖਿਆ ਹੈ । ਇਹ ਸਰਕਾਰ ਦਾ ਬੜਾ ਸ਼ਲਾਘਾਯੋਗ ਕੰਮ ਹੈ । ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨੇ ਸੈਂਟਰ ਪੂਲ ਦੇ ਵਿਚ ਪਿਛਲੇ ਦੋ ਸਾਲਾਂ ਦੀ ਤਰ੍ਹਾਂ ਐਤਕੀਂ ਵੀ ਤਕਰੀਬਨ ਆਪਣਾ ਹਿੱਸਾ ਅੱਗੇ ਨਾਲੋਂ ਵੱਧ ਹੀ ਰਖਿਆ ਹੈ । ਇਹ ਹਿੱਸਾ 60% ਦੇ ਨੇੜੇ ਹੈ ਜਿਹੜਾ ਕਿ ਇਸ ਗੌਰਮਿੰਟ ਦੀ ਮਿਹਰਬਾਨੀ ਦੇ ਨਾਲ ਹੋਇਆ ਹੈ । ਸਾਡੇ ਬਹੁਤ ਖੁਸ਼ਕਸਾਲੀ ਰਹੀ, ਬਿਜਲੀ ਦਾ ਘਾਟਾ ਰਿਹਾ ਪਰ ਫਿਰ ਵੀ ਅਸੀਂ ਐਤਕੀਂ ਸੈਂਟਰਲ ਪੂਲ ਦੇ ਵਿਚ ਉਤਨਾ ਹੀ ਹਿੱਸਾ ਪਾਵਾਂਗੇ ਜਿਤਨਾ ਕਿ ਪਿਛਲੇ ਸਾਲਾਂ ਦੇ ਵਿਚ ਪਾਉਂਦੇ ਰਹੇ ਹਾਂ ।

ਇਸ ਤੋਂ ਅੱਗੇ ਇਕ ਹੋਰ ਇਸ ਸਰਕਾਰ ਦਾ ਬੜਾ ਸ਼ਲਾਘਾਯੋਗ ਕੰਮ ਹੈ । ਉਹ ਹੈ ਕੱਲਰ ਵਾਲੀ ਜ਼ਮੀਨ ਨੂੰ ਠੀਕ ਕਰਨਾ । ਮੇਰੇ ਆਪਣੇ ਜ਼ਿਲ੍ਹੇ ਵਿਚ ਤਕਰੀਬਨ 15 ਸੌ ਏਕੜ ਜ਼ਮੀਨ ਤੋਂ ਜ਼ਿਆਦਾ ਜ਼ਮੀਨ ਐਸੀ ਹੈ ਜਿਹੜੀ ਕਿ ਬਿਲਕੁਲ ਬੰਜਰ ਪਈ ਹੈ ।

ਮੈਂ ਕੈਪਟਨ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਉਸ ਵਲ ਵੀ ਧਿਆਨ ਦੇਣ ਨਿਰਾ ਗੁਰਦਾਸਪੁਰ ਵਲ ਹੀ ਨਾ ਧਿਆਨ ਦੇਈ ਜਾਣ । ਇਸ ਦੇ ਵਾਸਤੇ ਸਿਰਫ ਸਾਢੇ ਪੰਜ ਲੱਖ ਰੁਪਿਆ ਰਖਿਆ ਗਿਆ ਹੈ ਜਿਹੜਾ ਕਿ ਬਹੁਤ ਥੋੜ੍ਹਾ ਹੈ ਅਤੇ ਇਹ ਰੁਪਿਆ ਜ਼ਿਆਦਾ ਕਰ ਦੇਣਾ ਚਾਹੀਦਾ ਹੈ ਤਾਂ ਕਿ ਜਿਹੜੀ ਜ਼ਮੀਨ ਬੰਜਰ ਪਈ ਹੈ ਉਸ ਦੇ ਵਿਚ ਖੇਤੀ ਬਾੜੀ ਹੋ ਸਕੇ ।

ਇਕ, ਸਪੀਕਰ ਸਾਹਿਬ, ਮੈਂ ਜ਼ਮੀਨ ਦੀ ਉਪਜਾਊ ਸ਼ਕਤੀ ਦੇ ਬਾਰੇ ਵਿਚ ਬੇਨਤੀ ਕਰਾਂਗਾ । ਜ਼ਮੀਨ ਦੀ ਉਪਜਾਊ ਸ਼ਕਤੀ ਜਿਹੜੀ ਹੈ ਉਹ ਇਸ ਵਕਤ ਘੱਟ ਰਹੀ ਹੈ । ਇਸ ਦਾ ਕਾਰਨ ਲੱਭਣ ਵਾਸਤੇ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਕ ਟੈਕਨੀਕਲ ਮਾਹਰੀਨ ਦੀ ਕਮੇਟੀ ਬਣਾਉਣ ਜਿਹੜੀ ਕਿ ਹਰ ਜ਼ਿਲ੍ਹਾ ਲੈਵਲ ਤੇ, ਡਵੀਜ਼ਨ ਲੈਵਲ ਤੇ ਇਹ ਚੈਕ ਕਰੇ ਕਿ ਇਸ ਉਪਜਾਊ ਸ਼ਕਤੀ ਘਟਣ ਦਾ ਕੀ ਕਾਰਨ ਹੈ ਅਤੇ ਜਿਹੜੀ ਇਹ ਸ਼ਕਤੀ ਘਟ ਰਹੀ ਹੈ ਇਹ ਕਿਸ ਤਰ੍ਹਾਂ ਵਧਾਈ ਜਾ ਸਕਦੀ ਹੈ ।

ਫਿਰ, ਸਪੀਕਰ ਸਾਹਿਬ, ਇਕ ਹੋਰ ਅਰਜ਼ ਮੈਂ ਕੈਪਟਨ ਸਾਹਿਬ ਨੂੰ ਕਰਾਂਗਾ ਕਿ ਜਿਥੇ ਉਨ੍ਹਾਂ ਨੇ ਹਰੇ ਇਨਕਲਾਬ ਲਿਆਉਣ ਵਿਚ ਆਪਣਾ ਕਾਫੀ ਹਿੱਸਾ ਪਾਇਆ ਹੈ ਉਥੇ ਉਨ੍ਹਾਂ ਨੇ ਹੁਣ ਸਫੈਦ ਇਨਕਲਾਬ ਲਿਆਉਣ ਵਲ ਵੀ ਕਦਮ ਚੁਕਿਆ ਹੈ, ਇਹ ਇਕ ਚੰਗੀ ਗਲ ਹੈ । ਪਰ ਇਨ੍ਹਾਂ ਨੂੰ ਸਿਰਫ ਲੁਧਿਆਣੇ ਦੇ ਸੱਜੇ ਜਾਂ ਖੱਬੇ ਬੰਨੇ ਹੀ ਨਹੀਂ ਖਿਆਲ

ਰਖਣਾ ਚਾਹੀਦਾ ਸਗੋਂ ਸਾਡੇ ਇਲਾਕਿਆਂ ਵਲ ਵੀ ਇਹ ਸਫੈਦ ਇਨਕਲਾਬ ਲਿਆਉਣ। ਮੇਰਾ ਇਲਾਕਾ ਦਰਿਆ ਬਿਆਸ ਦੀ ਮਾਰ ਹੇਠ ਆਉਂਦਾ ਸੀ ਹੁਣ ਧੁਸੀ ਬੰਨ੍ਹ ਦਰਿਆ ਲਈ ਬਣਾਇਆ ਹੈ ਪਰ ਉਥੇ ਦੇ ਜ਼ਿਆਦਾ ਤਰ ਲੋਕ ਜਿਹੜੇ ਵਸਦੇ ਹਨ ਉਹ ਹਰੀਜਨ ਹੀ ਹਨ ਅਤੇ ਉਨ੍ਹਾਂ ਕੋਲ ਡੰਗਰ, ਮੱਝਾਂ ਅਤੇ ਗਾਈਆਂ ਰਖਣ ਦਾ ਹੀ ਕੰਮ ਹੈ। ਉਥੇ ਕੋਈ ਮਿਲਕ ਪਲਾਂਟ ਲਗਾਉਣ ਤਾਂ ਕਿ ਉਨ੍ਹਾਂ ਲੋਕਾਂ ਦਾ ਇਸ ਕੰਮ ਵਲ ਉਤਸ਼ਾਹ ਵੱਧ ਸਕੇ ਅਤੇ ਸਫੈਦ ਇਨਕਲਾਬ ਲਿਆਉਣ ਵਿਚ ਮਦਦ ਮਿਲ ਸਕੇ।

ਇਕ, ਸਪੀਕਰ ਸਾਹਿਬ, ਮੈਂ ਇੰਜਨਾਂ ਦੇ ਬਾਰੇ ਵਿਚ ਬੇਨਤੀ ਕਰਾਂਗਾ। ਜਿਸ ਵਕਤ ਸ਼ਹਿਰਾਂ ਦੇ ਵਿਚ ਇੰਜਨ ਵਗੈਰਾ ਕਾਰਖਾਨਿਆਂ ਆਦਿ ਵਾਸਤੇ ਦਿਤੇ ਗਏ ਤਾਂ ਉਨ੍ਹਾਂ ਨੂੰ ਬਗੈਰ ਸੂਦ ਦੇ ਇੰਜਨ ਲੈ ਕੇ ਦਿਤੇ ਗਏ ਅਤੇ ਜਿਹੜਾ ਸੂਦ ਹੈ ਵੀ ਤਾਂ ਉਹ ਸਾਢੇ ਤਿੰਨ ਪਰਸੈਂਟ ਹੈ। ਲੇਕਿਨ ਸਾਡੇ ਪਿੰਡਾਂ ਵਿਚ ਜਿਹੜਾ ਜ਼ਿਮੀਂਦਾਰ ਇੰਜਨ ਖਰੀਦਦਾ ਹੈ ਉਸ ਤੋਂ ਸਾਢੇ ਨੌਂ ਪਰਸੈਂਟ ਜਾਂ ਦੱਸ ਪਰਸੈਂਟ ਲਿਆ ਜਾਂਦਾ ਹੈ ਅਤੇ ਉਸ ਨੂੰ ਕੋਈ ਸਬਸਿਡੀ ਵਗੈਰਾ ਵੀ ਨਹੀਂ ਦਿਤੀ ਜਾਂਦੀ ਹਾਲਾਂ ਕਿ ਸ਼ਹਿਰਾਂ ਵਿਚ ਇੰਜਨ ਖਰੀਦਣ ਵਾਸਤੇ ਸਬਸੇਡਾਈਜ਼ ਕੀਤਾ ਗਿਆ ਹੈ। ਇਹ ਵਿਤਕਰਾ ਖ਼ਤਮ ਕਰਨਾ ਚਾਹੀਦਾ ਹੈ। ਬਿਜਲੀ ਦੀ ਘਾਟ ਕਾਰਨ ਜ਼ਿਮੀਦਾਰ ਨੂੰ ਵੀ ਇੰਜਨ ਦੀ ਉਤਨੀ ਹੀ ਜ਼ਰੂਰਤ ਹੈ ਜਿਤਨੀ ਕਿ ਸ਼ਹਿਰਾਂ ਵਿਚ ਬਿਜਲੀ ਦੀ ਘਾਟ ਕਾਰਨ ਉਨ੍ਹਾਂ ਨੂੰ ਜ਼ਰੂਰਤ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਥੇ ਸਰਕਾਰ ਨੇ ਬਾਕੀ ਸਾਰੇ ਵਿਤਕਰੇ ਖਤਮ ਕੀਤੇ ਹਨ, ਇਹ ਵਿਤਕਰਾ ਵੀ ਖਤਮ ਕਰਨਾ ਚਾਹੀਦਾ ਹੈ। ਦੂਸਰੀ ਗਲ, ਸਪੀਕਰ ਸਾਹਿਬ, ਇਹ ਹੈ ਕਿ ਬਾਰਡਰ ਏਰੀਆ ਵਿਚ ਜਿਹੜੇ ਇੰਜਨ ਸਪਲਾਈ ਕੀਤੇ ਹਨ ਉਨ੍ਹਾਂ ਵਾਸਤੇ 50% ਸਬਸਿਡੀ ਦਿਤੀ ਹੈ, ਮੈਂ ਇਸ ਸਰਕਾਰ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ। ਦੂਸਰਾ ਜਿਹੜਾ ਏਰੀਆ ਹੈ ਉਸ ਦੇ ਲਈ ਸਰਕਾਰ ਨੇ ਕਰਜ਼ੇ ਸੈਂਕਸ਼ਨ ਕਰ ਦਿਤੇ ਲੇਕਿਨ ਇੰਜਨ ਜਿਹੜੇ ਹਨ ਉਹ 20-22 ਸਪੈਸ਼ਲ ਫਰਮਾਂ ਤੋਂ ਖਰੀਦਣ ਬਾਰੇ ਦਸਿਆ ਹੈ ਕਿ ਇੰਜਨ ਸਿਰਫ਼ ਉਨ੍ਹਾਂ ਫਰਮਾਂ ਤੋਂ ਖਰੀਦਿਆ ਜਾ ਸਕਦਾ ਹੈ। ਇਕ ਇੰਜਨ ਜਿਹੜਾ ਜ਼ਿਮੀਦਾਰ ਨੂੰ ਚਾਹੀਦਾ ਹੈ ਅਗਰ ਉਹ ਆਪ ਬਣਵਾ ਲਏ ਤਾਂ ਉਸ ਨੂੰ 10-11 ਸੌ ਰੁਪਏ ਵਿਚ ਬਣ ਸਕਦਾ ਹੈ ਲੇਕਿਨ ਜਿਹੜੀਆਂ ਇਹ ਖਾਸ ਖਾਸ ਫਰਮਾਂ ਦਸੀਆਂ ਹਨ ਉਨ੍ਹਾਂ ਤੋਂ ਉਸ ਨੂੰ 2 ਹਜ਼ਾਰ ਰੁਪਏ ਜਾਂ 15 ਸੌ ਰੁਪਏ ਤੋਂ ਘਟ ਨਹੀਂ ਮਿਲਦਾ। ਮੈਂ ਬੇਨਤੀ ਕਰਾਂਗਾ ਕਿ ਜ਼ਿਮੀਦਾਰ ਨੇ ਲੈਣਾ ਤਾਂ ਕਰਜ਼ਾ ਹੀ ਹੈ ਅਤੇ ਉਸ ਨੇ ਇਹ ਕਰਜ਼ਾ ਵਾਪਸ ਵੀ ਕਰਨਾ ਹੈ ਤਾਂ ਉਸ ਨੂੰ ਇਸ ਗਲ ਦੀ ਖੁਲ੍ਹ ਹੋਣੀ ਚਾਹੀਦੀ ਹੈ ਕਿ ਉਹ ਪੈਸੇ ਲੈ ਕੇ ਆਪਣੀ ਮਰਜ਼ੀ ਨਾਲ ਇੰਜਨ ਜਿਥੋਂ ਮਰਜ਼ੀ ਖਰੀਦ ਸਕੇ ਜਾਂ ਉਹ ਆਪਣੇ ਪੁਰਜ਼ੇ ਵਗੈਰਾ ਲੈ ਕੇ ਬਣਵਾ ਸਕੇ। (ਘੰਟੀ) ਇਸ ਗਲ ਵਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਕ ਮੈਂ ਬੇਨਤੀ, ਸਪੀਕਰ ਸਾਹਿਬ, ਹਰੀਕੇ ਹੈਡ-ਵਰਕਸ ਦੇ ਬਾਰੇ ਵਿਚ ਕਹਾਂਗਾਂ। ਇਸ ਹੈਡ ਵਰਕਸ ਬਣਨ ਦੇ ਨਾਲ ਜਿਹੜੇ ਤਕਰੀਬਨ 66 ਪਿੰਡ ਉਜਾੜੇ ਗਏ ਸਨ, ਜਿਨ੍ਹਾਂ ਨੂੰ ਕਿ ਇਹ ਕਿਹਾ ਗਿਆ ਸੀ ਕਿ ਤੁਹਾਨੂੰ ਰਾਜਿਸਥਾਨ ਵਿਚ ਜ਼ਮੀਨ ਮਿਲੇਗੀ, ਉਨ੍ਹਾਂ ਵਿਚਾਰਿਆਂ ਨੂੰ ਕਿਧਰੇ ਜ਼ਮੀਨ ਨਹੀਂ ਮਿਲੀ ਅਤੇ ਉਹ ਹਾਲੀਂ ਵੀ ਧੱਕੇ ਖਾ ਰਹੇ ਹਨ। ਇਹ ਕਪੂਰਥਲੇ ਦੇ ਵਿਚ 37 ਪਿੰਡ ਹਨ, ਜਲੰਧਰ ਵਿਚ 5 ਪਿੰਡ ਹਨ, ਫਿਰੋਜ਼ਪੁਰ ਦੇ 19 ਅਤੇ ਅੰਮ੍ਰਿਤਸਰ ਦੇ 5 ਪਿੰਡ ਹਨ। ਇਨ੍ਹਾਂ ਪਿੰਡਾਂ ਦੇ ਸਾਰੇ ਦੇ ਸਾਰੇ ਜ਼ਿਮੀਂਦਾਰ ਧੱਕੇ ਖਾ ਰਹੇ ਹਨ ਅਤੇ ਇਨ੍ਹਾਂ ਨੂੰ ਰਾਜਿਸਥਾਨ ਵਗੈਰਾ ਵਿਚ ਕਿਧਰੇ ਜ਼ਮੀਨ ਨਹੀਂ ਮਿਲੀ। ਮੈਂ ਬੇਨਤੀ ਕਰਾਂਗਾ ਕਿ ਇਸ ਗਲ ਵਲ ਖਾਸ ਧਿਆਨ ਦਿਤਾ ਜਾਵੇ ਤਾਂ ਕਿ ਇਹ ਵਿਚਾਰੇ

[ਸਰਦਾਰ ਸਾਧੂ ਸਿੰਘ]
ਜਿਹੜੇ ਜ਼ਿਮੀਂਦਾਰ ਕੋਈ ਕਿਤੇ ਬੈਠਾ ਹੈ ਅਤੇ ਕੋਈ ਕਿਤੇ ਬੈਠਾ ਹੈ, ਬਾਦਲ ਸਾਹਿਬ ਦੇ ਵੇਲੇ ਵਿਚ ਉਨ੍ਹਾਂ ਦੇ ਲਈ ਕੋਈ ਫੈਸਲਾ ਨਹੀਂ ਹੋਇਆ, ਮੈਂ ਗਿਆਨੀ ਜੀ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਇਸ ਕੇਸ ਤੇ ਹਮਦਰਦੀ ਨਾਲ ਗੌਰ ਕਰਨ ਅਤੇ ਉਨ੍ਹਾਂ ਨੂੰ ਕੋਈ ਜ਼ਮੀਨ ਦਿਤੀ ਜਾਵੇ ਤਾਂ ਕਿ ਉਹ ਆਪਣੀ ਰੋਟੀ ਦਾ ਪ੍ਰਬੰਧ ਕਰ ਸਕਣ ।

ਇਕ ਗਲ, ਸਪੀਕਰ ਸਾਹਿਬ, ਮੈਂ ਸੁਲਤਾਨਪੁਰ ਲੋਧੀ ਦੇ ਬਾਰੇ ਵਿਚ ਕਹਿ ਕੇ ਆਪਣੀ ਸਪੀਚ ਨੂੰ ਖਤਮ ਕਰ ਦਿੰਦਾ ਹਾਂ । ਗਿਆਨੀ ਜੀ ਨੂੰ ਪਤਾ ਹੈ ਅਤੇ ਤੁਸੀਂ ਵੀ ਜਾਣਦੇ ਹੋ ਕਿ ਸੁਲਤਾਨਪੁਰ ਲੋਧੀ ਇਕ ਪੱਛੜਿਆ ਹੋਇਆ ਇਲਾਕਾ ਹੈ, ਉਥੇ ਨਾ ਕੋਈ ਸੜਕ ਹੈ. . . . (ਵਿਘਨ) ਸਪੀਕਰ ਸਾਹਿਬ, ਉਥੇ ਹਰ ਮਹੀਨੇ 10–12 ਹਜ਼ਾਰ ਯਾਤਰੀ ਬਾਹਰੋਂ ਬਸਾਂ ਤੇ ਆਉਂਦੇ ਹਨ ਪਰ ਪਿਛਲੇ 20-25 ਸਾਲਾਂ ਵਿਚ ਉਸ ਦਾ ਕੋਈ ਖਿਆਲ ਨਹੀਂ ਕੀਤਾ ਗਿਆ ਹਾਲਾਂ ਕਿ ਉਥੇ ਦੇ ਹਲਕੇ ਦੇ ਆਪ ਮਨਿਸਟਰ ਸਾਹਿਬ ਵੀ ਰਹਿ ਚੁਕੇ ਹਨ ਪਰ ਉਥੇ ਦੀ ਜੋ ਹਾਲਤ ਹੈ ਉਹ ਜੋ ਪਹਿਲਾਂ ਹੁੰਦੀ ਸੀ ਉਹੀ ਹੈ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਉਥੇ ਕੋਈ ਡੀਵੈਲਪਮੈਂਟ ਬੋਰਡ ਬਣਾ ਕੇ ਉਸ ਨੂੰ ਉਨਤ ਕਰਨ, ਜਿਸ ਤਰ੍ਹਾਂ ਅਨੰਦਪੁਰ ਸਾਹਿਬ ਵਲ ਉਨ੍ਹਾਂ ਨੇ ਆਪਣਾ ਧਿਆਨ ਦਿਤਾ ਹੈ ਇਸੇ ਤਰ੍ਹਾਂ ਸੁਲਤਾਨਪੁਰ ਲੋਧੀ ਦਾ ਵੀ ਉਹ ਧਿਆਨ ਰੱਖਣ । (ਵਿਘਨ) ਇਤਨਾ ਕਹਿ ਕੇ, ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

ਸਰਦਾਰ ਬੇਅੰਤ ਸਿੰਘ (ਪਾਇਲ) : ਸਪੀਕਰ ਸਾਹਿਬ, ਇਥੇ ਬਹੁਤ ਕੁਝ ਤਾਂ ਕਿਹਾ ਜਾ ਚੁਕਿਆ ਹੈ, ਮੈਂ ਇਕ ਦੋ ਗਲਾਂ ਕਹਿਣ ਵਾਸਤੇ ਹੀ ਖੜਾ ਹੋਇਆ ਹਾਂ । ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਨੇ ਐਗਰੀਕਲਚਰ ਦੇ ਵਿਚ ਬਹੁਤ ਤਰੱਕੀ ਕੀਤੀ ਹੈ । ਜਿਤਨੀ ਤਰੱਕੀ ਐਗਰੀਕਲਚਰ ਦੇ ਵਿਚ ਹੋਈ ਹੈ ਮੈਂ ਸਮਝਦਾ ਹਾਂ ਕਿ ਇਸ ਦਾ ਸਾਰਾ ਕਰੈਡਿਟ ਸਾਡੇ ਫਾਰਮਰਜ਼ ਨੂੰ ਜਾਂਦਾ ਹੈ । ਕੱਲ ਪਰਸੋਂ ਜ਼ਿਮੀਦਾਰਾ ਯੂਨੀਵਰਸਿਟੀ ਹਰਿਆਣਾ ਵਿਚ ਫਲੈਚਰ ਸਾਹਿਬ ਦਾ ਤੁਸੀਂ ਬਿਆਨ ਪੜ੍ਹਿਆ ਹੋਣਾ ਹੈ, ਉਨ੍ਹਾਂ ਨੇ ਕਿਹਾ ਸੀ ਕਿ ਸਾਨੂੰ ਰਿਸਰਚ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਸਾਡੀਆਂ ਯੂਨੀਵਰਸਟੀਆਂ ਵਿਚ ਰਿਸਰਚ ਹੁੰਦੀ ਰਹੀ ਲੇਕਿਨ ਮੈਂ ਇਹ ਗਲ ਜ਼ਰੂਰ ਕਹਾਂਗਾ ਕਿ ਪੀ.ਵੀ. 18 ਕਣਕ ਜੋ ਆਈ ਉਹ ਵੀ ਇਕ ਨਕਲ ਸੀ । ਫਿਰ ਕਲਿਆਣ ਕਣਕ ਪੈਦਾ ਕੀਤੀ ਤਾਂ ਸਾਡਾ ਕਣਕ ਦੇ ਵਿਚ ਰੈਵੋਲਿਊਸ਼ਨ ਆਇਆ ਹੈ । ਮੈਂ ਕੈਪਟਨ ਸਾਹਿਬ ਨੂੰ, ਜਿਹੜੇ ਕਿ ਯੂਨੀਵਰਸਟੀ ਵਿਚ ਜਾਂਦੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਨਾਲ ਇਨ੍ਹਾਂ ਦਾ ਸਬੰਧ ਵੀ ਹੈ, ਅਰਜ਼ ਕਰਾਂਗਾ ਉਹ ਰਿਸਰਚ ਵਲ ਜ਼ਿਆਦਾ ਧਿਆਨ ਦੇਣ । ਮੈਨੂੰ ਇਹ ਕਹਿਣ ਵਿਚ ਬੜਾ ਦੁਖ ਹੁੰਦਾ ਹੈ ਕਿ ਦਾਲਾਂ ਜਿਸ ਤਰ੍ਹਾਂ ਮਾਂਹ, ਮੂੰਗੀ ਅਤੇ ਮੋਠ ਵਗੈਰਾ ਹਨ ਉਸ ਦੇ ਲਈ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਹੈ ਅਤੇ ਇਹ ਦਾਲਾਂ ਕਿਤਨੀਆਂ ਮਹਿੰਗੀਆਂ ਹੋ ਚੁਕੀਆਂ ਹਨ । ਇਸ ਦੀ ਵਜ੍ਹਾ ਕੀ ਹੈ ? ਇਸ ਦੀ ਵਜ੍ਹਾ ਇਹ ਹੈ ਕਿ ਅਸੀਂ ਇਸ ਵਿਚ ਕੋਈ ਰਿਸਰਚ ਨਹੀਂ ਕੀਤੀ, ਨਾ ਕੋਈ ਚੰਗੇ ਬੀਜ ਲਿਆਏ ਹਾਂ ਅਤੇ ਨਾ ਕੋਈ ਚੰਗੇ ਬੀਜ ਬੀਜੇ ਹਨ । ਨਾਲ ਦੀ ਨਾਲ ਜਿਹੜੇ ਆਇਲ ਸੀਡ ਹਨ, ਸਰੋਂ ਤੋਰੀਆ ਆਦਿ ਉਨ੍ਹਾਂ ਨੂੰ ਬਿਮਾਰੀਆਂ ਲਗਦੀਆਂ ਹਨ ਅਤੇ ਇਸ ਦੇ ਲਈ ਸਾਡੀ ਕੋਈ ਰਿਸਰਚ ਨਹੀਂ । ਉਨ੍ਹਾਂ ਨੂੰ ਤੇਲਾ ਲਗ ਜਾਂਦਾ ਹੈ । ਉਨ੍ਹਾਂ ਦੀ ਯੀਲਡਿੰਗ ਘੱਟ ਹੋਣ ਕਰਕੇ ਅਸੀਂ ਬੀਜਦੇ ਨਹੀਂ ਅਤੇ ਨਾਂ ਬੀਜਣ ਨਾਲ ਉਨ੍ਹਾਂ ਚੀਜ਼ਾਂ ਦੀ ਸਾਡੇ ਇਥੇ ਕਮੀ ਹੋ ਗਈ ਹੈ ।

(ਵਿਘਨ) ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਨਪੁੱਟਸ ਦੀ ਕੀਮਤ ਵੱਧੀ ਹੈ। ਯੂਰੀਆ ਦੀ ਕੀਮਤ ਵੱਧ ਗਈ ਹੈ। ਸੁਪਰਫਾਸਫੇਟ ਜਿਸ ਦੇ ਵਿਚ ਪਹਿਲਾਂ 25 ਫੀ ਸਦੀ ਸਬਸਿਡੀ ਅਸੀਂ ਦਿੰਦੇ ਸੀ ਅੱਜ ਉਸ ਦੀ ਕੀ ਹਾਲਤ ਹੈ। ਅੱਜ ਉਸ ਦੀ ਕੀਮਤ ਵਿਚ ਕਿੰਨਾ ਵਾਧਾ ਹੋਇਆ ਹੈ ?

ਜਿਹੜੀ 1967 ਵਿਚ 31 ਰੁਪਏ ਕੁਵਿੰਟਲ ਸੀ ਉਹ ਅਜ 56 ਰੁਪਏ ਕੁਵਿੰਟਲ ਹੋ ਗਈ ਹੈ। ਔਰ ਫਿਰ ਜਿਹੜੀ ਸਲਫਾ ਡਾਇਨਸੇ ਹੈ ਇਹ 66 ਰੁਪਏ ਮਿਲਦੀ ਹੁੰਦੀ ਸੀ ਉਹ ਅਜ 124 ਰੁਪਏ ਕੁਵਿੰਟਲ ਮਿਲਦੀ ਹੈ। ਮੈਂ ਸਮਝਦਾ ਹਾਂ ਕਿ ਜੇ ਕਣਕ ਦਾ ਭਾਅ ਨਹੀਂ ਵਧਾ ਸਕਦੇ, ਹਰ ਜ਼ਿਮੀਂਦਾਰ ਕਹਿੰਦਾ ਹੈ ਕਿ ਭਾਅ ਘੱਟ ਹਨ, ਅਤੇ ਜੇ ਅਸੀਂ ਕੰਜ਼ਿਊਮਰ ਨੂੰ ਖੁਸ਼ ਰਖਣਾ ਹੈ ਤਾਂ ਸਾਨੂੰ ਇਨ-ਪੁੱਟਸ ਦੇ ਰੇਟ ਘੱਟ ਕਰ ਦੇਣੇ ਚਾਹੀਦੇ ਹਨ ਤਾਂ ਕਿ ਕਿਸੇ ਪਾਸੇ ਤਾਂ ਜ਼ਿਮੀਦਾਰ ਦਾ ਭਲਾ ਹੋ ਸਕੇ। ਟਰੈਕਟਰਾਂ ਦੀ ਕੀਮਤ ਜਿਥੇ 12-13 ਹਜ਼ਾਰ ਰੁਪਏ ਹੁੰਦੀ ਸੀ ਅੱਜ ਉਹ ਟਰੈਕਟਰ 27-28 ਹਜ਼ਾਰ ਰੁਪਏ ਵਿਚ ਨਹੀਂ ਲਭਦਾ। ਇਹ ਠੀਕ ਹੈ ਕਿ ਅੱਜ ਵਡੇ ਜ਼ਿਮੀਂਦਾਰ ਨਹੀਂ ਰਹੇ, ਸੈਂਟਰ ਨੇ ਸੀਲਿੰਗ ਬਿਲ ਦੀ ਮਨਜ਼ੂਰੀ ਦੇ ਦਿਤੀ ਹੈ ਅਤੇ ਇਸ ਦੇ ਨਾਲ ਸਾਰੇ ਇਕੋ ਕੈਟੇਗਰੀ ਵਿਚ ਆ ਜਾਣਗੇ ਇਸ ਲਈ ਇਨ੍ਹਾਂ ਨੂੰ ਕਿਸੇ ਤਰ੍ਹਾਂ ਉਚਾ ਚੁਕਣਾ ਚਾਹੀਦਾ ਹੈ। ਇਸ ਵਲ ਕਪਤਾਨ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ ਔਰ ਮਨਿਸਟਰੀ ਨੂੰ ਵੀ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਜ਼ਿਮੀਂਦਾਰਾਂ ਨੂੰ ਰਾਹਤ ਮਿਲੇ।

ਪਿਛੇ ਜਿਹੇ ਬਿਜਲੀ ਦੀ ਔਖ ਆਈ, ਲੋਕਾਂ ਨੇ ਕੁਰਲਾਹਟ ਕੀਤੀ। ਮੈਂ ਕਪਤਾਨ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਹ ਸੈਂਟਰ ਵਿਚ ਗਏ ਅਤੇ ਪੰਜਾਬ ਵਾਸਤੇ ਬਹੁਤ ਸਾਰਾ ਰੁਪਿਆ ਲਿਆਂਦਾ। ਲੋਕਾਂ ਨੂੰ ਡੀਜ਼ਲ ਇੰਜਨ ਦਿੱਤੇ। ਜਿਨ੍ਹਾਂ ਕੋਲ ਮੋਟਰਾਂ ਲਗੀਆਂ ਹੋਈਆਂ ਸਨ ਉਨ੍ਹਾਂ ਨੂੰ ਸਬਸੀਡਾਈਜ਼ ਕੀਤਾ।

ਇਕ ਗਲ ਮੈਂ ਫਲੈਟ ਰੇਟ ਦੇ ਬਾਰੇ ਕਰਨੀ ਚਾਹੁੰਦਾ ਹਾਂ। ਫਲੈਟ ਰੇਟ ਜਿਹੜਾ ਸਾਨੂੰ ਬਿਜਲੀ ਦਾ ਦੇਣਾ ਪੈਂਣਾ ਹੈ ਇਹ ਉਨ੍ਹਾਂ ਹੀ ਦੇਣਾ ਪੈਣਾ ਹੈ ਜਿੰਨਾ ਅਸੀਂ ਪਹਿਲੇ ਦਿੰਦੇ ਆ ਰਹੇ ਹਾਂ। ਇਸ ਤਰ੍ਹਾਂ ਕਿਸਾਨ ਨੂੰ ਬਹੁਤ ਨੁਕਸਾਨ ਪਹੁੰਚਦਾ ਹੈ। ਮੈਂ ਅਰਜ਼ ਕਰਾਂਗਾ ਕਿ ਕਿਸੇ ਤਰ੍ਹਾਂ ਬਿਜਲੀ ਬੋਰਡ ਨੂੰ ਅਪ੍ਰੋਚ ਕਰਕੇ ਫਲੈਟ ਰੇਟ ਹਟਾ ਦਿਤਾ ਜਾਵੇ। ਫਲੈਟ ਰੇਟ ਦਾ ਵੱਡੇ ਵੱਡੇ ਜ਼ਿਮੀਂਦਾਰਾਂ ਨੂੰ ਜ਼ਰੂਰ ਫਾਇਦਾ ਹੋਣਾ ਹੈ ਪਰ ਛੋਟੇ ਕਿਸਾਨ ਨੂੰ ਨਹੀਂ। ਸਾਨੂੰ ਯੂਨਿਟਸ ਦੇ ਹਿਸਾਬ ਨਾਲ ਬਿਜਲੀ ਦੇਣੀ ਚਾਹੀਦੀ ਹੈ ਨਹੀਂ ਤਾਂ ਸਾਨੂੰ ਕੋਈ ਹੋਰ ਫਾਇਦਾ ਪਹੁੰਚਾਇਆ ਜਾਵੇ।

ਮੈਂ ਇਕ ਗਲ ਹੋਰ ਕਰਨੀ ਚਾਹੁੰਦਾ ਹਾਂ। ਐਗਰੀਕਲਚਰ ਦਾ ਮਹਿਕਮਾ, ਐਨੀਮਲ ਹਸਬੈਂਡਰੀ ਦਾ ਮਹਿਕਮਾ ਅਤੇ ਕੋਆਪਰੇਟਿਵ ਦਾ ਮਹਿਕਮਾ, ਇਨ੍ਹਾਂ ਦੀ ਬੜੀ ਭਾਰੀ ਜ਼ਰੂਰਤ ਹੈ। ਮੈਂ ਖੁਲ੍ਹੇ ਤੌਰ ਤੇ ਕਹਿੰਦਾ ਹਾਂ ਕਿ ਜਿਹੜੀ ਪੰਜਾਬ ਵਿਚ ਡੰਗਰਾਂ ਦੀ ਹਾਲਤ ਹੈ। ਮੈਂ ਬਿਆਨ ਨਹੀਂ ਕਰ ਸਕਦਾ। ਇਥੇ ਦੁੱਧ ਬਹੁਤ ਘਟ ਹੈ। ਅਸੀਂ ਇਸ ਬਾਰੇ ਕੋਸ਼ਿਸ਼ ਜ਼ਰੂਰ ਕਰ ਰਹੇ ਹਾਂ ਔਰ ਆਰਟੀਫ਼ੀਸ਼ੀਅਲ ਇੰਨਸੈਮੀਨੇਸ਼ਨ ਵੀ ਕੀਤੀ ਹੈ ਪਰ ਸਥਿਤੀ ਕੋਈ ਸੰਤੋਸ਼ਜਨਕ ਨਹੀਂ। ਇਥੇ ਕਿਹਾ ਗਿਆ ਹੈ ਕਿ ਮੋਬਾਇਲ ਲਿਬਾਰਟਰੀਜ਼ ਕਾਇਮ ਕਰਨੀਆਂ ਹਨ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਿਰਫ਼ ਤਿੰਨ ਹੀ ਲਿਬਾਰਟਰੀਜ਼ ਚਾਲੂ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਸਾਰੇ ਡੰਗਰਾਂ ਵਾਸਤੇ ਬਹੁਤ ਹੀ ਨਾਕਾਫ਼ੀ ਹਨ ਮੈਂ

[ਸਰਦਾਰ ਬੇਅੰਤ ਸਿੰਘ]

ਕਹਿੰਦਾ ਹਾਂ ਕਿ ਪਿੰਡ ਦੀ ਆਬਾਦੀ ਵੇਖ ਲੈਣ ਜਿਸ ਪਿੰਡ ਦੀ ਆਬਾਦੀ 5 ਹਜ਼ਾਰ ਹੋਵੇ, ਉਥੇ ਡੰਗਰ ਵੀ ਦੋ ਤਿੰਨ ਗੁਣਾ ਹੋਣਗੇ ਉਸ ਪਿੰਡ ਵਿਚ ਇਕ ਹਸਪਤਾਲ ਖੋਲ੍ਹ ਦਿਤਾ ਜਾਵੇ ਔਰ ਜਿਹੜੇ ਛੋਟੇ ਪਿੰਡ ਹਨ ਉਨ੍ਹਾਂ ਦੇ ਵਿਚ ਛੋਟੀ ਡਿਸਪੈਂਸਰੀ ਹੋਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਆਦਮੀਆਂ ਨਾਲੋਂ ਡੰਗਰਾਂ ਨੂੰ ਕਿਸੇ ਹਸਪਤਾਲ ਵਿਚ ਲਿਜਾਣਾ ਬੜਾ ਔਖਾ ਹੈ। ਆਦਮੀ ਤਾਂ ਕਾਰ ਵਿਚ ਜਾਂ ਸਾਈਕਲ ਤੇ ਲਿਜਾਇਆ ਜਾ ਸਕਦਾ ਹੈ ਪਰ ਡੰਗਰ ਜੇ ਬਿਮਾਰ ਹੋਵੇ ਤਾਂ ਬਾਹਰ ਲਿਜਾਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਇਸ ਤਰਫ ਖ਼ਾਸ ਤੌਰ ਤੇ ਧਿਆਨ ਦੇਣ ਦੀ ਲੋੜ ਹੈ।

ਦੁੱਧ ਦੇ ਸੈਂਟਰ ਖੋਲ੍ਹੇ ਹੋਏ ਹਨ ਉਥੇ ਕਾਰਾਂ ਆਉਂਦੀਆਂ ਹਨ। ਸਾਡੇ ਦੁੱਧ ਦੀ ਪ੍ਰਸ਼ੰਸਾ ਹੁੰਦੀ ਹੈ। ਪਰ ਹਫ਼ਤੇ ਵਿਚ ਉਹ ਇਕ ਛੁੱਟੀ ਕਰਦੇ ਹਨ ਅਤੇ ਉਸ ਦਿਨ ਦੁੱਧ ਨਹੀਂ ਚੁਕਿਆ ਜਾਂਦਾ। ਮੈਂ ਕਹਿੰਦਾ ਹਾਂ ਕਿ ਅਸੀਂ ਚਿਟਾ ਇਨਕਲਾਬ ਲਿਆਉਣ ਵਾਸਤੇ ਤਹੱਈਆ ਕੀਤਾ ਹੋਇਆ ਹੈ, ਸਾਡੀ ਸਰਕਾਰ ਨੂੰ ਇਸ ਵਿਚ ਮਦਦ ਕਰਨੀ ਚਾਹੀਦੀ ਹੈ। ਮੈਨੂੰ ਅਫਸੋਸ ਹੁੰਦਾ ਹੈ ਕਿ ਜਿਹੜੀਆਂ ਕੋਆਪ੍ਰੇਟਿਵ ਸੋਸਾਇਟੀਆਂ ਖੋਲ੍ਹੀਆਂ ਹਨ, ਅਵਲ ਤਾਂ ਸਾਰੇ ਪਿੰਡਾਂ ਵਿਚ ਖੋਲ੍ਹੀਆਂ ਨਹੀਂ ਜੇ ਕਿਤੇ ਖੁਲ੍ਹੀ ਵੀ ਹੈ ਤਾਂ ਉਨ੍ਹਾਂ ਦੀ ਹਾਲਤ ਚੰਗੀ ਨਹੀਂ ਹੈ। ਜੇ ਕਰ ਕਿਸੇ ਕੋਲ 10-15 ਮੱਝਾਂ ਰਖੀਆਂ ਹੋਈਆਂ ਹਨ ਤਾਂ ਹਫ਼ਤੇ ਵਿਚ ਇਕ ਦਿਨ, ਜਿਹੜਾ ਸਾਡੇ ਮਿਲਕ ਕਮਿਸ਼ਨਰ ਦਾ ਦਫ਼ਤਰ ਹੈ, ਉਹ ਦੁਧ ਨਹੀਂ ਲੈਂਦੇ। ਮੈਂ ਕਹਾਂਗਾ ਕਿ ਇਹ ਆਦਤ ਬੰਦ ਕਰਨੀ ਚਾਹੀਦੀ ਹੈ ਕਿਉਂਕਿ ਇਸ ਨਾਲ ਉਨ੍ਹਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਜਿਨ੍ਹਾਂ ਨੇ ਮੱਝਾਂ ਰਖੀਆਂ ਹੋਈਆਂ ਹਨ, ਜਿਨ੍ਹਾਂ ਦਾ ਨਿਰਭਰ ਹੀ ਮੱਝਾਂ ਤੇ ਹੈ ਅਗਰ ਇਕ ਦਿਨ ਉਨ੍ਹਾਂ ਕੋਲੋਂ ਦੁਧ ਨਾ ਲਿਆ ਜਾਵੇ ਤਾਂ ਉਨ੍ਹਾਂ ਦੀ ਕੀ ਹਾਲਤ ਹੋਵੇਗੀ।

ਸਪੀਕਰ ਸਾਹਿਬ, ਫੀਡ ਦਾ ਕਾਰਖਾਨਾ ਖੰਨੇ ਵਿਚ ਲਗ ਰਿਹਾ ਹੈ ਸਾਨੂੰ ਉਸ ਤੋਂ ਬੜੀ ਭਾਰੀ ਉਮੀਦ ਹੈ। ਮੈਂ ਸਮਝਦਾ ਹਾਂ ਕਿ ਜੇ ਕਰ ਫੀਡ ਸਸਤੀ ਹੋਵੇਗੀ ਤਾਂ ਸਾਡੇ ਚਿਟੇ ਰੈਵੋਲਿਊਸ਼ਨ ਦੀ ਛੇਤੀ ਪੂਰਤੀ ਹੋਵੇਗੀ। ਫੀਡ ਦੇ ਕਾਰਨ ਮੈਂ ਸਮਝਦਾ ਹਾਂ ਕਿ ਪੋਲਟਰੀ ਫਾਰਮ ਵਿਚ ਬੜਾ ਭਾਰੀ ਕਰਾਈਸਿਜ਼ ਆਇਆ ਹੈ। ਇਸ ਲਈ ਮੈਂ ਇਹ ਵੀ ਕਹਿੰਦਾ ਹਾਂ ਕਿ ਜੇ ਕਰ ਫ਼ੀਡ ਸਸਤੀ ਔਰ ਅੱਛੀ ਮਿਲੇ ਤਾਂ ਦੁੱਧ ਦੀ ਫੈਟ ਜ਼ਿਆਦਾ ਆਵੇਗੀ ਔਰ ਅਸੀਂ ਉਸ ਵਿਚੋਂ ਚੰਗੀਆਂ ਚੀਜ਼ਾਂ ਕੱਢ ਸਕਾਂਗੇ। ਇਸ ਲਈ ਉਹ ਕਾਰਖਾਨਾ ਐਕਸਪਿਡਾਈਟ ਕਰਨਾ ਚਾਹੀਦਾ ਹੈ। ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਜਦੋਂ ਉਹ ਕਾਰਖਾਨਾ ਐਕਸਪੀਡਾਈਟ ਹੋ ਜਾਵੇ ਤਾਂ ਉਸ ਦੀ ਅਜੈਂਸੀ ਪਿੰਡ ਪਿੰਡ ਵਿਚ ਹੋਣੀ ਚਾਹੀਦੀ ਹੈ।

ਮੈਂ ਇਕ ਗਲ ਡਿਵੈਲਪਮੈਂਟ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ। ਡਿਵੈਲਪਮੈਂਟ ਦੇ ਬਾਰੇ ਕਿਸੇ ਸਜਣ ਨੇ ਕੋਈ ਗਲ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਮਾਡਲ ਪਿੰਡਾਂ ਦੀ ਸਕੀਮ ਚਲ ਰਹੀ ਸੀ ਉਹ ਅਜ ਚਾਲੂ ਰੱਖੀ ਗਈ ਹੈ। ਇਹ ਅਛੀ ਗਲ ਹੈ ਜਿਹੜੇ ਉਸ ਵਿਚ ਪੈਸੇ ਰਖੇ ਗਏ ਹਨ। ਮੈਂ ਅਰਜ਼ ਕਰਦਾ ਹਾਂ ਕਿ ਇੰਟਰੈਸਟ ਲੈ ਕੇ ਮਾਡਲ ਪਿੰਡਾਂ ਨੂੰ ਮੁਕੰਮਲ ਕਰ ਦਿਤਾ ਜਾਵੇ ਔਰ ਵਿਲੇਜ ਜਿਹੜੇ ਲਏ ਹਨ ਉਨ੍ਹਾਂ ਨੂੰ

ਸਰਕਾਰ ਸ਼ੁਰੂ ਕਰ ਦੇਵੇ ਤਾਂ ਕਿ ਲੋਕਾਂ ਵਿਚ ਇਹ ਗਲ ਹੋਵੇ ਕਿ ਸਾਡੇ ਵਾਸਤੇ ਤਰੱਕੀ ਦੇ ਕੰਮ ਹੋ ਰਹੇ ਹਨ ।

ਇਕ ਗੱਲ ਮੈਂ ਗਰਾਮ ਸੇਵਕਾਂ ਬਾਰੇ ਅਰਜ਼ ਕਰਾਂਗਾ ਗਰਾਮ ਸੇਵਕ ਜਿਹੜੇ ਹਨ ਉਹ ਹੇਠਲੇ ਦਰਜੇ ਦੇ ਐਂਪਲਾਈ ਹਨ । ਗਰਾਮ ਸੇਵਕ ਸਾਡੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਵਿਚ ਕਾਫੀ ਹਿੱਸਾ ਪਾਉਂਦੇ ਹਨ । ਭਾਵੇਂ ਸਾਡੀ ਸਕੀਮ ਐਗਰੀਕਲਚਰ ਦੀ ਹੋਵੇ, ਤੇ ਭਾਵੇਂ ਪਿੰਡਾਂ ਦੀ ਉਸਾਰੀ ਦੀ ਜਾਂ ਕੋਈ ਹੋਰ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸਨਮਾਨ ਮਿਲਣਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦਾ ਭਾਵੇਂ ਰੈਂਕ ਹੋਰ ਰਖ ਲਵੋ, ਉਨ੍ਹਾਂ ਦਾ ਐਗਰੀਕਲਚਰ ਨਾਲ ਸਬੰਧ ਰਖ ਕੇ ਉਨ੍ਹਾਂ ਨੂੰ ਸੱਬ ਇੰਸਪੈਕਟਰ ਦੇ ਪੱਧਰ ਦੇ ਬਣਾ ਦਿਉ, ਕਿਉਂਕਿ ਇਹ ਜਿਹੜੇ ਕੋਆਪ੍ਰੇਟਿਵ ਸੈਕਟਰੀ ਹਨ ਜਾਂ ਹੋਰ ਗਰਾਮ ਸੇਵਕਾਂ ਦੇ ਪੱਧਰ ਦੇ ਐਂਪਲਾਈ ਹਨ ਇਨ੍ਹਾਂ ਨੂੰ ਅਫਸਰ ਆਪਣੇ ਕੰਮ ਲਾਈ ਰਖਦੇ ਹਨ ਅਤੇ ਜਦੋਂ ਪਿੰਡ ਦੀ ਸੇਵਾ ਵਾਸਤੇ ਲੋੜ ਪੈਂਦੀ ਹੈ ਤਾਂ ਕੋਈ ਨਹੀਂ ਲਭਦਾ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਹੋਰ ਇੰਸੈਂਟਿਵ ਦਿੱਤੇ ਜਾਣ ਅਤੇ ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਜਾਣ ਤਾਂ ਕਿ ਉਹ ਲੋਕ ਆਪਣੇ ਕੰਮ ਵਿਚ ਇੰਟਰੈਸਟ ਲੈ ਸਕਣ । ਮੈਂ ਇਕ ਵਾਰੀ ਫਿਰ ਕਹਾਂਗਾ ਕਿ ਉਨ੍ਹਾਂ ਨੂੰ ਕੁਝ ਨਾ ਕੁਝ ਜ਼ਰੂਰ ਦੇਣਾ ਚਾਹੀਦਾ ਹੈ । ਕਪਤਾਨ ਸਾਹਿਬ ਆਪ ਵੀ ਐਕਸਪਰਟ ਹਨ ਅਤੇ ਮੈਨੂੰ ਉਮੀਦ ਹੈ ਕਿ ਉਹ ਇਸ ਮਹਿਕਮੇ ਦੀ ਤਰੱਕੀ ਵਲ ਹੋਰ ਵੱਧ ਧਿਆਨ ਦੇਣਗੇ । ਮੈਂ ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਐਗਰੀਕਲਚਰ ਤੇ ਬੋਲਣ ਲਈ ਸਮਾਂ ਦਿਤਾ ਹੈ । ਮੈਂ ਦੋ ਤਿੰਨ ਸੁਝਾਉ ਦੇ ਕੇ ਬਾਦ ਵਿਚ ਤੁਹਾਡਾ ਫਿਰ ਧੰਨਵਾਦ ਕਰਕੇ ਬੈਠਾਂਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਪਤਾਨ ਸਾਹਿਬ ਨੂੰ ਰਾਏ ਦੇਣੀ ਚਾਹੁੰਦਾ ਹਾਂ ਜਿਵੇਂ ਕਿ ਟਰਾਂਸਪੋਰਟ ਦੀ ਬੱਸ ਹੈ ਉਸ ਦਾ ਮਾਲਕ ਉਸ ਦਾ ਬੀਮਾ ਕਰਾਉਂਦਾ ਹੈ, ਜਿਵੇਂ ਟਰੱਕ ਵਾਲਾ ਆਪਣੇ ਟਰਕ ਦਾ ਬੀਮਾ ਕਰਾਉਂਦਾ ਹੈ, ਇਸੇ ਤਰ੍ਹਾਂ ਰਿਕਸ਼ਾਂਵਾਲਿਆਂ ਦੀ ਰਿਕਸ਼ਾ ਦਾ ਬੀਮਾ ਹੋ ਜਾਂਦਾ ਹੈ ।

ਸਪੀਕਰ ਸਾਹਿਬ, ਜ਼ਿਮੀਂਦਾਰ ਪੋਹ ਮਾਘ ਦੇ ਮਹੀਨੇ ਰਾਤਾਂ ਨੂੰ ਪਾਣੀ ਲਾਉਂਦਾ ਹੈ, ਉਹ ਜਦੋਂ ਸਖਤ ਸਰਦੀ ਪੈਂਦੀ ਹੈ ਤਾਂ ਸਾਰੀ ਮੁਸੀਬਤ ਝਲਦਾ ਹੈ ਅਤੇ ਆਪਣੀ ਫਸਲ ਨੂੰ ਰੱਬ ਦੇ ਰਹਿਮ ਤੇ ਛੱਡ ਦਿੰਦਾ ਹੈ । ਜੇ ਰੱਬ ਦਾ ਭਾਣਾ ਵਰਤ ਜਾਵੇ, ਗੜੇ ਪੈ ਜਾਣ ਅਤੇ ਉਸ ਦੀ ਫਸਲ ਤਬਾਹ ਹੋ ਜਾਵੇ ਤਾਂ ਉਸ ਲਈ ਕੋਈ ਇਮਦਾਦ ਨਹੀਂ । ਇਸ ਲਈ ਮੈਂ ਕੈਪਟਨ ਸਾਹਿਬ ਨੂੰ ਇਹ ਸੁਝਾਉ ਦਿਆਂਗਾ ਕਿ ਜਿਵੇਂ ਬਾਕੀ ਚੀਜ਼ਾਂ ਦੀ ਇਨਸ਼ੋਰੈਂਸ ਹੁੰਦੀ ਹੈ, ਬੀਮਾ ਹੁੰਦਾ ਹੈ ਉਸੇ ਤਰ੍ਹਾਂ ਸਰਕਾਰ ਜ਼ਿਮੀਂਦਾਰ ਦੀ ਫਸਲ ਦਾ ਵੀ ਬੀਮਾ ਕਰੇ ਤਾਂ ਕਿ ਉਸ ਦੇ ਮਨ ਤੇ ਬੋਝ ਨਾਂ ਰਹੇ ਅਤੇ ਉਹ ਅਗਲੇ ਸਾਲ ਲਈ ਫਸਲ ਬੀਜਣ ਤੋਂ ਹਿੰਮਤ ਨਾਂ ਹਾਰ ਬੈਠੇ ।

ਸਪੀਕਰ ਸਾਹਿਬ, ਜੇ ਅਸੀਂ ਸ਼ਹਿਰ ਵਿਚ ਖੰਡ, ਕਪੜਾ ਜਾਂ ਚਾਹ ਲੈਣ ਲਈ ਕਿਸੇ ਦੁਕਾਨਦਾਰ ਕੋਲ ਜਾਂਦੇ ਹਾਂ ਅਤੇ ਪੁੱਛਦੇ ਹਾਂ ਕਿ ਕਪੜੇ ਦਾ ਕੀ ਭਾਅ ਹੈ ਤਾਂ ਉਹ ਦਸਦਾ ਹੈ ਕਿ ਤਿੰਨ, 10 ਜਾਂ 15 ਰੁਪਏ ਮੀਟਰ ਹੈ । ਇਸੇ ਤਰ੍ਹਾਂ ਚਾਹ ਵਾਲਾ ਦੁਕਾਨਦਾਰ ਕਹੇਗਾ

[Irrigation and Power Minister]

Feeder and has an authorised discharge of 170 cusecs at head. It followed a zig-zag path and have crossed hydel channel at four places. To avoid the construction of numerous crossing with Hydel Channel, this reach of Badhshahi Canal has been straightened at and now it runs parallel to Hydel Channel.

Badshahi Canal is to be given non-prennial supply under an agreement. The supplies are being given as they used to be before the construction of Hydel Channel. There has been no change in the supply from the head. The internal distribution of water and the maintenance of Badhshahi Canal is the job of the beneficiers and the department does not come in. They are being given water at present free of charge and the Government is not charging any abiana from them. According to the old agreement they are getting supplies and there has not been any reduction or disruption in the supplies as were being given earlier. According to the old agreement the site for the delivery of water is fixed and water is being given from that every site.

Regarding the question of alleged refusal of Irrigation and Project Engineers to undertake construction of a Moga in U.B.D.C. Hydel Channel, facts are narrated briefly as under :

Shri Gauri Shanker, Member of Badshahi Kuhl Committee sent an application to the Government dated May, 1972 with the request that 60 cusecs water to tail area be supplied form Hydraulic Canal at Kotli Mughlian which may be adjusted from 180 cusecs water being given from Islampur Minor. The proposal of the Badshahi Kuhl Committee to open Moga with 60 cusecs water from Kotli Muglian Distributary was considered and Shri Gauri Shanker, Member Badshahi Kuhl Committee, was informed by Chief Engineer (Projects), Irrigation Works, Punjab vide his Memo No. 5922, dated 10th November, 1972, that the department has no objection to construct a Head Regulator with 60 cusecs discharge as asked for by the Badshahi Kuhl Committee provided the full cost for construction of Regulator and the proportionate cost of the the Hydel Channel up to the Regulator is borne by the Committee. The cost of the Regulator was worked out by the Director, Hydel Designs Directorate, Chandigarh as Rs. 42,000/- Two more alternative proposals were also given as below :—

(i) Constructing regulator over the roof slab of existing syphon at RD. 52,250 Hydel Channel. .. Rs 27,000

(ii) Remodelling of existing regulator of Sarna Distributary RD. 54,431 and Provision of distributary and link channel to feed the Badshahi Kuhl .. Rs 22,000

The Committee was requested by the Chief Enigneer (Projects), vide his memo. No. 356 dated 20th January, 1973 to convey their acceptance for the proposals for constructing reguator with 60 cusecs discharge and also deposit the cost of the proposal acceptable to them at the earliest with Superintending Engineer, Hydel. U.B.D.C. Construction Circle, Pathankot so that further necessary action for taking up the work in hand could be taken by the department In addition to the cost of construction of these works the Badshahi Kuhl Committee was told that annual regulation and Maintenance charges of these regulators will also be borne by them at the rate of Rs. 3,200 per annum for independent Head Regulator, Rs. 3000 per annum for providing regulator over the syphon RD. 52,250 and Rs 1,800 per annum for Remodelling Sarna Distributary Regulator respectively. The Badshahi Kuhl Committee did not deposit the cost and a deputation of Badshahi Kuhl Committee consisting of the following Members met the Chief Engineer (Projects) on 12th February, 1973:—

(1) Rana Puran Singh, President.

(2) Dina Bandhu, General Secretary.

(3) Ram Lubhaya, Manager & Member Committee.

(4) Thakur Chuni Lal Member Committee.

(5) Shri Mani Ram, Ex-President.

They desired that the previous proposal as submitted and pursued by Shri Gauri Shanker, Member Committee, was not according to the wishes of the Badhshahi Kuhl

Commitee and that he had been submitting applications in his name over and above the Head of the Committee. Therefore, no heed be paid to his proposals. A resolution passed by the Badhshahi Kuhl Committee on 2nd February, 1973, was also received by the Chief Engineer (Projects) stating that Shri Gauri Shanker Member Badshahi Kuhl Committee had been purusing the proposal for supply of 60 cusecs water to 14 villages of tail area independently whithout the consent of the President of the Badshahi Kuhl Committee. It was also stated in this resolution that the Badshahi Kuhl Committee do not agree with the action taken by Shri Gauri Shanker and do not recommend to give supply of 60 cusecs water to the 14 villages of the tail area through channel. It was further stated that the Badshahi Kuhl Committee do not agree with the contents of the Chief Engineer (Projects) letter No. 356, dated 20th January, 1973, vide which the Badshahi Kuhl Committee was asked to deposit the cost and they asked that the proper supply of 60 cusecs water to 14 villages at the tail area from Hydel Channel may be suspended for the present till the department corresponds with the President of the Badhshahi Kuhl Committee.

In view of the above resolution of the Badshahi Kuhl Committee the department is unable to take action on the previous request of Shri Guauri Shanker, Member, Badshahi Kuhl Committee regarding construction of head regulator with 60 cusecs discharge on the Right Bank of Hydel Channel near Kotli Mughlian

---

(ਕ੍ਰਮ ਨੰ: 123)

**ਸਰਦਾਰ ਗੁਰਦੇਵ ਸਿੰਘ ਬਾਦਲ**
**ਸਰਦਾਰ ਤਾਰਾ ਸਿੰਘ** } : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜਰੂਰੀ ਮਾਮਲੇ ਵਲ ਦਿਵਾਉਣਗੇ ਅਰਥਾਤ ਹਲਕਾ ਫਰੀਦਕੋਟ ਵਿਚ ਪਾਣੀ ਦੀ ਬੜੀ ਘਾਟ ਹੈ । ਕਣਕ ਦੀ ਫਸਲ ਨੂੰ ਅਜੇ ਤੱਕ ਇਕ ਇਕ ਪਾਣੀ ਲਗਾ ਹੈ। ਫਸਲ ਪਾਣੀ ਬਿਨਾਂ ਸੁਕਦੀ ਪਈ ਹੈ। ਲੋਕਾਂ ਵਿਚ ਬੜੀ ਬੇਚੈਨੀ ਹੈ ਤੇ ਸਰਕਾਰ ਤੁਰੰਤ ਪਾਣੀ ਦਾ ਪੂਰਾ ਪਰਬੰਧ ਕਰਕੇ ਲੋਕਾਂ ਦੀ ਮੁਸ਼ਕਲ ਹਲ ਕਰੇ ਤਾਂ ਜੋ ਵੱਧਦੀ ਬੇਚੈਨੀ ਰੁੱਕ ਸਕੇ।

**ਸ੍ਰੀ ਗੁਰਮੇਲ ਸਿੰਘ** (ਸਿੰਜ਼ਾਈ ਅਤੇ ਬਿਜਲੀ ਮੰਤਰੀ) : ਸਰਹੰਦ ਕੈਨਾਲ ਅਤੇ ਸਰਹੰਦ ਫੀਡਰ ਦੀਆਂ ਹੇਠ ਲਿਖਿਆਂ ਚੈਨਲਾਂ ਫਰੀਦਕੋਟ ਦੇ ਹਲਕੇ ਨੂੰ ਸਿੰਜਦੀਆਂ ਹਨ:—

(1) ਗੋਲੇਵਾਲਾ, ਮੁਦਕੀ, ਫਿੱਡਾ, ਜੀਤ, ਫਰੀਦਕੋਟ, ਧੂਲਕੋਟ, ਜੈਤੋਂ, ਡੋੜਾ, ਰੁਪਾਲਾ, ਕੋਨੀ, ਆਸਾਬੁਟਰ, ਮਾਰੀ, ਸਿਬਿਆ, ਰਾਏਕੋਟ, ਕੋਟਭਾਈ, ਪੁਰੀ, ਟੋਨਾਂ, ਲਮਬੀ, **ਲਾਲਬਾਈ,** ਕਿੰਗਰਵਾਹ ਤੇ ਅਲੀਵਾਹ ਡਿਸਟਰੀਬਿਊਟਰੀਆਂ ;

(2) ਘਾਲ ਡਿਸਟਰੀਬਿਯੂਟਰੀ ਅਤੇ ਮਚਾਕੀ ਮਾਈਨਰ ।

ਸਰਹੰਦ ਕੈਨਾਲ ਜੋ ਕਿ ਰੋਪੜ ਤੋਂ ਸਤਲੁਜ਼ ਦਰਿਆ ਵਿਚੋਂ ਨਿਕਲਦੀ ਹੈ, ਭਾਖੜੇ ਦੇ ਪਾਣੀ ਨਾਲ ਚਲਦੀ ਹੈ । ਭਾਖੜਾ ਰੈਜ਼ਰਵਾਇਰ ਸਟੋਰੇਜ ਤੋਂ ਪਾਣੀ ਦੀ ਸਪਲਾਈ ਲਿਮਿਟਿਡ ਪ੍ਰਾਪਤ ਹੁੰਦੀ ਹੈ। ਸਟੋਰਡ ਸਪਲਾਈ ਵਿਚ ਪੰਜਾਬ ਦੇ ਹਿਸੇ ਵਿਚ ਆਉਣ ਵਾਲੇ ਪਾਣੀ ਨੂੰ ਠੀਕ ਤਰ੍ਹਾਂ ਇਸਤੇਮਾਲ ਕਰਨ ਵਾਸਤੇ ਅਤੇ ਬਰਾਬਰ ਬਰਾਬਰ ਵੰਡ ਕਰਨ ਲਈ ਚੈਨਲਾਂ ਨੂੰ 8 ਦਿਨਾਂ ਲਈ ਵਾਰੀ ਸਿਰ ਚਲਾਇਆ ਜਾਂਦਾ ਹੈ। ਇਸ ਲਈ ਸਾਰਿਆਂ ਚੈਨਲਾਂ, ਸਮੇਤ ਉਨ੍ਹਾਂ ਚੈਨਲਾਂ ਦੇ ਜੋ ਕਿ ਫਰੀਦਕੋਟ ਦੇ ਇਲਾਕੇ ਨੂੰ ਵੀ ਸਿੰਜਦੀਆਂ ਹਨ, ਬਿਨਾਂ ਕਿਸੇ ਵਿਤਕਰੇ ਦੇ ਆਪਣੀ ਪੂਰਾ ਸਪਲਾਈ ਲੈਂਦੀਆਂ ਹਨ ।

ਸਰਹੰਦ ਫੀਡਰ ਹਰੀਕੇ ਤੋਂ ਦਰਿਆ ਬਿਆਸ ਵਿਚੋਂ ਨਿਕਲਦੀ ਹੈ। ਸਰਦੀਆਂ ਦੀ ਰੁਤ ਵਚ ਦਰਿਆ ਬਿਆਸ ਵਿਚ ਪਾਣੀ ਬਹੁਤ ਘੱਟ ਜਾਂਦਾ ਹੈ । ਇਸ ਘੱਟੇ ਹੋਏ ਪਾਣੀ ਵਿਚੋਂ ਵੀ ਵਡਾ ਹੱਸਾ ਰਾਜਸਥਾਨ ਨੂੰ ਜਾਂਦਾ ਹੈ ਅਤੇ ਪੰਜਾਬ ਦੇ ਚੈਨਲਾਂ ਲਈ ਬਹੁਤ ਥੋੜਾ ਪਾਣੀ ਰਹਿ ਜਾਂਦਾ ਹੈ ਅਤੇ ਬਾਕੀ ਰਹਿੰਦਾ ਪਾਣੀ ਜੋ ਸਰਹੰਦ ਫੀਡਰ ਦੇ ਪੂਰੇ ਡਿਸਚਾਰਜ

[ਸਿੰਚਾਈ ਅਤੇ ਬਿਜਲੀ ਮੰਤਰੀ]

ਨਾਲ ਘੱਟ ਹੈ ਪੰਜਾਬ ਦੀ ਚੈਨਲਾਂ ਵਿਚ ਸਰਹੰਦ ਫੀਡਰ ਰਾਹੀ ਇਸਤੇਮਾਲ ਕੀਤਾ ਜਾਂਦਾ ਹੈ। ਇਸ ਕਰਕੇ ਪੰਜਾਬ ਦੀਆਂ ਸਰਹੰਦ ਫੀਡਰ ਦੀਆਂ ਚੈਨਲਾਂ ਨੂੰ ਗਰੁਪ ਵਿਚ ਵਾਰੀ ਸਿਰ ਚਲਾਉਣਾ ਪੈਂਦਾ ਹੈ। ਸਾਰੀਆਂ ਗਰੁਪ ਦੀਆਂ ਚੈਨਲਾਂ ਦਾ ਬਰਾਬਰ ਦਾ ਹਿੱਸਾ ਲੈਂਦੀਆਂ ਹਨ।

ਇਹ ਵੀ ਗਲਤ ਹੈ ਕਿ ਕਣਕ ਦੀ ਫ਼ਸਲ ਨੂੰ ਸਿਰਫ ਇਕ ਵਾਰੀ ਪਾਣੀ ਮਿਲਿਆ ਹੈ। ਅਸਲ ਵਿਚ ਸਰਹੰਦ ਕੈਨਾਲ ਦੀ ਅਬੋਹਰ ਬਰਾਂਚ ਜੋ ਕਿ ਮੁੱਖ ਤੌਰ ਤੇ ਫਰੀਦਕੋਟ ਦੇ ਰਕਬੇ ਨੂੰ ਸਿੰਜਦੀ ਹੈ 28 ਫਰਵਰੀ, 1973 ਤੱਕ 9 ਵਾਰੀ ਪੂਰੀ ਸਪਲਾਈ ਨਾਲ ਅੱਠ ਦਿਨ ਲਈ ਹਰ ਵਾਰੀ ਚੱਲੀ ਹੈ। ਇਸ ਤਰ੍ਹਾਂ ਸਰਹੰਦ ਫੀਡਰ ਦੇ ਰਾਜ਼ਬਾਹੇ ਜੋ ਕਿ ਇਸ ਹੀ ਇਲਾਕੇ ਨੂੰ ਸਿੰਜਦੇ ਹਨ 5 ਵਾਰੀ 8 ਦਿਨ ਲਈ ਹਰ ਵਾਰੀ ਚੱਲੇ ਹਨ।

[The following channels of Sirhind Canal and Sirhind Feeder serve the area of Faridkot District:—

1. Golewala, Mudki, Phidda, Jit, Faridkot, Dhulkot, Jaitu, Doda, Rupala, Kauni, Asa Butter, Mari, Sibia, Raikot, Kot Bhai, Puri, Tona, Lambi, Lal Bhai, Kingrawah and Aliwah Distributaries.
2. Ghal Distributary and Machhaki Minor.

Sirhind Canal which takes off from River Sutlej at Rupar, runs with Bhakra Waters. The supplies at Bhakra being stored are limited in quantity. In order to make the best use of available share of Punjab out of the stored supply of 8 days and to ensure their equitable distribution in difference channels, they are run in rotation. All this channels including those serving Faridkot District area received their share of supplies without any discrimination.

Sirhind Feeder takes off from River Beas at Harike. Supplies in winter in River Beas fall considerably. Out of the available supplies, major share goes to Rajasthan and the balance whatever left which is always less than the full supply discharge of Sirhind Feeder is used in Punjab through Sirhind Feeder. In view of the short availability of supply than required different off taking channels of Sirhind Feeder are run to full supply in groups in rotation. All the groups of channels received equitable share of supplies.

The allegation that the wheat Crop received only one watering is not correct. In fact Abohar Branch of Sirhind Canal which serves this area mainly has run to full supply for 9 turns of eight days each upto 28th February, 1973. Similarly the] distributaries of Sirhind Feeder serving this area have run for 5 turns of 8 days each.

---

(Serial No. 125)

**Shri Sardari Lal Kapur** : to draw the attention of the Government towards a matter of urgent public importance, namely, inspite of there being legal ban on the indiscriminate use of loudspeakers in densely populated areas in cities and towns of the State, the malpractice of use of loudspeakers by the lottery-wallas and cinema-owners is going on, with the result that it causes great trouble to the persons who are ill in bed, as also to the students, and causes general inconvenience to the public. This is, therefore, a fit matter on which the Government should make a statement or the floor of the House as to what action it proposes to take to stop this evil in the State.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ): ਇਸ ਸਬੰਧ ਵਿਚ ਦਸਿਆ ਜਾਂਦਾ ਹੈ ਕਿ ਪੰਜਾਬ ਵਿਚ ਲਾਊਡ ਸਪੀਕਰ ਆਦਿ ਯੰਤਰਾਂ ਦੀ ਵਰਤੋਂ ਪੰਜਾਬ ਲਾਊਡ ਸਪੀਕਰ ਆਦਿ ਯੰਤਰ (ਸ਼ੋਰ ਯੰਤਰ) ਐਕਟ, 1956 ਦੇ ਅਧੀਨ ਨਿਯਮਤ ਕੀਤੀ ਜਾਂਦੀ ਹੈ। ਇਸ ਐਕਟ ਦੀ ਧਾਰਾ 3 ਦੇ ਅਧੀਨ ਕੋਈ

ਵਿਅਕਤੀ ਜ਼ਿਲ੍ਹਾ ਮੈਜਿਸਟਰੇਟ ਜਾਂ ਉਸ ਦੁਆਰਾ ਇਸ ਸਬੰਧੀ ਅਧਿਕਾਰਤ ਕਿਸੇ ਅਫਸਰ ਦੀ ਲਿਖਤੀ ਮਨਜ਼ੂਰੀ ਅਤੇ ਅਜਿਹੀਆਂ ਸ਼ਰਤਾਂ ਦੀ ਪਾਲਨਾ ਕਰਨ ਤੋਂ ਬਿਨਾਂ ਜੋ ਕਿ ਉਸ ਨਾਲ ਲਾਈਆਂ ਜਾਣ ਕਿਸੇ ਇਹਾਤੇ ਵਿਚ ਜਾਂ ਉਸ ਵਿਚ ਬਣੀ ਕਿਸੇ ਇਮਾਰਤ ਤੇ ਅਜਿਹੀ ਆਵਾਜ਼ ਰਖ ਕੇ ਜਿਹੜੀ ਕਿ ਉਸ ਦੀ ਹਦੂਦ ਤੋਂ ਬਾਹਰ ਜਾਂਦੀ ਹੋਵੇ ਕਿਸੇ ਯੰਤਰ ਦੀ ਵਰਤੋਂ ਨਹੀਂ ਕਰੇਗਾ। ਇਸ ਐਕਟ ਦੀ ਧਾਰਾ 4 ਇਹ ਪਾਬੰਦੀ ਲਾਉਂਦੀ ਹੈ ਕਿ ਕੋਈ ਵਿਅਕਤੀ ਜ਼ਿਲ੍ਹਾ ਮੈਜਿਸਟਰੇਟ ਜਾਂ ਉਸ ਦੁਆਰਾ ਅਧਿਕਾਰਤ ਕਿਸੇ ਅਫਸਰ ਦੀ ਲਿਖਤੀ ਮਨਜ਼ੂਰੀ ਅਤੇ ਅਜਿਹੀਆਂ ਸ਼ਰਤਾਂ ਦੀ ਪਾਲਨਾ ਕਰਨ ਤੋਂ ਬਿਨਾਂ ਜੋ ਕਿ ਉਸ ਤੇ ਲਾਈਆਂ ਜਾਣ, 10 ਵਜੇ ਰਾਤ ਤੋਂ 6 ਵਜੇ ਸਵੇਰੇ ਤੱਕ ਦੇ ਸਮੇਂ ਦੇ ਵਿਚਕਾਰ ਕਿਸੇ ਯੰਤਰ ਦੀ ਵਰਤੋਂ ਨਹੀਂ ਕਰੇਗਾ ਜਾਂ ਉਸ ਨੂੰ ਨਹੀਂ ਚਲਾਏਗਾ। ਇਸ ਕਾਨੂੰਨ ਦੀ ਪ੍ਰੋਵੀਜ਼ਨਜ਼ ਨੂੰ ਸੀ. ਆਰ. ਪੀ. ਸੀ. ਦੇ ਅਧੀਨ ਕੋਗਨਾਈਜ਼ੇਬਲ ਅਪਰਾਧ ਬਣਾਇਆ ਗਿਆ ਹੈ।

2. ਇਸ ਐਕਟ ਦੀ ਕੜੀ ਪਾਲਨਾ ਕਰਨ ਲਈ ਜ਼ਿਲ੍ਹਾ ਮੈਜਿਸਟਰੇਟਾਂ ਨੂੰ ਸਮੇਂ ਸਮੇਂ ਤੇ ਹਦਾਇਤਾਂ ਕੀਤੀਆਂ ਜਾਂਦੀਆਂ ਹਨ ਅਤੇ ਇਹੋ ਜਿਹੀਆਂ ਹਦਾਇਤਾਂ 14 ਨਵੰਬਰ, 1972, ਨੂੰ ਕੀਤੀਆਂ ਗਈਆਂ ਹਨ।

3. ਉਪਰੋਕਤ ਵੇਰਵਾ ਸ੍ਰੀ ਨਸੀਬ ਸਿੰਘ ਗਿੱਲ, ਉਪ-ਮੰਤਰੀ, ਗ੍ਰਿਹ ਜੀ ਨੇ ਇਕ ਧਿਆਨ ਦਿਵਾਊ ਨੋਟਸ ਦੇ ਸਬੰਧ ਵਿਚ 15 ਦਸੰਬਰ, 1972 ਨੂੰ ਸਦਨ ਵਿਚ ਪੜ੍ਹ ਕੇ ਸੁਣਾਇਆ ਸੀ ਅਤੇ ਇਸ ਜਵਾਬ ਦੀਆਂ ਨਕਲਾਂ ਮਾਨਯੋਗ ਮੈਂਬਰਾਂ ਨੂੰ ਵੀ ਭੇਜ ਦਿਤੀਆਂ ਸਨ।

**(Serial No. 133)**

**Sardar Harchand Singh** : to draw the attention of the Government towards a matter of urgent public importance, namely, the acute shortage of steam coal has adversely affected production in the 150 iron and steel re-rolling mills at Gobindgarh Mandi in Patiala district. These mills produce re-rolled material worth about Rs. 25 crores annually. Many of the mills which have set up oil furnaces to overcome the problem of steam coal shortage are faced with the difficulty of arranging diesel for the furnaces. This is, therefore, a fit matter on which the Government should make a statement on the floor of the House. Herce this Call Attention Notice.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ) : ਕੋਲੇ ਦੀ ਆਵਾ ਜਾਈ/ਵੰਡ ਉਪਰ ਦੇਸ਼ ਵਿਚ ਕੋਈ ਕੰਟਰੋਲ ਨਹੀਂ ਹੈ। ਕੇਵਲ ਵੈਗਨਾਂ ਦੀ ਆਵਾਜਾਈ ਹੀ ਨਿਯਮ ਬੱਧ ਕੀਤੀ ਜਾਂਦੀ ਹੈ। ਪਿਛਲੇ ਵਰ੍ਹੇ ਕੋਲੇ/ਕੋਕ ਦੀ ਕੁਵਰਤੋਂ ਬਾਰੇ ਕੁਝ ਵੇਰਵੇ ਵਿਭਾਗ ਦੇ ਧਿਆਨ ਵਿਚ ਆਏ। ਇਸ ਕਾਰਨ, ਵਿਭਾਗ ਨੇ, ਰਾਜ ਭਰ ਵਿੱਚ ਕੋਲੇ/ਕੋਕ ਦੀ ਵਰਤੋਂ ਕਰਨ ਵਾਲੇ ਵੱਖ ਵੱਖ ਕਿਸਮਾਂ ਦੇ ਉਦਯੋਗ ਉਤਪਾਦਕਾਂ ਦੀ ਲੋੜ ਦਾ ਪਤਾ ਕਰਨ ਲਈ, ਵਿਸ਼ੇਸ਼ ਫਾਰਮੂਲਾ ਬਣਾਣ ਲਈ, ਉਦਯੋਗਿਕ ਸਲਾਹਕਾਰ ਨੂੰ ਕੰਮ ਸੌਂਪਿਆ। ਉਦਯੋਗਿਕ ਸਲਾਹਕਾਰ ਨੇ, ਵੱਖ ਵੱਖ ਉਦਯੋਗਿਕ ਇਕਾਈਆਂ ਨੂੰ, ਹਾਰਡ ਕੋਕ ਸਟੀਮ ਕੋਲ ਦੀ ਲੋੜ ਦਾ ਫਾਰਮੂਲਾ ਬਣਾਇਆ। ਉਦਯੋਗਿਕ ਇਕਾਈਆਂ ਲਈ ਕੋਲੇ ਦੀ ਲੋੜ, ਜੇ ਅਸੈਸ ਕੀਤੀ ਗਈ ਅਤੇ ਰਾਜ ਲਈ ਜਿਤਨੀਆਂ ਵੈਗਨਾਂ ਆਵਾਜਾਈ ਲਈ ਪ੍ਰਾਪਤ ਸਨ (2,275 ਵੈਗਨਾਂ ਪ੍ਰਤੀ ਮਹੀਨਾ, ਸਟੀਮ ਕੋਲ ਤੇ 400 ਵੈਗਨਾ ਪ੍ਰਤੀ ਮਹੀਨਾ ਹਾਰਡ ਕੋਕ) ਨੂੰ ਮੁੱਖ ਰੱਖ ਕੇ ਹਰ ਕਨਜਿਊਮਰ ਦੇ ਨਾਮ ਦੀ, ਜਾਂਇਟ ਡਾਇਰੈਕਟਰ, ਟ੍ਰਾਂਸਪੋਰਟੇਸ਼ਨ (ਕੋਲ), ਰੇਲਵੇ ਬੋਰਡ, ਕਲਕੱਤਾ, ਨੂੰ ਸਿਫਾਰਸ਼ ਕੀਤੀ ਗਈ। ਜਿਥੇ ਕਿਤੇ, ਕੋਲੇ ਦੀ ਉਦਯੋਗ ਲਈ ਵਰਤੋਂ ਕਰਨ ਵਾਲਿਆਂ ਨੇ ਕੋਲਾ ਐਸੋਸੀਏਸ਼ਨ ਰਾਹੀਂ

[ਮੁੱਖ ਮੰਤਰੀ]

ਮੰਗਵਾਨਾ ਪਸੰਦ ਕੀਤਾ, ਉਥੇ, ਵਿਭਾਗ ਨੇ ਸਫ਼ਾਰਸ਼ਾ ਸਬੰਧਤ ਐਸੋਸੀਏਸ਼ਨ ਦੇ ਹੱਕ ਵਿਚ ਕੀਤੀਆਂ, ਵਿਭਾਗ ਵਲੋਂ ਸਫ਼ਾਰਸ਼ਾਂ ਕਰ ਦਿਤੇ ਜਾਣ ਉਪਰੰਤ, ਕੋਲੇ ਦੇ ਲਿਆਣ ਦੀ ਜ਼ਿੰਮੇਵਾਰੀ, ਖਪਤਕਾਰਾਂ/ਉਸ ਦੀ ਅਸੋਸੀਏਸ਼ਨ/ਉਸ ਦੇ ਨੁਮਾਇੰਦੇ ਦੀ ਹੋ ਜਾਂਦੀ ਹੈ। ਬਿਲਕੁਲ ਹੀ ਛੋਟੀ ਖਪਤਕਾਰਾਂ ਦੀ ਕੋਲੇ/ਕੋਕ ਦੀ ਲੋੜ, ਕੋਲਾ/ਕੋਲ ਪੰਜਾਬ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ ਰਾਹੀਂ ਪ੍ਰਾਪਤ ਕਰਕੇ, ਪੂਰੀ ਕੀਤੀ ਜਾਂਦੀ ਹੈ। 1 ਸਿਤੰਬਰ, 1972 ਤੋਂ 31 ਜਨਵਰੀ, 1973 ਤਕ ਦੇ ਸਮੇਂ ਦੌਰਾਨ, ਸਟੀਮ ਕੋਲ ਦੀਆਂ ਦੋ ਰੈਕਸ, ਪੰਜਾਬ ਰਾਜ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ ਰਾਹੀਂ ਪ੍ਰਾਪਤ ਹੋਈਆਂ ਸਨ, ਜੋ ਕਿ ਵੱਖ ਵੱਖ ਉਦਯੋਗਿਕ ਇਕਾਇਆ ਵਿਚ ਵੰਡ ਦਿਤੀਆਂ ਗਈਆਂ ਸਨ। ਅਸੋਸੀਏਸ਼ਨਾਂ ਤੋਂ ਬਿਨਾਂ ਉਹਨਾਂ ਦੇ ਹਕ ਵਿਚ ਅਲਾਟ ਹੋਈਆਂ ਵੈਗਨਾਂ ਅਨੁਸਾਰ ਬਹੁਤ ਸਾਰੇ ਖਪਤਕਾਰਾਂ ਨੇ ਵੀ ਕੋਲਾ ਆਪਣੇ ਏਜੰਟਾਂ ਰਾਹੀਂ ਮੰਗਵਾਇਆ। ਰੀ-ਰੋਲਿੰਗ ਦੀਆਂ ਯੂਨਿਟਸ ਜੋ ਕਿ ਸਟੀਲ/ਰੀ-ਰੋਲਿੰਗ ਮਿਲਜ਼ ਐਸੋਸ਼ੀਏਸ਼ਨਜ਼ ਦੀਆਂ ਮੈਂਬਰ ਹਨ, ਸਟੀਲ ਰੀ-ਰੋਲਿੰਗ ਮਿਲਜ਼ ਐਸੋਸੀਏਸ਼ਨ ਦੀਆਂ ਸਿਫਾਰਸ਼ਾਂ ਦੇ ਅਧਾਰ ਤੇ ਕੋਲਾ ਸਿੱਧਾ ਹੀ ਪ੍ਰਾਪਤ ਕਰ ਲੈਂਦੀਆਂ ਹਨ।

2. ਰਾਜ ਵਿਚ ਕੋਲਾ ਲਿਆਉਣ ਦਾ ਪ੍ਰਬੰਧ ਬਿਲਕੁਲ ਹੀ ਤਸਲੀਬਖਸ਼ ਨਹੀਂ ਸੀ। ਇਸ ਬਾਰੇ ਵਿਭਾਗ ਦੇ ਉਚ-ਅਧਿਕਾਰੀ, ਭਾਵ ਡਾਇਰੈਕਟਰ, ਉਦਯੋਗ ਮੀਤ ਡਾਇਰੈਕਟਰ ਉਦਯੋਗ ਅਤੇ ਮੈਨੇਜਿੰਗ ਡਾਇਰੈਕਟਰ, ਪੰਜਾਬ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ, ਜਾਇੰਟ-ਡਾਇਰੈਕਟਰ ਟਰਾਂਸਪੋਰਟ (ਕੋਲ), ਨੂੰ ਮਿਲਣ ਕਲਕੱਤੇ ਜਾਂਦੇ ਰਹੇ। ਡਾਇਰੈਕਟਰ, ਉਦਯੋਗ ਤੇ ਜਾਇੰਟ ਡਾਇਰੈਕਟਰ ਟਰਾਂਸਪੋਰਟ (ਕੋਲ), ਵਿਚਾਲੇ ਅਜਿਹੀ ਅੰਤਮ ਮੀਟਿੰਗ ਮਿਤੀ 8 ਫਰਵਰੀ, 1973 ਨੂੰ ਕਲਕੱਤੇ ਵਿਖੇ ਹੋਈ। ਖਪਤਕਾਰਾਂ ਵਲੋਂ ਉਨ੍ਹਾਂ ਦੀਆਂ ਐਸੋਸੀਏਸ਼ਨਾਂ ਨੂੰ ਅਨੁਭਵ ਹੋਇਆ ਔਕੜਾਂ ਨੂੰ ਦੂਰ ਕਰਾਉਣ ਦੇ ਨਾਲ ਨਾਲ, ਡਾਇਰੈਕਟਰ ਉਦਯੋਗ, ਹਾਰਡ ਕੋਕ ਤੇ ਸਟੀਮ ਕੋਲ, ਦੀਆਂ ਰਾਜ ਦੇ ਕੋਟੇ ਤੋਂ ਵੱਧ ਵੈਗਨਾਂ ਪ੍ਰਾਪਤ ਕਰਨ ਵਿਚ ਵੀ ਸਫਲ ਹੋਏ, ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:--

| | ਡੈਸਟੀਨੇਸ਼ਨ | | ਰੈਕਸ ਦੀ ਗਿਣਤੀ<br>ਹਾਰਡ ਕੋਕ/ਸਟੀਮ ਕੋਕ | ਸਮਾਂ |
|---|---|---|---|---|
| 1. | ਅੰਮ੍ਰਿਤਸਰ | ... | ਇਕ ਰੇਕ | ਜਨਵਰੀ, ਮਾਰਚ, 1973 |
| 2. | ਲੁਧਿਆਣਾ | ... | ਇਕ ਰੇਕ | --ਉਹੀ-- |
| 3. | ਬਟਾਲਾ/ਜਲੰਧਰ/ਲੁਧਿਆਣਾ | ... | ਇਕ ਰੇਕ ਪ੍ਰਤੀ ਮਹੀਨਾ ਕੁਲ 9 ਰੇਕ ਜਨਵਰੀ ਤੋਂ ਮਾਰਚ, 1973 | |

3. ਉਪਰੋਕਤ ਵਿਸ਼ੇਸ਼ ਕੋਟੇ ਵਿਚੋਂ ਹੁਣ ਤਕ ਹੇਠ ਲਿਖੇ ਅਨੁਸਾਰ ਕੋਲਾ ਆ ਚੁਕਿਆ ਹੈ :—

| ਡੈਸਟੀਨੇਸ਼ਨ | 8 ਫਰਵਰੀ, 1973 ਤੋਂ ਹੁਣ ਤਕ ਦੀ ਪ੍ਰਾਪਤੀ | |
|---|---|---|
| | ਹਾਰਡ ਕੋਕ | ਸਟੀਮ ਕੋਕ |
| ਜਲੰਧਰ ਕੈਂਟ ... | 10 ਫਰਵਰੀ, 1973 | ਇਕ ਰੇਕ |
| ਬਟਾਲਾ ... | 17 ਫਰਵਰੀ, 1973 | ਇਕ ਰੇਕ |
| ਜਲੰਧਰ ਕੈਂਟ ... | 17 ਫਰਵਰੀ, 1973 (ਲੋਡਿਡ) | ਇਕ ਰੇਕ |

ਹਿੰਦ ਸਰਕਾਰ ਨੇ ਹੁਣੇ ਹੁਣੇ ਹੀ ਕੋਲੇ ਦੀਆਂ ਨਾਨ-ਕੋਕਿੰਗ ਖਾਣਾਂ (ਮਾਈਨਜ਼) ਨੂੰ ਕੌਮੀਕਰਨ ਦਾ ਐਲਾਨ ਕੀਤਾ ਹੈ। ਖਾਣਾਂ ਦੇ ਕੌਮੀ ਕੀਤੇ ਜਾਣ ਤੇ ਕੋਲੇ ਦੀ ਪ੍ਰਾਪਤੀ ਦੇ ਕੰਮ ਵਿਚ ਸੋਧ ਦੀ ਲੋੜ ਉਤਪਨ ਕਰ ਦਿੱਤੀ ਹੈ। ਇਸ ਬਾਰੇ ਵਿੱਚ ਕੋਲ ਮਾਇਨਿੰਗ ਅਥਾਰਟੀਜ਼ ਨਾਲ 8 ਫਰਵਰੀ, 1973 ਨੂੰ ਕਲਕੱਤੇ ਵਿਖੇ ਇਕ ਮੀਟਿੰਗ ਹੋਈ ਅਤੇ ਫਿਰ ਮਿਤੀ 21 ਫਰਵਰੀ, 1973, ਨੂੰ ਡਾਇਰੈਕਟਰ, ਉਦਯੋਗ, ਪੰਜਾਬ, ਦੇ ਦਫਤਰ ਵਿਖੇ ਜਨਰਲ ਸੇਲਜ਼ ਮੈਨੇਜਰ, ਸੀ.ਐਮ.ਏ. ਨੇ ਇਕ ਮੀਟਿੰਗ ਰੱਖੀ। ਹਿੰਦ ਸਰਕਾਰ ਨੇ ਹੁਣੇ ਹੀ ਕੋਲੇ ਦੀ ਠੀਕ ਮੂਵਮੈਂਟ ਨਾ ਹੋਣ ਕਾਰਨ ਉਤਪਨ ਹੋਈਆਂ ਔਕੜਾਂ ਤੇ ਕਾਬੂ ਪਾਉਣ ਲਈ ਸਾਰੀਆਂ ਸਟੇਟਾਂ ਵਿੱਚ ਕੋਲੇ ਦੇ ਭੰਡਾਰੇ ਕਾਇਮ ਕਰਨ ਦਾ ਐਲਾਨ ਕੀਤਾ ਹੈ। ਇਸ ਬਾਰੇ 14 ਮਾਰਚ, 1973 ਨੂੰ ਦਿੱਲੀ ਵਿਖੇ ਇਕ ਮੀਟਿੰਗ ਹੋਈ ਸੀ। ਇਸ ਬਾਰੇ ਭਾਰਤ ਸਰਕਾਰ ਦੇ ਮਾਈਨ ਤੇ ਮੈਟਲ ਦੇ ਸਕੱਤਰ, ਮੈਂਬਰ, ਟਰਾਂਸਪੋਰਟੇਸ਼ਨ, ਰੇਲਵੇ ਬੋਰਡ ਅਤੇ ਡਾਇਰੈਕਟਰ ਉਦਯੋਗ, ਪੰਜਾਬ ਵਿਚਕਾਰ ਮਿਤੀ 5 ਅਪ੍ਰੈਲ, 1973 ਨੂੰ ਇਕ ਹੋਰ ਮੀਟਿੰਗ ਹੋਣੀ ਕਰਾਰ ਪਾਈ ਹੈ ਤਾਂ ਜੋ ਰਾਜ ਵਿਚ ਕੋਲੇ ਦੇ ਭੰਡਾਰ ਕਾਇਮ ਕਰਨ ਤੇ ਪੰਜਾਬ ਨੂੰ ਕੋਲੇ ਦੀ ਸਪਲਾਈ ਵਿੱਚ ਸੁਧਾਰ ਪੈਦਾ ਕਰਨ ਲਈ ਨਿਯਮਾਂ ਦਾ ਨਿਰਣਾ ਕੀਤਾ ਜਾ ਸਕੇ। ਆਸ ਕੀਤੀ ਜਾਂਦੀ ਹੈ ਕਿ ਅਗਲੇ ਕੁਝ ਮਹੀਨਿਆਂ ਵਿੱਚ ਪੰਜਾਬ ਨੂੰ ਕੋਲੇ ਦੀ ਸਪਲਾਈ ਵਿੱਚ ਵਿਸ਼ੇਸ਼ ਸੁਧਾਰ ਆ ਜਾਵੇਗਾ। ਇਸੇ ਦੌਰਾਨ ਵਿਭਾਗ ਇਸ ਕੰਮ ਵੱਲ ਆਪਣਾ ਸਭ ਤੋਂ ਵੱਧ ਧਿਆਨ ਦੇ ਰਿਹਾ ਹੈ।

4. ਜਿਥੋਂ ਤਕ ਦਸੰਬਰ, 1972 ਤੇ ਜਨਵਰੀ 1973 ਦੇ ਮਹੀਨੇ ਦੌਰਾਨ ਰਾਜ ਵਿੱਚ ਲਾਈਟ ਡੀਜ਼ਲ ਆਇਲ ਦੀ ਥੁੜ ਦੇ ਅਨੁਭਵ ਕਰਨ ਦਾ ਸਬੰਧ ਹੈ, ਇਹ ਦਸਿਆ ਜਾਂਦਾ ਹੈ ਕਿ ਰਾਜ ਸਰਕਾਰ ਦਾ ਉਦਯੋਗਿਕ ਤੇਲਾਂ ਭਾਵ ਲਾਈਟ ਅਤੇ ਹੈਵੀ ਡੀਜ਼ਲ ਆਇਲ ਫਰਨੇਸ਼ ਆਇਲ ਦੀ ਸਪਲਾਈ ਤੇ ਕੋਈ ਕੰਟਰੋਲ ਨਹੀਂ ਹੈ। ਇਨ੍ਹਾਂ ਤੇਲਾਂ ਉਪਰ ਕੋਈ ਕੰਟਰੋਲ ਨਾ ਹੋਣ ਕਾਰਨ ਇਹ ਆਮ ਵਸਤਾਂ ਹਨ ਫਰੀ ਕਮੋਡਿਟੀਜ਼)।

5. ਫਿਰ ਵੀ ਰਾਜ ਦੇ ਉਦਯੋਗਪਤੀਆਂ ਤੇ ਕਿਸਾਨਾਂ ਦੀਆਂ ਔਕੜਾਂ ਨੂੰ ਮੁੱਖ ਰਖਦੇ ਹੋਏ ਦਸੰਬਰ, 1972 ਵਿੱਚ ਭਾਰਤ ਸਰਕਾਰ ਨਾਲ ਗੱਲਬਾਤ ਕੀਤੀ ਗਈ। ਸਾਡੀ ਬੇਨਤੀ ਤੇ ਪੈਟਰੋਲੀਅਮ

[ਮੁੱਖ ਮੰਤਰੀ]

ਤੇ ਕੈਮੀਕਲਜ਼ ਮਨਿਸਟਰੀ ਵਲੋਂ ਦਿੱਲੀ ਵਿਖੇ 4 ਜਨਵਰੀ, 1973 ਨੂੰ ਇਕ ਮੀਟਿੰਗ ਕੀਤੀ ਗਈ ਸੀ। ਇਸ ਮੀਟਿੰਗ ਵਿੱਚ ਉਦਯੋਗਿਕ ਸਲਾਹਕਾਰ ਤੇ ਫੂਡ ਅਤੇ ਸਪਲਾਈ ਵਿਭਾਗ, ਜੋ ਕਿ ਉਦਯੋਗ ਦੀ ਵਰਤੋਂ ਵਿੱਚ ਆਉਣ ਵਾਲੇ ਤੇਲਾਂ ਤੇ ਮਿੱਟੀ ਦੇ ਤੇਲ ਦੀ ਸਪਲਾਈ ਨਾਲ ਸਬੰਧਤ ਹੈ, ਦੇ ਸੀਨੀਅਰ ਨੁਮਾਇੰਦੇ ਸ਼ਾਮਲ ਹੋਏ। ਤੇਲ ਦੇ ਘਰੇਲੂ ਖਪਤਕਾਰਾਂ, ਕਾਸ਼ਤਕਾਰਾਂ ਤੇ ਉਦਯੋਗਪਤੀਆਂ ਦੀਆਂ ਔਕੜਾਂ ਵਿਸਤਾਰ ਪੂਰਵਕ ਪੈਟਰੋਲੀਅਮ ਤੇ ਕੈਮੀਕਲਜ਼ ਮਿਨਿਸਟਰੀ ਨੂੰ ਦਸੀਆਂ ਗਈਆਂ। ਮਨਿਸਟਰੀ ਨੇ ਦਸਿਆ ਕਿ ਕੇਵਲ ਟਰਾਂਸਪੋਰਟੇਸ਼ਨ ਦੀਆਂ ਔਕੜਾਂ ਕਾਰਨ ਹੀ ਥੁੜ ਉਤਪਨ ਹੋਈ ਸੀ। ਉਨ੍ਹਾਂ ਇਹ ਵੀ ਦਸਿਆ ਕਿ ਕਾਂਡਲਾ ਤੇ ਦਿੱਲੀ ਨੂੰ ਵੱਡੀ ਲਾਈਨ ਨਾਲ ਜੋੜਨ ਕਾਰਨ ਸਪਲਾਈ ਵਿੱਚ ਸੁਧਾਰ ਪੈਦਾ ਹੋ ਗਿਆ ਹੈ (ਪਹਿਲਾਂ ਕੇਵਲ ਮੀਟਰਗੇਜ ਲਾਈਨ ਹੀ ਸੀ)। ਉਨ੍ਹਾਂ ਇਹ ਵੀ ਵਿਸ਼ਵਾਸ ਦਿਵਾਇਆ ਕਿ ਅਗੇ ਲਈ ਲਾਈਟ ਡੀਜ਼ਲ ਆਇਲ ਦੇ ਅੰਬਾਲੇ, ਸ਼ਕੂਰਬਸਤੀ ਤੇ ਹਿਸਾਰ ਦੇ ਭੰਡਾਰਾਂ ਤੇ, ਵਿਸ਼ੇਸ਼ ਭੰਡਾਰ ਰਖੇ ਜਾਣਗੇ ਨਾਰਥ ਜ਼ੋਨ ਦੀ ਲੋੜ ਪੂਰੀ ਕਰਨ ਵਾਲੇ ਤਿੰਨ ਭੰਡਾਰ)। ਪੰਜਾਬ ਦੀ ਸਹਾਇਤਾ ਕਰਨ ਲਈ, ਪੈਟਰੋਲੀਅਮ ਤੇ ਕੈਮੀਕਲ ਮਨਿਸਟਰੀ ਨੇ ਇਹ ਤਜਵੀਜ਼ ਵੀ ਰੱਖੀ ਕਿ ਜੇਕਰ ਕੋਈ ਵੱਡਾ ਖਪਤਕਾਰ, ਉਪਰੋਕਤ ਡਿੱਪੂਆਂ ਤੋਂ, ਤੇਲ ਸੜਕ ਰਾਹੀਂ ਮੰਗਵਾਣਾ ਚਾਹੇ, ਤਾਂ ਉਸ ਨੂੰ ਆਗਿਆ ਦੇ ਦਿੱਤੀ ਜਾਵੇਗੀ। ਸੜਕ ਰਾਹੀਂ ਫਿਊਲ ਆਇਲ ਢੋਣ ਵਾਲਿਆਂ ਨੂੰ ਇਸ ਹਿਦਾਇਤ ਦੀ ਸੂਚਨਾ ਦੇ ਦਿੱਤੀ ਗਈ ਸੀ। ਇਸ ਦੇ ਨਾਲ ਹੀ ਖਪਤਕਾਰਾਂ ਦੀਆਂ ਲੋੜਾਂ, ਜ਼ਿਲ੍ਹਾ ਉਦਯੋਗ ਅਫਸਰਾਂ ਦੀਆਂ ਸਿਫਾਰਸ਼ਾਂ ਸਹਿਤ ਇੰਡੀਅਨ ਆਇਲ ਕੰਪਨੀ ਨੂੰ ਭੇਜ ਦਿੱਤੀਆਂ ਗਈਆਂ ਸਨ। ਇੰਡੀਅਨ ਆਇਲ ਕੰਪਨੀ ਨੇ ਵਿਭਾਗ ਨੂੰ ਸਲਾਹ ਦਿੱਤੀ ਸੀ ਕਿ ਲੋੜੋਂ ਵੱਧ ਕਿਸੇ ਵੀ ਸਿਫਾਰਸ਼ ਦੀ ਜ਼ੁੰਮੇਵਾਰੀ ਉਦਯੋਗ ਵਿਭਾਗ ਦੀ ਹੋਵੇਗੀ। ਇਸ ਨੂੰ ਮੁੱਖ ਰਖਦੇ ਹੋਏ, ਸਾਰੇ ਜ਼ਿਲ੍ਹਾ ਉਦਯੋਗ ਅਫਸਰਾਂ ਨੂੰ ਮਿਤੀ 1 ਫਰਵਰੀ, 1972 ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ਕਿ ਉਹ ਖਪਤਕਾਰਾਂ ਦੀ ਲੋੜ ਦੀ ਪੂਰੀ ਪੂਰੀ ਪੜਚੋਲ ਕਰਨ ਤੇ ਖਪਤਕਾਰਾਂ ਦੀਆਂ ਅਰਜ਼ੀਆਂ ਪਰਫਾਰਮੇ, ਜੋ ਕਿ ਡਾਇਰੈਕਟੋਰੇਟ ਨੇ ਬਣਾਇਆ ਸੀ ਤੇ ਸਾਰੇ ਫੀਲਡ ਆਫਿਸਰਜ਼ ਨੂੰ ਭੇਜ ਦਿੱਤਾ ਗਿਆ ਸੀ, ਤੇ ਭੇਜਣ। ਰਾਜ ਦਾ ਫੂਡ ਤੇ ਸਪਲਾਈਜ਼ ਵਿਭਾਗ ਉਪਰੋਕਤ ਤਿੰਨਾਂ ਡਿਪੂਆਂ ਤੇ ਪ੍ਰਾਪਤ ਤੇਲ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਰਿਹਾ ਹੈ। ਇਹ ਦਸਿਆ ਜਾਂਦਾ ਹੈ ਕਿ ਹਾਲਤ ਹੁਣੇ ਹੀ ਸੁਖਾਲੀ ਹੋਈ ਹੈ। ਭਾਰਤ ਸਰਕਾਰ ਨੇ ਵਿਸ਼ਵਾਸ ਦਿਵਾਇਆ ਹੈ ਕਿ ਨੇੜੇ ਦੇ ਭਵਿਖ ਵਿੱਚ ਹਾਲਤ ਹੋਰ ਵੀ ਸੁਧਰ ਜਾਵੇਗੀ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਹੁਣ ਮੈਨੂੰ ਆਗਿਆ ਦਿਓ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਸ ਚੀਜ਼ ਤੇ ਬੋਲਣਾ ਹੈ? (ਵਿਘਨ) (On what topic do you want to speak?) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਬੜਾ ਸੀਰੀਅਸ ਮੈਟਰ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਸ ਰੂਲ ਦੇ ਥੱਲੇ ਬੋਲਣਾ ਚਾਹੁੰਦੇ ਹੋ? (Under which rule do you want to speak?)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਬਾਅਦ ਕਹਿ ਲੈਣਾ।

**ਸ੍ਰੀ ਸਪੀਕਰ** : ਜੇ ਤੁਸੀਂ ਰੂਲਜ਼ ਦੇ ਅਧੀਨ ਬੋਲੋਗੇ ਤਾਂ ਮੈਂ ਜ਼ਰੂਰ ਆਗਿਆ ਦੇਵਾਂਗਾ। (If you rise to speak under the Rules, I would certainly permit you.)

**ਸਰਦਾਰ ਅਜਾਇਬ ਸਿੰਘ ਸੰਧੂ** : * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ and it should not form part of the proceedings. ਜੇ ਕਿਸੇ ਮਨਿਸਟਰ ਦੇ ਖਿਲਾਫ਼ ਕੋਈ ਐਸੀ ਚੀਜ਼ ਹੈ ਤਾਂ ਉਸ ਦੇ ਵਾਸਤੇ ਪ੍ਰਾਪਰ ਪ੍ਰੋਸੀਜਰ ਹੈ, ਮੋਸ਼ਨ ਮੂਵ ਕਰਨੀ ਪੈਂਦੀ ਹੈ। (It is no point of order and it should not form part of the proceedings. If there are any charges against a Minister, you should bring proper Motion according to the Rules.) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਮੋਸ਼ਨ ਵੀ ਲੈ ਆਵਾਂਗੇ ਜੀ ...... (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮੋਸ਼ਨ ਲੈ ਆਵੋ, ਫਿਰ ਦੇਖ ਕੇ ਵਿਚਾਰ ਕਰ ਲਵਾਂਗੇ। (ਵਿਘਨ) (You should bring a motion and then we will consider it.) (*Interruption*)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਹ ਸਾਡੇ ਸਾਥੀ ਆਪ ਹੀ ਅਖ਼ਬਾਰਾਂ ਵਿਚ ਖ਼ਬਰਾਂ ਦੇ ਦਿੰਦੇ ਹਨ ਅਤੇ ਫਿਰ ਇਥੇ ਇਹੋ ਜਿਹੀਆਂ ਗਲਾਂ ਕਰਦੇ ਹਨ--(ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : * * * * *

**ਸ੍ਰੀ ਸਪੀਕਰ** : ਜੋ ਕੁਝ ਵੀ ਮੈਂਬਰ ਸਾਹਿਬ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ। (Whatever the hon. Member is saying without the permission of the Chair, should not form part of the proceedings.)

---

## PAPERS LAID ON THE TABLE OF THE HOUSE

**Finance Minister** (Shri Hans Raj Sharma) : Sir, I beg to lay on the Table the †Approach to the Fifth Five Year Plan for Punjab State.

(ਇਸ ਵਕਤ ਅਕਾਲੀ ਪਾਰਟੀ ਦੇ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋ ਗਏ ਅਤੇ ਹਾਊਸ ਵਿਚ ਕਾਫੀ ਸ਼ੋਰ ਪੈ ਗਿਆ।)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਇਹ ਹਾਊਸ ਦੀ ਤੌਹੀਨ ਹੈ। (ਵਿਘਨ) (ਸ਼ੋਰ)

---

## LEGISLATIVE BUSINESS

### The Punjab Appropriation (No. 2) Bill, 1973

**Finance Minister (Shri Hans Raj Sharma)** : Sir, I beg to introduce the Punjab Appropriation (No. 2) Bill.

Sir, I also beg to move

That the Punjab Appropriation (No. 2) Bill, be taken into consideration at once.

---

*Expunged as ordered by the Chair.

†Placed in the Library,

**Mr. Speaker :** Motion moved —

That the Punjab Appropriation (No. 2) Bill be taken into consideration at once.

Guillotine will be applied under Sub-Rule (2) of Rule 179 of the Rules of Procedure and Conduct of Business in the Punjab Legislative Assembly at 1.00 P.M.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਸਾਡੇ ਨਾਲ ਇਤਨਾ ਧੱਕਾ ਕਿਉਂ ਕਰਦੇ ਹੋ। ਇਤਨਾ ਅਹਿਮ ਮਾਮਲਾ ਹੋਵੇ ਤੇ ਤੁਸੀਂ ਸਾਨੂੰ ਪੁਆਇੰਟ ਆਫ਼ ਆਰਡਰ ਰੇਜ਼ ਨਾ ਕਰਨ ਦਿਉ ...... (ਵਿਘਨ)

**Mr. Speaker :** You are a very learned Member of the House. You know very well that the point of order can be raised only with regard to the business before the House.

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * * *

**ਸ੍ਰੀ ਸਪੀਕਰ**: ਜੋ ਕੁਝ ਵੀ ਮੈਂਬਰ ਸਾਹਿਬ ਚੇਅਰ ਦੀ ਆਗਿਆ ਬਿਨਾਂ ਕਹਿ ਰਹੇ ਹਨ, ਕਾਰਵਾਈ ਦਾ ਹਿੱਸਾ ਨਾ ਬਣੇ। (Whatever the hon. Member is saying without the permission of the Chair, should not form part of the proceedings.)

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * * *

**ਸ੍ਰੀ ਸਪੀਕਰ**: ਬਰਾੜ ਸਾਹਿਬ, ਮੈਨੂੰ ਦਸ ਦਿਉ ਕਿ ਇਹ ਕਿਵੇਂ ਪੁਆਇੰਟ ਆਫ਼ ਆਰਡਰ ਬਣਦਾ ਹੈ। ਤੁਸੀਂ ਤਾਂ ਲਾ ਗਰੈਜੂਏਟ ਹੋ ਅਤੇ ਇਕ ਐਡਵੋਕੇਟ ਹੋ ...... (ਵਿਘਨ)। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ) (Mr. Brar, let me know, how does it amount to a point of order ? You are a Law Graduate and an Advocate. (*Interruption*) It is not a point of order.) (*Interruption*)

**ਸਰਦਾਰ ਸੁਰਜੀਤ ਸਿੰਘ** : * * * * *

**ਸ੍ਰੀ ਸਪੀਕਰ**: ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਕਿਹਾ ਜਾ ਰਿਹਾ ਹੈ ਉਹ ਕਾਰਵਾਈ ਦਾ ਹਿੱਸਾ ਨਾ ਬਣੇ। (ਵਿਘਨ) (Whatever is being said without the permission of the Chair, should not form part of the proceedings.) (*Interruption*)

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੋ ਬੜੀਆਂ ਇਮਪਾਰਟੈਂਟ ਕਾਲ ਅਟੈਨਸ਼ਨ ਮੋਸ਼ਨਾਂ ਦੇ ਜਵਾਬ ਆਏ ਹਨ, ਇਹ ਕਾਲ ਅਟੈਨਸ਼ਨ ਮੋਸ਼ਨ ਨੰਬਰ 40 ਅਤੇ 97 ਹੈ, ਇਨ੍ਹਾਂ ਦੇ ਉਤੇ ਕੁਐਸਚਨ ਕਰਨ ਦੀ ਸਾਨੂੰ ਇਜਾਜ਼ਤ ਦਿਤੀ ਜਾਵੇ ਜਿਹੜਾ ਕਿ ਸਾਡਾ ਰਾਈਟ ਬਣਦਾ ਹੈ ...... (ਵਿਘਨ)

**ਸ੍ਰੀ ਸਪੀਕਰ**: ਇਹ ਤੁਸੀਂ ਕੱਲ ਕਰ ਲੈਣਾ ਜੀ । ਸਰਦਾਰ ਵਰਿਆਮ ਸਿੰਘ ਜੀ । (You may please ask the question tomorrow. Sardar Waryam Singh will speak now.)

**ਸਰਦਾਰ ਜਸਵਿੰਦਰ ਸਿੰਘ ਬਰਾੜ** :* * * * *

---

*Expunged as ordered by the Chair.

**ਸ੍ਰੀ ਸਪੀਕਰ** : ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਇਹ ਕਾਰਵਾਈ ਦਾ ਹਿਸਾ ਨਾ ਬਣੇ। (ਸ਼ੋਰ) (Whatever is being said without the permission of the Chair should not form part of the proceedings.) (*Noise.*)

## WALK-OUTS

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਸਾਨੂੰ ਆਪਣੀ ਗੱਲ ਨਹੀਂ ਕਹਿਣ ਦਿੰਦੇ ਅਤੇ ਸਾਡੇ ਨਾਲ ਬੇਇਨਸਾਫੀ ਕਰਦੇ ਹੋ, ਇਸ ਗਲ ਤੇ ਮੈਂ ਵਾਕ-ਆਊਟ ਕਰਦਾ ਹਾਂ। (ਸ਼ੋਰ)

(ਇਸ ਵਕਤ ਆਨਰੇਬਲ ਮੈਂਬਰ ਸਰਦਾਰ ਜਸਵਿੰਦਰ ਸਿੰਘ ਬਰਾੜ ਆਪਣੀ ਸੀਟ ਤੋਂ ਉਠ ਕੇ ਬਾਹਰ ਚਲੇ ਗਏ।)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਸਾਨੂੰ ਪੂਰਾ ਇਨਸਾਫ ਨਹੀਂ ਮਿਲਦਾ ...... (ਵਿਘਨ)

**ਸ੍ਰੀ ਸਪੀਕਰ** : ਬਾਦਲ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ। ਜੇ ਤੁਸੀਂ ਅੰਡਰ ਰੂਲ ਪੁਆਇੰਟ ਆਫ ਆਰਡਰ ਉਠਾਓ ਤਾਂ ਤੁਹਾਨੂੰ ਪੂਰਾ ਪੂਰਾ ਹੱਕ ਦਿਤਾ ਜਾਵੇਗਾ ਅਤੇ ਜੇ ਤੁਸੀਂ ਉਸ ਨੂੰ ਗਲਤ ਵਰਤਣਾ ਚਾਹੋ ਅਤੇ ਫਿਰ ਕਹੋ ਕਿ ਇਨਸਾਫ ਨਹੀਂ ਮਿਲਦਾ ਤਾਂ ਇਹ ਤੁਹਾਡੀ ਵਧੀਕੀ ਹੈ। (ਵਿਘਨ) (Badal Sahib, it is absolutely wrong. If you raise a point of order under the Rules you will certainly be allowed to do so, but if you try to mis-utilize the right and on top of it say that your rights are being ignored then you would be exceeding your limits.) (*Interruption*)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅਸੀਂ ਕੋਈ ਕੁਐਸਚਨ ਰੇਜ਼ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਇਜਾਜ਼ਤ ਨਹੀਂ ਮਿਲਦੀ ...... (ਵਿਘਨ)

**ਸ੍ਰੀ ਸਪੀਕਰ** : ਪੁਆਇੰਟ ਆਫ ਆਰਡਰ ਬਾਰੇ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ। (I would like to tell you the rules governing the point of order.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਅਤੇ ਕਾਮਰੇਡ ਚੰਦ ਸਿੰਘ ਚੋਪੜਾ ਨੇ ਐਡਜਰਨਮੈਂਟ ਮੋਸ਼ਨ ਦਿਤੀ ਸੀ। ਚਾਰ ਪੰਜ ਸੌ ਬੰਦੇ ਗ੍ਰਿਫਤਾਰ ਹੋਏ ...... (ਵਿਘਨ)

**ਸ੍ਰੀ ਸਪੀਕਰ** : ਮੈਂ ਤੁਹਾਡੀ ਗਿਆਤ ਲਈ ਪੁਆਇੰਟ ਆਫ ਆਰਡਰ ਬਾਰੇ ਰੂਲ ਪੜ੍ਹ ਦਿੰਦਾ ਹਾਂ। ਰੂਲ 105 ਵਿਚ ਲਿਖਿਆ ਹੈ ......... (For your information I may read out the rule relating to point of order. In rule 105 it is laid down.):

"*A point of order shall relate to the interpretation or enforcement of these Rules or such Articles of the Constitution as regulate the*

[ਸ੍ਰੀ ਸਪੀਕਰ]

*business of the House and shall raise a question which is within the cognizance of the Speaker"*

**ਸਰਦਾਰ ਅਜਾਇਬ ਸਿੰਘ ਸੰਧੂ:** ਮੈਂ ਜ਼ੀਰੋ ਆਵਰ ਤੋਂ ਪਹਿਲਾਂ ਉਠਿਆ ਸੀ ...... (ਵਿਘਨ) ਇਹ ਰੂਲ ਅਸੀਂ ਪੜ੍ਹਿਆ ਹੋਇਆ ਹੈ, ਇਥੇ ਕਿਧਰੇ ਨਹੀਂ ਲਿਖਿਆ ਹੋਇਆ ਕਿ ਅਗਲਾ ਆਈਟਮ ਫੌਰਨ ਪੜ੍ਹ ਲਓ... (ਵਿਘਨ) (ਸ਼ੋਰ)

**ਸ੍ਰੀ ਸਪੀਕਰ:** ਇਨ੍ਹਾਂ ਰੂਲਜ਼ ਵਿਚ ਕੋਈ ਜ਼ੀਰੋ ਆਵਰ ਦਾ ਰੂਲ ਹੈ ? (ਵਿਘਨ) (Is there any rule about zero hour in this book of Rules ?) (*Interruption.*)

**ਸਰਦਾਰ ਅਜਾਇਬ ਸਿੰਘ ਸੰਧੂ :** * * * *

**ਸ੍ਰੀ ਸਪੀਕਰ:** ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਉਹ ਪ੍ਰੋਸੀਡਿੰਗ ਦਾ ਹਿੱਸਾ ਨਾ ਬਣੇ। (Whatever is being said without the permission of the Chair, should not form part of the proceedings).

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਸਾਡੇ ਨਾਲ ਇਹ ਬੇਇਨਸਾਫੀ ਹੈ। (ਵਿਘਨ) ਕਮਿਊਨਿਸਟ ਪਾਰਟੀ ਦਾ ਸਤਿਆਗ੍ਰਹ ਹੋ ਰਿਹਾ ਹੈ ਉਸ ਦੇ ਵਾਸਤੇ ਸਾਨੂੰ ਆਵਾਜ਼ ਨਹੀਂ ਉਠਾਉਣ ਦਿਤੀ। (ਵਿਘਨ) ਕਾਮਰੇਡ ਹਰਕਿਸ਼ਨ ਸਿੰਘ ਜੀ ਨੂੰ ਲਾਠੀਆਂ ਮਾਰੀਆਂ ਗਈਆਂ ਅਤੇ ਉਨ੍ਹਾਂ ਦੀ ਧਰਮ ਪਤਨੀ ਦੀ ਬੇਇਜ਼ਤੀ ਕੀਤੀ ਗਈ ...... (ਵਿਘਨ) ਪੰਜਾਬ ਦੇ ਵਿਚ ਜੋ ਹਾਲਤ ਇਸ ਵੇਲੇ ਹੋ ਰਹੀ ਹੈ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। (ਵਿਘਨ)। ਇਸ ਕਰਕੇ ਸਾਡੀ ਪਾਰਟੀ ਐਜ਼ ਏ ਪਰੋਟੈਸਟ ਵਾਕ ਆਊਟ ਕਰਦੀ ਹੈ।

(ਇਸ ਵਕਤ ਅਕਾਲੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਵਾਕ-ਆਊਟ ਕਰ ਗਏ।)

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਮੈਂ ਵੀ ਵਾਕ ਆਊਟ ਕਰਦਾ ਹਾਂ। ਕਿਉਂਕਿ ਇਹ ਬੜਾ ਅਹਿਮ ਮਸਲਾ ਸੀ ਇਸ ਕਰਕੇ ਐਜ਼ ਏ ਪਰੋਟੈਸਟ ਮੈਂ ਵੀ ਵਾਕ-ਆਊਟ ਕਰਦਾ ਹਾਂ।

(ਇਸ ਵਕਤ ਆਨਰੇਬਲ ਮੈਂਬਰ ਮਾਸਟਰ ਚੰਦ ਸਿੰਘ ਵੀ ਵਾਕ-ਆਊਟ ਕਰ ਗਏ)

**ਸ੍ਰੀ ਪ੍ਰੇਮ ਗੁਪਤਾ:** ਸਪੀਕਰ ਸਾਹਿਬ, 23 ਮਾਰਚ ਨੂੰ ਪ੍ਰਧਾਨ ਮੰਤਰੀ ਸਾਹਿਬਾ ਦੇ ਆਉਣ ਤੇ ਪਟਿਆਲੇ ਵਿਚ ਜੋ ਘਟਨਾ ਵਾਪਰੀ ਹੈ ਉਸ ਦਾ ਫ਼ੈਸਲਾ ਤੁਸੀਂ ਜਲਦੀ ਦੇਣ ਦੀ ਕਿਰਪਾ ਕਰੋ ਪੰਜਾਬ ਦੀ ਜਨਤਾ ਇਹ ਫੈਸਲਾ ਜਲਦੀ ਸੁਣਨਾ ਚਾਹੁੰਦੀ ਹੈ। ਇਨ੍ਹਾਂ ਨੇ (ਅਕਾਲੀ ਪਾਰਟੀ ਵਲ ਇਸ਼ਾਰਾ) ਕਈ ਵਾਰੀ ਨੈਸ਼ਨਲ ਝੰਡੇ ਦੀ ਬੇਹੁਰਮਤੀ ਕੀਤੀ ਹੈ। 26 ਜਨਵਰੀ, 1970 ਨੂੰ ਇਨ੍ਹਾਂ ਝੰਡਾ ਨੇ ਲਹਿਰਾਉਣ ਦਾ ਬਾਈਕਾਟ ਕੀਤਾ ਸੀ। ਮੈਂ ਸਮਝਦਾ ਹਾਂ ਕਿ ਇਹ ਆਦਤਨ ਹੀ ਝੰਡੇ ਦੀ ਬੇਹੁਰਮਤੀ ਕਰਦੇ ਹਨ ਇਸ ਲਈ ਮੈਂ ਦਰਖਾਸਤ ਕਰਾਂਗਾ ਕਿ ਇਸ ਮਾਮਲੇ ਤੇ ਫੈਸਲਾ ਦੇਣ ਵਿਚ ਢਿਲੇ ਨਾ ਕੀਤੀ ਜਾਵੇ ਅਤੇ ਮੈਂਬਰ ਸਾਹਿਬ ਦੇ ਖਿਲਾਫ਼ ਸਟਰਨ ਤੋਂ ਸਟਰਨ ਐਕਸ਼ਨ ਲੈਣਾ ਚਾਹੀਦਾ ਹੈ। (ਵਿਘਨ) ਜੇ ਇਹੋ ਜਿਹੀਆਂ ਗੱਲਾਂ ਚਲਦੀਆਂ ਰਹੀਆਂ ਤਾਂ ਬਹੁਤ ਮਾੜੀ ਗੱਲ ਹੋਵੇਗੀ। ਮੈਂ ਸਮਝਦਾ ਹਾਂ ਕਿ ਇਹ ਮਾਮਲਾ ਬੜਾ ਸੰਗੀਨ ਹੈ ਅਤੇ ਇਸ ਦਾ ਛੇਤੀ ਤੋਂ ਛੇਤੀ ਫੈਸਲਾ ਦੇਣਾ ਚਾਹੀਦਾ ਹੈ।

---

*Expunged as ordered by the Chair.

ਜਿਹੜੇ ਇਸ ਹਾਊਸ ਦੇ ਆਨਰੇਬਲ ਮੈਂਬਰ ਨੇ ਝੰਡੇ ਦੀ ਬੇਹੁਰਮਤੀ ਕੀਤੀ ਹੈ ਉਸ ਤੇ ਸਖਤ ਤੋਂ ਸਖਤ ਐਕਸ਼ਨ ਲੈਣਾ ਚਾਹੀਦਾ ਹੈ। (ਵਿਘਨ) ਉਸ ਦਾ ਫ਼ੈਸਲਾ ਛੇਤੀ ਤੋਂ ਛੇਤੀ ਕਰਨਾ ਚਾਹੀਦਾ ਹੈ। ਇਸ ਬਾਰੇ ਲੋਕਾਂ ਵਿਚ ਬੜੀ ਬੇਚੈਨੀ ਹੈ ...... (ਵਿਘਨ)

**ਸ੍ਰੀ ਸਪੀਕਰ**: ਇਹ ਮਾਮਲਾ ਜ਼ੇਰੇ ਗੌਰ ਹੈ। ਇਸ ਤੇ ਛੇਤੀ ਤੋਂ ਛੇਤੀ ਫ਼ੈਸਲਾ ਕੀਤਾ ਜਾਵੇਗਾ। (ਵਿਘਨ) (The matter is under consideration. The ruling shall be given at the earliest possible.) (*Interruption*)

**ਸ੍ਰੀ ਯਸ਼ ਪਾਲ**: ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹੁਣੇ ਸਾਨੂੰ 'ਅਪ੍ਰੋਚ ਟੂ ਦੀ ਫ਼ਿਫ਼ਥ ਫ਼ਾਈਵ ਈਅਰ ਪਲਾਨ ਫ਼ਾਰ ਪੰਜਾਬ ਸਟੇਟ' ਸਰਕੂਲੇਟ ਹੋਈ ਹੈ। ਇਹ ਸਾਨੂੰ ਮਗਰੋਂ ਮਿਲੀ ਹੈ ਪਰ ਅਖਬਾਰਾਂ ਵਿਚ ਪਹਿਲਾਂ ਛਪ ਗਈ। ਇਸ ਤੋਂ ਇਲਾਵਾ ਜਿਹੜੀ ਲੈਂਡ ਸੀਲਿੰਗ ਬਿਲ ਦੀ ਰਾਸ਼ਟਰਪਤੀ ਤੋਂ ਅਪਰੂਵਲ ਆਈ, ਹਾਊਸ ਇਨ ਸੈਸ਼ਨ ਹੈ, ਹਾਊਸ ਨੂੰ ਉਸ ਬਾਰੇ ਇਨਫਾਰਮ ਨਹੀਂ ਕੀਤਾ ਗਿਆ ਹੈ ਅਤੇ ਅਖਬਾਰਾਂ ਵਿਚ ਪਹਿਲੋਂ ਆ ਚੁਕੀ ਹੈ। ਮੈਂ ਕਹਿੰਦਾ ਹਾਂ ਕਿ ਇਸ ਗੱਲ ਦੀ ਤਹਿਕੀਕਾਤ ਕੀਤੀ ਜਾਣੀ ਚਾਹੀਦੀ ਹੈ ਕਿ ਕੌਣ ਐਸਾ ਆਦਮੀ ਹੈ ਜਿਹੜਾ ਸਾਡੇ ਤੋਂ ਪਹਿਲਾਂ ਅਖਬਾਰਾਂ ਨੂੰ ਇੰਨਫਰਮੇਸ਼ਨ ਦਿੰਦਾ ਹੈ।

**ਸ੍ਰੀ ਸਪੀਕਰ**: ਸਰਦਾਰ ਉਮਰਾਓ ਸਿੰਘ ਜੀ ਇਹ ਕੋਈ ਚੰਗੀ ਗੱਲ ਨਹੀਂ। ਇਨ੍ਹਾਂ ਗੱਲਾਂ ਨੂੰ ਪਹਿਲਾਂ ਕਾਨਫੀਡੈਂਸ ਵਿਚ ਰਖਣਾ ਚਾਹੀਦਾ ਹੈ। (Sardar Umrao Singh Ji, it is not a good practice. The House should be taken into confidence in these matters.)

**ਸਿਖਿਆ ਮੰਤਰੀ**: ਸਪੀਕਰ ਸਾਹਿਬ ਇਹ ਦਿੱਲੀ ਦੀ ਖਬਰ ਹੈ ਅਸੀਂ ਆਪ ਅਖਬਾਰਾਂ ਵਿਚ ਪੜ੍ਹੀ ਹੈ। ਸਾਡੇ ਪਾਸ ਐਸੀ ਕੋਈ ਇਤਲਾਹ ਨਹੀਂ ਆਈ (ਵਿਘਨ)।

**ਸ੍ਰੀ ਸਪੀਕਰ**: ਤੁਹਾਡੇ ਡਿਪਟੀ ਸੈਕਟਰੀ ਖੰਨੇ ਦਾ ਨਾਮ ਨਾਲ ਲਿਖਿਆ ਹੋਇਆ ਹੈ। (ਵਿਘਨ) (The name of your Deputy Secretary, Mr. Khanna is also there.) (*Interruptions.*)

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਮੈਂ ਇਸ ਬਾਰੇ ਪਤਾ ਕਰ ਲਵਾਂਗਾ। (ਵਿਘਨ)

**ਕਾਮਰੇਡ ਰਾਜ਼ ਕੁਮਾਰ**: ਸਪੀਕਰ ਸਾਹਿਬ, ਮੈਨੂੰ ਜੇਲ੍ਹ ਵਿਚੋਂ ਕਾਮਰੇਡ ਮਹਿਤਾਬ ਸਿੰਘ ਦੀ ਚਿੱਠੀ ਆਈ ਹੈ ਕਿ ਉਨ੍ਹਾਂ ਨਾਲ ਬਹੁਤ ਬੁਰਾ ਸਲੂਕ ਕੀਤਾ ਜਾ ਰਿਹਾ ਹੈ।

**ਸ੍ਰੀ ਸਪੀਕਰ**: ਤੁਸੀਂ ਇਸ ਗੱਲ ਨੂੰ ਐਪਰੋਪਰੀਏਸ਼ਨ ਬਿਲ ਤੇ ਜਨਰਲ ਡਿਸਕਸ਼ਨ ਵਿਚ ਲੈ ਆਉਣਾ। (ਵਿਘਨ) (You may please raise this point during the general discussion on the Appropriation Bill.)

**ਕਾਮਰੇਡ ਰਾਜ਼ ਕੁਮਾਰ**: ਸਪੀਕਰ ਸਾਹਿਬ, ਇਹ ਮਾਮਲਾ ਜਨਰਲ ਡਿਸਕਸ਼ਨ ਵਿਚ ਰੇਜ਼ ਨਹੀਂ ਕੀਤਾ ਜਾ ਸਕਦਾ, ਮੈਂ ਤੁਹਾਡੇ ਗਿਆਤ ਲਈ ਕਹਿਣਾ ਚਾਹੁੰਦਾ ਹਾਂ ...(ਵਿਘਨ)

**ਸ੍ਰੀ ਸਪੀਕਰ**: ਤੁਸੀਂ ਬਿਲ ਤੇ ਡਿਸਕਸ਼ਨ ਵਿਚ ਹਿੱਸਾ ਲੈਣਾ ਹੈ, ਉਸ ਵਿਚ ਲੈ ਆਉਣਾ। (ਵਿਘਨ) (You will be taking part in the discussion on the Bill; you may then refer to this matter.)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਉਥੇ ਕੈਦੀਆਂ ਨਾਲ ਬੜੀ ਬਦਸਲੂਕੀ ਕੀਤੀ ਜਾ ਰਹੀ ਹੈ। ਉਨ੍ਹਾਂ ਨੂੰ ਕਪੜੇ ਨਹੀਂ ਦਿਤੇ ਜਾ ਰਹੇ, ਉਨ੍ਹਾਂ ਨੂੰ ਬਰਾਂਡਿਆਂ ਵਿਚ ਸੁਲਾਇਆ ਜਾ ਰਿਹਾ ਹੈ। ਉਹ ਪੁਲੀਟੀਕਲ ਬੰਦੇ ਹਨ (ਵਿਘਨ) ਕੰਮ-ਅਜ਼-ਕੰਮ ਚੀਫ਼ ਮਨਿਸਟਰ ਸਾਹਿਬ ਇਤਨਾ ਤਾਂ ਐਸ਼ੋਰ ਕਰਨ ਕਿ ਉਨ੍ਹਾਂ ਨਾਲ ਬਿਹਤਰ ਸਲੂਕ ਕੀਤਾ ਜਾਏਗਾ (ਵਿਘਨ) ।

**Development Minister** (Captain Rattan Singh): * * * *

**Mr. Speaker** : It is no point of order.

**ਸ੍ਰੀ ਕੇਸੋ ਰਾਮ ਗੋਇਲ** : * * * * * *

**ਸ੍ਰੀ ਸਪੀਕਰ** : ਨੋ ਪੁਆਇੰਟ ਆਫ਼ਆਰਡਰ, ਤੁਸੀ ਤਸ਼ਰੀਫ਼ ਰਖੋ। ਉਹ ਸ਼ਬਦ ਤਾਂ ਕਾਰਵਾਈ ਦਾ ਹਿੱਸਾ ਨਹੀਂ ਬਣਨ ਦਿਤੇ। (It is no point of order. Please resume your seat. Those words were not allowed to form part of the proceedings).

## THE PUNJAB APPROPRIATION (NO. 2) BILL, 1973

(*Resumption of Discussion*)

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** (ਸ੍ਰੀ ਹਰਗੋਬਿੰਦਪੁਰ) : ਸਪੀਕਰ ਸਾਹਿਬ, ਜਿਹੜਾ ਅੱਜ ਐਪਰੋਪਰੀਏਸ਼ਨ ਬਿੱਲ ਹਾਊਸ ਦੇ ਸਾਹਮਣੇ ਪੇਸ਼ ਹੈ ਮੈਂ ਇਸ ਦਾ ਸਮੱਰਥਨ ਕਰਨ ਵਾਸਤੇ ਖੜਾ ਹੋਇਆ ਹਾਂ। ਮੈਂ ਇਹ ਦੋ ਫ਼ਿਕਰੇ ਆਪਣੇ ਹਲਕੇ ਦੇ ਮੁਤੱਅਲਕ ਕਹਿ ਕੇ ਫਿਰ ਆਪਣੀਆਂ ਕੁਝ ਸੁਜੈਸ਼ਨਜ਼ ਦਿਆਂਗਾ।

ਸੜਕਾਂ ਪਿਛਲੇ ਸਾਲ ਵਿਚ ਕਾਫ਼ੀ ਬਣ ਚੁਕੀਆਂ ਹਨ ਅਤੇ ਹੁਣ ਵੀ ਬਣ ਰਹੀਆਂ ਹਨ। ਸੜਕਾਂ ਦਾ ਪੂਰਾ ਫਾਇਦਾ ਉਠਾਉਣ ਵਾਸਤੇ ਟਰਾਂਸਪੋਰਟ ਦੇ ਮੁਨਾਸਬ ਪ੍ਰਬੰਧ ਹੋਣੇ ਚਾਹੀਦੇ ਹਨ। ਮੈਨੂੰ ਪਤਾ ਹੈ ਕਿ ਸਿਰੀ ਹਰਗੋਬਿੰਦਪੁਰ ਬਟਾਲਾ ਰੋਡ ਤੇ ਬਸਾਂ ਲਈ ਕਈ ਵਾਰ ਬੇਨਤੀ ਕੀਤੀ ਹੈਪ ਰ ਕੋਈਇੰਤਜ਼ਾਮ ਨਹੀਂ ਹੋਇਆ। ਉਥੋਂ ਦੇ ਮੁਸਾਫ਼ਰ ਸਾਰਾ ਸਾਰਾ ਦਿਨ ਖਰਾਬ ਹੋ ਕੇ ਵਾਪਸ ਚਲੇ ਜਾਂਦੇ ਹਨ। ਬਸਾਂ ਚਲਾਉਣ ਦਾ ਘਟ ਪਰਬੰਧ ਹੈ, ਉਥੇ ਬੱਸਾਂ ਦਾ ਪਰਬੰਧ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਮੈਂ ਅਰਜ਼ ਕਰਾਂ ਕਿ ਬਟਾਲਾ ਵਿਚ ਰੋਡਵੇਜ਼ ਡਿਪੂ ਬਣ ਗਿਆ ਹੈ, ਉਥੇ ਲੋਕਲ ਬੱਸਾਂ ਦਾ ਪਰਬੰਧ ਚਾਲੂ ਹੋ ਜਾਣਾ ਚਾਹੀਦਾ ਹੈ।

ਇਸ ਤਰ੍ਹਾਂ ਲੈਂਡ ਰੇਕਲੇਮੇਸ਼ਨ ਦੇ ਮੁਤਅਲਕ ਮੈਂ ਅਰਜ਼ ਕਰਾਂ ਕਿ ਸਿਰੀ ਹਰਗੋਬਿੰਦਪੁਰ ਵਿਚ ਇਕ ਡਰੇਨ ਨਿਕਲ ਰਹੀ ਸੀ ਉਹ ਬੰਦ ਕਰ ਦਿਤੀ ਗਈ ਹੈ। ਜੇ ਕਰ ਉਹ ਸ਼ੁਰੂ ਕਰ ਦਿਤੀ ਜਾਵੇ ਤਾਂ ਸੈਂਕੜੇ ਏਕੜ ਜ਼ਮੀਨ ਕਾਰਆਮਦ ਹੋ ਜਾਵੇਗੀ। ਦੂਸਰੀ ਅਰਜ਼ ਹੈ ਰਿਆੜਕੀ ਰਜਵਾਹ ਬਾਰੇ। ਇਹ ਅਪਰ ਬਾਰੀ ਦੁਆਬ ਚੋਂ ਨਿਕਲਦਾ ਹੈ। ਪਰ ਸਿਆਲ ਦੇ ਦਿਨਾਂ ਵਿਚ ਬਾਕੀ ਸਾਰੇ ਰਜਵਾਹਿਆਂ ਨੂੰ ਪਾਣੀ ਵਾਰੀ ਵਾਰੀ ਮਿਲਦਾ ਹੈ ਪਰ ਇਸ ਨੂੰ ਨਹੀਂ ਮਿਲਦਾ। ਮੈਂ ਕਹਿੰਦਾ ਹਾਂ ਕਿ ਬਾਕੀਆਂ ਵਾਂਗ ਇਸ ਨੂੰ ਵੀ ਪਾਣੀ ਮਿਲਣਾ ਚਾਹੀਦਾ ਹੈ ਤਾਂ ਕਿ ਐਗਰੀਕਲਚਰ ਜਿਸ ਢੰਗ ਨਾਲ ਅਸੀਂ ਡਿਵੈਲਪ ਕਰਨਾ ਚਾਹੁੰਦੇ ਹਾਂ ਅਸੀਂ ਕਰ ਸਕੀਏ। ਐਗਰੀਕਲਚਰਲ ਡਿਵੈਲਪਮੈਂਟ ਦੇ ਮੁਤਅੱਲਕ ਮੈਂ ਇਕ ਹੋਰ ਗੱਲ ਕਰਾਂ ਕਿ ਅੱਜ ਫ਼ਰਟੇਲਾਈਜ਼ਰ ਤੋਂ ਬਿਨਾਂ ਕੰਮ ਨਹੀਂ ਚਲ ਸਕਦਾ ਔਰ ਫ਼ਰਟੇਲਾਈਜ਼ਰ ਸਾਰਾ ਹੀ ਕੋਆਪ੍ਰੇਟਿਵ ਡਿਪਾਰਟਮੈਂਟ ਦੇ ਮਾਤਹਿਤ ਹੈ। ਇਸ ਦੇ ਸਬੰਧ ਵਿਚ ਵੀ ਮੈਂ ਕੁਝ ਬੇਨਤੀ ਕਰਨੀ ਹੈ।

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

*Expunged as ordered by the Chair.

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਦਾ ਸਾਰੇ ਦਾ ਸਾਰਾ ਕਰੈਡਿਟ ਕੋਆਪ੍ਰੇਟਿਵ ਸੋਸਾਇਟੀਆਂ ਦੇ ਥਰੂ ਦਿੱਤਾ ਜਾਂਦਾ ਹੈ। ਜੇ ਮੈਂ ਇਹ ਕਹਿ ਦਿਆਂ ਕਿ ਉਹ ਸੋਸਾਇਟੀਆਂ ਸਾਰੀਆਂ ਦੀਆਂ ਸਾਰੀਆਂ ਡਿਫਾਲਟਰ ਹਨ ਤਾਂ ਇਸ ਵਿੱਚ ਕੋਈ ਗਲਤੀ ਨਹੀਂ ਹੋਵੇਗੀ। ਸ਼ਾਇਦ ਹੀ ਕੋਈ ਸੋਸਾਇਟੀ ਹੋਵੇਗੀ ਜਿਸ ਦਾ ਹਿਸਾਬ ਕਿਤਾਬ ਠੀਕ ਹੋਵੇਗਾ। ਉਨ੍ਹਾਂ ਦੇ ਰਸਤੇ ਵਿੱਚ ਵੀ ਕਈ ਰੁਕਾਵਟਾਂ ਆਉਂਦੀਆਂ ਹਨ। ਉਹ ਜਦੋਂ ਬੈਂਕਾਂ ਵਿੱਚ ਪਰਨੋਟ ਲੈਣ ਵਾਸਤੇ ਆਉਂਦੇ ਹਨ ਤਾਂ ਉਨ੍ਹਾਂ ਨਾਲ ਉਨ੍ਹਾਂ ਦਾ ਹਿਸਾਬ ਕਿਤਾਬ ਹੁੰਦਾ ਹੈ। ਉਥੇ ਜਾ ਕੇ ਕੁੱਝ ਖਰਚ ਕਰਕੇ ਪਰਨੋਟ ਮਨਜ਼ੂਰ ਕਰਾਕੇ ਲਿਆਉਂਦੇ ਹਨ। ਇਸ ਤਰ੍ਹਾਂ ਕੁੱਝ ਨਾ ਕੁੱਝ ਬਲੈਕ ਕਰਨ ਤੇ ਸੋਸਾਇਟੀਆਂ ਮਜਬੂਰ ਹੋ ਜਾਂਦੀਆਂ ਹਨ। ਇਸ ਤੋਂ ਇਲਾਵਾ ਜਿੰਨੀਆਂ ਵੀ ਕਰੈਡਿਟ ਸੋਸਾਇਟੀਆਂ ਹਨ ਉਹ ਲੱਖਾਂ ਰੁਪਏ ਇਕ ਇਕ ਸ਼ੇਅਰ ਹੋਲਡਰ ਦੇ ਨਾਮ ਤੇ ਫਰਜ਼ੀ ਪਰਨੋਟ ਬਣਵਾ ਲੈਂਦੀਆਂ ਹਨ ਅਤੇ ਉਹ ਬੰਦੇ ਕਰਜ਼ੇ ਦੇ ਥਲੇ ਦਬੇ ਜਾਂਦੇ ਹਨ। ਉਨ੍ਹਾਂ ਦਾ ਸਾਰਾ ਹਿਸਾਬ ਕਿਤਾਬ ਬੋਗਸ ਹੁੰਦਾ ਹੈ। ਉਨ੍ਹਾਂ ਦੇ ਹਿਸਾਬ ਕਿਤਾਬ ਦੀ ਫ਼ਿਜ਼ੀਕਲ ਚੈਕਿੰਗ ਬਾਰੇ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਸੀ, ਉਸ ਚੈਕਿੰਗ ਦਾ ਕੋਈ ਅਸਰ ਨਹੀਂ ਹੋਇਆ, ਅਸਰ ਇਸ ਲਈ ਵੀ ਨਹੀਂ ਹੋਇਆ ਕਿਉਂਕਿ ਜਦੋਂ ਫ਼ਿਜੀਕਲ ਚੈਕਿੰਗ ਵਿੱਚ ਗੱਲ ਸਾਹਮਣੇ ਆ ਜਾਂਦੀ ਹੈ ਤਾਂ ਕੋਈ ਐਕਸ਼ਨ ਨਹੀਂ ਹੁੰਦਾ। ਇਸ ਤਰ੍ਹਾਂ ਕੋਈ ਫਾਇਦਾ ਨਹੀਂ ਹੁੰਦਾ। ਹਜ਼ਾਰਾਂ ਲੋਕ ਜਿਨ੍ਹਾਂ ਦੇ ਨਾਮ ਤੇ ਮਸਨੂਈ ਪਰਨੋਟ ਪਾਏ ਜਾ ਰਹੇ ਹਨ ਉਹ ਕਰਜ਼ੇ ਥਲੇ ਦਬੀ ਜਾ ਰਹੇ ਹਨ।

ਹਰ ਜ਼ਿਲ੍ਹੇ ਵਿੱਚ ਮਾਰਕੀਟਿੰਗ ਪ੍ਰਾਸੈਸਿੰਗ ਕਮੇਟੀਆਂ ਹਨ। ਉਨ੍ਹਾਂ ਬਾਰੇ ਮੈਂ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। ਇਕ ਕਮੇਟੀ ਧਾਰੀਵਾਲ ਵਿੱਚ ਹੈ ਜਿਸ ਦਾ ਹਰ ਸਾਲ ਲੱਖਾਂ ਰੁਪਏ ਦਾ ਚਾਵਲ ਚਿੜੀਆਂ ਖਾ ਜਾਂਦੀਆਂ ਹਨ। ਪਿਛਲੇ ਸਾਲ ਡਿਸਟ੍ਰਿਕਟ ਕਾਂਗਰਸ ਕਮੇਟੀ ਦੇ ਪ੍ਰੈਜ਼ੀਡੈਂਟ ਨੇ ਮਾਰਕੀਟਿੰਗ ਪ੍ਰਾਸੈਸਿੰਗ ਕਮੇਟੀ ਦੀ ਰਾਏਪੁਰ ਬ੍ਰਾਂਚ ਦੀ ਸ਼ਕਾਇਤ ਕੀਤੀ। ਸੀ. ਐਮ. ਸਾਹਿਬ ਨੇ ਉਥੇ ਅਸਿਸਟੈਂਟ ਰਜਿਸਟਰਾਰ ਭੇਜਿਆ। ਉਸ ਨੇ ਉਨ੍ਹਾਂ ਦਾ ਰਿਕਾਰਡ ਵੇਖਣ ਦੀ ਕੋਸ਼ਿਸ਼ ਤੱਕ ਨਹੀਂ ਕੀਤੀ। ਪਤਾ ਨਹੀਂ ਕਿਸ ਤਰ੍ਹਾਂ ਅਪ੍ਰੋਚ ਹੋ ਜਾਂਦੀ ਹੈ। ਇਸੇ ਤਰ੍ਹਾਂ ਉਸ ਸੋਸਾਇਟੀ ਦਾ ਇਸ ਸਾਲ ਡਿਪਟੀ ਰਜਿਸਟਰਾਰ ਦੇ ਰੈਂਕ ਦੇ ਅਫਸਰ ਨੇ ਜਾ ਕੇ ਆਡਿਟ ਕੀਤਾ ਅਤੇ 3 ਲੱਖ ਰੁਪਏ ਦੀ ਮਿਸਐਪ੍ਰੋਪ੍ਰੀਏਸ਼ਨ ਦਸੀ ਅਤੇ ਨਾਲ ਹੀ ਇਹ ਪ੍ਰਪੋਜ਼ ਕੀਤਾ ਕਿ ਉਥੇ ਦੇ ਡਾਇਰੈਕਟਰਾਂ ਨੂੰ ਚਾਰਜ ਕੀਤਾ ਜਾਵੇ। ਉਹ ਪ੍ਰਪੋਜ਼ਲ ਜਦੋਂ ਏ. ਆਰ. ਨੇ ਅਗਾਂਹ ਲਿੱਖ ਕੇ ਭੇਜੀ ਤਾਂ ਉਸ ਏ. ਆਰ. ਨੂੰ ਉਥੋਂ ਟਰਾਂਸਫ਼ਰ ਕਰ ਦਿੱਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਵਿਜੀਲੈਂਸ ਕਮੇਟੀ ਦੀ ਮੀਟਿੰਗ ਵਿੱਚ ਉਥੇ ਦੇ ਇਕ ਮੈਂਬਰ ਨੇ ਇਧਰ ਉਧਰ ਦੇ ਕੇਸਿਜ਼ ਨੋਟਿਸ ਵਿੱਚ ਲਿਆਂਦੇ। ਏ. ਆਰ. ਨੇ ਕਿਹਾ ਕਿ ਮੈਂ ਕੇਸਿਜ਼ ਸਾਰੇ ਨੰਗੇ ਕਰ ਸਕਦਾ ਹਾਂ ਲੇਕਿਨ ਮੈਨੂੰ ਅਸ਼ਿਓਰ ਕੀਤਾ ਜਾਏ ਕਿ ਮੇਰੇ ਤੇ ਸਖ਼ਤੀ ਨਹੀਂ ਹੋਵੇਗੀ। ਡਿਵੈਲਪਮੈਂਟ ਮਨਿਸਟਰ ਸਾਹਿਬ ਨੇ ਐਸ਼ਿਓਰੈਂਸ ਦਿੱਤੀ। ਉਸ ਨੇ ਅਜੇ 52 ਕੇਸ ਹੀ ਰਜਿਸਟਰ ਕਰਾਏ ਸਨ ਕਿ ਉਸ ਦੀ ਟਰਾਂਸਫ਼ਰ ਕਰ ਦਿੱਤੀ ਗਈ। ਇਹ ਚੀਜ਼ ਡਿਵੈਲਪਮੈਂਟ ਮਨਿਸਟਰ ਦੀ ਐਸ਼ਿਓਰੈਂਸ ਦੇ ਬਾਵਜੂਦ ਹੋਈ ਹੈ। ਅਸੀਂ ਮਨਿਸਟਰ ਸਹਿਬ ਨੂੰ ਪੁਛਿਆ ਕਿ ਇਹ ਕੀ ਹੋਇਆ ਪਰ ਉਹ ਜਵਾਬ ਨਹੀਂ ਦੇ ਸਕੇ ਹਨ। ਮਨਿਸਟਰ ਸਾਹਿਬ ਇਸ ਵੇਲੇ ਇਥੇ ਬੈਠੇ ਨਹੀਂ ਅਗਰ ਹੁੰਦੇ ਤਾਂ ਦੱਸਦੇ ਕਿ ਇਹ ਵਾਕਈ ਠੀਕ ਹੈ। ਸਾਨੂੰ ਉਨ੍ਹਾਂ ਨੇ ਡਿਵੈਲਪਮੈਂਟ ਕੋਆਪ੍ਰੇਟਿਵ ਡਿਪਾਰਟਮੈਂਟ ਦੇ ਵਿਚਾਰ ਬਾਰੇ ਤਾਂ ਟਰਕਾ ਦਿੱਤਾ ਅਤੇ ਉਸ ਦੇ ਮੁੱਤਲਕ ਮੀਟਿੰਗ ਵਿੱਚ ਸੁਆਲ ਤੱਕ ਨਹੀਂ ਕਰਨ ਦਿੱਤਾ ਗਿਆ। . . . ਡਿਪਟੀ ਸਪੀਕਰ ਸਾਹਿਬ, ਮੈਂ ਕੋਆ-ਪ੍ਰੇਟਿਵ ਡਿਪਾਰਟਮੈਂਟ ਦੀਆਂ ਇਲੈਕਸ਼ਨਾਂ ਦੇ ਮੁੱਤਲਕ ਅਰਜ਼ ਕਰਨਾ ਚਾਹਾਂਗਾ। ਇਲੈਕਸ਼ਨਾਂ ਅਸੀਂ ਆਪਣੇ ਢੰਗ ਨਾਲ ਕਰਵਾਉਣਾ ਚਾਹੁੰਦੇ ਹਾਂ। ਇਨਸਪੈਕਟਰਾਂ ਨੂੰ ਸਦਿਆ ਜਾਂਦਾ ਹੈ। ਕੁੱਝ ਬੰਦੇ ਜਾ ਕੇ ਕਹਿੰਦੇ ਹਨ ਕਿ ਇਸ ਢੰਗ ਨਾਲ ਕਰੋ ਤਾਂ ਠੀਕ ਹੈ ਨਹੀਂ ਤਾਂ ਤੁਹਾਡੀ ਸ਼ਿਕਾਇਤ ਕੀਤੀ ਜਾਵੇਗੀ। ਟੈਲੀਫ਼ੋਨ ਤੇ ਟਰਾਂਸਫ਼ਰਾਂ ਹੋ ਜਾਂਦੀਆਂ ਹਨ, ਸਸਪੈਨਸ਼ਨਾਂ ਹੋ ਜਾਂਦੀਆਂ ਹਨ। ਇਸ ਗੱਲ ਨਾਲ ਸਾਨੂੰ ਕੋਈ ਕਰੈਡਿਟ ਨਹੀਂ ਮਿਲਦਾ। ਸਾਨੂੰ ਅਕਾਰਡਿੰਗ ਟੂ ਰੂਲਜ਼ ਇਹ ਕੰਮ ਤੁਰਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਸਾਡੀ ਸਰਕਾਰ ਨੂੰ ਕਰੈਡਿਟ

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]

ਮਿਲੇਗਾ। ਅਸੀਂ ਸੋਸ਼ਲਿਜ਼ਮ ਲਿਆਉਣ ਲਈ ਵਚਨਬੱਧ ਹਾਂ। ਇਹ ਅਸੀਂ ਕੋਆਪ੍ਰੇਟਿਵ ਇੰਸਟੀਚੂਸ਼ਨਜ਼ ਦੇ ਰਾਹੀਂ ਹੀ ਲਿਆ ਸਕਦੇ ਹਾਂ। ਇਸ ਦੇ ਮੁਤੱਅਲਕ ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ। ਗੁਰਦਾਸਪੁਰ ਜ਼ਿਲ੍ਹੇ ਵਿੱਚ ਹਰੀਜਨ ਵੈਲਫੇਅਰ ਸਕੀਮ ਦੇ ਤਹਿਤ 20-25 ਹਰੀਜਨਾਂ ਨੂੰ ਜ਼ਮੀਨ ਖਰੀਦ ਕੇ ਦਿੱਤੀ ਗਈ। ਉਸ ਦੇ ਵਿੱਚੋਂ 2,000 ਰੁਪਏ ਹਰ ਇਕ ਨੂੰ ਸਬਸਿਡੀ ਦਿੱਤੀ ਗਈ ਅਤੇ ਦੋ ਢਾਈ ਹਜ਼ਾਰ ਰੁਪਿਆ ਲੋਨ ਦਿੱਤਾ। ਕੁੱਝ ਨੇ ਉਹ ਪੈਸਾ ਵਾਪਸ ਕਰ ਦਿੱਤਾ ਅਤੇ ਕੁੱਝ ਨੇ ਇਕ ਕੌਡੀ ਵੀ ਨਹੀਂ ਦਿੱਤੀ। ਲੇਕਿਨ ਜਿਨ੍ਹਾਂ ਨੇ ਸਾਰਾ ਪੈਸਾ ਅਦਾ ਕਰ ਦਿੱਤਾ ਉਨ੍ਹਾਂ ਦੀ ਜ਼ਮੀਨ ਤਾਂ ਕੁਰਕ ਕਰਕੇ ਨਿਲਾਮ ਕਰ ਦਿੱਤੀ ਹੈ ਅਤੇ ਦੂਜਿਆਂ ਨੂੰ ਕੁੱਝ ਵੀ ਨਹੀਂ ਕਿਹਾ ਗਿਆ। ਕੋਆਪ੍ਰੇਟਿਵ ਡਿਪਾਰਟਮੈਂਟ ਨੂੰ ਇੰਡੀਪੈਂਡੈਂਟਲੀ ਫ਼ੰਕਸ਼ਨ ਨਹੀਂ ਕਰਨ ਦਿੱਤਾ ਜਾ ਰਿਹਾ। ਮੈਂ ਤੁਹਾਨੂੰ ਇਕ ਗੱਲ ਦਸਦਾ ਹਾਂ। ਅਜ ਤੋਂ ਸਾਢੇ ਤਿਨ ਸਾਲ ਪਹਿਲਾਂ ਮੈਂ ਇਕ ਦਰਖ਼ਾਸਤ ਦਿੱਤੀ ਸੀ ਕੋਆਪ੍ਰੇਟਿਵ ਡਿਪਾਰਟਮੈਂਟ ਨੂੰ ਉਸ ਹਲਕੇ ਦੇ ਲੈਂਡ ਮਾਰਟਗੇਜ਼ ਬੈਂਕ ਦੀ ਗਲਤ ਕਾਰਵਾਈ ਦੇ ਖਿਲਾਫ਼। ਜਵਾਬ ਆਇਆ ਕਿ ਡਿਪਟੀ ਰਜਿਸਟਰਾਰ ਇਨਕੁਆਇਰੀ ਵਾਸਤੇ ਆ ਰਿਹਾ ਹੈ। ਲੇਕਿਨ ਤਿੰਨ ਦਿਨ ਬਾਅਦ ਹੀ ਤਾਰ ਆ ਗਈ ਕਿ ਨਹੀਂ ਆਉਣਾ। ਤੁਹਾਨੂੰ ਇਹ ਸੁਣ ਕੇ ਹੈਰਾਨੀ ਹੋਵੇਗੀ ਕਿ ਮੈਨੂੰ ਦੋ ਤਿੰਨ ਵਾਰੀ ਇਹ ਇਤਲਾਹ ਮਿਲੀ, ਇਸ ਸਰਕਾਰ ਦੇ ਬਣਨ ਤੋਂ ਬਾਅਦ, ਇਨਕੁਆਇਰੀ ਕਰਨ ਆ ਰਿਹਾ ਹੈ, ਲੇਕਿਨ ਨਾਲ ਹੀ ਇਹ ਵੀ ਤਾਰ ਆਉਂਦੀ ਰਹੀ ਕਿ ਨਹੀਂ ਆ ਰਿਹਾ। ਕੋਈ ਗੱਲ ਰੁਟੀਨ ਵਿੱਚ ਚਲਦੀ ਨਹੀਂ। ਮੈਂ ਅਰਜ਼ ਕਰਾਂਗਾ ਕਿ ਕੋਆਪ੍ਰੇਟਿਵ ਡਿਪਾਰਟਮੈਂਟ ਨੂੰ ਇੰਡੀਪੈਨਡੈਂਟਲੀ ਅਤੇ ਚਜ ਨਾਲ ਫ਼ੰਕਸ਼ਨ ਕਰਨ ਦਿੱਤਾ ਜਾਵੇ ਤਾਂ ਕਿ ਸੋਸ਼ਲਿਜ਼ਮ, ਜਿਸ ਲਈ ਕਿ ਅਸੀਂ ਵਚਨਬੱਧ ਹਾਂ, ਉਹ ਆ ਸਕੇ।

ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਡਿਪਾਰਟਮੈਂਟ ਦੇ ਮੁਤੱਅਲਕ ਕੁੱਝ ਅਰਜ਼ ਕਰਨਾ ਚਾਹੁੰਦਾ ਹਾਂ। ਇਸ ਡਿਪਾਰਟਮੈਂਟ ਦੇ ਮੁਤੱਅਲਕ ਸਾਡੀ ਕਾਂਗਰਸ ਦੀ ਸਰਕਾਰ ਨੇ ਬੜਾ ਕੁੱਝ ਕੀਤਾ ਹੈ। ਮੁਹਾਲੀ ਵਿੱਖੇ ਵੱਡੀ ਇੰਡਸਟਰੀ ਲਾਗੂ ਕੀਤੀ ਹੈ। ਇਹ ਬੜਾ ਸ਼ਲਾਘਾਯੋਗ ਕੰਮ ਹੈ। ਸਾਡੀ ਸਰਕਾਰ ਨੇ ਫੋਕਲ ਪੁਆਇੰਟਸ ਅਤੇ ਬਾਰਡਰ ਡਿਸਟ੍ਰਿਕਟਸ ਲਈ ਕੁੱਝ ਫੈਸਿਲਿਟਿਜ਼ ਦੇਣ ਲਈ ਕਿਹਾ ਹੈ। ਇਸ ਦੇ ਨਾਲ ਮੈਂ ਸਮੱਝਦਾ ਹਾਂ ਕਿ ਲੋਕਾਂ ਵਿੱਚ ਉਤਸ਼ਾਹ ਵਧੇਗਾ। ਜਿਹੜੀ ਐਗਰੀਕਲਚਰਲ ਲੈਂਡਲੈਸ ਲੇਬਰ ਹੈ, ਉਹ ਇੰਡਸਟਰੀ ਵਲ ਕਨਵਰਟ ਹੋਵੇਗੀ। ਇਸ ਨਾਲ ਸਾਡਾ ਮਕਸਦ ਵੀ ਪੂਰਾ ਹੋ ਜਾਵੇਗਾ ਅਤੇ ਇਸ ਦੇਸ਼ ਦੀ ਇਕਾਨਮੀ ਨੂੰ ਡਿਵੈਲਪਮੈਂਟ ਦੇ ਰਾਹ ਤੇ ਤੋਰਾਂਗੇ। ਜਿਹੜੀ ਇੰਡਸਟਰੀ ਆਲਰੇਡੀ ਲਗੀ ਹੋਈ ਹੈ ਉਸ ਦੇ ਮੁਤੱਅਲਕ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕੁੱਝ ਕਹਿਣਾ ਚਾਹੁੰਦਾ ਹਾਂ। ਸਾਡੀ ਸਰਕਾਰ ਨੇ ਪਾਵਰ ਵਿੱਚ ਆਉਣ ਦੇ ਬਾਅਦ ਕੁੱਝ ਗਲਤ ਗੱਲਾਂ ਦੀ, ਜੋ ਇਨ੍ਹਾਂ ਦੇ ਨੋਟਿਸ ਵਿੱਚ ਆਈਆਂ, ਇਨਕੁਆਇਰੀ ਸ਼ੁਰੂ ਕੀਤੀ। ਵਿਜੀਲੈਂਸ ਡਿਪਾਰਟਮੈਂਟ ਵਾਲੇ ਇਨਕੁਆਇਰੀ ਕਰਨ ਵਾਸਤੇ ਗਏ। ਅਸੀਂ ਅਖ਼ਬਾਰਾਂ ਵਿੱਚ ਪੜ੍ਹਦੇ ਰਹੇ ਹਾਂ ਕਿ ਇਸੇ ਜਗ੍ਹਾ ਤੇ ਗਏ ਅਤੇ ਇਨਕੁਆਇਰੀ ਹੋ ਰਹੀ ਹੈ। ਬਟਾਲੇ ਵਿੱਚ ਕੁੱਝ ਕਾਰਖਾਨਿਆਂ ਦੀ ਇਨਕੁਆਇਰੀ ਕੀਤੀ। ਉਸ ਇਨਕੁਆਇਰੀ ਦੀ ਕੀ ਰਿਪੋਰਟ ਹੋਵੇਗੀ ਉਹ ਮੈਨੂੰ ਪਤਾ ਨਹੀਂ। ਇਹ ਵਿਜੀਲੈਂਸ ਡਿਪਾਰਟਮੈਂਟ ਜਾਣਦਾ ਹੋਵੇਗਾ ਜਾਂ ਗੌਰਮਿੰਟ ਨੂੰ ਇਸ ਬਾਰੇ ਪਤਾ ਹੋਵੇਗਾ। ਲੇਕਿਨ ਜਿਨ੍ਹਾਂ ਨੇ ਵਾਧੂ ਬਿਲਡਿੰਗ ਮੈਟੀਰੀਅਲ ਲੈ ਕੇ ਮਿਸਯੂਟੇਲਾਈਜ਼ ਕੀਤਾ ਸੀ, ਉਨ੍ਹਾਂ ਦੇ ਕਾਰਖਾਨਿਆਂ ਨੂੰ ਵਿਜ਼ਿਟ ਤਕ ਨਹੀਂ ਕੀਤਾ। ਇਹ ਕੰਮ ਇਸ ਪ੍ਰਿਵਿਲਿਜਡ ਗਰੁੱਪ ਦਾ ਹੈ। ਇਸ ਢੰਗ ਨਾਲ ਅਸੀਂ ਲੋਕਾਂ ਵਿੱਚ ਬਹੁਤਾ ਵਿਸ਼ਵਾਸ ਨਹੀਂ ਪੈਦਾ ਕਰ ਸਕਦੇ। ਇਨਕੁਆਇਰੀ ਕਰਨਾ ਇਕ ਚੰਗਾ ਕੰਮ ਸੀ। ਲੇਕਿਨ ਇਨ੍ਹਾਂ ਸਾਰਿਆਂ ਦੀ ਇਨਕੁਆਇਰੀ ਕਰਨੀ ਚਾਹੀਦੀ ਸੀ। ਇਹ ਨਹੀਂ ਕਿ ਕੁੱਝ ਦੀ ਕਰ ਦਿਉ ਅਤੇ ਕੁੱਝ ਨੂੰ ਛੱਡ ਦਿਉ। ਕੁੱਝ ਨੂੰ ਵਿਕਟੇਮਾਈਜ਼ ਕਰੋ। ਇਸ ਨਾਲ ਕਾਂਗਰਸ ਸਰਕਾਰ ਦੀ ਬਦਨਾਮੀ ਹੋਈ ਹੈ। ਅਗੇ ਚਲ ਕੇ ਬਟਾਲੇ ਦੇ ਅੰਦਰ ਉਨ੍ਹਾਂ ਦੇ ਗਰੁੱਪ ਨੇ ਇਨਕੁਆਇਰੀ ਕਰਵਾਈ। ਉਨ੍ਹਾਂ ਨੇ ਡਾਇਰੈਕਟਰ ਪਾਸ ਰਿਪਰਜ਼ੈਂਟ ਕੀਤਾ। ਡਾਇਰੈਕਟਰ ਨੇ ਡਿਪਟੀ ਡਾਇਰੈਕਟਰ ਨੂੰ ਇਨਕੁਆਇਰੀ ਵਾਸਤੇ ਮੌਕੇ ਤੇ ਭੇਜਿਆ। ਉਸ ਅਫਸਰ ਨੇ ਮੌਕਾ ਵੇਖਿਆ ਅਤੇ ਇਹ ਹੋਲਡ ਕੀਤਾ ਕਿ ਉਨ੍ਹਾਂ ਦੇ ਨਾਲ ਜ਼ਿਆਦਤੀ ਹੋਈ ਹੈ ਉਨ੍ਹਾਂ ਨੂੰ ਕੋਇਲਾ ਦੇਣਾ ਚਾਹੀਦਾ ਹੈ। ਲੇਕਿਨ ਪ੍ਰਿਵਿਲਿਜ਼ਡ ਗਰੁੱਪ ਦੀ

ਅਪਰੋਚ ਦੇ ਬਾਅਦ ਪਤਾ ਨਹੀਂ ਉਸ ਇਨਕੁਆਇਰੀ ਦਾ ਕੀ ਫੇਟ ਹੋਇਆ। ਡਾਇਰੈਕਟਰ ਆਫ਼ ਇੰਡਸਟਰੀਜ਼ ਨੇ ਆਖਿਆ ਕਿ ਨਵੇਂ ਸਿਰ ਤੋਂ ਇੰਡੀਵੀਜੁਅਲ ਕਪੈਸਿਟੀ ਵਿਚ ਕੋਇਲਾ ਦਿੱਤਾ ਜਾਵੇਗਾ। ਲੋਕਾਂ ਨੇ ਇਸ ਲਈ ਅਪਲਾਈ ਕੀਤਾ। ਫਿਰ ਇਨ੍ਹਾਂ ਨੇ ਕਿਹਾ ਕਿ ਹਾਲੇ ਤੱਕ ਇੰਡੀਵੀਜੁਅਲ ਕਪੈਸਿਟੀ ਅਸੈੱਸ ਨਹੀਂ ਹੋ ਸਕੀ ਹੁਣ ਫਿਰ ਕਿਹਾ ਹੈ ਕਿ ਜਿਤਨੇ ਬੰਦੇ ਅਪਲਾਈ ਕਰਨਾ ਚਾਹੁੰਦੇ ਹਨ ਇੰਡੀਵੀਜੁਅਲ ਕਪੈਸਿਟੀ ਵਿੱਚ ਕੋਇਲਾ ਲੈਣਾ ਚਾਹੁੰਦੇ ਹਨ ਉਹ ਅਪਲਾਈ ਕਰਨ। ਬਟਾਲੇ ਵਿੱਚੋਂ ਤਕਰੀਬਨ 60 ਬੰਦਿਆਂ ਨੇ ਤਾਰਾਂ ਦਿੱਤੀਆਂ ਅਤੇ ਡਾਇਰੈਕਟਰ ਆਫ਼ ਇੰਡਸਟਰੀਜ਼ ਨੂੰ ਇਨਫ਼ਾਰਮ ਕੀਤਾ। ਉਨ੍ਹਾਂ ਦੀ ਕਨਫ਼ਰਮੇਸ਼ਨ ਚਿੱਠੀਆਂ ਰਾਹੀਂ ਕੀਤੀ ਗਈ। ਇੰਡਸਟਰੀ ਡਿਪਾਰਟਮੈਂਟ ਦਾ ਟੈਕਨੀਕਲ ਐਡਵਾਈਜ਼ਰ ਉਥੇ ਗਿਆ। ਉਸ ਨੇ ਐਸ਼ਿਓਰੈਂਸ ਦਿੱਤੀ ਕਿ ਕੋਇਲਾ ਇੰਡੀਵੀਜੁਅਲਜ਼ ਨੂੰ ਦਿਆਂਗੇ। ਲੇਕਿਨ ਪ੍ਰਿਵਲਜ਼ਡ ਗਰੁਪ ਨੇ ਅਪਰੋਚ ਕੀਤਾ ਅਤੇ ਉਨ੍ਹਾਂ ਨੇ ਮੁੜ ਕੇ ਅਨੈਕਸ਼ਚਰ ਦੇ ਦਿੱਤਾ। ਇੰਡਸਟਰੀ ਡਿਪਾਰਟਮੈਂਟ ਦੇ ਇਨਸਪੈਕਟਰ, ਪਿਛੇ ਜਦੋਂ, ਡਿਪਟੀ ਸਪੀਕਰ ਸਾਹਿਬ, ਮੈਂ ਛੁੱਟੀਆਂ ਵਿੱਚ ਗਿਆ ਸੀ,ਛੁੱਟੀ ਵਾਲੇ ਦਿਨਾਂ ਵਿੱਚ ਲੋਕਾਂ ਨੂੰ ਕਹਿ ਰਹੇ ਸੀ ਕਿ ਅਸੀਂ ਤੁਹਾਡੇ ਹਿਸਾਬ ਦੀ ਚੈਕਿੰਗ ਕਰਨੀ ਹੈ ਜਾਂ ਫਿਰ ਮੁੜ ਕੇ ਐਸੋਸੀਏਸ਼ਨ ਦੇ ਨਾਲ ਲਿਖ ਕੇ ਦਿਉ। ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ ਇੰਡੀਵੀਜੁਅਲ ਕਪੈਸਿਟੀ ਵਿੱਚ ਕੋਇਲਾ ਦਿਆਂਗੇ ਉਹ ਹੁਣ ਨਹੀਂ ਦਿੱਤਾ ਜਾ ਰਿਹਾ। ਮੈਂ ਸਮੱਝਦਾ ਹਾਂ ਕਿ ਇਸ ਨਾਲ ਸਰਕਾਰ ਦੀ ਬਦਨਾਮੀ ਹੋਵੇਗੀ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਸ ਢੰਗ ਨਾਲ ਨਹੀਂ ਕਰਨਾ ਚਾਹੀਦਾ। ਇਹ ਪ੍ਰਿਵਿਲਿਜਡ ਗਰੁੱਪ ਕਿਹੜਾ ਹੈ,ਇਸ ਦੇ ਮੁਤੱਅਲਕ ਮੈਂ ਥੋੜ੍ਹਾ ਜਿਹਾ ਤਫ਼ਸੀਲ ਨਾਲ ਦੱਸਣਾ ਚਾਹੁੰਦਾ ਹਾਂ। ਪ੍ਰਿਵਿਲਿਜਡ ਗਰੁੱਪ ਉਹ ਹੈ ਜਿਹੜਾ ਜਾ ਕੇ ਕਹਿੰਦੇ ਹਨ ਕਿ ਅਸੀਂ ਡੀ. ਆਈ. ਓ. ਲਵਾਇਆ ਹੈ ਅਤੇ ਕਹਿੰਦੇ ਹਨ ਕਿ ਸਰਕਾਰ ਨੇ ਜਿਹੜੇ ਸਟੈਂਡਿੰਗ ਰੂਲਜ਼ ਬਣਾਏ ਸਨ ਉਨ੍ਹਾਂ ਦੇ ਬਾਵਜੂਦ ਉਸ ਨੂੰ ਲਵਾਇਆ ਹੈ। ਸਟੈਂਡਿੰਗ ਰੂਲਜ਼ ਇਹ ਬਣਾਏ ਸਨ ਕਿ ਜਿਸ ਨੇ ਆਪਣੀ ਪੂਰੀ ਟੈਨਿਓਰ ਇਕ ਥਾਂ ਪਹਿਲਾਂ ਕੰਮ ਕੀਤਾ ਹੋਵੇ ਉਹ 10 ਸਾਲ ਤੋਂ ਪਹਿਲਾਂ ਉਸ ਥਾਂ ਤੇ ਦੁਬਾਰਾ ਨਹੀਂ ਲਗਾਇਆ ਜਾ ਸਕਦਾ। ਲੇਕਿਨ ਕਈ ਬੰਦੇ ਕਹਿੰਦੇ ਹਨ ਕਿ ਉਸ ਪ੍ਰਿਵਿਲਿਜਡ ਗਰੁੱਪ ਨੇ ਉਸ ਨੂੰ ਮੁੜ ਕੇ ਉਥੇ ਲਵਾਇਆ ਹੈ ਅਤੇ ਕੁੱਝ ਦੇ ਲੈ ਕੇ ਇਹ ਕੰਮ ਕਰਵਾਇਆ ਹੈ। ਮੈਨੂੰ ਇਸ ਦਾ ਪਤਾ ਨਹੀਂ। ਲੇਕਿਨ ਕੁਰੱਪਸ਼ਨ ਦੇ ਮੁਤੱਅਲਕ ਮੈਂ ਬੇਨਤੀ ਕਰਾਂਗਾ ਕਿ ਇਸ ਵੇਲੇ ਕੁਰੱਪਸ਼ਨ ਤੇ ਹੀ ਦਾਰੋਮਦਾਰ ਹੈ। ਮੈਂ ਪਿੱਛੇ ਇਕ ਦਿਨ ਜ਼ਿਲ੍ਹੇ ਦੇ ਇਕ ਅਫ਼ਸਰ ਨੂੰ ਕਿਹਾ ਕਿ ਤੁਹਾਡੇ ਮਹਿਕਮੇ ਵਿੱਚ ਰਿਸ਼ਵਤ ਬੜੀ ਚਲਦੀ ਹੈ। ਉਸ ਨੇ ਜਵਾਬ ਦਿੱਤਾ ਕਿ ਜੱਥੇਦਾਰ ਸਾਹਿਬ ਕੁਰੱਪਸ਼ਨ ਕਿਥੇ ਨਹੀਂ: ਉਤੇ ਨਹੀਂ ? ਮੈਂ ਕਿਹਾ ਦੇਖ ਭਾਈ ਕਿ ਇਥੇ ਤੁਹਾਡੇ ਮੁੱਤਅਲਕ ਆਖਦੇ ਹਾਂ। ਜੇ ਕਿਤੇ ਹੋਰ ਕੁਰੱਪਸ਼ਨ ਹੁੰਦੀ ਹੋਈ ਤਾਂ ਉਥੇ ਵੀ ਕਹਾਂਗਾ। ਸਾਡੀ ਸਰਕਾਰ ਨੂੰ ਕੁਰੱਪਸ਼ਨ ਨੂੰ ਰਤਾ ਕੁ ਰੋਕਣ ਦਾ ਚਾਰਾ ਕਰਨਾ ਚਾਹੀਦਾ ਹੈ। ਆਪੋਜ਼ੀਸ਼ਨ ਵਾਲੇ ਆਖਦੇ ਹਨ ਅਤੇ ਕਈ ਵਾਰੀ ਅਸੀਂ ਵੀ ਚਿੜ ਕੇ ਉਨ੍ਹਾਂ ਦੇ ਖਿਲਾਫ਼ ਉਏ ਉਏ ਕਰਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਮੇਰੇ ਮਨ ਤੇ ਇਹ ਅਸਰ ਹੈ ਅਤੇ ਮੈਂ ਨਿਸ਼ਚਾ ਰੱਖਦਾ ਹਾਂ ਕਿ ਕਾਂਗਰਸ ਹੀ ਇਕ ਐਸੀ ਜਮਾਤ ਹੈ ਜਿਹੜੀ ਕਿ ਇਸ ਦੇਸ਼ ਨੂੰ ਜ਼ਮਹੂਰੀ ਤਰੀਕੇ ਨਾਲ ਡਿਵੈਲਪ ਕਰ ਸਕਦੀ ਹੈ। ਜੇ ਕਾਂਗਰਸ ਕਮਜ਼ੋਰ ਹੋ ਗਈ ਤਾਂ ਦੇਸ਼ ਤਹਿਸ ਨਹਿਸ ਹੋ ਜਾਵੇਗਾ।

ਇਸ ਵਾਸਤੇ ਮੈਂ ਚਾਹੁੰਦਾ ਹਾਂ ਕਿ ਕਾਂਗਰਸ ਦੀ ਸਰਕਾਰ ਇਨ੍ਹਾਂ ਗੱਲਾਂ ਤੋਂ ਉਪਰ ਉਠ ਕੇ ਲੋਕਾਂ ਨੂੰ ਨੀਟ ਐਂਡ ਕਲੀਨ ਐਡਮਨਿਸਟਰੇਸ਼ਨ ਦੇਵੇ ਔਰ ਲੋਕਾਂ ਦੇ ਵਿੱਚ ਵਿਸ਼ਵਾਸ ਪੈਦਾ ਕਰੇ ਕਿ ਅਸੀਂ ਦੇਸ਼ ਦੀ ਸਹੀ ਤੌਰ ਤੇ ਡਿਵੈਲਪਮੈਂਟ ਕਰ ਰਹੇ ਹਾਂ। ਡਿਪਟੀ ਸਪੀਕਰ ਸਾਹਿਬ. ਮੈਂ ਸਰਕਾਰ ਤੇ ਇਲਜ਼ਾਮ ਨਹੀਂ ਲਗਾਉਂਦਾ ਲੇਕਿਨ ਮੈਂ ਸਮੱਝਦਾ ਹਾਂ ਕਿ ਸ਼ਾਇਦ ਇਸ ਪਾਸੋਂ ਬਿਊਰੋਕਰੇਸੀ ਕਾਬੂ ਵਿੱਚ ਨਹੀਂ ਆ ਰਹੀ ਹੈ। ਤੁਹਾਨੂੰ ਇਕ ਗੱਲ ਦੱਸਦਾ ਹਾਂ। ਨਵੰਬਰ ਵਿੱਚ ਮੇਰੇ ਇਕ ਦੋਸਤ ਸ੍ਰੀ ਪ੍ਰਬੋਧ ਚੰਦਰ ਨੇ 25 ਤਾਰੀਖ ਨੂੰ ਮੈਨੂੰ ਚਿੱਠੀ ਲਿੱਖੀ, 26 ਤਾਰੀਖ ਨੂੰ ਮੈਂ ਉਸ ਨੂੰ ਪੜ੍ਹਿਆ ਔਰ ਪੜ੍ਹਿਆ ਵੀ ਆਪਣੇ ਘਰ ਵਿੱਚ। ਪਰ, ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ 27 ਤਾਰੀਖ ਨੂੰ ਘਰੋਂ ਬਾਹਰ ਗਿਆ ਤਾਂ ਮੇਰੀ ਹੈਰਾਨੀ ਦੀ ਕੋਈ ਵੀ ਹੱਦ ਨਾ ਰਹੀ ਜਦੋਂ ਮੈਨੂੰ ਲੋਕਾਂ ਨੇ ਪੁਛਿਆ ਕਿ ਤੈਨੂੰ ਇਸ ਤਰ੍ਹਾਂ ਦੀ ਚਿੱਠੀ ਆਈ ਹੈ। ਮੈਂ ਬੜਾ ਹੈਰਾਨ ਹੋਇਆ। ਸੋਚਿਆ ਕਿ ਮੈਂ ਤਾਂ ਚਿੱਠੀ

11.00 a.m.

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]
ਰਾਤ ਨੂੰ ਹੀ ਆਪਣੇ ਘਰ ਪੜ੍ਹੀ ਹੈ ਤਾਂ ਇਨ੍ਹਾਂ ਨੂੰ ਕਿਸ ਤਰ੍ਹਾਂ ਪਤਾ ਲਗ ਗਿਆ? ਮੈਂ ਉਨ੍ਹਾਂ ਤੋਂ ਪੁਛਿਆ ਕਿ ਉਨ੍ਹਾਂ ਨੂੰ ਕਿਸ ਦੱਸਿਆ ਹੈ ਤਾਂ ਉਹ ਕਹਿਣ ਲਗੇ ਕਿ ਸੀ. ਆਈ. ਡੀ. ਨੇ ਤਾਂ ਕਲ ਦੀ ਬਜ਼ਾਰ ਵਿੱਚ ਚਰਚਾ ਕੀਤੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਮਨ ਨੂੰ ਬੜਾ ਦੁੱਖ ਹੋਇਆ। ਸੰਨ 1946 ਵਿੱਚ ਵੀ ਮੇਰੀ ਕਦੇ ਚਿੱਠੀ ਸੈਂਸਰ ਨਹੀਂ ਸੀ ਹੋਈ ਭਾਵੇਂ ਮੈਨੂੰ ਅੰਗਰੇਜ਼ ਇਸ ਲਈ ਚੰਗਾ ਨਹੀਂ ਸੀ ਸਮੱਝਦਾ ਕਿਉਂਕਿ ਮੈਂ ਕਈ ਸਾਲ ਕਾਂਗਰਸ ਦੇ ਝੰਡੇ ਹੇਠ ਕੱਟੇ ਸਨ । ਲੇਕਿਨ ਹੁਣ ਮੇਰੀਆਂ ਚਿੱਠੀਆਂ ਵੀ ਸੈਂਸਰ ਹੁੰਦੀਆਂ ਹਨ। ਮੈਂ ਇਹ ਗੱਲ ਮੰਤਰੀ ਜੀ ਨੂੰ ਦੱਸੀ ਔਰ ਉਨ੍ਹਾਂ ਨੇ ਕਿਹਾ ਕਿ ਮੈਂ ਇਨਕੁਆਇਰੀ ਕਰਾਉਂਦਾ ਹਾਂ। ਮੈਂ ਨਹੀਂ ਮੰਨਦਾ ਕਿ ਮੁੱਖ ਮੰਤਰੀ ਨੇ ਇਨਕੁਆਇਰੀ ਦਾ ਹੁਕਮ ਨਾ ਦਿੱਤਾ ਹੋਵੇਗਾ। ਇਹ ਕਿਵੇਂ ਹੋ ਸਕਦਾ ਹੈ ਕਿ ਸੀ. ਐਮ. ਸਾਹਿਬ ਨੇ ਆਖਿਆ ਨਾ ਹੋਵੇਗਾ। ਲੇਕਿਨ ਜਿਹੜੀ ਬਿਊਰੋਕਰੇਸੀ ਹੈ ਉਹ ਇਸ ਨੂੰ ਦਬਾਉਣਾ ਚਾਹੁੰਦੀ ਹੈ। ਸਾਡੀ ਕੋਸ਼ਿਸ਼ ਹੋਵੇ ਕਿ ਅਸੀਂ ਜ਼ਨਤਾ ਨੂੰ ਨੀਟ ਐਂਡ ਕਲੀਨ ਐਡਮਨਿਸਟਰੇਸ਼ਨ ਦੇਈਏ। ਔਰ ਲੋਕਾਂ ਦੇ ਵਿੱਚ ਵਿਸ਼ਵਾਸ ਪੈਦਾ ਕਰੀਏ ਤਾਂ ਕਿ ਇਹ ਨਾ ਹੋਵੇ ਕਿ ਲੋਕ ਜਿਸ ਤਰ੍ਹਾਂ ਪਹਿਲਾਂ ਉਨ੍ਹਾਂ ਨੇ ਸਾਡੇ ਵਲੋਂ ਹੱਟ ਕੇ ਅਕਾਲੀਆਂ ਨੂੰ ਪਰਖਿਆ ਔਰ ਉਨ੍ਹਾਂ ਨੂੰ ਅਜ਼ਮਾਉਣ ਪਿੱਛੋਂ ਉਨ੍ਹਾਂ ਤੋਂ ਦੁਖੀ ਹੋ ਕੇ ਫੇਰ ਸਾਡੇ ਵੱਲ ਆਏ। ਇਸ ਲਈ ਕਿਧਰੇ ਫਿਰ ਉਹ ਹੋਰ ਕਿਸੇ ਪਾਸੇ ਨਾ ਤੁਰ ਪੈਣ। ਡਿਪਟੀ ਸਪੀਕਰ ਸਾਹਿਬ, ਅਸੀਂ ਡੈਮੋਕ੍ਰੇਸੀ ਵਿਚ ਵਿਸ਼ਵਾਸ ਰੱਖਣ ਵਾਲੇ ਹਾਂ। ਅਸੀਂ ਦੇਸ਼ ਨੂੰ ਸਦੀਆਂ ਦੀ ਗੁਲਾਮੀਂ ਵਿੱਚੋਂ ਕੱਢਿਆ ਸੀ। ਇਸ ਲਈ ਅਸੀਂ ਇਸ ਨੂੰ ਚੰਗੇ ਢੰਗ ਨਾਲ ਡਿਵੈਲਪ ਕਰਨਾ ਚਾਹੁੰਦੇ ਹਾਂ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਇਸ ਮੰਗ ਦੀ ਪ੍ਰੋੜ੍ਹਤਾ ਕਰਦਾ ਹਾਂ।

**ਕਾਮਰੇਡ ਅਰਜਨ ਸਿੰਘ** ਮਸਤਾਨਾ (ਵਲਟੋਹਾ): ਡਿਪਟੀ ਸਪੀਕਰ ਸਾਹਿਬ, ਜਿਹੜਾ ਬਿੱਲ ਪੇਸ਼ ਹੋਇਆ ਹੈ ਇਸ ਦੇ ਮੁਤੱਲਿਕ ਮੈਂ ਆਪਣੀ ਪਾਰਟੀ ਵੱਲੋਂ ਕੁੱਝ ਗੱਲਾਂ ਕਰਾਂਗਾ। ਮਾਲ ਦੇ ਮਹਿਕਮੇ ਲਈ ਦੋ ਕਰੋੜ ਕਿਤਨੇ ਲੱਖ ਰੁਪਿਆ ਜਿਹੜਾ ਰੱਖਿਆ ਗਿਆ ਹੈ ਮੈਂ ਆਪਣੀ ਪਾਰਟੀ ਵੱਲੋਂ ਇਹ ਕਹਿੰਦਾ ਹਾਂ ਕਿ ਜਿਹੜਾ ਮਾਲ ਦਾ ਸਿਸਟਮ ਹੈ ਅਸੀਂ ਉਸ ਦੀ ਮੁਖਾਲਫ਼ਤ ਕਰਦੇ ਹਾਂ। ਅਸੀਂ ਸਮਝਦੇ ਹਾਂ ਕਿ ਇਸ ਦੀ ਥਾਂ ਤੇ ਟੈਕਸ ਲਗਾਇਆ ਜਾਵੇ, ਜਿਨ੍ਹਾਂ ਦਾ ਦੱਸ ਦੱਸ ਲੱਖ ਰੁਪਏ ਦਾ ਨਫਮਾ ਹੁੰਦਾ ਹੈ ਜਿਨ੍ਹਾਂ ਕੋਲ ਸਾਰੇ ਸਮਾਜ ਦੇ ਸਾਧਨ ਹਨ ਉਨ੍ਹਾਂ ਉਪਰ ਟੈਕਸ ਲਗਾਉਣਾ ਚਾਹੀਦਾ ਹੈ। ਔਰ ਗਰੀਬ ਲੋਕ ਜਿਹੜੇ ਕਿ ਦੱਸ ਪੰਦਰਾਂ ਕਿੱਲਿਆਂ ਦੇ ਮਾਲਕ ਹਨ ਉਨ੍ਹਾਂ ਉਪਰ ਨਹੀਂ ਲਗਣਾ ਚਾਹੀਦਾ। ਇਸ ਨਾਲ ਆਮਦਨ ਵਿੱਚ ਵਾਧਾ ਹੋ ਸਕਦਾ ਹੈ ਔਰ ਛੋਟੇ ਲੋਕਾਂ ਦਾ ਕਾਫ਼ੀ ਹੱਦ ਤੱਕ ਫ਼ਾਇਦਾ ਹੋ ਸਕਦਾ ਹੈ। ਇਸ ਲਈ ਮੈਂ ਇਸ ਦੀ ਮੁਖਾਲਫ਼ਤ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਪੁਲੀਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪੁਲੀਸ ਦਾ ਜੋ ਅੱਜ ਹਾਲ ਹੈ ਉਹ ਸਭ ਨੂੰ ਪਤਾ ਹੈ। ਇਸ ਹਾਊਸ ਵਿੱਚ ਵੀ ਕਈ ਦਿਨਾਂ ਤੋਂ ਪੁਲੀਸ ਦੇ ਬਾਰੇ ਰੌਲਾ ਪੈ ਰਿਹਾ ਹੈ। ਪਰ ਗੌਰਮਿੰਟ ਵਾਲੇ ਕਹਿੰਦੇ ਹਨ ਕਿ ਅੰਕੜੇ ਘਟੇ ਹਨ। ਡਿਪਟੀ ਸਪੀਕਰ ਸਾਹਿਬ, ਅੰਕੜਿਆਂ ਦੀ ਇਹ ਹਾਲਤ ਹੈ ਕਿ ਥਾਣਿਆਂ ਵਿੱਚ ਅਨੇਕਾਂ ਕੇਸ ਰਜਿਸਟਰ ਹੀ ਨਹੀਂ ਕੀਤੇ ਜਾਂਦੇ। ਭਾਵੇਂ ਕੋਈ ਵੀ ਸਰਕਾਰ ਹੋਵੇ, ਭਾਵੇਂ ਅਕਾਲੀ ਪਾਰਟੀ ਦੀ ਹੋਵੇ ਤੇ ਭਾਵੇਂ ਕਾਂਗਰਸ ਦੀ ਤੇ ਜਾਂ ਹੋਰ ਕਿਸੇ ਪਾਰਟੀ ਦੀ ਉਸ ਸਮੇਂ ਹੀ ਇਹ ਜਿਹੜੀ ਨੌਕਰਸ਼ਾਹੀ ਹੈ ਉਹ ਸਿਰਫ਼ ਅੰਕੜੇ ਘਟਾਉਣ ਵਾਸਤੇ ਹੀ ਕਈ ਰਿਪੋਰਟਾਂ ਦਰਜ ਨਹੀਂ ਕਰਦੀ। ਰਿਪੋਰਟਾਂ ਘੱਟ ਦਰਜ ਕਰਨ ਨਾਲ ਪੁਲੀਸ ਦੀ ਹਾਲਤ ਸੁਧਰ ਨਹੀਂ ਜਾਂਦੀ। ਜੋ ਵਾਕਿਆ ਫ਼ਿਲੌਰ ਵਿੱਚ ਹੋਇਆ ਜਾਂ ਜਿਸ ਤਰ੍ਹਾਂ ਅਬੋਹਰ ਵਿੱਚ ਹੋਇਆ ਹੈ ਉਸ ਤੋਂ ਪੁਲੀਸ ਦੀ ਹਾਲਤ ਦਾ ਚੰਗੀ ਤਰ੍ਹਾਂ ਪਤਾ ਲਗਦਾ ਹੈ। ਮੇਰੇ ਪਾਸ ਕਲ ਕੁੱਝ ਦੋਸਤ ਅਬੋਹਰ ਦੇ ਆਏ ਸਨ। ਉਥੇ ਇਕ ਲੈਂਡ ਲਾਰਡ ਨੇ ਇਕ ਗ਼ਰੀਬ ਲੜਕੀ ਦੀ ਪੱਤ ਲੁੱਟ ਕੇ ਉਸ ਨੂੰ ਮਾਰ ਦਿਤਾ। ਹੁਣ ਉਥੇ ਦੀ ਅਫ਼ਸਰਸ਼ਾਹੀ ਔਰ ਲੈਂਡ ਲਾਰਡ ਉਸ ਨੂੰ ਬਚਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਹੁਣ ਉਹ ਉਸ ਹਰੀਜਨ ਮੁੰਡੇ ਦੇ ਗੱਲ ਕੇਸ ਪਾਉਣਾ ਚਾਹੁੰਦੇ ਹਨ।ਜੇਕਰ ਉਸ ਮੁੰਡੇ ਨੂੰ ਅੱਡ ਕਰਕੇ ਉਸ ਦੇ ਬਿਆਨ ਲਏ ਜਾਣ ਤਾਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਉਸ ਨੂੰ ਡਰਾਇਆ ਧਮਕਾਇਆ ਗਿਆ ਹੈ। ਔਰ

ਉਸ ਮੁੰਡੇ ਦੇ ਬਿਆਨ ਲੈਣ ਤੇ ਸਵੇਰੇ ਹੀ ਉਹ ਲੈਂਡ ਲਾਰਡ ਗਰਿਫ਼ਤਾਰ ਹੋ ਸਕਦਾ ਹੈ। ਇਸ ਤਰ੍ਹਾਂ ਹੀ ਪੰਜਾਬ ਦਾ ਵਾਤਾਵਰਨ ਖਰਾਬ ਹੋ ਰਿਹਾ ਹੈ। ਮੈਂ ਕੁੱਝ ਮਿਸਾਲਾਂ ਆਪਣੇ ਹਲਕੇ ਦੀਆਂ ਦੇਵਾਂਗਾ। ਪਿਛਲੇ ਦਿਨਾਂ ਵਿੱਚ ਪੱਟੀ ਸੱਬ ਡਵੀਜ਼ਨ ਵਿੱਚ ਜਿਹੜਾ ਕਿ ਇਕ ਬਾਰਡਰ ਦਾ ਡਵੀਜ਼ਨ ਹੈ ਉਥੇ ਇਕ ਡੀ. ਐਸ. ਪੀ. ਲਗਿਆ ਹੋਇਆ ਹੈ। ਉਥੇ ਪੁਲੀਸ ਨੇ ਆਪ ਹੀ ਦੋ ਕਤਲ ਕੀਤੇ ਹਨ। ਪਿਛਲੇ ਦੋ ਮਹੀਨਿਆਂ ਵਿੱਚ ਪੂਰਨ ਸਿੰਘ ਨੂੰ ਕਤਲ ਕੀਤਾ ਗਿਆ ਔਰ ਉਸ ਨੂੰ ਥਾਣੇ ਵਿੱਚ ਲਿਆ ਕੇ ਬੁਰੀ ਤਰ੍ਹਾਂ ਨਾਲ ਮਾਰਿਆ ਗਿਆ। ਇਹ ਆਮ ਚਰਚਾ ਹੈ ਕਿ ਜਦ ਉਹ ਮਰ ਗਿਆ ਤਾਂ ਉਸ ਦੀ ਲਾਸ਼ ਸਰਹੰਦ ਕੈਨਾਲ ਵਿੱਚ ਸੁੱਟ ਦਿਤੀ ਗਈ ਔਰ ਉਹ ਲੋਕ ਅਜੇ ਤਕ ਰੋਂਦੇ ਫਿਰਦੇ ਹਨ ਪਰ ਕੋਈ ਸੁਣਵਾਈ ਨਹੀਂ ਹੈ। ਇਹ ਗੱਲ ਮੈਂ ਵਜ਼ੀਰ ਸਾਹਿਬ ਦੇ ਨੋਟਿਸ ਵਿੱਚ ਵੀ ਲਿਆਂਦੀ ਸੀ। ਉਸ ਦੀ ਜਿਹੜੀ ਇਨਕੁਆਇਰੀ ਹੁੰਦੀ ਹੈ ਉਸ ਨੂੰ ਉਥੋਂ ਦਾ ਡੀ. ਐਸ. ਪੀ. ਖਰਾਬ ਕਰ ਰਿਹਾ ਹੈ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਮਿਸਾਲ ਦੇਵਾਂਗਾ। ਮੇਰੇ ਪਿੰਡ ਵਿੱਚੋਂ ਇਕ 18/19 ਸਾਲ ਦੇ ਨੌਜਵਾਨ ਨੂੰ ਕਿਸੇ ਸ਼ਕ ਸੁਭੇ ਦੇ ਕੇਸ ਵਿੱਚ ਫੜ ਕੇ ਲੈ ਗਏ। ਫਿਰ ਉਹ ਉਸ ਦੇ ਬਾਪ ਨੂੰ ਜਿਹੜਾ ਕਿ ਪਾਣੀ ਖੇਤਾਂ ਨੂੰ ਲਗਾ ਰਿਹਾ ਸੀ ਉਸ ਨੂੰ ਫੜਨ ਲਈ ਚਲੇ ਗਏ। ਜਦੋਂ ਉਨ੍ਹਾਂ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤਾਂ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੂੰ ਬੜੀ ਹੀ ਮੁਸ਼ਕਲ ਦੇ ਨਾਲ ਪਾਣੀ ਮਿਲਿਆ ਹੈ ਇਸ ਲਈ ਉਨ੍ਹਾਂ ਨੂੰ ਪਾਣੀ ਲਗਾ ਲੈਣ ਦਿਓ। ਉਥੇ ਤੂੰ ਤੂੰ ਮੈਂ ਮੈਂ ਹੋਈ ਪੁਲੀਸ ਨੇ ਉਸ ਨੌਜਵਾਨ ਨੂੰ ਗੋਲੀ ਨਾਲ ਉਡਾ ਦਿੱਤਾ ਉਥੇ ਦਾ ਡਾਕਟਰ ਖੈਹਰਾ ਹੈ ਉਸ ਤੇ ਪਰੈਸ਼ਰ ਪਾ ਕੇ ਉਸ ਤੋਂ ਵੀ ਅੰਟ ਸ਼ੰਟ ਲਿਖਵਾ ਲਿਆ ਗਿਆ। ਉਥੇ ਡਿਪਟੀ ਮਨਿਸਟਰ ਸਾਹਿਬ ਗਏ ਸਨ ਔਰ ਅਸੀਂ ਉਨ੍ਹਾਂ ਨੂੰ ਦਸਿਆ ਕਿ ਇਸ ਤਰ੍ਹਾਂ ਹੋਈ ਹੈ ਔਰ ਪੁਲੀਸ ਨੇ ਮੁਕਾਬਲੇ ਦਾ ਕੇਸ ਬਣਾ ਲਿਆ ਹੈ। ਉਥੇ ਹੁਣ ਦਫ਼ਾ 304 ਲਗੀ ਹੋਈ ਹੈ। ਲੋਕ ਬੜੇ ਹੀ ਨਾਰਾਜ਼ ਹਨ ਕਿ ਕਿਸ ਤਰ੍ਹਾਂ ਬੇਰਹਿਮੀ ਦੇ ਨਾਲ ਗੋਲੀ ਨਾਲ ਮਾਰਿਆ ਗਿਆ ਹੈ। ਪਰ ਹੁਣ ਪੁਲੀਸ ਵਾਲਿਆਂ ਨੂੰ ਬਚਾਉਣ ਵਾਸਤੇ ਸਾਰੀ ਦੀ ਸਾਰੀ ਅਫ਼ਸਰਸ਼ਾਹੀ ਲਗੀ ਹੋਈ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਹੀ ਇਕ ਆਦਮੀ ਤੇ ਉਸ ਦੀ ਔਰਤ ਜਾ ਰਹੇ ਸਨ ਕਿ ਸਿਪਾਹੀ ਨੇ ਉਸ ਦੇ ਆਦਮੀ ਦੇ ਛੁਰਾ ਮਾਰਿਆ ਉਸ ਦੀ ਔਰਤ ਬੜੀ ਦਲੇਰ ਸੀ ਉਸਨੇ ਸਿਪਾਹੀ ਨੂੰ ਕੇਸਾਂ ਤੋਂ ਫੜਿਆ। ਉਸ ਤੋਂ ਪਿੱਛੋਂ ਪਰਚਾ ਦਰਜ਼ ਕਰਵਾਇਆ ਗਿਆ ਲੇਕਿਨ ਏ. ਐਸ. ਆਈ ਨੇ ਕੁਝ ਨਾ ਕੀਤਾ ਕਿਉਂਕਿ ਪਿੱਛੇ ਡੀ. ਐਸ. ਪੀ. ਦੀ ਸ਼ਹਿ ਸੀ। ਫਿਰ ਮੌਕੇ ਤੇ ਐਸ. ਐਸ.ਪੀ. ਸਾਹਿਬ ਗਏ ਤਾਂ ਉਨ੍ਹਾਂ ਨੇ ਠੀਕ ਕਾਰਵਾਈ ਕੀਤੀ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਇਸ ਤਰ੍ਹਾਂ ਹੀ ਇਕ ਆਦਮੀ ਹਸਪਤਾਲ ਦੇ ਵਿੱਚ ਦਾਖਲ ਸੀ ਉਸ ਨੂੰ ਜੀਤਾ ਜਿਹੇ ਸਮਗਲਰ ਅਤੇ ਹੋਰ ਬਦਮਾਸ਼ ਬਾਰਡਰ ਵੱਲ ਚੁੱਕ ਕੇ ਲੈ ਗਏ। ਉੱਥੇ ਦੇ ਡਾਕਟਰ ਨੇ ਬੜੀ ਦਲੇਰੀ ਨਾਲ ਆਪਣੀ ਸਰਕਾਰੀ ਜੀਪ ਲੈ ਕੇ ਉਨ੍ਹਾਂ ਦਾ ਪਿੱਛਾ ਕੀਤਾ ਪਰ ਉਹ ਆਦਮੀ ਉਸ ਡੀ. ਐਸ. ਪੀ. ਦੇ ਘਰ ਵੜ ਗਏ। ਸੋ, ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਸ ਤਰ੍ਹਾਂ ਦੇ ਹਾਲਾਤ ਇਸ ਸਬ ਡਵੀਜ਼ਨ ਵਿੱਚ ਹੋ ਗਏ ਹਨ, ਇਤਨੀ ਲੋਕਾਂ ਵਿੱਚ ਪੁਲੀਸ ਦੀ ਦਹਿਸ਼ਤ ਫ਼ੈਲੀ ਹੋਈ ਹੈ ਔਰ ਇਹ ਉਸ ਡੀ. ਐਸ. ਪੀ. ਦੀਆਂ ਵਧੀਕੀਆਂ ਦਾ ਸਿੱਟਾ ਹੈ। ਮੈਂ ਇਕ ਇਸ ਤਰ੍ਹਾਂ ਦਾ ਸਵਾਲ ਵੀ ਉਠਾਇਆ ਸੀ ਪਰ ਅਜੇ ਤੱਕ ਨਾ ਤਾਂ ਉਸ ਨੂੰ ਬਦਲਿਆ ਗਿਆ ਹੈ ਔਰ ਨਾ ਹੀ ਉਸ ਦੇ ਖਿਲਾਫ ਕੋਈ ਕਾਰਵਾਈ ਕੀਤੀ ਗਈ ਹੈ।

ਇਥੇ ਖੇਤੀ ਬਾੜੀ ਦੇ ਬਾਰੇ ਰਕਮ ਰੱਖੀ ਗਈ ਹੈ ਅਤੇ ਗੱਲ ਕੀਤੀ ਗਈ ਹੈ। ਮੈਂ ਅਤੇ ਮੇਰੀ ਪਾਰਟੀ ਇਹ ਸੱਮਝਦੀ ਹੈ ਕਿ ਇਸ ਤਰ੍ਹਾਂ ਖੇਤੀ ਬਾੜੀ ਦੀ ਤਰੱਕੀ ਨਹੀਂ ਹੋ ਸਕਦੀ। ਪਿਛਲੇ ਸੈਸ਼ਨ ਵਿੱਚ ਮੇਰੇ ਵੱਲੋਂ ਅਤੇ ਮੇਰੀ ਪਾਰਟੀ ਵੱਲੋਂ ਇਕ ਲਿਸਟ ਦਿੱਤੀ ਗਈ ਸੀ ਜਿਸ ਵਿੱਚ ਵੱਡੇ ਵੱਡੇ ਲੋਕਾਂ ਅਤੇ ਅਫ਼ਸਰਾਂ ਦੇ ਨਾਮ ਸਨ ਜਿਨ੍ਹਾਂ ਨੇ ਨਾਜਾਇਜ਼ ਤੌਰ ਤੇ ਜ਼ਮੀਨਾਂ ਤੇ ਕਬਜ਼ਾ ਕੀਤਾ ਹੋਇਆ ਹੈ। ਇਸ ਵਿਚ ਡੀ. ਐਸ. ਪੀ., ਐਸ. ਐਸ. ਪੀ. ਅਤੇ ਹਰੀਜਨ ਅਫ਼ਸਰ ਵੀ ਸ਼ਾਮਿਲ ਸਨ ਜਿਨ੍ਹਾਂ ਨੇ ਲੋਕਾਂ ਨੂੰ ਕੁੱਟ ਕੁੱਟ ਕੇ ਆਪਣੇ ਨਾਮ ਜ਼ਮੀਨਾਂ ਕਰਵਾਈਆਂ

[ਕਾਮਰੇਡ ਅਰਜਨ ਸਿੰਘ ਮਸਤਾਨਾ]

ਮੈਂ ਸਾਰੀ ਲਿਸਟ ਨੂੰ ਇਸ ਸਮੇਂ ਦੁਹਰਾਣਾ ਨਹੀਂ ਚਾਹੁੰਦਾ। ਤਿੰਨ ਚਾਰ ਕੇਸ ਆਪ ਦੀ ਰਾਹੀਂ ਹਾਊਸ ਵਿੱਚ ਪੇਸ਼ ਕਰਨਾ ਚਾਹੁੰਦਾ ਹਾਂ। ਇਕ ਕੇਸ ਅਜੈਪਾਲ ਸਿੰਘ ਮਾਨ ਦਾ ਫਰੀਦਕੋਟ ਦਾ ਹੈ ਜਿਸ ਨੇ ਰਾਮਾ ਸਿੰਘ ਵਿੱਚ 300–400 ਏਕੜ ਦਾ ਫਾਰਮ ਇਸੇ ਤਰੀਕੇ ਨਾਲ ਕਾਇਮ ਕੀਤਾ ਹੋਇਆ ਹੈ। ਇਸ ਤਰ੍ਹਾਂ ਸ਼ੇਰ ਸਿੰਘ ਜ਼ੀਰੇ ਦਾ ਐਸ. ਡੀ. ਐਮ ਹੈ ਅਤੇ ਹੋਰ ਕਈ ਮਿਸਾਲਾਂ ਹਨ ਜਿੱਥੇ ਕਿ ਸੈਂਕੜੇ ਏਕੜ ਦੀਆਂ ਫਾਰਮਾਂ ਨਾਜਾਇਜ਼ ਕਬਜੇ ਕਰਕੇ ਬਣਾ ਲਈਆਂ ਗਈਆਂ ਹਨ। ਇਨ੍ਹਾਂ ਦੇ ਸਬੰਧ ਵਿੱਚ ਇਕ ਵੱਡੀ ਕਮੇਟੀ ਬਣਾਈ ਗਈ ਸੀ ਅਤੇ ਉਸ ਨੇ ਆਪ ਮੌਕੇ ਤੇ ਜਾ ਕੇ ਵੀ ਵੇਖਿਆ ਸੀ ਕਿ ਕਿਸ ਤਰ੍ਹਾਂ ਪਟੀ ਪਟਾਈ ਪੈਲੀਆਂ ਤੇ ਅਫਸਰਾਂ ਨੇ, ਜੱਥੇਦਾਰਾਂ ਨੇ, ਸਰਦਾਰ ਆਤਮਾ ਸਿੰਘ ਅਤੇ ਉਸ ਦੇ ਭਾਂਜਿਆਂ ਨੇ ਹੜਪ ਕੀਤੀ ਹੋਈ ਹੈ ਅਤੇ ਇਨ੍ਹਾਂ ਵਿੱਚ ਕਈ ਵਜ਼ੀਰ ਅਤੇ ਅਫ਼ਸਰ ਵੀ ਸ਼ਾਮਲ ਹਨ ਜਿਨ੍ਹਾਂ ਨੇ ਇਸ ਤਰ੍ਹਾਂ ਨਾਜਾਇਜ਼ ਤਰੀਕੇ ਨਾਲ ਜ਼ਮੀਨ ਹੜਪੀ ਹੋਈ ਹੈ ਅਤੇ ਫਾਰਮਾਂ ਬਣਾਈਆਂ ਹੋਈਆਂ ਹਨ। ਜ਼ਮੀਨ ਦੀ ਤਰੱਕੀ ਤੱਦ ਤੱਕ ਨਹੀਂ ਹੋ ਸਕਦੀ ਜੱਦ ਤੱਕ ਕਿ ਇਸ ਤਰ੍ਹਾਂ ਕਬਜ਼ੇ ਕੀਤੀਆਂ ਜ਼ਮੀਨਾਂ ਨੂੰ ਨਹੀਂ ਛੁੜਾਇਆ ਜਾਂਦਾ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਵੱਲ ਆਪ ਦਾ ਧਿਆਨ ਦਿਵਾਣਾ ਚਾਹੁੰਦਾ ਹਾਂ ਕਿ ਜਦ ਲੈਂਡ ਸੀਲਿੰਗ ਦਾ ਬਿੱਲ ਆਇਆ ਤਾਂ ਇਸ ਤੇ ਕਾਫ਼ੀ ਚਰਚਾ ਹੋਈ ਅਤੇ ਅਸੀਂ ਇਹ ਤੌਖ਼ਲਾ ਪਰਗਟ ਕੀਤਾ ਸੀ ਕਿ ਇਸ ਤਰ੍ਹਾਂ ਇਕ ਮਰਲਾ ਵੀ ਜ਼ਮੀਨ ਨਹੀਂ ਨਿਕਲਣ ਲਗੀ ਕਿਉਂਕਿ ਇਸ ਬਿਲ ਵਿੱਚ ਕਈ ਮਘੋਰੇ ਹਨ। ਪੰਜਾਹ ਏਕੜ ਤੱਕ ਛੋਟ ਦਿਤੀ ਗਈ ਹੈ ਅਤੇ ਇਕ ਮਰਲਾ ਜ਼ਮੀਨ ਵੀ ਸਰਕਾਰ ਨਹੀਂ ਕੱਢ ਸਕਦੀ। ਇਸ ਸਬੰਧ ਵਿਚ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਕੇਸਾਂ ਵਿੱਚ ਕਿ ਇਸ ਬਿੱਲ ਦੇ ਲੂਪ ਹੋਲਜ਼ ਤੋਂ ਫਾਇਦਾ ਉਠਾ ਕੇ ਜ਼ਮੀਨਾਂ ਦੂਜਿਆਂ ਦੇ ਨਾਮ ਕਰ ਦਿੱਤੀਆਂ ਗਈਆਂ ਹਨ। ਤਹਿਸੀਲ ਫ਼ਾਜ਼ਿਲਕਾ ਦੇ ਬਾਰੇ ਵਿੱਚ ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਕਿਸ ਤਰ੍ਹਾਂ ਵੱਡੇ ਵੱਡੇ ਲੈਂਡ ਲਾਰਡਾਂ ਨੇ ਆਪਣੀਆਂ ਸਰਪਲੱਸ ਜ਼ਮੀਨਾਂ ਨੂੰ ਅਗੇ ਪਿਛੇ ਕਰ ਦਤਾ ਅਤੇ ਸਾਰੀ ਜ਼ਮੀਨ ਹਜ਼ਮ ਕੀਤੀ ਹੋਈ ਹੈ ਅਤੇ ਇਕ ਮਰਲਾ ਵੀ ਨਹੀਂ ਕੱਢੀ ਜਾ ਸਕਦੀ। ਇਹ ਗੰਭੀਰ ਮਸਲਾ ਹੈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਕਾਕਾ ਸਰਾਂਵਾਲਾ ਸਰਦਾਰ ਹਰਚਰਨ ਸਿੰਘ, ਜਿਨ੍ਹਾਂ ਦੇ ਬੀਬੀ ਜੀ ਇਸ ਹਾਊਸ ਦੇ ਮੈਂਬਰ ਹਨ, ਨੇ 6/7 ਅਪਰੈਲ ਨੂੰ ਮੁਕਤਸਰ ਦੇ ਤਸੀਲਦਾਰ ਨੂੰ ਆਪਣੇ ਘਰ ਬੁਲਾ ਲਿਆ ਅਤੇ ਰਾਤ ਪਾਸ ਹੀ ਰੱਖਿਆ ਅਤੇ ਯੂ. ਪੀ. ਦੇ ਭਈਏ ਮੰਗਵਾ ਕੇ ਉਨ੍ਹਾਂ ਦੇ ਨਾਮ ਤੇ ਰਜਿਸਟਰੀਆਂ ਘਰ ਬਿਠਾ ਕੇ ਕਰਵਾ ਲਈਆਂ ਅਤੇ ਇਹ ਕੰਮ ਸ਼ਾਮ ਨੂੰ ਸੱਤ ਵਜੇ ਤੋਂ ਸ਼ੁਰੂ ਕਰਕੇ ਦੂਜੇ ਦਿਨ 11 ਵਜੇ ਸਵੇਰ ਤੱਕ ਮੁਕੰਮਲ ਕਰ ਲਿਆ। ਅਤੇ ਸਾਰੀ ਸਰਪਲਸ ਜ਼ਮੀਨ ਖੁਰਦਬੁਰਦ ਕਰ ਲਈ। ਇਸੇ ਤਰ੍ਹਾਂ ਹਾਈ ਕੋਰਟ ਦੇ ਇਕ ਜੱਜ ਦੇ ਜਵਾਈ ਦੀ ਜ਼ਮੀਨ ਸੀ ਉਸ ਨੇ ਐਸ. ਡੀ. ਓ. ਨੂੰ ਜੱਜੀ ਦਾ ਰੌਅਬ ਦੇ ਕੇ ਇਹ ਕਹਿ ਦਿੱਤਾ ਕਿ ਜਿਸ ਤਰ੍ਹਾਂ ਇਹ ਕਹਿੰਦਾ ਹੈ ਰਜਿਸਟਰੀਆਂ ਵਿੱਚ ਭਨਤੋੜ ਕਰ ਦੇ ਅਤੇ ਇਸ ਤਰ੍ਹਾਂ ਉਸ ਨੇ ਵੀ ਜ਼ਮੀਨ ਖੁਰਦ ਬੁਰਦ ਕਰ ਲਈ। ਇਸ ਤਰ੍ਹਾਂ ਦੀਆਂ ਹੋਰ ਕਈ ਮਿਸਾਲਾਂ ਹਨ ਜਿਨ੍ਹਾਂ ਦਾ ਜ਼ਿਕਰ ਕਰਕੇ ਮੈਂ ਹਾਊਸ ਦਾ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦਾ। ਮੈਂ ਕੇਵਲ ਇੰਨਾਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਜ਼ਰਈ ਸੁਧਾਰ ਕਰਨਾ ਹੈ ਤਾਂ ਇਸ ਤਰ੍ਹਾਂ ਹੜਪ ਕੀਤੀ ਜ਼ਮੀਨ ਨੂੰ ਬਾਹਰ ਕੱਢਣ ਤੋਂ ਬਿਨਾਂ ਨਹੀਂ ਹੋ ਸਕਦਾ। ਜੇਕਰ ਜ਼ਮੀਨ ਹੀ ਨਾ ਬਾਹਰ ਆਈ ਤਾਂ ਐਗਰੀਕਲਚਰ ਦੀ ਤਰੱਕੀ ਕਿਵੇਂ ਹੋ ਸਕਦੀ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਇਥੇ ਇਕ ਮੱਦ ਰਾਜਿਆਂ ਨੂੰ ਪੈਨਸ਼ਨਾਂ ਦੇਣ ਦੇ ਸਬੰਧ ਵਿੱਚ ਰੱਖੀ ਗਈ ਹੈ ਇਸ ਸਬੰਧ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਹ ਮੱਦ ਕਿਸੇ ਯੂਨੀਅਨਿਸਟ ਸਰਕਾਰ ਵੱਲੋਂ ਰੱਖੀ ਜਾਂਦੀ ਤਾਂ ਗੱਲ ਸਮਝ ਆ ਸਕਦੀ ਸੀ, ਪਰ ਕਾਂਗਰਸ ਸਰਕਾਰ ਵੱਲੋਂ ਇਸ ਤਰ੍ਹਾਂ ਦੀ ਮੱਦ ਨਹੀਂ ਸੀ ਰੱਖਣੀ ਚਾਹੀਦੀ ਇਸ ਬਜਟ ਵਿੱਚ। ਇਹ ਉਹ ਰਾਜੇ ਹਨ ਜਿਨ੍ਹਾਂ ਨੇ ਦੇਸ਼ ਨੂੰ ਗੁਲਾਮ ਬਣਾਇਆ ਅਤੇ ਜਿਨ੍ਹਾਂ ਦੇ ਬਾਰੇ ਜ਼ਿਕਰ ਆਉਂਦਾ ਹੈ ਅਤੇ ਲੋਕੀਂ ਗਾਂਦੇ ਹਨ

ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ ਜਿਨ੍ਹੇ ਜਾ ਦੱਸੀ ਗੱਲ ਭੇਦ ਵਾਲੀ'।

ਮਹਾਰਾਜਾ ਰਣਜੀਤ ਸਿੰਘ ਦਾ ਰਾਜ ਗਵਾਣ ਵਾਲੇ ਇਹੀ ਸਨ। ਜਦ ਅਹਿਮਦ ਸ਼ਾਹ ਅਬਦਾਲੀ ਨੇ ਪਹਿਲਾਂ ਹੱਲਾ ਕੀਤਾ ਅਤੇ ਸਿੱਖ ਗੁਰੀਲਾ ਵਾਰ ਲੜ ਰਹੇ ਸਨ ਤਾਂ ਪਟਿਆਲੇ ਦਾ ਰਾਜਾ ਆਲਾ ਸਿੰਘ ਆਪ ਜਾ ਕੇ ਫ਼ਰੰਗੀਆਂ ਨੂੰ ਜੇਹਲਮ ਤੇ ਮਿਲਿਆ। ਇੱਥੇ ਹੀ ਬਸ ਨਹੀਂ। ਕਲਾਸਵਾਲੀਏ ਸਰਦਾਰ ਨੇ ਅੰਗਰੇਜ਼ ਦੀ ਝੋਲੀ-ਚੁੱਕੀ ਅਤੇ ਪਟੇ ਤੇ ਇਹ ਰਿਆਸਤ ਸੰਭਾਲ ਲਈ, ਫਿਰ ਜਦ 1857 ਵਿਚ ਬਗਾਵਤ ਹੋਈ ਨਵਾਬ ਦਾਦਰੀ ਨੂੰ ਜਿਹੜਾ ਕਿ ਮੁਕਾਬਲਾ ਕਰ ਰਿਹਾ ਸੀ ਛੁਰਾ ਮਾਰ ਕੇ ਮਾਰ ਦਿੱਤਾ ਤੇ ਅੱਜ ਉਨ੍ਹਾਂ ਦੇ ਖਾਨਦਾਨਾਂ ਦੀਆਂ ਪੈਨਸ਼ਨਾਂ ਮੁਕੱਰਰ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਨੇ ਦੇਸ਼ ਨਾਲ ਗੱਦਾਰੀ ਕੀਤੀ ਅਤੇ ਜਿਨ੍ਹਾਂ ਦੇ ਹੱਥ ਪੰਜਾਬੀਆਂ ਦੇ ਖ਼ੂਨ ਨਾਲ ਰੰਗੇ ਹੋਣ। ਅੱਜ ਇਕ ਪਾਸੇ ਤਾਂ ਕਾਂਗਰਸ ਸਰਕਾਰ ਦੇਸ਼ ਲਈ ਕੁਰਬਾਨੀਆਂ ਕਰਨ ਵਾਲੇ ਬਹਾਦਰਾਂ ਨੂੰ ਸਨਮਾਨ ਦੇ ਰਹੀ ਹੈ ਅਤੇ ਉਨ੍ਹਾਂ ਦੀ ਕਦਰ ਕੀਤੀ ਜਾ ਰਹੀ ਹੈ ਅਤੇ ਦੂਜੇ ਪਾਸੇ ਦੇਸ਼ ਦੇ ਗੱਦਾਰ ਅਤੇ ਪੰਜਾਬੀਆਂ ਨਾਲ ਗ਼ੱਦਾਰੀ ਕਰਨ ਵਾਲਿਆਂ ਨੂੰ ਵਜ਼ੀਫ਼ੇ ਦਿੱਤੇ ਜਾਣ ਲਈ ਰਕਮ ਰੱਖੀ ਗਈ ਹੈ। ਇਥੇ ਹੀ ਬੱਸ ਨਹੀਂ ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਵੇਲੇ ਮੇਰੀ ਪਾਰਟੀ ਵੱਲੋਂ ਮੋਰਚਾ ਲਗਾਇਆ ਗਿਆ ਸੀ ਪੰਜਾਬ ਵਿੱਚ ਬੇਦੀਆਂ ਦੀ ਫਾਰਮ ਤੇ। ਇਹ ਉਹ ਬੇਦੀ ਖਾਨਦਾਨ ਹੈ ਜਿਸ ਨੇ ਜਦ ਸਭਰਾਵਾਂ ਦੀ ਲੜਾਈ ਹੋਈ ਅਤੇ ਪਤਨ ਲੰਘਿਆ ਤਾਂ ਇਨ੍ਹਾਂ ਨੇ ਜਾ ਕੇ ਉਸ ਅਗੇ ਹਥਿਆਰ ਸੁੱਟ ਦਿੱਤੇ ਫਿਰ ਲੰਬੇ ਵਿੱਚ ਬਹਾਦਰ ਅਹਿਮਦ ਸ਼ਾਹ ਸ਼ਰਨ ਜਿਸ ਨੇ ਬਗਾਵਤ ਸਮੇਂ ਮੁਲਤਾਨ ਅਤੇ ਸ਼ੇਖੂਪੁਰਾ ਵਿਚ ਤਿੰਨ ਸਾਲ ਤੱਕ ਲੜਾਈ ਕੀਤੀ ਅਤੇ ਜਦ ਅੰਗਰੇਜ਼ ਦੀ ਕੋਈ ਪੇਸ਼ ਉਸ ਅਗੇ ਨਾ ਗਈ ਤਾਂ ਬਾਬਾ ਖੇਮ ਸਿੰਘ ਸੋਢੀ ਬੇਦੀ ਖਾਨਦਾਨ ਦੇ ਮੋਢੀ ਨੇ ਉਸ ਦੇ ਸਿਰ ਦਾ ਮੁੱਲ ਜਦ 6000 ਪਿਆ ਤਾਂ ਨਮਾਜ਼ ਪੜ੍ਹਦੇ ਨੂੰ ਕੁਹਾੜਾ ਮਾਰ ਕੇ ਮਰਵਾ ਦਿੱਤਾ ਅਤੇ ਇਸ ਤਰ੍ਹਾਂ ਦੇਸ਼ ਨਾਲ ਗੱਦਾਰੀ ਕੀਤੀ। ਇਸ ਦੇ ਬਾਰੇ ਉਸ ਬਹਾਦਰ ਦੇ ਢੋਲੇ ਜਾਂਗਲੀ ਪੰਜਾਬ ਵਿੱਚ ਗਾਂਦੇ ਹਨ:—

ਸਾਂਗ ਭੀ ਨਿਕਲਦੀ ਏ ਐਂ ਭੀ ਚਿਮਕੇ ਜਿਵੇਂ ਨੀਰ ਨਹੀਆਂ ਤੇ ਮੱਛੀ ਆਵੇ ਤਲ ਕੇ ਤਲਵਾਰ ਅਹਿਮਦ ਦੀ ਜਿਹੜੀ ਘੜੀ ਅਹਰਨ ਤੇ ਧਰ ਕੇ,

ਉਹਨੇ ਮੁਨਾਂ ਹੋਥ ਵਧਾਈ ਫਧੀ ਸਹਦ ਹਬੂਲ ਦੇ ਮਾਰੀ ਤਨ ਅੰਗਰੇਜ਼ ਪਿੰਜਰ ਨੂੰ ਗਈ ਤਲਕੇ ਮੈਨੂੰ ਭੀ ਲਿੱਖੀ ਢੀਹਣਾ ਸਾਹਿਬਾ ਤੂਤ ਭੀ ਸੋਰ ਪਾ ਦਰਸੋ ਸੱਤਰ ਬਜਾਰ ਦੇ ਬਘੀ ਵਿੱਚ ਚੜਕੇ ਬਰਦੌਲੀ ਨੂੰ ਰੋਂਦੀਆਂ ਮੇਮਾਂ ਬਾਵਾਂ ਗੋਰੀਆਂ ਖੜ੍ਹ ਕੇ।

ਉਸ ਦੇ ਮਰਨ ਤੋਂ ਬਾਦ ਫੌਜਾਂ ਦੀ ਜਾਨ ਤੇ ਬਣ ਗਈ ਅਤੇ ਉਸ ਦਾ ਸਿਰ ਵਢਣ ਨਾਲ ਬਗਾਵਤ ਕੁਚਲ ਦਿਤੀ ਗਈ। ਇਸ ਤਰ੍ਹਾਂ ਇਨ੍ਹਾਂ ਦੇ ਬੇਦੀਆ ਦੇ ਵੱਡਿਆਂ ਨੂੰ 45 ਪਿੰਡ ਇਨਾਮ ਵਿੱਚ ਮਿਲੇ, ਕਿਉਂਕਿ ਇਨ੍ਹਾਂ ਨੇ ਭਾਰਤੀਆਂ ਦੇ ਹਡ ਗੋਡੇ ਤੋੜੇ ਸਨ ਇਸ ਤਰ੍ਹਾਂ ਦੀ ਬੇਦੀਆਂ ਦੀ ਕਰਤੂਤ ਹੋਵੇ ਤੇ ਫਿਰ ਕੋਈ ਧਿਆਨ ਨਾ ਦਿੱਤਾ ਜਾਵੇ। ਇਥੇ ਹੀ ਬੱਸ ਨਹੀਂ ਜੈਤੋ ਦੇ ਮੋਰਚੇ ਵਿਚ ਜਦ ਅਕਾਲੀ ਜੱਥਾ ਗਿਆ ਤਾਂ ਬੇਦੀਆਂ ਨੇ ਕਾਲੀ ਕਰਤੂਤ ਜੋ ਕੀਤੀ ਇਸ ਲਈ ਗੁਰਦਵਾਰਾ ਕਮੇਟੀ ਅੱਜ ਦੀ ਗਵਾਹ ਮੌਜੂਦ ਹੈ। ਫਿਰ ਨਨਕਾਣੇ ਵਿਚ ਇਨ੍ਹਾਂ ਦਾ ਪੁੱਤਰ ਕਰਤਾਰ ਸਿੰਘ ਐਤਰਾ ਪਤਾ ਨਹੀਂ ਮਰ ਗਿਆ ਹੋਵੇ ਕੀ ਕੀਤਾ ਕਿ ਪੀਪੇ ਤੇਲ ਦੇ ਲੈ ਕੇ ਸਿਖ ਸੜਵਾਏ ਸਨ ਜਿਸ ਨੂੰ ਸਵਾਈਏ ਦਾ ਖਿਤਾਬ ਦਿੱਤਾ ਗਿਆ। ਇਸ ਫ਼ਾਰਮ ਤੇ ਅੱਜ ਵੀ 500 ਏਕੜ ਜ਼ਮੀਨ ਸਰਕਾਰ ਦੀ ਹੈ ਅਤੇ 5000 ਤੋਂ ਵੱਧ ਏਕੜ ਇਨ੍ਹਾਂ ਪਾਸ ਹੈ। ਇਸ ਤਰ੍ਹਾਂ ਦੀ ਹਾਲਤ ਵਿੱਚ ਕਿਸ ਤਰ੍ਹਾਂ ਖੇਤੀ ਬਾੜੀ ਦੀ ਤਰੱਕੀ ਹੋ ਸਕਦੀ ਹੈ। ਇਹ ਸਮਾਜ ਦੇ ਦੁਸ਼ਮਣ ਅਤੇ ਕੌਮ ਦੇ ਦੁਸ਼ਮਣ ਹਨ ਜਿਨ੍ਹਾਂ ਵਲ ਧਿਆਨ ਨਹੀਂ ਦਿਤਾ ਗਿਆ (ਵਿਘਨ) (ਘੰਟੀ) ਮੈਂ ਇਕ ਦੋ ਬੇਨਤੀਆਂ ਹੋਰ ਕਰਕੇ ਬੈਠ ਜਾਂਦਾ ਹਾਂ। ਅੱਜ ਜਿੰਨੀ ਵੀ ਹਾਲਤ ਮਾੜੀ ਹੈ ਇਹ ਕਦੇ ਵੀ ਇੰਨੀ ਨਹੀਂ ਸੀ।

ਇਕ ਜ਼ਿਕਰ ਮੈਂ ਬਾਰਡਰ ਦੇ ਇਲਾਕੇ ਦਾ ਕਰਨਾ ਚਾਹੁੰਦਾ ਹਾਂ ਕਿ ਅੱਜ ਉਥੇ ਹਾਲਤ ਬਹੁਤ ਮਾੜੀ ਹੈ ਇਹ ਠੀਕ ਹੈ ਕਿ ਉਥੇ ਪੈਸਾ ਇਨਤਹਾ ਦਾ ਦਿੱਤਾ ਗਿਆ ਹੈ ਪਰ ਜਿਹੜੇ ਲੋਕ ਉੱਥੇ ਹੀ ਬੈਠੇ ਰਹੇ ਹਰੀਜਨ

[ਕਾਮਰੇਡ ਅਰਜਨ ਸਿੰਘ ਮਸਤਾਨਾ]

ਖੇਤੀ ਮਜ਼ਦੂਰ ਅਤੇ ਛੋਟੇ ਦੁਕਾਨਦਾਰ ਉਨ੍ਹਾਂ ਦੇ ਪੱਲੇ ਪੈਸੇ ਨਹੀਂ ਪੈ ਰਹੇ ਇਹ ਕਈ ਪਿੰਡ ਹਨ ਅੰਮ੍ਰਿਤਸਰ ਵਿੱਚ ਨਾਰਲੀ ਡਲ ਆਦਿ ਜਿਨ੍ਹਾਂ ਨੂੰ 'ਏ' ਕਲਾਸ ਕਰਾਰ ਦਿੱਤਾ ਗਿਆ ਹੈ, ਪਰ ਸਹੂਲਤਾਂ ਨਹੀਂ ਦਿੱਤੀਆਂ ਗਈਆਂ। ਜਿਹੜੇ ਪੈਸੇ ਇਸ ਸਰਕਾਰ ਨੇ ਦਿੱਤੇ ਹਨ ਉਹ ਨੌਕਰਸ਼ਾਹੀ ਦੇ ਹੱਥਾਂ ਵਿੱਚ ਚੜ੍ਹ ਗਏ ਹਨ ਅਤੇ ਇਸ ਤਰ੍ਹਾਂ ਦੀ ਛੋਟੇ ਤਬਕੇ ਦੀ ਆਬਾਦੀ ਜਿਹੜੀ ਕਿ 33 ਪ੍ਰਤੀਸ਼ਤ ਹੈ ਨੂੰ ਰਾਸ਼ਨ ਤੱਕ ਨਹੀਂ ਦਿੱਤਾ ਜਾਂਦਾ। ਅਤੇ ਫਿਰ ਇਸ ਇਲਾਕੇ ਵਿੱਚ ਡਰੇਨਾਂ ਨਾਲ ਪਿੰਡਾਂ ਵਿੱਚ ਜਾਇਆ ਤੱਕ ਨਹੀਂ ਜਾਂਦਾ। ਫਿਰ ਇਕ ਹੋਰ ਦਿੱਕਤ ਹੈ ਕਿ ਮਾਈਨਰਜ਼ ਅਜ ਦੇ ਵੀ ਹਨ ਅਤੇ ਇਲਾਕਾ ਸਾਫ਼ ਨਹੀਂ ਪੂਰੀ ਤਰ੍ਹਾਂ ਹੋ ਸਕਿਆ ਇਸ ਇਲਾਕੇ ਵਿੱਚ ਜਿੰਨੇ ਬਹਾਦਰ ਲੋਕ ਦੋਹਾਂ ਲੜਾਈਆਂ ਵਿੱਚ ਬੈਠੇ ਰਹੇ ਅਤੇ ਹਿੱਲੇ ਨਹੀਂ ਉਨ੍ਹਾਂ ਦਾ ਹੌਸਲਾ ਪਸਤ ਕੀਤਾ ਜਾ ਰਿਹਾ ਹੈ ਉਨ੍ਹਾਂ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਜਿੰਨੀ ਰਕਮ ਜਾ ਰਹੀ ਹੈ ਸਹੀ ਹੱਥਾਂ ਵਿੱਚ ਵੰਡੀ ਜਾਵੇ। (ਘੰਟੀ)

ਮੈਂ ਇਕ ਗੱਲ ਕੋਆਪ੍ਰੇਟਿਵ ਬਾਰੇ ਕਹਿ ਕੇ ਆਪਣੀ ਗੱਲ ਖ਼ਤਮ ਕਰਦਾ ਹਾਂ। ਕੋਆਪ੍ਰੇਟਿਵ ਵਿੱਚ ਜਿੰਨੀਂ ਹਨੇਰਗਰਦੀ ਹੈ, ਸ਼ਾਇਦ ਹੀ ਕਿਤੇ ਹੋਵੇ। ਬਾਰਡਰ ਦੇ ਇਲਾਕੇ ਵਿੱਚ ਅਜ ਇਕ ਅਜੇਹਾ ਧੜਾ ਉਪਰ ਆ ਗਿਆ ਹੈ ਜਿਹੜਾ ਕਿ ਅੰਨ੍ਹੀਂ ਪਾਈ ਹੋਈ ਹੈ ਅਤੇ ਜਿਸ ਨੇ ਕਸਮ ਖਾ ਲਈ ਹੈ ਕਿ ਰਿਸ਼ਵਤ ਤੋਂ ਬਿਨਾਂ ਅਤੇ ਬਲੈਕ ਤੋਂ ਬਿਨਾਂ ਕੰਮ ਨਹੀਂ ਕਰਨਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ 7 ਰੁਪਏ ਖਾਦ ਦੀ ਬੋਰੀ ਪਿਛੇ ਵੱਧ ਚਾਰਜ ਕੀਤੇ ਜਾਂਦੇ ਹਨ ਅਤੇ ਇਹ ਛੋਟੇ ਪਿੰਡਾਂ ਦੀ ਗੱਲ ਨਹੀਂ ਵੱਡੇ ਪਿੰਡ ਜਿਵੇਂ ਕਿ ਵਲਟੋਹਾ ਧਨੀਆਂ ਆਦਿ ਹਨ ਅਤੇ ਜਾਹਲੀ ਪਰਨੋਟ ਲਿੱਖਵਾ ਕੇ ਕਿਸਾਨਾਂ ਨੂੰ ਲਿਤਾੜਿਆ ਜਾ ਰਿਹਾ ਹੈ ਇਨ੍ਹਾਂ ਦੀ ਕੋਈ ਸੁਣਨ ਵਾਲਾ ਨਹੀਂ।

ਮੈਂ, ਡਿਪਟੀ ਸਪੀਕਰ ਸਾਹਿਬ, ਇਕੋ ਹੀ ਗੱਲ ਕਹਿ ਕੇ ਆਪਣੀ ਸਪੀਚ ਖ਼ਤਮ ਕਰ ਦੇਵਾਂਗਾ। ਉਹ ਇਹ ਕਿ ਆਮ ਪਟਵਾਰੀ ਤਾਂ ਹੋਰ ਛੋਟੀਆਂ ਮੋਟੀਆਂ ਰਿਸ਼ਵਤਾਂ ਲੈਂਦੇ ਹਨ ਪਰ ਇਹ ਜਿਹੜੀਆਂ ਬਾਰਡਰ ਦੇ ਇਲਾਕੇ ਦੇ ਵਿੱਚ ਗੱਲਾਂ ਹੁੰਦੀਆਂ ਹਨ, ਉਹ ਲੱਖਾਂ ਦੀ ਸ਼ਕਲ ਵਿੱਚ ਹੁੰਦੀਆਂ ਹਨ। ਮੇਰੇ ਹਲਕੇ ਦੇ ਇਕ ਪਿੰਡ ਵਿਚ ਉਥੇ ਦੇ ਪਟਵਾਰੀ ਨੇ ਕੋਈ 1,33.000 ਰੁਪਏ ਦੀ ਕੁਰੱਪਸ਼ਨ ਕੀਤੀ ਉਸ ਦੇ ਖਿਲਾਫ਼ ਬਹੁਤ ਸਾਰੀਆਂ ਸ਼ਿਕਾਇਤਾਂ ਵੀ ਆਈਆਂ, ਅਸੈਂਬਲੀ ਵਿੱਚ ਵੀ ਇਲਜ਼ਾਮ ਲਗਾਏ ਪਰ ਸਰਕਾਰ ਨੇ ਉਸ ਨੂੰ ਅਜੇ ਤੱਕ ਪੁਛਿਆ ਵੀ ਨਹੀਂ। ਨਾਰਲੀ ਦਾ ਜੋ ਫ਼ੰਡ ਹੈ, ਇਹ ਪੁੰਨ ਦਾ ਫ਼ੰਡ ਵਜਦਾ ਹੈ ਇਸ ਵਿੱਚੋਂ ਲੋਕਾਂ ਨੇ ਲੱਖਾਂ ਰੁਪਿਆ ਖਾਧਾ, ਕਿਸੇ ਨੇ ਕੋਈ ਪੁੱਛ ਗਿੱਛ ਨਹੀਂ ਕੀਤੀ। ਡਿਪਟੀ ਸਪੀਕਰ ਸਾਹਿਬ, ਇਤਨੀ ਗੱਲ ਕਹਿਕੇ ਮੈਂ ਆਪਦਾ ਧੰਨਵਾਦ ਕਰਦਾ ਹਾਂ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਨੰ: 9 ਦੀ 19 ਜਨਰਲ ਐਡਮਨਿਸਟ੍ਰੇਸ਼ਨ ਤੇ ਜਿਸ ਵਿੱਚ ਕਿ 6,15,52,200 ਦੀ ਮੰਗ ਕੀਤੀ ਗਈ ਹੈ, ਉਸ ਦੇ ਖਿਲਾਫ਼ ਬੋਲਣ ਲਈ ਖੜ੍ਹਾ ਹੋਇਆ ਹਾਂ ਅਤੇ ਇਹ ਹਾਊਸ ਤੋਂ ਮੰਗ ਕਰਦਾ ਹਾਂ ਕਿ ਇਹ ਖਰਚ ਬਿਲਕੁਲ ਨਾਂ ਕੀਤਾ ਜਾਵੇ ਕਿਉਂਕਿ ਇਸ ਦੇ ਵਿੱਚ ਉਨ੍ਹਾਂ ਸੈਕਟਰੀਜ਼ ਦੀ ਆਈ. ਏ. ਐਸ. ਆਫ਼ੀਸਰਜ਼ ਦੀਆਂ ਤਨਖਾਹਾਂ ਵਾਸਤੇ ਪੈਸਾ ਹੈ ਜਿਹੜੇ ਲੋਕਾਂ ਦੀ ਸਰਕਾਰ ਨਹੀਂ ਬਲਕਿ ਆਈ. ਏ. ਐਸ. ਦੀ ਸਰਕਾਰ ਹੈ, ਅਤੇ ਹੁਣ ਤਾਈਂ ਇਸ ਤੋਂ ਪਹਿਲਾ ਜਿਹੜੀਆਂ ਸਰਕਾਰਾਂ ਬਣੀਆਂ ਉਹ ਚਲਾਉਂਦੇ ਰਹੇ ਹਨ। ਮੈਂ ਇਸ ਹਾਊਸ ਦਾ 1962 ਤੋਂ ਮੈਂਬਰ ਚਲਿਆ ਆ ਰਿਹਾ ਹਾਂ ਜਦੋਂ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਸਰਕਾਰ ਸੀ। ਕਾਂਗਰਸ ਦੀਆਂ, ਕੁਲੀਸ਼ਨ ਦੀਆਂ ਅਤੇ ਅਕਾਲੀਆਂ ਦੀਆਂ ਸਰਕਾਰਾਂ ਆਈਆਂ। ਪਹਿਲਾਂ ਜੱਦੋਂ ਕਾਂਗਰਸ ਸਰਕਾਰ ਕਾਮਰੇਡ ਰਾਮ ਕਿਸ਼ਨ ਦੀ ਸੀ ਉਸ ਵੇਲੇ ਤੋਂ ਲੈ ਕੇ ਅਜ ਤੱਕ ਇਸ ਸਟੇਟ ਵਿੱਚ ਆਈ. ਏ. ਐਸ. ਅਫ਼ਸਰਾਂ ਦਾ ਰਾਜ ਹੀ ਰਿਹਾ ਹੈ। ਇਹ ਗੱਲ

ਗਲਤ ਹੈ ਕਿ ਏਥੇ ਕੋਈ ਡੈਮੋਕਰੇਸੀ ਜਾਂ ਲੋਕ ਰਾਜ ਆਇਆ ਹੋਵੇ ਕੋਈ ਲੋਕ ਰਾਜ ਵੇਖਣ ਦੇ ਵਿੱਚ ਨਹੀਂ ਆਇਆ। ਆਈ. ਏ. ਐਸ. ਆਫੀਸਰ ਜੋ ਕਰਨਾ ਚਾਹੁੰਦੇ ਹਨ ਉਹੀ ਹੁੰਦਾ ਹੈ, ਭਾਵੇਂ ਕੋਈ ਲੱਖ ਯਤਨ ਕਰੇ। ਪ੍ਰਤਾਪ ਸਿੰਘ ਦੇ ਰਾਜ ਵਿੱਚ ਪੀ. ਸੀ. ਐਸ. ਦੇ ਕੁੱਝ ਅਫ਼ਸਰਾਂ ਨੂੰ ਨਾਲ ਲੈ ਕੇ ਬਹੁਤ ਅੱਛਾ ਕੰਮ ਚਲਾਇਆ ਅਤੇ ਆਈ. ਏ. ਐਸ. ਅਫ਼ਸਰਾਂ ਨੂੰ ਕਾਬੂ ਰਖਿਆ ਪਰ ਉਸ ਤੋਂ ਬਾਅਦ ਇਨ੍ਹਾਂ ਲੋਕਾਂ ਨੇ ਜ਼ੋਰ ਪਕੜ ਲਿਆ। ਜਿਤਨੀ ਮੁਸਾਫਰ ਜੀ ਦੇ ਵੇਲੇ ਸਰਕਾਰ ਚਲਾਈ ਗਈ ਉਹ ਇਨ੍ਹਾਂ ਦੀ ਹੀ ਚਲੀ। ਅਕਾਲੀ ਰਾਜ ਦੇ ਵਿੱਚ ਵੀ ਇਹੋ ਗੱਲ ਹੋਈ (ਸ਼ੋਰ) ਉਹੀ ਹਨੇਰ ਪਿਆ ਰਿਹਾ ਜੋ ਇਨ੍ਹਾਂ ਅਫਸਰਾਂ ਨੇ ਪਾਇਆ। (ਸ਼ੋਰ) ਇਨ੍ਹਾਂ ਨੂੰ ਤਾਂ ਖ਼ਾਹਮਖਾਹ ਬੋਲਣ ਦੀ ਆਦਤ ਹੈ। ਮੈਂ ਤਾਂ ਉਨ੍ਹਾਂ ਦੀ ਇਮਦਾਦ ਕਰ ਰਿਹਾ ਹਾਂ ਪਰ ਇਨ੍ਹਾਂ ਨੇ ਤਾਂ ਜ਼ਰੂਰ ਟੋਕਣਾ ਹੈ। (ਵਿਘਨ) ਜੇ ਇਹ ਚਾਹੁੰਦੇ ਹਨ ਤਾਂ ਮੈਂ ਇਨ੍ਹਾਂ ਦੀ ਵੀ ਗੱਲ ਕਰ ਦੇਂਦਾ ਹਾਂ। ਸੁਣੋ, ਇਹ ਲੋਕ ਰੌਲਾ ਪਾਉਣ ਵਾਲੇ ਆਪਣੇ ਆਪ ਨੂੰ ਅਕਾਲੀ ਪਾਰਟੀ ਦੇ ਬੰਦੇ ਕਹਿੰਦੇ ਹਨ, ਪਰ ਮੈਂ ਇਨ੍ਹਾਂ ਨੂੰ ਵਾਕ ਆਊਟ ਹੀ ਕਹਿੰਦਾ ਹਾਂ, ਇਹ ਆਪੋਜ਼ੀਸ਼ਨ ਵਿੱਚ ਰਹਿੰਦੇ ਹੋਏ ਤਾਂ ਵਾਕ ਆਊਟ ਕਰਦੇ ਹੀ ਸੀ, ਪਰ ਸਰਕਾਰ ਵਿੱਚ ਆ ਕੇ ਵੀ ਇਹ ਵਾਕ ਆਊਟ ਹੀ ਕਰਦੇ ਰਹੇ। (ਹਾਸਾ) ਇਹ ਅਕਾਲੀ ਪਾਰਟੀ ਨਹੀਂ ਇਹ ਤਾਂ ਵਾਕ ਆਊਟ ਸਿੰਘਾਂ ਦੀ ਪਾਰਟੀ ਹੈ। (ਹਾਸਾ) ਮੈਂ ਆਈ. ਏ. ਐਸ. ਆਫ਼ੀਸਰਜ਼ ਦੀ ਗੱਲ ਕਰ ਰਿਹਾ ਸੀ। ਇਹ ਕਿਵੇਂ ਸਰਕਾਰ ਚਲਾਉਂਦੇ ਹਨ, ਸੈਕਰੀਟੇਰੀਏਟ ਵਿੱਚ 4.5 ਆਈ. ਏ.ਐਸ. ਅਫ਼ੀਸਰਜ਼ ਹਲ ਜਾਂਦੇ ਹਨ, ਪਹਿਲਾਂ ਸਲਾਹ ਕਰ ਲੈਂਦੇ ਹਨ ਕਿ ਇਸ ਤਰ੍ਹਾਂ ਕਰਨਾ ਹੈ ਤੇ ਭਾਵੇਂ ਮਨਿਸਟਰ ਕੁੱਝ ਵੀ ਕਹੇ ਹੇਰ ਫੇਰ ਪਾ ਕੇ ਅਤੇ ਸਰ, ਸਰ ਕਰਕੇ ਆਪਣੀ ਮਰਜ਼ੀ ਦੇ ਹੁਕਮ ਹਾਸਲ ਕਰ ਲੈਂਦੇ ਹਨ। ਵਜ਼ੀਰ ਸਾਹਿਬਾਨ ਇਹ ਸਮੱਝਦੇ ਹਨ ਕਿ ਉਨ੍ਹਾਂ ਨੂੰ ਇਕ ਆਈ. ਏ. ਐਸ. ਆਫੀਸਰ ਸਰ, ਸਰ ਕਰਦਾ ਹੈ। ਮੈਨੂੰ ਇਹ ਗੱਲ ਬੜੇ ਅਫ਼ਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਉਹ ਸਾਰੇ ਵਾਇਦੇ ਭੁੱਲ ਜਾਂਦੇ ਹਨ ਜੋ ਉਹ ਆਪਣੇ ਵੋਟਰਜ਼ ਦੇ ਨਾਲ ਕਰਕੇ ਆਏ ਹੋਏ ਹੁੰਦੇ ਹਨ, ਇਨ੍ਹਾਂ ਦੀ ਸਰ ਕਹਿਣ ਦੇ ਨਾਲ ਇਹ ਕਿਵੇਂ ਆਪਣੀਆਂ ਗੱਲਾਂ ਮਨਾਉਂਦੇ ਹਨ ਜੋ ਵਾਕਾ ਮੇਰੇ ਨਾਲ ਹੋਇਆ ਉਹ ਮੈਂ ਹਾਊਸ ਦੀ ਵਾਕਫੀਅਤ ਲਈ ਅਰਜ਼ ਕਰਨਾ ਜ਼ਰੂਰੀ ਸਮੱਝਦਾ ਹਾਂ। ਉਹ ਇਹ ਕਿ ਮੁਕਤਸਰ ਪੈਟਰੋਲ ਪੰਪ ਦੇ ਦੋ ਹਿੱਸੇਦਾਰ ਸਨ, ਉਨ੍ਹਾਂ ਦਾ ਸਿਰਫ਼ ਇਸ ਗੱਲ ਤੇ ਆਪਸ ਵਿੱਚ ਝਗੜਾ ਹੋ ਗਿਆ ਕਿ ਇਕ ਚਾਹੁੰਦਾ ਸੀ ਕਿ ਤੇਲ ਉਧਾਰ ਦਿੱਤਾ ਜਾਵੇ ਦੂਸਰਾ ਇਸ ਦੇ ਹੱਕ ਵਿੱਚ ਨਹੀਂ ਸੀ। ਇਹ ਪਾਰ ਟੀ ਉਨ੍ਹਾਂ ਵਿੱਚ ਆਈ. ਏ.ਐਸ. ਆਫੀਸਰ ਦੇ ਨਾਲ ਮਿਲ ਕੇ ਇਸ ਗੱਲ ਦਾ ਦੂਜੇ ਤੇ ਝੂਠਾ ਕੇਸ ਰਜਿਸਟਰ ਕਰਾ ਗਈ ਕਿ ਉਹ ਉਸ ਦੇ ਡਾਕਾ ਮਾਰਨ ਆਏ ਸੀ। ਮੈਂ ਇਸ ਬਾਰੇ ਗਿਆਨੀ ਜੀ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਸਾਰੇ ਸਹੀ ਹਾਲਾਤ ਅਰਜ਼ ਕੀਤੇ। ਉਨ੍ਹਾਂ ਨੇ ਅਰਜ਼ੀ ਲੈ ਕੇ ਇਨਕੁਆਇਰੀ ਲਈ ਡੀ. ਆਈ. ਜੀ., ਸੀ. ਆਈ. ਡੀ. ਨੂੰ ਭੇਜ ਦਿੱਤੀ ਅਤੇ ਉਸ ਨੇ ਅੱਗੇ ਡੀ. ਐਸ. ਪੀ. ਨੂੰ ਇਨਕੁਆਇਰੀ ਲਈ ਭੇਜੀ, ਉਸ ਨੇ ਇਨਕੁਆਇਰੀ ਤੋਂ ਬਾਦ ਲਿਖਿਆ ਕਿ ਇਹ ਕੇਸ ਝੂਠਾ ਹੈ, ਇਸ ਤੋਂ ਉਪਰੰਤ ਇਹ ਐਲ. ਆਰ, ਨੂੰ ਵੀ ਗਈ ਉਸ ਨੇ ਵੀ ਇਹੋ ਲਿਖਿਆ। ਕੇਸ ਵਾਪਸ ਹੋਣਾ ਚਾਹੀਦਾ ਹੈ। ਹੋਮ ਸੈਕਟਰੀ ਨੂੰ ਮਾਰਕ ਹੋਇਆ ਉਸ ਨੇ ਵੀ ਇਹੋ ਹੀ ਕਿਹਾ ਕਿ ਝੂਠਾ ਹੈ, ਵਾਪਸ ਲਿਆ ਜਾਵੇ। ਫੇਰ ਡਿਪਟੀ ਹੋਮ ਮਨਿਸਟਰ ਨੂੰ ਗਿਆ ਉਸ ਨੇ ਵੀ ਇਹੋ ਰਾਏ ਦਿੱਤੀ। ਆਖਿਰ ਫਿਰਦਾ ਫਰਾਉਂਦਾ ਇਹ ਮੁੜ ਗਿਆਨੀ ਜੀ ਦੇ ਪਾਸ ਆ ਗਿਆ। ਉਨ੍ਹਾਂ ਦਾ ਜੋ ਸੈਕਟਰੀ ਸੀ ਉਨ੍ਹਾਂ ਨੂੰ ਇਹ ਗੱਲ ਬਿਲਕੁਲ ਪਸੰਦ ਨਹੀਂ ਸੀ ਕਿ ਇਹ ਕੇਸ ਵਾਪਸ ਹੋਵੇ ਕਿਉਂਕਿ ਉਸ ਦੀ ਸਲਾਹ ਨਾਲ ਹੀ ਝੂਠਾ ਕੇਸ ਰਜਿਸਟਰ ਹੋਇਆ ਸੀ। ਆਮ ਤੌਰ ਤੇ ਵਜ਼ੀਰ ਸਾਹਿਬਾਨ ਜਦੋਂ ਦੌਰਾ ਕਰਕੇ ਆਉਂਦੇ ਹਨ 5,7 ਦਿਨ ਦੇ ਬਾਅਦ ਉਨ੍ਹਾਂ ਨੂੰ ਇਹ ਸੈਕਟਰੀ ਬਗਲੇ ਭਗਤ ਇਕ ਕਮਰੇ ਵਿੱਚ ਦਸਖਤਾਂ ਲਈ ਲੈ ਜਾਂਦੇ ਹਨ ਅਤੇ ਦਰਵਾਜ਼ਾ ਬੰਦ ਕਰ ਲੈਂਦੇ ਹਨ। ਕੁੱਝ ਕੇਸ ਸੁਣਾਇਆ, ਕੁੱਝ ਨਹੀਂ, ਆਪਣੀ ਮਤਲਬ ਦੀ ਗੱਲ ਕੀਤੀ ਅਤੇ ਇਸ ਤਰ੍ਹਾਂ ਘੰਟੇ ਅੱਧ ਘੰਟੇ ਵਿੱਚ 5.7 ਬਸਤਿਆਂ ਤੇ ਦਸਤਖਤ ਕਰਾ ਲੈਂਦੇ ਹਨ। ਇਹ ਮੈਂ ਇਸ ਲਈ ਆਈ. ਏ. ਐਸ. ਰਾਜ ਕਿਹਾ ਹੈ ਕਿਉਂਕਿ ਸਰਕਾਰ ਭਾਵੇਂ ਅਕਾਲੀਆਂ ਦੀ ਆਵੇ ਜਾਂ ਕਾਂਗਰਸੀਆਂ ਦੀ ਹੁਕਮ ਲੈਣ ਵਾਲੇ ਤਾਂ ਇਹੋ ਹੀ ਹੁੰਦੇ ਹਨ। ਇਸ ਢੰਗ ਨਾਲ ਗਿਆਨੀ ਜੀ ਨੂੰ ਉਹ ਫਾਈਲ ਦੱਸੀ ਗਈ ਤਾਂ ਇਨ੍ਹਾਂ ਨੇ ਹੁਕਮ ਦੇ ਦਿੱਤਾ ਕਿ ਅਜੇ ਇਸ ਨੂੰ ਇਕ ਪਾਸੇ ਰੱਖੋ। ਉਹ ਫਾਈਲ 2 ਮਹੀਨੇ ਇਕ ਕਿਨਾਰੇ ਪਈ

[ਸਰਦਾਰ ਦਿਲਬਾਗ ਸਿੰਘ]

ਰਹੀ। ਅੰਤ ਨੂੰ ਮੈਂ ਫੇਰ ਗਿਆਨੀ ਜੀ ਨੂੰ ਮਿਲਿਆ ਉਨ੍ਹਾਂ ਨੇ ਮੇਰੀ ਗੱਲ ਸੁਣ ਕੇ ਫਾਈਲ ਮੰਗਵਾਈ। ਸੈਕਟਰੀ ਸਾਹਿਬ ਨੇ ਗਿਆਨੀ ਜੀ ਨੂੰ ਇਕ ਹੋਰ ਕੇਸ ਫਿਰੋਜ਼ਪੁਰ ਜੋ ਅਕਾਲੀ ਰਾਜ ਦੇ ਟਾਈਮ ਡਾਕੇ ਦਾ ਸੀ ਉਸ ਦਾ ਰੈਫਰੈਂਸ ਦੇ ਕੇ ਇਸ ਮੁਕੱਤਸਰ ਦੇ ਕੇਸ ਤੇ ਹੁਕਮ ਨਹੀਂ ਹੋਣ ਦਿੱਤਾ ਜਦੋਂ ਗਿਆਨੀ ਜੀ ਨੂੰ ਦੱਸਿਆ ਗਿਆ ਕਿ ਇਹ ਕੇਸ ਹੋਰ ਹੈ ਤੇ ਉਨ੍ਹਾਂ ਨੇ ਕੇਸ ਵਾਪਸ ਲੈਣ ਦਾ ਹੁਕਮ ਦੇ ਦਿੱਤਾ। ਉਨ੍ਹਾਂ ਨੇ ਇਸ ਤਰ੍ਹਾਂ ਕੇਸ ਵਿਦਡਰਾ ਕਰਨ ਦਾ ਹੁਕਮ ਦਿੱਤਾ। ਇਹ ਹਾਲ ਹੈ ਉਨ੍ਹਾਂ ਆਫੀਸਰਜ਼ ਦਾ। ਉਹ ਕਿਸ ਤਰ੍ਹਾਂ ਗੁਮਰਾਹ ਕਰਦੇ ਹਨ। ਮੈਂ ਇਕ ਹੋਰ ਮਿਸਾਲ ਬਗਲੇ ਭਗਤਾਂ ਦੀ ਚਲਾਕੀ ਦੀ ਅਰਜ਼ ਕਰਾਂ। ਇਸੇ ਤਰ੍ਹਾਂ ਦੀ ਇਨ੍ਹਾਂ ਦੀ ਕਾਰਵਾਈ ਦੀ ਕਿ ਜਿਸ ਦਿਨ ਖਟਕੜ ਕਲਾਂ ਪ੍ਰਾਈਮ ਮਨਿਸਟਰ ਨੇ ਆਉਣਾ ਸੀ ਤਾਂ ਉਥੇ ਹਾਲ ਦੇ ਵਿੱਚ ਕਈ ਨੁਮਾਇਸ਼ੀ ਚੀਜ਼ਾਂ ਰਖੀਆਂ ਹੋਈਆਂ ਸੀ ਅਤੇ ਉਸ ਹਾਲ ਨੂੰ ਸਜਾਇਆ ਗਿਆ ਸੀ ਇਕ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਫੋਟੋ ਵੀ ਸੀ ਇਸ ਤੋਂ ਇਲਾਵਾ ਆਜ਼ਾਦੀ ਦੇ ਸ਼ਹੀਦਾਂ ਦੀਆਂ ਕੁੱਝ ਤਸਵੀਰਾਂ ਸੀ। ਉੱਥੇ ਇਕ ਜਲ੍ਹਿਆਂ ਵਾਲੇ ਬਾਗ ਦੀ ਸੀਨਰੀ ਸੀ, ਜਿਸ ਦੀ ਕੀਮਤ ਕੋਈ 70,000 ਰੁਪਏ ਦੱਸੀ ਜਾਂਦੀ ਹੈ। ਇਹ ਹਾਲ ਵਿੱਚ ਰਖੀ ਹੋਈ ਸੀ ਪਰ ਇਕ ਆਈ. ਏ. ਐਸ. ਆਫੀਸਰ ਇਸ ਨੂੰ ਬਾਹਰ ਸੜਕ ਤੇ ਕਢਕੇ ਰੱਖਣਾ ਚਾਹੁੰਦਾ ਸੀ। ਉਥੇ ਸੜਕ ਤੇ ਜਿਥੇ ਕਿ 2 ਢਾਈ ਲੱਖ ਦੇ ਹਜੂਮ ਨੇ ਆਉਣਾ ਸੀ। ਅਸੀਂ ਉਨ੍ਹਾਂ ਨੂੰ ਬਹੁਤ ਸਮਝਾਇਆ ਕਿ ਇਤਨੀ ਕੀਮਤੀਚੀਜ਼ ਬਾਹਰ ਨਾ ਰੱਖੋ, ਇਹ ਖਰਾਬ ਹੋ ਜਾਏਗੀ, ਤੁਸੀਂ ਕਿਸ ਲਈ ਇਸ ਤਰ੍ਹਾਂ ਕਰਦੇ ਹੋ। 70 ਹਜ਼ਾਰ ਦਾ ਸਰਕਾਰ ਦਾ ਨੁਕਸਾਨ ਹੋ ਜਾਏਗਾ। ਉਸਨੇ ਆਖਿਆ ਮੈਂ ਆਪਣੀ ਜੇਬ ਵਿੱਚੋਂ ਦੇ ਦਿਆਂਗਾ। ਲੇਕਿਨ ਇਹ ਹਰ ਹਾਲਤ ਵਿੱਚ ਬਾਹਰ ਜਾਏਗੀ। ਉਹ ਕਹਿੰਦਾ ਕਿ ਇਹ ਗਲ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਜਦੋਂ ਪ੍ਰਾਈਮ ਮਨਿਸਟਰ ਨੇ ਆਉਣਾ ਹੈ ਇਹ ਬਾਹਰ ਹੀ ਉਸ ਨੂੰ ਪਸੰਦ ਆਵੇਗੀ ਅੰਦਰ ਨਹੀਂ। ਮੈਂ ਕਿਹਾ ਤੁਸੀਂ ਕਿਵੇਂ ਉਨ੍ਹਾਂ ਦੀ ਆਦਤ ਨੂੰ ਜਾਣਦੇ ਹੋ ਉਹ ਕਹਿੰਦਾ ਜੋ ਚਿਠੀਆਂ ਪ੍ਰਾਈਮ ਮਨਿਸਟਰ ਦੀਆਂ ਪੰਜਾਬ ਸਰਕਾਰ ਨੂੰ ਆਉਂਦੀਆਂ ਹਨ ਉਹ ਮੈਂ ਹੀ ਖੋਲ੍ਹਦਾ ਹਾਂ ਮੈਂ ਹੀ ਪੜ੍ਹਦਾ ਹਾਂ ਅਤੇ ਮੈਨੂੰ ਇਨ੍ਹਾਂ ਦੇ ਪੜ੍ਹਨ ਤੋਂ ਅੰਦਾਜ਼ਾ ਲਗ ਜਾਂਦਾ ਹੈ ਕਿ ਉਹ ਪੇਂਟਿੰਗ ਅੰਦਰ ਪਸੰਦ ਕਰਨਗੇ ਜਾਂ ਬਾਹਰ। ਮੈਂ ਉਸ ਨੂੰ ਆਖਿਆ ਕਿ ਚਿਠੀਆਂ ਪੜ੍ਹਨ ਨਾਲ ਨਹੀਂ ਪਤਾ ਲਗ ਸਕਦਾ। ਇਹ ਗੱਲ ਗ਼ਲਤ ਹੈ ਅਤੇ ਮੇਰੇ ਇਲਾਕੇ ਦੇ ਲੋਕ ਇਹ ਚਾਹੁੰਦੇ ਹਨ ਕਿ ਪੇਂਟਿੰਗ ਅੰਦਰ ਹੀ ਸੱਜੀ ਰਹੇ। ਭਲਾ ਹੋਵੇ ਚੌਧਰੀ ਜਗਤ ਰਾਮ ਦਾ ਅਤੇ ਅਟਵਾਲ ਸਾਹਿਬ ਦਾ ਜੋ ਮੌਕੇ ਤੇ ਆ ਗਏ ਅਤੇ ਜਦੋਂ ਅਸੀਂ ਸਾਰਿਆਂ ਨੇ ਉਸ ਆਈ.ਏ.ਐਸ. ਅਫ਼ਸਰ ਨੂੰ ਸਮਝਾਇਆ ਕਿ ਬਾਹਰ ਖਰਾਬ ਹੋ ਜਾਵੇਗੀ, ਇਤਨੀ ਕੀਮਤੀ ਚੀਜ਼ ਹੈ ਇਹ ਅੰਦਰ ਹੀ ਰੱਖਣੀ ਚਾਹੀਦੀ ਹੈ, ਤਾਂ ਜਾ ਕੇ ਉਹ ਕਿਸੇ ਤਰੀਕੇ ਨਾਲ ਮੰਨੇ। ਜੇ ਕਿਤੇ ਬਦਕਿਸਮਤੀ ਨਾਲ ਮੇਰੇ ਪਾਸ 3-4 ਐਮ.ਐਲ. ਏ. ਸਾਹਿਬਾਨ ਨਾ ਆਉਂਦੇ ਅਤੇ ਨਾ ਇਨਸਿਸਟ ਕਰਦੇ ਤਾਂ ਇਹ ਉਨ੍ਹਾਂ ਨੇ ਬਾਹਰ ਰੱਖਵਾਉਣੀ ਸੀ ਅਤੇ ਸਰਕਾਰ ਦਾ ਖਾਹ ਮਖਾਹ 70-80 ਹਜ਼ਾਰ ਦਾ ਨੁਕਸਾਨ ਹੋ ਜਾਣਾ ਸੀ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਲੋਕ ਹਨ ਜੋ ਮਨ ਮਾਨੀਆਂ ਕਰਦੇ ਹਨ ਅਤੇ ਆਪਣੀ ਪ੍ਰੈਸਟਿਜ ਦਾ ਸਵਾਲ ਬਣਾ ਲੈਂਦੇ ਹਨ। ਇਸ ਲਈ ਇਹ ਸਰਕਾਰ ਜਨਤਾ ਦੀ ਨਹੀਂ, ਇਹ ਤਾਂ ਉਨ੍ਹਾਂ ਆਈ. ਏ. ਐਸ. ਆਫੀਸਰਜ਼ ਦੀ ਸਰਕਾਰ ਹੈ। ਇਹ ਮੈਂ ਮੰਨਣ ਨੂੰ ਤਿਆਰ ਨਹੀਂ ਕਿ ਇਸ ਵੇਲੇ ਜਨਤਾ ਸਰਕਾਰ ਚਲਾਉਂਦੀ ਹੈ। ਇਹ ਤਾਂ ਆਈ. ਏ. ਐਸ. ਆਫੀਸਰਜ਼ ਦੇ ਟੋਲੇ ਦੀ ਸਰਕਾਰ ਹੈ। ਇਹ ਦਾਹਵੇ ਤਾਂ ਜ਼ਰੂਰ ਕਰਦੇ ਹਨ ਕਿ ਸਰਕਾਰ ਅਸੀਂ ਚਲਾਉਂਦੇ ਹਾਂ ਪਰ ਅਸਲ ਵਿੱਚ ਇਹ ਸਰਕਾਰ ਨਹੀਂ ਚਲਾਉਂਦੇ ਸਰਕਾਰ ਆਈ. ਏ. ਐਸ. ਅਫ਼ਸਰ ਚਲਾਉਂਦੇ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਨੀ ਹੈ ਕਿ ਇਨ੍ਹਾਂ ਆਈ. ਏ. ਐਸ. ਅਫ਼ਸਰਾਂ ਦੇ ਲਿੰਕਸ ਦਿੱਲੀ ਹਨ। ਜੋ ਕੁੱਝ ਇਹ ਕਰਨਾ ਚਾਹੁੰਣ ਉਹ ਪਹਿਲਾਂ ਦਿੱਲੀ ਜਾ ਕੇ ਡਿਸਕਸ ਕਰ ਆਉਂਦੇ ਹਨ ਅਤੇ ਫਿਰ ਦਿੱਲੀ ਤੋਂ ਇਸ ਤਰ੍ਹਾਂ ਦੀ ਹੀ ਚਿੱਠੀ ਆ ਜਾਂਦੀ ਹੈ ਜਿਸ ਤਰ੍ਹਾਂ ਦੀ ਕਿ ਇਹ ਚਾਹੁੰਦੇ ਹਨ ਫਿਰ ਭਾਵੇਂ ਸਾਰੀ ਮਨਿਸਟਰੀ ਜ਼ੋਰ ਲਗਾ ਲਵੇ, ਹੁੰਦਾ ਉਹ ਕੁੱਝ ਹੀ ਹੈ ਜੋ ਕਿ ਇਹ ਚਾਹੁੰਦੇ ਹਨ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜੇ ਤੁਸੀਂ ਇਨ੍ਹਾਂ ਦਾ

ਹੋਰ ਕੁੱਝ ਨਹੀਂ ਕਰ ਸਕਦੇ ਤਾਂ ਇਤਨਾ ਤਾਂ ਕਰ ਦਿਓ ਕਿ ਇਨ੍ਹਾਂ ਨੂੰ ਟਿਕਟਾਂ ਤੁਸੀਂ ਲੈ ਦਿਉ ਸਮਾਨਾਂ ਇਨ੍ਹਾਂ ਦਾ ਮੈਂ ਟਰਕਾਂ ਵਿੱਚ ਦਿਲੀ ਭੇਜ ਦਿੰਦਾ ਹਾਂ ਤੇ ਇਨ੍ਹਾਂ ਨੂੰ ਦਿੱਲੀ ਹੀ ਭੇਜ ਦਿਉ ਅਤੇ ਪੰਜਾਬ ਦੀ ਜਨਤਾ ਦਾ ਇਨ੍ਹਾਂ ਕੋਲੋਂ ਛੁਟਕਾਰਾ ਕਰਾਉ। (ਹਾਸਾ) ਡਿਪਟੀ ਸਪੀਕਰ ਸਾਹਿਬ, ਜੋ ਪੀ. ਸੀ. ਐਸ. ਅਫ਼ਸਰ ਹਨ, ਉਨ੍ਹਾਂ ਦੇ ਮਾਲਕ ਇੱਥੇ ਹਨ, ਉਨ੍ਹਾਂ ਦੇ ਘਰ ਅਤੇ ਰਿਸ਼ਤੇਦਾਰ ਭਰਾ ਭਾਈ ਸੱਭ ਇੱਥੇ ਹਨ ਉਨ੍ਹਾਂ ਦੀ ਹਮਦਰਦੀ ਇਸ ਸਟੇਟ ਨਾਲ ਹੈ ਅਤੇ ਇਸ ਦੀ ਉਹ ਖੈਰ ਮੰਗਦੇ ਹਨ ਅਤੇ ਰੀਟਾਇਰ ਮੈਂਟ ਤੋਂ ਬਾਅਦ ਵੀ ਉਨ੍ਹਾਂ ਨੇ ਇੱਥੇ ਹੀ ਰਹਿਣਾ ਹੈ। ਪਰ ਇਹ ਜੋ ਆਈ. ਏ. ਐਸ. ਅਫ਼ਸਰ ਹਨ ਇਨ੍ਹਾਂ ਦੇ ਮਾਲਕ ਵੀ ਦਿੱਲੀ ਅਤੇ ਇਨ੍ਹਾਂ ਦੇ ਘਰ ਵੀ ਦਿੱਲੀ ਇਨ੍ਹਾਂ ਦੀ ਹਮਦਰਦੀ ਇਸ ਸਟੇਟ ਨਾਲ ਬਿਲਕੁਲ ਨਹੀਂ ਹੈ ਅਤੇ ਇਨ੍ਹਾਂ ਨੇ ਰੀਟਾਇਰਮੈਂਟ ਤੋਂ ਬਾਅਦ ਕਿਸੇ ਹੋਰ ਸੂਬੇ ਵਿੱਚ ਰਹਿਣਾ ਹੈ। ਪੀ.ਸੀ.ਐਸ. ਵਿਚਾਰੇ ਗਰੀਬ ਹਨ, ਮਿਹਨਤੀ ਹਨ ਪਰ ਉਨ੍ਹਾਂ ਨੂੰ ਇਗਨੋਰ ਕੀਤਾ ਜਾਂਦਾ ਹੈ।ਫਿਰ ਡਿਪਟੀ ਸਪੀਕਰ ਸਾਹਿਬ, ਪੀ. ਸੀ. ਐਸ. ਅਫ਼ਸਰਾਂ ਨਾਲ ਇਕ ਹੋਰ ਧਕਾ ਹੋ ਰਿਹਾ ਹੈ। ਹਰ ਸਾਲ ਜਾਂ 2 ਸਾਲਾਂ ਬਾਅਦ ਪੀ. ਸੀ. ਐਸ. ਕੇਡਰ ਵਿੱਚੋਂ ਕੁੱਝ ਅਫ਼ਸਰ ਆਈ. ਏ. ਐਸ. ਸਿਲੈਕਟ ਹੁੰਦੇ ਹਨ। ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦਾ ਇਕ ਮੈਂਬਰ ਵੀ ਆਉਂਦਾ ਹੈ ਕਿ ਕਿਸ ਨੂੰ ਸਿਲੈਕਟ ਕਰਨਾ ਹੈ। ਚੀਫ਼ ਸੈਕਟਰੀ ਦੇ ਨਾਲ ਦੋ ਹੋਰ ਵੱਡੇ ਅਫ਼ਸਰ ਇਨ੍ਹਾਂ ਅਫ਼ਸਰਾਂ ਦੀਆਂ ਫ਼ਾਈਲਾਂ ਦੇਖ ਕੇ ਫ਼ੈਸਲਾ ਕਰਦੇ ਹਨ ਕਿ ਕਿਸ ਅਫ਼ਸਰ ਨੂੰ ਸਿਲੈਕਟ ਕਰਨਾ ਹੈ। ਪਰ ਇਹ ਦੁੱਖ ਦੀ ਗੱਲ ਹੈ ਕਿ ਪਿਛਲੇ ਤਿੰਨ ਸਾਲਾਂ ਵਿੱਚ ਅਜਿਹੀ ਕੋਈ ਵੀ ਮੀਟਿੰਗ ਨਹੀਂ ਹੋਈ। ਜਦੋਂ ਵੀ ਚਿੱਠੀ ਆਉਂਦੀ ਹੈ ਇਹ ਕਹਿ ਦਿੰਦੇ ਹਨ ਕਿ ਸ਼ਾਡੇ ਕੋਲ ਟਾਈਮ ਨਹੀਂ ਹੈ, ਇਹ ਹਨੇਰ ਗਰਦੀ ਪਈ ਹੋਈ ਹੈ। ਅਤੇ ਉਨ੍ਹਾਂ ਗਰੀਬ ਪੀ. ਸੀ. ਐਸ. ਅਫ਼ਸਰਾਂ ਦਾ ਨੁਕ-ਸਾਨ ਕਰਦੇ ਹਨ ਅਤੇ ਖਾਹ ਮਖਾਹ ਉਨ੍ਹਾਂ ਦੀ ਤਰੱਕੀ ਰੋਕੀ ਬੈਠੇ ਹਨ। ਹਰਿਆਣੇ ਅਤੇ ਹਿਮਾਚਲ ਨੇ ਅਜਿਹੀ-ਆਂ ਮੀਟਿੰਗਾਂ ਕਰ ਲਈਆਂ ਹਨ। ਅਸਲ ਵਿੱਚ ਇਹ ਹਨੇਰ ਗਰਦੀ ਇਸ ਲਈ ਪਾਈ ਹੋਈ ਹੈ ਕਿ ਇਹ ਸੋਚਦੇ ਹਨ ਕਿ ਜਿਹੜਾ ਹਰ ਸਾਲ ਆਈ. ਏ. ਐਸ. ਅਫ਼ਸਰਾਂ ਦਾ ਬੈਚ ਆ ਰਿਹਾ ਹੈ ਕਿਧਰੇ ਉਹ ਪਿਛੇ ਨਾ ਰਹਿ ਜਾਵੇ ਅਤੇ ਇਹ ਅੱਗੇ ਨਾ ਵੱਧ ਜਾਣ। ਇਹ ਇਤਨਾ ਖਿਆਲ ਰੱਖਦੇ ਹਨ ਆਪਣੇ ਕਾਡਰ ਦਾ। ਡਿਪਟੀ ਸਪੀਕਰ ਸਾਹਿਬ, ਇਥੇ ਗੱਲਾਂ ਬਹੁਤ ਹੁੰਦੀਆਂ ਰਹੀਆਂ ਹਨ ਸਰਕਾਰ ਸੁਣਦੀ ਵੀ ਰਹੀ, ਆਪੋਜ਼ੀਸ਼ਨ ਵਾਲੇ ਵੀ ਇਕ ਮਹੀਨੇ ਤੋਂ ਲੜਦੇ ਰਹੇ ਹਨ ਪਰ ਅਸਲ ਗੱਲ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ ਕਿ ਇਨ੍ਹਾਂ ਤੋਂ ਛੁਟਕਾਰਾ ਕਿਸ ਤਰ੍ਹਾਂ ਪਾਇਆ ਜਾਵੇ। ਇਕ ਹੋਰ ਗੱਲ ਦੱਸਣਾ ਚਾਹੁੰਦਾ ਹਾਂ ਕਿ ਕੁੱਝ ਆਦਮੀ ਜੋ ਸੈਕਟਰੀ ਜਲਦੀ ਬਣਨਾ ਚਾਹੁੰਦੇ ਹਨ ਉਹ ਪੰਜਾਬੀ ਅਫ਼ਸਰਾਂ ਨੂੰ ਦਿੱਲੀ ਭਿਜਵਾ ਰਹੇ ਹਨ। ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਸੀਂ ਦਿੱਲੀ ਚਲੋ ਤੁਹਾਡੀ ਮਿਸਿਜ਼ ਨੂੰ ਵੀ ਦਿੱਲੀ ਭੇਜ ਦਿਆਂਗੇ, ਤੁਸੀਂ ਚਲੋ ਤੇ ਅਸੀਂ ਸੈਕਟਰੀ ਬਣੀਏ। (ਹਾਸਾ) ਇਹ ਹਨੇਰ ਪਿਆ ਹੋਇਆ ਹੈ। ਮੈਂ ਸਮੱਝਦਾ ਹਾਂ ਕਿ ਇਸ ਤਰ੍ਹਾਂ ਨਾਲ ਪੰਜਾਬ ਦਾ ਬਹੁਤ ਹੀ ਨੁਕਸਾਨ ਹੋਵੇਗਾ। ਇਥੇ ਗਿਆਨੀ ਜੀ ਕਹਿੰਦੇ ਹਨ ਕਿ ਅਸੀਂ ਸਮਾਜਵਾਦ ਲਿਆਉਣਾ ਹੈ। ਪਰ ਗਰੀਬਾਂ ਦੀਆਂ ਫ਼ਾਈਲਾਂ ਉਨ੍ਹਾਂ ਨੂੰ ਦੇ ਦਿੱਤੀਆਂ ਜਾਂਦੀਆਂ ਹਨ ਜੋ ਕਿ ਪਬਲਿਕ ਸਕੂਲਾਂ ਦੇ ਪੜ੍ਹੇ ਹੋਏ ਹੁੰਦੇ ਹਨ; ਜਿਨ੍ਹਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਸਮਾਜਵਾਦ ਕੀ ਹੁੰਦਾ ਹੈ, ਜਿਨ੍ਹਾਂ ਨੂੰ ਇਹ ਪਤਾ ਨਹੀਂ ਕਿ ਗਰੀਬੀ ਕੀ ਹੁੰਦੀ ਹੈ। ਜਿਹੜੇ ਕਿ ਜਦੋਂ ਹੀ ਫੀਏਟ ਕਾਰ ਲੈਂਦੇ ਹਨ ਨਾਲ ਹੀ ਆਦਮੀ ਲਭ ਲੈਂਦੇ ਹਨ ਕਿ ਤੂੰ 2 ਸਾਲ ਬਾਅਦ ਇਹ ਕਾਰ ਮੇਰੇ ਕੋਲੋਂ 26 ਹਜ਼ਾਰ ਦੀ ਲੈ ਲਵੀਂ ਅਤੇ ਮੁੜ ਦੋ ਸਾਲ ਬਾਅਦ ਉਹ ਆਪਣੀ ਨਵੀਂ ਕਾਰ 23 ਹਜ਼ਾਰ ਦੀ ਅਲਾਟ ਕਰਾ ਲੈਂਦੇ ਹਨ। ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਜੇ ਤੁਸੀਂ ਡੈਮੋਕ੍ਰੇਸੀ ਨੂੰ ਲੋਕਾਂ ਤੱਕ ਪਹੁੰਚਾਣਾ ਹੈ ਤਾਂ ਇਨ੍ਹਾਂ ਦਾ ਇੰਤਜ਼ਾਮ ਕਰੋ ਨਹੀਂ ਤਾਂ ਲੋਕਾਂ ਨਾਲ ਧੱਕਾ ਹੁੰਦਾ ਰਹੇਗਾ। ਫਿਰ ਡਿਪਟੀ ਸਪੀਕਰ ਸਾਹਿਬ ਮੈਂ ਦੱਸਦਾ ਹਾਂ ਕਿ ਪੀ.ਸੀ.ਐਸ. ਅਫ਼ਸਰਾਂ ਨਾਲ ਇਕ ਹੋਰ ਧੱਕਾ ਹੁੰਦਾ ਹੈ। ਜਦੋਂ ਆਈ. ਏ. ਐਸ. ਅਫਸਰਾਂ ਨੂੰ ਆਪ ਲੋੜ ਹੁੰਦੀ ਹੈ ਤਾਂ ਅਟਵਾਲ ਸਾਹਿਬ ਨੂੰ ਫੜ ਲੈਣਗੇ , ਦਿਲਬਾਗ ਸਿੰਘ ਨੂੰ ਫੜ ਲੈਣਗੇ ਕਿ ਸੀ. ਐਮ. ਸਾਹਿਬ ਨਾਲ ਇਹ ਗੱਲ ਕਰੋ, ਐਫ.ਐਮ. ਸਾਹਿਬ ਨਾਲ ਇਹ ਗੱਲ ਕਰੋ। ਪਰ ਜੋ ਕੋਈ ਪੀ. ਸੀ. ਐਸ. ਅਫ਼ਸਰ ਸਾਡੇ ਨਾਲ ਗੱਲ ਕਰੇ ਅਤੇ ਅਸੀਂ ਉਨ੍ਹਾਂ ਦੀ ਸਿਫ਼ਾਰਸ਼ ਇਨ੍ਹਾਂ ਕੋਲ ਕਰ ਦੇਈਏ ਤਾਂ ਇਹ ਉਸ ਨੂੰ ਵਾਰਨਿੰਗ ਦੇ ਦਿੰਦੇ ਹਨ ਕਿ ਤੁਸੀਂ ਪੁਲੀਟੀਕਲ ਪ੍ਰੈਸ਼ਰ ਪੁਆਇਆ ਹੈ ਅਤੇ ਪੁਲੀਟੀਕਲ ਲੋਕਾਂ ਨੂੰ ਮਿਲਦੇ ਹੋ। ਡਿਪਟੀ ਸਪੀਕਰ ਸਾਹਿਬ,

[ਸਰਦਾਰ ਦਿਲਬਾਗ ਸਿੰਘ]
ਜੇ ਸਾਰਾ ਹਾਊਸ ਇਸ ਗੱਲ ਤੇ ਮੁਤਫ਼ਿਕ ਹੋਵੇ ਤਾਂ ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਤੁਸੀਂ ਵਾਸਤਾ ਮੰਨ ਕੇ ਇਨ੍ਹਾਂ ਨੂੰ ਇੱਥੋਂ ਤੋਰੋ। ਫਿਰ ਸਾਡਾ ਕੰਮ ਅੱਛੀ ਤਰ੍ਹਾਂ ਚਲੇਗਾ, ਸਮਾਜਵਾਦ ਵੀ ਆ ਜਾਵੇਗਾ, ਤੁਹਾਡੀਆਂ ਨੀਤੀਆਂ ਵੀ ਲਾਗੂ ਹੋ ਜਾਣਗੀਆਂ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਰਨੀ ਹੈ। ਇਹੋ ਆਈ. ਏ. ਐਸ. ਅਫ਼ਸਰ ਆਪਣੇ ਆਪ ਨੂੰ ਹਰ ਇਕ ਚੀਜ਼ ਦੇ ਮਾਹਰ ਸਮੱਝਦੇ ਹਨ ਪਰ ਅਸਲੀਅਤ ਗਲਤ ਹੈ। ਇਕ ਮਾਰਕਫੈਡ ਵਿੱਚ ਇਨ੍ਹਾਂ ਨੇ 4 ਆਈ. ਏ. ਐਸ. ਅਫ਼ਸਰ ਲਗਾ ਦਿੱਤੇ ਹਨ। ਪਹਿਲਾਂ ਉੱਥੇ ਇਕ ਸੋਹਣ ਸਿੰਘ ਜਾਇੰਟ ਰਜਿਸਟਰਾਰ ਕੋਆਪ੍ਰੇਟਿਵ ਕੰਮ ਚਲਾਉਂਦਾ ਸੀ ਅਤੇ ਉਹ ਨਫੇ ਤੇ ਜਾਂਦੀ ਸੀ ਪਰ ਹੁਣ 4 ਆਈ. ਏ. ਐਸ ਅਫ਼ਸਰ ਲਗਾ ਦਿੱਤੇ ਗਏ ਹਨ। ਅਤੇ ਹੁਣ ਉਹ ਘਾਟੇ ਵਿੱਚ ਜਾਂਦੀ ਹੈ ਇਹ ਇਕ ਬਿਜ਼ਨਸ ਕਨਸਰਨ ਹੈ, ਜਿਸ ਦਾ ਇਨ੍ਹਾਂ ਨੂੰ ਕੱਖ ਪਤਾ ਨਹੀਂ। ਅੰਗਰੇਜ਼ੀ ਭਾਵੇਂ ਇਹ ਕਿਤਨੀ ਚੰਗੀ ਬੋਲ ਸਕਦੇ ਹੋਣ, ਪਰ ਬਿਜ਼ਨਸ ਦਾ ਇਨ੍ਹਾਂ ਨੂੰ ਕੱਖ ਪਤਾ ਨਹੀਂ ਹੈ। ਇਨ੍ਹਾਂ ਨੂੰ ਪਹਿਲੇ 2-4 ਸਾਲ ਕੁੱਝ ਵੀ ਪਤਾ ਨਹੀਂ ਹੁੰਦਾ ਕਿ ਹੇਠਾਂ ਕੀ ਹੋ ਰਿਹਾ ਹੈ। ਇਸ ਕਰਕੇ ਹੀ ਰੋਜ਼ ਇੱਥੇ ਸਕੈਂਡਲ ਆ ਜਾਂਦੇ ਹਨ ਜਾਂ ਤਾਂ ਇਨ੍ਹਾਂ ਨੂੰ ਪਤਾ ਹੀ ਨਹੀਂ ਹੁੰਦਾ ਜਾਂ ਉਹ ਆਪ ਮਿਲਕੇ ਕਰਦੇ ਹਨ ਪਰ ਇਹ ਠੀਕ ਹੈ ਕਿ ਉਨ੍ਹਾਂ ਨੂੰ ਵਰਕਿੰਗ ਦਾ 2-4 ਸਾਲ ਪੂਰਾ ਪਤਾ ਨਹੀਂ ਚਲਦਾ ਅਤੇ ਜਦੋਂ 2-4 ਸਾਲ ਬਾਅਦ ਉਨ੍ਹਾਂ ਨੂੰ ਵਰਕਿੰਗ ਦੀ ਕੁੱਝ ਸਮਝ ਪੈਂਦੀ ਹੈ ਤਾਂ ਉਨ੍ਹਾਂ ਨੂੰ ਕਮਿਸ਼ਨਰ ਜਾਂ ਡਿਪਟੀ ਕਮਿਸ਼ਨਰ ਬਣਾ ਕੇ ਉੱਥੋਂ ਕੱਢ ਲਿਆ ਜਾਂਦਾ ਹੈ। ਇਸ ਤਰ੍ਹਾਂ ਉਸ ਕਨਸਰਨ ਨੂੰ ਘਾਟਾ ਪੈਂਦਾ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਵਾਸਤੇ ਉਸ ਮਹਿਕਮੇਂ ਵਿੱਚੋਂ ਹੀ ਟਰੇਂਡ ਬੰਦੇ ਲੈਣੇ ਚਾਹੀਦੇ ਹਨ ਤਾਂ ਹੀ ਚੰਗੀ ਤਰ੍ਹਾਂ ਕੰਮ ਚਲ ਸਕੇਗਾ। ਜਦੋਂ ਤੱਕ ਇਸ ਤਰ੍ਹਾਂ ਦੇ ਬੰਦੇ ਕੰਮ ਨਹੀਂ ਸੰਭਾਲਣਗੇ, ਉਸ ਕਨਸਰਨ ਨੂੰ ਘਾਟਾ ਹੀ ਪਵੇਗਾ। ਇਹ ਘਾਟਾ ਇਨ੍ਹਾਂ ਨਾ ਤਜ਼ਰਬੇਕਾਰ ਆਈ. ਏ. ਐਸ. ਅਫ਼ਸਰਾਂ ਕਰਕੇ ਪੈਂਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਇਕ ਅਜਿਹਾ ਸਿਸਟਮ ਹੈ, ਮਿਸਾਲ ਵੱਜੋਂ ਮੈਂ ਡਰੇਨ ਦੀ ਗੱਲ ਲੈਂਦਾ ਹਾਂ। ਕਿਸੇ ਡਰੇਨ ਦਾ ਪਲੈਨ ਅਤੇ ਐਸਟੀਮੇਟ, ਚੀਫ਼ ਇੰਜੀਨੀਅਰ ਬਣਾਉਂਦਾ ਹੈ। ਫਿਰ ਉਹ ਸੈਕ੍ਰੇਟੇਰੀਏਟ ਵਿੱਚ ਆਉਂਦਾ ਹੈ। ਉਸ ਦੇ ਵਿਚਾਰ ਕਰਦੇ ਕਰਦੇ 6 ਮਹੀਨੇ ਗੁਜ਼ਰ ਜਾਂਦੇ ਹਨ ਅਤੇ ਪਿੱਛੋਂ ਭਾਵੇਂ ਉਹ ਇਲਾਕਾ ਹੀ ਰੁੜ੍ਹ ਜਾਵੇ। ਸੈਕਟਰੀ ਉਸ ਕੰਮ ਬਾਰੇ ਭਾਵੇਂ ਕੁਝ ਵੀ ਨਹੀਂ ਜਾਣਦੇ। ਜੋ ਕੁੱਝ ਨੋਟ ਹੇਠੋਂ ਲਿਖਕੇ ਆਉਂਦੇ ਹਨ ਉਨ੍ਹਾਂ ਅਨੁਸਾਰ ਹੀ ਉਹ ਵੀ ਲਿੱਖ ਦਿੰਦੇ ਹਨ ਪਰ ਮੁਫ਼ਤ ਦੀ ਹੋ ਜਾਂਦੀ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਸਿਸਟਮ ਬਦਲਣਾ ਚਾਹੀਦਾ ਹੈ। ਜਿਹੜਾ ਕੋਈ ਵੀ ਆਲ੍ਹਾ ਅਫ਼ਸਰ ਜਿਸ ਮਹਿਕਮੇ ਦਾ ਹੋਵੇ ਉਹੀ ਸੈਕਟਰੀ ਹੋਵੇ ਚੀਫ਼ ਇੰਜੀਨੀਅਰ ਹੋਵੇ ਉਹ ਸਿੱਧਾ ਚੀਫ਼ ਮਨਿਸਟਰ ਜਾਂ ਮਨਿਸਟਰ ਕੰਨਸਰਨਡ ਨਾਲ ਗੱਲ ਕਰੇ ਤੇ ਕੰਮ ਸ਼ੁਰੂ ਕਰਵਾ ਦਿੱਤਾ ਜਾਵੇ। ਤਾਂ ਹੀ ਕੰਮ ਠੀਕ ਤਰ੍ਹਾਂ ਚੱਲ ਸਕਦਾ ਹੈ ਅਤੇ ਆਈ. ਏ. ਐਸ. ਅਫ਼ਸਰਾਂ ਵਾਲਾ ਦੇਰੀ ਲਗਾਉਣ ਦਾ ਹਿੱਸਾ ਕੱਢ ਦਿੱਤਾ ਜਾਵੇ ਇਸ ਦੀ ਕੋਈ ਜਰੂਰਤ ਨਹੀਂ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਜੇ ਤੁਹਾਨੂੰ ਇਹ ਗੱਲਾਂ ਚੰਗੀਆਂ ਨਹੀਂ ਲਗਦੀਆਂ ਤਾਂ ਮੈਂ ਹੋਰ ਗੱਲਾਂ ਕਰ ਲੈਂਦਾ ਹਾਂ। (ਹਾਸਾ)

**ਸ੍ਰੀ ਡਿਪਟੀ ਸਪੀਕਰ**: ਸਵਾਲ ਚੰਗੀਆਂ ਮਾੜੀਆਂ ਗੱਲਾਂ ਦਾ ਨਹੀਂ ਹੈ, ਸਵਾਲ ਟਾਈਮ ਦਾ ਹੈ। ਤੁਸੀਂ 2-4 ਮਿੰਟਾਂ ਵਿੱਚ ਖਤੱਮ ਕਰੋ। (The question is that of availability of time and not of interesing arguments.)

**ਸਰਦਾਰ ਦਿਲਬਾਗ ਸਿੰਘ**: ਚੰਗਾ ਜੀ, ਮੈਂ ਇਹ ਗੱਲ ਇਥੇ ਹੀ ਛੱਡਦਾ ਹਾਂ।

**ਅਵਾਜ਼ਾਂ** : ਛੱਡੋ ਨਾ, ਕਰੀ ਚਲੋ।

**ਸਰਦਾਰ ਦਿਲਬਾਗ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਇਕ ਸੁਝਾਅ ਦੇਣਾ ਚਾਹੁੰਦਾ ਹਾਂ। ਇੱਥੇ ਕੈਪਟਨ ਰਤਨ ਸਿੰਘ ਜੀ ਨੇ ਡੇਅਰੀ ਫਾਰਮਿੰਗ ਦਾ ਜ਼ਿਕਰ ਕੀਤਾ ਹੈ। ਡੇਅਰੀ ਦੀ ਡਿਵੈਲਪਮੈਂਟ ਵਾਸਤੇ

ਬਹੁਤ ਸਿਲਸਿਲਾ ਚਲ ਰਿਹਾ ਹੈ । ਇਨ੍ਹਾਂ ਨੇ ਇਕ ਸਿਸਟਮ ਬਣਾਇਆ ਹੈ ਸਬਸਿਡੀ ਦੇਣ ਦਾ ਤਾਂ ਕਿ ਲੋਕ ਡੰਗਰ ਖਰੀਦ ਸਕੱਣ । ਮੈਂ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਜੇ ਖਰੜ ਦੇ ਇਲਾਕੇ ਦਾ ਇਕ ਆਦਮੀ ਖਰੜ ਦੀ ਮੰਡੀ ਵਿੱਚੋਂ ਇਕ ਮੱਝ ਖਰੀਦ ਲੈਂਦਾ ਹੈ ਅਤੇ ਦੂਸਰਾ ਉਸ ਇਲਾਕੇ ਦਾ ਵੇਚ ਦਿੰਦਾ ਹੈ ਅਤੇ ਗੌਰਮਿੰਟ ਸਬਸੀਡਾਈਜ਼ ਕਰਦੀ ਹੈ ਤਾਂ ਦੁੱਧ ਵਿੱਚ ਕਿਸ ਤਰ੍ਹਾਂ ਵਾਧਾ ਹੋਇਆ। ਇਸ ਨੂੰ ਸਬਸੇਡਾਈਜ਼ ਕਰਨ ਦੀ ਕੀ ਲੋੜ ਹੈ । ਜੇ ਇਕ ਪਸ਼ੂ ਇਕ ਘਰ ਵਿੱਚੋਂ ਨਿਕਲ ਕੇ ਉਸੇ ਇਲਾਕੇ ਦੇ ਦੂਜੇ ਘਰ ਵਿੱਚ ਚਲਾ ਗਿਆ ਅਤੇ ਪੰਜਾਬ ਦਾ ਪੰਜਾਬ ਵਿੱਚ ਹੀ ਰਿਹਾ ਤਾਂ ਪੰਜਾਬ ਵਿੱਚ ਦੁੱਧ ਕਿਸ ਤਰ੍ਹਾਂ ਵਧਿਆ ? ਮਨਿਸਟਰ ਸਾਹਿਬ ਡੇਅਰੀ ਦੇ ਐਕਸਪਰਟ ਹਨ । ਉਹ ਮੈਨੂੰ ਸੱਮਝਾ ਦੇਣ । ਮੈਂ ਅਰਜ਼ ਕਰਦਾ ਹਾਂ ਕਿ ਚੰਗੀ ਨਸਲ ਦੇ ਪਸ਼ੂ ਬਾਹਰੋਂ ਲਿਆ ਕੇ ਚੰਗੀ ਨਸਲ ਤਿਆਰ ਕਰਨ ਲਈ ਸਬਸਿਡੀ ਦਿੱਤੀ ਜਾਣੀ ਚਾਹੀਦੀ ਹੈ । ਇਸ ਤਰ੍ਹਾਂ ਦੁੱਧ ਵਿੱਚ ਵਾਧਾ ਹੋ ਸਕਦਾ ਹੈ । ਜੇ ਪਸ਼ੂ ਇਕ ਘਰ ਵਿੱਚੋਂ ਦੂਜੇ ਘਰ ਵਿੱਚ ਚਲਾ ਗਿਆ ਤਾਂ ਉਹ ਨਹੀਂ ਹੋਵੇਗਾ ਜੋ ਕਿ ਇਹ ਚਾਹੁੰਦੇ ਹਨ।

ਇਕ ਬੜਾ ਸ਼ੋਰ ਹੈ ਕਾਫ਼ੀ ਸਾਲਾਂ ਤੋਂ ਅਕਾਲੀ ਭਰਾਵਾਂ ਵੇਲੇ ਵੀ ਕਾਫ਼ੀ ਕੁੱਝ ਕਿਹਾ ਗਿਆ ਕਿ ਪਿੰਡਾਂ ਵਿੱਚ ਜ਼ਮੀਨਾਂ ਦੇ ਮੁਤੱਅਲਕ ਪਾਸ ਬੁਕਸ ਬਣਨਗੀਆਂ । ਡਿਪਟੀ ਸਪੀਕਰ ਸਾਹਿਬ, ਕੰਨ ਥੱਕ ਗਏ ਲੋਕਾਂ ਦੇ ਸੁਣ ਸੁਣ ਕੇ ਪਰ ਮੈਨੂੰ ਸੱਮਝ ਨਹੀਂ ਆਉਂਦੀ ਕਿ ਜਿਸ ਵੇਲੇ ਕੋਈ ਆਪੋਜ਼ੀਸ਼ਨ ਵਿੱਚ ਬੈਠਦਾ ਹੈ ਉਸੀ ਵੇਲੇ ਉਹ ਕਹਿਣ ਲਗ ਜਾਂਦਾ ਹੈ ਕਿ ਪਾਸ ਬੁਕਸ ਹੋਣੀਆਂ ਚਾਹੀਦੀਆਂ ਹਨ । ਜ਼ਮੀਨ ਮੇਰੀ ਹੈ ਅਤੇ ਉਸ ਮਾਲਕੀ ਦਾ ਰਿਕਾਰਡ ਪਟਵਾਰੀ ਦੇ ਕਾਗਜ਼ਾਂ ਵਿੱਚ ਹੈ ਜੋ ਉਸ ਦੀ ਮਰਜ਼ੀ ਕਰੇ । (ਵਿਘਨ) ਕੋਈ ਦੁਨੀਆਂ ਵਿੱਚ ਨਹੀਂ ਦੇਖਿਆ ਕਿ ਬੈਂਕ ਵਿੱਚ ਪੈਸੇ ਮੇਰੇ ਹੋਣ ਅਤੇ ਪਾਸ ਬੁਕ ਮੇਰੇ ਕੋਲ ਨਾ ਹੋਵੇ। ਇਹ ਪਾਸ ਬੁਕ ਸਿਸਟਮ ਜਲਦੀ ਤੋਂ ਜਲਦੀ ਕਰ ਦੇਣਾ ਚਾਹੀਦਾ ਹੈ । ਇਸ ਤੇ ਕੁੱਝ ਨਹੀਂ ਲਗਣਾ ਅਤੇ ਇਸ ਨਾਲ ਕੁਰੱਪਸ਼ਨ ਘਟੇਗੀ । ਜ਼ਮੀਨਾਂ ਦੇ ਮਾਲਕ ਪਟਵਾਰੀ ਦੀ ਮੁਸ਼ੱਕਤ ਤੋਂ ਬਚੱਣਗੇ । ਸਰਕਾਰ ਨੂੰ ਇਸ ਤੇ ਅਮਲ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਕਈ ਕਿਸਮ ਦੇ ਟੈਕਸਿਜ਼ ਲਈ ਕਈ ਕਿਸਮ ਦੀਆਂ ਕੁਲੈਕਟ ਕਰਨ ਵਾਲੀਆਂ ਏਜੰਸੀਆਂ ਹਨ । ਮੈਂ ਮੋਟਰਾਂ ਦੀ ਗੱਲ ਕਰਦਾ ਹਾਂ । ਇਕ ਟਰੱਕ ਹੈ ਜਾਂ ਬਸ ਹੈ । ਇਸ ਦਾ ਪੈਸੰਜਰ ਐਂਡ ਗੁਡਜ਼ ਟੈਕਸ ਪੰਜਾਬ ਸਰਕਾਰ ਦਾ ਇਕ ਹੈ, ਟੋਕਨ ਟੈਕਸ, ਪੰਜਾਬ ਸਰਕਾਰ ਦਾ ਹੈ, ਪਰਮਿਟ ਫ਼ੀਸ ਅਤੇ ਰਜਿਸਟਰੇਸ਼ਨ ਫ਼ੀਸ ਪੰਜਾਬ ਸਰਕਾਰ ਦੀ ਹੈ । ਇਕ ਡੀ. ਸੀ. ਲੈਂਦਾ ਹੈ ਅਤੇ ਇਕ ਐਕਸਾਈਜ਼ ਵਾਲੇ ਲੈਂਦੇ ਹਨ ਅਤੇ ਇਕ ਰਿਜਨਲ ਟਰਾਂਸਪੋਰਟ ਅਥਾਰਿਟੀ ਵਾਲੇ ਲੈਂਦੇ ਹਨ । ਇਹ ਚਾਰ ਕਿਸਮ ਦੇ ਟੈਕਸਿਜ਼ ਚਾਰ ਕਿਸਮ ਦੀਆਂ ਏਜੰਸੀਆਂ । ਉਗਰਾਹਣ ਵਾਲੀ ਸਰਕਾਰ ਇਕ ਹੈ । ਇਹ ਟੈਕਸਿਜ਼ ਉਗਰਾਹਣ ਦਾ ਕੰਮ ਇਕ ਮਹਿਕਮੇ ਨੂੰ ਦੇ ਦੇਣਾ ਚਾਹੀਦਾ ਹੈ ਜਿਹੜਾ ਕਿ ਸਹੀ ਤਰੀਕੇ ਨਾਲ ਉਗਰਾਹ ਸਕੇ । ਇਹ ਚੰਗੀ ਗੱਲ ਹੈ ਅਤੇ ਇਹ ਕਰ ਦੇਣਾ ਚਾਹੀਦਾ ਹੈ । (ਵਿਘਨ)

ਇਕ ਗੱਲ ਬੜੀ ਮੰਨੀ ਹੋਈ ਹੈ ਕਿ ਇਸ ਵੇਲੇ ਕੋਆਪ੍ਰੇਟਿਵ ਡਿਪਾਰਟਮੈਂਟ ਵਿੱਚ ਬੜੀ ਕੁਰੱਪਸ਼ਨ ਹੈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ । ਮੈਂ ਗਿੱਲ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿੱਥੇ ਹੋਰ ਕਰ ਰਹੇ ਹੋ ਕੁਰੱਪਸ਼ਨ ਨੂੰ ਘਟਾਉਣ ਵਾਸਤੇ ਅਗਰ ਇਕ ਚੀਜ਼ ਕਰ ਦਿਉ, ਮੇਰਾ ਥੋੜ੍ਹਾ ਜਿਹਾ ਤਜਰਬਾ ਹੈ, ਹੋ ਸਕਦਾ ਹੈ ਨਾ ਬਹੁਤਾ ਚੰਗਾ ਹੋਵੇ, ਜਿਸ ਵੇਲੇ ਕੋਈ ਅਫ਼ਸਰ ਬੈਠਾ ਪਰੋਸੀਡਿੰਗਜ਼ ਲਿੱਖਦਾ ਹੈ ਤਾਂ ਉਸ ਦੀ ਕਾਪੀ ਸੱਤ ਦਿਨਾਂ ਦੇ ਅੰਦਰ ਅੰਦਰ ਤੁਹਾਡੇ ਡਿਪਾਰਟਮੈਂਟ ਕੋਲ ਆ ਜਾਣੀ ਚਾਹੀਦੀ ਹੈ । ਇਸ ਨਾਲ ਅੱਧੀ ਕੁਰੱਪਸ਼ਨ ਰਹਿ ਜਾਏਗੀ । ਇਹ ਕੋਆਪ੍ਰੇਟਿਵ ਡਿਪਾਰਟਮੈਂਟ ਵਾਸਤੇ ਅੰਮ੍ਰਿਤ ਧਾਰਾ ਹੈ । (ਵਿਘਨ)

ਸ੍ਰੀ ਡਿਪਟੀ ਸਪੀਕਰ: ਹੁਣ ਤਸ਼ਰੀਫ ਰੱਖੋ। (Please resume your seat now)

**ਸਰਦਾਰ ਦਿਲਬਾਗ ਸਿੰਘ** : ਇਕ ਗੱਲ ਮੈਂ ਇੰਡਸਟ੍ਰੀਜ਼ ਦੇ ਮੁੱਤਅਲਕ ਕਹਿਣਾ ਚਾਹੁੰਦਾ ਹਾਂ। ਸਾਡੇ ਇਸ ਸਾਲ ਦੇ ਅੰਦਰ ਇਹ ਗੱਲ ਮੰਨੀ ਹੋਈ ਹੈ ਕਿ ਇੰਡਸਟਰੀ ਵਿੱਚ ਕਾਫ਼ੀ ਵਾਧਾ ਹੋਇਆ ਹੈ। ਇਸ ਲਈ ਜੋ ਸਰਕਾਰ ਨੇ ਪੈਸਾ ਲਗਾਇਆ ਹੈ ਜਾਂ ਲੋਕਾਂ ਨੇ ਲਗਾਇਆ ਹੈ, ਇਹ ਠੀਕ ਹੈ ਲੇਕਿਨ ਪਿਛਲੇ ਸਾਲ ਵੀ ਮੈਂ ਬੋਲਦਿਆਂ ਹੋਇਆਂ ਇਹ ਕਿਹਾ ਸੀ ਕਿ ਜੋ ਬਾਹਰਲੇ ਦੇਸ਼ਾਂ ਵਿੱਚ ਰਹਿੰਦੇ ਹਨ ਉਨ੍ਹਾਂ ਨੂੰ ਆਪਣਾ ਪੈਸਾ ਕਿਤੇ ਲਾਉਣ ਲਈ ਜਗ੍ਹਾ ਨਹੀਂ ਮਿਲਦੀ, ਇਸ ਸਬੰਧ ਵਿੱਚ ਮੈਂ ਸਰਕਾਰ ਨੂੰ ਕਿਹਾ ਸੀ ਕਿ ਇਸ ਸੈਕਰੀ ਟੇਰੀਏਟ ਵਿੱਚ ਇਕ ਸੈਲ ਹੋਣਾ ਚਾਹੀਦਾ ਹੈ ਜਿਹੜਾ ਕਿ ਉਨ੍ਹਾਂ ਲੋਕਾਂ ਨੂੰ ਮਿਲ ਕੇ ਉਨ੍ਹਾਂ ਦਾ ਪੈਸਾ ਸਾਡੇ ਪੰਜਾਬ ਵਿੱਚ ਲਗਾਇਆ ਜਾਵੇ। ਉਹ ਭਾਵੇਂ ਬਾਹਰ ਦੇਸ਼ਾਂ ਵਿੱਚ ਹੀ ਰਹਿਣ ਪਰ ਉਨ੍ਹਾਂ ਦਾ ਰੁਪਿਆ ਇੱਥੇ ਆਉਣਾ ਚਾਹੀਦਾ ਹੈ। ਇਸ ਨਾਲ ਇੱਥੇ ਇੰਡਸਟਰੀ ਵਿੱਚ ਵਾਧਾ ਹੋਵੇਗਾ ਅਤੇ ਅਨਇੰਪਲਾਇਮੈਂਟ ਵੀ ਦੂਰ ਹੋਏਗੀ। ਅਤੇ ਗਰੀਬੀ ਦੂਰ ਹੋਏਗੀ ਮੈਂ ਗਿੱਲ ਸਾਹਿਬ ਨੂੰ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਇਸ ਤੇ ਅਮਲ ਕਰਾਉਣਾ ਚਾਹੀਦਾ ਹੈ।

**Mr. Deputy Speaker** : I would request the Hon. Member to please resume his seat now.

**ਸਰਦਾਰ ਦਿਲਬਾਗ ਸਿੰਘ** : ਇਕ ਗੱਲ ਜਿਹੜੀ ਮੇਰੇ ਆਪਣੇ ਮੁਤੱਅਲਕ ਹੈ ਅਤੇ ਇਸ ਬਾਰੇ ਮੈਂ ਕੱਲ ਕੁਐਸ਼ਚਨ ਵਿੱਚ ਵੀ ਕਿਹਾ ਸੀ। ਇਹ ਗਲ ਮੰਨੀ ਹੋਈ ਹੈ ਕਿ ਸਾਡੇ ਪੰਜਾਬ ਵਿੱਚ ਹਰ ਐਮ.ਐਲ.ਏ. ਅਤੇ ਲੋਕਾਂ ਦੀ ਖਾਹਸ਼ ਹੈ ਕਿ ਮੇਰੇ ਪਿੰਡ ਵਿੱਚ, ਮੇਰੇ ਇਲਾਕੇ ਵਿੱਚ ਜ਼ਿਆਦਾ ਤੋਂ ਜ਼ਿਆਦਾ ਬੱਸਾਂ ਚਲੱਣ। ਇਸ ਨਾਲ ਇਕ ਸਵਾਰੀ ਤੋਂ 50 ਪਰਸੈਂਟ ਟੈਕਸ ਗੌਰਮੈਂਟ ਦੇ ਖਜ਼ਾਨੇ ਵਿੱਚ ਜਾਂਦਾ ਹੈ। ਵੈਲਫੇਅਰ ਸਟੇਟ ਵਿੱਚ ਗੌਰਮੈਂਟ ਦਾ ਫਰਜ਼ ਬਣ ਜਾਂਦਾ ਹੈ ਕਿ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾਣ ਟਰਾਂਸਪੋਰਟ ਦੇ ਸਿਲਸਿਲੇ ਵਿੱਚ। ਕੱਲ ਮੈਂ ਸਵਾਲ ਦੇ ਸਪਲੀਮੈਂਟਰੀ ਵਿੱਚ ਕਿਹਾ ਸੀ ਕਿ ਇਸ ਸਰਕਾਰ ਨੂੰ ਸਰਵੇ ਕਰਕੇ, ਇਲਾਕੇ ਦੇ ਐਮ.ਐਲ.ਏ. ਨਾਲ ਜਾ ਕੇ ਜਿੱਥੇ ਜਿਥੇ ਲੋਕਾਂ ਨੂੰ ਟਰਾਂਸਪੋਰਟ ਚਾਹੀਦੀ ਹੈ ਉੱਥੇ ਟਰਾਂਸਪੋਰਟ ਚਲਾਉਣੀ ਚਾਹੀਦੀ ਹੈ। ਇਸ ਨਾਲ ਦੇਸ਼ ਦੀ ਤਰੱਕੀ ਹੋਵੇਗੀ ਅਤੇ ਲੋਕਾਂ ਦਾ ਟਾਈਮ ਬਚੇਗਾ। ਬੱਚਿਆਂ ਦੇ ਆਣ ਜਾਣ ਵਿੱਚ ਟਾਈਮ ਦੀ ਬੱਚਤ ਹੋਵੇਗੀ ਅਤੇ ਸਾਰਾ ਪੰਜਾਬ ਤਰੱਕੀ ਵਾਲੇ ਪਾਸੇ ਜਾਏਗਾ। ਇੰਨ੍ਹਾਂ ਹੀ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

## PERSONAL EXPLANATION BY SMT. GURBRINDER KAUR BRAR

**ਮਿਸਿਜ਼ ਗੁਰਬਰਿੰਦਰ ਕੌਰ ਬਰਾੜ** : ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ ਸਰ। ਡਿਪਟੀ ਸਪੀਕਰ ਸਾਹਿਬ, ਮੈਂ ਇੱਥੋਂ ਹਾਊਸ ਤੋਂ ਬਾਹਰ ਗਈ ਹੋਈ ਸੀ ਅਤੇ ਮੈਨੂੰ ਪਤਾ ਲਗਿਆ ਹੈ ਕਿ ਆਨਰੇਬਲ ਮੈਂਬਰ ਮਸਤਾਨਾ ਜੀ ਨੇ ਮੇਰੇ ਤੇ ਕੁੱਝ ਐਲੀਗੇਸ਼ਨ ਲਗਾਏ ਹਨ ਜੋ ਕਿ ਬਿਲਕੁਲ ਬੇ-ਬੁਨਿਆਦ ਹਨ। (ਵਿਘਨ) ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਮਸਤਾਨਾ ਜੀ ਨੇ ਜੋ ਮੇਰੇ ਤੇ ਚਾਰਜਜ਼ ਲਗਾਏ ਹਨ ਉਹ ਬਿਲਕੁਲ ਬੇ-ਬੁਨਿਆਦ ਹਨ, ਇਨ੍ਹਾਂ ਨੇ ਕਿਹਾ ਕਿ ਯੂ.ਪੀ. ਤੋਂ ਭਈਏ ਮੰਗਾ ਕੇ ਉਨ੍ਹਾਂ ਦੇ ਨਾਉਂ ਜ਼ਮੀਨ ਲਗਵਾਈ ਗਈ। ਕੀ ਇਥੇ ਪੰਜਾਬ ਵਿਚ ਭਈਏ ਖਤਮ ਹੋ ਗਏ ਹਨ ? ਮੈਂ ਉਸ ਪਾਰਟੀ ਨੂੰ ਬਿਲੌਂਗ ਕਰਦੀ ਹਾਂ ਜਿਸ ਦੇ ਲੀਡਰ ਬੀਬੀ ਇੰਦਰਾ ਗਾਂਧੀ ਹਨ, ਜਿਨ੍ਹਾਂ ਨੇ ਲੈਂਡ ਰਿਫ਼ਾਰਮਜ਼ ਬਿੱਲ ਪਾਸ ਕੀਤਾ ਹੈ। ਮੇਰੇ ਨਾਂ ਤੇ 30 ਏਕੜ ਜ਼ਮੀਨ ਸੀ ਅਤੇ ਉਹ ਜਾ ਰਹੀ ਹੈ। ਜੱਦੋਂ ਮੈਂ ਇਲੈਕਸ਼ਨ ਲੜੀ ਹੈ ਉਦੋਂ ਮੈਂ ਇਸ ਪਾਰਟੀ ਦਾ ਮੈਨੀਫੈਸਟੋ ਪੜ੍ਹ ਕੇ ਹੀ ਇਲੈਕਸ਼ਨ ਲੜੀ ਸੀ। ਮੈਂ ਪੜ੍ਹੀ ਲਿਖੀ ਹਾਂ ਅਤੇ ਅਨਪੜ੍ਹ ਨਹੀਂ ਹਾਂ। (ਥੰਪਿੰਗ) ਮੇਰੇ ਫ਼ਾਦਰ

ਕਮਿਉਨਿਸਟ ਰਹੇ । ਮੈਨੂੰ ਗੁੜ੍ਹਤੀ ਉਨ੍ਹਾਂ ਕਾਂਗਰਸ ਅਤੇ ਕਮਿਉਨਿਸਟਾਂ ਤੋਂ ਮਿਲੀ ਹੈ ਅਤੇ ਹੁਣ ਥੋੜ੍ਹੀ ਜਿਹੀ ਗੱਲ ਵਾਸਤੇ (ਵਿਘਨ) ਮੈਂ ਇਸ ਤਰ੍ਹਾਂ ਨਹੀਂ ਕਰ ਸਕਦੀ । ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਮਸਤਾਨਾ ਜੀ ਨੂੰ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਹਨ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਪੂਰੀ ਜ਼ੁੰਮੇਂਵਾਰੀ ਨਾਲ ਕਹਿੰਦਾ ਹਾਂ। (ਵਿਘਨ)

**ਮਿਸਿਜ਼ ਗੁਰਬਰਿੰਦਰ ਕੌਰ ਬਰਾੜ** : ਇਹ ਜਿਹੜੀ ਰੋਟੀ ਹੈ ਇਹ ਖਾਲੀ ਜ਼ਮੀਨ ਤੋਂ ਨਹੀਂ ਮਿਲਦੀ ਹੈ। ਅਸੀਂ ਪੜ੍ਹੇ ਲਿੱਖੇ ਹਾਂ ਅਸੀਂ ਵਿਹਲੇ ਬੈਠਣਾ ਨਹੀਂ ਸਿੱਖੇ। ਅਸੀਂ ਇਹ ਨਿੱਕੀਆਂ ਨਿੱਕੀਆਂ ਚੀਜ਼ਾਂ ਖਾਤਰ ਹੇਰਾ ਫੇਰੀ ਨਹੀਂ ਕਰ ਸਕਦੇ। ਮੈਨੂੰ ਬੜਾ ਅਫਸੋਸ ਹੈ ਕਿ ਮਸਤਾਨਾ ਜੀ ਨੇ ਅਜਿਹੀ ਗੱਲ ਇੱਥੇ ਕੀਤੀ ਹੈ (ਵਿਘਨ) ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਕਿੰਨੇ ਸੌ ਏਕੜ ਜ਼ਮੀਨ ਇਨ੍ਹਾਂ ਨੇ ਕਿੰਨਿਆਂ ਬੰਦਿਆਂ ਨੂੰ ਦਿੱਤੀ ਹੈ ? (ਵਿਘਨ)

## THE PUNJAB APPROPRIATION (NO. 2) BILL, 1973 (*Resumption of Discussion*)

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ)** : ਅੱਜ ਐਪਰੋਪ੍ਰੀਏਸ਼ਨ ਬਿੱਲ ਤੇ ਬਹਿਸ ਹੋ ਰਹੀ ਹੈ ਜਿਸ ਰਾਹੀਂ ਸਰਕਾਰ ਨੇ ਸਾਲ ਵਿੱਚ ਜੋ ਮਹਿਕਮਿਆਂ ਤੇ ਖਰਚ ਹੋਣਾ ਹੈ ਉਸ ਦਾ ਅਧਿਕਾਰ ਲੈਣਾ ਹੈ। ਜਿਸ ਤਰੀਕੇ ਨਾਲ ਪਿਛਲੇ ਸਾਲ ਵਿੱਚ ਸਰਕਾਰ ਨੇ ਕੰਮ ਚਲਾਇਆ ਹੈ ਅੌਰ ਇਨ੍ਹਾਂ ਦਿਨਾਂ ਵਿੱਚ ਸਰਕਾਰ ਦੀ ਕਾਰਗੁਜ਼ਾਰੀ ਜੋ ਹੈ ਇਸ ਤੋਂ ਸਾਨੂੰ ਬਿਲਕੁਲ ਯਕੀਨ ਹੋ ਗਿਆ ਹੈ ਕਿ ਜਿਹੜਾ ਵੀ ਰੁਪਿਆ ਸਰਕਾਰ ਇਸਤੇਮਾਲ ਕਰੇਗੀ ਉਹ ਠੀਕ ਢੰਗ ਨਾਲ ਖਰਚ ਨਹੀਂ ਹੋਏਗਾ। ਇਸ ਕਰਕੇ ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਕੁੱਝ ਗੱਲਾਂ ਵੱਲ ਦਿਲਾਉਣਾ ਚਾਹੁੰਦਾ ਹਾਂ ਕਿ ਜਨਤਾ ਦਾ ਰੁਪਿਆ ਉਨ੍ਹਾਂ ਤੇ ਖਰਚ ਕਰਨਾ ਹੈ ਅੌਰ ਉਨ੍ਹਾਂ ਨੂੰ ਘੱਟੋ ਘੱਟ ਆਪਣੀ ਮਸ਼ੀਨਰੀ ਨੂੰ ਠੀਕ ਕਰਨਾ ਚਾਹੀਦਾ ਹੈ। ਸਭ ਤੋਂ ਵਧ ਮੰਗ ਪੁਲਿਸ ਡਿਪਾਰਟਮੈਂਟ ਲਈ ਲਾ-ਐਂਡ-ਆਰਡਰ ਦੇ ਕੰਮ ਨੂੰ ਕਾਇਮ ਰੱਖਣ ਵਾਸਤੇ ਪੈਸੇ ਮੰਗੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਰੋਜ਼ ਇਥੇ ਹਾਊਸ ਵਿੱਚ ਐਡਜਰਨਮੈਂਟ ਮੋਸ਼ਨਜ਼ ਰਾਹੀਂ ਜਾਂ ਕਾਲ ਅਟੈਨਸ਼ਨ ਮੋਸ਼ਨਜ਼ ਰਾਹੀਂ ਪੰਜਾਬ ਰਾਜ ਵਿਚ ਜੋ ਇਸ ਵੇਲੇ ਲਾਅ-ਐਂਡ-ਆਰਡਰ ਦਾ ਦਵਾਲਾ ਨਿਕਲਿਆ ਹੋਇਆ ਹੈ, ਪੁਲਿਸ ਜੋ ਕੁਰਪਸ਼ਨ ਕਰਦੀ ਹੈ ਜੋ ਤਸ਼ੱਦਦ ਕਰ ਰਹੀ ਹੈ, ਇਸ ਸਰਕਾਰ ਦੀ ਸਪੋਰਟ ਤੇ, ਮੈਂ ਸਮੱਝਦਾ ਹਾਂ ਕਿ ਉਪਰ ਬੈਠੇ ਜੋ ਅਫਸਰ ਹਨ ਉਹ ਹੀ ਇਸ ਤਰ੍ਹਾਂ ਨਾਲ ਕਰਾ ਰਹੇ ਹਨ। ਇਨ੍ਹਾਂ ਦੀਆਂ ਕੁੱਝ ਮਿਸਾਲਾਂ ਤੁਹਾਡੇ ਸਾਹਮਣੇ ਇਸ ਹਾਊਸ ਵਿੱਚ ਦੱਸ ਦਿੱਤੀਆਂ ਗਈਆਂ ਹਨ। ਫਿਰ ਗੌਰਮੈਂਟ ਨੇ ਕਿਹਾ ਕਿ ਪਿਛਲੇ ਸਾਲ ਨਾਲੋਂ ਕਰਾਈਮਜ਼ ਬੜੇ ਘੱਟ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਇਹ ਪਹਿਲੀ ਸਰਕਾਰ ਹੈ ਜਿਸ ਨੇ ਕਰਾਈਮਜ਼ ਬਾਰੇ ਪੇਪਰਾਂ ਵਿੱਚ ਛਪਵਾਇਆ ਹੈ ਕਿ ਲਾਅ -ਐਂਡ-ਆਰਡਰ ਪੰਜਾਬ ਵਿੱਚ ਠੀਕ ਹੈ। ਅਤੇ ਲਾਅ-ਐਂਡ-ਆਰਡਰ ਦੀ ਹਾਲਤ ਦਸਣ ਵਾਸਤੇ ਇਨ੍ਹਾਂ ਨੇ ਪੰਜਾਬ ਸਰਕਾਰ ਦੇ ਹਜ਼ਾਰਾਂ ਰੁਪਏ ਬਰਬਾਦ ਕੀਤੇ ਹਨ। ਅੱਜ ਤਕ ਕਿਸੇ ਸਰਕਾਰ ਨੇ ਵੀ ਲਾਅ-ਐਂਡ-ਆਰਡਰ ਦੀ ਹਾਲਤ ਇਸ਼ਤਿਹਾਰਾਂ ਰਾਹੀਂ ਲੋਕਾਂ ਨੂੰ ਨਹੀਂ ਦੱਸੀ

ਡਿਪਟੀ ਸਪੀਕਰ ਸਾਹਿਬ, ਜੇ ਲਾਅ ਐਂਡ ਆਰਡਰ ਠੀਕ ਹੋਵੇ ਤਾਂ ਇਨ੍ਹਾਂ ਨੂੰ ਦੱਸਣ ਦੀ ਲੋੜ ਨਹੀਂ। ਲੋਕ ਆਪ ਇਸ ਚੀਜ਼ ਨੂੰ ਮਹਿਸੂਸ ਕਰਦੇ ਹਨ। ਕਿਸ ਤਰ੍ਹਾਂ ਦੇ ਕਾਂਡ ਹੋ ਰਹੇ ਹਨ; ਅੌਰਤਾਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦੀ ਪੱਤ ਲੁਟੀ ਜਾਂਦੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਇਕ ਵਾਕਿਆ ਹੀ ਨਹੀਂ ਰੋਜ਼ ਨਵੇਂ ਨਵੇਂ ਵਾਕਿਆਤ ਹੁੰਦੇ ਹਨ। (ਸ਼ੇਮ ਸ਼ੇਮ) ਅਖਬਾਰਾਂ ਭਰੀਆਂ ਪਈਆਂ ਹਨ। ਪੁਲਿਸ ਜਿਹੜੀ ਹੈ ਉਹ ਖੁੱਦ ਅਜਿਹੇ ਲੋਕਾਂ ਨਾਲ ਰਲੀ ਹੋਈ ਹੈ ਅਤੇ ਜਿਸ ਕਰਕੇ ਉਹ ਉਨ੍ਹਾਂ ਨੂੰ ਰੋਕ ਨਹੀਂ ਸਕਦੀ।

[ਸਰਦਾਰ ਜਸਦੇਵ ਸਿੰਘ ਸੰਧੂ]

ਪੁਲਿਸ ਹਮੇਸ਼ਾ ਤੱਕੜੇ ਆਦਮੀਆਂ ਵੱਲ ਹੁੰਦੀ ਹੈ । ਇਸ ਵੇਲੇ ਕਾਂਗਰਸ ਪਾਰਟੀ ਦੀ ਉਹ ਕਿਸ਼ ਤਰ੍ਹਾਂ ਮੱਦਦ ਕਰ ਰਹੀ ਹੈ ।(ਵਿਘਨ) ਸੋ, ਡਿਪਟੀ ਸਪੀਕਰ ਸਾਹਿਬ, ਦੋ ਤਿੰਨ ਗੱਲਾਂ ਇਸ ਕਿਸਮ ਦੀਆਂ ਮੈਂ ਤੁਹਾਡੇ ਰਾਹੀਂ ਡਿਪਟੀ ਮਨਿਸਟਰ ਹੋਮ ਦੇ ਧਿਆਨ ਵਿੱਚ ਲਿਆਉਣੀਆਂ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਬਿਲਗਾ ਪਿੰਡ ਜ਼ਿਲ੍ਹਾ ਜਲੰਧਰ ਵਿੱਚ ਬੜਾ ਵੱਡਾ ਪਿੰਡ ਹੈ । ਉਥੇ ਇਕ ਕਾਂਗਰਸੀ ਦੇ ਕਹਿਣ ਤੇ ਇਕ ਆਦਮੀ ਨੂੰ ਜਿਸ ਦਾ ਇਹ ਕਸੂਰ ਸੀ ਕਿ ਉਸ ਨੇ ਉਸ ਕਾਂਗਰਸੀ ਨੂੰ ਇਸ ਗੱਲ ਤੋਂ ਮਨ੍ਹਾਂ ਕੀਤਾ ਸੀ ਕਿ ਉਹ ਤੀਵੀਆਂ ਨਾਲ ਅਜਿਹੀਆਂ ਹਰਕਤਾਂ ਨਾ ਕਰੇ, ਉਸ ਵਿਚਾਰੇ ਨੂੰ ਕੁੱਟਿਆ ਗਿਆ। ਉਸ ਦੇ ਨੇਤਰਾਂ ਵਿਚ ਸਵਾਹ ਪਾਈ ਗਈ। ਚਾਰ ਸੌ ਆਦਮੀ ਪੁਲਿਸ ਦਾ ਉਥੇ ਗਿਆਂ । ਉੱਥੇ ਤਸ਼ੱਦਦ ਕੀਤਾ ਗਿਆ। (ਵਿਘਨ) ਇਹ ਸਾਰੀ ਚੀਜ਼ ਅਖਬਾਰਾਂ ਵਿੱਚ ਆਈ ਹੈ। ਪਰ ਉਸ ਦੀ ਕੋਈ ਸੁਣਵਾਈ ਨਹੀਂ ਹੋਈ। ਉਸ ਨੇ ਕਾਂਗਰਸ ਦੇ ਖਿਲਾਫ਼ ਆਵਾਜ਼ ਉਠਾਈ, ਉਸ ਦੇ ਹੱਡ ਭੰਨ ਦਿੱਤੇ। (ਵਿਘਨ) ਇਸ ਦੇ ਮੁਤੱਲਕ ਇਕੱਲੇ ਇਕ ਪੇਪਰ ਵਿੱਚ ਹੀ ਨਹੀਂ ਬਲਕਿ ਪੰਜਾਬ ਦੇ ਸਾਰੇ ਪੇਪਰਾਂ ਵਿੱਚ ਇਸ ਦੀਆਂ ਖਬਰਾਂ ਹਨ। ਇਸ ਦੇ ਬਾਰੇ ਅਖਬਾਰਾਂ ਨੇ ਐਡੀਟੋਰੀਅਲ ਵੀ ਲਿਖੇ। ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਕੋਲ ਅਖਬਾਰਾਂ ਦੀਆਂ ਕਟਿੰਗਜ਼ ਹਨ ਇਹ ਮੈਂ ਹਾਊਸ ਦੀ ਟੇਬਲ ਤੇ ਰੱਖਦਾ ਹਾਂ ਤਾਕਿ ਤੁਸੀਂ ਇਨ੍ਹਾਂ ਨੂੰ ਦੇਖ ਸਕੋਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਅਖਬਾਰਾਂ ਵਿੱਚ ਖਬਰਾਂ ਛਪੀਆਂ ਹਨ ਤੁਸੀਂ ਰੈਫਰੈਂਸ ਦੇ ਦਿਉ। ਇਹ ਟੇਬਲ ਤੇ ਰੱਖਣ ਦੀ ਲੋੜ ਨਹੀਂ ਹੈ। (ਵਿਘਨ) (You may refer to the news published in the news-papers. You need not place the cuttings of the news-papers on the Table of the House) (*Interruptions*)

**ਉੱਪ-ਮੰਤਰੀ, ਗ੍ਰਹਿ ਅਤੇ ਉਦਯੋਗ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗੱਲ ਬੜੇ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਜਦੋਂ ਵੀ ਕੋਈ ਗੱਲ ਹੁੰਦੀ ਹੈ ਤਾਂ ਇਹ ਅਖਬਾਰਾਂ ਦੀਆਂ ਕਟਿੰਗਜ਼ ਪੇਸ਼ ਕਰਦੇ ਹਨ। ਅਖਬਾਰਾਂ ਦੀਆਂ ਖਬਰਾਂ ਦੇ ਬਾਰੇ ਮੈਂ ਕਹਾਂਗਾ ਕਿ ਕੱਲ ਹੀ ਇਕ ਖਬਰ ਛਪੀ ਸੀ ਕਿ ਇਕ ਥਾਨੇਦਾਰ ਦੀ ਇਕ ਲੜਕੀ ਨੇ ਮੁੱਛ ਕੱਟ ਦਿੱਤੀ ਅਤੇ ਫਿਰ ਦੂਜੇ ਦਿਨ ਖਬਰ ਆ ਗਈ ਕਿ ਇਹ ਗਲਤ ਗੱਲ ਹੈ। ਮੈਂ ਅਰਜ਼ ਕਰਾਂਗਾ ਕਿ ਅਸੀਂ ਇਸ ਗੱਲ ਤੇ ਅੱਛੀ ਤਰ੍ਹਾਂ ਵਿਚਾਰ ਕਰ ਰਹੇ ਹਾਂ ਕਿ ਅਖਬਾਰ ਨਵੀਸ ਜਿਸ ਵਕਤ ਖਬਰਾਂ ਛਾਪਣ ਉਹ ਪਹਿਲਾਂ ਵੈਰੀਫਿਕੇਸ਼ਨ ਕਰਨ, ਆਪਣੀ ਤਸੱਲੀ ਨਾਲ ਖਬਰਾਂ ਦੇਣ। ਅਸੀਂ ਵਿਚਾਰ ਕਰ ਰਹੇ ਹਾਂ ਕਿ ਉਨ੍ਹਾਂ ਨੂੰ ਵੀ investigation ਤਫਤੀਸ਼ ਵਿੱਚ ਕਾਨੂੰਨ ਅਨੁਸਾਰ ਸ਼ਾਮਲ ਕਰੀਏ। (ਵਿਘਨ) ਜਿਹੜੇ ਮੈਂਬਰ ਇੱਥੇ ਅਖਬਾਰਾਂ ਦੀਆਂ ਖਬਰਾਂ ਦੀ ਬਿਨਾ ਤੇ ਦੱਸਦੇ ਹਨ ਮੈਂ ਕਹਾਂਗਾ ਕਿ ਉਹ ਆਪਣੀ ਪਰਸਨਲ infoımation ਦੇ ਉੱਤੇ ਖਬਰ ਦੇਣ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਡਿਪਟੀ ਵਜ਼ੀਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਹੋ ਜਿਹੀਆਂ ਖਬਰਾਂ ਦੀ ਸਰਕਾਰੀ ਤੌਰ ਤੇ ਤਾਈਦ ਕਰਵਾ ਦਿਆ ਕਰੋ। (I would request the Deputy Minister to get such news-items contradicted by the Government.)

**ਉੱਪ-ਮੰਤਰੀ, ਗ੍ਰਹਿ ਅਤੇ ਉਦਯੋਗ** : ਅਸੀਂ ਸੋਚਦੇ ਪਏ ਹਾਂ ਕਿ ਉਨ੍ਹਾਂ ਨੂੰ ਵੀ ਤਫਤੀਸ਼ ਵਿੱਚ ਸ਼ਾਮਿਲ ਕਰੀਏ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਮਸਲਾ ਰੇਜ਼ ਕੀਤਾ ਹੈ ਅਤੇ ਉਸ ਦੇ ਬਾਰੇ ਉੱਪ ਮੰਤਰੀ ਹੋਮ ਨੇ ਜਵਾਬ ਵਿੱਚ ਕਿਹਾ ਹੈ ਕਿ ਅਸੀਂ ਉਨ੍ਹਾਂ ਨੂੰ ਤਫ਼ਤੀਸ਼ ਵਿੱਚ ਸ਼ਾਮਿਲ ਕਰਾਂਗੇ ਮੈਂ ਕਹਾਂਗਾ ਕਿ ਇਹ ਅਖਬਾਰਾਂ ਦੀ ਆਜ਼ਾਦੀ ਦੇ ਉੱਤੇ ਬੜਾ ਭਾਰੀ ਹਮਲਾ ਹੋਵੇਗਾ । ਜੇ ਕੋਈ ਗਲਤ ਛਾਪਦਾ ਹੈ ਤਾਂ ਜੋ ਕਾਨੂੰਨ ਹੈ, ਉਸ ਕਾਨੂੰਨ ਦੇ ਮੁਤਾਬਿਕ ਉਸ ਤੇ ਕਾਰਵਾਈ ਹੋਣੀ ਚਾਹੀਦੀ ਹੈ । (ਵਿਘਨ)

**Mr. Deputy Speaker**: Please resume your seat.

**ਸਰਦਾਰ ਕਿਰਪਾਲ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਜੋਸ਼ ਸਾਹਿਬ ਨੇ ਦੱਸਿਆ ਹੈ ਕਿ ਜਿਹੜਾ ਕੋਈ ਝੂਠੀ ਖਬਰ ਦਿੰਦਾ ਹੈ ਉਸ ਨੂੰ ਤਫ਼ਤੀਸ਼ ਵਿੱਚ ਸ਼ਾਮਿਲ ਨਹੀਂ ਕਰਨਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਇਹ ਜੋਸ਼ ਜੀ ਗਲਤ ਕਹਿੰਦੇ ਹਨ । ਜੋ ਕੋਈ ਅਜਿਹੀ ਗੱਲ ਕਰਦਾ ਹੈ ਤਾਂ ਉਸ ਨੂੰ ਤਫ਼ਤੀਸ਼ ਵਿੱਚ ਜ਼ਰੂਰ ਸ਼ਾਮਲ ਕਰਨਾ ਚਾਹੀਦਾ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਕਹਿੰਦੇ ਹਾਂ ਕਿ ਜਦੋਂ ਕੋਈ ਜ਼ੁਰਮ ਹੋਏ ਦੀ ਖਬਰ ਹੁੰਦੀ ਹੈ, ਪੁਲਿਸ ਦੇ ਤਸ਼ੱਦਦ ਦੀ ਖਬਰ ਆਉਂਦੀ ਹੈ, ਕੁਰੱਪਸ਼ਨ ਦੀ ਖਬਰ ਛਪਦੀ ਹੈ, ਸਰਕਾਰ ਨੂੰ ਆਪਣੇ ਆਪ ਹੀ ਉਨ੍ਹਾਂ ਖਬਰਾਂ ਨੂੰ ਪੜ੍ਹਕੇ ਉਸ ਦੀ ਤਫ਼ਤੀਸ਼ ਕਰਾਉਣੀ ਚਾਹੀਦੀ ਹੈ ਅਤੇ ਜਿਹੜੀਆਂ ਖਬਰਾਂ ਝੂਠੀਆਂ ਹੋਣ, ਉਨ੍ਹਾਂ ਦੇ ਉੱਤੇ ਕਾਰਵਾਈ ਕਰਨੀ ਚਾਹੀਦੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬਿਲਗੇ ਪਿੰਡ ਦੀ ਗੱਲ ਕੀਤੀ ਹੈ । ਇਹ ਵਾਕਿਆ ਇਕ ਅਖਬਾਰ ਵਿੱਚ ਹੀ ਨਹੀਂ ਆਇਆ ਬਲਕਿ ਪੰਜ ਛੇ ਅਖਬਾਰਾਂ ਵਿੱਚ ਲਗਾਤਾਰ ਕਈ ਦਿਨ ਇਹ ਖਬਰ ਛਪਦੀ ਰਹੀ । ਪਰ ਅੱਜ ਤੱਕ ਕਿਸੇ ਪੁਲਿਸ ਅਫ਼ਸਰ ਨੂੰ, ਕਿਸੇ ਐਸ.ਐਸ.ਪੀ. ਨੂੰ, ਕਿਸੇ ਡੀ. ਆਈ. ਜੀ. ਨੂੰ, ਕਿਸੇ ਆਈ. ਜੀ. ਨੂੰ ਅਤੇ ਨਾ ਹੀ ਸਰਕਾਰ ਨੂੰ ਇਸ ਤਸ਼ੱਦਦ ਦੀ ਖਬਰ ਦੀ ਤਰਦੀਦ ਕਰਨ ਦੀ ਜੁਰਅਤ ਪਈ ਹੈ । ਇਥੇ ਹਾਊਸ ਵਿੱਚ ਬੋਲਦਿਆਂ ਹੋਇਆ ਇਹ ਕਿਹਾ ਗਿਆ ਕਿ ਸਾਡੀ ਸਰਕਾਰ ਜਿਹੜੀ ਹੈ ਉਹ ਲੋਕਾਂ ਦੇ ਜਜ਼ਬਾਤ ਦੀ ਕਦਰ ਕਰਦੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਪੁਲਿਸ ਨੇ ਮੋਗੇ ਵਿੱਚ ਫਾਇਰਿੰਗ ਕੀਤੀ ਅਤੇ ਫਿਰ ਉਸਦੀ ਜੁਡੀਸ਼ਿਅਲ ਪੜਤਾਲ ਕਰਵਾਈ । ਉਸ ਦੀਆਂ ਜੋ ਫਾਈਂਡਿੰਗਜ਼ ਹਨ, ਕੁੱਝ ਦੱਸ ਦਿੱਤੀਆਂ ਪਰ ਰਿਪੋਰਟ ਸਾਡੇ ਸਾਹਮਣੇ ਨਹੀਂ ਰੱਖੀ । ਅਖਬਾਰਾਂ ਵਿੱਚ ਉਸ ਫਾਈਂਡਿੰਗ ਦੇ ਆਧਾਰ ਤੇ ਜੋ ਰਿਪੋਰਟਸ ਆਈਆਂ, ਜੋ ਕੁਮੈਂਟਸ ਆਏ, ਉਸ ਤੋਂ ਸਾਫ ਜ਼ਾਹਰ ਹੈ ਕਿ ਉੱਥੇ ਜੱਦ ਦੂਸਰੀ ਵਾਰ ਗੋਲੀ ਚੱਲੀ ਤਾਂ ਉਸ ਮੌਕੇ ਤੇ ਡੀ. ਸੀ. ਅਤੇ ਐਸ. ਪੀ. ਮੌਜੂਦ ਸਨ । ਪਰ ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ । ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਬਚਾਉਣ ਵਾਸਤੇ ਐਲ. ਆਰ. ਦਾ ਸਹਾਰਾ ਲਿਆ ਜਾ ਰਿਹਾ ਹੈ । ਡੀ. ਸੀ. ਅਤੇ ਐਸ. ਪੀ. ਤੇ ਕਿਉਂ ਨਹੀਂ ਐਕਸ਼ਨ ਲਿਆ ਜਾ ਰਿਹਾ ? (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਦੱਸਦਾ ਹਾਂ ਕਿ ਜਦੋਂ ਸਦਾ ਵਰਤ ਗੁਰਦੁਆਰੇ ਵਿੱਚ 10 ਸਿੰਘ ਮਾਰੇ ਗਏ (ਵਿਘਨ) ਜ਼ਿੰਮੇਵਾਰ ਅਫ਼ਸਰ ਜਿਹੜੇ ਸਨ, ਜਿਨ੍ਹਾਂ ਨੇ ਕਿ ਗੋਲੀਆਂ ਚਲਾਈਆਂ ਸਨ ਉਨ੍ਹਾਂ ਨੂੰ ਤਰੱਕੀ ਦਿਤੀ ਗਈ । ਉਨ੍ਹਾਂ ਦੇ ਉੱਤੇ ਕੋਈ ਐਕਸ਼ਨ ਨਹੀਂ ਲਿਆ ਗਿਆ । ਜਿਹੜੇ ਗੋਲੀ ਚਲਾਉਣ ਦੇ ਜ਼ਿੰਮੇਵਾਰ ਅਫ਼ਸਰ ਸਨ ਉਨ੍ਹਾਂ ਉੱਤੇ ਕਿਉਂ ਨਹੀ ਐਕਸ਼ਨ ਲਿਆ ਗਿਆ ? (ਵਿਘਨ) ਮੋਗਾ ਦੀ ਘਟਨਾ ਤੋਂ ਜੁਡੀਸ਼ਿਅਲ ਇਨਕੁਆਇਰੀ ਤੋਂ ਬਾਅਦ ਜਿਹੜੇ ਮੁਲਜ਼ਮ ਸਨ ਉਨ੍ਹਾਂ ਤੇ ਕਿਉਂ ਨਹੀਂ ਐਕਸ਼ਨ ਲਿਆ ਗਿਆ ? ਅੱਜ ਜੱਦ ਕਿ ਗੁਜਰਾਲ ਕਮਿਸ਼ਨ ਦੀ ਰਿਪੋਰਟ ਆ ਗਈ ਹੈ ਤਾਂ ਸਰਕਾਰ ਨੇ ਕੋਈ ਐਲਾਨ ਨਹੀਂ ਕੀਤਾ ਕਿ ਇਸ ਦੇ ਉਤੇ ਕਿਉਂ ਨਹੀਂ ਐਕਸ਼ਨ ਲੈ ਰਹੇ । ਸਗੋਂ ਇਹ ਮਾਮਲਾ ਐਲ.ਆਰ. ਨੂੰ ਭੇਜ ਦਿੱਤਾ ਗਿਆ, ਸਿਰਫ਼ ਇਸ ਕਰਕੇ ਕਿ ਡੀ. ਸੀ. ਅਤੇ ਐਸ. ਪੀ. ਨੂੰ ਬਰੀ ਕਰਵਾਉਣਾ ਹੈ । ਮੈਂ ਕਹਿੰਦਾ ਹਾਂ ਕਿ ਇਸ ਦੇ ਨਾਲੋਂ ਹੋਰ ਜ਼ਿਆਦਾ ਲੋਕਾਂ ਨਾਲ ਕੋਈ ਬੇਇਨਸਾਫੀ ਨਹੀਂ ਹੋ ਸਕਦੀ ।

[ਸਰਦਾਰ ਜਸਦੇਵ ਸਿੰਘ ਸੰਧੂ]

(ਵਿਘਨ) ਡਿਪਟੀ ਸਪੀਕਰ ਸਾਹਿਬ, ਉੱਪ ਮੰਤਰੀ ਹੋਮ, ਗਿੱਲ ਸਾਹਿਬ ਬੜੇ ਟੱਚੀ ਹਨ। ਉਨ੍ਹਾਂ ਨੇ ਕਿਹਾ ਹੈ ਕਿ ਅਖਬਾਰਾਂ ਵਾਲੇ ਖਬਰਾਂ ਝੂਠੀਆਂ ਛਾਪਦੇ ਹਨ। ਪਰ ਮੈਂ ਕਹਿੰਦਾ ਹਾਂ ਕਿ ਅਖਬਾਰਾਂ ਵਿੱਚ ਜੋ ਖਬਰਾਂ ਇਸ ਕਿਸਮ ਦੀਆਂ ਛਪਦੀਆਂ ਹਨ ਅਤੇ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਸੀਂ ਇੱਥੇ ਇਨ੍ਹਾਂ ਦੇ ਧਿਆਨ ਵਿੱਚ ਲਿਆਉਂਦੇ ਹਾਂ ਤਾਂ ਜਾ ਕੇ ਕਈ ਥਾਵਾਂ ਤੇ ਕੇਸ ਰਜਿਸਟਰ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਪੁਲਿਸ ਐਨੀ ਢਿੱਲੀ ਹੈ ਕਿ ਇਨ੍ਹਾਂ ਦਾ ਉਨ੍ਹਾਂ ਉੱਤੇ ਕੋਈ ਕੰਟਰੋਲ ਨਹੀਂ ਹੈ। (ਵਿਘਨ) ਇਸ ਕਰਕੇ ਕਿ ਅੱਜ ਪੰਜਾਬ ਵਿੱਚ ਇਨ੍ਹਾਂ ਦੇ ਕਾਂਗਰਸੀ ਵਰਕਰ ਅਤੇ ਐਮ.ਐਲ.ਏਜ਼. ਦੀ ਇੰਟਰਫੀਅਰੈਂਸ ਐਨੀ ਵੱਧ ਗਈ ਹੈ ਕਿ ਉਹ ਕੰਮ ਨਹੀਂ ਚਲਣ ਦਿੰਦੇ ਅਤੇ ਜੋ ਜੁਰਮ ਹੁੰਦੇ ਹਨ ....(ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** * * * *

**Mr. Deputy Speaker :** This is no point of order.

**ਸਰਦਾਰ ਜਸਦੇਵ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਮੈਂ ਇਕ ਸਪੈਸੀਫਿਕ ਗੱਲ ਤੁਹਾਡੇ ਨੋਟਿਸ ਵਿਚ ਲਿਆਉਂਦਾ ਹਾਂ। ਜ਼ਿਲ੍ਹਾ ਫਿਰੋਜ਼ਪੁਰ ਵਿੱਚ ਖੂਈਆਂ ਸਰਵਰ ਬਲਾਕ ਵਿੱਚ ਇਕ ਪਿੰਡ ਨਿਹਾਲ-ਖੇੜਾ ਹੈ। ਉੱਥੇ ਇਕ ਨਰਸ ਦਾ ਕਤਲ ਹੋ ਗਿਆ। ਪੁਲਿਸ ਨੇ ਜਦ ਮੁਲਜ਼ਮ ਨੂੰ ਫੜਨਾ ਚਾਹਿਆ ਤਾਂ ਕਾਂਗਰਸ ਦੇ ਇਕ ਐਮ.ਐਲ.ਏ. ਦੇ ਕਹਿਣ ਤੇ ਕੇਸ ਨੂੰ ਠੱਪ ਕਰ ਦਿੱਤਾ ਗਿਆ। (ਵਿਘਨ) ਮੈਂ ਸਪੈਸੀਫਿਕ ਆਦਮੀ ਦਾ ਨਾਮ ਨਹੀਂ ਲਿਆ। ਡਿਪਟੀ ਮਨਿਸਟਰ ਸਾਹਿਬ ਐਸ. ਪੀ. ਦੀ ਰਿਪੋਰਟ ਮੰਗਵਾ ਕੇ ਦੇਖ ਲੈਣ। ਕੇਸ ਰਜਿਸਟਰ ਹੋਣ ਤੱਕ ਮੁਲਜ਼ਮ ਗ੍ਰਿਫ਼ਤਾਰ ਨਹੀਂ ਕਰਦੇ। ਕਿਉਂਕਿ ਉਹ ਕਾਂਗਰਸ ਦੇ ਐਮ. ਐਲ. ਏ. ਦਾ ਰਿਸ਼ਤੇਦਾਰ ਹੈ। ਉਹ ਅੱਜ ਤੱਕ ਗ੍ਰਿਫ਼ਤਾਰ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਡਾਕਟਰ ਅਮੀਰ ਸਿੰਘ ਨੇ ਕਿਹਾ ਸੀ ਕਿ ਤੁਸੀਂ ਆਪਣੀਆਂ ਗੱਲਾਂ ਕਰਦੇ ਹੋ ਪਰ ਮੈਂ ਕਹਿੰਦਾ ਹਾਂ ਕਿ ਮੈਂ ਹੁਣ ਦੀ ਗੱਲ ਕਰ ਰਿਹਾ ਹਾਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਦੱਸਦਾ ਹਾਂ। ਪੰਜਾਬ ਦੀ ਹਾਈਕੋਰਟ ਨੇ ਇਕ ਕੇਸ ਵਿੱਚ ਫ਼ੈਸਲਾ ਕੀਤਾ ਹੈ। ਸਾਡੇ ਹਾਊਸ ਦੇ ਕਾਂਗਰਸ ਦੇ ਇਕ ਐਮ. ਐਲ. ਏ. ਦਾ ਆਪਣੇ ਭਤੀਜਿਆਂ ਨਾਲ ਜਾਇਦਾਦ ਦਾ ਝਗੜਾ ਸੀ। ਉਨ੍ਹਾਂ ਦਾ ਇਕ ਸਾਂਝਾ ਕੋਲਡ ਸਟੋਰੇਜ ਸੀ ਜਿਹੜਾ ਉਸ ਐਮ. ਐਲ. ਏ. ਨੇ ਦਫਾ 145 ਲਵਾ ਕੇ ਕੁਰਕ ਕਰਵਾ ਦਿੱਤਾ। ਦੂਜੀ ਪਾਰਟੀ ਨੇ ਇਸ ਨੂੰ ਹਾਈ ਕੋਰਟ ਵਿੱਚ ਚੈਲਿੰਜ ਕੀਤਾ ਜਿਸ ਤੇ ਹਾਈਕੋਰਟ ਨੇ ਕਿਹਾ ਕਿ ਦਫ਼ਾ 145 ਗਲਤ ਲੱਗੀ ਹੈ। (ਵਿਘਨ) ਕਿਸ ਤਰ੍ਹਾਂ ਐਮ. ਐਲ. ਏ. ਦੇ ਕਹਿਣ ਤੇ ਕਤਲ ਦੇ ਕੇਸ ਖੁਰਦ ਬੁਰਦ ਕੀਤੇ ਜਾਂਦੇ ਹਨ। ਕਿਸ ਤਰੀਕੇ ਨਾਲ ਜਾਇਦਾਦ ਹਾਸਲ ਕਰਨ ਲਈ ਝੂਠੇ ਮੁਕੱਦਮੇ ਬਣਾਏ ਜਾਂਦੇ ਹਨ। ਕਿਸ ਤਰੀਕੇ ਨਾਲ ਆਪਣੀ ਜਾਇਦਾਦ ਹਾਸਲ ਕਰਨ ਲਈ ਇਸ ਤਰ੍ਹਾਂ ਕੀਤਾ ਗਿਆ।

ਡਿਪਟੀ ਸਪੀਕਰ ਸਾਹਿਬ, ਇਹੀ ਨਹੀਂ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਕਿਸ ਤਰੀਕੇ ਨਾਲ ਕਾਂਗਰਸ ਦੀ ਇਸ ਸਰਕਾਰ ਦੀ ਮਸ਼ੀਨਰੀ ਕਾਂਗਰਸ ਪਾਰਟੀ ਵਾਸਤੇ ਇਸਤੇਮਾਲ ਕੀਤੀ ਜਾਂਦੀ ਹੈ। ਉਸਦੀ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਪਟਿਆਲੇ ਵਿੱਚ ਜਿਹੜੀ ਪਿੱਛੇ ਜਿਹੇ ਇਕ ਕਾਨਫਰੰਸ ਹੋਈ ਉਹ ਤੁਸੀਂ ਦੇਖਿਆ ਹੋਣਾ ਹੈ ਕਿ ਕਿਸ ਤਰੀਕੇ ਨਾਲ ਉੱਥੇ ਸਰਕਾਰ ਦੀ ਮਸ਼ੀਨਰੀ ਨੂੰ ਇਸਤੇਮਾਲ ਕੀਤਾ ਗਿਆ। ਪਹਿਲਾਂ ਤਾਂ ਲੱਖਾਂ ਰੁਪਏ ਉਸ ਕਾਨਫਰੰਸ ਤੇ ਖਰਚ ਕਰਨ ਵਾਸਤੇ ਅਤੇ ਫਿਰ ਕਾਂਗਰਸ ਦੇ ਪ੍ਰਧਾਨ ਨੂੰ ਥੈਲੀ ਪੇਸ਼ ਕਰਨ ਵਾਸਤੇ ਸਰਕਾਰੀ ਅਫ਼ਸਰਾਂ ਨੇ ਟਰਾਂਸਪੋਰਟ ਕੰਪਨੀਆਂ ਤੋਂ, ਇੰਡਸਟਰੀਜ਼ ਤੋਂ ਅਤੇ ਸ਼ਰਾਬ ਦੇ ਠੇਕਿਆ ਤੋਂ ਨਾਜਾਇਜ਼ ਤੌਰ ਤੇ ਇਕੱਠੇ ਕੀਤੇ। ਮੈਂ ਇਸ ਗੱਲ ਦਾ ਚੈਲਿੰਜ ਕਰਦਾ ਹਾਂ ਕਿ ਪਟਿਆਲੇ ਜ਼ਿਲ੍ਹੇ ਵਿੱਚ ਲੱਖਾਂ ਰੁਪਿਆ

12.00 noon

*Expunged as ordered by the Chair.

ਉਗਰਾਹਿਆ ਗਿਆ ਹੈ। ਉਸ ਦੇ ਬਾਦ ਸਰਕਾਰੀ ਮਸ਼ੀਨਰੀ ਦੀ ਵਰਤੋਂ ਉਸ ਕਾਨਫਰੰਸ ਵਿੱਚ ਕੀਤੀ ਗਈ ਸਰਕਾਰੀ ਬਿਲਡਿੰਗਾਂ ਨੂੰ ਉਸ ਕਾਨਫਰੰਸ ਦੇ ਲਈ ਵਰਤਿਆ ਗਿਆ। ਕਾਲਜਾਂ ਦੇ ਹੋਸਟਲ ਖਾਲੀ ਕਰਵਾਏ ਗਏ, 21 ਰੈਸਟ ਹਾਊਸਾਂ ਦੇ ਸਾਰੇ ਫਰਨੀਚਰ ਅਤੇ ਪਰਦਿਆਂ ਨੂੰ ਸਰਕਾਰੀ ਖਰਚ ਤੇ ਬਦਲਿਆ ਗਿਆ। ਸਾਨੂੰ ਇਹ ਦੱਸਣ ਕਿ ਕਾਨਫਰੰਸ ਦੇ ਡੈਲੀਗੇਟਸ ਵਾਸਤੇ ਜੋ ਕੁਝ ਇਸਤੇਮਾਲ ਕੀਤਾ ਗਿਆ ਹੈ ਕੀ ਉਸਦਾ ਕਰਾਇਆ ਇਸ ਸਰਕਾਰ ਨੂੰ ਦਿੱਤਾ ਗਿਆ ਹੈ ? ਸਟੂਡੈਂਟਸ ਦੇ ਇਮਤਿਹਾਨ ਸੀ ਪਰ ਪਟਿਆਲੇ ਦੇ ਸਾਰੇ ਹੋਸਟਲ ਅਤੇ ਹੋਰ ਕਈ ਬਿਲਡਿੰਗਾਂ ਡੈਲੀਗੇਟਸ ਵਾਸਤੇ ਖਾਲੀ ਕਰਵਾ ਕੇ ਵਰਤੀਆਂ ਗਈਆਂ। ਮਹਿਕਮਾ ਪੀ. ਡਬਲਿਊ. ਡੀ., ਅਤੇ ਮਹਿਕਮਾ ਪਬਲਿਕ ਰਿਲੇਸ਼ਨਜ਼ ਦਾ ਕਾਫੀ ਨਾਜਾਇਜ਼ ਇਸਤੇਮਾਲ ਕੀਤਾ ਗਿਆ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ:** ਆਨ ਏ ਪੁਆਇੰਟ ਆਫ਼ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਰਦੀ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਝੰਡਾ ਕਿਸ ਤਰ੍ਹਾਂ ਪਾੜਿਆ ਸੀ ? (ਵਿਘਨ)

**Mr. Deputy Speaker :** Please resume your seat.

**ਸਰਦਾਰ ਜਸਦੇਵ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ ਪਬਲਿਕ ਅਦਾਰੇ ਜਿਹੜੇ ਹਨ ਜਿਸ ਤਰ੍ਹਾਂ ਮਾਰਕਫੈਡ ਦਾ ਆਦਾਰਾ ਹੈ ਉਨ੍ਹਾਂ ਤੋਂ ਇੱਕ ਲੱਖ ਰੁਪਏ ਦੇ ਗਿਫਟ ਤਿਆਰ ਕਰਵਾ ਕੇ ਉਨ੍ਹਾਂ ਦੇ ਕਾਂਗਰਸ ਡੈਲੀਗੇਟਾਂ ਨੂੰ ਵੰਡੇ ਗਏ। ਇਤਨਾ ਹੀ ਨਹੀਂ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੂੰ ਖੁਲ੍ਹੇ ਤੌਰ ਤੇ ਇਸਤੇਮਾਲ ਕੀਤਾ ਗਿਆ। ਜੁਆਇੰਟ ਡਾਇਰੈਕਟਰ, ਡਿਪਟੀ ਡਾਇਰੈਕਟਰ ਅਤੇ ਇਥੇ ਦੇ ਸਾਰੇ ਪੀ. ਆਰ. ਓ. ਚੰਡੀਗੜ੍ਹ ਤੋਂ ਪਟਿਆਲੇ ਕਾਂਨਫਰੰਸ ਵਾਸਤੇ ਡਿਊਟੀ ਤੇ ਗਏ ਸੀ। (ਵਿਘਨ) ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਮਹਿਕਮਾ ਪਬਲਿਕ ਰਿਲੇਸ਼ਨਜ ਵੱਲੋਂ ਕਾਂਗਰਸ ਡੈਲੀਗੇਟਸ ਨੂੰ ਨਵੇਂ ਹੈਂਡ ਬੈਗ ਲੈ ਕੇ ਮੁਫਤ ਵੰਡੇ ਗਏ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, 10 ਹਜ਼ਾਰ ਰੁਪਏ ਦੇ ਵਾਟਰ ਪਾਈਪਸ ਮਹਿਕਮਾ ਹੈਲਥ ਤੋਂ ਲੈ ਕੇ ਉੱਥੇ ਕਾਨਫਰੰਸ ਵਿੱਚ ਝੰਡੇ ਵਗੈਰਾ ਲਾਉਣ ਵਾਸਤੇ ਲੈ ਗਏ ਅਤੇ ਉਹ ਮਹਿਕਮਾ ਹੈਲਥ ਦੇ ਸਾਰੇ ਦੇ ਸਾਰੇ ਮਜ਼ਦੂਰਾਂ ਨੇ ਉਨ੍ਹਾਂ ਨੂੰ ਲਾਇਆ। ਇਸ ਤੋਂ ਜ਼ਿਆਦਾ ਸਰਕਾਰੀ ਮਸ਼ੀਨਰੀ ਦੀ ਦੁਰ ਵਰਤੋਂ ਕੀ ਹੋ ਸਕਦੀ ਹੈ ?

ਇਹੀ ਨਹੀਂ, ਜਿਸ ਤਰੀਕੇ ਨਾਲ ਮਾਰਕਫ਼ੈਡ ਦੇ ਫ਼ੰਡ ਨੂੰ ਇਸਤੇਮਾਲ ਕਰਦੇ ਹਨ ਉਹ ਵੀ ਤੁਹਾਨੂੰ ਪਤਾ ਹੀ ਹੈ। ਉਸ ਦਾ ਸਬੂਤ ਇਹ ਹੈ ਕਿ ਚੀਫ਼ ਮਨਿਸਟਰ ਰਾਜਸਥਾਨ ਤੋਂ ਇਸ ਨੂੰ ਇਨਾਗੁਰੇਟ ਕਰਵਾਇਆ ਗਿਆ ......

**Acharya Prithvi Singh Azad :** Whatever you did, they are doing the same thing.

**ਸਰਦਾਰ ਜਸਦੇਵ ਸਿੰਘ ਸੰਧੂ:** 50 ਹਜ਼ਾਰ ਰੁਪਿਆ ਮਾਰਕਫ਼ੈਡ ਦਾ ਇਸਤੇਮਾਲ ਕੀਤਾ ਗਿਆ। ਇਸੇ ਤਰ੍ਹਾਂ ਧੂਰੀ ਵਿੱਚ ਲਗਾਏ ਜਾਣ ਵਾਲੇ ਪਲਾਂਟ ਦੀ ਇਨਆਗੁਰੇਸ਼ਨ ਮੱਧ-ਪ੍ਰਦੇਸ਼ ਦੇ ਚੀਫ਼ ਮਨਿਸਟਰ ਸਾਹਿਬ ਤੋਂ ਕਾਰਵਾਈ ਗਈ ਅਤੇ 50 ਹਜ਼ਾਰ ਰੁਪਈਆ ਉੱਥੇ ਖਰਚ ਕੀਤਾ ਗਿਆ। ਇਸ ਤਰ੍ਹਾਂ ਦਾ ਵਾਧੂ ਖਰਚ ਜੋ ਹੋ ਰਿਹਾ ਹੈ ਇਹ ਪਬਲਿਕ ਤੇ ਇਕ ਵਾਧੂ ਬੋਝ ਹੀ ਹੈ। (ਵਿਘਨ)

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਪੁਲਿਸ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸਦੇ ਵਿੱਚ 32 ਲੱਖ ਰੁਪਏ ਦੀ ਵਾਧੂ ਮੰਗ ਕੀਤੀ ਗਈ ਹੈ। ਇਸ ਵੇਲੇ 6 ਹਜ਼ਾਰ ਸਿਪਾਹੀ ਸਾਡੇ ਇੱਥੇ ਹਨ ਤੇ 8 ਐਸ. ਪੀ. 29 ਡੀ. ਐਸ. ਪੀ., 56 ਇਨਸਪੈਕਟਰ ਅਤੇ 151 ਸਬ ਇਨਸਪੈਕਟਰ ਅਤੇ 966 ਹੈਡ ਕਾਂਸਟੇਬਲ ਰੱਖਿਆ ਹੋਇਆ ਹੈ ਜਿਹੜਾ ਕਿ ਮੈਂ ਸਮੱਝਦਾ ਹਾਂ ਕਿ ਇਕ ਵਾਧੂ ਖਰਚ ਹੈ। ਸਾਰੀ ਦੀ ਸਾਰੀ ਪੀ. ਏ. ਪੀ.

[ਸਰਦਾਰ ਜਸਦੇਵ ਸਿੰਘ ਸੰਧੂ]
ਨੂੰ ਡਿਸਟ੍ਰਿਕਟ ਵਿੱਚ ਹੀ ਸ਼ਾਮਲ ਕਰ ਦੇਣਾ ਚਾਹੀਦਾ ਹੈ ਤਾਂ ਕਿ ਇਹ ਜਿਹੜਾ ਵਾਧੂ ਖਰਚ ਸਾਡੇ ਤੇ ਪੈ ਰਿਹਾ ਹੈ ਇਹ ਬਚਾਇਆ ਜਾ ਸਕੇ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਕ ਪੁਲਿਸ ਟਰੇਨਿੰਗ ਸੈਂਟਰ ਬਹਾਦੁਰਗੜ੍ਹ ਪਟਿਆਲੇ ਜ਼ਿਲ੍ਹੇ ਵਿੱਚ ਹੈ, ਉਥੇ 2 ਡੀ. ਐਸ. ਪੀ. , 8 ਇਨਸਪੈਕਟਰ, 26 ਸਬ ਇਨਸਪੈਕਟਰ, 40 ਏ. ਐਸ. ਆਈ. ਔਰ 84 ਹੈਡ ਕਨਸਟੇਬਲ ਬਤੌਰ ਇਨਸਟਰੱਕਟਰ ਲਾਏ ਹਨ । ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਕ ਵੀ ਪੁਲਿਸ ਦਾ ਟਰੇਨੀ ਨਹੀਂ ਅਤੇ ਇਹ ਵਾਧੂ ਤਨਖਾਹ ਉਨ੍ਹਾਂ ਨੂੰ ਦਿੱਤੀ ਜਾ ਰਹੀ ਹੈ । ਕਿਉਂ ਇਹ ਵਾਧੂ ਤਨਖਾਹ ਉਨ੍ਹਾਂ ਨੂੰ ਦਿੱਤੀ ਜਾ ਰਹੀ ਹੈ ? ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਤੇ ਜੋ ਵਾਧੂ ਖਰਚ ਹੋ ਰਿਹਾ ਹੈ ਉਹ ਬੰਦ ਕਰਨਾ ਚਾਹੀਦਾ ਹੈ।

ਇਕ ਮੈਂ ਡਿਪਟੀ ਸਪੀਕਰ ਸਾਹਿਬ, ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਨੇ ਪੰਜਾਬ ਦੇ ਖਜ਼ਾਨੇ ਦਾ ਜਿਸ ਢੰਗ ਨਾਲ ਨਾਜਾਇਜ਼ ਇਸਤੇਮਾਲ ਕੀਤਾ ਹੈ ਉਸਦੀ ਮੈਂ ਇਕ ਹੋਰ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਕਿਸ ਤਰੀਕੇ ਨਾਲ ਇਕ ਪਿਕਚਰ ਤੇ ਐਂਟਰਟੇਨਮੈਂਟ ਡਿਊਟੀਜ਼ ਦੀ ਛੋਟ ਦਿੱਤੀ ਗਈ ਹੈ। "ਹੰਸਤੇ ਜ਼ਖਮ", ਇਕ ਪਿਕਚਰ ਇਥੇ ਆਈ ਜਿਸ ਦਾ ਪਰੋਡਿਊਸਰ ਡਾਇਰੈਕਟਰ ਚੇਤੰਨਆਨੰਦ ਹੈ ਅਤੇ ਇਹ ਉਹ ਸੱਜਣ ਹੈ ਡਿਪਟੀ ਸਪੀਕਰ ਸਾਹਿਬ, ਜਿਸ ਨੇ ਪੰਜਾਬ ਸਰਕਾਰ ਤੋਂ 8 ਲੱਖ ਰੁਪਿਆ ਹੀਰ ਰਾਝਾਂ ਫਿਲਮ ਵਾਸਤੇ ਕਰਜ਼ਾ ਲਿਆ ਸੀ ਅਤੇ ਇਕ ਪੈਸਾ ਹਾਲੀਂ ਤਕ ਵਾਪਸ ਨਹੀਂ ਕੀਤਾ । ਸ਼ਾਇਦ ਪੰਜਾਬ ਦੀ ਸਰਕਾਰ ਇਸ ਦੇ ਬਾਰੇ ਕੋਈ ਕਾਰਵਾਈ ਕਰ ਵੀ ਰਹੀ ਹੋਵੇ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਬੰਦੇ ਦਾ ਹਾਲੀਂ ਪਹਿਲਾ ਕਰਜ਼ਾ ਵਾਪਸ ਹੀ ਨਹੀਂ ਆਇਆ ਉਸੇ ਬੰਦੇ ਦੀ ਫਿਲਮ ਨੂੰ ਇਹ ਸਰਕਾਰ ਐਂਟਰਟੇਨਮੈਂਟ ਡਿਊਟੀ ਵਿੱਚ ਛੋਟ ਦੇ ਰਹੀ ਹੈ; ਇਹ ਛੋਟ ਕਿਉਂ ਦਿੱਤੀ ਗਈ ਹੈ ? ਜੇ ਇਹ ਛੋਟ ਦੇਣੀ ਹੀ ਸੀ ਤਾਂ ਪਹਿਲਾਂ ਇਹ ਕਹਿੰਦੇ ਕਿ ਪਹਿਲੇ ਜੋ ਕਰਜ਼ਾ ਲਿਆ ਹੈ ਉਹ ਸਾਡਾ ਵਾਪਸ ਕਰੇ । ਪਹਿਲਾ ਕਰਜ਼ਾ ਉਸ ਨੇ ਮੋੜਿਆ ਨਹੀਂ ਪਰ ਉਸ ਨੂੰ ਹੋਰ ਫਾਇਦਾ ਪਹੁੰਚਾ ਰਹੇ ਹਨ । ਇਨ੍ਹਾਂ ਗੱਲਾਂ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਇਸ ਸਰਕਾਰ ਨੂੰ ਪੰਜਾਬ ਦੇ ਖ਼ਜ਼ਾਨੇ ਦਾ ਕੋਈ ਖਿਆਲ ਨਹੀਂ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜਿਹੜੇ ਐਗਜ਼ੈਕਟਿਵ ਅਫ਼ਸਰ ਲਗਾਏ ਹਨ ਉਨ੍ਹਾਂ ਵੱਲ ਦੇਖੀਏ ਤਾਂ ਬੜਾ ਅਫ਼ਸੋਸ ਹੁੰਦਾ ਹੈ । ਜਿਹੜੀਆਂ ਕੁਆਲੀਫ਼ਿਕੇਸ਼ਨਜ਼ ਉਨ੍ਹਾਂ ਐਗਜ਼ੈਕਟਿਵ ਅਫ਼ਸਰਾਂ ਨੂੰ ਲਾਉਣ ਵਾਸਤੇ ਨੀਯਤ ਸਨ ਉਨ੍ਹਾਂ ਨੂੰ ਤੋੜਿਆ ਗਿਆ । ਇਸੇ ਤਰ੍ਹਾਂ ਜਿਹੜੀਆਂ ਕੁਆਲੀਫ਼ਿਕੇਸ਼ਨਜ਼ ਇਮਪਰੂਵਮੈਂਟ ਟਰੱਸਟਾਂ ਦੇ ਚੇਅਰਮੈਨਾਂ ਨੂੰ ਲਾਉਣ ਵਾਸਤੇ ਸਨ ਉਨ੍ਹਾਂ ਨੂੰ ਵੀ ਤੋੜਿਆ ਗਿਆ । ਐਗਜ਼ੈਕਟਿਵ ਅਫ਼ਸਰ ਲਗਾਉਣ ਵਾਸਤੇ ਕੋਈ ਅਰਜ਼ੀਆਂ ਨਹੀਂ ਮੰਗੀਆਂ ਗਈਆਂ ਅਤੇ ਸਿੱਧੇ ਮਨਿਸਟਰ ਸਾਹਿਬ ਨੇ ਆਪ ਹੀ ਲਾ ਲਏ ਨਾ ਮਿਊਨਿਸਪਲ ਕਮੇਟੀਆਂ ਨੂੰ ਪੁੱਛਿਆ ਗਿਆ , ਨਾ ਕੋਈ ਇਸ਼ਤਿਹਾਰ ਵਿੱਚ ਦਿੱਤਾ ਗਿਆ ਅਤੇ ਨਾ ਹੀ ਕੋਈ ਉਨ੍ਹਾਂ ਦੀਆਂ ਕੁਆਲੀਫ਼ਿਕੇਸ਼ਨਜ਼ ਨੂੰ ਹੀ ਦੇਖਿਆ ਗਿਆ । ਸਾਰੀਆਂ ਕੁਆਲੀਫ਼ਿਕੇਸ਼ਨਜ਼ ਨੂੰ ਤੋੜ ਕੇ ਉਨ੍ਹਾਂ ਨੂੰ ਲਗਾਇਆ ਗਿਆ ਹੈ । (ਵਿਘਨ) ਗਿਆਨੀ ਜੀ ਨੇ ਵੀ ਕਿਹਾ ਸੀ ਕਿ ਜੋ ਬੰਦੇ ਅਸੀਂ ਲਗਾਉਣੇ ਹਨ ਉਹੀ ਅਸੀਂ ਲਗਾਉਣੇ ਹਨ । ਅਸੀਂ ਕਹਿੰਦੇ ਹਾਂ ਕਿ ਤੁਸੀਂ ਜੀ ਸਦਕੇ ਲਗਾਓ ਪਰ ਘੱਟ ਤੋਂ ਘੱਟ ਉਹ ਬੰਦੇ ਤਾਂ ਲਗਾਓ ਜਿਹੜੇ ਬਦਨਾਮ ਨਾ ਹੋਣ, ਜਿਹੜੇ ਕੁਰੱਪਟ ਨਾ ਹੋਣ ਅਤੇ ਜਿਹੜੇ ਕੁਆਲੀਫ਼ਿਕੇਸ਼ਨਜ਼ ਪੂਰੀਆਂ ਕਰਦੇ ਹੋਣ।

ਖਜਾਏ ਇਸ ਦੇ ਵਿੱਚ ਉਹ ਆਪਣਾ ਭੱਠਾ ਬਿਠਾਉਣ, ਤੁਹਾਡਾ ਭੱਠਾ ਬਿਠਾਉਣ. ਪੰਜਾਬ ਦਾ ਭੱਠਾ ਬਿਠਾਉਣ, ਤੁਹਾਨੂੰ ਇਹੋ ਜਿਹੇ ਬੰਦੇ ਨਹੀਂ ਲਾਉਣੇ ਚਾਹੀਦੇ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਪੰਜਾਬੀ ਜ਼ਬਾਨ ਦਾ ਸ਼ੋਸ਼ਾ ਛੋੜਿਆ ਹੈ ਕਿ ਅਸੀਂ ਬੜੀ ਸੇਵਾ ਕੀਤੀ ਹੈ ਪੰਜਾਬੀ ਜ਼ਬਾਨ ਦੀ । ਮੈਂ ਕਹਿੰਦਾ ਕਿ ਇਹ ਸਰਕਾਰ ਮੁੜ ਕੇ ਪੰਜਾਬ ਨੂੰ ਦੋ-ਭਾਸ਼ੀ ਬਣਾਉਣ ਦੇ

ਕਦਮ ਚੁੱਕ ਰਹੀ ਹੈ। ਔਰ ਇਸ ਗੱਲ ਬਾਰੇ ਮੈਂ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਜੇਕਰ ਇਸ ਸੈਟਲਡ ਮਸਲੇ ਨੂੰ ਮੁੜ ਕੇ ਛੇੜਿਆ ਤਾਂ ਇਹ ਗਲਤ ਹੋਵੇਗਾ, ਜਿਹੜੀ ਭਾਸ਼ਾ ਇਕ ਜਦੋ ਜਹਿਦ ਤੋਂ ਬਾਦ ਹੋਂਦ ਵਿੱਚ ਆਈ ਹੈ ਔਰ ਪੰਜਾਬੀ ਜ਼ਬਾਨ ਦੀ ਤਰਕੀ ਵਾਸਤੇ ਪੰਜਾਬੀ ਸੂਬਾ ਹੋਂਦ ਵਿੱਚ ਆਇਆ ਹੈ ਉਸ ਨੂੰ ਨਾ ਛੇੜਿਆ ਜਾਵੇ। ਗਿਆਨੀ ਜ਼ੈਲ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਐਵੇਂ ਕਹੀ ਜਾਂਦੇ ਹਨ ਕਿ ਅਸੀਂ ਪੰਜਾਬੀ ਜ਼ਬਾਨ ਦੀ ਵੱਧ ਤਰੱਕੀ ਕੀਤੀ ਹੈ ।

**ਡਾਕਟਰ ਅਮੀਰ ਸਿੰਘ ਕਲਕਟ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਮੈਂਬਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੱਗੇ ਤਾਂ ਪੰਜਾਬੀ ਲਾਹੌਲ ਸਪਿਤੀ ਤੱਕ ਪੜ੍ਹਾਈ ਜਾਂਦੀ ਸੀ, ਹੁਣ 6 ਜਿਲ੍ਹਿਆਂ ਤੱਕ ਹੀ ਮਹਿਦੂਦ ਹੋ ਗਈ ਹੈ, ਕੀ ਇਹ ਸੇਵਾ ਹੈ ਇਨ੍ਹਾਂ ਦੀ ?

**ਸਰਦਾਰ ਜਸਦੇਵ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਜੋ ਇਹ ਚਾਹੁੰਦੇ ਹਨ ਮੈਂ ਦੱਸ ਦਿੰਦਾ ਹਾਂ। ਮੈਂ ਕਹਿੰਦਾ ਹਾਂ ਕਿ ਕਿਸੇ ਵੀ ਸੂਬੇ ਵਿੱਚ ਉਥੇ ਦੀ ਮਾਤ ਬੋਲੀ ਦਾ ਜੋ ਸਥਾਨ ਹੈ ਅਤੇ ਜੋ ਕੌਮੀ ਬੋਲੀ ਦਾ ਸਥਾਨ ਹੈ ਉਹ ਇਕ ਨਹੀਂ ਹੋ ਸਕਦਾ। ਜਿਹੜੀ ਪ੍ਰਾਂਤਕ ਭਾਸ਼ਾ ਹੈ ਉਸ ਦਾ ਸਥਾਨ ਕੌਮੀ ਭਾਸ਼ਾ ਤੋਂ ਉਸ ਸੂਬੇ ਵਿੱਚ ਉੱਚਾ ਹੀ ਰਹੇਗਾ। ਅਜ ਹਰ ਥਾਂ ਤੇ ਪੰਜਾਬੀ ਨੂੰ ਪਿੱਛੇ ਪਾਇਆ ਜਾ ਰਿਹਾ ਹੈ ਨੈਸ਼ਨਲ ਲੈਂਗੁਏਜ ਦਾ ਨਾਮ ਲੈ ਕੇ ਹਿੰਦੀ ਨੂੰ ਅੱਗੇ ਲਿਆਇਆ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਜੋ ਕੁੱਝ ਅਸੀਂ ਪੰਜਾਬੀ ਸੂਬਾ ਬਣਾ ਕੇ ਹਾਸਲ ਕੀਤਾ ਉਸ ਨੂੰ ਇਹ ਅਨਡੂ ਕਰਨਾ ਚਾਹੁੰਦੇ ਹਨ। ਪੰਜਾਬ ਦੇ ਵਿੱਚ ਮੁੜ ਕੇ ਝਗੜਾ ਛੇੜਨਾ ਚਾਹੁੰਦੇ ਹਨ, ਇਹ ਪੰਜਾਬ ਦੇ ਲੋਕ ਬਰਦਾਸ਼ਤ ਨਹੀਂ ਕਰਨਗੇ। ਜੇ ਇਹ ਇਕ ਸੈਟਲਡ ਫੈਕਟਸ ਨੂੰ ਤੋੜਨਗੇ ਤਾਂ ਅਸੀਂ ਕਤਈ ਨਹੀਂ ਹੋਣ ਦਿਆਂਗੇ। ਇਹ ਕਹਿੰਦੇ ਹਨ ਕਿ ਅਸੀਂ ਪੰਜਾਬੀ ਵਾਸਤੇ ਬਹੁਤ ਕੁੱਝ ਕੀਤਾ। ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ , ਜਿਹੜਾ ਕਿ ਇਨ੍ਹਾਂ ਤੋਂ ਪਹਿਲਾਂ ਦਾ ਬਣਿਆ ਹੋਇਆ ਸੀ ਜਾਂ ਇਨ੍ਹਾਂ ਨੇ ਵੱਧ ਤੋਂ ਵੱਧ 25-30 ਮੀਲ ਉਹ ਮਾਰਗ ਬਣਾਇਆ, ਹੁਣ ਇਹ ਹਰ ਇਕ ਚੀਜ਼ ਦਾ ਕਰੈਡਿਟ ਲੈਣਾ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਗੱਲ ਦਾ ਡਿਸਕਰੈਡਿਟ ਨਾ ਲਵੋ......(ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਪੰਜਾਬ ਦੇ ਹਿਤੈਸ਼ੀ ਹਨ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜੋ ਪੰਜਾਬੀ ਵਿੱਚ ਐਡਰੈਸ ਸੀ ਕੀ ਉਹ ਇਨ੍ਹਾਂ ਨੇ ਪਾੜਿਆ ਨਹੀਂ...(ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ :** ਜੇ ਪੰਜਾਬੀ ਵਿੱਚ ਗਾਲਾਂ ਲਿੱਖੀਆਂ ਹੋਣਗੀਆਂ ਤਾਂ ਪਾੜਾਂਗੇ ਹੀ।(ਵਿਘਨ )

**ਚੌਧਰੀ ਜਗਤ ਰਾਮ:** ਡਿਪਟੀ ਸਪੀਕਰ ਸਾਹਿਬ, ਮੈਨੂੰ ਪੰਜਾਬ ਔਰ ਪੰਜਾਬੀ ਨਾਲ ਬੜਾ ਪਿਆਰ ਹੈ। ਜੇ ਕਰ ਇਨ੍ਹਾਂ ਨੇ ਕੋਈ ਹੋਰ ਮੋਰਚਾ ਲਾ ਲਿਆ ਤਾਂ ਇਹ ਭੱਠਾ ਬਿਠਾ ਲੈਣਗੇ। ਇਸ ਲਈ ਮੈਂ ਕਹਿੰਦਾ ਹਾਂ ਇਨ੍ਹਾਂ ਨੂੰ ਕਿ ਪੰਜਾਬੀ ਦਾ ਨਾਮ ਨਾ ਲਵੋ...(ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਦਿਨ ਦੀ ਇਹ ਸਰਕਾਰ ਆਈ, ਸੈਕਰੀਟੇਰੀਅਟ ਵਿੱਚ ਪੰਜਾਬੀ ਦੀ ਵਰਤੋਂ ਬਿਲਕੁਲ ਘਟ ਗਈ। ਔਰ ਮੈਂ ਸਮੱਝਦਾ ਹਾਂ ਕਿ ਇਸ ਗੱਲ ਲਈ ਹਾਊਸ ਦੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਇਹ ਵੇਖੇ ਕਿ ਇਸ ਵੇਲੇ ਪੰਜਾਬੀ ਦੀ ਵਰਤੋਂ ਕਿੰਨੀ ਹੋ ਰਹੀ ਹੈ। ਜੇ ਅੱਗੇ ਨਾਲੋਂ ਘਟੀ ਹੈ ਤਾਂ ਇਸ ਦਾ ਕੀ ਕਾਰਣ ਹੈ? ਇਸ ਦਾ ਸਬੂਤ ਤਾਂ ਇਹ ਹੈ ਕਿ ਜਿਹੜੇ ਟੂਰ ਪ੍ਰੋਗਰਾਮ ਸਾਡੇ ਕੋਲ ਮਨਿਸਟਰਜ਼ ਦੇ ਆਉਂਦੇ ਹਨ ਉਨ੍ਹਾਂ ਵਿੱਚੋਂ ਇਕ ਦੋ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਅੰਗਰੇਜ਼ੀ ਵਿੱਚ ਹੀ ਹੁੰਦੇ ਹਨ। ਸਿਰਫ਼ ਇਹੀ ਹੀ ਨਹੀਂ, ਜਦੋਂ ਸਰਕਾਰ ਦੇ ਕਿਸੇ ਫੰਕਸ਼ਨ ਦੇ ਕਾਰਡ ਛਪਦੇ ਹਨ ਤਾਂ ਉਹ ਵੀ ਸਾਰੇ ਦੇ ਸਾਰੇ ਅੰਗਰੇਜ਼ੀ ਵਿੱਚ ਹੀ ਛਪਦੇ ਹਨ। ਪਿੱਛੇ ਜਿਹੇ ਪੰਚਾਇਤ ਡਿਪਾਰਟਮੈਂਟ ਨੇ ਪੰਚਾਇਤੀ ਰਾਜ ਦੀ 25ਵੀਂ ਵਰ੍ਹੇ ਗੰਢ ਦਾ ਸਮਾਰੋਹ ਮਨਾਇਆ ਸੀ ਅਤੇ ਉਸ ਦੇ ਜਿਹੜੇ ਕਾਰਡ ਛਪੇ ਉਹ ਪੰਚਾਇਤ ਸੰਮਤੀਆਂ ਨੂੰ ਵੀ ਗਏ ਉਹ ਵੀ ਅੰਗਰੇਜ਼ੀ ਵਿਚ ਹੀ ਛਪੇ ਸਨ। ਹੋਰ ਵੀ ਜਿੰਨੇ

[ਸਰਦਾਰ ਜਸਦੇਵ ਸਿੰਘ ਸੰਧੂ]

ਫੰਕਸ਼ਨ ਸਰਕਾਰ ਵੱਲੋਂ ਹੁੰਦੇ ਹਨ ਉਨ੍ਹਾਂ ਦੇ ਕਾਰਡ ਅੰਗਰੇਜ਼ੀ ਵਿੱਚ ਹੀ ਛਪਦੇ ਹਨ। ਇਹੀ ਨਹੀਂ, ਡਿਪਟੀ ਸਪੀਕਰ ਸਾਹਿਬ, ਜਿਹੜੀ ਨੋਟਿੰਗ ਪਹਿਲਾਂ ਪੰਜਾਬੀ ਵਿੱਚ ਹੁੰਦੀ ਸੀ ਉਹ ਸਾਰੀ ਦੀ ਸਾਰੀ ਅੰਗਰੇਜ਼ੀ ਵਿੱਚ ਹੀ ਸ਼ੁਰੂ ਹੋ ਗਈ ਹੈ। ਪੰਜਾਬੀ ਦਾ ਨਿਸ਼ਾਨ ਖ਼ਤਮ ਕਰਨ ਲਈ ਇਹ ਸਾਰੇ ਕੰਮ ਹੋ ਰਹੇ ਹਨ। ਗਿਆਨੀ ਜੀ ਕਹੀ ਜਾਂਦੇ ਹਨ ਕਿ ਅਸੀਂ ਪੰਜਾਬੀ ਦੇ ਮੁਦਈ ਹਾਂ, ਇਹ ਠੀਕ ਹੈ ਕਿ ਉਹ ਪੰਜਾਬੀ ਦੇ ਹਾਮੀ ਹਨ (ਵਿਘਨ) ਇੱਥੇ ਸਰਦਾਰ ਦਿਲਬਾਗ ਸਿੰਘ ਨੇ ਕਿਹਾ ਸੀ ਕਿ ਇੱਥੇ ਜਿਹੜੀ ਮਸ਼ੀਨਰੀ ਬੈਠੀ ਹੈ ਉਸ ਨੂੰ ਪੰਜਾਬੀ ਆਉਂਦੀ ਨਹੀਂ। ਇਹ ਪੰਜਾਬੀ ਨਾਲ ਪਿਆਰ ਵਾਲਾ ਜਿਹੜਾ ਨਾਰਾ ਹੈ, ਜਾਂ ਸਮਾਜਵਾਦ ਦਾ ਜਿਹੜਾ ਨਾਰਾ ਹੈ ਇਹ ਬਿਲਕੁਲ ਗ਼ਲਤ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਸਕੱਤਰੇਤ ਵਿੱਚ ਅਤੇ ਹੋਰ ਹਰ ਥਾਂ ਤੇ ਪੰਜਾਬੀ ਇਸਤੇਮਾਲ ਹੋਣੀ ਘੱਟ ਗਈ ਹੈ। ਇਸ ਚੀਜ਼ ਨੂੰ ਜਲਦੀ ਤੋਂ ਜਲਦੀ ਬੰਦ ਕਰਨ ਅਤੇ ਇਕ ਡੇਟ ਮੁਕੱਰਰ ਕਰਨ ਕਿ ਫਲਾਣੀ ਤਾਰੀਖ਼ ਤੱਕ ਅਸੀਂ ਅੰਗਰੇਜ਼ੀ ਬਿਲਕੁਲ ਬੰਦ ਕਰ ਦਿਆਂਗੇ। ਸਰਕਾਰ ਨੂੰ ਇਸ ਬਾਰੇ ਜਲਦੀ ਤੋਂ ਜਲਦੀ ਫ਼ੈਸਲਾ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਗੌਰਮਿੰਟ ਦੇ ਜਿੰਨੇ ਵੀ ਗਜ਼ਟ ਹਨ ਉਹ ਵੀ ਕੇਵਲ ਪੰਜਾਬੀ ਵਿੱਚ ਛੱਪਣ ਅੰਗਰੇਜ਼ੀ ਵਿਚ ਬੰਦ ਕਰ ਦੇਣੇ ਚਾਹੀਦੇ ਹਨ। ਮੈਂ ਇਹ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਨੂੰ ਦੋ ਭਾਸ਼ਾਈ ਬਣਾਉਣ ਦੀ ਸਾਜ਼ਸ਼ ਨਾ ਕਰਨ।

ਜਿਹੜਾ ਲਾ-ਐਂਡ ਆਰਡਰ ਹੈ ਉਸ ਵਿੱਚ ਕਾਂਗਰਸੀ ਜ਼ਿਆਦਾ ਇੰਟਰਫ਼ੀਅਰੈਂਸ ਕਰਨ ਲੱਗ ਪਏ ਹਨ ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਕਿਤੇ ਲੋਕ ਇਹ ਨਾ ਕਹਿਣ ਕਿ ਇਹ ਐਪਰੋਪ੍ਰੀਏਸ਼ਨ ਬਿੱਲ ਨਹੀਂ ਮਿਸ-ਐਪਰੋਪ੍ਰੀਏਸ਼ਨ ਬਿੱਲ ਹੈ। ਇਤਨਾ ਕਹਿ ਕੇ ਮੈਂ ਆਪਣੀ ਸੀਟ ਲੈਂਦਾ ਹਾਂ।

**ਜਥੇਦਾਰ ਸੋਹਣ ਸਿੰਘ ਜਲਾਲਉਸਮਾਂ** (ਬਿਆਸ) : ਡਿਪਟੀ ਸਪੀਕਰ ਸਾਹਿਬ, ਜੋ ਬਿੱਲ ਪੇਸ਼ ਹੋਇਆ ਹੈ ਮੈਂ ਉਸ ਦੀ ਤਾਈਦ ਕਰਨ ਵਾਸਤੇ ਉਠਿਆ ਹਾਂ। ਇਹ ਬਿੱਲ ਹਰ ਪਹਿਲੂ ਤੋਂ, ਹਰ ਜਮਾਤ ਵਾਸਤੇ, ਕਿਸਾਨ ਵਾਸਤੇ, ਐਜੂਕੇਸ਼ਨ ਵਾਸਤੇ, ਸੜਕਾਂ ਵਾਸਤੇ ਜਿਹੜਾ ਲੱਖਾਂ ਰੁਪਈਆ ਦਿੱਤਾ ਗਿਆ ਹੈ ਉਥੇ ਇਥੇ ਪੁਲੀਸ ਦੇ ਮੁਤਲਕ ਵੀ ਬਹੁਤ ਕੁੱਝ ਕਿਹਾ ਗਿਆ ਹੈ। ਸਾਡੀ ਪੁਲੀਸ ਅਜੇ ਉਸ ਢੰਗ ਦੀ ਨਹੀਂ ਬਣੀ ਹੈ ਜਿਸ ਤਰ੍ਹਾਂ ਇੰਗਲੈਂਡ ਦੀ ਪੁਲੀਸ ਆਖੀ ਜਾਂਦੀ ਹੈ। ਉੱਥੇ ਜਿੱਥੇ ਪੁਲੀਸ ਵਾਲਾ ਖਲੋਤਾ ਹੋਵੇ ਉਥੇ ਹੋਰ ਕੋਈ ਖਤਰਾ ਨਹੀਂ ਰਹਿ ਜਾਂਦਾ, ਉਥੇ ਪੁਲੀਸ ਵਾਲੇ ਨੂੰ ਚੰਗਾ ਸਮਝਿਆ ਜਾਂਦਾ ਹੈ, ਬਿਹਤਰ ਸਮਝਿਆ ਜਾਂਦਾ ਹੈ ਅਸਲ ਇਹ ਗੱਲ ਨਹੀਂ। ਪੁਲੀਸ ਵਾਲਾ ਤਾਂ ਪੁਲੀਸ ਵਿਚ ਭਰਤੀ ਹੁੰਦਾ ਹੈ; ਉਥੇ ਜਾ ਕੇ ਉਸ ਨੇ ਆਪਣੀ ਡਿਊਟੀ ਕਰਨੀ ਹੈ। ਅਸਲ ਇਹ ਸਮੱਝਣਾ ਚਾਹੀਦਾ ਹੈ ਕਿ ਉਥੇ ਦਾ ਸਮਾਜ ਚੰਗਾ ਹੈ। ਉਥੇ ਸਿਖਿਆ ਇਸ ਢੰਗ ਨਾਲ ਮਿਲਦੀ ਹੈ ਕਿ ਦੇਸ਼ ਦੀ ਸੇਵਾ ਕਰਨੀ ਹੈ। ਇੱਥੇ ਜੋ ਕੁੱਝ ਪੁਲੀਸ ਬਾਰੇ ਕਿਹਾ ਜਾਂਦਾ ਹੈ ਉਹ ਕੁੱਝ ਝੂਠ ਵੀ ਹੈ ਅਤੇ ਕੁਝ ਸਹੀ ਵੀ। ਮੈਂ ਸਮੱਝਦਾ ਹਾਂ ਕਿ ਸਾਡੇ ਦੋਸਤਾਂ ਵੱਲੋਂ ਹਰ ਰੋਜ਼ ਇਹੋ ਜਿਹੀਆਂ ਗੱਲਾਂ ਇਥੇ ਕੀਤੀਆਂ ਜਾਂਦੀਆਂ ਹਨ ਕਿ ਫ਼ਲਾਣੀ ਥਾਂ ਤੇ ਫ਼ਲਾਂ ਬੀਬੀ ਦੀ ਬੇਪਤੀ ਕੀਤੀ ਗਈ, ਫ਼ਲਾਂ ਥਾਂ ਤੇ ਇਹ ਹੋਇਆ, ਫ਼ਲਾਂ ਥਾਂ ਤੇ ਉਹ।

ਮੈਂ ਸਮੱਝਦਾ ਹਾਂ ਕਿ ਇਹੋ ਜਿਹੀਆਂ ਝੂਠੀਆਂ ਤੇ ਗਲਤ ਗੱਲਾਂ ਜਿੰਨਾ ਚਿਰ ਪੂਰੀ ਇਨਕੁਆਇਰੀ ਨਾ ਹੋ ਜਾਵੇ ਉਨ੍ਹਾਂ ਚਿਰ ਇਸ ਹਾਊਸ ਵਿੱਚ ਨਹੀਂ ਆਉਣੀਆਂ ਚਾਹੀਦੀਆਂ। ਜਿਹੜੀਆਂ ਝੂਠੀਆਂ ਗੱਲਾਂ ਅਖਬਾਰਾਂ ਵਿਚ ਚਲੀਆਂ ਜਾਂਦੀਆਂ ਹਨ ਅਤੇ ਅਖਬਾਰਾਂ ਵਾਲੇ ਛਾਪ ਦਿੰਦੇ ਹਨ ਉਨ੍ਹਾਂ ਦੇ ਖਿਲਾਫ਼ ਵੀ ਐਕਸ਼ਨ ਲੈਣਾ ਚਾਹੀਦਾ ਹੈ। ਇਥੇ ਹਾਊਸ ਵਿੱਚ ਜੋ ਵੀ ਝੂਠੀ ਗੱਲ ਕਰਦਾ ਹੈ ਉਸ ਦੀ ਇਨਕੁਆਇਰੀ ਕਰਾਈ ਜਾਇਆ ਕਰੇ ਅਤੇ ਝੂਠ ਗੱਲ ਕਹਿਣ ਵਾਲੇ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਭਾਵੇਂ ਇਸ ਹਾਊਸ ਦੀ ਮੰਨਜ਼ੂਰੀ ਨਾਲ ਹੋਵੇ। ਫਿਰ ਇਹੋ ਜਿਹੀ ਝੂਠੀ ਗੱਲ ਕੋਈ ਨਹੀਂ ਕਰੇਗਾ। ਅਸੀਂ ਕਨਫਰੈਂਸਾਂ ਵਿੱਚ ਭਾਗ ਲਿਆ, ਕੁਰਬਾਨੀਆਂ ਵਾਲੇ ਸਾਰੇ ਇਧਰ ਬੈਠੇ ਹਨ, ਅਸੀਂ ਗੁਰਦੁਆਰਿਆਂ ਦੀ ਆਜ਼ਾਦੀ ਬਾਰੇ ਬਹੁਤ ਕੁੱਝ ਕੀਤਾ, ਕਰੋੜਾਂ ਰੁਪਏ ਦੀ ਆਮਦਨ ਤੁਹਾਡੀ ਝੋਲੀ ਵਿੱਚ ਪਾਈ, ਕਿਉਂ ਔਖੇ ਹੋ, ਵਰਤੋ ਉਸ ਨੂੰ। ਮੈਂ ਕਹਿੰਦਾ ਹਾਂ ਕਿ

ਇੱਥੇ ਹਾਊਸ ਵਿੱਚ ਬੈਠ ਕੇ ਬੜੀ ਜ਼ਿੰਮੇਵਾਰੀ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਸੱਜਣ ਬਾਹਰੋਂ ਇੱਥੇ ਹਾਊਸ ਦੇਖਣ ਵਾਸਤੇ ਆਉਂਦੇ ਹਨ ਉਹ ਸਮੱਝਦੇ ਹਨ ਕਿ ਇੱਥੇ ਬੜੇ ਚੰਗੇ ਬੰਦੇ ਆਏ ਹਨ ਅਤੇ ਕੰਮ ਦੀਆਂ ਗੱਲਾਂ ਕਰਨਗੇ। ਦੇਸ਼ ਦੇ ਭਲੇ ਦੀਆਂ ਗਲਾਂ ਕਰਨਗੇ, ਦੇਸ਼ ਦੀ ਤਰੱਕੀ ਦੀਆਂ ਗੱਲਾਂ ਕਰਨਗੇ। ਮੇਰੇ ਕੋਲ ਕੁੱਝ ਸਜਣ ਇੱਥੇ ਆਏ ਮੈਂ ਉਨ੍ਹਾਂ ਨੂੰ ਪਾਸ ਬਣਵਾ ਕੇ ਦਿੱਤੇ, ਉਹ ਹਾਊਸ ਵੇਖ ਕੇ ਚਲੇ ਗਏ। ਮੈਨੂੰ ਮਿਲੇ ਤਾਂ ਕਹਿਣ ਲੱਗੇ ਕਿ ਅਸੀਂ ਮੁੜ ਕੇ ਕਦੇ ਨਹੀਂ ਆਉਣਾ ਹਾਊਸ ਵੇਖਣ ਉਥੇ ਤਾਂ ਸਾਡੇ ਨਾਲੋਂ ਵੀ ਮਾੜੇ ਬੰਦੇ ਹਨ। ਅਸੀਂ ਜਦੋਂ ਪੰਚਾਇਤ ਦੀ ਬੈਠਕ ਵਿੱਚ ਜਦੋਂ ਬੈਠਦੇ ਹਾਂ ਅਸੀਂ ਸਾਰਿਆਂ ਦਾ ਸਤਕਾਰ ਕਰਦੇ ਹਾਂ ਵਿਰੋਧੀਆਂ ਦਾ ਵੀ, ਪਰ ਇਥੇ ਤਾਂ ਗੱਲਾਂ ਹੀ ਕੁੱਝ ਹੋਰ ਹਨ। ਮੈਂ ਕਹਿੰਦਾ ਹਾਂ ਕਿ ਤੁਸੀਂ ਉਦਾਸ ਹੋ ਕੇ ਨਾ ਜਾਓ। (ਵਿਘਨ)

ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਵਾਸਤੇ ਪੈਸੇ ਰੱਖੇ ਹਨ। ਮੈਂ ਕਹਿੰਦਾ ਹਾਂ ਕਿ ਸਾਡੇ ਜਿਹੜੇ ਮਾਸਟਰ ਸਾਹਿਬਾਨ ਹਨ, ਲੋਕਾਂ ਨੂੰ ਪੜ੍ਹਾਉਣ ਵਾਲੇ ਹਨ ਉਨ੍ਹਾਂ ਨੂੰ ਵੀ ਗਿਲ੍ਹਾ ਪੁਲੀਸ ਤੇ ਹੋਣਾ ਹੈ। ਜਿਹੜੇ ਲੋਕ ਤਿੰਨ ਦਿਨਾਂ ਬਾਦ ਹੜਤਾਲ ਕਰ ਲੈਂਦੇ ਹਨ ਪੈਸੇ ਵਧਾਉਣ ਵਾਸਤੇ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਗੁਜ਼ਾਰੇ ਜੋਗੇ ਪੈਸੇ ਦੇਣੇ ਚਾਹੀਦੇ ਹਨ, ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਵੱਲੋਂ ਕੋਈ ਐਜੂਕੇਸ਼ਨ ਵੱਲ ਧਿਆਨ ਤੱਕ ਨਹੀਂ ਦਿੱਤਾ ਜਾ ਰਿਹਾ।

ਡਿਪਟੀ ਸਪੀਕਰ ਸਾਹਿਬ, ਪੜ੍ਹਾਈ ਕੋਈ ਹੁੰਦੀ ਨਹੀਂ। ਇਸ ਪਾਸੇ ਪੂਰਾ ਧਿਆਨ ਦੇਣਾ ਚਾਹੀਦਾ ਹੈ। ਅਧਿਆਪਕਾਂ ਨੂੰ ਤਨਖਾਹ ਵੀ ਦਿੱਤੀ ਜਾਂਦੀ ਹੈ, ਲੇਕਿਨ ਇੰਤਜ਼ਾਮ ਕੋਈ ਚੰਗਾ ਨਹੀਂ। ਇਸ ਵਾਸਤੇ ਇੰਤਜ਼ਾਮ ਨੂੰ ਚੰਗਾ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਸਠਿਆਲੇ ਕਾਲਜ ਹੈ। ਇਥੇ ਪੜ੍ਹਾਈ ਕੋਈ ਨਹੀਂ ਹੁੰਦੀ। ਇਹ ਕਾਲਜ ਦੀ ਮੈਨੇਜਮੈਂਟ ਮਾੜੇ ਹੱਥਾਂ ਵਿਚ ਹੈ ਕਾਲਜ ਵਿਚ ਪੜ੍ਹਾਈ ਤਾਂ ਹੁੰਦੀ ਨਹੀਂ ਪਰ ਦੇਸ਼ ਵਿਰੋਧੀ ਲੜਕੇ ਜ਼ਰੂਰ ਪੈਦਾ ਹੁੰਦੇ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਉਥੇ ਦੇ ਲੜਕੇ ਬਿਲਕੁਲ ਖਰਾਬ ਹੋ ਰਹੇ ਹਨ। ਉਹ ਥਰਡ ਕਲਾਸ ਵਿਚ ਪਾਸ ਹੁੰਦੇ ਹਨ, ਇਸ ਲਈ ਉਨ੍ਹਾਂ ਨੂੰ ਨੌਕਰੀਆਂ ਵੀ ਨਹੀਂ ਮਿਲਦੀਆਂ ਅਤੇ ਨਾ ਹੀ ਉਹ ਲੋਕ ਨੌਕਰੀਆਂ ਲੈਣ ਵਾਸਤੇ ਜਾਂਦੇ ਹਨ। ਇਸ ਲਈ ਸਰਕਾਰ ਇਸ ਕਾਲਜ ਨੂੰ ਆਪਣੇ ਹੱਥ ਵਿੱਚ ਲਵੇ ਕਿਉਂਕਿ ਸਰਕਾਰ ਉਸ ਕਾਲਜ ਨੂੰ ਪੈਸਾ ਆਪਣੇ ਖਜ਼ਾਨੇ ਵਿੱਚੋਂ ਦਿੰਦੀ ਹੈ। ਇਕ ਨਾਮ-ਧਰੀਕ ਸਿੱਖ ਐਜੂਕੇਸ਼ਨ ਕਮੇਟੀ ਬਣੀ ਹੈ। ਇਹ ਇਸ ਮਤਲਬ ਅਤੇ ਭਾਵ ਵਾਸਤੇ ਬਣੀ ਹੈ ਕਿ ਜੋ ਉਨ੍ਹਾਂ ਦੇ ਟੁੱਟੇ ਭੱਜੇ ਪਰੋਫੈਸਰ ਜਾਂ ਪ੍ਰਿੰਸੀਪਲ ਮਿਲ ਜਾਂਦੇ ਹਨ ਉਹ ਇਨ੍ਹਾਂ ਕਾਲਜਾਂ ਵਿੱਚ ਵਾੜ ਦਿੰਦੇ ਹਨ। ਅਗਰ ਉਹ ਕਮੇਟੀ ਕਾਲਜ ਦੇਣ ਵਾਸਤੇ ਸਰਕਾਰ ਨੂੰ ਤਿਆਰ ਨਹੀਂ ਤਾਂ ਜੋ ਸਾਡੀ ਸਰਕਾਰ ਉਸ ਕਾਲਜ ਨੂੰ ਮਾਲੀ ਸਹਾਇਤਾ ਦਿੰਦੀ ਹੈ ਉਹ ਬੰਦ ਕਰ ਦਿੱਤੀ ਜਾਵੇ।

ਉਸ ਇਲਾਕੇ ਦੇ ਸੈਂਕੜੇ, ਹਜ਼ਾਰਾਂ ਆਦਮੀਆਂ ਦੀ ਇਹ ਰਾਏ ਹੈ ਕਿ ਉਹ ਕਾਲਜ ਲੋਕ ਭਲਾਈ ਵਾਸਤੇ ਨਹੀਂ। ਮੈਂ ਆਪਣੇ ਹਲਕੇ ਲਈ ਜ਼ਿੰਮੇਵਾਰ ਹਾਂ। ਸਾਡੇ ਬੱਚਿਆਂ ਨੇ ਉਥੇ ਪੜ੍ਹ ਕੇ ਦੇਸ਼-ਸੇਵਕ ਬਣਨਾ ਹੈ, ਦੇਸ਼ ਭਲਾਈ ਵਾਸਤੇ ਉਨ੍ਹਾਂ ਲੜਕਿਆਂ ਨੇ ਕੰਮ ਕਰਨਾ ਹੈ।

ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਵਾਸਤੇ ਵੀ ਸਾਡੀ ਸਰਕਾਰ ਨੇ ਬਹੁਤ ਕੁੱਝ ਕੀਤਾ ਹੈ। ਸਾਡੇ ਹਰੀਜਨ ਭਰਾ ਵੀ ਚਾਹੁੰਦੇ ਹਨ ਕਿ ਉਨ੍ਹਾਂ ਪਾਸ ਜ਼ਮੀਨ ਹੋਵੇ। ਅਗਰ ਜ਼ਮੀਨ ਨਿਕਲੇ ਤਾਂ ਇਨ੍ਹਾਂ ਨੂੰ ਜ਼ਰੂਰ ਦੇਣੀ ਚਾਹੀਦੀ ਹੈ। ਜੋ ਘੱਟ ਜ਼ਮੀਨ ਵਾਲਾ ਜ਼ਿਮੀਂਦਾਰ ਹੈ ਉਸ ਦੀ ਵੀ ਇਮਦਾਦ ਕਰਨੀ ਚਾਹੀਦੀ ਹੈ। ਜ਼ਮੀਨ ਦੀ ਵੰਡ ਦਰ ਵੰਡ ਹੁੰਦੀ ਗਈ ਹੈ। ਜ਼ਮੀਨਾਂ ਤਾਂ ਹੁਣ ਰਹੀਆਂ ਨਹੀਂ। ਮੈਂ ਸਮੱਝਦਾ ਹਾਂ ਕਿ ਜਿੰਨਾਂ ਚਿਰ ਸਰਕਾਰ ਵਾਹੀ ਕਰਨ ਵਾਲੇ ਦੀ ਕੁੱਝ ਰਾਖੀ ਨਹੀਂ ਕਰਦੀ ਉਨਾਂ ਚਿਰ ਵਾਹੀ ਕਰਣ

[ਜੱਥੇਦਾਰ ਸੋਹਣ ਸਿੰਘ ਜਲਾਲਉਸਮਾਂ]

ਵਾਲਾ ਬੱਚ ਨਹੀਂ ਸਕਦਾ। ਤੁਸੀਂ ਹਿਸਾਬ ਲਾ ਕੇ ਵੇਖੋ ਕਰੋੜਾਂ ਰੁਪਿਆ ਬੈਂਕਾਂ ਦਾ ਵੱਖੋ ਵੱਖ ਢੰਗ ਨਾਲ ਵਾਹੀ ਕਰਨ ਵਾਲਿਆਂ ਦੇ ਸਿਰ ਹੈ। ਵਾਹੀ ਕਰਨ ਵਾਲੇ ਲੋਕ ਇਹ ਕਹਿੰਦੇ ਹਨ ਕਿ ਜੇ ਵਾਹੀ ਵਿੱਚ ਮੁਨਾਫ਼ਾ ਨਹੀਂ ਤਾਂ ਜ਼ਮੀਨ ਛੱਡ ਦਿਉ। ਅਗਰ ਕੋਈ ਹੋਰ ਉਨ੍ਹਾਂ ਨੂੰ ਕਿੱਤਾ ਲੱਭੇ, ਹੋਰ ਕੋਈ ਕੰਮ ਲੱਭੇ ਤਾਂ ਉਹ ਜ਼ਮੀਨ ਛੱਡ ਦੇਵੇ। ਅੱਜ ਜਿਨਸ ਦਾ ਕੀ ਭਾਅ ਹੈ, ਉਹ ਤੁਹਾਡੇ ਸਾਹਮਣੇ ਹੈ। ਲੇਕਿਨ ਜੋ ਚੀਜ਼ਾਂ ਜਿਨਸ ਨੂੰ ਪੈਦਾ ਕਰਨ ਵਾਸਤੇ ਉਸ ਨੂੰ ਖਰੀਦਣੀਆਂ ਪੈਂਦੀਆਂ ਹਨ--ਖਾਦ, ਪੈਟਰੋਲ, ਮੋਬਾਈਲ ਅਤੇ ਡੀਜ਼ਲ ਆਦਿ ਉਹ ਕਿਸਾਨਾਂ ਨੂੰ ਬੜੀਆਂ ਮਹਿੰਗੀਆਂ ਪੈਂਦੀਆਂ ਹਨ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਧਰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਦੇ ਨਾਲ ਨਾਲ ਸਾਨੂੰ ਹੈਵੀ ਇੰਡਸਟਰੀ ਵੀ ਲਾਉਣੀ ਚਾਹੀਦੀ ਹੈ ਜਿਸ ਨਾਲ ਸਾਡੇ ਘੱਟ ਜ਼ਮੀਨ ਵਾਲੇ ਸੱਜਣ, ਕੁਝ ਹਰੀਜਨ ਸੱਜਨ ਅਤੇ ਹੋਰ ਵੀ ਜੋ ਵਿਚਲੇ ਫਿਰਦੇ ਹਨ ਉਹ ਕੰਮ ਕਰ ਸਕਣ। ਇਕ ਆਦਮੀ ਇਕੱਲੀ ਜ਼ਮੀਨ ਤੇ ਗੁਜ਼ਾਰਾ ਨਹੀਂ ਕਰ ਸਕਦਾ। ਮੈਂ ਬੇਨਤੀ ਕਰਦਾ ਹਾਂ ਕਿ ਜਿੰਨਾਂ ਚਿਰ ਉਸ ਘਰ ਵਿੱਚੋਂ ਕੋਈ ਮੁੰਡਾ, ਬਾਹਰ ਨੌਕਰੀ ਨਾ ਕਰਦਾ ਹੋਵੇ ਉਨਾਂ ਚਿਰ ਉਸ ਘਰ ਦਾ ਗੁਜ਼ਾਰਾ ਨਹੀਂ ਚਲ ਸਕਦਾ। ਉਸ ਕਿਸਾਨ ਨੂੰ ਉਸ ਜ਼ਮੀਨ ਵਿਚੋਂ ਆਪਣੇ ਮੁੰਡੇ ਵੀ ਪੜ੍ਹਾਉਣੇ ਹਨ, ਵਿਆਹ ਸ਼ਾਦੀਆਂ ਵੀ ਕਰਨੀਆਂ ਹਨ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਪਾਸੇ ਪੂਰਾ ਧਿਆਨ ਦੇ ਕੇ ਇਥੇ ਇੰਡਸਟਰੀ ਲਾਉਣੀ ਚਾਹੀਦੀ ਹੈ ਤਾ ਕਿ ਸਾਡਾ ਸੂਬਾ ਤਰੱਕੀ ਕਰ ਸਕੇ।

ਮੈਂ ਇਨ੍ਹਾਂ ਮੈਂਬਰਾਂ ਪਾਸ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਪੰਜਾਬੀ ਹਾਂ, ਅਸੀਂ ਸਾਰੇ ਇਕੱਠੇ ਰਹਿਣ ਵਾਲੇ ਹਾਂ। ਇਹ ਕਹਿੰਦੇ ਹਨ ਕਿ ਪੰਜਾਬੀ ਦਾ ਪੰਜਾਬ ਵਿੱਚ ਨਾਸ ਹੋ ਗਿਆ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬੀ ਦਾ ਨਾਸ ਤਾਂ ਉਸ ਦਿਨ ਹੋ ਗਿਆ ਜਿਸ ਦਿਨ ਪੰਜਾਬੀ ਸੂਬਾ ਬਣ ਗਿਆ। ਲਾਹੌਲ ਸਪਿਤੀ ਤੋਂ ਲੈ ਕੇ ਮਥਰਾ ਦੀਆਂ ਕੰਧਾਂ ਤਕ ਪੰਜਾਬੀ ਪੜ੍ਹੀ ਜਾਂਦੀ ਸੀ। ਇਥੋਂ ਦਾ ਮੁਸਲਮਾਨ, ਹਿੰਦੂ, ਪੰਜਾਬੀ ਪੜ੍ਹਦਾ ਸੀ। ਇਸ ਲਈ ਪੰਜਾਬੀ ਦਾ ਨਾਸ਼ ਤਾਂ ਉਸੇ ਦਿਨ ਹੋ ਗਿਆ ਜਿਸ ਦਿਨ ਤੁਸੀਂ ਛੋਟਾ ਪੰਜਾਬੀ ਸੂਬਾ ਬਣਾ ਦਿੱਤਾ। ਮੈਂ ਕੋਈ ਹੰਕਾਰ ਨਹੀਂ ਕਰਦਾ। ਤੁਸੀਂ ਗਿਣਤੀ ਕਰ ਲਓ ਕਿ ਆਜ਼ਾਦੀ ਦੀ ਲੜਾਈ ਵਿੱਚ ਕਿਸ ਨੇ ਜ਼ਿਆਦਾ ਹਿੱਸਾ ਪਾਇਆ। ਮੈਥੋਂ ਇਤਿਹਾਸ ਪੁੱਛਣਾ ਹੋਵੇ ਤਾਂ ਪੁੱਛ ਲਓ। 1930 ਵਿੱਚ ਕਿਸ ਲੀਡਰ ਨੇ ਧੋਖਾ ਦਿੱਤਾ ਅਤੇ 1942 ਵਿਚ ਕਿਸ ਨੇ ਧੋਖਾ ਦਿਤਾ, ਮੈਂ ਦੱਸ ਸਕਦਾ ਹਾਂ। ਮੈਂ ਨਾਂ ਨਹੀਂ ਲੈਂਦਾ। ਮੇਰੇ ਕੋਲੋਂ ਪੁੱਛ ਲੈਣਾ ਜਿਨ੍ਹਾਂ ਬੰਦਿਆਂ ਨੇ ਦੇਸ਼ ਦੀ ਲੜਾਈ ਵਿਚ ਹਿੱਸਾ ਲਿਆ, ਉਹ ਤੁਹਾਡੇ ਵਿਚੋਂ ਬਾਗੀ ਹੋ ਕੇ ਨਿਕਲੇ। ਤੁਹਾਡੇ ਵਿਚੋਂ ਕਿਸੇ ਬੰਦੇ ਨੇ ਦੇਸ਼ ਦੀ ਸੇਵਾ ਨਹੀਂ ਕੀਤੀ।

ਜਿਸ ਤਰ੍ਹਾਂ ਪਿੰਡਾਂ ਵਿੱਚ ਲੜਾਈ ਲੜੀ ਜਾਂਦੀ ਹੈ ਠੀਕ ਉਸੇ ਤਰ੍ਹਾਂ ਇਹ ਇੱਥੇ ਲੜਦੇ ਹਨ। ਤੁਸੀਂ ਲੜਾਈ ਲੜਨੀ ਹੈ ਤਾਂ ਪਿੰਡਾਂ ਵਿੱਚ ਚਲੋ। ਸਾਨੂੰ ਬਹੁ ਸੰਮਤੀ ਮਿਲੀ ਹੈ। ਮੈਂ ਸਮਝਦਾ ਸੀ ਕਿ ਮੈਂ ਸਭ ਤੋਂ ਜ਼ਿਆਦਾ ਉਮਰ ਦਾ ਬੰਦਾ ਸੀ ਅਗਰ ਮੈਂ ਇਹ ਕਹਾਂ ਤਾਂ ਚੰਗੀ ਗਲ ਨਹੀਂ। ਇਸ ਵਾਸਤੇ ਸਾਨੂੰ ਚਾਹੀਦਾ ਹੈ ਕਿ ਜੋ ਸਾਡੇ ਭਰਾ ਇੱਥੇ ਵੇਖਣ ਵਾਸਤੇ ਆਉਂਦੇ ਹਨ ਅਤੇ ਜੋ ਸਿਆਣੀਆਂ ਬੀਬੀਆਂ ਇੱਥੇ ਇਜਲਾਸ ਵੇਖਣ ਵਾਸਤੇ ਆਉਂਦੀਆਂ ਹਨ, ਉਨ੍ਹਾਂ ਨੂੰ ਅਸੀਂ ਚੰਗੀਆਂ ਗੱਲਾਂ ਦਸੀਏ ਤਾ ਕਿ ਉਹ ਮਾਯੂਸ ਹੋ ਕੇ ਇਥੋਂ ਨਾ ਜਾਣ। ਸਰਦਾਰ ਦਿਲਬਾਗ ਸਿੰਘ ਨੇ ਇਥੇ ਬਹੁਤ ਚੰਗੀਆਂ ਗੱਲਾਂ ਆਖੀਆਂ ਹਨ। ਜਥੇਦਾਰ ਮੋਹਣ ਸਿੰਘ ਅਤੇ ਮੈਂ 1952 ਵਿੱਚ ਇਥੇ ਮੈਂਬਰ ਸਾਂ। ਅਸੀਂ ਦੋ ਅਫ਼ਸਰਾਂ ਪਾਸ ਚਲੇ ਗਏ। ਉਨ੍ਹਾਂ ਨੇ ਅੰਗਰੇਜ਼ਾਂ ਦੀਆਂ ਸ਼ਲਾਘਾ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਕਿਹਾ ਕਿ ਅੰਗਰੇਜ਼ ਅਫਸਰ ਤਕੜੇ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰੀ ਅਤੇ ਤੁਹਾਡੀ ਤਾਂ ਲੜਾਈ ਹੋ ਜਾਣੀ ਹੈ। ਅਸੀਂ ਤੁਹਾਡੇ ਪਾਸ ਕੰਮ ਵਾਸਤੇ ਆਉਂਦੇ ਹਾਂ ਨਾ ਕਿ ਅੰਗਰੇਜ਼ਾਂ ਦੀਆਂ ਸ਼ਲਾਘਾ ਦੀਆਂ ਗੱਲਾਂ ਸੁਣਨ। ਮੈਂ ਕਿਹਾ ਕਿ ਤੁਹਾਡੀ ਤਨਖਾਹ 100 ਰੁਪਏ ਰੋਜ਼ ਹੈ ਤਾਂ ਮਹੀਨੇ ਦੀ 3,000 ਰੁਪਏ ਬਣਦੀ

ਹੈ ਜੇ 50 ਰੁਪਏ ਰੋਜ਼ ਹੈ ਤਾਂ 1,500 ਰੁਪਏ ਮਹੀਨਾ ਬਣਦੀ ਹੈ ਅਤੇ ਜੇ 35 ਰੁਪਏ ਰੋਜ਼ ਦੀ ਹੈ ਤਾਂ 1,000 ਰੁਪਏ ਮਹੀਨਾ ਬਣਦੀ ਹੈ। ਇਨ੍ਹਾਂ ਸਾਹੀਆਂ ਪੋਸਟਾਂ ਤੇ ਅੰਗਰੇਜ਼ ਹੀ ਉਦੋਂ ਲੱਗੇ ਹੁੰਦੇ ਸੀ। ਮੈਂ ਕਿਹਾ ਕਿ ਜੇ ਤੁਸੀਂ ਕਾਂਗਰਸੀਆਂ ਨੂੰ ਨਿੰਦਦੇ ਹੋ ਤਾਂ ਜ਼ਰੂਰ ਨਿੰਦੋ। ਲੇਕਿਨ ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਜਿਨ੍ਹਾਂ ਨੇ ਦੇਸ਼ ਆਜ਼ਾਦ ਕਰਾਇਆ ਅਤੇ ਜਿਨ੍ਹਾਂ ਦੀ ਮੇਹਰਬਾਨੀ ਅਤੇ ਕਿਰਪਾ ਨਾਲ ਅੱਜ ਅਸੀਂ ਇਤਨੇ ਵੱਡੇ ਵੱਡੇ ਅਹੁੰਦਿਆਂ ਤੇ ਬੈਠੇ ਹਾਂ, ਸਾਨੂੰ ਉਨ੍ਹਾਂ ਲੋਕਾਂ ਦਾ ਖਿਆਲ ਤਾਂ ਕਰਨਾ ਚਾਹੀਦਾ ਹੈ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ। ਅਸੀਂ ਲੋਕਾਂ ਦੀਆਂ ਵੋਟਾਂ ਲੈ ਕੇ ਇੱਥੇ ਆਏ ਹਾਂ। ਜੇ ਅਸੀਂ ਕਿਸੇ ਅਫ਼ਸਰ ਕੋਲ ਜਾਂਦੇ ਹਾਂ ਤਾਂ ਜੇ ਅਸੀਂ ਕਿਸੇ ਸਿਆਣੇ ਆਦਮੀ ਦੀ ਗੱਲ ਕਰਦੇ ਹਾਂ ਜਾਂ ਕਿਸੇ ਕਾਂਗਰਸੀ ਦਾ ਨਾਂ ਲੈਂਦੇ ਹਾਂ ਜਾਂ ਦੇਸ਼ ਭਗਤਾਂ ਦਾ ਨਾਂ ਲੈਂਦੇ ਹਾਂ ਤਾਂ ਉਹ ਅਫ਼ਸਰ ਨੱਕ ਚੜ੍ਹਾ ਲੈਂਦੇ ਹਨ। ਉਹ ਕਹਿੰਦੇ ਹਨ ਕਿ ਕੀਤੀ ਹੋਣੀ ਹੈ ਦੇਸ਼ ਭਗਤੀ। ਜਿਸ ਤਰ੍ਹਾਂ ਇਥੇ ਕਿਹਾ ਗਿਆ ਹੈ ਇਹ ਠੀਕ ਹੈ ਸਾਡੇ ਅਫ਼ਸਰ ਹੀ ਸਾਡੀ ਸਰਕਾਰ ਹਨ।

ਡਿਪਟੀ ਸਪੀਕਰ ਸਾਹਿਬ, ਇੱਥੇ ਅਕਾਲੀਆਂ ਦੀ ਸਰਕਾਰ ਆਈ ਉਨ੍ਹਾਂ ਨੇ ਸਬਾਰਡੀਨੇਟ ਸਰਵਿਸਿਜ਼ ਸਲੈਕਸ਼ਨ ਬੋਰਡ ਬਣਾਇਆ। ਉਨ੍ਹਾਂ ਨੇ ਇਕ ਦੋ ਹੋਰ ਵੀ ਚੀਜ਼ਾਂ ਇਸ ਢੰਗ ਦੀਆਂ ਕੀਤੀਆਂ। ਗਵਰਨਰ ਦਾ ਰਾਜ ਫਿਰ ਆਇਆ ਤਾਂ ਉਨ੍ਹਾਂ ਨੇ ਇਸ ਬੋਰਡ ਨੂੰ ਤੋੜ ਦਿੱਤਾ। ਜੋ ਕੁੱਝ ਉਹ ਕਰ ਗਏ ਸੀ ਉਹ ਸਭ ਕੁੱਝ ਤੋੜ ਦਿੱਤਾ ਕਿਉਂਕਿ ਅਫ਼ਸਰਾਂ ਦੀ ਮਦਦ ਕਰਨੀ ਸੀ। ਜੇ ਅੱਜ ਸਬਾਰਡੀਨੇਟ ਸਰਵਿਸਿਜ਼ ਸਲੈਕਸ਼ਨ ਬੋਰਡ ਹੋਵੇ ਤਾਂ ਅਸੀਂ ਸਾਰੇ ਜਾ ਕੇ ਕੁੱਝ ਨਾ ਕੁੱਝ ਕਹਿ ਸਕਦੇ ਹਾਂ ਅਤੇ ਆਪਣੀ ਬੇਨਤੀ ਕਰ ਸਕਦੇ ਹਾਂ। ਅਫ਼ਸਰੀ ਰਾਜ ਵਿੱਚ ਅਸੀਂ ਆਪਣੇ ਢੰਗ ਦੇ ਬੰਦੇ ਨਹੀਂ ਨੌਕਰੀ ਕਰਾ ਸਕਦੇ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇੱਥੇ ਸਬਾਰਡੀਨੇਟ ਸਰਵਿਸਿਜ਼ ਸਲੈਕਸ਼ਨ ਬੋਰਡ ਬਣਾਇਆ ਜਾਵੇ ਤਾ ਕਿ ਸਾਡੇ ਵਰਗੇ ਬੰਦਿਆਂ ਨੂੰ ਵੀ ਆਪਣੀ ਬੇਨਤੀ ਕਰਨ ਵਿੱਚ ਕੋਈ ਰੁਕਾਵਟ ਨਾ ਹੋਵੇ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ।

## EXTENSION OF TIME OF THE SITTING OF THE HOUSE

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਐਕਸਟੈਂਡ ਕੀਤਾ ਜਾਂਦਾ ਹੈ। ਗਿਲੋਟੀਨ 1.30 ਵਜੇ ਅਪਲਾਈ ਕੀਤਾ ਜਾਵੇਗਾ। **(The time of the sitting of the House is extended by half an hour. Guillotine shall now be applied at 1.30 P. M.)**

## THE PUNJAB APPROPRIATION (NO. 2) BILL, 1973 (*Resumption of Discussion*)

**ਸਰਦਾਰ ਪ੍ਰਿਥੀਪਾਲ ਸਿੰਘ** (ਅੰਮ੍ਰਿਤਸਰ, ਦੱਖਣ) : ਡਿਪਟੀ ਸਪੀਕਰ ਸਾਹਿਬ, ਜਿੱਥੇ ਪੰਜਾਬ ਸਰਕਾਰ ਨੇ ਸੜਕਾਂ ਬਣਾਈਆਂ ਹਨ, ਐਗਰੀਕਲਚਰ ਅਤੇ ਐਜੂਕੇਸ਼ਨ ਵਿੱਚ ਬੜੀ ਤਰੱਕੀ ਕੀਤੀ ਹੈ ਉਥੇ ਇੰਡਸਟਰੀ ਨੂੰ ਬਹੁਤ ਪਿਛੇ ਰਖਿਆ ਗਿਆ ਹੈ। ਮੈਨੂੰ ਬੜੀ ਖੁਸ਼ੀ ਹੁੰਦੀ ਜੇ ਅੰਮ੍ਰਿਤਸਰ ਵਰਗੇ ਸਰਹੱਦੀ ਸ਼ਹਿਰ ਵਿੱਚ ਦੋ ਚਾਰ ਨਵੇਂ ਯੂਨਿਟ ਇੰਡਸਟਰੀ ਦੇ ਲਗਾਏ ਜਾਂਦੇ। ਪਿਛਲੇ ਪੰਜ ਸਾਲਾਂ ਵਿੱਚ ਅਕਾਲੀਆਂ ਅਤੇ ਜਨਸੰਘੀਆਂ ਦੀ ਸਰਕਾਰ ਵੇਲੇ ਇੰਡਸਟਰੀ ਵਿੱਚ ਅੰਮ੍ਰਿਤਸਰ ਸ਼ਹਿਰ ਨੂੰ ਬਹੁਤ ਪਿਛੇ ਪਾ ਦਿੱਤਾ ਗਿਆ। ਜਿਹੜੇ ਇੰਡਸਟਰੀਜ਼ ਲਈ 14 ਲਾਇਸੈਂਸ ਮਿਲੇ ਸਨ ਉਨ੍ਹਾਂ ਵਿੱਚੋਂ ਇਕ ਵੀ ਲਾਇਸੈਂਸ ਅੰਮ੍ਰਿਤਸਰ ਸ਼ਹਿਰ ਨੂੰ ਨਹੀਂ ਦਿੱਤਾ ਬਲਕਿ ਸਾਰੇ ਦੇ ਸਾਰੇ ਲਾਇਸੈਂਸ ਦਰਿਆ ਸਤਲੁਜ ਤੋਂ ਪਾਰ ਰੱਖੇ ਗਏ। ਅੰਮ੍ਰਿਤਸਰ ਸ਼ਹਿਰ ਸਨਅੱਤ ਦਾ ਇਕ ਬਹੁਤ ਵੱਡਾ ਸ਼ਹਿਰ ਹੈ। ਨਾਰਦਰਨ ਇੰਡੀਆ ਦਾ ਸਭ ਤੋਂ ਵੱਡਾ ਸੈਂਟਰਲ ਸ਼ਹਿਰ ਹੈ।

[ਸਰਦਾਰ ਪ੍ਰਿਥੀਪਾਲ ਸਿੰਘ]

ਮੈਂ ਸਮਝਦਾ ਹਾਂ ਕਿ ਜਿਤਨੇ ਇੰਡਸਟਰੀਅਲ ਲਾਇਸੈਂਸ ਪੈਂਡਿੰਗ ਹਨ ਉਹ ਅੰਮ੍ਰਿਤਸਰ ਸ਼ਹਿਰ ਨੂੰ ਮਿਲਣੇ ਚਾਹੀਦੇ ਹਨ। ਅੰਮ੍ਰਿਤਸਰ ਸ਼ਹਿਰ ਦੇ ਲੋਕਾਂ ਨੇ 1965 ਵਿਚ ਔਰ ਸੰਨ 1970 ਵਿਚ ਆਪਣੇ ਮਜ਼ਬੂਤ ਹੌਸਲੇ ਦਾ ਸਬੂਤ ਦਿਤਾ ਹੈ। ਮੈਨੂੰ ਖੁਸ਼ੀ ਹੈ ਕਿ ਸਰਕਾਰ ਨੇ ਪੰਜਾਬ ਵਿਚ ਮੀਲ ਪੱਥਰਾਂ ਉਪਰ ਜਿਥੇ ਪਹਿਲਾਂ ਪੰਜਾਬੀ ਵਿਚ ਲਿਖਿਆ ਹੋਇਆ ਸੀ ਹੁਣ ਹਿੰਦੀ ਵਿਚ ਵੀ ਲਿਖਵਾ ਦਿਤਾ ਹੈ। ਇਸ ਤਰ੍ਹਾਂ ਪੰਜਾਬ ਦੇ ਵਿਚ ਹਿੰਦੀ ਦਾ ਵਿਕਾਸ ਵੀ ਚਾਹੀਦਾ ਹੈ! ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਇਕ ਸਰਹੱਦ ਦਾ ਸ਼ਹਿਰ ਹੈ। ਇਸ ਲਈ ਇਸ ਸ਼ਹਿਰ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਭਾਵੇਂ ਸਰਕਾਰ ਨੇ ਇਸ ਨੂੰ ਫੋਕਲ ਪੁਆਇੰਟ ਡਿਕਲੇਅਰ ਕਰ ਦਿਤਾ ਹੈ ਪਰ ਇਸ ਦੀ ਇੰਪਲੀਮੈਂਟੇਸ਼ਨ ਜਲਦੀ ਤੋਂ ਜਲਦੀ ਹੋਣੀ ਚਾਹੀਦੀ ਹੈ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਸ਼ਹਿਰ ਨੂੰ ਹੋਰ ਵੀ ਰਿਆਇਤਾਂ ਦੇਵੇ। ਮਿਸਾਲ ਦੇ ਤੌਰ ਤੇ ਅੰਮ੍ਰਿਤਸਰ ਦੀ ਮਿਊਂਸਪੈਲਟੀ ਹੈ, ਇੰਪਰੂਵਮੈਂਟ ਟਰੱਸਟ ਹੈ, ਹਾਊਸਿੰਗ ਬੋਰਡ ਹੈ। ਇਨ੍ਹਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਰੁਪਏ ਦੇ ਕੇ ਇਸ ਸ਼ਹਿਰ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਇੰਪਰੂਵਮੈਂਟ ਦੇ ਜਿਹੜੇ ਗਰੀਬ ਬੇਘਰੇ ਹਨ ਉਨ੍ਹਾਂ ਨੂੰ ਮਕਾਨ ਮਿਲਣੇ ਚਾਹੀਦੇ ਹਨ। ਪਲਾਟ ਦੇਣ ਦਾ ਕੰਮ ਸ਼ੁਰੂ ਹੋਣਾ ਚਾਹੀਦਾ ਹੈ ਜਿਹੜੇ ਰਿਹਾਇਸ਼ੀ ਪਲਾਟ ਹਨ ਉਨ੍ਹਾਂ ਨੂੰ ਨਿਲਾਮੀ ਰਾਹੀਂ ਨਹੀਂ ਦੇਣਾ ਚਾਹੀਦਾ ਸਗੋਂ ਲਾਟਰੀ ਰਾਹੀਂ ਦੇਣੇ ਚਾਹੀਦੇ ਹਨ ਤਾਕਿ ਗਰੀਬ ਲੋਕਾਂ ਨੂੰ ਵੀ ਮਿਲ ਸਕਣ। ਜੇਕਰ ਜ਼ਿਆਦਾ ਨਹੀਂ ਤਾਂ ਘੱਟ ਤੋਂ ਘੱਟ 50 ਪ੍ਰਤੀਸ਼ਤ ਪਲਾਟ ਜ਼ਰੂਰ ਹੀ ਲਾਟਰੀ ਨਾਲ ਦੇਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਪਿੱਛੇ ਜਿਹੇ ਸਾਡੀ ਸਰਕਾਰ ਨੇ ਅੰਮ੍ਰਿਤਸਰ ਦੇ ਹਸਪਤਾਲ ਲਈ ਰੁਪਏ ਮਨਜ਼ੂਰ ਕੀਤੇ ਹਨ ਉਹ ਵੀ ਮਿਲਣੇ ਚਾਹੀਦੇ ਹਨ ਔਰ ਦਵਾਈਆਂ ਦਾ ਵੀ ਕਿਸੇ ਨਾ ਕਿਸੇ ਤਰ੍ਹਾਂ ਪ੍ਰਬੰਧ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਦੀ ਕਮੇਟੀ ਦੀ ਹਾਲਤ ਜਨਸੰਘ ਦੇ ਵੇਲੇ ਤੋਂ ਬੜੀ ਹੀ ਖਸ਼ਤਾ ਹੋਈ ਹੈ, ਇਸ ਲਈ ਇਸ ਕੰਮ ਲਈ ਵੀ ਸਰਕਾਰ ਨੂੰ ਚਾਹੀਦਾ ਹੈ ਕਿ ਕੋਈ ਸਪੈਸ਼ਲ ਗਰਾਂਟ ਦੇਵੇ। ਅੰਮ੍ਰਿਤਸਰ ਦੇ ਸਕੂਲਾਂ ਦੀਆਂ ਬਿਲਡਿੰਗਜ਼ ਦੀ ਵੀ ਖਸਤਾ ਹਾਲਤ ਹੈ। ਉਥੇ ਨਵੀਆਂ ਬਿਲਡਿੰਗਾਂ ਬਣਾਉਣੀਆਂ ਚਾਹੀਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਡੇਅਰੀ ਡਿਵੈਲਪਮੈਂਟ ਦਾ ਕੰਮ ਹੋਇਆ ਹੈ ਇਹ ਸ਼ਲਾਘਾਯੋਗ ਹੈ ਔਰ ਇਸ ਨੂੰ ਹੋਰ ਵੀ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਕਮੀ ਦੇ ਬਾਰੇ ਬੜੀ ਚਰਚਾ ਹੋਈ ਹੈ। ਮੈਂ ਵੀ ਪੰਜਾਬ ਸਰਕਾਰ ਦਾ ਧਿਆਨ ਬਿਜਲੀ ਦੀ ਕਮੀ ਵਲ ਦਿਵਾਉਂਦਾ ਹਾਂ। ਬਿਜਲੀ ਦੀ ਕਮੀ ਨਾਲ ਸਿੰਚਾਈ ਵਿਚ ਬੜਾ ਨੁਕਸਾਨ ਹੋਇਆ ਹੈ। ਇਸ ਲਈ ਸਰਕਾਰ ਨੂੰ ਬਿਜਲੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਨੂੰ ਖੁਸ਼ੀ ਹੈ ਕਿ ਸਾਡੇ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਕਿ ਪੰਜਾਬ ਵਿਚ ਐਟਮੀ ਬਿਜਲੀ ਤਿਆਰ ਕੀਤੀ ਜਾਵੇਗੀ। ਮੈਂ ਵੀ ਇਨ੍ਹਾਂ ਨੂੰ ਕਹਾਂਗਾ ਕਿ ਇਹ ਆਪਣਾ ਅਸਰ ਰਸੂਖ ਵਰਤਕੇ ਐਟਮੀ ਬਿਜਲੀ ਪੈਦਾ ਕਰਨ ਵਾਲਾ ਪਲਾਂਟ ਲਗਾਉਣ ਦਾ ਯਤਨ ਕਰਨ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਲਾਅ-ਐਂਡ-ਆਰਡਰ ਦੀ ਗਲ ਕਰਦਾ ਹਾਂ। ਪੰਜਾਬ ਦੇ ਮੌਜੂਦਾ ਹਾਲਾਤ ਦੇ ਵਿਚ ਅਕਾਲੀ ਪਾਰਟੀ ਇਕ ਮੁਰਦਾ ਲਾਸ਼ ਬਣ ਕੇ ਰਹਿ ਗਈ ਹੈ। ਇਹ ਪਾਰਟੀ ਦੇਸ਼ ਨੂੰ ਖਰਾਬ ਕਰਨਾ ਚਾਹੁੰਦੀ ਹੈ। ਪਰ ਮੌਜੂਦਾ ਸਰਕਾਰ ਨੇ ਜਿਸ ਢੰਗ ਦੇ ਨਾਲ, ਜਿਸ ਦੂਰ-ਅੰਦੇਸ਼ੀ ਨਾਲ ਇਨ੍ਹਾਂ ਹਾਲਾਤ ਨੂੰ ਸੰਭਾਲਿਆ ਹੈ ਇਸ ਤਰ੍ਹਾਂ ਦੀ ਮਿਸਾਲ ਘੱਟ ਹੀ ਮਿਲਦੀ ਹੈ। ਪੰਜਾਬ ਦੇ ਹਾਲਾਤ ਜੋ ਹੁਣ ਹਨ ਉਨ੍ਹਾਂ ਬਾਰੇ ਇਸ ਤਰ੍ਹਾਂ ਹੈ ਕਿ ਜਲੰਧਰ ਦੇ ਵਿਚ ਡਾਕਾ ਪਿਆ, ਜਿਹੜਾ ਕਿ ਚੋਰੀ-ਨੁਮਾ ਡਾਕਾ ਸੀ, ਅੰਮ੍ਰਿਤਸਰ ਵਿਚ ਚੋਰੀ ਹੋਈ ਪਰ ਪੰਜਾਬ ਦੀ ਪੁਲੀਸ ਨੇ 24 ਘੰਟਿਆਂ ਦੇ ਅੰਦਰ ਅੰਦਰ ਮਾਲ ਬਰਾਮਦ ਕਰ ਲਿਆ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਤਾਂ ਉਸ ਤਰ੍ਹਾਂ ਦੀ ਗਲ ਹੋਈ ਕਿ ਬੰਦਾ ਮਰ ਗਿਆ ਪਰ ਸ਼ੁਕਰ ਹੈ ਕਿ ਉਸ ਦੀ ਅੱਖ ਬੱਚ ਗਈ (ਹਾਸਾ)।

**ਸਰਦਾਰ ਪ੍ਰਿਥੀਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਦੀ ਸਰਕਾਰ ਨੇ ਲਾਅ-ਐਂਡ-ਆਰਡਰ ਦੀ ਹਾਲਤ ਨੂੰ ਬੜੀ ਹੀ ਸਿਆਣਪ ਦੇ ਨਾਲ ਸੰਭਾਲਿਆ ਹੈ। ਮੈਂ ਪੰਜਾਬ ਸਰਕਾਰ ਨੂੰ ਇਹ ਵੀ ਕਹਾਂਗਾ ਕਿ ਜਿਸ ਤਰ੍ਹਾਂ ਕਿ ਸਰਦਾਰ ਭਗਤ ਸਿੰਘ ਜੀ ਦੀ ਮਾਤਾ ਨੂੰ ਇਸ ਨੇ ਸਨਮਾਨਿਆ ਹੈ ਉਸ ਤਰ੍ਹਾਂ ਹੀ ਸਰਦਾਰ ਵਿਧਾਤਾ ਸਿੰਘ ਤੀਰ, ਬਲਗਣ ਅਤੇ ਧੰਨੀ ਰਾਮ ਚਾਤ੍ਰਿਕ ਜਿਹੇ ਹੋਰ ਸਾਹਿਤਕਾਰਾਂ ਨੂੰ ਵੀ ਸਨਮਾਨਿਆ ਜਾਵੇ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਹੋਰ ਭਾਵੇਂ ਕੁਝ ਕਰੋ ਨਾ ਕਰੋ, ਸਿਨਮੇ ਨੈਸ਼ਨੇਲਾਈਜ਼ ਕਰੋ ਜਾਂ ਨਾ ਕਰੋ ਪਰ ਹਰਿਆਣੇ ਦੀ ਤਰ੍ਹਾਂ ਐਂਟਰਟੇਨਮੈਂਟ ਟੈਕਸ ਸੈਂਟ ਪਰਸੈਂਟ ਜ਼ਰੂਰ ਕਰ ਦਿਓ ਕਿਉਂਕਿ ਇਸ ਤਰ੍ਹਾਂ ਨਾਲ ਡੇਢ੍ਹ ਕਰੋੜ ਰੁਪਏ ਦੀ ਹੋਰ ਆਮਦਨ ਹੋਵੇਗੀ। ਡੇਢ੍ਹ ਕਰੋੜ ਰੁਪਏ ਨਾਲ 12 ਸਿਨਮੇ ਹੋਰ ਖੁਲ੍ਹ ਸਕਦੇ ਹਨ। ਜੇਕਰ ਇਸ ਤਰ੍ਹਾਂ 12 ਸਿਨਮੇ ਹੋਰ ਬਣ ਗਏ ਤਾਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਕਿਤਨੀ ਆਮਦਨੀ ਵਧ ਸਕਦੀ ਹੈ। ਜਾਂ ਮਦਰਾਸ ਦੀ ਤਰ੍ਹਾਂ ਇਸ ਦੇ ਲਾਈਸੈਂਸ ਸ਼ਰੇਆਮ ਦੇਣ ਦਾ ਪ੍ਰੋਗਰਾਮ ਬਣਾ ਦਿਓ, ਚਾਹੇ ਕੋਈ ਪੰਜਾਹ ਹਜ਼ਾਰ ਨਾਲ ਬਣਾ ਲਵੇ ਤੇ ਚਾਹੇ ਕੋਈ ਲੱਖ ਖਰਚ ਦੇਵੇ। ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਗਲ ਕਹਿ ਕੇ ਸਮਾਪਤ ਕਰਾਂਗਾ ਕਿ ਸਰਕਾਰ ਨੇ ਜੋ ਫਰੀਡਮ ਫਾਈਟਰਜ਼ ਨੂੰ ਸਨਮਾਨਿਆ ਹੈ ਜਾਂ ਸਨਮਾਨਣ ਦਾ ਫੈਸਲਾ ਕੀਤਾ ਹੋਇਆ ਹੈ ਇਹ ਬੜਾ ਹੀ ਸ਼ਲਾਘਾਯੋਗ ਹੈ। ਇਹ ਮੇਰੇ ਵੀਰ ਅਕਾਲੀ ਭਾਈਆਂ ਨੂੰ ਮੈਂ ਪੁੱਛਦਾ ਹਾਂ ਕਿ

"ਝੱਲੇ ਮਾਰ ਦੇ ਹੋ, ਕਦੇ ਇਨ੍ਹਾਂ ਦੀ ਸ਼ਾਨ ਵੀ ਵਧਾਈ ਜੇ,
ਢੰਡ ਸਾਰੰਗੀ ਸਦਾ ਵਜਾ ਛੱਡੀ ਕਦੇ ਜੀਵਨ ਦੀ ਜਾਚ ਸੁਖਾਈ ਵੀ ਜੇ।" (ਹਾਸਾ)

**ਸਰਦਾਰ ਲਛਮਣ ਸਿੰਘ** (ਗੁਰੂ ਹਰ ਸਹਾਏ) (ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਬਿੱਲ ਹਾਊਸ ਦੇ ਸਾਹਮਣੇ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਸ਼ਰਮਾਂ ਜੀ ਨੇ ਬੜੀ ਹੀ ਸਮਝ ਤੋਂ ਕੰਮ ਲਿਆ ਹੈ। ਡਿਪਟੀ ਸਪੀਕਰ ਸਾਹਿਬ, ਖੇਤੀ ਬਾੜੀ ਦੇ ਵਾਸਤੇ ਕਈ ਮੱਦਾਂ ਰੱਖੀਆਂ ਗਈਆਂ ਹਨ ਜਿਸ ਨਾਲ ਸਾਡੀ ਖੇਤੀ ਨੂੰ ਜ਼ਿਆਦਾ ਉਤਸ਼ਾਹ ਮਿਲ ਸਕਦਾ ਹੈ। ਔਰ ਇਸ ਦੇ ਨਾਲ ਹੀ ਅਸੀਂ ਪੂਲ ਦੇ ਵਿਚ ਵੀ ਕਾਫੀ ਹਿੱਸਾ ਪਾ ਸਕਦੇ ਹਾਂ ਬੇਰੁਜ਼ਗਾਰੀ ਨੂੰ ਖਤਮ ਕਰਨ ਲਈ ਵੀ ਅਸੀਂ ਇਸ ਤਰ੍ਹਾਂ ਕਾਫੀ ਹਿਸਾ ਪਾ ਸਕਦੇ ਹਾਂ। ਇਸ ਨਾਲ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲੇਗਾ। ਜਿਸ ਤਰ੍ਹਾਂ ਕਿ ਕਈ ਜ਼ਿਲ੍ਹਿਆਂ ਦੇ ਵਿਚ ਪਾਣੀ ਦੀ ਕਮੀ ਹੈ ਜਿਸ ਤਰ੍ਹਾਂ ਕਿ ਬਠਿੰਡਾ ਜਾਂ ਅਬੋਹਰ ਹੈ ਉਸ ਕਮੀ ਨੂੰ ਦੂਰ ਕਰਨ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਨਹਿਰਾਂ ਦੇ ਕੰਢੇ ਤੇ ਟਿਊਬਵੈਲ ਲਗਾਵੇ ਤਾਕਿ ਜਿਥੇ ਪਾਣੀ ਦਾ ਤੋੜਾ ਹੈ ਉਹ ਦੂਰ ਹੋ ਸਕੇ ਔਰ ਠੀਕ ਪਾਣੀ ਮਿਲ ਸਕੇ। ਇਸ ਤਰ੍ਹਾਂ ਕਰਨ ਨਾਲ ਅਨਾਜ ਵੀ ਵੱਧ ਪੈਦਾ ਹੋ ਸਕਦਾ ਹੈ ਔਰ ਹਿੰਦੁਸਤਾਨ ਨੂੰ ਜਿਹੜੀ ਅਨਾਜ ਦੀ ਕਮੀ ਹੈ ਉਨ੍ਹਾਂ ਦੇ ਵਿਚ ਵੀ ਹਿਸਾ ਪਾ ਸਕਦੇ ਹਾਂ।

ਡਿਪਟੀ ਸਪੀਕਰ ਸਾਹਿਬ, ਕੁਝ ਗਰੀਬ ਲੋਕਾਂ ਨੇ ਮੇਰੇ ਹਲਕੇ ਵਿਚ ਸਰਕਾਰ ਦੀਆਂ ਜ਼ਮੀਨਾਂ ਰੋਕੀਆਂ ਸਨ। ਉਨ੍ਹਾਂ ਆਦਮੀਆਂ ਪਾਸ ਪੈਸੇ ਨਹੀਂ ਹਨ ਜਿਸ ਨਾਲ ਕਿ ਉਹ ਵੀ ਅਗੇ ਵਧ ਸਕਣ। ਸ਼ਰਮਾ ਜੀ ਵੀ ਮੇਰੇ ਹਲਕੇ ਵਿਚ ਗਏ ਹਨ, ਮੈਂ ਇਨ੍ਹਾਂ ਨੂੰ ਵੀ ਅਰਜ਼ ਕੀਤੀ ਸੀ ਕਿ ਇਨ੍ਹਾਂ ਬਦਨਸੀਬ ਲੋਕਾਂ ਨੂੰ ਕੁਝ ਦਿਤਾ ਜਾਵੇ ਤਾਕਿ ਉਹ ਵੀ ਖੇਤੀ ਵਿਚ ਵਾਧਾ ਕਰ ਸਕਣ। ਉਥੇ ਬਹੁਤ ਗਰੀਬ ਲੋਕ ਵਸਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਮਦਦ ਹੋਣੀ ਚਾਹੀਦੀ ਹੈ।

[ਸਰਦਾਰ ਲਛਮਣ ਸਿੰਘ]

ਡਿਪਟੀ ਸਪੀਕਰ ਸਾਹਿਬ, ਇਕ ਬਾਰਡਰ ਕੌਂਸਲ ਬਣਾਈ ਸੀ। ਉਸ ਨੇ ਮਤਾ ਪਾਸ ਕੀਤਾ ਸੀ ਕਿ ਬਾਰਡਰ ਨੂੰ ਜ਼ਿਆਦਾ ਤੋਂ ਜ਼ਿਆਦਾ ਉਤਸ਼ਾਹ ਦੇਣਾ ਹੈ। ਅਸੈਂਬਲੀ ਵਿਚ ਵੀ ਸਵਾਲ ਆਇਆ ਸੀ ਤਾਂ ਸਰਕਾਰ ਨੇ ਕਿਹਾ ਸੀ ਕਿ ਅਸੀਂ ਬਾਰਡਰ ਨੂੰ ਪਹਿਲ ਦੇਣੀ ਹੈ। ਇਸ ਲਈ ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਵਲੋਂ ਬਾਰਡਰ ਵਾਲਿਆਂ ਨੂੰ ਜ਼ਿਆਦਾ ਤੋਂ ਜ਼ਿਆਦਾ ਸਹਾਇਤਾ ਮਿਲੇਗੀ। ਸ਼ਰਮਾ ਜੀ ਨੇ ਹਸਪਤਾਲਾਂ ਵਿਚ ਵਾਧਾ ਕੀਤਾ ਹੈ। ਜਿਥੇ 50 ਬਿਸਤਰੇ ਸਨ ਉਥੇ ਬਿਸਤਰੇ ਵਧਾਏ ਹਨ। ਜਿਸ ਤਰ੍ਹਾਂ ਕਿ ਫਿਰੋਜ਼ਪੁਰ ਹੈ, ਗੁਰੂ ਹਰਸਹਾਏ ਹੈ। ਇਸ ਦੇ ਨਾਲ ਹੀ ਹੈਲਥ ਸੈਂਟਰ ਖੋਲ੍ਹਣ ਦੀ ਸਕੀਮ ਹੈ ਅਤੇ ਇਹ ਚੰਗੀ ਸਕੀਮ ਹੈ ਇਸ ਨਾਲ ਲੋਕਾਂ ਨੂੰ ਫਾਇਦਾ ਪਹੁੰਚੇਗਾ।

ਇਕ ਗੱਲ ਮੈਂ ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਵੀ ਪਛੜੀ ਸ਼੍ਰੇਣੀ ਦਾ ਹਾਂ ਇਹ ਠੀਕ ਹੈ ਕਿ ਇਸ ਹਾਊਸ ਵਿਚ ਹਰੀਜਨ ਮੈਂਬਰਾਂ ਦੀ ਗਿਣਤੀ ਜ਼ਿਆਦਾ ਹੈ ਅਤੇ ਉਨ੍ਹਾਂ ਦੀ ਆਵਾਜ਼ ਵੀ ਜ਼ਿਆਦਾ ਹੈ ਅਤੇ ਹੋ ਸਕਦੀ ਹੈ। ਮੇਰੀ ਆਵਾਜ਼ ਘੱਟ ਹੈ ਅਤੇ ਗਰੀਬ ਬਰਾਦਰੀ ਦਾ ਹਾਂ। ਇਸ ਲਈ ਸਾਡੀਆਂ ਸਮੱਸਿਆਵਾਂ ਵਲ ਧਿਆਨ ਦੇਣਾ ਚਾਹੀਦਾ ਹੈ। ਅਤੇ ਅਸੀਂ ਉਨ੍ਹਾਂ ਸ੍ਰੇਣੀਆਂ ਵਿਚੋਂ ਹਾਂ ਜਿਨ੍ਹਾਂ ਨੇ ਬੰਜਰ ਜ਼ਮੀਨਾਂ ਨੂੰ ਲੈ ਕੇ ਆਬਾਦ ਕੀਤਾ ਹੈ। ਇਸ ਲਈ ਅਸਾਡਾ ਖਿਆਲ ਖਾਸ ਤੌਰ ਤੇ ਇਸ ਸਰਕਾਰ ਨੂੰ ਰਖਣਾ ਚਾਹੀਦਾ ਹੈ। ਇਸ ਗੱਲ ਦਾ ਸਾਨੂੰ ਮਾਣ ਹੈ ਕਿ ਅਸੀਂ ਗਿਆਨੀ ਜ਼ੈਲ ਸਿੰਘ ਹੋਰਾਂ ਦੀ ਸਰਕਾਰ ਦੇ ਹਿੱਸੇਦਾਰ ਹਾਂ ਅਤੇ ਜਿਹੜੇ ਗਰੀਬੀ ਦੂਰ ਕਰਨ ਅਤੇ ਬੇਰੁਜ਼ਗਾਰੀ ਦੂਰ ਕਰਨ ਦੇ ਵਾਅਦੇ ਕੀਤੇ ਹੋਏ ਹਨ ਅਤੇ ਜਨਤਾ ਨੂੰ ਆਸ ਹੈ ਕਿ ਇਹ ਸਰਕਾਰ ਪੂਰਾ ਕਰੇਗੀ। ਇਸ ਤਰ੍ਹਾਂ ਸਾਡੇ ਵਲ ਵੀ ਧਿਆਨ ਦੇਵੇਗੀ। ਮੈਂ ਇੰਨਾ ਕਹਿ ਕਿ ਡਿਪਟੀ ਸਪੀਕਰ ਸਾਹਿਬ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਵਕਤ ਦਿਤਾ ਹੈ ਆਪਣੀਆਂ ਤਕਲੀਫਾਂ ਹਾਊਸ ਵਿਚ ਰਖਣ ਲਈ।

**ਸਰਦਾਰ ਕਿਰਪਾਲ ਸਿੰਘ ਢਿਲੋਂ** (ਕਪੂਰਥਲਾ) : ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਤਾਂ ਕੇਵਲ ਸੱਤ ਪੁਆਇੰਟ ਹਨ ਅਤੇ ਸੱਤਾਂ ਮਿੰਟਾਂ ਵਿਚ ਖਤਮ ਕਰ ਦਿਆਂਗਾ ਅਤੇ ਇਨ੍ਹਾਂ ਨੂੰ ਹੀ ਕੇਵਲ ਡਿਵੈਲਪ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਆਪਣੀ ਸਪੀਚ ਵਿਚ ਇਕ ਨਵਾਂ ਐਂਗਲ ਦਿਤਾ ਹੈ ਅਤੇ ਉਸ ਐਂਗਲ ਤੋਂ ਹਾਊਸ ਦੇ ਸਾਹਮਣੇ ਗੱਲਾਂ ਰਖੀਆਂ ਹਨ। ਮੇਰਾ ਮਨ ਤਾਂ ਪਹਿਲਾਂ ਹੀ ਸੀ ਕਿ ਇਕ ਨਵਾਂ ਐਂਗਲ ਪੇਸ਼ ਕੀਤਾ ਜਾਵੇ ਹਾਊਸ ਦੇ ਸਾਹਮਣੇ ਇਸ ਲਈ ਅੱਜ ਐਪਰੋਪਰੀਏਸ਼ਨ ਬਿਲ ਤੇ ਬੋਲਦਿਆਂ ਉਸੇ ਆਧਾਰ ਤੇ ਹੀ ਅਰਜ਼ ਕਰਨੀ ਚਾਹੁੰਦਾ ਹਾਂ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵਡੇ ਵਡੇ ਈਵਲਜ ਦਾ ਅਤੇ ਮਾੜੀਆਂ ਗੱਲਾਂ ਦਾ ਇਸ ਹਾਊਸ ਵਿਚ ਅਤੇ ਇਸ ਹਾਊਸ ਤੋਂ ਬਾਹਰ ਵੀ ਜ਼ਿਕਰ ਕੀਤਾ ਜਾਂਦਾ ਹੈ, ਪਰ ਮੈਂ ਇਹ ਸਮਝਦਾ ਹਾਂ ਕਿ ਹਰ ਪੋਲੀਟੀਕਲ ਇੰਸਟੀਚਿਊਸ਼ਨ ਵਿਚ ਸਾਰੇ ਦੇਸ਼ ਵਿਚ ਸਾਰੇ ਈਵਲ ਦਾ ਮੁੱਢ ਬਿਊਰੋਕਰੇਸੀ ਹੈ। (ਪਰਸ਼ੰਸਾ) ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਊਰੋਕਰੇਸੀ ਗਲਤ ਸਿਸਟਮ ਆਫ ਐਜੂਕੇਸ਼ਨ ਦੀ ਪਰੋਡਕਸ਼ਨ ਹੈ। ਸਾਡੇ ਸਿਸਟਮ ਆਫ ਐਜੂਕੇਸ਼ਨ ਨੇ ਚੰਗਾ ਮੁਲੰਮਾ ਅਤੇ ਪਾਣ ਦਿਤੀ ਹੋਈ ਹੈ ਇਸ ਸਬੰਧ ਵਿਚ ਡਿਕਟੇਟਰ ਦੀ ਗੱਲ ਪੜ੍ਹ ਕੇ ਸੁਣਾਂਦਾ ਹਾਂ। ਹਿਟਲਰ ਨੇ ਟੇਬਲ ਟਾਕ ਕਰਦਿਆਂ ਕਿਹਾ ਸੀ ਕਿ:

> Public Schools are antinational and anti-socialism. They produce new type of men, a race of rulers and a breed of Viceroys.

ਇੰਨ ਬਿੰਨ ਸਾਡੇ ਦੇਸ਼ ਵਿਚ ਡਿਸਪੈਰਿਟੀ ਸਿਸਟਮ ਆਫ ਐਜੂਕੇਸ਼ਨ ਵਿਚ ਰਖੀ ਗਈ ਹੈ ਅਤੇ ਇਸ ਤਰ੍ਹਾਂ ਪਬਲਿਕ ਸਕੂਲ ਬਣਾ ਕੇ ਇਸ ਨਾਲ ਬਿਊਰੋਕਰੇਸੀ ਦੀ ਬੁਨਿਆਦ ਰਖੀ ਗਈ ਹੈ।

ਇਨਸਾਨ ਇਨਸਾਨ ਵਿਚ ਡਿਫਰੈਂਸ ਰਖ ਦਿਤਾ ਗਿਆ ਹੈ । ਇਕ ਤਾਂ ਉਹ ਰੱਬ ਹੈ ਜਿਹੜਾ ਕਿ ਆਸਮਾਨ ਵਿਚ ਵਸਦਾ ਹੈ ਕਿਹਾ ਜਾਂਦਾ ਹੈ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਉਸ ਪਾਸ ਵਿਧਮਾਤਾ ਗਾਡਸ ਹੈ, ਫਾਰਚੂਨ ਦੀ ਗਾਡਸ ਹੈ ਜਿਹੜੀ ਕਿ ਕਿਸਮਤ ਲਿਖਦੀ ਹੈ ਪਰ ਸਾਡੇ ਦੇਸ਼ ਵਿਚ ਆਈ.ਸੀ. ਐਸ. ਅਤੇ ਆਈ.ਏ.ਐਸ. ਬਿਊਰੋਕਰੈਸੀ ਲੋਕਾਂ ਦੀ ਕਿਸਮਤ ਲਿਖਦੀ ਹੈ। ਇਹ ਨਵੇਂ ਰੱਬ ਹਨ। They are the makers of the rules but at the same time they are slaves of the rules. ਆਪਣਾ ਬਣਾਇਆ ਰੂਲ ਨੇਚਰ ਵੀ ਕਈ ਵੇਰ ਤਬਦੀਲ ਕਰ ਦਿੰਦੀ ਹੈ ਪਰ ਇਹ ਕਿਸੇ ਵੀ ਰੂਲ ਵਿਚ ਤਰਮੀਮ ਕਰਨ ਲਈ ਝੁਕਣ ਨੂੰ ਤਿਆਰ ਨਹੀਂ ਹੁੰਦੇ। ਮੈਂ ਸਮਝਦਾ ਹਾਂ ਕਿ ਬੇਕਨ ਨੇ ਇਨ੍ਹਾਂ ਦੇ ਬਾਰੇ ਠੀਕ ਲਿਖਿਆ :

These men are three-fold slaves. They are slaves to fame, flattery and favouritism.

ਇਹ ਤਿੰਨ ਗੱਲਾਂ ਦੇ ਗੁਲਾਮ ਹਨ ਫਲੈਟਰੀ, ਫੇਵਰੇਟਿਜ਼ਮ ਅਤੇ ਫੇਮ ਪਰ ਮੈਂ ਇਸ ਦੇ ਨਾਲ ਤਿੰਨ ਗੱਲਾਂ ਹੋਰ ਜੋੜ ਦਿੰਦਾ ਹਾਂ :

They are slaves to egoism, bossism and snobism.

ਜਿਥੇ ਇਹ ਹਾਲਤ ਹੋਵੇ ਉਥੇ ਸੋਸ਼ਲਿਜ਼ਮ ਕਿਸ ਤਰ੍ਹਾਂ ਆ ਸਕਦਾ ਹੈ ? (ਪਰਸ਼ੰਸਾ) ਉਸ ਲਈ ਤਾਂ ਇਕ ਹੀ ਪਰਵੇਂਲ ਕਰਨਾ ਹੈ ਦੂਜਾ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਬੇਰੁਜ਼ਗਾਰੀ ਵੀ ਇਕ ਵਡਾ ਈਵਲ ਹੈ ਅਤੇ ਇਸ ਦਾ ਹੱਲ ਹੋਣਾ ਚਾਹੀਦਾ ਹੈ। ਅਤੇ ਇਹ ਪੰਜਾਬ ਵਿਚ ਵਿਸ਼ੇਸ਼ ਤੌਰ ਤੇ ਸਮੱਸਿਆ ਹੈ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਐਡਮਿਨਿਸਟ੍ਰਟਿਵ ਪਰੋਸੀਜਰ ਹੀ ਐਨਾ ਗਲਤ ਹੈ ਕਿ ਛੇ ਛੇ ਮਹੀਨੇ ਸਾਲ ਸਾਲ ਤਕ ਲੋਕਾਂ ਦੀਆਂ ਚਿਠੀਆਂ ਦਾ ਜਵਾਬ ਹੀ ਨਹੀਂ ਜਾਂਦਾ। ਕਿਸੇ ਕਿਸਮ ਦੀ ਵੀ ਚਿੱਠੀ ਲੋਕਾਂ ਵਲੋਂ ਆਏ ਉਸ ਦਾ ਉਤਰ ਨਹੀਂ ਦਿਤਾ ਜਾਂਦਾ। ਅਤੇ ਇਹ ਐਡਮਿਨਸਟ੍ਰੇਟਿਵ ਪਰੋਸੀਜਰ ਤਬਦੀਲ ਤਦ ਹੀ ਹੋ ਸਕਦਾ ਹੈ ਜੇ ਕਰ ਬਿਊਰੋਕਰੇਸੀ ਨੂੰ ਪੋਲੀਟੀਕਲ ਇਨਸਟੀਚਿਊਸ਼ਨ ਦੇ ਥੱਲੇ ਲਿਆ ਕੇ ਰਖਿਆ ਜਾਵੇ। ਅੱਜ ਐਮ.ਐਲ.ਏ. ਦੀ ਕੀ ਹਾਲਤ ਹੈ ਜਿਸ ਨੂੰ ਇਕ ਲੱਖ ਬੰਦਾ ਚੁਣ ਕੇ ਇਥੇ ਭੇਜਦਾ ਹੈ ? ਇਸ ਦੇ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮੈਂ ਦੋ ਵੇਰ ਇਥੇ ਚੁਣ ਕੇ ਆਇਆ ਹਾਂ ਪਰ ਸਾਨੂੰ ਕੋਈ ਸਹੂਲਤਾਂ ਨਹੀਂ ਦਿਤੀਆਂ ਜਾਂਦੀਆਂ। ਜੇ ਕਰ ਕੋਈ ਫੂਡ ਇਨਸਪੈਕਟਰ ਰਖਿਆ ਜਾਵੇ ਜਾਂ ਟੈਕਸ ਇਨਸਪੈਕਟਰ ਰਖਿਆ ਜਾਵੇ ਜਾਂ ਕਿਸੇ ਦਫਤਰ ਵਿਚ ਅਸਿਸਟੈਂਟ ਰਖਿਆ ਜਾਵੇ ਤਾਂ He has office, he has Steno, he has some place to sit. ਪਰ ਐਮ. ਐਲ. ਏ. ਲਈ ਆਵਾਰਗੀ ਤੋਂ ਸਿਵਾਏ ਕੋਈ ਪਲੇਸ ਨਹੀਂ ਦਿਤੀ ਗਈ। ਜਦ ਤਕ ਲੋਕਾਂ ਦੇ ਨੁਮਾਇੰਦਿਆਂ ਨੂੰ ਪੂਰੀ ਇਜ਼ਤ ਨਹੀਂ ਦਿਤੀ ਜਾਂਦੀ ਐਡਮਨਿਸਟ੍ਰੇਸ਼ਨ ਨੂੰ ਸਟ੍ਰੀਮਲਾਈਨ ਨਹੀਂ ਕੀਤਾ ਜਾ ਸਕਦਾ। ਇਸ ਗੱਲ ਦੇ ਬਾਰੇ ਪਰੀਜ਼ਾਇਡਿੰਗ ਕਾਨਫਰੰਸਾਂ ਵਿਚ ਵੀ ਜ਼ਿਕਰ ਆਇਆ ਹੈ। ਅੱਜ ਐਮ. ਐਲ. ਏ. ਦੀ ਹਾਲਤ ਇਹ ਰਹਿ ਗਈ ਹੈ ਜਿਹੜੀ ਕਿ ਇਕ ਪੋਸਟਮੈਨ ਦੀ ਹੁੰਦੀ ਹੈ ਕਿ ਘੁਮ ਘੁਮ ਕੇ ਲੋਕਾਂ ਦੀਆਂ ਅਰਜ਼ੀਆਂ ਅਤੇ ਦਰਖਾਸਤਾਂ ਪਹੁੰਚਾਵੇ। ਜਿਥੇ 200 ਚਿਠੀ ਆ ਜਾਵੇ ਉਥੇ ਉਹ ਐਮ. ਐਲ. ਏ. ਕੀ ਕਰੇਗਾ ਇਸ ਦਾ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ। (ਵਿਘਨ)

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਇਕ ਤੀਜਾ ਈਵਲ ਹੈ ਕੁਰੱਪਸ਼ਨ ਦਾ । ਮੈਂ ਸਮਝਦਾ ਹਾਂ ਕਿ ਹੈਲਥ ਡਿਪਾਰਟਮੈਂਟ ਵਿਚ ਫੈਮਲੀ ਪਲਾਨਿੰਗ ਦਾ ਕੰਮ ਵੀ ਹੁੰਦਾ ਹੈ ਅਤੇ ਬੰਬਈ ਦੇ ਇਕ ਸੈਮੀਨਾਰ ਵਿਚ ਪੰਡਤ ਜਵਾਹਰ ਲਾਲ ਨਹਿਰੂ ਨੇ ਇਹ ਗੱਲ ਕਹੀ ਸੀ ਕਿ :

Indians, you produce everything but not the children.

ਬੱਚੇ ਪੈਦਾ ਕਮ ਕਰੋ ਹੋਰ ਜੋ ਮਰਜ਼ੀ ਪੈਦਾ ਕਰੋ।

[ਸਰਦਾਰ ਕਿਰਪਾਲ ਸਿੰਘ ਢਿਲੋਂ]

ਪੀਸ ਅਤੇ ਵਾਰ ਦਾ ਜਿਥੋ ਤੱਕ ਸਬੰਧ ਹੈ ਸਾਡਾ ਦੇਸ਼ ਪੀਸ ਦਾ ਹਾਮੀ ਹੈ ਅਤੇ ਮਸੋਲੀਨੀ, ਹਿਟਲਰ, ਚਰਚਲ ਅਤੇ ਸਟਾਲਿਨ ਲੜਾਈ ਦੇ ਅਲੰਬਰਦਾਰ ਸਨ। ਸੈਕਿੰਡ ਵਰਲਡ ਵਾਰ ਤੋਂ ਬਾਦ ਜਦ ਡਿਮਾਂਸਟ੍ਰੇਸ਼ਨ ਕੀਤੀ ਗਈ ਅਤੇ ਐਚ. ਜੀ. ਵੈਲਜ਼ ਅਤੇ ਰਸਕਿਨ ਨੂੰ ਕਿਹਾ ਗਿਆ ਕਿ ਸ਼ਾਮਿਲ ਹੋਵੋ ਤਾਂ ਐਚ.ਜੀ. ਵੈਲਜ਼ ਨੇ ਕਿਹਾ ਕਿ ਜੇਕਰ ਤੁਸੀਂ ਜੰਗ ਨੂੰ ਸਦਾ ਲਈ ਖਤਮ ਕਰਨਾ ਚਾਹੁੰਦੇ ਹੋ ਕਿ ਇਹ ਦੁਨੀਆਂ ਦੇ ਕਿਸੇ ਹਿੱਸੇ ਵਿਚ ਨਾ ਹੋਵੇ ਤਾਂ ਇਸ ਤਰ੍ਹਾਂ ਅਮਨ ਲਈ ਡਿਮਾਂਨਸਟ੍ਰੇਸ਼ਨ ਕਰਨ ਦੀ ਲੋੜ ਨਹੀਂ। ਜਿੰਨੇ ਵੀ ਵਡੇ ਡਿਕਟੇਟਰ ਅਤੇ ਲੜਾਈ ਦੇ ਅਲੰਬਰਦਾਰ ਹਨ ਸਟਾਲਿਨ ਆਦਿ ਇਨ੍ਹਾਂ ਸਾਰਿਆਂ ਨੂੰ ਇਕ ਹਵਾਈ ਜਹਾਜ਼ ਵਿਚ ਇਕੱਠਾ ਚੜ੍ਹਾ ਦਿਓ ਅਤੇ ਹਵਾਈ ਜਹਾਜ਼ ਨੂੰ ਬਹੁਤ ਤੇਜ਼ ਰਫਤਾਰ ਤੇ ਚਲਾ ਦਿਉ ਅਤੇ ਫਿਰ ਇਸ ਨੂੰ ਉਪਰ ਜਾ ਕੇ ਦੁਨੀਆਂ ਦੀ ਸਾਰਿਆਂ ਤੋਂ ਉੱਚੀ ਪਰਬਤ ਦੀ ਚੋਟੀ ਮਾਊਂਟ ਐਵਰੈਸਟ ਨਾਲ ਟਕਰਾ ਦਿਓ। ਇਸ ਤਰ੍ਹਾਂ ਮੈਂ ਇਹ ਕਹਾਂਗਾ ਕਿ ਜਿਹੜੇ ਅਫਸਰ ਕੁਰੱਪਟ ਹਨ ਭਲੇ ਵੀ ਇਨਸਾਨ ਹਨ ਪਰ ਜਿਹੜੇ ਅਫਸਰ ਦੇ ਖਿਲਾਫ ਕਿਸੇ ਕਿਸਮ ਦੀ ਇਨਕੁਆਇਰੀ ਹੋਈ ਹੋਵੇ ਜਾਂ ਉਸ ਵਿਚ ਕਿਸੇ ਤਰ੍ਹਾਂ ਵੀ ਇਨਵਾਲਵਡ ਹੋਣ ਉਨ੍ਹਾਂ ਨੂੰ ਐਚ. ਜੀ. ਵੈਲਜ਼ ਦੇ ਕਹਿਣ ਅਨੁਸਾਰ ਤੇਜ਼ ਰਫਤਾਰ ਜਹਾਜ਼ ਵਿਚ ਚੜ੍ਹਾ ਕੇ ਮਾਊਂਟ ਐਵਰੈਸਟ ਨਾਲ ਟਕਰਾ ਕੇ ਸਦਾ ਲਈ ਖਤਮ ਕਰ ਦਿਓ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਤਿੰਨਾਂ ਆਈਟਮਾਂ ਵੱਲ ਧਿਆਨ ਦਿਵਾਉਣ ਤੋਂ ਪਿਛੋਂ ਇਕ ਇਸ ਗੱਲ ਵਲ ਵੀ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਗਿਆਨੀ ਜੀ ਅਤੇ ਇਨ੍ਹਾਂ ਦੀ ਕੈਬਨਿਟ ਮੁਬਾਰਿਕਬਾਦ ਦੀ ਮੁਸਤਹਿਕ ਹੈ। ਡਿਪਟੀ ਸਪੀਕਰ ਸਾਹਿਬ, ਇਸ ਲਈ ਮੈਂ ਕਹਾਂਗਾ ਕਿ ਜਿਹੜਾ ਬਜਟ ਅਜ ਸਾਡੇ ਸਾਹਮਣੇ ਰਖਿਆ ਗਿਆ ਹੈ ਇਹ ਹੈਵੀਲੀ ਸਸਟੇਨਿੰਗ, ਹੈਵੀਲੀ ਜੈਨਰੇਟਿਡ, ਬਰਾਡ ਬੇਸਡ ਟੂ ਇੰਮਪਲੀਮੈਂਟ ਸੋਸ਼ਲ ਸਰਵਿਸਜ਼ ਹੈ। ਗਿਆਨੀ ਜ਼ੈਲ ਸਿੰਘ ਦੀ ਸਰਕਾਰ ਜਦੋਂ ਦੀ ਆਈ ਉਹ ਲੋਕਾਂ ਦੀ ਸੇਵਾ ਦੇ ਵਿਚ ਹੀ ਲਗੀ ਰਹੀ ਹੈ। ਉਨ੍ਹਾਂ ਨੇ ਹਰੀਜਨਾਂ ਨੂੰ ਸਰਪਲਸ ਜ਼ਮੀਨ ਦੇਣ ਦਾ ਵਾਇਦਾ ਕੀਤਾ, ਉਨ੍ਹਾਂ ਨੇ ਬੇਘਰੇ ਲੋਕਾਂ ਨੂੰ ਆਬਾਦ ਕਰਨ ਲਈ ਗਰੀਬ ਲੋਕਾਂ ਨੂੰ ਪਲਾਟ ਵੰਡਣ ਦਾ ਐਲਾਨ ਕੀਤਾ, ਉਨ੍ਹਾਂ ਨੇ ਕਿਹਾ ਕਿ ਗਰੀਬਾਂ ਨੂੰ ਅਸੀਂ ਜਿਥੇ ਫਰੀ ਪਲਾਟ ਦੇਣੇ ਹਨ ਉਥੇ ਲੋਕਾਂ ਨੂੰ ਮਕਾਨ ਪਾਉਣ ਲਈ ਪੈਸੇ ਵੀ ਦੇਣੇ ਹਨ। ਇਹ ਸਾਰੀਆਂ ਗੱਲਾਂ ਦੀ ਤਸਵੀਰ ਇਕ ਸ਼ਾਇਰ ਨੇ ਇਸ ਤਰ੍ਹਾਂ ਬਿਆਨ ਕੀਤੀ ਹੈ ਕਿ :

"ਦੈਰੋ ਹਰਮ ਐ ਸ਼ੇਖ ਬ੍ਰਾਹਮਨ ਕੇ ਲੀਏ ਹੈ,

ਹਮ ਜਿਨ ਬੁਤੋਂ ਕੋ ਪੂਜਤੇ ਹੈਂ ਵੋਹ ਪੱਥਰ ਹੀ ਔਰ ਹੈਂ"

ਜਿਸ ਸਰਕਾਰ ਨੇ ਹਰੀਜਨਾਂ ਨੂੰ, ਬੈਕਵਰਡ ਲੋਕਾਂ ਨੂੰ ਉੱਚਾ ਚੁਕਣ ਲਈ ਇਤਨੇ ਕੰਮ ਕੀਤੇ ਹਨ ਵਾਕਈ ਉਹ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ। ਅੰਤ ਵਿਚ ਮੈਂ ਤਿੰਨ ਥਾਵਾਂ ਤੇ ਜਿਥੇ ਕਿ ਝੰਡੇ ਦੀ ਬੇਹੁਰਮਤੀ ਕੀਤੀ ਗਈ ਸੀ ਉਸ ਬਾਰੇ ਇਹੋ ਲਫਜ਼ ਕਹਾਂਗਾ ਕਿ ਇਹ ਗੱਲ ਨਹੀਂ ਸੀ ਹੋਣੀ ਚਾਹੀਦੀ, ਇਹ ਸਾਡੀ ਕੌਮ ਦਾ ਨਿਸ਼ਾਨ ਹੈ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**Acharya Prithvi Singh Azad:** Sir, I simply want to know whether I will be given time.

**Mr. Deputy Speaker :** I am not sure about it.

**Acharya Prithvi Singh Azad :** Sir, I have not been allowed to express my opinion on different matters.

**Mr. Deputy Speaker :** Let Chaudhri Darshan Singh speak.

12.25p. m. (*Mr. Speaker in the Chair*)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਤਰ੍ਹਾਂ ਹਾਊਸ ਦਾ ਟਾਈਮ ਇਕ ਘੰਟਾ ਹੋਰ ਵਧਾਇਆ ਹੈ ਸਾਡੀ ਪਾਰਟੀ ਨੂੰ ਵੀ ਇਸ ਵਿਚੋਂ ਟਾਈਮ ਦਾ ਹਿੱਸਾ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਵੇਖ ਲੈਂਦਾ ਹਾਂ ਕਿ ਕਿਤਨਾ ਸਮਾਂ ਤੁਸੀਂ ਲਿਆ ਹੈ। ਜੇ ਤੁਹਾਡਾ ਟਾਈਮ ਰਹਿੰਦਾ ਹੋਇਆ ਤਾਂ ਤੁਹਾਡਾ ਹਿੱਸਾ ਤੁਹਾਨੂੰ ਜ਼ਰੂਰ ਦਿਤਾ ਜਾਵੇਗਾ। **(Let me see the time taken by your party members. If any time out of the total allotted to your party still remains, I will give that to your party.)**

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ) : ਸਪੀਕਰ ਸਾਹਿਬ, 499 ਕਰੋੜ ਰੁਪਏ ਦੀ ਡਿਮਾਂਡ ਤੇ ਬਹਿਸ ਹੋਣ ਤੋਂ ਬਾਅਦ, ਸਪਲੀਮੈਂਟਰੀ ਬਿਲ ਦੀ ਸ਼ਕਲ ਵਿਚ ਅਸੀਂ ਹਾਊਸ ਦੇ ਸਾਹਮਣੇ ਸਾਰੇ ਖਰਚੇ ਪੇਸ਼ ਕੀਤੇ ਹਨ। ਜਿਸ ਸ਼ਕਲ ਦੇ ਵਿਚ ਇਹ ਪੇਸ਼ ਕੀਤੇ ਗਏ ਹਨ, ਮੈਂ ਸਮਝਦਾ ਹਾਂ ਕਿ ਸਰਕਾਰ ਵਧਾਈ ਦੀ ਪਾਤਰ ਹੈ। ਇਹ ਬਜਟ ਬਰਾਡ ਬੇਸਡ ਹੈ, ਫਰੀਡਮ ਫਾਈਟਰਜ਼ ਦੇ ਲਈ ਪੈਨਸ਼ਨਾਂ, ਹਰੀਜਨਾਂ ਵਾਸਤੇ ਮਕਾਨਾਂ ਦਾ ਪ੍ਰਬੰਧ, ਇਸ ਦੇ ਨਾਲ ਹੀ ਪੰਜਵੀਂ ਫਾਈਵ ਈਅਰ ਪਲੈਨ ਲਈ ਵੀ ਇਸ ਦੇ ਵਿਚ ਪ੍ਰੋਵੀਜ਼ਨ ਕੀਤੀ ਗਈ ਹੈ। ਅਸੀਂ 7 ਫੀ ਸਦੀ ਤੋਂ ਹੁਣ 8 ਫੀ ਸਦੀ ਇਕਨਾ-ਮਿਕ ਤਰੱਕੀ ਤੇ ਪੁੱਜ ਗਏ ਹਾਂ। ਜਿਹੜਾ ਪੰਜਾਬ ਦੀ ਉਨਤੀ ਦੀ ਤਰੱਕੀ ਦਾ ਨਿਸ਼ਾਨਾ ਹੈ ਉਹ ਪੰਜਾਬ ਦੇ ਖੇਤਰ ਵਿਚ ਕਾਫੀ ਤਰੱਕੀ ਤੇ ਗਿਆ ਹੈ। ਜਿਥੋਂ ਤੱਕ ਵਿਦਿਆ ਦੇ ਖੇਤਰ ਦਾ ਸਵਾਲ ਹੈ ਸਕੂਲਾਂ ਕਾਲਜਾਂ ਦੀ ਗਿਣਤੀ ਵਧਦੀ ਹੀ ਚਲੀ ਗਈ ਹੈ। ਅਸੀਂ 8 ਹਜ਼ਾਰ ਟੀਚਰਾਂ ਦੀ ਇਪੰਲਾਇ-ਮੈਂਟ ਦੇ ਮਸਲੇ ਨੂੰ ਬੜੀ ਖੁਸ਼ਅਸਲੂਬੀ ਦੇ ਨਾਲ ਨਿਭਾਇਆ ਹੈ। ਭਾਵੇਂ ਆਸਟਰੇਲੀਆ, ਰੋਮ, ਬੈਲਫਾਸਟ ਅਤੇ ਕੈਲੇਫੋਰਨੀਆਂ ਵਿਚ ਬੜੇ ਬੜੇ ਖੇਤੀ ਕਰਨ ਵਾਲੇ ਕਿਸਾਨ ਹਨ ਪਰ ਪੰਜਾਬ ਦੀ ਧਰਤੀ ਦਾ ਰਾਜਾ ਜਿਹੜਾ ਜ਼ਿਮੀਂਦਾਰ ਹੈ ਇਸ ਦਾ ਮੁਕਾਬਲਾ ਕੋਈ ਕਰ ਹੀ ਨਹੀਂ ਸਕਦਾ। ਕੋਈ ਵਕਤ ਸੀ ਕਿ ਸਾਨੂੰ ਪੀ. ਐਲ. 480 ਦੀ ਸ਼ਰਣ ਲੈ ਕੇ ਬਾਹਰੋਂ ਕਣਕ ਮੰਗਵਾਉਣੀ ਪੈਂਦੀ ਸੀ, ਅਸੀਂ ਰੋਜ਼ ਜਹਾਜ਼ਾਂ ਦੇ ਵਿਚ ਚੜ੍ਹੀ ਫਿਰਦੇ ਸੀ, ਹਿੰਦੁਸਤਾਨ ਭੁੱਖ ਮਰੀ ਦਾ ਸ਼ਿਕਾਰ ਸੀ, 8 ਕਰੋੜ ਟਨ ਦੀ ਸਾਲਾਨਾ ਮਦਦ ਅਨਾਜ ਦੀ ਆਉਂਦੀ ਸੀ। ਪਰ ਅਜ ਪੰਜਾਬ ਦੇ ਕਿਸਾਨ ਨੇ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਦਿਤੇ ਹਨ ਕਿ ਉਹ 330 ਕਰੋੜ ਦਾ ਅਨਾਜ ਪੈਦਾ ਕਰਦਾ ਹੈ ਆਪ ਖਾਂਦਾ ਹੈ ਅਤੇ ਦੂਸਰੀਆਂ ਸਟੇਟਾਂ ਨੂੰ ਦੇਂਦਾ ਹੈ। ਜਿਸ ਤਰ੍ਹਾਂ ਵਜ਼ੀਰ ਸਾਹਿਬ ਨੇ ਦਸਿਆ ਸੀ 36 ਲੱਖ ਟਨ ਅਨਾਜ ਅਸੀਂ ਸੈਂਟਰਲ ਪੂਲ ਦੇ ਵਿਚ ਦੇਣਾ ਹੈ। ਮੈਂ ਜਿਹੜੀ ਗੱਲ ਕਹਿਣੀ ਹੈ ਉਹ ਇਹ ਕਿ ਏਥੇ ਸੈਂਟਰ ਦੇ ਵਜ਼ੀਰ ਫਖਰੁਦੀਨ ਅਲੀ ਅਹਿਮਦ ਆਏ ਫੇਰ ਸ਼ਿੰਦੇ ਜੀ ਵੀ ਆਏ ਉਨ੍ਹਾਂ ਨਾਲ ਪੰਜਾਬ ਦੇ ਖੇਤੀ-ਬਾੜੀ ਮੰਤਰੀ ਜੀ ਵੀ ਸਨ। ਪਰ ਉਨਾਂ ਨੂੰ ਇਕ ਰੈਸਟ ਹਾਊਸ ਦੇ ਵਿਚੋਂ ਕੱਢ ਕੇ ਦੂਸਰੇ ਰੈਸਟ ਹਾਊਸ ਦੇ ਵਿਚ ਲਿਆਂਦਾ ਗਿਆ, ਪਰ ਉਨ੍ਹਾਂ ਨੂੰ ਪੰਜਾਬ ਦੇ ਜ਼ਿਮੀਂਦਾਰ ਦੀ ਸਹੀ ਹਾਲਤ ਵਿਖਾਉਣ ਲਈ ਖੇਤਾਂ, ਵਿਚ ਨਹੀਂ ਲੈ ਜਾਇਆ ਗਿਆ ਕਿ ਵੇਖੋ ਪੰਜਾਬ ਦਾ ਜ਼ਿਮੀਂਦਾਰ ਕਿਵੇਂ ਕਪੜੇ ਤੋਂ ਬਿਨਾਂ ਨੰਗਾ ਇਕ ਲੰਗੋਟੀ ਲਾ ਕੇ ਕੰਮ ਕਰਦਾ ਹੈ। ਜੇ ਉਨ੍ਹਾਂ ਨੇ ਕਿਸਾਨ ਦੇ ਸਹੀ ਹਾਲਾਤ ਵੇਖੇ ਹੁੰਦੇ ਤਾਂ ਉਹ ਪ੍ਰੋਕਿਉਰਮੈਂਟ ਦੀ ਕੀਮਤ ਜਿਹੜੀ ਫਿਕਸ ਕੀਤੀ ਹੈ ਇਤਨੀ ਨਾ ਕਰਦੇ ਇਸ ਤੋਂ ਕਿਤੇ ਵਧ ਕਰਦੇ। ਇਸ ਕਿਸਾਨ ਨੇ ਜਦੋਂ ਜੰਗ ਦੇ ਦਿਨ ਸਨ ਸਭ ਤੋਂ ਪਹਿਲਾਂ ਅਗੇ ਲਗ ਕੇ ਕੰਮ ਕੀਤਾ ਸੀ, ਉਸ ਨੇ ਬਾਰਡਰ ਤੇ ਸਾਡੇ ਮੁਲਕ ਦੀ ਰਾਖੀ ਕੀਤੀ, ਜਦੋਂ ਖੇਤੀ -ਬਾੜੀ ਵਿਚ ਇਮਦਾਦ ਕਰਨ ਦੀ ਗੱਲ ਆਈ ਤਾਂ ਪੰਜਾਬ ਦੇ ਕਿਸਾਨ ਨੇ ਬੜੀ ਮਿਹਨਤ ਨਾਲ ਇਤਨਾ ਕੰਮ ਕੀਤਾ ਕਿ ਮੁਲਕ ਨੂੰ ਡੈਫਿਸਿਟ ਤੋਂ ਸਰਪਲਸ ਵਿਚ ਲੈ ਆਏ। ਪਰ ਬਦਕਿਸਮਤੀ ਕਿਸਾਨ ਦੀ ਕਿ ਇਸ ਨੂੰ ਪ੍ਰੋਕਿਉਰਮੈਂਟ ਪ੍ਰਾਈਸ ਵਿਚ ਕੋਈ ਇਮਦਾਦ ਨਹੀਂ ਦਿੱਤੀ ਜਦੋਂ ਕਿ ਹਰ ਚੀਜ਼ ਦੇ ਮੁੱਲ ਵਧ ਗਏ ਹਨ। ਵੇਖੋ ਕਿਤਨੇ ਟੈਕਸ ਇਸ ਨੂੰ ਪੇ ਕਰਨੇ ਪੈ

[ਚੌਧਰੀ ਦਰਸ਼ਨ ਸਿੰਘ]

ਰਹੇ ਹਨ ਆਬਿਆਨਾ, ਜੁਡੀਸ਼ਲ ਚਾਰਜਿਜ਼, ਸਰਚਾਰਜ, ਕਰਾਪ ਸੈਸ, ਐਜੂਕੇਸ਼ਨ ਸੈਸ, ਇਨਕਮ ਟੈਕਸ ਹੋਰ ਕਈ ਤਰ੍ਹਾਂ ਦੇ ਟੈਕਸ ਪਰ ਪੰਜਾਬ ਦੇ ਕਿਸਾਨ ਨੇ ਇਨ੍ਹਾਂ ਸਾਰਿਆਂ ਦਾ ਭਾਰ ਚੁੱਕਿਆ ਅਤੇ ਮੋਢਾ ਝੁਕਾਇਆ ਤਕ ਨਹੀਂ ।

ਪਰ ਉਹ ਇਹ ਕਹਿੰਦਾ ਹੈ ਕਿ ਉਸ ਨੂੰ ਕਾਸਟ ਆਫ ਪ੍ਰੋਡਕਸ਼ਨ ਵੱਧ ਮੁਹੱਈਆ ਕੀਤੀ ਜਾਵੇ।

1.00 p.m.

ਪੰਜਾਬ ਵਿਚ ਬਿਜਲੀ ਦੀ ਕਟੌਤੀ ਹੋਈ ਉਸ ਨੇ ਕਿਹਾ ਕਿ ਪਰਵਾਹ ਨਾ ਕਰੋ, ਮੈਂ ਤੁਹਾਨੂੰ ਅਗੇ ਨਾਲੋਂ ਵੱਧ ਅਨਾਜ ਦਿਆਂਗਾ। 34 ਲੱਖ ਟਨ ਦੀ ਥਾਂ ਤੇ 36 ਲੱਖ ਟਨ ਅਨਾਜ ਪੰਜਾਬ ਸੈਂਟਰ ਨੂੰ ਦੇਵੇਗਾ। ਪੰਜਾਬ ਦਾ ਕਿਸਾਨ ਚੋਰੀ ਨਹੀਂ ਕਰਦਾ । ਬੇਈਮਾਨੀ ਨਹੀਂ ਕਰਦਾ । ਵੱਧ ਤੋਂ ਵੱਧ ਉਹ ਇਹ ਕਰਦਾ ਹੈ ਕਿ ਸ਼ਰਾਬ ਦੀ ਬੋਤਲ ਪਟਵਾਰੀ ਨੂੰ ਦੇ ਕੇ ਖਰਾਬਾ ਲਿਖਵਾ ਲੈਂਦਾ ਹੈ। ਇਸ ਦੇ ਮੁਕਾਬਲੇ ਵਿਚ ਸ਼ਹਿਰਾਂ ਵਿਚ ਨਜ਼ਰ ਮਾਰੋ। ਕਰੋੜਾਂ ਰੁਪਿਆਂ ਦੇ ਸੇਲਜ਼ ਟੈਕਸ ਅਤੇ ਇਨਕਮ ਟੈਕਸ ਦੀ ਚੋਰੀ ਕੀਤੀ ਜਾਂਦੀ ਹੈ। ਕਿਸਾਨ ਆਪਣੀ ਕਣਕ ਪੈਦਾ ਕਰ ਕੇ ਮੰਡੀ ਵਿਚ ਲਿਆ ਸੁੱਟਦਾ ਹੈ, ਦੂਜੇ ਪਾਸੇ ਸ਼ਹਿਰਾਂ ਵਾਲੇ ਘੋੜੇ ਦੀ ਲਿੱਦ ਮਸਾਲਿਆਂ ਵਿਚ ਮਿਲਾ ਦਿੰਦੇ ਹਨ, ਕਿਸਾਨ ਤੋਂ ਖਾਲਸ ਦੁੱਧ ਲੈ ਕੇ ਪਾਣੀ ਪਾ ਕੇ ਵੇਚਦੇ ਹਨ ਪਰ ਉਨ੍ਹਾਂ ਤੇ ਕੋਈ ਟੈਕਸ ਨਹੀਂ ਲਗਾਇਆ ਗਿਆ ਜਦੋਂ ਕਿ ਪਿੰਡਾਂ ਦੇ ਲੋਕਾਂ ਤੇ ਟੈਕਸ ਲਗਾਏ ਗਏ ਹਨ। ਸ਼ਹਿਰਾਂ ਵਾਲਿਆਂ ਨੂੰ ਰਿਆਇਤਾਂ ਦਿਤੀਆਂ ਜਾਂਦੀਆਂ ਹਨ। ਪਿਛਲੇ ਸੈਸ਼ਨ ਵਿਚ ਇਥੇ ਲੈਂਡ ਸੀਲਿੰਗ ਬਿਲ ਪਾਸ ਹੋਇਆ ਸੀ ਪਰ ਪੰਜਾਬ ਦੇ ਜ਼ਿਮੀਂਦਾਰ ਨੇ ਇਸ ਕਟ ਨੂੰ ਵੀ ਸਹਾਰ ਲਿਆ ਸੀ ਪਰ ਜੋ ਅਰਬਨ ਪ੍ਰਾਪਰਟੀ ਦਾ ਬਿਲ ਸੀ ਉਸ ਨੂੰ ਪਾਸ ਨਹੀਂ ਕੀਤਾ ਜਾ ਰਿਹਾ। ਪਹਿਲੀ ਗਲ ਤਾਂ ਮੈਂ ਇਹ ਸਮਝਦਾ ਹਾਂ ਕਿ ਇਹ ਸੀਲਿੰਗ ਬਿਲ ਹੀ ਨਹੀਂ ਹੈ। ਫੈਕਟਰੀਆਂ ਇਸ ਵਿਚ ਨਹੀਂ ਆਉਂਦੀਆਂ, ਕਾਰਖਾਨੇ ਇਸ ਵਿਚ ਨਹੀਂ ਆਉਂਦੇ, ਕੋਲਡ ਸਟੋਰੇਜ ਇਸ ਵਿਚ ਨਹੀਂ ਆਉਂਦੇ। ਸਿਰਫ ਦੁਕਾਨਾਂ ਅਤੇ ਮਕਾਨ ਇਸ ਵਿਚ ਆਉਂਦੇ ਹਨ (ਵਿਘਨ) ਉਹ ਬਿਲ ਵੀ ਇਥੇ ਪਾਸ ਨਹੀਂ ਕਰਵਾਇਆ ਜਾ ਰਿਹਾ (ਵਿਘਨ) ਸ਼ਰਮਾ ਜੀ ਕਹਿੰਦੇ ਹਨ ਕਿ ਸੈਂਟਰ ਤੋਂ ਬਿਲ ਤਿਆਰ ਹੋ ਕੇ ਆਵੇਗਾ । ਮੈਂ ਕਹਿੰਦਾ ਹਾਂ ਕਿ ਨਹੀਂ ਆਵੇਗਾ । (ਵਿਘਨ)

**ਸ੍ਰੀ ਸਪੀਕਰ**: ਤੁਸੀਂ ਤੇਲ ਚੋਵੋ ਉਹ ਬਿਲ ਆ ਰਿਹਾ ਹੈ। (ਹਾਸਾ) (You get ready for the ceremonial reception. That Bill is coming.) (laughter).

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ ਤੇਲ ਚੋਣ ਨਾਲ ਵੀ ਉਹ ਬਿਲ ਨਹੀਂ ਆਉਣ ਲਗਾ। ਇਨ੍ਹਾਂ ਨੇ ਹਾਊਸ ਵਿਚ ਐਲਾਨ ਕੀਤਾ ਸੀ ਕਿ ਅਸੀਂ ਅਰਬਨ ਪ੍ਰਾਪਰਟੀ ਬਿਲ ਲਿਆਵਾਂਗੇ ਪਰ ਇਹ ਲਿਆ ਨਹੀਂ ਰਹੇ। ਇਹ ਪੰਜਾਬ ਦੇ ਕਿਸਾਨ ਨਾਲ ਬਹੁਤ ਵੱਡਾ ਧੱਕਾ ਹੈ। ਫਿਰ ਸਪੀਕਰ ਸਾਹਿਬ, ਪ੍ਰੋਕਿਊਰਮੈਂਟ ਪ੍ਰਾਈਸਿਜ਼ ਵੱਧ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਜੇ ਅਸੀਂ ਕਿਸੇ ਦੁਕਾਨ ਤੇ ਜਾਈਏ ਤੇ ਪੈਨਸਲ ਜਾਂ ਕਾਪੀ ਮੰਗੀਏ ਤਾਂ ਦੁਕਾਨਦਾਰ 12 ਆਨੇ ਮੰਗਦਾ ਹੈ। ਜੇ ਅਸੀਂ ਕਹੀਏ ਕਿ 10 ਆਨੇ ਲੈ ਲੈ ਤਾਂ ਉਹ ਕਹਿੰਦਾ ਹੈ ਕਿ ਥੜ੍ਹੇ ਤੋਂ ਉਤਰ ਜਾ। ਪਰ ਇਹ ਕਿਸਾਨ ਹੈ ਕਿ 6 ਮਹੀਨੇ ਮਿਹਨਤ ਕਰ ਕੇ ਅਨਾਜ ਪੈਦਾ ਕਰਦਾ ਹੈ ਅਤੇ ਲਿਆ ਕੇ ਮੰਡੀ ਵਿਚ ਸੁੱਟ ਦਿੰਦਾ ਹੈ ਅਤੇ ਉਸ ਦੀ ਪ੍ਰਾਈਸ ਹੋਰ ਲੋਕ ਮੁਕੱਰਰ ਕਰਦੇ ਹਨ। ਇਥੇ ਕੈਪਟਨ ਸਾਹਿਬ ਨੇ ਕਿਹਾ ਸੀ ਕਿ ਸਟੇਟ ਟਰੇਡਿੰਗ ਕਰਾਂਗੇ। ਉਸ ਨਾਲ 22 ਕੈਟੇਗਰੀਜ਼ ਇਫੈਕਟਿਡ ਹੋਣਗੀਆਂ। ਧਰ ਸਾਹਿਬ ਇਥੇ ਕਹਿ ਗਏ ਹਨ ਕਿ ਉਨ੍ਹਾਂ ਵਿਚੋਂ 20 ਕੈਟੇਗਰੀਜ਼ ਨੂੰ ਅਕਾਮੋਡੇਟ ਕਰ ਲਿਆ ਜਾਵੇਗਾ । ਫਿਰ ਮੈਂ ਇਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਕਣਕ ਦੇ ਭਾਅ ਸਾਰੇ ਦੇਸ਼ ਵਿਚ ਇਕੋ ਜਿਹੇ ਨਹੀਂ ਹਨ। ਇਥੇ ਵੀ ਪੰਜਾਬ ਦੇ ਕਿਸਾਨ ਨਾਲ ਧੱਕਾ ਕੀਤਾ ਜਾ ਰਿਹਾ ਹੈ। ਯੂ.ਪੀ. ਦੀ ਕਣਕ 130 ਰੁਪਏ ਵਿਕਦੀ ਹੈ ਜਦੋਂ ਕਿ ਪੰਜਾਬ ਦੇ ਕਿਸਾਨ ਤੋਂ 76 ਰੁਪਏ ਲੈ ਲਈ ਜਾਂਦੀ ਹੈ । ਇਹ ਧੱਕਾ ਕਿਉਂ ? ਕੀ ਇਸ ਦੀ ਕੋਈ ਦਲੀਲ ਹੈ ? ਯੂ. ਪੀ. ਵਿਚ ਤਾਂ ਕਾਸਟ ਆਫ ਪ੍ਰੋਡਕਸ਼ਨ ਘੱਟ ਹੈ,

ਲੇਬਰ ਵੀ ਪੰਜਾਬ ਨਾਲੋਂ ਸਸਤੀ ਹੈ ਫਿਰ ਉਥੇ ਦੀ ਕਣਕ ਦੀ ਕੀਮਤ ਜ਼ਿਆਦਾ ਤੇ ਪੰਜਾਬ ਦੀ ਘੱਟ ਇਹ ਕਿਉਂ ? ਫਿਰ ਪੰਜਾਬ ਵਿਚ ਬਿਜਲੀ ਨਹੀਂ ਮਿਲਦੀ। ਇਥੇ ਦਸਿਆ ਗਿਆ ਕਿ 257 ਲੱਖ ਯੂਨਿਟ ਮੱਧ ਪ੍ਰਦੇਸ਼ ਤੋਂ ਲਏ ਗਏ ਹਨ। ਉਸ ਵਿਚੋਂ 8 ਲੱਖ ਬਿਜਲੀ ਆਉਣੀ ਸੀ ਪਰ ਰਾਜਸਥਾਨ ਦੇ ਬਿਜਲੀ ਮੰਤਰੀ ਨੇ ਐਲਾਨ ਕੀਤਾ ਕਿ ਸਾਡੇ ਰਾਜ ਵਿਚੋਂ ਬਿਜਲੀ ਲੰਘੀ ਹੀ ਨਹੀਂ। ਫਿਰ ਇਥੇ ਡੀਜ਼ਲ ਨਹੀਂ ਮਿਲਦਾ, ਫਰਟੇਲਾਈਜ਼ਰ ਨਹੀਂ ਮਿਲਦੀ। (ਵਿਘਨ) ਡੀਜ਼ਲ ਬਲੈਕ ਵਿਚ ਤਾਂ ਭਾਵੇਂ ਜਿਤਨਾ ਮਰਜ਼ੀ ਹੈ ਲੈ ਲਓ ਪਰ ਵੈਸੇ ਨਹੀਂ ਮਿਲਦਾ, ਪਰ ਫਿਰ ਪੰਜਾਬ ਦੇ ਕਿਸਾਨ ਦਾ ਅਨਾਜ ਸਸਤਾ ਲੈ ਲਿਆ ਜਾਂਦਾ ਹੈ, ਜੋ ਕਿ ਸਾਰੇ ਹਿੰਦੁਸਤਾਨ ਦੇ ਲੋਕਾਂ ਨੂੰ ਖੁਆਂਦਾ ਹੈ। ਇਸ ਲਈ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਵੱਧ ਤੋਂ ਵੱਧ ਜੋ ਵੀ ਯਤਨ ਕਰ ਸਕਦੀ ਹੈ ਕਰੇ ਤਾਂ ਕਿ ਕਾਸਟ ਆਫ਼ ਪ੍ਰੋਡਕਸ਼ਨ ਦੇ ਮੁਤਾਬਕ ਹੀ ਕਿਸਾਨ ਨੂੰ ਅਨਾਜ ਦੀ ਪ੍ਰਾਈਸ ਮਿਲੇ। (ਵਿਘਨ) ਫਿਰ ਸਪੀਕਰ ਸਾਹਿਬ, ਮੈਂ ਅਖਬਾਰਾਂ ਵਿਚ ਪੜ੍ਹ ਕੇ ਹੈਰਾਨ ਹੋ ਗਿਆ ਕਿ ਪੈਡੀ ਦੀ ਕੀਮਤ ਪੰਜਾਬ ਵਿਚ 53 ਰੁਪਏ, ਹਰਿਆਣੇ ਵਿਚ 56 ਰੁਪਏ ਅਤੇ ਯੂ. ਪੀ. ਵਿਚ 72 ਰੁਪਏ ਹੈ। ਇਹ ਵਿਤਕਰਾ ਕਿਉਂ ਪੰਜਾਬੀ ਕਿਸਾਨ ਨਾਲ ਕੀਤਾ ਜਾ ਰਿਹਾ ਹੈ ? (ਵਿਘਨ) ਇਹ ਵਿਕਤਰਾ ਹੈ। ਪੰਜਾਬ ਅਤੇ ਹਰਿਆਣੇ ਦੀ ਪੈਡੀ ਦੀ ਕੀਮਤ ਵਿਚ ਫਰਕ ਹੈ। ਪੰਜਾਬ ਅਤੇ ਯੂ. ਪੀ. ਦੀ ਕੀਮਤ ਵਿਚ ਹੋਰ ਵੀ ਵੱਧ ਫਰਕ ਹੈ। ਇਸ ਲਈ ਸਰਕਾਰ ਨੂੰ ਵੱਧ ਤੋਂ ਵੱਧ ਯਤਨ ਕਰ ਕੇ ਪੰਜਾਬ ਦੇ ਕਿਸਾਨ ਨੂੰ ਪੂਰੀਆਂ ਕੀਮਤਾਂ ਦਿਵਾਉਣੀਆਂ ਚਾਹੀਦੀਆਂ ਹਨ।

ਫਿਰ ਸਪੀਕਰ ਸਾਹਿਬ, ਮੈਂ ਵਾਟਰ ਟੈਕਸ ਦੀ ਗੱਲ ਕਰਦਾ ਹਾਂ। ਦੁਨੀਆਂ ਦੇ ਕਿਸੇ ਵੀ ਹੋਰ ਦੇਸ਼ ਵਿਚ ਇਤਨੇ ਵਾਟਰ ਦੇ ਰੀਸੋਰਸਿਜ਼ ਨਹੀਂ ਹਨ ਜਿਤਨੇ ਕਿ ਸਾਡੇ ਦੇਸ਼ ਵਿਚ ਹਨ। ਪਰ ਸਿਰਫ 7ਵਾਂ ਹਿੱਸਾ ਪਾਣੀ ਯੂਟੇਲਾਈਜ਼ ਹੁੰਦਾ ਹੈ ਅਤੇ ਬਾਕੀ ਦੇ 6 ਹਿੱਸੇ ਫਾਲਤੂ ਰੁੜ੍ਹ ਕੇ ਸਮੁੰਦਰ ਵਿਚ ਚਲਾ ਜਾਂਦਾ ਹੈ। ਸਾਡਾ ਪਾਕਿਸਤਾਨ ਨਾਲ ਸਮਝੌਤਾ ਸੀ ਕਿ 30 ਜਨਵਰੀ, 1970 ਤੋਂ ਬਾਅਦ ਉਸ ਨੂੰ ਪਾਣੀ ਨਹੀਂ ਦਿਤਾ ਜਾਵੇਗਾ ਅਤੇ ਇਸ ਲਈ ਅਸੀਂ ਉਸ ਨੂੰ ਇਕ ਕਰੋੜ ਰੁਪਿਆ ਵੀ ਦਿੱਤਾ ਸੀ। ਪਰ ਉਹ ਇਕ ਕਰੋੜ ਰੁਪਿਆ ਦੇਣ ਤੋਂ ਬਾਅਦ ਵੀ ਅਜ ਤਕ ਪਾਣੀ ਉਸ ਨੂੰ ਮਿਲ ਰਿਹਾ ਹੈ ਅਤੇ ਅਸੀਂ ਕੋਈ ਪ੍ਰਾਜੈਕਟ ਨਹੀਂ ਬਣਾ ਸਕੇ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਸ ਪਾਸੇ ਵੀ ਜਲਦੀ ਤੋਂ ਜਲਦੀ ਧਿਆਨ ਦੇਣਾ ਚਾਹੀਦਾ ਹੈ।

ਫਿਰ ਸਪੀਕਰ ਸਾਹਿਬ, ਮੈਂ ਰਿਸਰਚ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਥੇ ਰਿਸਰਚ ਚਾਹੇ ਮੈਡੀਸਨ ਦੀ ਹੋਵੇ ਜਾਂ ਐਗਰੀਕਲਚਰ ਦੀ ਹੋਵੇ ਇਸ ਵੱਲ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ। ਇਹ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਕਲਿਆਣ ਦੀ ਕਾਢ ਕਢਣ ਵਾਲੇ ਡਾਕਟਰ ਦਿਲਬਾਗ ਸਿੰਘ ਇਨ੍ਹਾਂ ਨੂੰ ਛੱਡ ਕੇ ਚਲੇ ਗਏ ਹਨ। (ਵਿਘਨ) ਇਹ ਦਿਲਬਾਗ ਸਿੰਘ ਨਹੀਂ ਡਾਕਟਰ ਦਿਲਬਾਗ ਸਿੰਘ ਜਿਸ ਨੇ ਕਲਿਆਣ ਪੈਦਾ ਕੀਤੀ ਸੀ। ਕਿਉਂਕਿ ਉਸ ਨੂੰ ਇਹ ਪੂਰਾ ਸਨਮਾਨ ਨਹੀਂ ਸੀ ਦੇ ਸਕੇ। (ਵਿਘਨ) ਫਿਰ ਨੋਬਲ ਪ੍ਰਾਈਜ਼ ਵਿਨਰ ਡਾਕਟਰ ਹਰਗੋਬਿੰਦ ਖੁਰਾਣਾ ਇਨ੍ਹਾਂ ਨੂੰ ਛੱਡ ਕੇ ਚਲਾ ਗਿਆ।

**ਵਿਕਾਸ ਮੰਤਰੀ**: ਉਦੋਂ ਉਹ ਨੋਬਲ ਪ੍ਰਾਈਜ਼ ਵਿਨਰ ਨਹੀਂ ਸੀ।

**ਚੌਧਰੀ ਦਰਸ਼ਨ ਸਿੰਘ**: ਪਰ ਉਹ ਤੁਹਾਡੇ ਕੋਲ ਆਇਆ ਸੀ। ਉਸ ਨੂੰ ਪੂਰਾ ਸਨਮਾਨ ਨਹੀਂ ਮਿਲ ਸਕਿਆ ਸੀ। ਰਿਸਰਚ ਕਰਨ ਦੀਆਂ ਇਥੇ ਪੂਰੀਆਂ ਸਹੂਲਤਾਂ ਨਹੀਂ ਹਨ ਅਤੇ ਕੋਈ ਇਨਟਲੈਕ-ਚੂਅਲ ਆਦਮੀ ਇਥੇ ਰਿਸਰਚ ਕਰਨ ਨੂੰ ਤਿਆਰ ਨਹੀਂ ਹੈ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

[ਚੌਧਰੀ ਦਰਸ਼ਨ ਸਿੰਘ]

ਫਿਰ ਸਪੀਕਰ ਸਾਹਿਬ, ਇਥੇ ਬਿਊਰੋਕ੍ਰੇਸੀ ਦਾ ਟਾਪਕ ਆਇਆ। ਇਹ ਬੜੇ ਦੁਖ ਦੀ ਗੱਲ ਹੈ ਕਿ ਇਹ ਉਚੀਆਂ ਪੱਗਾਂ ਵਾਲੇ, ਉੱਚੀਆਂ ਕੁਰਸੀਆਂ ਤੇ ਬਹਿਣ ਵਾਲੇ ਅਫ਼ਸਰ ਮੌਜੂਦਾ ਸਿਸਟਮ ਵਿਚ ਆਪਣੇ ਆਪ ਨੂੰ ਐਡਜਸਟ ਨਹੀਂ ਕਰ ਸਕੇ। ਜਦੋਂ ਤਕ ਇਹ ਦਿਲ ਅਤੇ ਦਿਮਾਗ ਨਾਲ ਆਪਣੇ ਆਪ ਨੂੰ ਇਥੇ ਐਡਜਸਟ ਨਹੀਂ ਕਰ ਲੈਂਦੇ ਇਥੇ ਸਮਾਜਵਾਦ ਦਾ ਪ੍ਰੋਗਰਾਮ ਇੰਪਲੀਮੈਂਟ ਨਹੀਂ ਹੋ ਸਕਦਾ। ਉਨ੍ਹਾਂ ਨੂੰ ਆਈ. ਏ. ਐਸ. ਬਣ ਕੇ 3 ਹਜ਼ਾਰ ਰੁਪਏ ਤਨਖਾਹ ਮਿਲ ਜਾਂਦੀ ਹੈ।

(*Mrs. Gurbrinder Kaur, a Member of the Panel of Chairmen, in the Chair*)

1.07 p.m.

Examination is not the test of ability. Once a person passes an examination of I.A.S., he becomes I.A.S. He is to go up. His pay will go up but he cannot adjust in the society.

ਪਿਛੇ ਜਿਹੇ ਪਟਿਆਲੇ ਵਿਚ ਹੋਈ ਕਾਨਫਰੰਸ ਵਿਚ ਵੀ ਇਹ ਗੱਲ ਹੋਈ ਸੀ ਕਿ ਜੋ ਕਾਨੂੰਨ ਬਣਦੇ ਹਨ ਉਹ ਲਾਗੂ ਨਹੀਂ ਹੁੰਦੇ। ਲੋਕ ਭਲਾਈ ਦਾ ਕੋਈ ਕਾਨੂੰਨ ਲਾਗੂ ਨਹੀਂ ਹੁੰਦਾ। ਮਿਸਾਲ ਵਜੋਂ ਤੁਸੀਂ ਟੇਨੈਂਟ ਸਿਕਿਉਰਿਟੀ ਐਕਟ ਬਣਾਇਆ ਪਰ ....

Security was not given to the tenants but to the landlords. Do you think that bureaucrats can give security to the tenants?

ਇਨ੍ਹਾਂ 2,500 ਰੁਪਏ ਤਨਖਾਹ ਲੈਣ ਵਾਲੇ ਅਫਸਰਾਂ ਦੀਆਂ ਹਫਤੇ ਵਿਚ ਦਸ ਫੋਟੋਜ਼ ਅਖਬਾਰਾਂ ਵਿਚ ਆ ਜਾਂਦੀਆਂ ਹਨ। ਪੰਜਾਬ ਸਰਕਾਰ ਕੰਮ ਬਹੁਤ ਕਰ ਰਹੀ ਹੈ, ਲੇਕਿਨ ਪਬਲਿਸਿਟੀ ਘੱਟ ਹੋ ਰਹੀ ਹੈ। ਅਤੇ ਪਬਲਿਸਿਟੀ ਕੀ ਹੋ ਰਹੀ ਹੈ : ਟਰੀਬਿਊਨ ਅਤੇ ਹੋਰ ਅਖਬਾਰਾਂ ਦੀ 30 ਪ੍ਰਤੀਸ਼ਤ ਥਾਂ ਇਨ੍ਹਾਂ ਦੀਆਂ ਫੋਟੋਜ਼ ਨਾਲ ਹੀ ਭਰੀ ਹੁੰਦੀ ਹੈ। 30 per cent of the Tribune space is covered with their photos. Why their photos are given in the Papers ? ਇਹ ਕਿਨ੍ਹਾਂ ਦੀਆਂ ਫੋਟੋਆਂ ਹੁੰਦੀਆਂ ਹਨ ? ਇਹ ਡਾਇਰੈਕਟਰ, ਸੈਕਟਰੀਜ਼ ਅਤੇ ਵਜ਼ੀਰ ਸਾਹਿਬਾਨ ਦੀਆਂ ਫੋਟੋਜ਼ ਹੁੰਦੀਆਂ ਹਨ। But photo matters the least with the public. ਜਿਥੇ ਇਹ ਫੋਟੋਆਂ ਲਗਾਈਆਂ ਹੁੰਦੀਆਂ ਹਨ ਉਥੇ ਚਾਰ ਲਾਈਨਾਂ ਆਪਣੇ ਮੈਟਰ ਦੀਆਂ ਹੋਣੀਆਂ ਚਾਹੀਦੀਆਂ ਹਨ। ਪਰ ਅੱਜ ਕਲ੍ਹ ਹੁੰਦਾ ਕੀ ਹੈ, ਹਰ ਰੋਜ਼ ਦਸ ਫੋਟੋਆਂ ਅਖਬਾਰਾਂ ਵਿਚ ਦਿਤੀਆਂ ਹੋਈਆਂ ਹੁੰਦੀਆਂ ਹਨ। As if they are more keen with their photos than their activities ਫੇਰ ਇਨ੍ਹਾਂ ਦਾ ਜੋ ਮੈਟਰ ਹੁੰਦਾ ਹੈ ਉਹ ਰੈਪੀਟੀਸ਼ਨ ਹੁੰਦੀ ਹੈ। 23 ਮਾਰਚ ਦਾ ਅਖਬਾਰ ਪੜ੍ਹੋ ਉਥੇ ਜੋ ਕੁਝ ਚੀਫ ਇੰਜਨੀਅਰ ਨੇ ਕਿਹਾ ਹੈ ਉਹੀ ਹੀ ਸੈਕਟਰੀ,ਪੀ. ਡਬਲਿਊ ਡੀ. ਨੇ ਰਿਪੀਟ ਕੀਤਾ ਹੋਇਆ ਹੈ। ਇਹ ਕੋਈ ਅੱਛਾ ਨਹੀਂ ਲਗਦਾ। ਇਟ ਲੁਕਸ ਔਡ। ਫੋਟੋਆਂ ਲਗਾਉਣ ਵਾਸਤੇ ਤੁਸੀਂ ਮਨ੍ਹਾਂ ਕਰੋ। ਪੀਪਲਜ਼ ਕਮੇਟੀ ਬਣਾਉ ਵਰਨਾ ਉਹ ਲੋਕ ਚਲਣ ਨਹੀਂ ਦੇਣਗੇ।

ਤੀਸਰੀ ਗਲ ਮੈਂ ਪੰਜਾਬੀ ਲਈ ਕਰਨਾ ਚਾਹੁੰਦਾ ਹਾਂ। ਪੰਜਾਬੀ ਵਾਸਤੇ ਵੱਧ ਤੋਂ ਵੱਧ ਕਰਨਾ ਚਾਹੀਦਾ ਹੈ। ਹਿੰਦੀ ਵਾਸਤੇ ਦਸਵੀਂ ਜਮਾਤ ਤੱਕ ਜੋ ਕੀਤਾ ਹੈ, ਉਹ ਠੀਕ ਹੈ। ਗਿਆਨੀ ਜੀ ਬੈਠੇ ਹਨ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬੀ ਲਾਹੌਲ ਸਪਿਤੀ ਅਤੇ ਗੁੜਗਾਉਂ ਅਤੇ ਮਹਿੰਦਰਗੜ੍ਹ ਤਕ ਪੜ੍ਹੀ ਜਾਂਦੀ ਸੀ। ਪੰਜਾਬ ਦੀਆਂ ਹੱਦਾਂ ਕਿਸੇ ਵਕਤ ਬਹੁਤ ਵਡੀਆਂ ਸਨ। ਹੁਣ ਇਹ ਹੱਦ ਘੱਟ ਹੋ ਗਈ ਹੈ। ਛੋਟਾ ਸੂਬਾ ਬਣਾਉਣ ਵਾਲਿਆਂ ਨੂੰ ਜਿਨ੍ਹਾਂ ਨੇ ਇਸ ਚੀਜ਼ ਦੀ ਮੰਗ ਕੀਤੀ ਸੀ ਉਨ੍ਹਾਂ ਦੀ ਪਹਿਲਾਂ ਇਹ ਪੁਜ਼ੀਸ਼ਨ

ਹੁੰਦੀ ਸੀ ਕਿ ਤਿੱਲੇ ਦੀ ਜੁੱਤੀ ਪਾ ਕੇ ਜਦੋਂ ਮਾਝੇ ਦਾ ਜੱਟ ਸ਼ਿਮਲੇ ਜਾਂਦਾ ਸੀ ਤਾਂ ਉਹਨੂੰ ਭਾਈ ਪੁਛਦਾ ਸੀ ਕਿ ਕਿਸ ਹੋਟਲ ਮੈਂ ਪਹੁੰਚੋਗੇ । (ਵਿਘਨ) ਪਰ ਅਕਾਲੀ ਮਨਿਸਟਰੀ ਹੋਵੇ ਅਤੇ ਇਨ੍ਹਾਂ ਨੂੰ ਮਾਲ ਰੋਡ, ਸ਼ਿਮਲੇ ਚੜ੍ਹਨ ਨਾ ਦਿਤਾ ਜਾਵੇ, ਕਿੰਨੀ ਮਾੜੀ ਗਲ ਹੈ। ਸ਼ਿਮਲੇ ਦੀ ਲਖਾਂ ਨਹੀਂ ਕਰੋੜਾਂ ਰੁਪਏ ਦੀ ਜ਼ਾਇਦਾਦ ਛਡ ਦਿਤੀ। ਚਲੋ ਠੀਕ ਹੈ ਸੂਬਾ ਬਣ ਗਿਆ ਹੁਣ ਇਸ ਨੂੰ ਸੁਧਾਰਨਾ ਚਾਹੀਦਾ ਹੈ। ਇਕ ਗਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਜ਼ਬਾਨ ਕਿਸੇ ਫਿਰਕੇ ਦੀ ਜ਼ਬਾਨ ਨਹੀਂ ਹੈ। ਇਹ ਇਸ ਰਾਜ ਦੀ ਜ਼ਬਾਨ ਹੈ। ਇਥੇ ਚਾਤਰਕ, ਭਾਈ ਪੂਰਨ ਸਿੰਘ ਅਤੇ ਭਾਈ ਵੀਰ ਸਿੰਘ ਵਰਗੇ ਮਸ਼ਹੂਰ ਕਵੀ ਇਸ ਜ਼ਬਾਨ ਦੇ ਹੋਏ ਹਨ। ਇਸ ਜ਼ਬਾਨ ਵਿਚ ਰਸ ਹੈ। ਪਟਿਆਲੇ ਵਿਚ ਗਿਆਨੀ ਜੀ ਨੇ ਬੋਲਦਿਆਂ ਆਖਿਆ ਸੀ ਕਿ ਇਹ ਮੇਰੇ ਗਵਾਂਢੀ ਸਟੇਟਾਂ ਦੇ ਦੋਸਤ ਬੈਠੇ ਹਨ ਅਤੇ ਇਹ ਜਿਸ ਤਰ੍ਹਾਂ ਕਹਿਣਗੇ ਉਸ ਤਰ੍ਹਾਂ ਹੀ ਮੈਂ ਕਰਾਂਗਾ।

**ਚੌਧਰੀ ਜਗਤ ਰਾਮ:** ਆਨ ਏ ਪੁਆਇੰਟ ਆਫ ਆਰਡਰ ਮੈਡਮ। ਚੌਧਰੀ ਸਾਹਿਬ ਨੇ ਤਿੱਲੇ ਦੀ ਜੁੱਤੀ ਦਸੀ ਹੈ ਅਤੇ ਪੰਜਾਬੀ ਲਈ ਵੀ ਹੋਰ ਸਾਰੀ ਗਲ ਦਸੀ ਹੈ। ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਸੂਬੇ ਨੂੰ ਛੋਟਾ ਕਰਨ ਦਾ ਜ਼ੁਮੇਵਾਰ ਕੌਣ ਹੈ, ਇਸ ਬਾਰੇ ਚੌਧਰੀ ਦਰਸ਼ਨ ਸਿੰਘ ਦਸ ਦੇਣ।

**ਚੌਧਰੀ ਦਰਸ਼ਨ ਸਿੰਘ:** ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪਿੰਡਾਂ ਵਿਚ ਹੁੰਦੀ ਹੋਵੇ ਮੁਰੱਬਾਬੰਦੀ ਅਤੇ ਪਟਵਾਰੀ ਆਏ ਹੋਣ ਤਾਂ ਜੱਟ ਪਤਾ ਕੀ ਕਰਦਾ ਹੈ?ਇਹ ਘਰ ਦੇ ਬਚਿਆਂ ਦੇ ਮੂੰਹੋਂ ਦੁੱਧ ਖੋਹ ਕੇ ਦੁਧ ਦੀ ਗੜਵੀ ਪਟਵਾਰੀ ਨੂੰ ਪੀਣ ਵਾਸਤੇ ਦਿੰਦਾ ਹੈ। ਪਰ ਜਦੋਂ ਪੰਜਾਬ ਦੀ ਹੱਦਬੰਦੀ ਹੁੰਦੀ ਸੀ ਤਾਂ ਉਦੋਂ ਸੰਤ ਬਾਬਾ ਫਤਹਿ ਸਿੰਘ ਅਤੇ ਅਕਾਲੀ ਪਾਰਟੀ ਦੇ ਹੋਰ ਮੈਂਬਰ ਲੰਡਨ ਦੇ ਬਜ਼ਾਰਾਂ ਵਿਚ ਫਿਰਦੇ ਪਏ ਸੀ (ਵਿਘਨ)। ਪੰਜਾਬ ਦੀ ਹੁੰਦੀ ਹੋਵੇ ਮੁਰਬੇਬੰਦੀ ਅਤੇ ਤੁਸੀਂ ਆਪਣਾ ਜ਼ੋਰ ਨਾ ਲਗਾਉ। ਇਹ ਪੰਜਾਬੀ ਸੂਬਾ ਕੀ ਬਣਿਆ ਹੈ ਜੇ ਸਵੇਰ ਨੂੰ ਸਾਈਕਲ ਤੇ ਚੜ੍ਹਿਆ ਜਾਵੇ ਤਾਂ ਸ਼ਾਮ ਨੂੰ ਸਾਰਾ ਘੁੰਮ ਕੇ ਬੰਦਾ ਘਰ ਪਹੁੰਚ ਜਾਂਦਾ ਹੈ। ਮੈਂ ਗਿਆਨੀ ਜੀ ਨੂੰ ਇਕ ਬੇਨਤੀ ਕਰ ਰਿਹਾ ਸੀ (ਵਿਘਨ) ਅਸੀਂ ਇਹ ਕਹਿੰਦੇ ਹਾਂ ਕਿ ਸੂਬਾ ਵਧੇ ਫੂਲੇ, ਇਥੇ ਹਰ ਵਿਅਕਤੀ ਭਾਵੇਂ ਹਿੰਦੂ ਹੋਵੇ ਅਤੇ ਭਾਵੇਂ ਸਿੱਖ ਹੋਵੇ ਉਹ ਪਰਫੁਲਤ ਹੋਵੇ। ਇਥੇ ਹਰ ਆਦਮੀ ਦਾ ਸਿਰ ਉੱਚਾ ਹੋਣਾ ਚਾਹੀਦਾ ਹੈ (ਵਿਘਨ) ਪੰਜਾਬ ਵਿਚ ਚੰਗੇ ਜਵਾਨ ਹਨ ਅਤੇ ਇਥੇ ਚੰਗੀ ਖੇਤੀ ਕਰਨ ਵਾਲੇ ਕਾਰੀਗਰ ਹਨ। ਪੰਜਾਬ ਨੇ ਹਰ ਸਫੀਅਰ ਵਿਚ ਟੇਲੈਂਟਿਡ ਆਦਮੀ ਪੈਦਾ ਕੀਤੇ ਹਨ। ਰਾਈਟਰ ਪੈਦਾ ਕੀਤੇ ਹਨ। ਪੰਜਾਬੀ ਵਿਚ ਜੋਸ਼ ਹੈ। ਸਾਨੂੰ ਪੰਜਾਬ ਦੀ ਉੱਨਤੀ ਵਾਸਤੇ ਵਧ ਤੋਂ ਵਧ ਕੰਮ ਕਰਨਾ ਚਾਹੀਦਾ ਹੈ।

**ਸ੍ਰੀ ਸਭਾਪਤੀ:** ਤੁਸੀਂ 20 ਮਿਨਟ ਲੈ ਲਏ ਹਨ। (You have already spoken for 20 minutes.)

**ਚੌਧਰੀ ਦਰਸ਼ਨ ਸਿੰਘ:** ਬਸ ਦੋ ਮਿਨਟ ਹੋਰ ਲੈਣੇ ਹਨ। ਪੰਜਾਬ ਸਰਕਾਰ ਨੇ ਐਨਸਾਈਕਲੋਪੀਡੀਆ ਬਣਾਇਆ, ਇਸ ਗੱਲ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਮੈਂ ਗਿਆਨੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਜ਼ਬਾਨ ਨਾਲ ਇਨ੍ਹਾਂ ਦਾ ਬੜਾ ਪ੍ਰੇਮ ਹੈ (ਵਿਘਨ) ਜਿਸ ਤਰ੍ਹਾਂ ਤੁਸੀਂ ਪਟਿਆਲੇ ਜਾ ਕੇ ਕਿਹਾ ਕਿ ਜਿਸ ਤਰ੍ਹਾਂ ਮੇਰੇ ਗਵਾਂਢੀ ਸਟੇਟਾਂ ਦੇ ਮੁੱਖ ਮੰਤਰੀ ਕਹਿਣਗੇ ਉਸੇ ਤਰ੍ਹਾਂ ਹੀ ਮੈਂ ਕਰਾਂਗਾ। ਇਸ ਸਬੰਧ ਵਿਚ ਇਹ ਇਕ ਗੱਲ ਦਾ ਜਵਾਬ ਦੇਣ ਕਿ ਗਵਾਂਢੀ ਰਾਜਾਂ ਦੇ ਮੁੱਖ ਮੰਤਰੀਆਂ ਨੂੰ ਪੁੱਛੋ ਕਿ ਕੀ ਹਿੰਦੀ ਉਨ੍ਹਾਂ ਦੀ ਲਿੰਕ ਲੈਂਗੁਏਜ਼ ਹੈ? Hindi is a link language. It is a link language only in the North. South does not accept it. Even the West Bengal does not accept it. (*Interruption*)

**Acharya Prithvi Singh Azad** : Wrong statement.

**Chaudhri Darshan Singh** : Let me make it clear. 16 languages are National languages uptil now.

[ਚੌਧਰੀ ਦਰਸ਼ਨ ਸਿੰਘ]

ਮੈਂ ਅਰਜ਼ ਕਰਦਾ ਹਾਂ ਕਿ ਹਰਿਆਣੇ ਵਿਚ ਵਸਣ ਵਾਲਿਆਂ ਵਿਚੋਂ 33 ਪ੍ਰਤੀਸ਼ਤ ਪੰਜਾਬੀ ਬੋਲਣ ਵਾਲੇ ਹਨ । ਗਵਾਂਢੀ ਸੂਬੇ ਦੇ ਮੁੱਖ ਮੰਤਰੀ, ਹਰਿਆਣੇ ਨੂੰ ਪ੍ਰੇਮ ਨਾਲ ਪੁੱਛੋ ਕਿ ਇਨ੍ਹਾਂ ਨੇ ਆਪਣੀ ਸੈਕਿੰਡ ਲੈਂਗੁਏਜ ਤਾਮਿਲ ਕਿਉਂ ਲਾਈ ਹੈ ਅਤੇ ਪੰਜਾਬੀ ਕਿਉਂ ਨਹੀਂ ਲਗਾਈ? ਇਸ ਤਰ੍ਹਾਂ ਹੀ ਹਿਮਾਚਲ ਪਰਦੇਸ਼ ਵਿਚ ਸੈਕਿੰਡ ਲੈਂਗੁਏਜ਼ ਉਰਦੂ ਕਿਉਂ ਲਗਾਈ ਗਈ ਹੈ ? ਸਾਨੂੰ ਪਰੇਰਨਾ ਕਰਨੀ ਚਾਹੀਦੀ ਹੈ ਕਿ ਇਹ ਸਟੇਟਾਂ ਪੰਜਾਬੀ ਅਪਨਾਉਣ ।

1-17 p.m. (ਇਸ ਵੇਲੇ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਕ ਹੋਰ ਅਰਜ਼ ਇਹ ਹੈ ਕਿ ਪੰਜਾਬ ਵਿਚ ਪਾਬੰਦੀ ਲਗਾ ਦਿਤੀ ਗਈ ਹੈ ਕਿ ਇਥੇ ਫਲੋਰ ਮਿਲਜ਼ ਖੁਲ੍ਹ ਨਹੀਂ ਸਕਦੀਆਂ । ਇਸ ਬਾਰੇ ਗਿਆਨੀ ਜੀ ਨੂੰ ਸੈਂਟਰ ਨੂੰ ਕਹਿਣਾ ਚਾਹੀਦਾ ਹੈ ਕਿ ਪੰਜਾਬ ਦੀ ਪੈਦਾ ਹੋਣ ਵਾਲੀ ਕਣਕ ਪਰੋਡਕਟਸ ਦੀ ਸ਼ਕਲ ਵਿਚ ਬਾਹਰਲਿਆਂ ਸੂਬਿਆਂ ਨੂੰ ਭੇਜੀ ਜਾਣੀ ਚਾਹੀਦੀ ਹੈ । ਪਾਂਡੇ ਸਾਹਿਬ ਬੈਠੇ ਹੋਣੇ ਹਨ । ਲੁਧਿਆਣਾ ਅਤੇ ਅੰਮ੍ਰਿਤਸਰ ਦੀ ਡਿਵੈਲਪਮੈਂਟ ਵਾਸਤੇ ਬੋਰਡ ਬਣਾ ਦਿਤੇ ਗਏ ਹਨ । ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਇੰਤਜ਼ਾਮ ਜਾਲੰਧਰ ਵਾਸਤੇ ਵੀ ਕਰਨਾ ਚਾਹੀਦਾ ਹੈ । ਸੈਂਟਰ ਦੀ ਕਰੋੜਾਂ ਰੁਪਏ ਦੀ ਇਮਦਾਦ ਆ ਰਹੀ ਹੈ ਇਸ ਵਿਚੋਂ ਜਾਲੰਧਰ ਲਈ ਵੀ ਲੈ ਕੇ ਦੇਣੀ ਚਾਹੀਦੀ ਹੈ ।

**ਮੁੱਖ ਮੰਤਰੀ**: ਸਪੀਕਰ ਸਾਹਿਬ ਚੌਧਰੀ ਦਰਸ਼ਨ ਸਿੰਘ ਜੀ ਨੇ ਸਪੀਚ ਬੜੀ ਚੰਗੀ ਕੀਤੀ ਹੈ ਜਿੰਨੀ ਮੈਂ ਸੁਣੀ ਹੈ । ਪਹਿਲਾਂ ਵੀ ਚੰਗੀ ਕੀਤੀ ਹੋਣੀ ਹੈ । ਪਰ ਇਕ ਸੰਦੇਹ ਇਨ੍ਹਾਂ ਨੇ ਪਰਗਟ ਕੀਤਾ ਹੈ। ਮੈਂ ਜਿਸ ਵੇਲੇ ਜ਼ੋਨਲ ਕਾਨਫਰੰਸ ਵਿਚ, ਸਾਡੇ ਤਿੰਨ ਪੜੋਸੀ ਮੁੱਖ ਮੰਤਰੀ ਅਤੇ ਦਿੱਲੀ ਤੋਂ ਚੀਫ ਕੌਂਸਲਰ ਸਾਹਿਬ ਬੈਠੇ ਸੀ ਤਾਂ ਕਿਹਾ ਕਿ ਜੋ ਮਰਜ਼ੀ ਫੈਸਲਾ ਕਰ ਦੇਣ ਮੈਂ ਮਨਜ਼ੂਰ ਕਰਾਂਗਾ ਔਰ ਮੈਨੂੰ ਇਨ੍ਹਾਂ ਤੇ ਭਰੋਸਾ ਹੈ ਇਹ ਕੋਈ ਗਲਤ ਫੈਸਲਾ ਨਹੀਂ ਕਰਨਗੇ । ਇਨ੍ਹਾਂ ਨੇ ਕਿਹਾ ਕਿ ਇਹ ਗਲ ਤਾਂ ਕਹਿ ਦਿਤੀ ਪਰ ਕੀ ਤੁਸੀਂ ਇਹ ਕੰਮ ਕਰਾਉਗੇ ਇਨ੍ਹਾਂ ਤੋਂ । ਮੈਂ ਕਹਿੰਦਾ ਹਾਂ ਕਿ ਉਥੇ ਕੰਮ ਦੀ ਸ਼ਰਤ ਨਹੀਂ ਹੁੰਦੀ । ਹੁਣ ਵੀ ਦੁਹਰਾਂਦਾ ਹਾਂ ਹਾਊਸ ਵਿਚ ਕਿ ਮੈਂ ਇਹ ਸਮਝਦਾ ਹਾਂ ਕਿ ਆਲ ਇੰਡੀਆ ਪਾਰਟੀ ਦਾ ਮੈਂ ਮੈਂਬਰ ਹਾਂ ਅਤੇ ਉਹ ਵੀ ਹਨ । ਮੈਨੂੰ ਉਨ੍ਹਾਂ ਤੇ ਪੂਰਾ ਭਰੋਸਾ ਹੈ ਕਿ ਉਹ ਆਪਣੇ ਮੁਫਾਦ ਵਾਸਤੇ ਗਲਤ ਬਾਤ ਨਹੀਂ ਕਰਨਗੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਆਨ ਏ ਪੁਆਇੰਟ ਆਫ ਆਰਡਰ ਸਰ । ਮੈਨੂੰ ਪਤਾ ਨਹੀਂ ਕਿ ਮੈਨੂੰ ਟਾਈਮ ਮਿਲੇਗਾ ਜਾਂ ਨਹੀਂ । ਇਸ ਵਾਸਤੇ ਆਪਣੀ ਗਲ ਪੁਆਇੰਟ ਆਫ ਆਰਡਰ ਰਾਹੀਂ ਕਹਿਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਸੁਲਝੇ ਹੋਏ ਪਾਰਲੀਮੈਂਟੇਰੀਅਨ ਹੋ (ਵਿਘਨ) । ਤੁਸੀਂ ਪੰਜ ਮਿੰਟ ਲੈ ਲੈਣਾ । (You are a seasoned parliamentarian (*interruption*) You may have five minutes.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਅੱਛਾ ਜੀ ।

## PERSONAL EXPLANATION BY SARDAR RANDHIR SINGH CHEEMA

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ ਐਕਸ-ਪਲੇਨੇਸ਼ਨ ਸਰ । ਸਪੀਕਰ ਸਾਹਿਬ, ਮੈਂ 23 ਤਰੀਕ ਨੂੰ ਪਟਿਆਲੇ ਮੁਜ਼ਾਹਰੇ ਵਿਚ ਸ਼ਾਮਿਲ ਸੀ ਅਸੀਂ ਕਾਰਾਂ ਰੋਕਣ ਦੀ ਕੋਸ਼ਿਸ਼ ਕੀਤੀ । ਮੇਰਾ ਹੱਥ ਝੰਡੇ ਨੂੰ ਪੈ ਗਿਆ । ਮੇਰੀ ਕੌਮੀ ਝੰਡੇ ਦੀ ਤੌਹੀਨ ਕਰਨ ਦੀ ਨੀਅਤ ਨਹੀਂ ਸੀ । ਮੈਂ ਇਸ ਦਾ ਪੂਰਾ ਇਹਤਰਾਮ ਕਰਦਾ ਰਿਹਾ ਹਾਂ, ਕਰਦਾ ਹਾਂ ਅਤੇ ਕਰਦਾ ਰਹਾਂਗਾ । ਇਹ ਜੋ ਮੇਰੇ ਤੇ ਝੰਡੇ ਦੀ ਤੌਹੀਨ ਦਾ ਦੋਸ਼ ਲਗਾਇਆ ਗਿਆ ਹੈ, ਮੈਂ ਸਪੀਕਰ ਸਾਹਿਬ, ਇਸ ਦੀ ਹਾਊਸ ਤੋਂ ਐਪਾਲੋਜ਼ੀ ਮੰਗਦਾ ਹਾਂ । (ਤਾੜੀਆਂ) ।

**Mr. Speaker:** In view of the apology tendered by Sardar Randhir Singh Cheema, I would suggest that the matter may be dropped. I hope all sections of the House agree with it.

**Voices :** Yes, yes.

## THE PUNJAB APPROPRIATION (No. 2) BILL, 1973 (*Resumption of Discussion*)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਨੂੰ ਵੀ ਟਾਈਮ ਦਿਓ । ਮੈਂ ਹਰ ਰੋਜ਼ ਤਿਆਰੀ ਕਰਕੇ ਆਉਂਦਾ ਹਾਂ ਪਰ ਟਾਈਮ ਨਹੀਂ ਦਿੰਦੇ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ, ਐਸ. ਸੀ.) : ਸਪੀਕਰ ਸਾਹਿਬ, ਐਪਰੋਪਰੀਏਸ਼ਨ ਬਿਲ ਤੇ ਵਿਚਾਰ ਹੋ ਰਹੀ ਹੈ । ਸਪੀਕਰ ਸਾਹਿਬ, ਪੰਜਾਬ ਦਾ ਸੂਬਾ ਸਾਡੇ ਦੇਸ਼ ਦੀ ਫੌਲਾਦੀ ਭੁਜਾ ਹੈ । ਸਪੀਕਰ ਸਾਹਿਬ, ਜਿਸ ਵੇਲੇ ਵੈਰੀ ਦਿੱਲੀ ਤੇ ਪੰਜਾਬ ਨੂੰ ਫਤਹਿ ਕਰਨ ਵਾਸਤੇ ਆਇਆ ਤਾਂ ਪੰਜਾਬ ਵਿਚ ਵਸਣ ਵਾਲੇ ਬਹਾਦਰਾਂ ਨੇ ਉਸ ਦਾ ਡੱਟ ਕੇ ਸਿਰਫ ਮੁਕਾਬਲਾ ਹੀ ਨਹੀਂ ਕੀਤਾ ਬਲਕਿ ਵੈਰੀ ਦੇ ਐਸੇ ਦੰਦ ਖੱਟੇ ਕੀਤੇ ਕਿ ਉਸ ਨੇ ਮੁੜ ਕੇ ਇਧਰ ਮੂੰਹ ਕਰਨ ਦੀ ਕੋਸ਼ਿਸ਼ ਨਹੀਂ ਕੀਤੀ । ਫਿਰ ਕਿਸੇ ਨੇ ਕੋਸ਼ਿਸ਼ ਨਹੀਂ ਕੀਤੀ ਕਿ ਉਹ ਪੰਜਾਬ ਅਤੇ ਹਿੰਦੁਸਤਾਨ ਦੇ ਮੰਦਰਾਂ ਨੂੰ ਢਾਹੇ ਅਤੇ ਹਿੰਦੁਸਤਾਨ ਦਾ ਹੁਸਨ ਅਤੇ ਦੌਲਤ ਲੁੱਟ ਕੇ ਲੈ ਜਾਣ ਦਾ ਹੌਸਲਾ ਕਰੇ । (ਵਿਘਨ) ਸਪੀਕਰ ਸਾਹਿਬ, ਜਿਸ ਵੇਲੇ ਸਾਡੀ ਚੀਨ ਨਾਲ ਲੜਾਈ ਹੋਈ ਸੀ ਤਾਂ ਉਸ ਵੇਲੇ ਸਾਡੇ ਪੰਜਾਬ ਦੇ ਲੋਕਾਂ ਨੇ ਕਿਤਨੀ ਦਲੇਰੀ ਦਿਖਾਈ । ਉਸ ਦੇ ਬਾਅਦ ਜਦ ਪਾਕਿਸਤਾਨ ਦੀ ਲੜਾਈ ਹੋਈ ਤਾਂ ਉਸ ਵੇਲੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸਵਰਗੀ ਲਾਲ ਬਹਾਦਰ ਸ਼ਾਸਤਰੀ ਨੇ ਇਕ ਨਾਹਰਾ ਲਾਇਆ ਸੀ "ਜੈ ਜਵਾਨ ਜੈ ਕਿਸਾਨ" । ਪੰਜਾਬ ਦੇ ਕਿਸਾਨ ਨੇ, ਜਿਸ ਨੇ ਸਭ ਤੋਂ ਅੱਗੇ ਲੜਨ ਵਾਲੇ ਨੂੰ ਰੋਟੀ ਦਿੱਤੀ, ਗਰੀਬਾਂ ਦਾ ਪੇਟ ਪਾਲਣ ਵਾਸਤੇ ਅੰਨ ਪੈਦਾ ਕੀਤਾ, ਪੰਜਾਬ ਦੇ ਕਿਸਾਨ ਨੇ ਦੇਸ਼ ਨੂੰ ਅੰਨ ਦਿਤਾ, ਪੰਜਾਬ ਦੇ ਜਵਾਨ ਨੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕੀਤੀ, ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਜਿਹੜਾ ਪੰਜਾਬ ਦਾ ਕਿਸਾਨ ਹੈ, ਜਿਸ ਨੇ ਦੇਸ਼ ਦੇ ਅੰਨ ਦੇ ਭੰਡਾਰ ਵਿਚ ਸਭ ਤੋਂ ਵੱਧ ਅਨਾਜ ਦਿਤਾ ਹੈ, ਅੱਜ ਉਸ ਨੂੰ ਬੜੀ ਨਿਰਾਸ਼ਤਾ ਦਾ ਮੂੰਹ ਵੇਖਣਾ ਪੈ ਰਿਹਾ ਹੈ । ਕਿਉਂਕਿ ਕਿਸਾਨ ਜੋ ਖੇਤੀ ਕਰਦਾ ਹੈ, ਅੰਨ ਪੈਦਾ ਕਰਦਾ ਹੈ, ਦੇਸ਼ ਨੂੰ ਭੁੱਖ ਤੋਂ ਬਚਾਉਂਦਾ ਹੈ, ਉਸ ਨੂੰ ਉਸ ਦੇ ਅਨਾਜ ਦੀ ਜੋ ਕੀਮਤ ਹੈ ਉਹ ਤੁਹਾਨੂੰ ਪਤਾ ਹੀ ਹੈ, ਉਸ ਨੂੰ ਉਸ ਦੀ ਪੂਰੀ ਕੀਮਤ ਨਹੀਂ ਦਿੱਤੀ ਜਾਂਦੀ । ਜੇ ਤੁਸੀਂ ਮੰਡੀਆਂ ਵਿਚ ਜਾ ਕੇ ਦੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਕਪਾਹ ਅਤੇ ਨਰਮੇ ਆਦਿ ਦੀ ਵਿਕਰੀ ਕਿਸ ਤਰ੍ਹਾਂ ਹੁੰਦੀ ਹੈ । (ਵਿਘਨ) ਕਿਸਾਨ ਦੀ ਕੀਤੀ ਹੋਈ ਕਮਾਈ ਪੈਰਾਂ ਹੇਠ ਲਿਤਾੜ ਦਿਤੀ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿਸਾਨ ਨੂੰ ਡੀਜ਼ਲ, ਤੇਲ, ਕਿਸਾਨ ਨੂੰ ਖਾਦ ਅਤੇ ਹੋਰ ਜੋ ਕਿਸਾਨ ਨੂੰ ਲੋੜੀਂਦੇ ਸੰਦ ਹਨ ਟਰੈਕਟਰ ਆਦਿ ਉਹ ਕਿਸਾਨ ਨੂੰ ਵਾਜਬ ਭਾਅ ਤੇ ਮਿਲਣੇ ਚਾਹੀਦੇ ਹਨ । ਪਰ ਚੀਜ਼ਾਂ ਐਨੀਆਂ ਮਹਿੰਗੀਆਂ ਹੋ ਗਈਆਂ ਹਨ ਅਤੇ ਉਸ ਤੇ ਮੁਕਾਬਲੇ ਵਿਚ ਉਸ ਦੀ ਜਿਨਸ ਦੇ ਭਾਅ ਥੱਲੇ ਆ ਗਏ ਹਨ । ਜਿਹੜੀ ਕਣਕ ਉਹ ਮੰਡੀ ਵਿਚ ਲੈ ਜਾ ਕੇ ਵੇਚਦਾ ਹੈ ਉਹ 76 ਰੁਪਏ ਪਰ ਕੁਇੰਟਲ ਵਿਕਦੀ ਹੈ। ਇਸ ਦੇ ਵਿਚ ਮੁਨਾਫਾ ਖੋਰੀ ਹੁੰਦੀ ਹੈ । (ਵਿਘਨ) ਸਰਕਾਰ ਮੁਨਾਫਾ ਕਮਾਉਂਦੀ ਹੈ । ਜਦ ਇਹ ਕਿਸਾਨ ਦੀ ਜਿਨਸ ਦੂਜਿਆਂ ਸੂਬਿਆਂ ਵਿਚ ਜਾਂਦੀ ਹੈ ਤਾਂ ਉਥੇ ਸੌ ਜਾਂ 120 ਰੁਪਏ ਕੁਇੰਟਲ ਦੇ ਹਿਸਾਬ ਵੇਚੀ ਜਾਂਦੀ ਹੈ । ਤੁਸੀਂ ਅੰਦਾਜ਼ਾ ਲਗਾ ਲਵੋ ਕਿ ਕਿਸਾਨ ਕੋਲੋਂ ਤਾਂ 76 ਰੁਪਏ ਦੇ ਹਿਸਾਬ ਲਈ ਜਾਂਦੀ ਹੈ ਪਰ ਦੂਜੇ ਪਾਸੇ ਜਾ ਕੇ 120 ਰੁਪਏ ਦੇ ਹਿਸਾਬ ਨਾਲ ਵੇਚੀ ਜਾਂਦੀ ਹੈ । (ਵਿਘਨ)

[ਸਰਦਾਰ ਧੰਨਾ ਸਿੰਘ ਗੁਲਸ਼ਨ]

ਅੱਜ ਲੋਕ ਮਹਿੰਗਾਈ ਨਾਲ ਭੁੱਖੇ ਮਰ ਰਹੇ ਹਨ । ਭਰਿਸ਼ਟਾਚਾਰ ਨੇ ਸਾਡੇ ਦੇਸ਼ ਦੇ ਮੱਥੇ ਤੇ ਕਲੰਕ ਲਗਾ ਦਿਤਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਵਿਚ ਸੁਧਾਰ ਦੀ ਲੋੜ ਹੈ । ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ, ਮਹਾਤਮਾ ਗਾਂਧੀ ਜਿਸ ਵੇਲੇ ਹਿੰਦੁਸਤਾਨ ਦੀ ਤਸਵੀਰ ਬਾਹਰ ਲੈ ਕੇ ਗਏ ਸਨ, ਯਾਨੀ ਕਿ ਉਹ ਆਪਣੇ ਆਪ ਨੂੰ ਬਾਹਰ ਵਿਦੇਸ਼ ਵਿਚ ਲੈ ਕੇ ਗਏ ਸਨ, ਉਹ ਇਕ ਲੰਗੋਟੀ ਅਤੇ ਇਕ ਸੋਟੀ ਲੈ ਕੇ ਗਏ ਸਨ । ਉਹ ਕਹਿੰਦੇ ਸਨ ਕਿ ਇਹ ਹਿੰਦੁਸਤਾਨ ਦੀ ਤਸਵੀਰ ਹੈ । (ਵਿਘਨ) ਉਹ ਕਹਿੰਦੇ ਸਨ ਕਿ ਹਿੰਦੁਸਤਾਨ ਗੁਲਾਮੀ ਦੇ ਵਿਚ ਭੁੱਖਾ ਮਰ ਰਿਹਾ ਹੈ । ਪਰ ਅੱਜ ਕੀ ਹਾਲਤ ਹੈ ਕਿ ਅੱਜ ਜਦ ਸਾਡੇ ਵਜ਼ੀਰ ਬਾਹਰ ਜਾਂਦੇ ਹਨ, ਇਨ੍ਹਾਂ ਕੋਲ ਡੇਢ ਡੇਢ ਲੱਖ ਦੀਆਂ ਕਾਰਾਂ ਹਨ । ਇਨ੍ਹਾਂ ਦੇ ਕੁੱਤੇ ਏਅਰ ਕੰਡੀਸ਼ਿਡ ਕਮਰਿਆਂ ਵਿਚ ਰਹਿੰਦੇ ਹਨ । ਇਹ ਆਪ ਏਅਰ ਕੰਡੀਸ਼ਿਡ ਕਮਰਿਆਂ ਵਿਚ ਰਹਿੰਦੇ ਹਨ । (ਵਿਘਨ) ਮਹਾਤਮਾਂ ਗਾਂਧੀ ਜੀ ਕਿਸ ਤਰ੍ਹਾਂ ਲੰਗੋਟੀ ਅਤੇ ਇਸ ਸੋਟੀ ਨਾਲ ਇੰਗਲੈਂਡ ਗਏ ਸਨ ਪਰ ਅੱਜ ਇਹ ਬਿਲਕੁਲ ਉਸ ਦੇ ਉਲਟ ਹਨ । ਇਨ੍ਹਾਂ ਨੇ ਹਿੰਦੁਸਤਾਨ ਦਾ ਸਿਰ ਨੀਵਾਂ ਕੀਤਾ ਹੈ । (ਵਿਘਨ) ਪੰਜਾਬ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਪੰਜਾਬ ਜਿਹੜਾ ਬਹਾਦਰਾਂ ਦਾ ਸੂਬਾ ਹੈ, ਪੰਜਾਬ ਦਾ ਕਿਸਾਨ ਜਿਸ ਨੇ ਸਰਹੱਦਾਂ ਤੇ ਲੜਦੇ ਹੋਏ ਜਵਾਨਾਂ ਨੂੰ ਅਨਾਜ ਦਿਤਾ, ਸਾਡੇ ਦੇਸ਼ ਨੂੰ ਅਨਾਜ ਦਿਤਾ, ਉਸ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ । (ਵਿਘਨ) ਪੰਜਾਬ ਨਾਲ ਹਮੇਸ਼ਾਂ ਵਿਤਕਰਾ ਕੀਤਾ ਜਾਂਦਾ ਹੈ । ਕੇਂਦਰ ਨੇ ਹਮੇਸ਼ਾਂ ਵਿਤਕਰਾ ਕੀਤਾ ਹੈ । ਇਨ੍ਹਾਂ ਦੀ ਸਰਕਾਰ 25 ਸਾਲ ਰਾਜ ਕਰਦੀ ਰਹੀ । ਬਹਾਨਾ ਲਗਾਉਂਦੇ ਹਨ ਕਿ ਸੂਬਾ ਛੋਟਾ ਕਰ ਦਿਤਾ । ਮੈਂ ਸੂਬਾ ਬਣਾਉਣ ਵਾਲੀ ਪਾਰਲੀਮੈਂਟਰੀ ਕਮੇਟੀ ਦਾ ਮੈਂਬਰ ਸੀ । ਦੋ ਮਹੀਨੇ ਦੇ ਲਹੌਰੋਂ ਛਪਣ ਵਾਲੇ ਉਰਦੂ ਦੇ ਅਖਬਾਰਾਂ ਦੀਆਂ ਫਾਈਲਾਂ ਸਾਡੇ ਸਾਹਮਣੇ ਸ਼ਹਾਦਤ ਦੇ ਤੌਰ ਤੇ ਪੇਸ਼ ਹੋਈਆਂ । (ਵਿਘਨ) ਇਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਦੇ ਹਿੰਦੂਓ ਸਿਖ ਸਟੇਟ ਦੀ ਸਥਾਪਨਾ ਬਾਰੇ ਤਾਂ ਤੁਸੀਂ ਮਾਸਟਰ ਜੀ ਦੇ ਹੱਥ ਤਕੜੇ ਕਰੋ ਤਾਕਿ ਪਾਕਿਸਤਾਨ ਦੀ ਤਲਵਾਰ ਸਾਡੀ ਧੌਣ ਤੇ ਨਾ ਲਟਕ ਸਕੇ । * * *

**ਸ੍ਰੀ ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰ ਦੇ ਬਾਰੇ ਕਿਹਾ ਗਿਆ ਹੈ, ਇਹ ਰਿਕਾਰਡ ਨਾ ਕੀਤਾ ਜਾਵੇ । (**Whatever has been said against another hon. Member should not be recorded.**)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਨੂੰ ਛੋਟਾ ਕਰਨ ਵਾਸਤੇ ਪੈਰਾਂ ਤੋਂ ਲੈ ਕੇ ਸਿਰ ਤੱਕ ਜ਼ੋਰ ਲਾਇਆ । (ਵਿਘਨ) ਉਸ ਵੇਲੇ ਦੇ ਹੋਮ ਮਨਿਸਟਰ ਨੂੰ ਜਾਕੇ ਇਨ੍ਹਾਂ ਨੇ ਕਿਹਾ ਕਿ ਕਿਸੇ ਤਰ੍ਹਾਂ ਪੰਜਾਬ ਨੂੰ ਛੋਟਾ ਕਰਨਾ ਚਾਹੀਦਾ ਹੈ । (ਵਿਘਨ) ਇਸ ਤਰ੍ਹਾਂ ਇਨ੍ਹਾਂ ਨੇ ਸਾਰਾ ਜ਼ੋਰ ਲਾਇਆ । ਅੱਜ ਪੰਜਾਬ ਬਣ ਗਿਆ ਅਤੇ ਇਕ ਐਸੇ ਆਧਾਰ ਤੇ ਬਣਿਆ ਹੈ ਮੈਂ ਦੱਸਦਾ ਹਾਂ । (ਵਿਘਨ) ਇਥੇ ਚੌਧਰੀ ਦਰਸ਼ਨ ਸਿੰਘ ਨੇ ਕਿਹਾ ਕਿ ਸਾਡੇ ਗਵਾਂਢੀ ਸੂਬੇ ਵਿਚ ਸੂਬੇ ਦੇ ਆਧਾਰ ਤੇ ਹਿੰਦੀ ਜ਼ਬਾਨ ਹੈ ਅਤੇ ਹੋਰ ਕੋਈ ਜ਼ਬਾਨ ਨਹੀਂ । ਇਸੇ ਤਰ੍ਹਾਂ ਜਿਹੜੇ ਦੱਖਣ ਦੇ ਸੂਬੇ ਹਨ ਉਹ ਆਪਣੀ ਮਾਤਰੀ ਭਾਸ਼ਾ ਤੋਂ ਇਲਾਵਾ ਦੂਸਰੀ ਭਾਸ਼ਾ ਨੂੰ ਨਹੀਂ ਪੜ੍ਹਨ ਦਿੰਦੇ । ਪਰ ਅੱਜ ਜਿਹੜੇ ਪੰਜਾਬ ਵਿਚ ਖਾਂਦੇ, ਇਥੇ ਪੀਂਦੇ, ਪੰਜਾਬੀ ਬੋਲਦੇ, ਪੰਜਾਬੀ ਵਿਚ ਗਾਉਂਦੇ ਹਨ, ਅੱਜ ਉਹ ਪੰਜਾਬੀ ਦੇ ਦੁਸ਼ਮਣ ਬਣ ਗਏ ਹਨ । ਉਹ ਪੰਜਾਬ ਨੂੰ ਦੋਭਾਸ਼ੀ ਬਣਾਉਣਾ ਚਾਹੁੰਦੇ ਹਨ । (ਵਿਘਨ) ਇਸ ਕਰਕੇ ਮੈਂ ਸਮਝਦਾ ਹਾਂ ਕਿ ਪੰਜਾਬ ਨੂੰ ਛੋਟਾ ਕਰਨ ਦੀ ਜ਼ਿੰਮੇਵਾਰੀ ਕਾਂਗਰਸ ਤੇ ਹੈ ।

*Not recorded as ordered by the Chair.

ਕਿਉਂਕਿ ਉਨ੍ਹਾਂ ਨੇ ਉਸ ਵੇਲੇ ਦੇ ਹੋਮ ਮਨਿਸਟਰ ਨੂੰ ਕਹਿ ਕੇ ਪੰਜਾਬ ਨੂੰ ਛੋਟਾ ਕਰਵਾਇਆ ਸੀ। (ਵਿਘਨ) (ਸ਼ੋਰ)।

**ਸ੍ਰੀ ਕੇਸ਼ੋ ਰਾਮ ਗੋਇਲ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕਾਂਗਰਸ ਨੇ ਤਾਂ ਇਹ ਰੇਜ਼ੋਲਿਊਸ਼ਨ ਪਾਸ ਕੀਤਾ ਸੀ ਕਿ–

Punjabi speaking State should be carved out of the existing State.

ਉਨ੍ਹਾਂ ਨੇ ਕੋਈ ਛੋਟਾ ਸੂਬਾ ਨਹੀਂ ਬਣਾਇਆ ਸੀ। ਇਨ੍ਹਾਂ ਨੇ ਕਿਹਾ ਸੀ ਕਿ ਹਰਿਆਣਾ ਬਣਾ ਦਿਓ। (ਵਿਘਨ) (ਸ਼ੋਰ)

**ਸਰਦਾਰ ਧੰਨਾ ਸਿੰਘ ਗੁਲਸ਼ਨ** : * * * *

**ਸ੍ਰੀ ਸਪੀਕਰ** : ਇਹ ਰਿਕਾਰਡ ਤੇ ਨਾ ਆਵੇ। (That should not be recorded).

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਇਸ ਨੂੰ ਦੋਭਾਸ਼ੀ ਬਣਾਉਣ ਦੇ ਕਦਮ ਚੁੱਕੇ ਹਨ। (ਵਿਘਨ) ਸਰਕਾਰ ਇਸ ਕਰਕੇ ਕਦਮ ਚੁੱਕ ਰਹੀ ਹੈ ਅਤੇ ਮੈਨੂੰ ਡਰ ਹੈ ਕਿ ਪੰਜਾਬ ਨੂੰ ਮੁੜ ਕੇ ਫਿਰ ਹਰਿਆਣਾ, ਹਿਮਾਚਲ ਨਾਲ ਜੋੜ ਕੇ ਫਿਰ ਦੁਬਾਰਾ (ਵਿਘਨ) ਪੁਰਾਣਾ ਪੰਜਾਬ ਬਣਾਉਣਾ ਚਾਹੁੰਦੇ ਹਨ। ਇਹ ਥਾਲੀ ਵਿਚ ਪਰੋਸ ਕੇ ਹਿਮਾਚਲ ਨੂੰ ਅਤੇ ਹਰਿਆਣਾ ਨੂੰ ਦੇਣ ਵਾਸਤੇ ਇਹ ਕਰ ਰਹੇ ਹਨ। (ਵਿਘਨ) (ਘੰਟੀ)।

**ਸ੍ਰੀ ਸਪੀਕਰ** : ਤੁਸੀਂ ਖਤਮ ਕਰੋ। (Please wind up now.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਬੱਸ ਜੀ, ਮੈਂ ਇਕ ਮਿੰਟ ਹੀ ਲਵਾਂਗਾ। ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਦੇ ਨਾਲ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਐਡਮਨਿਸਟਰੇਸ਼ਨ ਕਿੰਨੀ ਢਿੱਲੀ ਹੈ। ਇਸ ਦਾ ਪਰਬੰਧ ਕਿੰਨਾ ਢਿੱਲਾ ਹੈ। ਇਹ ਮੈਂ ਦੱਸਦਾ ਹਾਂ ਕਿ ਕਿਸ ਤਰ੍ਹਾਂ ਸਪੀਕਰ ਸਾਹਿਬ, ਇਹ ਜਿਹੜੀ ਸਰਕਾਰੀ ਆਸ਼ਵਾਸ਼ਨ ਕਮੇਟੀ ਦੀ 1972-73 ਦੀ ਜਿਹੜੀ ਰਿਪੋਰਟ ਇਥੇ ਪੇਸ਼ ਕਰਵਾਈ ਗਈ ਹੈ ਇਸ ਦੇ ਵਿਚ ਤੁਸੀਂ ਵੇਖਿਆ ਹੋਵੇਗਾ ਕਿ ਕਿੰਨਾਂ ਚੰਗਾ ਕੰਮ ਹੋ ਰਿਹਾ ਹੈ। ਸਰਕਾਰ ਕਿੰਨੀ ਚੁਸਤੀ ਨਾਲ ਕੰਮ ਕਰਦੀ ਹੈ। ਮੈਂ ਮਿਸਾਲ ਦੇ ਤੌਰ ਤੇ ਇਸ ਰਿਪੋਰਟ ਵਿਚੋਂ ਤੁਹਾਨੂੰ ਦੱਸਦਾ ਹਾਂ। ਇਸ ਵਿਚ ਦੱਸਿਆ ਗਿਆ ਹੈ:

> "ਕਮੇਟੀ ਨੂੰ ਇਹ ਕਹਿਣ ਤੇ ਖੇਦ ਹੈ ਕਿ ਉਪਰੋਕਤ ਹਦਾਇਤਾਂ ਦੀ ਅਤਿਅੰਤ ਬੇਅਦੂਲੀ ਕਰਦੇ ਹੋਏ ਕਾਫੀ ਲੰਮੇ ਸਮੇਂ ਲਈ ਬਹੁਤ ਸਾਰੇ ਕੇਸਾਂ ਵਿਚ ਆਸ਼ਵਾਸ਼ਨਾਂ ਨੂੰ ਸਵੀਕਾਰ ਕਰਨ ਅਤੇ ਭੇਜਣ ਲਈ ਉਚਿਤ ਢੰਗ ਨਹੀਂ ਅਪਣਾਇਆ ਗਿਆ। ਇਸ ਦੇ ਫਲਸਰੂਪ ਉਨ੍ਹਾਂ ਆਸ਼ਵਾਸ਼ਨਾਂ ਤੇ ਅਮਲ ਕਰਨ ਵਿਚ ਹੱਦੋਂ ਵੱਧ ਦੇਰ ਹੋਈ ਹੈ।"

---

*Not recorded as ordered by the Chair.

[ਸਰਦਾਰ ਧੰਨਾ ਸਿੰਘ ਗੁਲਸ਼ਨ]

ਇਸ ਤੋਂ ਅੱਗੇ ਫਿਰ ਕਿਹਾ ਹੈ:

"ਕਮੇਟੀ ਇਸ ਪ੍ਰਵਿਰਤੀ ਦੀ ਨਿੰਦਾ ਕਰਦੀ ਹੈ ਅਤੇ ਸਿਫਾਰਸ਼ ਕਰਦੀ ਹੈ ਕਿ ਸਾਰੇ ਸਰਕਾਰੀ ਵਿਭਾਗਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਭਵਿੱਖ ਵਿਚ ਸਿਰਫ ਰਿਕਾਰਡ ਤੇ ਅਧਾਰਿਤ ਉਤਰ ਹੀ ਸਭਾ ਸਕੱਤਰੇਤ ਨੂੰ ਭੇਜੇ ਜਾਣ।"

ਇਸ ਤੋਂ ਅੱਗੇ ਜਾਕੇ ਫਿਰ ਭਾਸ਼ਾ ਬਾਰੇ ਜਿਕਰ ਕੀਤਾ ਗਿਆ ਹੈ। ਉਹ ਇਸ ਤਰ੍ਹਾਂ ਹੈ:

"ਕਮੇਟੀ ਨੂੰ ਕੁਝ ਅਜਿਹੇ ਜਵਾਬ ਮਿਲੇ ਜਿਹੜੇ ਕਿ ਅੱਛੀ ਭਾਸ਼ਾ ਵਿਚ ਨਹੀਂ ਸਨ ਦਿਤੇ ਗਏ।"

ਇਸ ਤਰ੍ਹਾਂ ਇਸ ਰਿਪੋਰਟ ਵਿਚ ਦੱਸਿਆ ਗਿਆ ਹੈ ਤੇ ਇਸੇ ਤਰ੍ਹਾਂ ਨਾਲ ਅੱਗੇ ਚੱਲ ਕੇ ਫਿਰ ਦਸਿਆ ਹੈ ਕਿ 10-10 ਸਾਲ ਗੁਜ਼ਰ ਗਏ ਹਨ ਦਿਤੇ ਹੋਏ ਆਸ਼ਵਾਸ਼ਨਾਂ ਦਾ ਜਵਾਬ ਕਮੇਟੀ ਨੂੰ ਮਹਿਕਮੇ ਨੇ ਨਹੀਂ ਦਿਤਾ। ਇਸ ਹਾਊਸ ਵਿਚ ਜੋ ਭਰੋਸੇ ਵਜ਼ੀਰ ਸਾਹਿਬਾਨ ਨੇ ਦਿਤੇ ਹਨ ਉਨ੍ਹਾਂ ਦੇ ਬਾਰੇ ਕਮੇਟੀ ਲਿਖਦੀ ਹੈ ਕਿ ਆਸ਼ਵਾਸ਼ਨ ਨੰਬਰ 234 ਤੋਂ 236 ਤਕ ਸਦਨ ਵਿਚ 25 ਮਈ, 1967 ਨੂੰ ਦਿਤੇ ਗਏ ਆਸ਼ਵਾਸ਼ਨਾ ਦਾ ਕਮੇਟੀ ਨੂੰ ਕੋਈ ਅੰਤਿਮ ਉਤਰ ਨਹੀਂ ਦਿਤਾ ਗਿਆ। (ਵਿਘਨ) ਸਪੀਕਰ ਸਾਹਿਬ, ਇਹ ਜੋ ਮੈਂ ਕਿਹਾ ਹੈ ਇਹ ਆਸ਼-ਵਾਸ਼ਨ ਕਮੇਟੀ ਦੀ ਰਿਪੋਰਟ ਵਿਚੋਂ ਕਿਹਾ ਹੈ, ਮੈਂ ਆਪਣੇ ਕੋਲੋਂ ਕੁਝ ਨਹੀਂ ਕਿਹਾ। ਇਹ ਰਿਪੋਰਟ ਕਮੇਟੀ ਨੇ ਹਾਊਸ ਨੂੰ ਪੇਸ਼ ਕੀਤੀ ਹੈ ਕਿ 10-10 ਸਾਲ ਬੀਤ ਜਾਂਦੇ ਹਨ ਮਹਿਕਮਾ ਕੋਈ ਜਵਾਬ ਨਹੀਂ ਦਿੰਦਾ। ਸਪੀਕਰ ਸਾਹਿਬ, ਇਤਨਾ ਵਡਾ ਹਾਊਸ ਸੁਪਰੀਮ ਹੋਵੇ ਜਿਹੜਾ ਕਿ ਤੁਹਾਡੀ ਪ੍ਰਧਾਨਗੀ ਹੇਠ ਚਲ ਰਿਹਾ ਹੈ ਅਗਰ ਉਸ ਦੀ ਇਹ ਮਹਿਕਮੇ ਵਾਲੇ ਪ੍ਰਵਾਹ ਨਹੀਂ ਕਰਦੇ ਤਾਂ ਤੁਸੀਂ ਆਪ ਅੰਦਾਜ਼ਾ ਲਗਾਓ ਕਿ ਗਰੀਬ ਆਦਮੀ ਦੀ ਕੀ ਹਾਲਤ ਹੋਵੇਗੀ। (ਘੰਟੀ)

ਸਪੀਕਰ ਸਾਹਿਬ, ਮੈਂ ਸ਼ਰਮਾ ਜੀ ਨੂੰ ਇਕ ਗਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਘਾਟੇ ਦਾ ਬਜਟ ਰਖਿਆ ਹੈ ਅਤੇ ਬੜੇ ਸਹਿੰਦੇ ਸਹਿੰਦੇ ਟੈਕਸ ਵੀ ਲਾਏ ਹਨ ਇਸ ਘਾਟੇ ਨੂੰ ਪੂਰਾ ਕਰਨ ਦੇ ਵਾਸਤੇ। ਅਗੇ ਵੈਲਥ ਟੈਕਸ ਲਗਦਾ ਸੀ ਇਨ੍ਹਾਂ ਨੇ ਹੋਰ ਟੈਕਸ ਲਾ ਦਿਤਾ ਜਿਸ ਨਾਲ ਕਿਰਸਾਨ ਦੀ ਹਾਲਤ ਮਾੜੀ ਹੋ ਰਹੀ ਹੈ। ਮੈਂ ਕਹਿੰਦਾ ਹਾਂ ਕਿ ਭਾਵੇਂ ਇਕ ਕਰੋੜ ਰੁਪਏ ਦਾ ਹੋਰ ਟੈਕਸ ਲਾ ਦਿੰਦੇ ਪਰ ਇਹ ਜਿਹੜਾ ਵਿੰਗੇ ਟੇਡੇ ਢੰਗ ਨਾਲ ਲੋਕਾਂ ਤੋਂ ਪੈਸਾ ਵਸੂਲਿਆ ਜਾਂਦਾ ਹੈ, ਕੁਰੱਪਸ਼ਨ ਹੁੰਦੀ ਹੈ ਉਸ ਨੂੰ ਬੰਦ ਕਰ ਦਿੰਦੇ। ਜੇ ਕਿਧਰੇ ਲਾਇਸੈਂਸ ਬਣਾਉਣ ਜਾਓ ਤਾਂ 500 ਰੁਪਏ ਦਿਓ, ਜੇ ਕਿਧਰੇ ਇਟਾਂ ਦਾ ਪਰਮਿਟ ਲੈਣ ਜਾਓ ਤਾਂ ਕਹਿੰਦੇ ਹਨ ਕਿ ਅਫ਼ਸਰ ਦੀ ਪਰਚੀ ਲੈ ਕੇ ਆਓ, ਜੇ ਰਜਿਸਟਰੀਆਂ ਕਰਾਓ ਤਾਂ 500 ਰੁਪਏ ਸੇਵਿੰਗ ਸਕੀਮ ਵਾਸਤੇ ਜਮ੍ਹਾ ਕਰਾਓ। ਅਫ਼ਸਰ ਕਹਿੰਦੇ ਹਨ ਕਿ ਸਾਡੇ ਵਸ ਦੀ ਗਲ ਨਹੀਂ ਅਸੀਂ ਜ਼ਲੀਲ ਹੋ ਗਏ ਹਾਂ। ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਬਠਿੰਡਾ ਵਿਚ ਇਕ ਫਿਲਮ ਸਟਾਰ ਮੇਲਾ ਰਖਿਆ ਗਿਆ। ਇਹ ਪਿਛਲੇ ਮਹੀਨੇ ਦੀ 18 ਤਾਰੀਖ਼ ਨੂੰ ਰਖਿਆ ਗਿਆ ਸੀ ਪਰ ਅੱਜ ਇਸ ਮਹੀਨੇ ਦੀ 28 ਤਾਰੀਖ਼ ਹੋ ਗਈ ਹੈ ਹਾਲੀਂ ਤਕ ਪਰਚੀਆਂ ਹੀ ਵੰਡੀ ਜਾਂਦੇ ਹਨ। ਫਿਲਮ ਸਟਾਰ ਘਰਾਂ ਨੂੰ ਚਲੇ ਗਏ, ਹੁਣ ਮੇਲਾ ਕੋਈ ਨਹੀਂ ਹੈ (ਵਿਘਨ) ਇਹ ਤਾਂ ਇਨ੍ਹਾਂ ਦੀ ਹਾਲਤ ਹੈ ਲੋਕਾਂ ਦੇ ਕਪੜੇ ਲਾਹੀ ਜਾ ਰਹੇ ਹਨ। ਇਨਸਾਫ ਦੀ ਉਮੀਦ ਕਿਥੋਂ ਕੀਤੀ ਜਾ ਸਕਦੀ ਹੈ।

**ਸਿਖਿਆ ਮੰਤਰੀ:** (ਬੈਠੇ ਬੈਠੇ) ਤੁਹਾਡੇ ਤਾਂ ਪਾਏ ਹੋਏ ਹਨ।

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੈਂ ਤਾਕਤ ਰਖਦਾ ਹਾਂ ਆਪਣੇ ਕਪੜੇ ਸੰਭਾਲਣ ਦੀ। ਸਰਦਾਰ ਉਮਰਾਓ ਸਿੰਘ ਵਾਂਗ ਮੈਂ ਝੱਗਾ ਲਾਹ ਕੇ ਨਹੀਂ ਆਉਂਦਾ... (ਵਿਘਨ)

ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ। ਮੈਂ ਫਿਰ ਇਹ ਕਹਿਣਾ ਚਾਹੁੰਦਾ ਹਾਂ ਦੇਸ਼ ਦੀ ਗਰੀਬੀ ਵੱਧ ਰਹੀ ਹੈ, ਇਨ੍ਹਾਂ ਵਜ਼ੀਰਾਂ ਨੂੰ ਵੀ ਸਾਦਾ ਰਹਿਣਾ ਚਾਹੀਦਾ ਹੈ, ਅਫ਼ਸਰਾਂ

ਨੂੰ ਵੀ ਸਾਦਾ ਰਹਿਣਾ ਚਾਹੀਦਾ ਹੈ। ਜਿਥੇ ਸਪੀਕਰ ਸਾਹਿਬ, ਮੈਂ ਇਨਸਾਫ ਮਿਲਣ ਦੀ ਗਲ ਕੀਤੀ ਹੈ, ਤਰਸ ਖਾਣ ਦੀ ਗਲ ਕੀਤੀ ਹੈ, ਐਡਮਿਨਿਸਟਰੇਸ਼ਨ ਅਤੇ ਭਰਿਸ਼ਟਾਚਾਰ ਦੀ ਗਲ ਕੀਤੀ ਹੈ ਉਥੇ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਛੜੀਆਂ ਜਾਤੀਆਂ ਦੇ ਲੋਕ ਜਿਹੜੇ ਵਿਚਾਰੇ ਗਰੀਬ ਮਜ਼ਦੂਰ ਹਨ ਉਨ੍ਹਾਂ ਨੂੰ ਪੂਰੀ ਮਜ਼ਦੂਰੀ ਨਹੀਂ ਮਿਲਦੀ ਅਤੇ ਉਨ੍ਹਾਂ ਨੂੰ ਮਹਿੰਗਾਈ ਕਾਰਨ ਬੜੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ, ਉਨ੍ਹਾਂ ਵਲ ਵੀ ਧਿਆਨ ਕੀਤਾ ਜਾਵੇ ਅਤੇ ਇਸ ਮਹਿੰਗਾਈ ਨੂੰ ਖ਼ਤਮ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਕੇਸ਼ੋ ਰਾਮ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ।

**ਸ੍ਰੀ ਸਪੀਕਰ**: ਜਿਹੜੇ ਤੁਹਾਡੇ ਤੇ ਚਾਰਜ ਲਗਾਏ ਹਨ ਉਹ ਰਿਕਾਰਡ ਤੇ ਹੀ ਨਹੀਂ ਆਏ ਇਸ ਲਈ ਪਰਸਨਲ ਐਕਸਪਲੇਨੇਸਨ ਦਾ ਕੋਈ ਮੌਕਾ ਨਹੀਂ ਬਣਦਾ। (ਵਿਘਨ) (The charges which were levelled against you, have not come on the record, so the question of your tendering personal explanation does not arise) (*Interruption*)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : (ਖੰਨਾ, ਐਸ. ਸੀ) ਸਪੀਕਰ ਸਾਹਿਬ, ਮੈਨੂੰ ਇਹ ਅਫ਼ਸੋਸ ਹੈ ਕਿ ਸਾਰੇ ਬਜਟ ਸੈਸ਼ਨ ਵਿਚ ਮੈਨੂੰ ਆਪਣੀ ਖੁਲ੍ਹ ਕੇ ਗਲ ਕਹਿਣ ਦਾ ਮੌਕਾ ਨਹੀਂ ਮਿਲਿਆ। ਇਹ ਤੁਹਾਡੀ ਕਿਰਪਾ ਹੈ ਕਿ ਤੁਸੀਂ ਮੈਨੂੰ 5 ਮਿੰਟ ਦਿਤੇ ਹਨ। ਮੈਂ 5 ਮਿੰਟਾਂ ਵਿਚ ਹੀ ਜੋ ਕੁਝ ਕਹਿਣਾ ਸੀ ਉਹ ਛੱਡ ਕੇ 2-3 ਜ਼ਰੂਰੀ ਗਲਾਂ ਕਹਿਣੀ ਚਾਹੁੰਦਾ ਹਾਂ। ਪੰਜਾਬ ਸਰਕਾਰ ਨੇ ਆਪਣੀ ਭਾਸ਼ਾ ਨੀਤੀ ਵਿਚ ਆਪਣੇ ਰਾਜ ਦੇ ਹਿੱਤ ਵਿਚ, ਲੋਕਾਂ ਦੇ ਹਿੱਤ ਵਿਚ ਤਬਦੀਲੀ ਕੀਤੀ ਹੈ। ਇਹ ਤਬਦੀਲੀ ਸਰਕਾਰ ਨੇ ਪੰਜਾਬੀ ਨੂੰ ਮਾਰਨ ਵਾਸਤੇ ਨਹੀਂ ਕੀਤੀ ਅਤੇ ਨਾ ਸਰਕਾਰ ਨੇ ਇਹ ਤਬਦੀਲੀ ਪੰਜਾਬ ਨੂੰ ਦੋ ਭਾਸ਼ੀ ਸੂਬਾ ਬਣਾਉਣ ਵਾਸਤੇ ਕੀਤੀ ਹੈ। ਮੈਂ ਹਿੰਦੂ ਦੋਸਤਾਂ ਵਲੋਂ, ਆਰੀਆ ਸਮਾਜੀਆਂ ਵਲੋਂ ਔਰ ਹਰੀਜਨਾਂ ਵਲੋਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਭਾਵੇਂ ਅਸੀਂ ਇਕ ਵੱਡੇ ਪੰਜਾਬ ਦੇ ਹਮਾਇਤੀ ਸੀ ਔਰ ਇਹ ਚਾਹੁੰਦੇ ਸੀ ਕਿ ਵਡਾ ਪੰਜਾਬ ਰਹਿੰਦਾ ਜਿਸ ਦੇ ਵਿਚ ਪੰਜਾਬੀ ਨੂੰ ਦੂਰ ਦੂਰ ਤਕ ਵਧਣ ਫੁਲਣ ਦਾ ਮੌਕਾ ਮਿਲਦਾ ਪਰ ਅਕਾਲੀ ਦੋਸਤਾਂ ਨੇ ਜਿਹੋ ਜਿਹਾ ਛੋਟਾ ਪੰਜਾਬ ਮੰਗਿਆ ਅਤੇ ਜਿਸ ਭਾਵਨਾ ਤੋਂ ਮੰਗਿਆ ਅਸੀਂ ਕਾਂਗਰਸ ਹਾਈ ਕਮਾਂਡ ਦਾ ਫੈਸਲਾ ਮੰਨ ਕੇ ਉਸ ਨੂੰ ਮਨਜ਼ੂਰ ਕਰ ਦਿਤਾ। (ਵਿਘਨ) ਬਾਕੀ ਰਹੀ ਗਲ ਪੰਜਾਬ ਵਿਚ ਹਿੰਦੀ ਦਾ ਉਹ ਅਸਥਾਨ ਜਿਹੜਾ ਪੰਜਾਬ ਦੇ ਹਿੰਦੂਆਂ ਨੂੰ ਮਿਲਣਾ ਸੀ ਉਸ ਨੂੰ ਸੁਪਰੀਮ ਕੋਰਟ ਨੇ ਦਿਤਾ, ਹਿੰਦੁਸਤਾਨ ਦੇ ਕਨਸਟੀਚਿਊਸ਼ਨ ਨੇ ਦਿਤਾ ਹੈ, ਹਿੰਦੁਸਤਾਨ ਦੇ ਚੀਫ ਮਨਿਸਟਰਾਂ ਦੀ ਕਾਨਫਰੰਸ ਵਿਚ ਫੈਸਲਾ ਕਰਕੇ ਦਿਤਾ, ਪੰਜਾਬ ਵਿਚ ਹਿੰਦੀ ਨੂੰ ਉਹ ਅਸਥਾਨ ਜਿਹੜਾ ਹਿੰਦੁ-ਸਤਾਨ ਦੀ ਸੱਭ ਤੋਂ ਵੱਡੀ ਰਾਜਨੀਤਕ ਪਾਰਟੀ ਨੇ ਦਿਤਾ ਹੈ, ਅਸੀਂ ਉਹ ਅਸਥਾਨ ਮੰਗਦੇ ਹਾਂ ਉਸ ਤੋਂ ਵੱਧ ਅਸੀਂ ਕੁਝ ਨਹੀਂ ਮੰਗਦੇ। ਅਕਾਲੀ ਦੋਸਤ ਵੈਣ ਪਾ ਪਾ ਕੇ ਆਖਦੇ ਹਨ ਕਿ ਗਿਆਨੀ ਜ਼ੈਲ ਸਿੰਘ ਜੀ ਨੇ ਹਿੰਦੀ ਲਾਜ਼ਮੀ ਕਰਾਰ ਦੇ ਕੇ ਆਫ਼ਤ ਲਿਆ ਦਿਤੀ ਹੈ। ਉਹ ਕਹਿੰਦੇ ਹਨ ਕਿ ਹਿਮਾਚਲ ਔਰ ਹਰਿਆਣਾ ਵਿਚ ਪੰਜਾਬੀ ਨੂੰ ਕੋਈ ਪੁਛਦਾ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਨ੍ਹਾਂ ਦੋਸਤਾਂ ਨੂੰ ਦਰਖਾਸਤ ਕਰਾਂਗਾ ਕਿ ਅਸੀਂ ਉਨਾਂ ਦੀ ਲੜਾਈ ਵਿਚ ਸ਼ਾਮਲ ਹੋਵਾਂਗੇ ਅਤੇ ਪੜੋਸੀ ਸਟੇਟਾਂ ਨੂੰ ਇਹ ਕਹਾਂਗੇ ਕਿ ਜਿਸ ਤਰ੍ਹਾਂ ਹਿੰਦੀ ਸਾਡੀ ਜ਼ਬਾਨ ਹੈ ਉਸੇ ਤਰ੍ਹਾਂ ਪੰਜਾਬੀ ਸਾਡੀ ਜ਼ਬਾਨ ਹੈ। ਹਰਿਆਣਾ ਪੰਜਾਬ ਦਾ ਹਿੱਸਾ ਸੀ, ਹਿਮਾਚਲ ਇਕ ਹਿੱਸਾ ਸੀ। ਉਥੇ ਜ਼ਿਆਦਾ ਤਾਦਾਦ ਵਿਚ ਹਿੰਦੂ ਵਸਦੇ ਹਨ ਅਤੇ ਘੱਟ ਤਾਦਾਦ ਵਿਚ ਸਿੱਖ ਵਸਦੇ ਹਨ। ਅਸੀਂ ਉਸ ਘੱਟ ਤਾਦਾਦ ਵਾਸਤੇ ਪੰਜਾਬੀ ਭਾਸ਼ਾ ਦੀ ਹਮਾਇਤ ਕਰਨ ਵਾਸਤੇ ਤਿਆਰ ਹਾਂ ਜੇ ਇਹ ਪੰਜਾਬ ਦੇ ਹਿੰਦੂਆਂ ਨੂੰ ਵੀ ਜਿਹੜੇ ਘੱਟ ਤਾਦਾਦ ਵਿਚ ਹਨ ਉਹੀ ਹੱਕ ਦੇਣ ਨੂੰ ਤਿਆਰ ਹਨ। ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ (ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਸਿਰਫ ਪੜ੍ਹਾਈ ਦੀ ਸਹੂਲਤ ਮੰਗਦੇ ਹਨ। (ਵਿਘਨ) (They demand educational facilities only.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਅਸੀਂ ਵੀ ਪੜ੍ਹਾਈ ਦੀ ਸਹੂਲਤ ਮੰਗਦੇ ਹਾਂ ਜੀ। (ਵਿਘਨ) ਸਪੀਕਰ ਸਾਹਿਬ, ਦੂਜੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ....(ਵਿਘਨ)

**ਸ੍ਰੀ ਪਰਤਾਪ ਚੰਦ ਭੰਡਾਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਜ਼ਾਦ ਸਾਹਿਬ ਨੂੰ ਪੁੱਛਣਾ ਚਾਹੰਦਾ ਹਾਂ ਕਿ ਇਨ੍ਹਾਂ ਨੇ ਕਿਸ ਤਰ੍ਹਾਂ ਫੈਸਲਾ ਕਰ ਦਿਤਾ ਕਿ ਹਿੰਦੀ ਹਿੰਦੂਆਂ ਦੀ ਜ਼ਬਾਨ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਰੇ ਹਿੰਦੁਸਤਾਨ ਦੀ ਜ਼ਬਾਨ ਹੈ। (ਵਿਘਨ) ਇਹ ਪੰਜਾਬੀ ਨੂੰ ਸਿੱਖਾਂ ਦੀ ਜ਼ਬਾਨ ਬਣਾਈ ਜਾ ਰਹੇ ਹਨ (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ ਕਿ ਹਿੰਦੂਆਂ ਦੀ ਜ਼ਬਾਨ ਹੈ, ਮੈਂ ਤਾਂ ਕਿਹਾ ਹੈ ਕਿ ਪੰਜਾਬ ਵਿਚ ਜਿਹੜੇ ਹਿੰਦੂ ਵਸਦੇ ਹਨ ਅਤੇ ਜਿਹੜੇ ਘੱਟ ਤਾਦਾਦ ਵਿਚ ਹਨ, ਉਨ੍ਹਾਂ ਨੂੰ ਸਹੂਲਤ ਮਿਲਣੀ ਚਾਹੀਦੀ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬੀ ਕਿਸੇ ਇਕ ਦੀ ਜ਼ਬਾਨ ਨਹੀਂ, ਇਹ ਸਿਰਫ ਸਿਖਾਂ ਦੀ ਜ਼ਬਾਨ ਨਹੀਂ, ਇਹ ਸਾਰੇ ਪੰਜਾਬੀਆਂ ਦੀ ਜ਼ਬਾਨ ਹੈ ਜਿਹੜੇ ਪੰਜਾਬੀ ਪੜ੍ਹਨਾ ਚਾਹੁੰਦੇ ਹਨ। ਮੈਂ ਇਹ ਵੀ ਕਹਾਂਗਾ ਕਿ ਹਿੰਦੀ ਕੋਈ ਹਿੰਦੂਆਂ ਦੀ ਜ਼ਬਾਨ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੀ ਜ਼ਬਾਨ ਹੈ।

**ਸ੍ਰੀ ਸਪੀਕਰ:** : ਆਚਾਰੀਆ ਜੀ ਤੁਸੀਂ ਪੰਜਾਬੀ ਨੂੰ ਆਪਣੀ ਜ਼ਬਾਨ ਮੰਨਦੇ ਹੋ ?..(ਵਿਘਨ) (Acharya Ji do you own Punjabi language (?) (*interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਚਾਰਿਆ ਜੀ ਨੂੰ ਤੁਸੀਂ ਪੁੱਛਿਆ ਸੀ ਕਿ ਪੰਜਾਬੀ ਜ਼ਬਾਨ ਤੁਹਾਡੀ ਜ਼ਬਾਨ ਹੈ। ਉਨ੍ਹਾਂ ਨੇ ਹਿੰਦੂ, ਮੁਸਲਮਾਨ ਸਾਰੇ ਗਿਣਾ ਦਿੱਤੇ, ਪਰ ਆਪਣਾ ਨਹੀਂ ਦਸਿਆ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਸਪੀਕਰ ਸਾਹਿਬ, ਇਸ ਗਲ ਤੋਂ ਮੈਂ ਕਦੇ ਇਨਕਾਰ ਨਹੀਂ ਕਰਦਾ। ਇਹ ਕਹਿੰਦੇ ਹਨ ਕਿ ਮੇਰੀ ਜ਼ਬਾਨ ਨਹੀਂ, ਮੈਂ ਕਹਿੰਦਾ ਹਾਂ ਕਿ ਮੈਂ ਇਨ੍ਹਾਂ ਨੂੰ ਪੰਜਾਬੀ ਵਿਚ ਬੋਲਣਾ ਔਰ ਪੜ੍ਹਨਾ ਸਿਖਾ ਸਕਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਹ ਬੜੀ ਅਫ਼ਸੋਸਨਾਕ ਗਲ ਹੈ ਕਿ ਲੈਂਗੁਏਜ ਦੀ ਕੰਟਰੋਵਰਸੀ ਫਿਰ ਦੋਬਾਰਾ ਸ਼ੁਰੂ ਕੀਤੀ ਜਾ ਰਹੀ ਹੈ, ਬਜਾਏ ਇਸ ਦੇ ਕਿ ਆਰਥਿਕ ਮਸਲਿਆਂ ਵਲ ਸੋਚਿਆ ਜਾਂਦਾ ਮੁੜ ਮੁੜ ਭਾਸ਼ਾ ਦਾ ਮਸਲਾ ਹਾਊਸ ਵਿਚ ਲਿਆਂਦਾ ਜਾ ਰਿਹਾ ਹੈ। ਆਜ਼ਾਦ ਸਾਹਿਬ, ਫਿਰ ਹਿੰਦੀ ਨੂੰ ਹਿੰਦੂਆਂ ਨਾਲ ਜੋੜੀ ਜਾ ਰਹੇ ਹਨ। ਇਸ ਨੂੰ ਹਿੰਦੂ, ਸਿਖ, ਮੁਸਲਮਾਨ ਪੜ੍ਹਦੇ ਹਨ। ਇਹ ਠੀਕ ਹੈ ਜੋ ਬੋਰਡਾਂ ਤੇ ਹਿੰਦੀ ਲਿਖ ਦਿਤੀ ਹੈ ਇਸ ਦੇ ਨਾਲ ਸੂਬਾ ਦੋ ਭਾਸ਼ਾਈ ਨਹੀਂ ਬਣ ਜਾਂਦਾ। ਹਰਿਆਣਾ ਨੇ ਪੰਜਾਬੀ ਬੰਦ ਕਰ ਦਿਤੀ ਹੈ ਉਹ ਵੀ ਮਾੜੀ ਗਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਹਰਿਆਣਾ ਅਤੇ ਹਿਮਾਚਲ ਤੇ ਜ਼ੋਰ ਪਾਓ ਕਿ ਪੰਜਾਬੀ ਲਾਗੂ ਕੀਤੀ ਜਾਵੇ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਦੂਜੀ ਗਲ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਪੰਜਾਬ ਦੇ ਅਫਸਰਾਂ ਤੇ ਬੜੀ ਕਿਰਪਾ ਹੋਈ ਹੈ। ਮੈਂ ਇਥੇ ਅਫਸਰਾਂ ਦਾ ਵਕੀਲ ਨਹੀਂ। ਮੈਂ ਵੀ ਅਫਸਰਾਂ ਨਾਲ ਕੰਮ ਕੀਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਪਾਲੀਟਿਸ਼ਿਅਨਜ਼ ਨੇ

ਜਿਥੇ ਪੰਜਾਬ ਨੂੰ ਸੰਵਾਰਿਆ ਹੈ, ਬਣਾਇਆ ਹੈ ਉਸੇ ਤਰ੍ਹਾਂ ਪੰਜਾਬ ਦੇ ਸੰਵਾਰਣ ਅਤੇ ਬਣਾਉਣ ਵਿਚ ਪੰਜਾਬ ਦੇ ਅਫਸਰਾਂ ਦਾ ਵੀ ਬਰਾਬਰ ਹੱਥ ਹੈ। ਅਗਰ ਕੋਈ ਸ਼ਿਕਾਇਤ ਹੈ ਤਾਂ ਇਹ ਅਫ਼ਸਰਾਂ ਦਾ ਦੋਸ਼ ਨਹੀਂ। ਜੇ ਕਿਸੇ ਅਫਸਰ ਨੇ ਕੁਝ ਅਣਗਹਿਲੀ ਕੀਤੀ, ਜਾਂ ਜਿਹੜੇ ਕਿਸੇ ਗਲਤ ਤਰੀਕੇ ਨਾਲ ਚਲਦੇ ਹਨ ਤਾਂ ਦੋਸ਼ ਸਾਡੀ ਸਰਕਾਰ ਦਾ ਹੈ, ਸਾਡੇ ਮਨਿਸਟਰਾਂ ਦਾ ਹੈ ਜਿਨ੍ਹਾਂ ਨੇ ਅਫ਼ਸਰਾਂ ਤੇ ਪੂਰਾ ਕੰਟਰੋਲ ਨਹੀਂ ਜਮਾਇਆ। ਮੈਨੂੰ ਸ਼ੇਖ ਸਾਦੀ ਦਾ ਇਕ ਸ਼ੇਅਰ ਯਾਦ ਆ ਗਿਆ:

'ਖਿਸ਼ਤੇ ਅਵੱਲ ਚੂ ਨਿਹਦ ਮਾਮਾਰੇ ਕਜ,
ਤਾ ਸੁਰਈਆ ਮੀ ਰਵੱਦ ਦੀਵਾਰੇ ਕਜ।'

ਮੈਂ ਕਹਿੰਦਾ ਹਾਂ ਕਿ ਜੇ ਕਰ ਇਹ ਬੁਨਿਆਦ ਗਲਤ ਰਖਣਗੇ ਤਾਂ ਇਸ ਵਿਚ ਅਫਸਰਾਂ ਨੂੰ ਭੰਡਣਾ ਤਾਂ ਉਚਿਤ ਨਹੀਂ ਹੈ। ਕਮਜ਼ੋਰੀ ਸਾਡੀ ਸਰਕਾਰ ਦੀ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਦਾ ਪੂਰਾ ਕੰਟਰੋਲ ਹੋਵੇਗਾ ਅਫ਼ਸਰਾਂ ਤੇ ਤਾਂ ਹੀ ਐਡਮਨਿਸਟਰੇਸ਼ਨ ਠੀਕ ਹੋਵੇਗੀ।

ਤੀਸਰੀ ਗਲ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਸ ਐਪਰੋਪ੍ਰੀਏਸ਼ਨ ਬਿਲ ਵਿਚ ਸ਼ਰਮਾ ਸਾਹਿਬ ਨੇ ਘਾਟੇ ਦਾ ਬਜਟ ਹੁੰਦਿਆ ਹੋਇਆ ਵੀ ਸੋਸ਼ਲ ਵੈਲਫੇਅਰ ਦੇ ਕੰਮਾਂ ਵਾਸਤੇ, ਹਰੀਜਨਾਂ ਦੇ ਵਾਸਤੇ, ਬਿਹਤਰੀ ਦੇ ਕੰਮਾਂ ਵਾਸਤੇ ਕਰੋੜਾਂ ਰੁਪਈਆ ਰਖਿਆ ਹੈ। ਇਸ ਵਾਸਤੇ ਮੈਂ ਸਰਕਾਰ ਦਾ ਮਸ਼ਕੂਰ ਹਾਂ। ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਅਸੀਂ ਸਪੀਕਰ ਸਾਹਿਬ ਆਸ਼ਾ ਕਰਦੇ ਹਾਂ ਕਿ ਅਗਰ ਸਰਕਾਰ ਕੋਈ ਇਹੋ ਜਿਹੀ ਵਡੀ ਕਮੇਟੀ ਬਣਾਵੇ ਜਿਹੜੇ ਸਰਕਾਰ ਦੇ ਵਡੇ ਖਰਚ ਹਨ ਅਤੇ ਅਫ਼ਸਰਸ਼ਾਹੀ ਉਤੇ ਖਰਚ ਕੀਤੇ ਜਾਂਦੇ ਹਨ, ਉਸ ਖਰਚ ਵਿਚੋਂ ਵੱਧ ਤੋਂ ਵੱਧ ਰੁਪਈਆ ਬਚਾਇਆ ਜਾਵੇ ਉਸ ਬਚੇ ਹੋਏ ਰੁਪਏ ਨੂੰ ਲੋਕਾਂ ਦੀ ਭਲਾਈ ਦੇ ਕੰਮਾਂ ਤੇ ਲਗਾਇਆ ਜਾਵੇ। ਤਾਂ ਕਿ ਪੰਜਾਬ ਤਰੱਕੀ ਕਰੇ। ਇਸ ਦੇ ਨਾਲ ਹੀ ਮੈਂ ਕਪਤਾਨ ਸਾਹਿਬ ਨੂੰ ਜੋ ਪੰਜਾਬ ਵਿਚ ਵੱਧ ਤੋਂ ਵੱਧ ਸ਼ਰਾਬ ਦਾ ਪ੍ਰਚਾਰ ਕਰ ਰਹੇ ਹਨ ਅਤੇ ਜਿਨ੍ਹਾਂ ਨੇ ਐਕਸਾਈਜ਼ ਦੇ ਰਾਹੀਂ 24 ਕਰੋੜ ਰੁਪਈਆ ਇਕੱਠਾ ਕਰ ਲਿਆ ਹੈ (ਵਿਘਨ) ਸਾਰੇ ਪੰਜਾਬ ਵਿਚ ਉਨ੍ਹਾਂ ਨੇ ਸ਼ਰਾਬ ਹੀ ਸ਼ਰਾਬ ਕਰ ਦੇਣੀ ਹੈ (ਵਿਘਨ) ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਸ਼ਰਾਬ ਦੇ ਦਰਿਆ ਪੰਜਾਬ ਵਿਚ ਬੰਦ ਕਰੋ ਪੰਜਾਬ ਦੇ ਨੌਜਵਾਨਾਂ ਨੂੰ, ਪੰਜਾਬ ਦੇ ਕਰੈਕਟਰ ਨੂੰ ਬਚਾਓ, ਪੰਜਾਬ ਵਿਚ ਹੋ ਰਹੇ ਭਰਿਸ਼ਟਾਚਾਰ ਨੂੰ ਖਤਮ ਕਰੋ। ਹੋਰ ਨਹੀਂ ਤਾਂ ਮਹਾਤਮਾ ਗਾਂਧੀ ਜੀ ਦਾ ਨਾਮ ਲੈ ਕੇ ਇਹ ਨਾਹਰੇ ਨੂੰ ਬੰਦ ਕਰਨ (ਵਿਘਨ) ਸਾਰੇ ਪੰਜਾਬ ਨੂੰ ਸ਼ਰਾਬੀ ਬਣਾ ਕੇ ਤਬਾਹ ਕਰਦੇ ਹਨ। ਮੈਂ ਕਹਾਂਗਾ ਕਿ 24 ਤਾਰੀਖ਼ ਨੂੰ ਜਿਹੜੀ ਸੈਂਟਰ ਦੀ ਕਮੇਟੀ ਨੇ 13 ਪੁਆਇੰਟ ਰਖੇ ਹਨ ਮੇਰੀ ਸਰਕਾਰ ਜੋ ਧਰਮ ਨੂੰ ਮੰਨਣ ਵਾਲੀ ਹੈ ਅਤੇ ਗਿਆਨੀ ਜੀ ਜੋ ਗੁਰੂ ਗ੍ਰੰਥ ਸਾਹਿਬ ਦੇ ਪਾਠੀ ਹਨ ਉਨ੍ਹਾਂ 13 ਪੁਆਇੰਟਾਂ ਨੂੰ ਲੈ ਕੇ ਪੰਜਾਬ ਵਿਚ ਉਨ੍ਹਾਂ ਦਾ ਪ੍ਰਚਾਰ ਕਰਨ। (ਵਿਘਨ) ਕੋਈ ਭਰਿਸ਼ਟਾਚਾਰ ਇਸ ਦੇ ਨਾਲ ਨਹੀਂ ਵਧਿਆ।

## PERSONAL EXPLANATION BY THE DEVELOPMENT MINISTER

**Development Minister (Captain Rattan Singh)**: On a point of personal explanation, Sir. I resent the remarks made by the hon'ble Member.

ਅਸੀਂ ਕੋਈ ਪੰਜਾਬ ਦਾ ਬੁਰਾ ਨਹੀਂ ਕੀਤਾ। ਜਿਹੜੇ ਲੋਕ ਗੰਦ ਪੀਂਦੇ ਸਨ ਉਹ ਬਚਾਏ ਹਨ। ਮੈਂ ਆਜ਼ਾਦ ਸਾਹਿਬ ਨੂੰ ਕਦੇ ਪ੍ਰਚਾਰ ਨਹੀਂ ਕੀਤਾ ਕਿ ਤੁਸੀਂ ਪੀਓ। ਮੈਂ ਕਿਸੇ ਨੂੰ ਨਹੀਂ ਕਹਿੰਦਾ ਕਿ ਪੀਓ, ਮੈਂ ਤਾਂ ਹਰ ਜਗ੍ਹਾ ਪ੍ਰਚਾਰ ਕਰਦਾ ਰਿਹਾ ਹਾਂ ਕਿ ਨਾ ਪੀਓ ...(ਵਿਘਨ)

## THE PUNJAB APPROPRIATION (NO. 2) BILL, 1973
(*Resumption of Discussion.*)

**ਸ੍ਰੀ ਸਪੀਕਰ** : ਹਰ ਸ਼ਰਾਬ ਦੀ ਬੋਤਲ ਤੇ ਲਿਖ ਦਿਓ ਕਿ ਇਹ 'ਪਾਇਜ਼ਨ' ਹੈ।
(Every bottle of wine should be labelled with the word 'poison.')

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲਾਨੇਸ਼ਨ ਇਹ ਹੈ ਕਿ (ਵਿਘਨ) ਆਜ਼ਾਦ ਸਾਹਿਬ ਨੇ ਕਿਹਾ ਹੈ ਕਿ ਮੇਰੇ ਅਕਾਲੀ ਦੋਸਤਾਂ ਨੇ ਪੰਜਾਬੀ ਸੂਬਾ ਛੋਟਾ ਬਣਾਇਆ ਮੈ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਤਾਂ ਹੁਣ ਵੀ ਕਹਿੰਦੇ ਹਾਂ ਕਿ ਜਿਹੜੇ ਪੰਜਾਬੀ ਸਪੀਕਿੰਗ ਏਰੀਆਜ਼ ਬਾਹਰ ਰਹਿ ਗਏ ਹਨ ਉਨ੍ਹਾਂ ਨੂੰ ਵੀ ਪੰਜਾਬ ਵਿਚ ਸ਼ਾਮਲ ਕਰੋ। ਇਹ ਨੰਦਾ ਜੀ ਨੇ ਛੋਟਾ ਕੀਤਾ ਹੈ ਅਤੇ ਕਹਿੰਦੇ ਹਨ ਕਿ ਫ਼ਾਜ਼ਲਕਾ ਅਬੋਹਰ ਹਰਿਆਣਾ ਨੂੰ ਦੇ ਦਿਓ। (ਵਿਘਨ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਗੁਲਸ਼ਨ ਜੀ ਬੋਲੇ ਹਨ ਪੰਜਾਬੀ ਦੇ ਹੱਕ ਵਿਚ, ਆਚਾਰਿਆ ਸਾਹਿਬ ਬੋਲੇ ਹਨ ਹਿੰਦੀ ਦੇ ਹੱਕ ਵਿਚ। ਇਸ ਵਾਸਤੇ ਮੈਨੂੰ 5 ਮਿੰਟ ਜ਼ਰੂਰ ਦਿਓ।

**ਸ੍ਰੀ ਸਪੀਕਰ** : ਪ੍ਰੈਸ ਵਾਲੇ ਸਜਣ ਕੁਝ ਔਖ ਮਹਿਸੂਸ ਕਰਦੇ ਪਏ ਹਨ ..... (ਵਿਘਨ)
(Pressmen are feeling inconvenienced.) -(*interruption*)

**ਚੌਧਰੀ ਸੁੰਦਰ ਸਿੰਘ** : ਮੈਨੂੰ ਤਾਂ ਦੋ ਮਿੰਟ ਹੀ ਦੇ ਦੇਣਾ ਜੀ। (ਵਿਘਨ)

**ਮਾਸਟਰ ਚੰਦ ਸਿੰਘ** : (ਸ਼ੇਰਪੁਰ, ਐਸ. ਸੀ.) ਸਪੀਕਰ ਸਾਹਿਬ, ਜਿਹੜਾ ਬਜਟ ਹਾਊਸ ਦੇ ਵਿਚ ਪੇਸ਼ ਹੋਇਆ ਹੈ ਇਹ ਘਾਟੇ ਦਾ ਬਜਟ ਹੈ। ਇਨ੍ਹਾਂ ਨੇ ਬਜਟ ਦੇ ਵਿਚ ਡੀਂਗਾਂ ਮਾਰੀਆਂ ਕਿ ਅਸੀਂ ਗਰੀਬੀ ਹਟਾਵਾਂਗੇ, ਮਜ਼ਦੂਰਾਂ ਦੀ ਹਾਲਤ ਨੂੰ ਚੰਗਾ ਬਣਾਵਾਂਗੇ, ਪਰ ਅਸਲ ਹਾਲਤ ਕੀ ਹੈ ਮਜ਼ਦੂਰ, ਕਿਸਾਨ ਜਿਹੜਾ ਹੈ ਉਸ ਦੀ ਬੜੀ ਪਤਲੀ ਹਾਲਤ ਹੈ। ਉਹ ਅਜ ਬੜੀ ਬੁਰੀ ਤਰ੍ਹਾਂ ਤੰਗ ਹਨ ਅਤੇ ਆਪਣੇ ਮਸਲਿਆਂ ਨੂੰ ਅਸੈਂਬਲੀ ਵਿਚ ਲਿਆ ਰਹੇ ਹਨ। ਸਪੀਕਰ ਸਾਹਿਬ, ਅਜ ਸਵੇਰੇ ਵੀ ਇਕ ਸੁਆਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮਜ਼ਦੂਰ ਮਿਲਦੇ ਨਹੀਂ ਪਰ ਮੈਂ ਦੱਸਦਾ ਹਾਂ ਕਿ ਮਜ਼ਦੂਰ ਇੰਨੀ ਗਿਣਤੀ ਵਿਚ ਮਿਲਦੇ ਹਨ ਉਨ੍ਹਾਂ ਨੂੰ ਕਿਤੇ ਕੰਮ ਨਹੀਂ ਮਿਲਦਾ। ਜੋ ਦੂਜੇ ਇਥੇ ਆਉਂਦੇ ਹਨ ਤਾਂ ਜਿਹੜੀ ਹਿੰਦੁਸਤਾਨ ਦੀ ਸਰਕਾਰ ਹੈ ਉਨ੍ਹਾਂ ਨੂੰ ਉਹ ਕੰਮ ਦੀ ਗਾਰੰਟੀ ਨਹੀਂ ਦਿੰਦੀ ਤਾਂ ਹੀ ਸਾਡੇ ਸੂਬੇ ਵਿਚ ਆਉਂਦੇ ਹਨ।

ਸਪੀਕਰ ਸਾਹਿਬ, ਉਹ ਦੂਜਿਆਂ ਸੂਬਿਆਂ ਵਿਚੋਂ ਸਾਡੇ ਸੂਬੇ ਵਿਚ ਆ ਕੇ ਸੜਕਾਂ ਤੇ ਕੰਮ ਕਰਦੇ ਹਨ ਅਤੇ ਉਨ੍ਹਾਂ ਨੂੰ ਚਾਰ ਰੁਪਏ ਦਿਹਾੜੀ ਦਿੱਤੀ ਜਾਂਦੀ ਹੈ। ਖੇਤ ਮਜ਼ਦੂਰ ਦੀ ਦਿਹਾੜੀ ਸਾਢੇ ਛੇ ਰੁਪਏ ਇਨ੍ਹਾਂ ਨੇ ਫਿਕਸ ਕੀਤੀ ਹੈ। ਪਰ ਉਸ ਨੂੰ ਇੰਪਲੀਮੈਂਟ ਕਰਾਉਣ ਵਾਸਤੇ ਕੋਈ ਮਸ਼ੀਨਰੀ ਨਹੀਂ ਖੋਲ੍ਹੀ ਗਈ ਅਤੇ ਨਾਂ ਹੀ ਕੋਈ ਇਸ ਵਾਸਤੇ ਪੈਸਾ ਰਖਿਆ ਗਿਆ ਹੈ। ਸਪੀਕਰ ਸਾਹਿਬ ਮੈਂ ਕਹਿੰਦਾ ਹਾਂ ਕਿ ਮਜ਼ਦੂਰ ਦੀ ਦਿਹਾੜੀ ਸਾਢੇ ਛੇ ਰੁਪਏ ਜ਼ਰੂਰ ਹੋਣੀ ਚਾਹੀਦੀ ਹੈ। ਕਿਸਾਨ ਦੀ ਹਾਲਤ ਬੜੀ ਪਤਲੀ ਹੈ। ਕਿਸਾਨ ਨੂੰ ਤੇਲ ਬਿਲਕੁਲ ਨਹੀਂ ਮਿਲ ਰਿਹਾ। ਉਹ ਪੈਟਰੋਲ ਲੈਣ ਲਈ ਪੈਟਰੋਲ ਪੰਪਾਂ ਤੇ ਸਾਰਾ ਦਿਨ ਬੈਠਾ ਰਹਿੰਦਾ ਹੈ। ਉਸ ਦੀ ਫਸਲ ਪੱਕਣ ਤੇ ਆਈ ਹੈ ਅਤੇ ਉਸ ਨੂੰ ਡੀਜ਼ਲ ਦੀ ਬੜੀ ਜ਼ਰੂਰਤ ਹੈ ਤਾਂ ਕਿ ਉਹ ਆਪਣੀ ਫਸਲ ਨੂੰ ਪਾਣੀ ਦੇ ਸਕੇ। ਬਿਜਲੀ ਦੀ ਕਟ ਕਾਰਣ ਵੀ ਬੜਾ ਨੁਕਸਾਨ ਉਸ ਦਾ ਹੋ ਰਿਹਾ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਜਿਤਨੀਆਂ ਇਨ੍ਹਾਂ ਦੀ ਪਾਰਟੀ ਦੇ ਵਰਕਰਾਂ ਦੀਆਂ ਗਿਰਫਤਾਰੀਆਂ ਹੋਈਆਂ ਹਨ ਉਹ ਵੀ ਦਸ ਦੇਣ।

**ਮਾਸਟਰ ਚੰਦ ਸਿੰਘ :** ਉਹ ਵੀ ਮੈਂ ਦਸਦਾ ਹਾਂ। ਮੇਰੀ ਪਾਰਟੀ ਮਹਿੰਗਾਈ, ਬਿਜਲੀ ਦੀ ਕਟ ਅਤੇ ਪੁਲਿਸ ਰਾਜ ਦੇ ਖਿਲਾਫ਼ ਫਰਵਰੀ ਤੋਂ ਲੈ ਕੇ ਅੱਜ ਤਾਈਂ ਐਜੀਟੇਸ਼ਨ ਕਰ ਰਹੀ ਹੈ। ਉਨ੍ਹਾਂ ਦਾ ਜੱਥਾ ਅੱਜ ਵੀ ਇਥੇ ਆਇਆ ਸੀ। ਇੱਕ ਪਾਸੇ ਕਾਂਗਰਸ ਸਰਕਾਰ ਸ਼ਹੀਦ ਭਗਤ ਸਿੰਘ ਨੂੰ ਪੂਜ ਰਹੀ ਹੈ ਅਤੇ ਉਨ੍ਹਾਂ ਦੀ ਮਾਤਾ ਨੂੰ ਸਨਮਾਨ ਦੇ ਰਹੀ ਹੈ ਅਤੇ ਦੂਜੇ ਪਾਸੇ ਉਨ੍ਹਾਂ ਦੇ ਸਾਥੀ ਪੰਡਤ ਕਿਸ਼ੋਰੀ ਲਾਲ ਜੀ ਨੂੰ ਇਨ੍ਹਾਂ ਤਕ ਅਵਾਜ਼ ਪਹੁੰਚਾਣ ਤੋਂ ਪੁਲਿਸ ਨੇ ਰੋਕਿਆ (ਅਕਾਲੀ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ)

ਸਪੀਕਰ ਸਾਹਿਬ, ਜਿਹੜੇ ਸਾਡੇ ਕਾਮਰੇਡ ਅੱਜ ਜੇਲ੍ਹਾਂ ਵਿਚ ਬੰਦ ਪਏ ਹਨ ਮੈਂ ਉਨ੍ਹਾਂ ਦੀ ਹਾਲਤ ਤੁਹਾਨੂੰ ਦਸਦਾ ਹਾਂ। ਮੈਂ ਇਸ ਸਿਲਸਿਲੇ ਵਿਚ ਅੱਜ ਇੱਕ ਅਡਜਰਨਮੈਂਟ ਮੋਸ਼ਨ ਵੀ ਦਿੱਤੀ ਸੀ ਪਰ ਤੁਸੀਂ ਉਹ ਰੱਦ ਕਰ ਦਿੱਤੀ। ਮੈਂ ਦਸਦਾ ਹਾਂ ਕਿ ਪਟਿਆਲੇ ਦੀ ਜੇਲ੍ਹ ਵਿਚ ਸਾਡੇ 600 ਵਰਕਰਾਂ ਨੂੰ ਬੈਰਕਾਂ ਵਿਚ ਪਾਇਆ ਜਾਂਦਾ ਹੈ, ਚਾਦਰਾਂ ਨਹੀਂ ਦਿੱਤੀਆਂ ਜਾਂਦੀਆਂ। ਅੱਜ ਦੇਖੋ ਕਿਤਨੀ ਠੰਡ ਹੈ। ਉਨ੍ਹਾਂ ਦੇ ਸ਼ਰੀਰ ਨੂੰ ਕਿਤਨਾ ਕਸ਼ਟ ਹੁੰਦਾ ਹੋਵੇਗਾ। ਇਹ ਇਨ੍ਹਾਂ ਦੀਆਂ ਜੇਲ੍ਹਾਂ ਦੀ ਹਾਲਤ ਹੈ। ਪੁਲਿਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਸ਼ੇਰਪੁਰ ਥਾਣਾ ਹੈ। ਉਸ ਦਾ ਜਿਹੜਾ ਥਾਣੇਦਾਰ ਹੈ ਜਿਤਨੇ ਬਲੈਕੀਏ ਅਤੇ ਠੱਗ ਹਨ ਉਹ ਸਾਰੇ ਉਸ ਦੇ ਯਾਰ ਹਨ। ਉਹ ਉਨ੍ਹਾਂ ਦੀਆਂ ਕਾਰਾਂ ਨੂੰ ਆਪਣੇ ਹਲਕੇ ਵਿਚੋਂ ਲੰਘਾ ਕੇ ਆਉਂਦਾ ਹੈ। ਮੈਂ ਉਸਦੇ ਬਾਰੇ ਲਿਖ ਕੇ ਵੀ ਦਿੱਤਾ ਲੇਕਿਨ ਕੁਝ ਵੀ ਨਹੀਂ ਬਣਿਆ।

ਸਪੀਕਰ ਸਾਹਿਬ, ਜਿਵੇਂ ਕਾਮਰੇਡ ਮਸਤਾਨਾ ਜੀ ਨੇ ਕਿਹਾ ਸੀ ਕਿ ਬਾਰਡਰ ਏਰੀਏ ਵਿਚ ਪੁਲਿਸ ਕੀ ਕਰਦੀ ਹੈ। ਉਹ ਪਿੰਡਾਂ ਵਾਲਿਆਂ ਤੇ ਪਾਕਸਤਾਨੀ ਏਜੰਟ ਹੋਣ ਦਾ ਦੋਸ਼ ਲਾਉਂਦੀ ਹੈ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਲੋਕਾਂ ਨੂੰ ਨਕਸੇਲਾਈਟ ਕਿਹਾ ਜਾਂਦਾ ਹੈ। ਇਹ ਝੂਠਾ ਇਲਜ਼ਾਮ ਲਾਉਂਦੇ ਹਨ। ਮੇਰੇ ਹਲਕੇ ਵਿਚ ਬੜੀ ਅੰਧੇਰਗਰਦੀ ਹੈ। ਕਿਸੇ ਦੀ ਇਜ਼ਤ ਮਹਿਫੂਜ਼ ਨਹੀਂ। ਜਿਥੇ ਚਾਹੁੰਦੇ ਹਨ ਉਥੇ ਛਾਪੇ ਮਾਰਦੇ ਹਨ। ਉਥੇ ਜੰਤਾ ਸਹਿਮੀ ਹੋਈ ਹੈ। ਮੈਂ ਕਹਿੰਦਾ ਹਾਂ ਕਿ ਇਹ ਬੁੱਚੜ ਖਾਨੇ ਬੰਦ ਕਰਨੇ ਚਾਹੀਦੇ ਹਨ ਅਤੇ ਉਸ ਥਾਣੇ ਦੇ ਐਸ. ਐਚ. ਓ. ਨੂੰ ਨੁਕਰੇ ਲਾਓ। ਉਨ੍ਹਾਂ ਦੀ ਕੋਈ ਲੋੜ ਨਹੀਂ। ਉਹ ਸਗੋਂ ਪਿੰਡਾਂ ਵਿਚ ਦਹਿਸ਼ਤ ਫੈਲਾ ਰਹੇ ਹਨ।

ਇਥੇ ਸਪੀਕਰ ਸਾਹਿਬ, ਪੰਜਾਬੀ ਬਾਰੇ ਕਾਫੀ ਗੱਲਾਂ ਕੀਤੀਆਂ ਗਈਆਂ ਹਨ ਅਤੇ ਕਿਹਾ ਗਿਆ ਹੈ ਕਿ ਪੰਜਾਬੀ ਸਾਡੀ ਭਾਸ਼ਾ ਹੈ। ਇਹ ਇਕ ਪੰਜਾਬੀ ਭਾਸ਼ਾਈ ਇਲਾਕਾ ਹੈ। ਪਰ ਇਥੇ ਸੈਕਟਰੀਏਟ ਵਿਚ ਪੰਜਾਬੀ ਦੀ ਵਰਤੋਂ ਨਹੀਂ ਹੁੰਦੀ। ਜਦੋਂ ਗਵਰਨਰ ਦੇ ਐਡਰੈਸ ਤੇ ਬਹਿਸ ਹੋਈ ਸੀ ਤਾਂ ਮੈਂ ਕਿਹਾ ਸੀ ਕਿ ਇਥੇ ਪੰਜਾਬੀ ਦੀ ਕੋਈ ਥਾਂ ਨਹੀਂ। ਮੈਂ ਕਹਿੰਦਾ ਹਾਂ ਕਿ ਪੰਜਾਬੀ ਸਾਡੀ ਬੋਲੀ ਹੈ ਅਤੇ ਇਸ ਨੂੰ ਇਥੇ ਲਾਗੂ ਕੀਤਾ ਜਾਵੇ।

ਮੈਂ ਪੁਲਿਸ ਦੇ ਵਿਰੁੱਧ ਕਾਫੀ ਗੱਲਾਂ ਕੀਤੀਆਂ ਹਨ। ਮੈਂ ਇਸ ਦੇ ਹੱਕ ਵਿਚ ਵੀ ਇੱਕ ਗਲ ਕਹਿਣਾ ਚਾਹੁੰਦਾ ਹਾਂ। ਪੰਜਾਬ ਵਿਚ ਜਿਹੜਾ ਕਾਂਸਟੇਬਲ ਹੈ ਉਸ ਦਾ ਗਰੇਡ 125–1–150 ਹੈ ਅਤੇ ਇਸ ਦੀ ਇਨਕਰੀਮੈਂਟ ਇੱਕ ਰੁਪਿਆ ਸਾਲਾਨਾ ਹੈ। ਪਰ ਦੂਜੇ ਜਿਹੜੇ 125 ਦੇ ਗਰੇਡ ਹਨ ਜਿਵੇਂ ਕਿ ਮਾਸਟਰਾਂ ਦਾ ਗਰੇਡ ਹੈ ਉਨ੍ਹਾਂ ਦੀ ਇਨਕਰੀਮੈਂਟ ਪੰਜ ਰੁਪਏ ਸਲਾਨਾ ਹੈ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਵੀ ਘਟੋ ਘੱਟ ਪੰਜ ਰੁਪਏ ਸਾਲਾਨਾ ਇਨਕਰੀਮੈਂਟ ਦਿਓ। ਇਹ ਵਿਤਕਰਾ ਬੰਦ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਅੱਜ ਅਬੋਹਰ ਅਤੇ ਡੇਰਾ ਬਾਬਾ ਨਾਨਕ ਵਿਚ ਕਿਹੋ ਜਿਹੇ ਕੇਸ ਹੋਏ ਹਨ। ਫਿਲੌਰ ਵਿਚ ਕੀ ਹੋਇਆ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ ਸਰਕਾਰ ਲਾਅ ਐਂਡ ਆਰਡਰ ਕਾਇਮ ਨਹੀਂ ਕਰ ਸਕੀ। ਇਸ ਸਾਰੇ ਕੁਛ ਦੀ ਜ਼ਿਮੇਂਵਾਰੀ ਇਨ੍ਹਾਂ ਦੀ ਹੈ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਚੌਧਰੀ ਸੁੰਦਰ ਸਿੰਘ:** : (ਨਰੋਟ ਮਹਿਰਾ, ਐਸ. ਸੀ.) ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਸ਼ੁਕਰੀਆ ਅਦਾ ਕਰਦਾ ਹਾਂ। ਆਖਰ ਤੁਸੀਂ ਮੇਰੀ ਗਲ ਮੰਨ ਹੀ ਲਈ। ਪੰਜ ਮਿੰਟਾਂ ਵਿਚ ਤਾਂ ਮੇਰਾ ਕੁਝ ਨਹੀਂ ਬਣਨਾ

[ਚੌਧਰੀ ਸੁੰਦਰ ਸਿੰਘ]

ਚਲੋ: ਮੈਂ ਬਣਾ ਲਵਾਂਗਾ। ਸਪੀਕਰ ਸਾਹਿਬ ਇਥੇ ਨਾ ਪੰਜਾਬੀ ਨੂੰ ਖਤਰਾ ਹੈ ਅਤੇ ਨਾ ਹਿੰਦੀ ਨੂੰ ਖਤਰਾ ਹੈ। ਅਗਰ ਖਤਰਾ ਹੈ ਤਾਂ ਅਚਾਰੀਆ ਜੀ ਅਤੇ ਗੁਲਸ਼ਨ ਜੀ ਨੂੰ ਹੈ। ਇਧਰਲੇ ਪਾਸੇ ਵਾਲੇ ਹਿੰਦੀ ਦੇ ਆਪਣੇ ਆਪ ਨੂੰ ਠੇਕੇਦਾਰ ਕਹਿੰਦੇ ਹਨ ਅਤੇ ਸਾਹਮਣੇ ਵਾਲੇ ਪੰਜਾਬੀ ਦੇ ਠੇਕੇਦਾਰ ਬਣਦੇ ਹਨ। ਨਾ ਜ਼ਮੀਨ, ਨਾ ਮਕਾਨ, ਨਾ ਦੁਕਾਨ ਅਤੇ ਨਾ ਸਮਾਨ ਅਤੇ ਭਾਰਤ ਮਾਤਾ ਜ਼ਿੰਦਾ ਬਾਦ। ਹੁਣ ਸਾਨੂੰ ਮਕਾਨ ਮਿਲਣ ਲਗੇ ਹਨ। ਮੈਂ ਕਹਿੰਦਾ ਹਾਂ ਤੁਸੀਂ ਗਰੀਬ ਦੀ ਗਲ ਕਰੋ ਤਾਂ ਚੰਗੀ ਗਲ ਹੈ। ਮੈਂ ਸਾਰੀ ਗਲ ਜਾਣਦਾ ਹਾਂ।

Where should you seek for God ? Are not the poor, the miserable, the down-trodden Gods. ? Worship them first. I do not believe in a God and religion who cannot wipe out tears from widow's eyes and who cannot bring morsel of food to the orphan's mouth.

ਸਾਰਿਆਂ ਨਾਲੋਂ ਗਰੀਬ ਦੀ ਗਲ ਕਰਨੀ ਚੰਗੀ ਗਲ ਹੈ। ਸਾਡੇ ਚੀਫ ਮਨਿਸਟਰ ਨੇ ਬੜੀ ਕੋਸ਼ਿਸ਼ ਕੀਤੀ ਹੈ। ਫਾਇਨਾਂਸ ਮਨਿਸਟਰ ਸਾਹਿਬ ਨੇ ਪੈਸੇ ਵਧਾਏ ਹਨ। ਪੰਜ ਕਰੋੜ ਰਖਿਆ ਸੀ ਇਸ ਕਾਰਪੋਰੇਸ਼ਨ ਦੀ ਖਾਤਰ। ਮੈਂ ਕਹਾਂਗਾ ਕਿ ਪੰਜ ਕਰੋੜ ਉਪਰੋਂ ਲੈਣਾ ਚਾਹੀਦਾ ਹੈ ਅਤੇ 10 ਕਰੋੜ ਰੁਪਏ ਦਾ ਇਹ ਰਿਵਾਲਵਿੰਗਫੰਡ ਬਣਾਉਣਾ ਚਾਹੀਦਾ ਹੈ ਅਤੇ ਇਸ ਦੇ ਕਰਜ਼ਿਆਂ ਤੇ ਇਨਟਰੱਸਟ 3 ਪ੍ਰਤੀਸ਼ਤ ਹੋਣਾ ਚਾਹੀਦਾ ਹੈ ਨਾਂ ਕਿ 6 ਜਾਂ 7 ਪ੍ਰਤੀਸ਼ਤ ਤਾਂ ਕਿ ਗਰੀਬ ਇਸ ਦਾ ਫਾਇਦਾ ਉਠਾ ਸਕਣ। ਇਹ ਪੈਸਾ ਸਿਰਫ ਡਿਵੈਲਪਮੈਂਟ ਦੇ ਕੰਮ ਤੇ ਲਗਣਾ ਚਾਹੀਦਾ ਹੈ ਕਿਸੇ ਹੋਰ ਕੰਮ ਤੇ ਨਹੀਂ।

ਸਪੀਕਰ ਸਾਹਿਬ ਐਡਮਨਿਸਟਰੇਸ਼ਨ ਦੇ ਮੁਤਅਲੱਕ ਬੜਾ ਕੁਝ ਕਿਹਾ ਗਿਆ ਹੈ। ਸਰਦਾਰ ਵਰਿਆਮ ਸਿੰਘ ਨੇ ਕਿਹਾ ਕਿ ਬੜੀ ਹਨੇਰ-ਗਰਦੀ ਹੈ, ਮਾਰ ਦਿੱਤਾ ਹੈ। ਮੈਂ ਨਹੀਂ ਚਾਹੁੰਦਾ ਸੀ ਕਿ ਇਨ੍ਹਾਂ ਦੇ ਮੁਤਅਲੱਕ ਗਲ ਕਰਾਂ। ਮੈਂ ਸਰਦਾਰ ਸੰਤੋਖ ਸਿੰਘ ਦੇ ਮੁਤਅੱਲਕ ਗਲ ਕਰਾਂਗਾ। ਮੈਂ ਐਵੇਂ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਇਹ ਪੱਕਾ ਜ਼ਿਮੀਂਦਾਰ ਹੈ। ਇਹ ਮਾਰਕਿਟ ਸੋਸਾਇਟੀ ਦਾ ਚੇਅਰਮੈਨ ਬਣਿਆ ਸੀ। ਉਥੇ ਜਿਹੜਾ ਕੁਰੱਪਟ ਮੈਨੇਜਰ ਸੀ ਉਸ ਨੂੰ ਇਸ ਨੇ ਸਸਪੈਂਡ ਕੀਤਾ। ਅਜੇ ਤਕ ਉਸ ਤੇ ਕੇਸ ਚਲ ਰਿਹਾ ਹੈ। ਚੀਫ ਮਨਿਸਟਰ ਸਾਹਿਬ ਨੇ ਉਸਦੀ ਇੰਨਕੁਆਇਰੀ ਕਰਾਈ। ਇਨਕੁਆਇਰੀ ਕਰਕੇ ਜਿਹੜੀਆਂ ਬੋਗਸ ਫਰਮਾਂ ਸਨ ਉਨ੍ਹਾਂ ਨੂੰ ਤੋੜ ਦਿੱਤਾ ਹੈ। ਬਜਾਏ ਉਸ ਦੀ ਤਾਰੀਫ ਕਰਨ ਦੇ ਇਹ ਉਲਟੇ ਹੋ ਗਏ ਹਨ। ਆਪਣੀ ਸਰਕਾਰ ਦੇ ਆਦਮੀ ਉਲਟ ਗੱਲਾਂ ਕਰਦੇ ਪਏ ਹਨ।

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਤੁਸੀਂ ਪਹਿਲੀ ਵਾਰੀ ਕਿਸੇ ਵਜ਼ੀਰ ਦੀ ਤਾਰੀਫ ਕੀਤੀ ਹੈ। (Chaudhri Sahib, you have for the first time praised a Minister)

**ਚੌਧਰੀ ਸੁੰਦਰ ਸਿੰਘ:** ਸਪੀਕਰ ਸਾਹਿਬ, ਇਹ ਗੰਦ ਪਾਉਂਦੇ ਹਨ। ਗੰਦ ਕੱਢਣਾ ਕਿਸ ਨੇ ਹੈ ? ਇਸ ਨੂੰ ਸਾਡੇ ਤੋਂ ਬਿਨਾਂ ਹੋਰ ਕੌਣ ਕੱਢ ਸਕਦਾ ਹੈ। (ਹਾਸਾ) ਅਸੀਂ ਇਨ੍ਹਾਂ ਦੇ ਘਰਾਂ ਤੋਂ ਵੀ ਗੰਦ ਸਾਫ ਕਰਦੇ ਹਾਂ ਔਹ ਇਥੋਂ ਵੀ ਅਸੀਂ ਹੀ ਸਾਫ ਕਰਨਾ ਹੈ। ਹੋਰ ਕੋਈ ਨਹੀਂ ਕੱਢ ਸਕਦਾ।

2.00 p. m

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਮੈਂ ਵੀ ਸਿਫਾਰਸ਼ ਕਰਾਂਗਾ ਕਿ ਇਸ ਕੰਮ ਲਈ ਵਜ਼ੀਰ ਸਾਹਿਬ ਤੁਹਾਡੀ ਸੇਵਾ ਵੀ ਲੈ ਲੈਣ। (ਹਾਸਾ) (Chaudhri Sahib, I will also recommend to the Minister that he may utilise your services for this purpose). (*laughter*)

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਜੀ ਖੜ੍ਹੇ ਹੋਏ)

**ਸ੍ਰੀ ਸਪੀਕਰ** : ਮਰੜ੍ਹੀ ਸਾਹਿਬ ਤੁਸੀਂ ਤਸ਼ਰੀਫ ਰੱਖੋ (Marhari Sahib, please resume your seat.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ ਮੇਰਾ ਬੜਾ ਹੀ ਜ਼ਰੂਰੀ ਪੁਆਇੰਟ ਆਫ ਆਰਡਰ ਹੈ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੌਧਰੀ ਸਾਹਿਬ ਨੇ ਬੜੀ ਹੀ ਤਾਰੀਫ ਕੀਤੀ ਹੈ ਕਿਸੇ ਵਜ਼ੀਰ ਦੀ। ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਜਦੋਂ ਇਹ ਵਜ਼ੀਰ ਸਾਹਿਬ ਡੇਰਾ ਬਾਬਾ ਨਾਨਕ ਬਲਾਕ ਦੇ ਚੇਅਰਮੈਨ ਸਨ ਤਾਂ ਉਨ੍ਹਾਂ ਦੇ ਖਿਲਾਫ 9 ਲੱਖ ਰੁਪਏ ਦਾ ਗ਼ਬਨ ਦਾ ਕੇਸ ਸੀ। ਔਰ ਉਨ੍ਹਾਂ ਨੇ ਅਸਤੀਫਾ ਦਿਤਾ ਹੈ। ਉਸ 9 ਲੱਖ ਰੁਪਏ ਦੀ ਰਿਪੋਰਟ ਵੀ ਆਈ ਹੈ। ਉਹ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਜਾਵੇ ਤਾਂ ਕਿ ਪਤਾ ਲਗ ਸਕੇ ਕਿ ਵਜ਼ੀਰ ਕਿਤਨਾ ਇਮਾਨਦਾਰ ਹੈ।

**ਸ੍ਰੀ ਸਪੀਕਰ** : ਮਰੜ੍ਹੀ ਸਾਹਿਬ, ਚੇਅਰਮੈਨ ਬਣਨ ਦਾ ਮੈਨੂੰ ਵੀ ਮੌਕਾ ਮਿਲਿਆ ਹੈ। ਪਰ ਉਥੇ ਤਾਂ ਇਤਨੇ ਰੁਪਏ ਦਾ ਬੱਜਟ ਵੀ ਨਹੀਂ ਹੁੰਦਾ ਜਿਤਨਾ ਕਿ ਤੁਸੀਂ ਗ਼ਬਨ ਦਾ ਦਸਦੇ ਹੋ। (ਹਾਸਾ) (Marhari Sahib, I also had an opportunity to be a Block Chairman. I know that the budgets of these bodies fall far short of the sum which you have mentioned as having been misappropriated.) (*laughter*)

## PERSONAL EXPLANATION BY DEPUTY MINISTER FOR DEVELOPMENT, EXCISE AND TAXATION

**ਉਪ ਮੰਤਰੀ ਕਰ ਅਤੇ** ਆਬਕਾਰੀ (ਸਰਦਾਰ ਸੰਤੋਖ ਸਿੰਘ ਰੰਧਾਵਾ) : ਸਪੀਕਰ ਸਾਹਿਬ, ਬੜੀ ਖ਼ੁਸ਼ੀ ਦੀ ਗਲ ਹੈ ਕਿ ਮਰੜ੍ਹੀ ਸਾਹਿਬ ਨੇ ਇਹ ਗਲ ਪੁਆਇੰਟ ਆਊਟ ਕੀਤੀ ਹੈ। ਮੈਂ ਡੇਰਾ ਬਾਬਾ ਨਾਨਕ ਮਾਰਕਿਟਿੰਗ ਕਮੇਟੀ ਦਾ ਚੇਅਰਮੈਨ ਰਿਹਾ ਹਾਂ। ਲੇਕਿਨ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਮੈਂ ਗਬਨ ਫੜਿਆ ਸੀ। ਉਸ ਮੈਨੇਜਰ ਨੂੰ ਪਹਿਲਾਂ ਸੱਸਪੈਂਡ ਕੀਤਾ, ਫਿਰ ਉਸ ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ। ਇਥੇ ਹੀ ਬੱਸ ਨਹੀਂ ਉਸ ਤੋਂ ਪਿੱਛੋਂ ਮੈਂ ਪੁਲੀਸ ਵਿਚ ਪਰਚਾ ਦਰਜ ਕਰਵਾ ਦਿਤਾ। ਸਪੀਕਰ ਸਾਹਿਬ, ਮੈਨੂੰ ਸ਼ਾਬਾਸ਼ ਦੇਣੀ ਚਾਹੀਦੀ ਸੀ ਪਰ ਇਹ 9 ਲੱਖ ਰੁਪਏ ਦੇ ਗਬਨ ਦਾ ਇਲਜ਼ਾਮ ਮੇਰੇ ਸਿਰ ਲਗਾਉਂਦੇ ਹਨ। ਮੈਂ ਫਿਰ ਵੀ ਹਾਊਸ ਨੂੰ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਪਹਿਲਾਂ ਸਪੀਕਰ ਸਾਹਿਬ, ਤੁਸੀਂ ਕਮੇਟੀ ਇਸ ਹਾਊਸ ਦੀ ਬਣਾਈ ਸੀ ਜਿਸ ਵਿਚ ਕਿ ਡਾਂਗ ਸਾਹਿਬ ਸਨ, ਬਾਦਲ ਸਾਹਿਬ ਵੀ ਸਨ, ਇਸ ਤਰ੍ਹਾਂ ਦੀ ਕਮੇਟੀ ਬਣਾ ਦਿਓ ਤਾਂ ਕਿ ਗਲ ਇਕ ਪਾਸੇ ਲਗ ਜਾਵੇ। ਔਰ ਜੇ ਮੈਂ ਕਿਤੇ ਵੀ ਇਕ ਪੈਸੇ ਦੀ ਹੇਰਾ ਫੇਰੀ ਕਰਨ ਦੀ ਕੋਸ਼ਿਸ਼ ਕੀਤੀ ਹੋਵੇ ਤਾਂ ਮੈਂ ਅਸਤੀਫਾ ਦੇ ਦੇਵਾਂਗਾ ਨਹੀਂ ਤਾਂ ਇਹ ਸਦਾ ਦਾ ਕੰਮ ਬੰਦ ਹੋਣਾ ਚਾਹੀਦਾ ਹੈ। (ਥੰਪਿੰਗ)

## THE PUNJAB APPROPRIATION (NO. 2) BILL 1973

(*Resumption of Discussion*)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਨੂੰ ਥੋੜਾ ਜਿਹਾ ਹਰੀਜਨਾਂ ਦੇ ਮੁਤਅੱਲਕ ਵੀ ਕਹਿ ਲੈਣ ਦਿਓ। ਸਪੀਕਰ ਸਾਹਿਬ, ਅਕਾਲੀ ਰਾਜ ਦੇ ਵੇਲੇ ਸਾਨੂੰ ਇਨ੍ਹਾਂ ਨੇ ਨਕਸਲਵਾੜੀਏ ਬਣਾ ਕੇ ਗਿਆਰਾਂ ਆਦਮੀ ਸਾਡੇ ਮਾਰ ਦਿਤੇ ਸਨ। ਹੁਣ ਵੀ ਇਕ ਅੱਧ ਮਰ ਗਿਆ ਹੋਣਾ ਹੈ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜੇਕਰ ਤੁਸੀਂ ਨਕਸਲਵਾੜੀ ਨਹੀਂ ਬਣੋਗੇ ਤਾਂ ਕੀ ਇਹ ਲੈਂਡ ਲਾਰਡ ਬਣਨਗੇ? (Chaudhry Sahib, if you do not become a Naxalite then will these landlords become Naxalites?)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਇਹ ਸਾਨੂੰ ਨਕਸਵਾੜੀ ਕਹਿ ਕੇ ਹੀ ਰਗੜਾ ਫੇਰਦੇ ਰਹੇ ਹਨ। ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਨਕਸਵਾੜੀ ਕੌਣ ਹੁੰਦਾ ਹੈ। ਗਰੀਬ ਆਦਮੀ ਜਿਹੜਾ ਹੈ ਉਹ ਸਾਡਾ ਚੀਫ ਮਨਿਸਟਰ ਬਣਿਆ ਹੈ। ਹੁਣ ਇਹ ਮਾੜੇ ਕੰਮ ਨਹੀਂ ਕਰਨ ਵਾਲੇ ਕਿਉਂਕਿ ਮੈਂ ਇਨ੍ਹਾਂ ਨੂੰ ਟੋਹਿਆ ਹੋਇਆ ਹੈ। ਔਰ ਜਿੰਨੇ ਆਦਮੀ ਇਨ੍ਹਾਂ ਵਿਚ ਇਮਾਨਦਾਰ ਹਨ ਉਹ ਸਾਡੇ ਨਾਲ ਹਨ। ਉਹ ਚੀਫ ਮਨਿਸਟਰ ਸਾਹਿਬ ਦੇ ਨਾਲ ਹਨ। ਇਨ੍ਹਾਂ ਦੇ ਨਾਲ ਤਾਂ ਐਵੇਂ ਹੀ ਤੁਰੇ ਫਿਰਦੇ ਹਨ। (ਵਿਘਨ) (ਥੰਪਿੰਗ)

ਸਪੀਕਰ ਸਾਹਿਬ, ਇਹ ਰੌਲਾ ਪਾਈ ਜਾ ਰਹੇ ਹਨ ਕਿ ਕਿਸਾਨ ਮਰ ਗਿਆ ਹੈ, ਜ਼ਿਮੀਂਦਾਰ ਤਬਾਹ ਹੋ ਗਿਆ ਹੈ। ਇਹ ਗਲਤ ਗਲ ਹੈ। ਸਪੀਕਰ ਸਾਹਿਬ, ਕੈਪਟਨ ਰਤਨ ਸਿੰਘ ਜੀ ਸਭ ਕੁਝ ਕਰਦੇ ਪਏ ਹਨ। ਉਨ੍ਹਾਂ ਨੇ ਮੈਨੂੰ ਵੀ ਕਹਿ ਦਿਤਾ ਹੈ ਕਿ ਤੇਰੇ ਹਲਕੇ ਨੂੰ ਤਿੰਨ ਸਾਲਾਂ ਵਿਚ ਐਸਾ ਕਰ ਦੇਣਾ ਹੈ ਜਿਹੜਾ ਕੋਈ ਪਛਾਣ ਨਾ ਸਕੇ। ਉਹ ਸਭ ਕੁਝ ਕਰਦੇ ਪਏ ਹਨ। ਪਰ ਜਿਹੜੇ ਸਪੀਕਰ ਸਾਹਿਬ 300 ਏਕੜਾਂ ਦੇ ਮਾਲਕ ਹਨ ਉਨ੍ਹਾਂ ਦੀ ਤਾਂ * * * ਫੇਰ ਦਿਓ। (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, * * * ਦਾ ਲਫਜ਼ ਇਨ੍ਹਾਂ ਨੇ ਵਰਤਿਆ ਹੈ ਕੀ ਤੁਸੀਂ ਇਹ ਲਫਜ਼ ਕਾਰਵਾਈ ਵਿਚੋਂ ਕਢਵਾ ਦਿਤਾ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ** : ਇਸ ਲਫਜ ਨੂੰ ਕਾਰਵਾਈ ਵਿਚੋਂ ਕੱਢ ਦਿਤਾ ਜਾਵੇ। ਚੌਧਰੀ ਸਾਹਿਬ ਹੁਣ ਤੁਸੀਂ ਤਸ਼ਰੀਫ ਰਖੋ। (This word should be expunged from the proceedings of the House. Chaudhri Sahib, please resume your seat now.)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਬੱਸ ਜੀ ਮੈਂ ਖਤਮ ਕਰਨ ਲਗਾ ਹਾਂ। ਸਪੀਕਰ ਸਾਹਿਬ, ਇਹ ਸੰਧੂ ਸਾਹਿਬ ਦੀ ਗਲ ਸੁਣ ਲਓ। ਇਨ੍ਹਾਂ ਨੇ ਰਟ ਲਾਈ ਹੋਈ ਹੈ ਲਾਅ ਐਂਡ ਆਰਡਰ ਦੀ ਪਤਾ ਹੈ ਇਹ ਕੀ ਕਰਦੇ ਹਨ ? ਇਹ ਰਾਤ ਨੂੰ ਪਰਚਾ ਦਰਜ਼ ਕਰਾਉਂਦੇ ਹਨ ਔਰ ਸਵੇਰੇ ਇਥੇ ਆ ਕੇ ਰੌਲਾ ਪਾਉਣ ਲਗ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਸੁਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਬਨਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਬੋਰਡ ਬਣਾਇਆ ਸੀ ਅਤੇ ਇਸ ਦਾ ਇਹ ਫਾਇਦਾ ਸੀ ਕਿ ਅਫਸਰਾਂ ਤੋਂ ਛੁਟਕਾਰਾ ਹੋ ਜਾਂਦਾ ਸੀ। ਹੁਣ ਇਹ ਅਫਸਰ ਸਾਨੂੰ ਤੰਗ ਕਰਦੇ ਹਨ। ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਡਾ ਵੀ ਵੇਲਾ ਆਉਣ ਵਾਲਾ ਹੀ ਹੈ। ਇਹ ਅਫਸਰ ਸਾਡੇ ਹਰੀਜਨ ਅਫਸਰਾਂ ਦਾ ਰਿਕਾਰਡ ਖਰਾਬ ਕਰਦੇ ਹਨ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਾਂ ਤਾਂ ਇਨ੍ਹਾਂ ਅਫਸਰਾਂ ਨੂੰ ਇਹ ਆਪ ਠੀਕ ਕਰ ਦੇਣ ਨਹੀਂ ਤਾਂ ਫਿਰ ਅਸੀਂ ਆਪੇ ਹੀ ਕਰ ਲਵਾਂਗੇ। ਸਾਡੇ ਨੌਜਵਾਨ ਬੜੇ ਪ੍ਰਾਗਰੈਸਿਵ ਹਨ। ਬੱਸ ਮੈਂ ਇਤਨਾ ਕਹਿ ਕੇ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

## PERSONAL EXPLANATION BY SARDAR WARYAM SINGH BHAGOWALIA

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਮੇਰਾ ਨਾਉਂ ਆਪਣੀ ਸਪੀਚ ਵਿਚ ਘਸੋੜਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਆਪਣੀ ਤਕਰੀਰ ਦੇ ਵਿਚ ਕਿਸੇ ਦਾ ਨਾਉਂ ਨਹੀਂ ਲਿਆ। ਮੈਂ ਜਿਹੜੀ ਗਲ ਕੀਤੀ ਸੀ ਉਸ ਦੇ ਮੁਤੱਲਿਕ ਕੋਈ ਕਨਟ੍ਰਾਡਿਕਸ਼ਨ ਨਹੀਂ ਸੀ ਆਈ। ਲੇਕਿਨ ਇਨ੍ਹਾਂ ਨੇ ਮੇਰਾ ਗਲਤ ਨਾਂ ਲਿਆ ਹੈ।

**ਸ਼੍ਰੀ ਸਪੀਕਰ** : ਸਰਦਾਰ ਵਰਿਆਮ ਸਿੰਘ ਜੀ ਤੁਸੀਂ ਹੁਣ ਤਸ਼ਰੀਫ ਰਖੋ। ਤੁਹਾਡੀ ਗਲ ਮੁੱਕ ਗਈ ਹੈ। (Sardar Waryam Singh, please resume your seat now. You have already explained your point.)

*Expunged as ordered by the Chair.

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਦੋ ਦਿਨ ਹੋ ਗਏ ਹਨ ਮੈਨੂੰ ਕੋਈ ਟਾਈਮ ਨਹੀਂ ਦਿਤਾ ਗਿਆ। ਮੈਂਬਰ ਸਾਹਿਬਾਨ ਨੇ ਮੇਰੇ ਖਿਲਾਫ ਕਈ ਗਲਾਂ ਕਹੀਆਂ ਹਨ। ਕੋਈ ਜੁੱਤੀਆਂ ਖੜ੍ਹੀਆਂ ਕਰਦਾ ਹੈ। ਮੈਨੂੰ ਚੈਲੰਜ ਕੀਤਾ ਗਿਆ ਹੈ। ਅਖਬਾਰਾਂ ਵਿਚ ਵੀ ਇਹ ਖਬਰ ਆਈ ਹੈ ਕਿ ਮੈਂਬਰ ਨੂੰ ਜੁੱਤੀ ਵਿਖਾਈ ਗਈ ਹੈ। ਮੈਂ ਇਸ ਹਾਊਸ ਦੇ ਡੈਕੋਰਮ ਨੂੰ ਰਖਣਾ ਚਾਹੁੰਦਾ ਹਾਂ। ਮੈਂ ਅਸੂਲਾਂ ਤੇ ਚਲਦਾ ਹਾਂ। ਪਰ ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ ਕਿ ਇਹ ਮੈਂਬਰ ਬਾਹਰ ਆ ਜਾਣ, ਵਕਤ ਮੁਕੱਰਰ ਕਰ ਲੈਣ। ਜੇਕਰ ਲੜਨਾ ਚਾਹੁੰਦੇ ਹਨ ਤਾਂ ਮੈਂ ਲੜਨ ਨੂੰ ਤਿਆਰ ਹਾਂ। ਸਪੀਕਰ ਸਾਹਿਬ, ਮੈਂ ਉਸ ਵੇਲੇ ਨਹੀਂ ਡਰਿਆ ਜਦੋਂ ਕਿ ਮੈਂ ਲਾਹੌਰ ਕਾਲਜ ਵਿਚ ਪੜ੍ਹਦਾ ਸੀ। ...(ਵਿਘਨ)

**ਸ੍ਰੀ ਸਪੀਕਰ** : ਡਾਕਟਰ ਸਾਹਿਬ ਤੁਸੀਂ ਬੈਠ ਜਾਓ। ਤੁਸੀਂ ਆਪਣੀ ਗਲ ਕਹਿ ਲਈ ਹੈ। (Dr. Amir Singh Kalkat, please resume you seat as you have explained your view point.)

## EXTENSION OF TIME OF THE SITTING OF THE HOUSE

**ਵਿੱਤ ਮੰਤਰੀ** : ਇਹ ਜਿਹੜਾ ਐਪਰੋਪਰੀਏਸ਼ਨ ਬਿਲ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿੰਨਾ ਸਮਾਂ ਲਓਗੇ। (How much time will you take ?)

**ਵਿੱਤ ਮੰਤਰੀ** : ਮੈਂ ਅੱਧਾ ਘੰਟਾ ਵਕਤ ਲਵਾਂਗਾ

**ਸ੍ਰੀ ਸਪੀਕਰ** : ਹਾਊਸ ਦਾ ਸਮਾਂ 15 ਮਿੰਟ ਹੋਰ ਵਧਾਇਆ ਜਾਂਦਾ ਹੈ। (The time of the sitting of the House is extended by 15 minutes more.)

## THE PUNJAB APPROPRIATION (NO. 2) BILL, 1973

*(Resumption of Discussion)*

**ਵਿੱਤ ਮੰਤਰੀ** : (ਸ੍ਰੀ ਹੰਸ ਰਾਜ ਸ਼ਰਮਾ) ਇਸ ਐਪਰੋਪਰੀਏਸ਼ਨ ਬਿਲ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਕਾਫੀ ਮੌਕਾ ਮਿਲਿਆ ਹੈ ਕਈ ਦਿਨ ਤਕ ਬਹਿਸ ਦੇ ਦੌਰਾਨ ਆਪਣੇ ਵਿਚਾਰ ਪਰਗਟ ਕਰਨ ਦਾ, ਪਰ ਅਜ ਦੇ ਵਿਚਾਰ ਸੁਣਕੇ ਮੈਨੂੰ ਦੁਖ ਹੋਇਆ ਕਿ ਕਾਫੀ ਰੈਪੀਟੀਸ਼ਨ ਕੀਤੀ ਗਈ ਹੈ। ਮੈਂ ਪਹਿਲਾਂ ਵੀ ਇਸ ਹਾਊਸ ਦੀ ਸੇਵਾ ਵਿਚ ਆਂਕੜੇ ਪੇਸ਼ ਕੀਤੇ ਸਨ ਅਤੇ ਇਹ ਸਾਬਿਤ ਕੀਤਾ ਸੀ ਕਿ ਪੰਜਾਬ ਵਿਚ ਇਨਸਟੇਬਿਲਟੀ ਜਿਹੜੀ ਪਿਛਲੇ ਸਾਲਾਂ ਵਿਚ ਰਹੀ ਹੈ ਉਸ ਨੂੰ ਖਤਮ ਕਰ ਦਿਤਾ ਗਿਆ ਹੈ ਅਤੇ ਪੰਜਾਬ ਆਰਥਕ ਅਤੇ ਸਮਾਜਿਕ ਤੌਰ ਤੇ ਅਗੇ ਵਧ ਰਿਹਾ ਹੈ ਅਤੇ ਇਹ ਸਾਰੇ ਦੇਸ਼ ਦੇ ਬਾਕੀ ਸੂਬਿਆਂ ਨੂੰ ਲੀਡ ਕਰਨ ਵਾਲਾ ਹੈ ਅਤੇ ਲੀਡ ਕਰ ਰਿਹਾ ਹੈ (ਪਰਸ਼ੰਸਾ) ਲੇਕਿਨ ਅਫਸੋਸ ਹੈ ਕਿ ਬਾਵਜੂਦ ਇਸ ਗਲ ਦੇ ਕਿ ਐਗਰੀਕਲਚਰ ਵਿਚ, ਇਨਡਸਟਰੀ ਵਿਚ, ਹਰੀਜਨ ਵੈਲਫੇਅਰ ਵਿਚ ਅਤੇ ਐਨੀਮਲ ਹਸ-ਬੈਂਡਰੀ ਵਿਚ ਜਿਸ ਦਾ ਕਿ ਚਰਚਾ ਕੀਤਾ ਗਿਆ ਲਖਾਂ ਰੁਪਏ ਰਖੇ ਗਏ ਹਨ ਇਕੋ ਚੀਜ਼ ਸਾਹਮਣੇ ਆ ਜਾਂਦੀ ਹੈ ਇਨ੍ਹਾਂ ਦੇ ਕਿ ਇਸ ਨੂੰ ਵਡਾ ਕਿਨ ਕੀਤਾ ਜਾਂ ਛੋਟਾ ਕਿਨ ਕੀਤਾ। ਇਸ ਸਬੰਧ ਵਿਚ ਮੇਰੀ ਅਰਜ਼ ਇਹ ਹੈ ਕਿ ਇਹ ਤਾਂ ਹਿਸਟਰੀ ਦਸੇਗੀ ਕਿ ਪੰਜਾਬ ਨੂੰ ਛੋਟਾ ਕਰਨ ਵਾਲੇ ਕੌਣ ਸਨ। ਸਾਡੀ ਸਰਕਾਰ ਦੀ ਤਾਂ ਨੀਤੀ ਬਿਲਕੁਲ ਸਪੱਸ਼ਟ ਹੈ ਕਿ ਪੰਜਾਬ ਜਿੰਨਾ ਵੀ ਅਸਾਨੂੰ ਮਿਲਿਆ ਹੈ ਇਸ ਨੂੰ ਤਰੱਕੀ ਵਲ ਲਿਜਾਣਾ ਹੈ ਅਤੇ ਇਸ ਨੂੰ ਹੀ ਇਕ ਨਮੂਨੇ ਦਾ ਸੂਬਾ ਬਣਾ ਦੇਣਾ ਹੈ ਅਤੇ ਇਸ ਵਿਚ ਕਿਸੇ ਨੂੰ ਸ਼ੱਕ ਨਹੀਂ ਹੋਣਾ ਚਾਹੀਦਾ। ਬਰਨਾਲਾ ਸਾਹਿਬ ਨੇ ਇਸ ਗਲ ਦਾ ਜ਼ਿਕਰ ਕੀਤਾ ਕਿ ਪੰਜਾਬੀ ਬੋਲਦੇ ਇਲਾਕੇ ਸੂਬੇ ਵਿਚ ਸ਼ਾਮਲ ਨਹੀਂ ਕੀਤੇ ਗਏ ਅਤੇ ਫਿਰ ਇਹ ਕਿਹਾ ਗਿਆ ਕਿ ਤੁਹਾਡਾ ਮਨਸ਼ਾ ਪੰਜਾਬ ਨੂੰ ਵਡਾ ਕਰਨ ਦਾ ਹੈ ਤਾਂ ਨਹੀਂ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬੀ ਬੋਲਣ ਵਾਲੇ ਜਿਹੜੇ ਇਲਾਕੇ ਬਾਹਰ ਰਹਿ ਗਏ ਹਨ ਉਸ ਦੇ ਬਾਰੇ ਅਸੀਂ ਜਨਤਾ ਸਾਹਮਣੇ ਵਚਨ ਬੱਧ

[ਵਿੱਤ ਮੰਤਰੀ]
ਹਾਂ ਅਤੇ ਸਾਰੇ ਪਾਰਟੀ ਦੇ ਮੈਂਬਰ ਇਸ ਗਲ ਤੇ ਵਚਨ ਬੱਧ ਹਾਂ ਕਿ ਇਹ ਇਲਾਕੇ ਵਾਪਸ ਲਿਆਣ ਦਾ ਪੂਰਾ ਯਤਨ ਕੀਤਾ ਜਾਵੇਗਾ। ਸਾਡੀ ਪਾਰਟੀ ਬਾਊਂਡਰੀ ਕਮਿਸ਼ਨ ਦੇ ਸਾਹਮਣੇ ਵੀ ਇਸ ਗਲ ਲਈ ਲੜੀ ਸੀ ਅਤੇ ਹੁਣ ਵੀ ਪੁਰ ਅਮਨ ਤਰੀਕੇ ਨਾਲ ਪਰਸੂਏਸ਼ਨ ਨਾਲ ਇਨ੍ਹਾਂ ਇਲਾਕਿਆਂ ਨੂੰ ਭਾਵੇਂ ਇਹ ਗੂਹਲਾ ਤਸੀਲ ਦੇ ਹਨ ਜਾਂ ਕਾਂਗੜੇ ਦੇ ਇਲਾਕੇ ਹੋਣ ਪੰਜਾਬ ਵਿਚ ਲਿਆਣ ਦਾ ਯਤਨ ਕੀਤਾ ਜਾਵੇਗਾ ਇਹ ਪੰਜਾਬ ਵਿਚ ਆਉਣੇ ਚਾਹੀਦੇ ਹਨ।

ਸਪੀਕਰ ਸਾਹਿਬ, ਕੁਝ ਲੋਕਾਂ ਨੂੰ ਤੂੰਗੀ ਹੋ ਗਈ ਹੈ ਅਤੇ ਔਖੇ ਹਨ ਕਿਉਂਕਿ ਜਿਵੇਂ ਜਿਵੇਂ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਤਰੱਕੀ ਦੇ ਰਾਹ ਤੇ ਅਗੇ ਵਧ ਰਹੀ ਹੈ ਇਨ੍ਹਾਂ ਦਾ ਔਖ ਵਧਦਾ ਜਾ ਰਿਹਾ ਹੈ। ਪਿਛੇ ਸਾਡੀ ਪਾਰਟੀ ਦੇ ਮੈਂਬਰ ਪਟਿਆਲੇ ਵਿਚ ਇਕੱਠੇ ਹੋਏ ਸਨ ਜਿਸ ਵਿਚ ਤਮਾਮ ਸਟੇਟਾਂ ਦੇ ਮੁੱਖ ਮੰਤਰੀ ਅਤੇ 6 ਸਟੇਟਾਂ ਦੇ ਪਾਰਲੀਮੈਂਟ ਦੇ ਕਾਂਗਰਸੀ ਮੈਂਬਰ ਅਤੇ ਅਸੈਂਬਲੀਆਂ ਦੇ ਮੈਂਬਰ ਇਕਠੇ ਹੋਏ ਸਨ ਉਨ੍ਹਾਂ ਨੇ ਹਰ ਇਕ ਨੇ ਮੰਨਿਆ ਸੀ ਕਿ ਪੰਜਾਬ ਤਰੱਕੀ ਦੇ ਰਾਹ ਤੇ ਅਗੇ ਤੁਰ ਰਿਹਾ ਹੈ (ਪਰਸ਼ੰਸਾ) ਸਪੀਕਰ ਸਾਹਿਬ, ਜ਼ਮੀਨ ਦਾ ਕਾਨੂੰਨ ਹੋਵੇ ਜਾਂ ਸ਼ਹਿਰੀ ਜਾਇਦਾਦ ਦਾ ਕਾਨੂੰਨ ਹੋਵੇ, ਹਰੀਜਨ ਵੈਲਫੇਅਰ ਦਾ ਮਸਲਾ ਹੋਵੇ, ਲੈਂਡ ਫਿਨਾਂਸ ਕਾਰਪੋਰਸ਼ਨ ਦੇ ਸੂਦ ਦੀ ਦਰ ਘਟਾਣ ਦੀ ਗਲ ਹੋਵੇ ਅਤੇ ਪੰਜ ਕਰੋੜ ਰੁਪਏ ਤਕ ਦਾ ਪਰੋਵੀਜ਼ਨ ਕਰਨ ਦੀ ਗਲ ਹੋਵੇ ਇਨ੍ਹਾਂ ਸਾਰਿਆਂ ਨੂੰ ਵੇਖ ਕੇ ਇਨ੍ਹਾਂ ਨੂੰ ਔਖ ਹੋ ਰਿਹਾ ਹੈ ਕਿ ਇਹ ਸਰਕਾਰ ਕਿਉਂ ਤਰੱਕੀ ਦੇ ਰਾਹ ਵਲ ਤੁਰ ਰਹੀ ਹੈ। ਫਿਰ ਇਨ੍ਹਾਂ ਨੇ ਭਾਸ਼ਾ ਦੀ ਗਲ ਛੇੜ ਦਿਤੀ ਹੈ।

ਭਾਸ਼ਾ ਬਾਰੇ ਮੈਂ ਇਹ ਗਲ ਸਪੱਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਸਾਡੀ ਸਟੇਟ ਦੀ ਭਾਸ਼ਾ ਪੰਜਾਬੀ ਹੈ ਅਤੇ ਪੰਜਾਬੀ ਸਾਡੀ ਮਾਤ੍ਰੀ ਜ਼ਬਾਨ ਹੈ ਇਸ ਲਈ ਪੰਜਾਬੀ ਦੇ ਨਾਂ ਤੇ ਜਾਂ ਹਿੰਦੀ ਦੇ ਨਾਂ ਤੇ ਭਾਵੇਂ ਕੁਝ ਸਾਥੀਆਂ ਨੂੰ ਔਖ ਹੋਵੇ ਇਧਰ ਬੈਠੇ ਹੋਣ ਜਾਂ ਉਧਰ ਬੈਠੇ ਹੋਣ ਇਹ ਠੀਕ ਨਹੀਂ। ਪੰਜਾਬੀ ਜੇਕਰ ਹਿੰਦੀ ਵਿਚ ਕਮਜ਼ੋਰ ਰਹਿ ਜਾਵੇਗਾ ਤਾਂ ਉਸ ਦਾ ਭਲਾ ਨਹੀਂ ਹੋਵੇਗਾ। ਇਸ ਲਈ ਜਿਹੜੇ ਦੋਸਤ ਪੰਜਾਬੀ ਹਿੰਦੀ ਦੇ ਨਾਂ ਤੇ ਫਸਾਦ ਖੜ੍ਹਾ ਕਰਨਾ ਚਾਹੁੰਦੇ ਹਨ ਅਤੇ ਪੰਜਾਬ ਦੇ ਇਸ ਮਾਹੌਲ ਨੂੰ ਖਰਾਬ ਕਰਨਾ ਚਾਹੁੰਦੇ ਹਨ ਸਰਕਾਰ ਕਦੇ ਵੀ ਇਸ ਤਰ੍ਹਾਂ ਨਹੀਂ ਹੋਣ ਦੇਵੇਗੀ। ਔਰਤਾਂ ਦੇ ਕਿੱਸੇ ਤੋਂ ਲੈ ਕੇ ਆਖਰੀ ਵਾਰ ਇਹ ਪੁਰ ਅਮਨ ਪੰਜਾਬ ਦੀ ਫਿਜ਼ਾ ਨੂੰ ਖਰਾਬ ਕਰਨ ਦੀ ਕੋਸ਼ਿਸ਼ ਨਹੀਂ ਚਲਣ ਦਿਤੀ ਜਾਵੇਗੀ। ਪੰਜਾਬ ਅਜ ਸਮਾਜਿਕ ਲੀਹਾਂ ਤੇ ਤੁਰਨ ਲਗ ਪਿਆ ਹੈ ਤਰੱਕੀ ਵਲ ਕਦਮ ਪੁੱਟ ਰਿਹਾ ਹੈ ਅਤੇ ਇਸ ਗਲ ਨੂੰ ਜਨਤਾ ਜਾਣ ਗਈ ਹੈ ਅਤੇ ਇਸ ਤਰ੍ਹਾਂ ਪੰਜਾਬੀ ਹਿੰਦੀ ਦੇ ਨਾਂ ਤੇ ਫਸਾਦ ਕਰਵਾਣ ਵਾਲਿਆਂ ਨੂੰ ਪਾਰਲੀਮੈਂਟ ਵਿਚ ਅਤੇ ਅਸੈਂਬਲੀ ਵਿਚ ਮੂੰਹ ਤੋੜ ਸ਼ਿਕੱਸ਼ਤ ਦਿਤੀ ਗਈ ਹੈ ਇਸ ਲਈ ਜਨਤਾ ਹੁਣ ਸਭ ਜਾਣਦੀ ਹੈ ਅਤੇ ਇਸ ਪੰਜਾਬ ਦੇ ਮਾਹੌਲ ਨੂੰ ਖਰਾਬ ਨਹੀਂ ਹੋਣ ਦਿਤਾ ਜਾਵੇਗਾ। ਪੰਜਾਬੀ ਦੇਸ਼ ਭਗਤ ਹੈ ਅਤੇ ਇਹ ਆਪਣੀ ਨਹੀਂ ਸਾਰੇ ਦੇਸ਼ ਦੇ ਹਿਤ ਨੂੰ ਸੋਚਦੇ ਹਨ ਅਤੇ ਉਹ ਗਲ ਭੁਲੇ ਨਹੀਂ ਕਿ ਜਦ ਸਰਦਾਰ ਲਛਮਣ ਸਿੰਘ ਗਿਲ ਦੀ ਵਜ਼ਾਰਤ ਸੀ ਤਾਂ ਅਸੀਂ ਨਾਲ ਹੋ ਕੇ ਵੋਟਾਂ ਪਾਈਆਂ ਕਿ ਪੰਜਾਬ ਦੀ ਭਾਸ਼ਾ ਪੰਜਾਬੀ ਹੋਵੇਗੀ ਅਤੇ ਇਸ ਨੂੰ ਰਾਜ ਭਾਸ਼ਾ ਹੋਣ ਦਾ ਮਾਣ ਦਿਤਾ ਗਿਆ ਪਰ ਅਜ ਇਤਰਾਜ਼ ਕਰਨ ਵਾਲੇ ਵੀਰਾਂ ਨੇ ਵੋਟ ਨਹੀਂ ਸਨ ਪਾਏ। ਮੇਰੇ ਇਧਰ ਵੀ ਕੁਝ ਦੋਸਤ ਬੈਠੇ ਹਨ ਜਿਹੜੇ ਕਿ ਹਿੰਦੀ ਨੂੰ ਹਿੰਦੂਆਂ ਦੀ ਜ਼ਬਾਨ ਜ਼ਾਹਿਰ ਕਰਨ ਵਾਲੇ ਹਨ। ਇਨ੍ਹਾਂ ਨੂੰ ਅਜ ਕਿਸ ਤਰ੍ਹਾਂ ਪਤਾ ਨਹੀਂ ਪਿਆਰ ਜਾਗਿਆ ਹੈ ਇਸ ਗਲ ਦਾ (ਵਿਘਨ) ਇਹ ਠੀਕ ਹੈ ਕਿ ਇਨ੍ਹਾਂ ਨੇ ਬਾਦ ਵਿਚ ਵਜ਼ਾਰਤ ਕਰ ਦਿਤੀ ਸੀ। ਪਰ ਮੈਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਹਿੰਦੀ ਹਿੰਦੂਆਂ ਦੀ ਜ਼ਬਾਨ ਨਹੀਂ ਜਿਹੜਾ ਕਿ ਹਿੰਦੂਆਂ ਦੀ ਤਾਦਾਦ ਦਸ ਕੇ ਲੋਕਾਂ ਨੂੰ ਗੁਮਰਾਹ ਕੀਤਾ ਜਾ ਸਕੇ। ਹਿਦੀ ਨੈਸ਼ਨਲ ਭਾਸ਼ਾ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗਲਾਂ ਕਹਿਣ ਵਾਲੇ ਪੰਜਾਬ ਦੇ ਪਰੇਮੀ ਨਹੀਂ ਅਤੇ ਜਿਹੜੇ ਇਸ ਤਰ੍ਹਾਂ ਹਿੰਦੀ ਦੀ ਗਲ ਕਰਦੇ ਸਨ ਉਸ ਪਾਰਟੀ ਦਾ ਕੋਈ ਵੀ ਮੈਂਬਰ ਇਸ ਵੇਰ ਚੁਣ ਕੇ ਨਹੀਂ ਆਇਆ (ਵਿਘਨ) ਇਸ ਲਈ ਇਸ ਤਰ੍ਹਾਂ ਦੀ ਗਲ ਨਹੀਂ ਕਹਿਣੀ ਚਾਹੀਦੀ ਅਤੇ ਇਹ ਗਲ ਸਪੱਸ਼ਟ ਜਾਣ ਲੈਣੀ ਚਾਹੀਦੀ ਹੈ ਕਿ ਸਰਕਾਰ ਦਾ ਇਸ ਸਬੰਧ ਵਿਚ ਕੀ ਸਟੈਂਡ ਹੈ।

ਅਜ ਸਪੀਕਰ ਸਾਹਿਬ, ਹਾਲਾਤ ਇਸ ਤਰ੍ਹਾਂ ਦੇ ਹਨ ਉਨ੍ਹਾਂ ਵਿਚ ਮੈਂ ਬਜਟ ਦੇ ਆਂਕੜਿਆਂ ਨੂੰ ਆਪ ਦੇ ਸਾਹਮਣੇ ਪੇਸ਼ ਨਹੀਂ ਕਰਨਾ ਚਾਹੁੰਦਾ ਕੇਵਲ ਇਕ ਪੱਖ ਪੇਸ਼ ਕਰਦਾ ਹਾਂ ਕਿ ਪਿਛਲੇ ਸਾਲਾਂ ਦੇ ਅੰਦਰ ਪੰਜਾਬ ਵਿਚ ਕੀ ਐਕਸਪੈਂਡੀਚਰ ਕੀਤਾ ਗਿਆ। ਮੈਂ ਜ਼ਿਆਦਾ ਵਕਤ ਹਾਊਸ ਦਾ ਨਾ ਲੈਂਦਾ ਹੋਇਆ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ 70-71 ਵਿਚ ਇਹ ਖਰਚ 284 ਕਰੋੜ ਸੀ, 1971-72 ਵਿਚ 350 ਕਰੋੜ, 1972-73 ਵਿਚ 433 ਕਰੋੜ ਅਤੇ ਹੁਣ 1973-74 ਵਿਚ ਇਸ ਨੂੰ ਵਧਾ ਕੇ 499 ਕਰੋੜ ਕਰ ਦਿਤਾ ਗਿਆ ਹੈ। ਇਹ ਅਸੀਂ ਐਕਸ-ਪੈਂਡੀਚਰ ਕਰ ਰਹੇ ਹਾਂ ਅਤੇ ਇਹ ਹਾਇਐਸਟ ਹੈ ਬਾਕੀ ਸਟੇਟਾਂ ਨਾਲੋਂ। ਇਸ ਦੇ ਮੁਕਾਬਲੇ ਵਿਚ ਸੋਸ਼ਲ ਸਰਵਿਸਾਂ ਤੇ ਅਤੇ ਡਿਵੈਲਪਮੈਂਟ ਤੇ ਅਸੀਂ ਬਜਟ ਦਾ 45.34 ਪ੍ਰਤੀਸ਼ਤ 1973-74 ਵਿਚ ਖਰਚ ਕਰ ਰਹੇ ਹਾਂ। ਇਹ ਰਕਮ ਜਿਹੜੀ ਵਿਕਾਸ ਸਕੀਮਾਂ ਤੇ ਖਰਚ ਕੀਤੀ ਜਾ ਰਹੀ ਹੈ ਦੇਸ਼ ਦੇ ਬਾਕੀ ਰਾਜਾਂ ਨਾਲੋਂ ਜ਼ਿਆਦਾ ਰਕਮ ਹੈ। ਇਸ ਤੇ ਮੁਬਾਰਕਬਾਦ ਦੇਣ ਦੀ ਬਜਾਏ ਇਹ ਚਾਚੇ ਭਤੀਜੇ ਵਿਚ ਸੰਧੂ ਸਾਹਿਬ ਅਤੇ ਆਜ਼ਾਦ ਸਾਹਿਬ, ਨੋਕ ਝੋਕ ਜਿਹੜੀ ਕੀਤੀ ਜਾਂਦੀ ਹੈ ਇਨ੍ਹਾਂ ਨੂੰ ਸਵਾਦ ਨਹੀਂ ਆਂਦਾ (ਵਿਘਨ) ਜਦ ਤਕ ਰੋਜ਼ ਇਕ ਅਧ ਵਾਰ ਇਸ ਤਰ੍ਹਾਂ ਨਾ ਕਰ ਲੈਣ।

ਸਪੀਕਰ ਸਾਹਿਬ, ਮੈਂ ਪਹਿਲਾਂ ਰੈਵਨਿਊ ਐਕਸਪੈਂਡੀਚਰ ਦਸਿਆ ਹੈ ਹੁਣ ਮੈਂ ਕੁਝ ਆਂਕੜੇ ਕੈਪੀਟਲ ਐਕਸਪੈਂਡੀਚਰ ਬਾਰੇ ਵੀ ਦੇਣਾ ਚਾਹੁੰਦਾ ਹਾਂ। ਕੈਪੀਟਲ ਐਕਸਪੈਂਡੀਚਰ ਬੇਸਿਕ ਇਨਫਰਾ ਸਟਰਕਚਰ ਬਣਾਂਦਾ ਹੈ ਸਟੇਟ ਦਾ ਭਾਵੇਂ ਇਹ ਬਿਲਡਿੰਗਾਂ ਹੋਣ ਜਾਂ ਰੋਡਜ਼ ਹੋਣ ਜਾਂ ਰੀਸਰਚ ਇਨਸਟੀਚਿਊਟਾਂ ਹੋਣ ਇਹ ਸਾਰੇ ਪਬਲਿਕ ਸੈਕਟਰ ਵਿਚ ਹੀ ਕਾਇਮ ਕੀਤੇ ਜਾਂਦੇ ਹਨ ਉਸ ਵਿਚ 1969-70 ਵਿਚ 8 ਕਰੋੜ, 1970-71 ਵਿਚ 12.24, 1971-72 ਵਿਚ 12.44, 1972-73 ਵਿਚ 23:05 ਅਤੇ 73-74 ਵਿਚ 27.6 ਕਰੋੜ ਅਸੀਂ ਖਰਚ ਕਰ ਰਹੇ ਹਾਂ। ਅਤੇ ਇਕ ਇਨਫਰਾ ਸਟਰਕਚਰ ਲੇ ਕਰ ਦਿਤਾ ਹੈ ਫਿਫਥ ਫਾਇਵ ਈਅਰ ਪਲਾਨ ਦੇ ਉਤੇ ਇਹ ਲਗੇਗਾ।

ਇਸੇ ਤਰ੍ਹਾਂ ਸਪੀਕਰ ਸਾਹਿਬ, ਇੰਡਸਟਰੀ ਦੇ ਬਾਰੇ ਮੇਰੇ ਕੁਝ ਦੋਸਤਾਂ ਨੇ ਕਿਹਾ ਹੈ, ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਵੀ ਕਿਹਾ ਹੈ। ਅਸੀਂ ਇਸ ਬਾਰੇ ਰਿਜ਼ਰਵ ਬੈਂਕ ਨਾਲ ਗਲ ਕੀਤੀ ਹੈ। ਸਾਡੀ ਉਨ੍ਹਾਂ ਨੇ ਇਹ ਗਲ ਮਨਜ਼ੂਰ ਕਰ ਲਈ ਹੈ ਕਿ ਜਿਤਨੇ ਵੀ ਪੰਜਾਬੀ ਬਾਹਰਲੇ ਮੁਲਕਾਂ ਦੇ ਵਿਚ ਬੈਠੇ ਹਨ ਭਾਵੇਂ ਉਹ ਕੈਨੇਡਾ ਹਨ, ਇੰਗਲੈਂਡ ਹਨ, ਫਰਾਂਸ ਹਨ ਜਾਂ ਹੋਰ ਕਿਤੇ ਹਨ, ਜੇ ਉਹ ਆਪਣਾ ਪੈਸਾ ਪੰਜਾਬ ਦੀ ਇੰਡਸਟਰੀ ਦੇ ਵਿਚ ਲਾਉਣਾ ਚਾਹੁੰਦੇ ਹਨ ਤਾਂ ਜਿਤਨਾ ਰੁਪਿਆ ਉਹ ਭੇਜਣਾ ਚਾਹੁੰਦੇ ਹਨ ਰਿਜ਼ਰਵ ਬੈਂਕ ਉਨ੍ਹਾਂ ਦੀ ਇਮਦਾਦ ਕਰੇਗਾ। ਬਹੁਤ ਸਾਰੇ ਲੋਕ ਹਨ ਜੋ ਆਪਣਾ ਪੈਸਾ ਏਥੇ ਪੰਜਾਬ ਵਿਚ ਇਨਵੈਸਟ ਕਰਨ ਨੂੰ ਤਿਆਰ ਹਨ ਹੁਣ ਉਹ ਗਰੋਥ ਰੇਟ 6 ਪ੍ਰਤੀਸ਼ਤ ਤੋਂ 12 ਪ੍ਰਤੀਸ਼ਤ ਕਰ ਦਿੱਤਾ ਗਿਆ ਹੈ।

**ਇਕ ਮਾਨਯੋਗ ਮੈਂਬਰ** : ਐਗਰੀਕਲਚਰ ਦੀ ਵੀ ਗਲ ਕਰੋ।

**ਵਿੱਤ ਮੰਤਰੀ** : ਐਗਰੀਕਲਚਰ ਤੇ ਵੀ ਮੈਂ ਆਉਂਦਾ ਹਾਂ। ਸਬਰ ਕਰੋ। ਅਸੀਂ ਹੁਣ ਗਰੋਥ ਰੇਟ ਰੇਜ਼ ਕੀਤਾ ਹੈ, 6 ਪ੍ਰਤੀਸ਼ਤ ਤੋਂ 12 ਪ੍ਰਤੀਸ਼ਤ। ਐਗਰੀਕਲਚਰ ਦੇ ਵਿਚ ਅਸੀਂ ਹਰ ਮੁਮਕਿਨ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸਾਨ ਦੀ ਵੱਧ ਤੋਂ ਵੱਧ ਹੈਲਪ ਕੀਤੀ ਜਾਵੇ। ਬਿਜਲੀ ਦੀ ਸਪਲਾਈ ਲਈ ਹਾਈਪਾਵਰ ਜੈਨਰੇਟਰਜ਼ ਲਾਏ ਹਨ, ਇਸ ਤੋਂ ਇਲਾਵਾ ਇਨਫਰਾ ਸਟਰਕਚਰਜ਼ ਤੇ ਵੀ ਖਰਚ ਕਰਨਾ ਹੈ। ਪਰ ਮੈਂ ਆਪਣੇ ਦੋਸਤਾਂ ਦੀ ਵਾਕੀਫੀਅਤ ਲਈ ਅਰਜ਼ ਕਰਾਂਗਾ ਕਿ ਓਵਰ-ਆਲ ਅਸੀਂ ਉਤਨੀ ਦੇਰ ਤੱਕ ਤਰਕੀ ਨਹੀਂ ਕਰ ਸਕਦੇ। ਜਦੋਂ ਤੱਕ ਇੰਡਸਟਰੀ ਦੇ ਵਿਚ ਤਰਕੀ ਨਹੀਂ ਕਰਦੇ। ਇਥੇ ਇਹ ਵੀ ਕਿਹਾ ਗਿਆ ਕਿ ਸੈਂਟਰ ਨੇ ਪੰਜਾਬ ਦੇ ਨਾਲ ਵਿਤਕਰਾ ਕੀਤਾ ਹੈ। ਪਰ ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਅਸੀਂ ਸੈਂਟਰ ਤੋਂ ਹੁਣ ਤੱਕ 16 ਕਰੋੜ ਦੀ ਇੰਡਸਟਰੀ ਲੈ ਚੁੱਕੇ ਹਾਂ। 50 ਕਰੋੜ ਦੀ ਇੰਡਸਟਰੀ ਦਾ ਸਾਡੇ ਕੋਲ ਲੈਟਰ ਆਫ ਇੰਟੈਂਟ ਵੀ ਆ ਗਿਆ ਹੈ। ਇਸ ਰਾਹੀਂ ਅਸੀਂ ਪਾਲੀਐਸਟਰ, ਟਾਇਰ ਟਿਊਬ, ਇਲੈਕਟ੍ਰੌਨਿਕ ਕੰਪੋਨੈਂਟਸ, ਸਕੂਟਰਜ਼, ਮੋਟਰ ਸਾਈਕਲਜ਼, ਕਾਟਨ ਪ੍ਰਾਸੈਸਿੰਗ ਸੀਡ ਅਤੇ ਨਾਈਲੋਨ। ਇਨ੍ਹਾਂ ਫੈਕਟਰੀਆਂ ਦੀ ਅਸੀਂ ਇਸੇ ਸਾਲ ਦੇ ਵਿਚ ਨੀਂਹ ਰਖਣੀ ਹੈ। ਇਨ੍ਹਾਂ ਦੇ ਬਣਾਉਣ ਦਾ ਕੰਮ ਸ਼ੁਰੂ ਹੋ ਜਾਵੇਗਾ। ਮੈਂ ਹਾਊਸ ਦੀ ਇਨਫਰ-

[ਵਿੱਤ ਮੰਤਰੀ]
ਮੋਸ਼ਨ ਦੇ ਲਈ ਇਹ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਿਚ 103 ਕਰੋੜ ਦਾ ਇਕ ਫਰਟੇ-ਲਾਇਜ਼ਰ ਪਲਾਂਟ ਵੀ ਲਗਾ ਰਹੇ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ** : ਵਜ਼ੀਰ ਸਾਹਿਬ ਥੇਈਂ ਡੈਮ ਦੀ ਅਜੇ ਤੱਕ ਕਲੀਅਰੈਂਸ ਨਹੀਂ ਹੋਈ ਇਸ ਮੁਆਮਲੇ ਨੂੰ ਲਟਕਦਿਆਂ ਕੋਈ ਤਿੰਨ ਮਹੀਨੇ ਹੋ ਗਏ ਹਨ। ਪੰਜਾਬ ਦਾ ਸਾਡਾ ਕਿਤਨਾ ਨੁਕਸਾਨ ਹੋਇਆ ਹੈ. . ।

**ਵਿੱਤ ਮੰਤਰੀ** : ਮੈਂ ਅਰਜ਼ ਕਰ ਦੇਵਾਂ ਕਿ ਇਸ ਵਕਤ ਸਾਡੇ ਕੋਲ 150 ਕਰੋੜ ਦੀਆਂ ਸਕੀਮਜ਼ ਹਨ। ਤੁਸੀਂ ਕਿਤਨੇ ਫਸਾਦ ਕਰਾ ਲਓ, ਕਿਤਨੀਆਂ ਗ਼ਲਤ ਅਖਬਾਰਾਂ ਦੇ ਵਿਚ ਖਬਰਾਂ ਛਪਵਾ ਲਓ ਪਰ ਸਰਕਾਰ ਦੀ ਨੀਤੀ ਬਿਲਕੁਲ ਸਾਫ ਹੈ। ਇਹ ਗਲ ਮੈਂ ਅਗੇ ਵੀ ਦਸ ਚੁੱਕਾ ਹਾਂ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੇਰਾ ਪੁਆਇੰਟ ਆਫ ਆਰਡਰ ਹੈ ਕਿ ਸ਼ਰਮਾ ਜੀ ਨੇ ਫਰਮਾਇਆ ਹੈ ਕਿ ਸੈਂਟਰ ਨੇ ਸਾਡੇ ਨਾਲ ਕੋਈ ਵਿਤਕਰਾ ਨਹੀਂ ਕੀਤਾ। ਬਾਵਜੂਦ ਲੋਕਾਂ ਦੀ ਮੰਗ ਦੇ ਸੈਂਟਰ ਨੇ ਪੰਜਾਬ ਨੂੰ ਬਿਜਲੀ ਬੋਰਡ ਰਾਹੀਂ ਕੀਤੀ ਬਿਜਲੀ ਦੀ ਮੰਗ ਨੂੰ ਠੁਕਰਾ ਦਿਤਾ। ਜਦੋਂ ਬਿਜਲੀ ਨਾ ਮਿਲੀ ਤਾਂ ਲੋਕਾਂ ਨੂੰ ਗਿਆਨੀ ਜ਼ੈਲ ਸਿੰਘ ਨੇ ਦੁਖੀ ਦੇਖ ਕੇ ਬਿਜਲੀ ਦੇ ਗ੍ਰਿਪ ਕਟਵਾਏ, ਕਿਉਂਕਿ ਇਸ ਤੰਗੀ ਦੀ ਗਿਆਨੀ ਜੀ ਰਿਸਪਾਂਸੀਬਿਲਟੀ ਮੰਨਦੇ ਹਨ, ਪਰ ਸੈਂਟਰ ਨੇ ਸਾਫ ਲਿਖਿਆ ਕਿ ਅਸੀਂ ਪੰਜਾਬ ਨੂੰ ਹੋਰ ਬਿਜਲੀ ਨਹੀਂ ਦੇ ਸਕਦੇ। ਉਨ੍ਹਾਂ ਨੇ ਇਹ ਧਮਕੀ ਦਿਤੀ ਕਿ ਜੇ ਹੋਰ ਡਿਮਾਂਡ ਕਰੋਗੇ ਤਾਂ ਅਸੀਂ ਭਾਖੜੇ ਦਾ ਪਾਣੀ ਬੰਦ ਕਰ ਦੇਵਾਂਗੇ।

**ਮੁੱਖ ਮੰਤਰੀ** : ਆਨਰੇਬਲ ਮੈਂਬਰ ਨੇ ਇਸ ਮੁਆਮਲੇ ਵਿਚ ਕੁਝ ਮੈਨੂੰ ਟਰੀਬਿਊਟਸ ਵੀ ਪੇ ਕੀਤੇ ਹਨ ਨਾਲ ਹੀ ਮੈਨੂੰ ਫਸਾਉਣ ਦੀ ਵੀ ਕੋਸ਼ਿਸ਼ ਕੀਤੀ ਹੈ ਕਿ ਮੈਂ ਗ੍ਰਿਪ ਕਟਵਾਏ। ਇਹ ਠੀਕ ਹੈ ਕਿ ਉਨ੍ਹਾਂ ਦਿਨਾਂ ਵਿਚ ਲੋਕਾਂ ਨੂੰ ਕਾਫੀ ਗੁੱਸਾ ਸੀ। ਇਕ ਕੋਈ ਟੈਕਨੀਕਲ ਵਜ੍ਹਾ ਸੀ ਜਿਸ ਕਰਕੇ ਬਿਜਲੀ ਨਹੀਂ ਸੀ ਆ ਰਹੀ ਸਰਕਾਰ ਨੇ ਕਿਸੇ ਹੁਕਮ ਨਾਲ ਬਿਜਲੀ ਆਉਣ ਦੀ ਕੋਈ ਬੰਦਸ਼ ਨਹੀਂ ਸੀ ਕੀਤੀ ਨਾ ਹੀ ਉਨ੍ਹਾਂ ਨੇ ਕਿਸੇ ਨੂੰ ਇਹ ਧਮਕੀ ਦਿਤੀ ਸੀ ਕਿ ਅਸੀਂ ਭਾਖੜੇ ਦਾ ਪਾਣੀ ਬੰਦ ਕਰ ਦੇਵਾਂਗੇ। ਇਹ ਤਾਂ ਲੋਕਾਂ ਦੀਆਂ ਆਪਣੀਆਂ ਗਲਾਂ ਸਨ। ਸੈਂਟਰਲ ਗਵਰਨਮੈਂਟ ਨੇ ਕੋਈ ਮੁਦਾਖਲਤ ਨਹੀਂ ਸੀ ਕੀਤੀ। ਮੈਂ ਇਸ ਲਈ ਇਹ ਗਲ ਸਾਫ ਕੀਤੀ ਹੈ, ਕਿਉਂਕਿ ਇਸ ਦੇ ਵਿਚ ਕੋਈ ਤੱਤ ਹੈ ਨਹੀਂ ।

**ਵਿੱਤ ਮੰਤਰੀ** : ਇਸ ਤੋਂ ਇਲਾਵਾ ਅਸੀਂ ਇੰਡਸਟਰੀ ਦੇ ਲਈ ਵਖੋ ਵਖ ਕਾਰਖਾਨੇ ਲਾਉਣ ਲਈ ਕੋਈ 18-19 ਫੋਕਲ ਪੁਆਇੰਟਸ ਸਿਲੈਕਟ ਕੀਤੇ ਹਨ। ਇਨ੍ਹਾਂ ਨੂੰ ਅਸੀਂ ਪੈਸਾ ਦੇਣਾ ਹੈ ਜਿਹੜੇ ਮੌਜੂਦਾ ਫੋਕਲ ਪੁਆਇੰਟਸ ਚਲ ਰਹੇ ਹਨ, ਜਿਸ ਤਰ੍ਹਾਂ ਢੰਡਾਰੀ ਕਲਾਂ, ਰਾਜਪੁਰਾ ਅਤੇ ਮੁਹਾਲੀ। ਅਸੀਂ ਇਨ੍ਹਾਂ ਲਈ ਹੋਰ ਵੀ ਪੈਸਾ ਦਿਤਾ ਹੈ ਤਾਂ ਜੋ ਹੋਰ ਜ਼ਮੀਨ ਖਰੀਦ ਕਰਕੇ ਡਿਵੈਲਪ ਕੀਤੀ ਜਾਵੇ ਅਤੇ ਕਾਰਖਾਨੇ ਲਾਏ ਜਾਣ। ਜਿਸ ਤਰ੍ਹਾਂ ਮਹਾਰਾਸ਼ਟਰ ਦੇ ਅੰਦਰ ਸਕੀਮਜ਼ ਹਨ। ਉਥੇ ਇਕ ਆਰਗੇਨਾਈਜ਼ੇਸ਼ਨ ਬਣੀ ਹੋਈ ਹੈ ਕਿ ਜਿਸ ਵੇਲੇ ਕੋਈ ਪ੍ਰਾਈਵੇਟ ਇੰਡਸਟਰੀ ਲਾਉਣ ਵਾਲਾ ਆਵੇ ਉਹ ਉਸੇ ਵੇਲੇ ਹੀ ਉਸ ਨੂੰ ਰੋਕ ਲੈਂਦੇ ਹਨ। ਇਸੇ ਕੰਮ ਲਈ ਅਸੀਂ ਪ੍ਰਾਈਵੇਟ ਅਤੇ ਪਬਲਿਕ ਸੈਕਟਰ ਦੇ ਵਿਚੋਂ ਇੰਡਸਟਰੀ ਡਿਵੈੱਲਪ ਕਰਨ ਜਾ ਰਹੇ ਹਾਂ। ਇਸ ਦੇ ਲਈ ਸਕੀਮਜ਼ ਬਣਾਈਆਂ ਹਨ।

ਜਿਥੋਂ ਤੱਕ ਬਿਜਲੀ ਦਾ ਸਵਾਲ ਹੈ, ਅਸੀਂ ਇਸ ਸਾਲ ਹੀ ਕੋਈ 44 ਕਰੋੜ ਰੁਪਿਆ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਨੂੰ ਦੇ ਰਹੇ ਹਾਂ। ਇਸ ਤੋਂ ਇਲਾਵਾ ਇਨ੍ਹਾਂ ਦੇ ਲਈ ਕੋਈ 10 ਕਰੋੜ ਰੁਪਿਆ ਅਸੀਂ ਬੈਂਕਾਂ ਤੋਂ ਅਤੇ ਫਾਈਨੈਂਸ਼ਲ ਇੰਸਟੀਚਿਊਸ਼ਨਜ਼ ਦੇ ਲਈ ਵੀ ਲੈ ਰਹੇ ਹਾਂ ਤਾਂਕਿ ਵਧ ਤੋਂ ਵਧ ਬਿਜਲੀ ਹਾਸਲ ਕੀਤੀ ਜਾ ਸਕੇ। ਜਦੋਂ ਏਥੇ ਧਾਰ ਸਾਹਿਬ ਆਏ ਸੀ ਤਾਂ ਉਨ੍ਹਾਂ ਇਸ ਸਾਲ 27 ਕਰੋੜ ਰੁਪਿਆ ਬਿਆਸ ਪ੍ਰਾਜੈਕਟ ਦੇ ਵਾਸਤੇ ਪਬਲਿਕਲੀ ਦੇਣਾ ਮੰਨਿਆ ਸੀ ਅਤੇ 28 ਕਰੋੜ ਰੁਪਿਆ ਅਗਲੇ ਸਾਲ ਦੇਣ ਲਈ ਵੀ ਕਮਿਟਮੈਂਟ ਕੀਤੀ ਹੈ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ ਸਰ, ਸਪੀਕਰ ਸਾਹਿਬ ਪਿਛੇ ਜਦੋਂ ਕਾਂਗਰਸ ਪਾਰਟੀ ਦੀ ਪਟਿਆਲੇ ਇਕ ਜ਼ੋਨਲ ਮੀਟਿੰਗ ਹੋਈ। ਤੁਸੀਂ ਵੀ ਸ਼ਾਇਦ ਉਥੇ ਹੀ ਸੀ। ਮਾਰਕਫੈਡ ਵਾਲਿਆਂ ਨੇ ਧਾਰ ਸਾਹਿਬ ਅਤੇ ਹੋਰ ਲੀਡਰਾਂ ਨੂੰ ਖੁਸ਼ ਕਰਨ ਵਾਸਤੇ ਕੀ ਕੁਝ ਕੀਤਾ, ਤੁਹਾਨੂੰ ਵੀ ਪਤਾ ਹੋਵੇਗਾ। ਇਕ ਪਾਰਟੀ ਦੀ ਮੀਟਿੰਗ ਵਾਸਤੇ 1 ਲੱਖ ਰੁਪਏ ਦਾ ਖਰਚਾ ਕੀਤਾ ਗਿਆ, ਉਥੇ ਦੋ ਦੋ ਕਿਲੋ ਘਿਓ ਦੇ ਟੀਨ ਮਾਰਕਫੈਡ ਵਾਲਿਆਂ ਨੇ ਵੰਡੇ। ਮੈਂ ਤੁਹਾਡੀ ਰਾਹੀਂ ਇਹ ਇਨਫਰਮੇਸ਼ਨ ਚਾਹੁੰਦਾ ਹਾਂ ਕਿ ਜਦੋਂ ਇਕ ਪਾਰਟੀ ਦੀ ਮੀਟਿੰਗ ਸੀ ਤਾਂ ਮਾਰਕਫੈਡ ਨੇ ਇਕ ਲੱਖ ਰੁਪਏ ਦਾ ਕਿਉਂ ਖਰਚਾ ਕੀਤਾ ?

**ਵਿੱਤ ਮੰਤਰੀ:** ਸਪੀਕਰ ਸਾਹਿਬ, ਮਾਰਕਫੈਡ ਇਕ ਕਮਰਸ਼ੀਅਲ ਆਰਗੇਨਾਈਜ਼ੇਸ਼ਨ ਹੈ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਦਿੱਲੀ, ਚੰਡੀਗੜ੍ਹ ਜਾਂ ਹੋਰ ਕਿਤੇ ਵੀ ਕੋਈ ਮੇਲੇ ਦੀ ਸ਼ਕਲ ਵਿਚ ਕਾਨਫਰੰਸ ਹੋਵੇ ਤਾਂ ਮਾਰਕਫੈਡ ਵਾਲੇ ਆਪਣੀ ਪਬਲਿਸਿਟੀ ਵਾਸਤੇ ਪ੍ਰੋਡਕਟਸ ਸ਼ੋ ਕਰਦੇ ਹਨ। ਜਿਹੜੀ ਜ਼ੋਨਲ ਕਾਨਫਰੰਸ ਹੋਈ ਉਸ ਦਾ ਸਾਰਾ ਖਰਚ ਸਟੇਜ ਬਣਾਉਣ ਦਾ, ਰਿੰਕ ਹਾਲ ਦਾ ਅਤੇ ਹੋਰ ਇਸ ਤਰ੍ਹਾਂ ਦੀ ਸਜਾਵਟ ਦਾ ਜੋ ਖਰਚਾ ਹੋਇਆ ਹੈ ਉਹ ਸਾਰੇ ਦਾ ਸਾਰਾ ਪਾਰਟੀ ਨੇ ਹੀ ਦੇਣਾ ਹੈ। ਕੋਈ ਵੀ ਪਬਲਿਕ ਜਲਸਾ ਕਰਨਾ ਚਾਹੇ ਉਹ ਬਾਕਾਇਦਾ ਦਰਖਾਸਤ ਕਰੇ ਉਸ ਨੂੰ ਵੀ ਰਿੰਕ ਹਾਲ ਦਿੱਤਾ ਜਾ ਸਕਦਾ ਹੈ। ਅਸੀਂ ਬਚਨ ਬੱਧ ਹਾਂ ਕਿ ਅਸੀਂ ਇਸ ਸਟੇਟ ਨੂੰ ਹਰ ਹਾਲਤ ਦੇ ਵਿਚ ਉਪਰ ਚੁੱਕਣਾ ਹੈ। ਅਸੀਂ ਬਚਨ ਬੱਧ ਹਾਂ ਥਰਮਲ ਪਲਾਂਟ ਦੀ ਐਕਸਟੈਨਸ਼ਨ ਨੰ: 1 ਅਤੇ ਨੰ: 2 ਵਾਸਤੇ ਬੋਰਡ ਕਾਇਮ ਕਰਨ ਲਈ ਇਹ ਕਮਿਟਮੈਂਟ ਕੀਤੀ ਹੋਈ ਹੈ ਕਿ ਜਦੋਂ ਇਹ ਚਾਲੂ ਹੋ ਜਾਣਗੇ ਤਾਂ ਇਸ ਦਾ ਸਾਨੂੰ ਬਹੁਤ ਫਾਇਦਾ ਹੋਵੇਗਾ।

ਇਸ ਗਲ ਦਾ ਪੰਜਾਬ ਨੂੰ ਨੁਕਸਾਨ ਨਹੀਂ ਹੋਇਆ। ਪਟਿਆਲਾ ਸਮੇਲਨ ਦਾ ਵੀ ਫਾਇਦਾ ਹੀ ਹੋਇਆ ਹੈ। ਇਸ ਗਲ ਵਿਚ ਘਬਰਾਉਣ ਦੀ ਲੋੜ ਨਹੀਂ ਹੈ ਕਿ ਥੇਂਈ ਡੈਮ ਦਾ ਫੈਸਲਾ ਨਹੀਂ ਹੋਇਆ। ਸੈਂਟਰ ਦੀ ਸਰਕਾਰ ਇਸ ਪ੍ਰਾਜੈਕਟ ਨੂੰ ਅਬੰਨਡਨ ਨਹੀਂ ਕਰ ਰਹੀ। ਅਸਲ ਵਿਚ ਉਹ 2-3 ਸਟੇਟਾਂ ਦੀ ਇਕ ਹੋਰ ਮੀਟਿੰਗ ਕਰਨੀ ਚਾਹੁੰਦੀ ਹੈ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਉਸ ਪ੍ਰਾਜੈਕਟ ਤੇ ਜਲਦੀ ਹੀ ਕੰਮ ਸ਼ੁਰੂ ਹੋ ਜਾਵੇਗਾ।

ਫਿਰ ਸਪੀਕਰ ਸਾਹਿਬ, ਸਰਦਾਰ ਪ੍ਰਿਥੀਪਾਲ ਸਿੰਘ ਜੀ ਨੇ ਇਕ ਗਲ ਕਹੀ ਹੈ ਕਿ ਪੰਜਾਬੀ ਦੇ ਰਾਈਟਰ ਰੁਲਦੇ ਫਿਰਦੇ ਹਨ। ਪਹਿਲਾਂ ਮੈਂ ਇਹ ਗਲ ਦਸ ਦਿਆਂ ਕਿ ਅਸੀਂ ਪੰਜਾਬੀ ਦਾ ਇਨਸਾਇਕ-ਲੋਪੀਡੀਆ ਛਪਵਾਉਣ ਲਈ ਇਸ ਸਾਲ 25 ਲੱਖ ਰੁਪਿਆ ਰਖਿਆ ਹੈ। (ਥੰਪਿੰਗ) ਇਹ ਕੇਸ 8 ਸਾਲਾਂ ਤੋਂ ਰੁਲਦਾ ਆ ਰਿਹਾ ਸੀ। ਇਥੇ ਬੜੇ ਬੜੇ ਭਦਰ ਪੁਰਸ਼ ਇਨ੍ਹਾਂ ਦੀ ਪਾਰਟੀ ਦੇ ਵੀ ਆਏ। ਮੇਰੇ ਦਫ਼ਤਰ ਵਿਚ ਆਓ ਤਾਂ ਮੈਂ ਤੁਹਾਨੂੰ ਉਹ ਫਾਈਲ ਦਿਖਾਵਾਂ ਕਿ ਉਨ੍ਹਾਂ ਨੇ ਇਸ ਕੰਮ ਨੂੰ ਨਾਂਹ ਦੇ ਦਿਤੀ ਸੀ। 8 ਸਾਲ ਤੋਂ ਇਹ ਕੇਸ ਰੁਲ ਰਿਹਾ ਸੀ, ਇਸ ਸਰਕਾਰ ਨੇ 25 ਲੱਖ ਰੁਪਿਆ ਮੰਜ਼ੂਰ ਕਰਕੇ ਇਹ ਇਨਸਾਇਕਲੋਪੀਡੀਆ ਛਪਵਾਉਣ ਦਾ ਫੈਸਲਾ ਕੀਤਾ ਹੈ। ਇਸ ਪਾਸੇ ਲੈਂਗੂਏਜ ਡਿਪਾਰਟਮੈਂਟ ਕੰਮ ਕਰ ਰਿਹਾ ਹੈ। ਸਰਕਾਰ ਹੋਰ ਵੀ ਕੋਸ਼ਿਸ਼ ਕਰ ਰਹੀ ਹੈ ਕਿ ਪੰਜਾਬੀ ਦੀ ਉੱਨਤੀ ਹੋਵੇ। ਸਰਦਾਰ ਪ੍ਰਿਥੀਪਾਲ ਸਿੰਘ ਜੀ ਨੇ ਕਿਹਾ ਹੈ ਕਿ ਪੰਜਾਬੀ ਦੇ ਨਾਵਲਿਸਟ, ਡਰਾਮਾਟਿਸਟ ਔਰ ਹੋਰ ਰਾਈਟਰ ਭੁਖੇ ਮਰਦੇ ਹਨ। ਉਨ੍ਹਾਂ ਦੀ ਜਿਹੜੀ ਕਿਤਾਬ ਛਪਦੀ ਹੈ 1,100 ਕਾਪੀ ਤੋਂ ਵੱਧ ਉਸ ਦੀ ਲਾਗਤ ਨਹੀਂ ਹੁੰਦੀ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਪਹਿਲੀ ਵਾਰ ਪੰਜਾਬ ਆਰਟ ਪਰਮੋਸ਼ਨ ਕੌਂਸਲ ਬਣਾਈ ਹੈ। ਇਹ ਰਾਈਟਰਜ਼ ਦੀਆਂ ਕਿਤਾਬਾਂ ਛਾਪਣ ਵਿਚ ਮਦਦ ਕਰੇਗੀ, ਜੋ ਜਰਨਲਿਸਟ ਛੋਟੀਆਂ ਛੋਟੀਆਂ ਹਫ਼ਤਾਵਾਰੀ ਅਖਬਾਰਾਂ ਕਢਦੇ ਹਨ ਉਨ੍ਹਾਂ ਦੀ ਵੀ ਮਦਦ ਕੀਤੀ ਜਾਵੇਗੀ। ਅਸੀਂ ਉਸ ਕੌਂਸਲ ਰਾਹੀਂ ਆਪਣੇ ਆਰਟਿਸਟਾਂ ਨੂੰ ਪੰਜਾਬ ਤੋਂ ਬਾਹਰ ਭੇਜਾਂਗੇ ਅਤੇ ਜੇ ਲੋੜ ਪਈ ਤਾਂ ਦੇਸ਼ ਤੋਂ ਵੀ ਬਾਹਰ ਭੇਜਾਂਗੇ ਤਾਂ ਕਿ ਉਹ ਪੰਜਾਬ ਦੀ ਕਲਚਰ ਫੈਲਾਉਣ। ਮੈਂ ਪੰਜਾਬ ਦੀ ਕਲਚਰ ਦੀ ਗਲ ਕਰਦਾ ਹਾਂ। ਪੰਜਾਬ ਦੀ ਕਲਚਰ ਕਦੇ ਹਿੰਦੂ ਕਲਚਰ ਜਾਂ ਸਿੱਖ ਕਲਚਰ ਨਹੀਂ ਰਹੀ। ਮੈਂ ਉਸ ਪੰਜਾਬ ਦੀ ਕਲਚਰ ਦੀ

[ਵਿੱਤ ਮੰਤਰੀ]

ਗਲ ਕਰਦਾ ਹਾਂ ਜੋ ਕਿ ਪੰਜਾਬੀਆਂ ਦੀ ਹੈ। ਸਾਰਿਆਂ ਦੀ ਸਾਂਝੀ ਹੈ। ਇਹ ਕੰਮ ਲੈਂਗੁਏਜ ਡਿਪਾਰਟਮੈਂਟ ਵੀ ਕਰ ਰਿਹਾ ਹੈ ਪਰ ਅਸੀਂ ਫਿਰ ਵੀ ਇਸ ਤੇ ਸਪੈਸ਼ਲ ਇਮਫੈਸਿਜ਼ ਦੇਣਾ ਚਾਹੁੰਦੇ ਹਾਂ।

ਫਿਰ ਸਪੀਕਰ ਸਾਹਿਬ, ਸਰਦਾਰ ਵਰਿਆਮ ਸਿੰਘ ਨੇ ਇਥੇ ਗਲ ਕਹੀ ਹੈ ਕਿ ਫਰਟੇਲਾਈਜ਼ਰ ਡਿਫਾਲਟਰ ਸੁਸਾਇਟੀਆਂ ਰਾਹੀਂ ਦਿਤੀ ਜਾਂਦੀ ਹੈ। ਮੈਂ ਇਸ ਦੇ ਬਾਰੇ ਅਰਜ਼ ਕਰਦਾ ਹਾਂ ਕਿ ਮੈਂ ਇਸ ਬਾਰੇ ਸੀ. ਐਮ. ਸਾਹਿਬ ਨਾਲ ਗਲ ਕੀਤੀ ਹੈ। ਉਹ ਵੀ ਇਹ ਸਮਝਦੇ ਹਨ ਕਿ ਕਈ ਏ. ਆਰ. ਗੜਬੜ ਕਰਦੇ ਹਨ। ਉਨ੍ਹਾਂ ਤੇ ਚੈਕ ਹੋਣਾ ਜ਼ਰੂਰੀ ਹੈ। ਇਸ ਲਈ ਗੌਰਮਿੰਟ ਨੇ ਇੰਸਟ੍ਰੱਕਸ਼ਨਜ਼ ਇਸ਼ੂ ਕਰ ਦਿਤੀਆਂ ਹਨ ਕਿ ਜੋ ਰੂਲਜ਼ ਹਨ ਉਨ੍ਹਾਂ ਤੇ ਸਖਤੀ ਨਾਲ ਅਮਲ ਕੀਤਾ ਜਾਵੇ।

ਸਪੀਕਰ ਸਾਹਿਬ, ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਡਿਵੈਲਪਮੈਂਟ ਭਾਵੇਂ ਕਿਤਨੀ ਕਰਨੀ ਚਾਹੇ ਉਸ ਦਾ ਕੋਈ ਫਾਇਦਾ ਨਹੀਂ, ਉਦੋਂ ਤਕ ਸੋਸ਼ਲਿਜ਼ਮ ਨਹੀਂ ਆ ਸਕਦਾ ਜਦੋਂ ਤਕ ਅਸੈਂਸ਼ੀਅਲ ਕਮਾਡਿਟੀਜ਼ ਦਾ ਕੋਈ ਠੀਕ ਪ੍ਰਬੰਧ ਨਹੀਂ ਹੁੰਦਾ। ਇਸ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਫੂਡ ਦਾ ਵਪਾਰ ਕੰਟਰੋਲ ਕਰ ਲਿਆ ਜਾਵੇ। ਇਸ ਨਾਲ ਕੋਈ ਹੋਰਡਿੰਗ ਨਹੀਂ ਕਰ ਸਕੇਗਾ, ਕੋਈ ਬਲੈਕ ਨਹੀਂ ਕਰ ਸਕੇਗਾ। ਗੌਰਮਿੰਟ ਆਫ਼ ਇੰਡੀਆ ਨੇ ਸਾਨੂੰ ਇਹ ਕਹਿ ਦਿਤਾ ਹੈ ਕਿ ਅਨਾਜ ਤੋਂ ਬਿਨਾ ਵੀ ਜੇ ਤੁਸੀਂ ਕਿਸੇ ਕਮਾਡਿਟੀ ਨੂੰ ਅਸੈਂਸ਼ੀਅਲ ਕਮਾਡਿਟੀ ਡਿਕਲੇਅਰ ਕਰਕੇ ਆਪਣੇ ਕੰਟਰੋਲ ਵਿਚ ਕਰਨਾ ਚਾਹੁੰਦੇ ਹੋ ਤਾਂ ਜ਼ਰੂਰ ਕਰ ਲਓ। (ਵਿਘਨ)

**ਕਾਮਰੇਡ ਜੰਗੀਰ ਸਿੰਘ ਜੋਗਾ** : ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਹਿਲੇ ਐਕਟ ਵਿਚ ਕੋਈ ਤਰਮੀਮ ਲਿਆ ਕੇ ਉਸ ਨੂੰ ਸੁਧਾਰਨਗੇ ਜਾਂ ਕਿ ਉਹ ਪਹਿਲਾਂ ਵਾਂਗ ਹੀ ਡਿਫੈਕਟਿਵ ਚਲਦਾ ਰਹੇਗਾ ?

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ ਸਗੋਂ ਪੁਆਇੰਟ ਆਫ਼ ਡਿਸ-ਆਰਡਰ ਹੈ। (ਹਾਸਾ) ਮੈਂ ਤਾਂ ਅਰਜ਼ ਕਰ ਰਿਹਾ ਸੀ ਕਿ ਅਸੀਂ ਅਨਾਜ ਤੋਂ ਬਿਨਾਂ ਹੋਰ ਜਿਹੜੀਆਂ ਜ਼ਰੂਰੀ ਚੀਜਾਂ ਹਨ ਰੋਜ਼ਾਨਾਂ ਜ਼ਿੰਦਗੀ ਵਾਸਤੇ ਜਿਸ ਤਰ੍ਹਾਂ ਕਿ ਆਟਾ, ਤੇਲ, ਖੰਡ, ਚਾਵਲ ਆਦਿ ਉਨ੍ਹਾਂ ਨੂੰ ਅਸੈਂਸ਼ੀਅਲ ਕਮਾਡਿਟੀ ਐਕਟ ਹੇਠਾਂ ਲਿਆਉਣ ਦੀ ਸੋਚ ਰਹੇ ਹਾਂ ਤਾਂਕਿ ਵੀਕਰ ਸੈਕਸ਼ਨ ਨੂੰ ਇਨ੍ਹਾਂ ਚੀਜ਼ਾਂ ਦੀ ਤੰਗੀ ਨਾ ਹੋਵੇ ਔਰ ਗਰੋਅਰ ਨੂੰ ਵੀ ਰੈਮਿਊਨਰੇਟਿਵ ਪ੍ਰਾਈਸਿਜ਼ ਤਾਂ ਹੀ ਦਿਤੀਆਂ ਜਾ ਸਕਦੀਆਂ ਹਨ। ਫਿਰ ਡਿਸਟ੍ਰੀਬਿਊਸ਼ਨ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਸਿਰਫ਼ ਉਨ੍ਹਾਂ ਚੀਜ਼ਾਂ ਤੇ ਕੰਟਰੋਲ ਕਰਨਾ ਕੋਈ ਅਰਥ ਨਹੀਂ ਰਖਦਾ ਜਦੋਂ ਕਿ ਉਸ ਦੀ ਡਿਸਟਰੀ ਬਿਊਸ਼ਨ ਦਾ ਠੀਕ ਪ੍ਰਬੰਧ ਨਾ ਹੋਵੇ ਤੇ ਕਨਜ਼ਿਊਮਰ ਨੂੰ ਨਾ ਮਿਲ ਸਕੇ। ਇਸ ਲਈ ਸਟੇਟ ਟੇਕ-ਓਵਰ ਕਰਨ ਦਾ ਫਾਇਦਾ ਤਾਂ ਹੀ ਹੈ ਜੇ ਡਿਸਟਰੀਬਿਊਸ਼ਨ ਦਾ ਇਕ ਐਫੀਸ਼ੈਂਟ ਬੰਦੋਬਸਤ ਹੋਵੇ। ਇਸ ਵਾਸਤੇ ਵੀ ਅਸੀਂ ਪਰਬੰਧ ਕਰ ਰਹੇ ਹਾਂ।

ਫਿਰ ਸਪੀਕਰ ਸਾਹਿਬ, ਇਕ ਗਲ ਤੇ ਅੱਜ ਇਸ ਹਾਊਸ ਵਿਚ ਬੜਾ ਨਜ਼ਲਾ ਗਿਰਾਇਆ ਗਿਆ ਹੈ ਕਿ ਇਥੇ ਦੀ ਅਫਸਰ ਸ਼ਾਹੀ ਹੀ ਰਾਜ ਕਰਦੀ ਹੈ ਅਤੇ ਇਸ ਸਰਕਾਰ ਨੇ ਅਫ਼ਸਰਾਂ ਨੂੰ ਸਿਰੇ ਚਾੜ੍ਹ ਲਿਆ ਹੈ ਅਤੇ ਵਿਗਾੜ ਦਿਤਾ ਹੈ (ਵਿਘਨ) ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਥੇ ਗਵਰਨਰ ਦੇ ਐਡਰੈਸ ਤੇ ਬੋਲਦਿਆਂ ਇਹ ਬਚਨ ਦਿਤਾ ਸੀ ਕਿ ਜਿਹੜਾ ਅਫ਼ਸਰ ਜਾਂ ਕਰਮਚਾਰੀ ਚੰਗਾ ਕੰਮ ਕਰੇਗਾ, ਇਮਾਨਦਾਰੀ ਨਾਲ ਕੰਮ ਕਰੇਗਾ ਅਸੀਂ ਉਸ ਨੂੰ ਮਾਨ ਇੱਜ਼ਤ ਦਿਆਂਗੇ, ਜੋ ਪਾਲਿਸੀ ਇਸ ਹਾਉਸ ਵਿਚ ਲੇ ਕੀਤੀ ਜਾਂਦੀ ਹੈ ਉਸ ਨੂੰ ਪੂਰਾ ਕਰਨ ਵਾਸਤੇ ਜੋ ਵੀ ਅਫ਼ਸਰ ਜ਼ਿਆਦਾ ਕੰਮ ਕਰੇਗਾ, ਉਸ ਅਗੇ ਸਿਰ ਝੁਕਾਏਗਾ, ਅਸੀਂ ਉਸ ਦਾ ਮਾਣ ਕਰਾਂਗੇ ਅਤੇ ਜੋ ਸਰਕਾਰ ਦੀ ਬਦਨਾਮੀ ਕਰਾਏਗਾ ਭਾਵੇਂ ਉਹ ਕਿਤਨਾ ਵਡਾ ਅਫ਼ਸਰ ਹੋਵੇ, ਭਾਵੇਂ ਕਿਸੇ ਮਹਿਕਮੇ ਦਾ ਹੋਵੇ, ਭਾਵੇਂ ਪੁਲੀਸ ਦਾ ਹੋਵੇ, ਉਸ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਇਥੇ ਆਈ. ਏ.

ਐਸ. ਅਤੇ ਪੀ. ਸੀ. ਐਸ. ਅਫ਼ਸਰਾਂ ਦੇ ਖਿਲਾਫ਼ ਗਲਾਂ ਹੋਈਆਂ ਹਨ, ਪੁਲੀਟੀਕਲ ਪਾਰਟੀਆਂ ਉਨ੍ਹਾਂ ਦੇ ਖਿਲਾਫ਼ ਵਰਾਡਕਟ ਦਿੰਦੀਆਂ ਹਨ, ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਸਾਰਿਆਂ ਅਫ਼ਸਰਾਂ ਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਕਿਉਂਕਿ ਇਨ੍ਹਾਂ ਵਿਚ ਚੰਗੇ ਅਫ਼ਸਰ ਵੀ ਹਨ। ਜੋ ਮਾੜਾ ਹੈ ਉਸ ਬਾਰੇ ਦਸੋ, ਕਿਸੇ ਦਾ ਲਿਹਾਜ਼ ਨਹੀਂ ਕੀਤਾ ਜਾਵੇਗਾ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਟਾਪ ਹੈਵੀ ਐਡਮਨਿਸਟ੍ਰੇਸ਼ਨ ਹੈ, ਕੀ ਇਸ ਦੇ ਬਾਰੇ ਐਡਮਨਿਸਟ੍ਰੇਟਿਵ ਰਿਫਾਰਮਜ਼ ਕਮਿਸ਼ਨ ਦੀ ਜੋ ਰਿਪੋਰਟ ਹੈ, ਸਰਕਾਰ ਉਸ ਤੇ ਅਮਲ ਕਰੇਗੀ?

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਕ ਐਡਮਨਿਸਟ੍ਰੇਟਿਵ ਰਿਫਾਰਮਜ਼ ਕਮਿਸ਼ਨ ਬਣਿਆ ਸੀ, ਜਿਸ ਨੇ 90 ਲੱਖ ਰੁਪਿਆ ਖਰਚ ਕੀਤਾ ਸੀ ਜਿਸ ਦੇ ਚੇਅਰਮੈਨ ਮੋਰਾਰ ਜੀ ਭਾਈ ਡੇਸਾਈ ਸਨ। (ਵਿਘਨ)

**ਆਵਾਜ਼ਾਂ:** ਪੰਜਾਬ ਦੇ ਰਿਫਾਰਮਜ਼ ਕਮਿਸ਼ਨ ਦੀ ਗਲ ਕਰੋ।

**ਵਿੱਤ ਮੰਤਰੀ:** ਸੁਣ ਤਾਂ ਲਓ ਜਦੋਂ ਮੁਰਾਰ ਜੀ ਭਾਈ ਗਏ ਤਾਂ ਉਨ੍ਹਾਂ ਦੀ ਥਾਂ ਤੇ ਮੈਸੂਰ ਦੇ ਹਨੂਮੰਥਈਆ ਜੀ ਆ ਗਏ ਅਤੇ ਉਹ ਹੀ ਪੰਜਾਬ ਵਿਚ ਆਏ ਸੀ। (ਵਿਘਨ) ਸਪੀਕਰ ਸਾਹਿਬ, ਇਹ ਤਾਂ ਇਸ ਤਰ੍ਹਾਂ ਬੋਲ ਰਹੇ ਹਨ ਜਿਸ ਤਰ੍ਹਾਂ ਕਿਸੇ ਜਲਸੇ ਜਲੂਸ ਵਿਚ ਬੋਲੀਦਾ ਹੈ (ਵਿਘਨ) ਇਹ ਹਾਊਸ ਹੈ (ਵਿਘਨ) ਤੇ ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਉਸ ਰਿਫਾਰਮਜ਼ ਕਮਿਸ਼ਨ ਦੀ ਰਿਪੋਰਟ ਤੇ ਕਈ ਸਰਕਾਰਾਂ ਨੇ ਵਿਚਾਰ ਕੀਤਾ। ਸਰਦਾਰ ਗੁਰਨਾਮ ਸਿੰਘ ਜੋ ਕਿ ਆਪ ਜੱਜ ਵੀ ਰਹੇ ਹਨ ਉਨ੍ਹਾਂ ਦੀ ਸਰਕਾਰ ਨੇ ਵੀ ਇਸ ਰਿਪੋਰਟ ਤੇ ਵਿਚਾਰ ਕੀਤਾ ਸੀ।

**ਚੌਧਰੀ ਜਗਤ ਰਾਮ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਰੇ ਹਾਊਸ ਦੇ ਮੈਂਬਰਾਂ ਨੇ ਜਿਸ ਦਿਨ ਬੋਲਣਾ ਹੋਵੇ ਉਸ ਦਿਨ ਉਨ੍ਹਾਂ ਦੀਆਂ ਮਿਸਿਜ਼ ਹਾਊਸ ਵਿਚ ਨਾ ਆਇਆ ਕਰਨ ਕਿਉਂਕਿ ਉਨ੍ਹਾਂ ਦਾ ਧਿਆਨ ਉਧਰ ਚਲਾ ਜਾਂਦਾ ਹੈ। (ਵਿਘਨ)

**ਵਿੱਤ ਮੰਤਰੀ:** ਐਡਮਨਿਸਟ੍ਰੇਟਿਵ ਰਿਫਾਰਮਜ਼ ਲਈ ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਨੇ ਆਪਣੇ ਸੀਨੀਅਰ ਕੈਬਨਿਟ ਕੁਲੀਗਜ਼ ਦੀ ਇਕ ਕਮੇਟੀ ਬਣਾਈ ਹੋਈ ਹੈ ਤਾਂ ਕਿ ਉਹ ਰਿਫਾਰਮਜ਼ ਲਈ ਸੁਜੈਸ਼ਨਜ਼ ਦੇਵੇ। ਐਡਮਨਿਸਟ੍ਰੇਟਿਵ ਰਿਫਾਰਮਜ਼ ਲਈ ਜਿਹੜੀ ਰਿਪੋਰਟ ਆਈ ਉਹਦੇ ਨਾਲ ਤਸੱਲੀ ਨਹੀਂ ਹੋਈ ਹੈ। ਫੇਰ ਕਿਸ ਤਰ੍ਹਾਂ ਉਸ ਨੂੰ ਇੰਪਲੀਮੈਂਟ ਕੀਤਾ ਜਾ ਸਕਦਾ ਹੈ। ਅਜਿਹਾ ਕੰਮ ਕਰਨਾ ਚਾਹੀਦਾ ਹੈ ਕਿ ਡਿਲੇ ਨਾ ਹੋਵੇ, ਰੈਡਟੇਪਿਜ਼ਮ ਨਾ ਹੋਵੇ, ਕੁਰੱਪਸ਼ਨ ਘਟੇ, ਲੋਕਾਂ ਦੇ ਹਿੱਤਾਂ ਲਈ ਫੈਸਲੇ ਹੋਣ, ਨੀਚੇ ਤੋਂ ਸਾਡੇ ਤਕ ਫਾਈਲ ਜਲਦੀ ਤੋਂ ਜਲਦੀ ਆਵੇ। ਪਰ ਉਹ ਜਿਹੜੀ ਰਿਪੋਰਟ ਆਈ ਸੀ ਉਹ ਨਾਕਾਰਾ ਸਾਬਤ ਹੋਈ ਹੈ। ਸਾਡਾ ਰੁਪਈਆ ਬਹੁਤ ਜ਼ਾਇਆ ਹੋਇਆ ਹੈ। ਪ੍ਰਾਈਮ ਮਨਿਸਟਰ ਸਾਹਿਬਾ ਨੇ ਜਿਹੜੀ ਆਪਣੇ ਸੀਨੀਅਰ ਕੈਬਨਿਟ ਕੁਲਗੀਜ਼ ਦੀ ਕਮੇਟੀ ਬਣਾਈ ਹੈ ਉਸ ਨੂੰ ਕਿਹਾ ਗਿਆ ਹੈ ਕਿ ਐਡਮਨਿਸਟ੍ਰੇਸ਼ਨ ਦੇ ਰਿਫਾਰਮਜ਼ ਲਈ ਪਰੈਕਟੀਕਲ ਪੁਆਇੰਟ ਆਫ ਵਿਊ ਨਾਲ ਸੁਜੈਸ਼ਨ ਦੇਣੀ ਚਾਹੀਦੀ ਹੈ ਤਾਂ ਕਿ ਚੰਗੀਆਂ ਤਬਦੀਲੀਆਂ ਆ ਸਕਣ। ਇਹ ਰਿਪੋਰਟ ਆਉਣ ਤੋਂ ਬਾਅਦ ਪੰਜਾਬ ਪਹਿਲਾ ਸੂਬਾ ਹੋਏਗਾ ਜਿਹੜਾ ਕਿ ਇਸ ਸੁਜੈਸ਼ਨ ਤੇ ਅਮਲ ਕਰੇਗਾ। ਅਗਰ ਨੀਚੇ ਤੋਂ ਮਨਿਸਟਰ ਤਕ ਮੇਜ਼ਾਂ ਗਿਣੀਏ ਜਿਥੇ ਜਿਥੇ ਕਾਗਜ਼ ਰਹਿੰਦਾ ਹੈ ਤਾਂ ਇਹ ਕੋਈ ਅਠ ਦਸ ਦੇ ਕਰੀਬ ਮੇਜ਼ਾਂ ਹਨ। ਪਰ ਅਸੀਂ ਅਜਿਹਾ ਪਰਬੰਧ ਕਰ ਰਹੇ ਹਾਂ ਜਿਸ ਨਾਲ ਕਿ ਸਿਰਫ ਦੋ ਤਿੰਨ ਮੇਜ਼ਾਂ ਹੀ ਰਹਿ ਜਾਣਗੀਆਂ ਨੀਚੇ ਤੋਂ ਉਪਰ ਮਨਿਸਟਰ ਤਕ ਕਾਗਜ਼ ਦੇ ਪਹੁੰਚਣ ਵਾਸਤੇ। ਅਸੀਂ ਇਹੋ

[ਵਿੱਤ ਮੰਤਰੀ]

ਜਿਹਾ ਪਰੋਸੀਜਰ ਕਰਨ ਬਾਰੇ ਸੋਚ ਰਹੇ ਹਾਂ। ਇਹ ਵੀ ਦੇਖਿਆ ਜਾ ਸਕੇਗਾ ਕਿ ਕਿਸ ਕੋਲ ਕਿੰਨੀ ਦੇਰ ਤਕ ਇਕ ਕਾਗਜ਼ ਰਿਹਾ।

ਸਰਦਾਰ ਦਿਲਬਾਗ ਸਿੰਘ ਨੇ ਕਿਹਾ ਸੀ ਕਿ ਚਾਰ ਕਿਸਮ ਦੇ ਟੈਕਸਿਜ਼ ਹਨ ਜਿਹੜੇ ਕਿ ਚਾਰ ਮੁਖਤ- ਲਿਫ ਮਹਿਕਮੇ ਵਾਲੇ ਵਸੂਲ ਕਰਦੇ ਹਨ। ਇਸ ਬਾਰੇ ਐਗਜ਼ਾਮੀਨੇਸ਼ਨ ਕਰਾਂਗੇ ਕਿ ਇਹ ਇਕੋ ਜਗ੍ਹਾ ਹੀ ਵਸੂਲ ਹੋ ਸਕੇ ਅਤੇ ਇਕ ਮਹਿਕਮਾ ਹੀ ਇਸ ਨੂੰ ਵਸੂਲ ਕਰ ਸਕੇ। ਇਸ ਨਾਲ ਚਾਰ ਮੁਖਤਲਿਫ ਮਹਿਕਮਿਆਂ ਵਿਚ ਨਹੀਂ ਜਾਣਾ ਪਏਗਾ। ਮੈਂ ਵਿਸ਼ਵਾਸ਼ ਦਿਲਾਉਂਦਾ ਹਾਂ ਕਿ ਜਿਸ ਅਫਸਰ ਵਲ ਇਨ੍ਹਾਂ ਦਾ ਇਸ਼ਾਰਾ ਸੀ ਕਿ ਉਨ੍ਹਾਂ ਨੇ ਵਜ਼ੀਰਾਂ ਦਾ ਕਾਫੀਆ ਤੰਗ ਕਰ ਦਿਤਾ ਹੈ, ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਨਾਲ ਮੁਤਫਿਕ ਨਹੀਂ ਹਾਂ। (ਵਿਘਨ)

**ਸ੍ਰੀ ਸਪੀਕਰ** : ਵਜ਼ੀਰਾਂ ਉਤੇ ਅਫਸਰ ਤਾਂ ਨਹੀਂ ਜਾ ਸਕਦੇ ਪਰ ਕੋਈ ਆਨਰੇਬਲ ਮੈਂਬਰ ਚੜ੍ਹ ਸਕਦਾ ਹੈ ਜਾਂ ਨਹੀਂ। (The officers cannot act over and above the Ministers, but the hon. Members can.)

**ਵਿੱਤ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਕਿਹਾ ਹੈ ਕਿ ਅਫਸਰ ਚੜ੍ਹਦੇ ਹਨ (ਵਿਘਨ) ਇਹ ਗਲ ਠੀਕ ਨਹੀਂ। ਮੈਂ ਨਿਹਾਇਤ ਨਿਮਰਤਾ ਨਾਲ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੇ ਵਿਚ ਕੋਈ ਐਸਾ ਵਜ਼ੀਰ ਨਹੀਂ ਜਿਸ ਉਤੇ ਅਫ਼ਸਰ ਹਾਵੀ ਹੋਵੇ। ਜਿਨ੍ਹਾਂ ਵਜ਼ੀਰਾਂ ਤੇ ਅਫਸਰ ਹਾਵੀ ਹੋਣ ਉਹ ਵਜ਼ੀਰ ਕਹਾਉਣ ਦੇ ਹੱਕਦਾਰ ਨਹੀਂ ਹੁੰਦੇ। ਉਹ ਗੌਰਮਿੰਟ ਚਲੀ ਗਈ। ਸਾਡੇ ਕੋਲ ਹਾਊਸ ਦੀ ਤਾਕਤ ਹੈ। ਜਦ ਤਕ ਇਹ ਹਾਊਸ ਦੀ ਤਾਕਤ ਸਾਡੇ ਮਗਰ ਹੈ, ਜਦ ਤਕ ਕਾਂਗਰਸ ਦੀਆਂ ਸ਼ਹੀਦੀਆਂ ਕੁਰਬਾਨੀਆਂ ਸਾਡੇ ਨਾਲ ਹਨ ਅਸੀਂ ਅਫ਼ਸਰਾਂ ਦਾ ਤੁਆਵਨ ਲੈ ਕੇ ਪੂਰੀ ਹਿੰਮਤ ਨਾਲ ਇਨ੍ਹਾਂ ਨੂੰ ਪੰਜਾਬ ਦੀ ਸੇਵਾ ਲਈ ਲਾਉਣਾ ਹੈ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ): ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਦੋ ਮਸਲੇ ਹਾਊਸ ਵਿਚ ਪੇਸ਼ ਕੀਤੇ ਸਨ (ਵਿਘਨ) ਮੈਂ ਹੁਣ ਵੀ ਕਹਾਂਗਾ ਕਿ ਅਫਸਰ ਇਨ੍ਹਾਂ ਤੇ ਹਾਵੀ ਹਨ।

**ਵਿੱਤ ਮੰਤਰੀ** : ਦਿਲਬਾਗ ਸਿੰਘ ਨੇ ਸਾਰਿਆਂ ਤੋਂ ਵਧ ਕਿਹਾ ਹੈ ਕਿ ਅਫ਼ਸਰ ਹਾਵੀ ਹਨ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬਾਨ ਕੋਲ ਕੋਈ ਹੋਰ ਚਾਰਾ ਨਹੀਂ ਕਿ ਜਿਹੜਾ ਅਫ਼ਸਰ ਇਨ੍ਹਾਂ ਨੂੰ ਅੱਖਾਂ ਦਿਖਾਉਂਦਾ ਹੈ ਜਾਂ ਤਾਂ ਉਸ ਨੂੰ ਉਸੇ ਹੀ ਪੱਧਰ ਤੇ ਕਰ ਦਿੱਤਾ ਜਾਵੇ ਜਾਂ ਹੋਰ ਤਰ੍ਹਾਂ ਨਾਲ ਠੀਕ ਕਰ ਲਿਆ ਜਾਂਦਾ ਹੈ। ਬਾਕੀ ਦੂਜੀ ਗਲ ਲਈ ਕੈਪਟਨ ਸਾਹਿਬ ਨੇ ਕਲ੍ਹ ਜ਼ਿਕਰ ਕੀਤਾ ਸੀ ਕਿ ਡੇਰੀ ਡਿਵੈਲਪਮੈਂਟ ਲਈ, ਐਨੀਮਲ ਹਸਬੈਂਡਰੀ ਲਈ ਇਸਦੇ ਵਿਚ 12 ਪ੍ਰਤੀਸ਼ਤ ਗਰੋਥ ਰਖੀ ਹੈ। ਐਨੇ ਪੈਸੇ ਦਾ ਇੰਤਜ਼ਾਮ ਕਰ ਲਿਆ ਹੈ ਬੈਂਕਾਂ ਤੋਂ ਅਤੇ ਇਸ ਬਜਟ ਵਿਚ ਵੀ ਐਨਾ ਜ਼ਿਆਦਾ ਪੈਸਾ ਰਖਿਆ ਹੈ ਕਿ ਪੰਜਾਬ ਦੇ ਸਾਰੇ ਪਸ਼ੂ ਬਦਲ ਦਿਆਂਗੇ। ਸਾਰੇ ਡੰਗਰ ਬਦਲ ਦਿਆਂਗੇ ਪੰਜਾਬ ਦੇ (ਥੰਪਿੰਗ) ਸਿਰਫ ਪੰਜਾਬ ਦਾ ਲਿਵਿੰਗ ਸਟੈਂਡਰਡ ਹੀ ਉਚਾ ਨਹੀਂ ਹੋਏਗਾ। (ਵਿਘਨ) ਮੈਂ ਇਨ੍ਹਾਂ ਭਰਾਵਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਦਲੇ ਨਹੀਂ ਇਹ ਵੀ ਬਦਲ ਜਾਣਗੇ। ਐਨੀਮਲ ਹਸਬੈਂਡਰੀ, ਖੇਤੀ ਬਾੜੀ ਅਤੇ ਇੰਡਸਟਰੀ ਅੱਗੇ ਜਾ ਰਹੀ ਹੈ। (ਵਿਘਨ)

**ਸ੍ਰੀ ਸਪੀਕਰ** : 'ਬਲਿਟਜ਼' ਵਿਚ ਆਇਆ ਹੈ ਕਿ ਜਿਹੜੇ ਬਾਹਰੋਂ ਪਸ਼ੂ ਆ ਰਹੇ ਹਨ ਇਹ ਬੀਮਾਰ ਔਰ ਘਟੀਆ ਕਿਸਮ ਦੇ ਆ ਰਹੇ ਹਨ। (ਵਿਘਨ) (A news-item has appeared in the 'Blitz' that sick and inferior quality animals are being imported.) (*Interruption*)

**ਵਿੱਤ ਮੰਤਰੀ** : ਇਹ ਇਨਫਰਮੇਸ਼ਨ ਦਰੁੱਸਤ ਨਹੀਂ ਹੈ। ਅਸੀਂ ਇਹ ਫੈਸਲਾ ਕੀਤਾ ਹੈ ਕਿ ਇਥੇ ਜਿੰਨੇ ਬਾਹਰੋਂ ਪਸ਼ੂ ਲੋਕ ਮੰਗਵਾਉਣਾ ਚਾਹੁੰਦੇ ਹਨ ਉਹਨਾਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ (ਵਿਘਨ) ।

**ਸਰਦਾਰ ਰਣਧੀਰ ਸਿੰਘ ਚੀਮਾ** : ਜਿਹੜਾ ਇਨ੍ਹਾਂ ਨੇ ਦਸਿਆ ਹੈ ਉਹ ਗਲਤ ਹੈ। ਬਰਾਊਨਜ਼ ਡੇਢ ਸੌ ਦੇ ਕਰੀਬ ਗਾਈਆਂ ਬਾਹਰੋਂ ਮੰਗਵਾਈਆਂ ਜਾ ਰਹੀਆਂ ਹਨ ਉਹ ਖਾਣ ਵਾਸਤੇ ਕੰਮ ਆਉਂਦੀਆਂ ਹਨ ਅਤੇ ਮਿਲਕਿੰਗ ਵਾਸਤੇ ਕੰਮ ਨਹੀਂ ਆਉਂਦੀਆਂ ਹਨ।

**ਵਿਤ ਮੰਤਰੀ** : ਸਰਦਾਰ ਲਛਮਣ ਸਿੰਘ ਨੇ ਕਿਹਾ ਸੀ ਕਿ ਸਾਡੀ ਗੌਰਮਿੰਟ ਟਿਊਬਵੈਲਜ਼ ਲਗਾਏ। ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਬਾਰਡਰ ਏਰੀਆਜ਼ ਵਿਚ ਜਿਥੇ ਵੀ ਪਾਣੀ ਦਾ ਇੰਤਜ਼ਾਮ ਨਹੀਂ ਛੋਟੇ ਛੋਟੇ ਕਿਸਾਨਾਂ ਲਈ ਜ਼ਿਮੀਂਦਾਰਾਂ ਲਈ ਇਨ੍ਹਾਂ ਵਾਸਤੇ ਸਰਕਾਰੀ ਟਿਊਬਵੈਲਜ਼ ਲਗਾਏ ਜਾਣੇ ਹਨ। ਸਬ-ਮਾਊਨਟੇਨੀਅਸ ਏਰੀਆ ਵਿਚ 100 ਟਿਊਬਵੈਲਜ਼ ਇਸ ਸਾਲ ਲਗੇ ਹਨ। ਇਸੇ ਤਰ੍ਹਾਂ ਨਾਲ ਸਕੂਲਾਂ ਅਤੇ ਡਿਸਪੈਂਸਰੀਆਂ ਲਈ ਹਾਊਸ ਵਿਚ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ ਕਿ ਤਮਾਮ ਡਿਵੈਲਪਮੈਂਟ ਸਕੀਮਜ਼ ਲਈ ਪਰਾਇਰਿਟੀ ਦੇਣੀ ਹੈ। (ਵਿਘਨ)

**ਸ਼੍ਰੀ ਪ੍ਰੇਮ ਗੁਪਤਾ** : ਮੈਂ ਇਕ ਗਲ ਕਹਿਣਾ ਚਾਹੁੰਦਾ ਹਾਂ। ਸ਼ਰਮਾ ਜੀ-ਡੇਅਰੀ ਡਿਵੈਲਪਮੈਂਟ ਦੀ ਗਲ ਕਰ ਰਹੇ ਸਨ। ਇਨ੍ਹਾਂ ਨੇ ਕਿਹਾ ਕਿ ਡੰਗਰਾਂ ਦੀ ਪਸ਼ੂਆਂ ਦੀ ਨਸਲ ਬਦਲ ਦਿਆਂਗੇ। ਕੀ ਇਹ ਇਸ਼ਾਰਾ ਇਨ੍ਹਾਂ ਸਾਥੀਆਂ ਵਲ ਹੈ ਜੋ ਕਿ ਸਾਹਮਣੇ ਬੈਠੇ ਹਨ? (ਵਿਘਨ)

**ਵਿੱਤ ਮੰਤਰੀ** : ਜਿਥੋਂ ਤਾਂਈਂ ਮੇਰੇ ਹਰੀਜਨ ਭਾਈਆਂ ਦਾ ਤੁਅੱਲਕ ਹੈ ਇਕ ਸੁਜੈਸ਼ਨ ਚੌਧਰੀ ਸੁੰਦਰ ਸਿੰਘ ਨੇ ਦਿਤੀ ਹੈ। ਚੀਫ ਮਨਿਸਟਰ ਸਾਹਿਬ ਨੇ ਕਲ੍ਹ ਹੀ ਫੈਸਲਾ ਦੇ ਦਿਤਾ ਸੀ ਕਿ ਲੈਂਡ ਫਿਨਾਂਸ ਕਾਰਪੋਰੇਸ਼ਨ ਹਰੀਜਨਾਂ ਤੋਂ 3,000 ਰੁਪਏ ਤਕ ਕੋਈ ਇੰਟ੍ਰੈਸਟ ਨਹੀਂ ਲਏਗੀ ਤਾਂ ਕਿ ਗਰੀਬ ਆਦਮੀ ਉਹ ਲੈ ਸਕਣ। ਇਸੇ ਢੰਗ ਨਾਲ ਹੀ ਭਗਤ ਜੀ ਨੇ ਕਿਹਾ ਸੀ ਕਿ ਬਾਲਮੀਕੀ ਲੜਕੇ ਲੜਕੀਆਂ (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਸਰ। ਇਸ ਬਜਟ ਵਿਚ ਪੰਜਾਬ ਦੇ ਢਾਈ ਲੱਖ ਸਰਕਾਰੀ ਮੁਲਾਜ਼ਮਾਂ ਲਈ ਵ੍ਹੀਟ ਲੋਨ ਦਾ ਕੋਈ ਪਰੋਵੀਜ਼ਨ ਨਹੀਂ ਕੀਤਾ ਗਿਆ ਹੈ। ਪਿਛਲੇ ਸਾਲ ਵੀ ਸਰਕਾਰ ਨੇ ਇਹ ਕਹਿ ਕੇ ਇਹ ਗਲ ਛਡ ਦਿਤੀ ਸੀ ਕਿ ਵ੍ਹੀਟ ਦੇ ਰੇਟ ਅਤੇ ਸਪਲਾਈ ਨੌਰਮਲ ਰਖਾਂਗੇ। ਪਰ ਹੁਣ ਆਪ ਮੰਨਿਆ ਹੈ ਕਿ ਇਸ ਵਿਚ 12 ਪ੍ਰਤੀਸ਼ਤ ਇਨਕਰੀਜ਼ ਹੋ ਗਈ ਹੈ। ਇਸ ਗਲ ਦੇ ਪੇਸ਼ੇਨਜ਼ਰ ਗੌਰਮਿੰਟ ਮੁਲਾਜ਼ਮਾਂ ਵਿਚ ਵ੍ਹੀਟ ਲੋਨ ਬਾਰੇ ਬੜਾ ਭਾਰੀ ਚਰਚਾ ਹੈ। ਕੀ ਸਰਕਾਰ ਦਾ ਇਸ ਨੂੰ ਰੀ-ਇੰਟ੍ਰੋਡਿਊਸ ਕਰਨ ਬਾਰੇ ਵਿਚਾਰ ਹੈ?

**ਵਿੱਤ ਮੰਤਰੀ** : 9 ਕਰੋੜ ਰੁਪਏ ਰਿਲੀਫ ਵਿਚ ਮੁਲਾਜ਼ਮਾਂ ਨੂੰ ਦੇ ਚੁੱਕੇ ਹਾਂ। ਇਸ ਬਾਰੇ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ। ਇਹ ਪੰਜਾਬ ਦੀ 42 ਪ੍ਰਤੀਸ਼ਤ ਆਬਾਦੀ ਦਾ ਮਸਲਾ ਹੈ ਅਤੇ ਇਕੱਲੇ ਮੁਲਾਜ਼ਮਾਂ ਦਾ ਮਸਲਾ ਨਹੀਂ ਹੈ ਅਤੇ ਸਾਰਾ ਸਾਲ ਇਨ੍ਹਾਂ ਨੂੰ ਇਕੋ ਦਾਮ ਤੇ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ ਜਿਥੇ ਇਨ੍ਹਾਂ 42 ਪ੍ਰਤੀਸ਼ਤ ਆਬਾਦੀ ਨੂੰ ਇਸ ਤਰ੍ਹਾਂ ਦੇਵਾਂਗੇ ਉਥੇ ਇਨ੍ਹਾਂ ਮੁਲਾਜ਼ਮਾਂ ਨੂੰ ਵੀ ਦੇਵਾਂਗੇ। ਵ੍ਹੀਟ ਲੋਨ ਡਿਸਕੰਟੀਨਿਊ ਕਰ ਦਿਤਾ ਹੈ। ਵ੍ਹੀਟ ਲੋਨ ਦੀ ਉਨ੍ਹਾਂ ਨੂੰ ਪਰਵਾਹ ਨਹੀਂ ਕਰਨੀ ਚਾਹੀਦੀ। ਵ੍ਹੀਟ ਲੋਨ ਦਾ ਇੰਪਲਾਈਜ਼ ਨੂੰ ਉਤਨਾ ਫਾਇਦਾ ਨਹੀਂ ਹੋਣਾ। (ਵਿਘਨ) ਸਪੀਕਰ ਸਾਹਿਬ, ਇਥੇ ਇਹ ਕਿਹਾ ਗਿਆ ਕਿ ਬਾਲਮੀਕੀਆਂ ਦੇ 6 ਸਾਲ ਤੋਂ ਲੈ ਕੇ 15 ਸਾਲ ਤੱਕ ਜਿਹੜੇ ਲੜਕੇ ਅਤੇ ਲੜਕੀਆਂ ਹਨ, ਉਨ੍ਹਾਂ ਨੂੰ ਗੰਦ ਚੁੱਕਣ ਤੇ ਮਜਬੂਰ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਇਸ ਸਰਕਾਰ ਨੇ, ਗਿਆਨੀ ਜੀ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਅਤੇ ਅਸੀਂ ਇਸ ਸਬੰਧੀ ਇਕ ਬਿੱਲ ਤਿਆਰ ਕਰਵਾ ਰਹੇ ਹਾਂ ਕਿ ਕੋਈ ਵੀ ਪੰਜਾਬ ਵਿਚ ਬਾਲਮੀਕੀਆਂ ਦਾ 6 ਤੋਂ ਲੈਕੇ 15 ਸਾਲ ਤੱਕ

[ਵਿੱਤ ਮੰਤਰੀ]

ਲੜਕਾ ਜਾਂ ਲੜਕੀ ਜੋ ਕੰਮ ਕਰੇਗਾ, ਉਹ ਗੰਦ ਚੁੱਕਣ ਦਾ ਕੰਮ ਨਹੀਂ ਕਰੇਗਾ। (ਤਾੜੀਆਂ) ਇਸ ਸਬੰਧੀ ਬਿੱਲ ਆਵੇਗਾ। ਜੇ ਬਿੱਲ ਤਿਆਰ ਨਾ ਹੋਇਆ ਤਾਂ ਆਰਡੀਨੈਂਸ ਕਰਾਂਗੇ। ਐਨਾ ਕੁਝ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ। (ਤਾੜੀਆਂ)

**Mr. Speaker** : Now I apply the Guillotine.

Question is—

That the Punjab Appropriation (No. 2) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker** : Question is —

That Clause 2 stand part of the Bill.

*The Motion was carried.*

**Clause 3**

**Mr. Speaker** : Question is—

That Clause 3 stand part of the Bill.

*The Motion was carried.*

**Schedule**

**Mr. Speaker** : Question is—

That the Schedule stand part of the Bill.

*The Motion was carried.*

**Clause 1**

**Mr. Speaker** : Question is—

That Clause 1 stand part of the Bill.

*The Motion was carried.*

**Title**

**Mr. Speaker** : Question is—

That Title be the Title of the Bill.

The Motion was carried.

**Mr. Speaker** : Question is—

That the Punjab Appropriation (No. 2) Bill be passed.

*The Motion was carried.*

**Mr. Speaker**. The House stands adjourned till 9.00 A.M. on Thursday, the 29th March, 1973.

---

*2 55 P.M.* | *The Sabha then adjourned till 9.00 A.M. on Thursday, the 29th March, 1973)*

---

11617/PVS—Govt. Press, Chd.

# Punjab Vidhan Sabha Debates

*The 29th March, 1973*

Vol. I-No. 20

OFFICIAL REPORT

CONTENTS

*Thursday, the 29th March, 1973*


| | Page |
|---|---|
| Starred Questions and Answers .. | (20)1 |
| Written Answers to Starred Questions laid on the Table of the House Under Rule 38 .. | (20)27 |
| Question of Privilege .. | (20)53 |
| Call Attention Notices Under Rule 66 .. | (20)54 |
| Question on Statement laid on the Table in reply to Call Attention Notice No. 125 .. | (20)57 |
| *Re* : Dis-association of Opposition Members of Select Committee on the Punjab Urban Property (Ceiling) Bill .. | (20)58 |
| Statement made in reply to Call Attention Notice No. 155 | (20)69 |


**Punjab Vidhan Sabha Secretariat Chandigarh.**

Price : Rs. 25.25 Paise.

Question on Statement laid on the Table in reply to Call Attention Notice No. 97 .. (20)70

Statement in reply to Call Attention Notice No. 132 .. (20)71

Question on Statement laid on the Table in reply to Call Attention Notice No. 40 .. (20)73

Bill(s) (*Non Official*) ..

The Punjab Industrial Establishments Wages (Adhoc Increase and Linking with Cost of Living Index) 1973 (*Leave to introduce refused*) .. (20)75

The Guru Nanak University, Amritsar (Amendment) Bill—1973 (*Leave to introduce refused*) .. (20)79

The Punjabi University (Amendment)———, 1973 (*Leave to introduce refused*) .. (20)84

Resolution *Re* : Right to Vote to every citizen of India who is not less than 18 years of age (*Resumption of Discussion*) .. (20)89

Extension of time of the Sitting of the House .. (20)106

Resolution *Re*: Right to Vote to every citizen of India who is not less than 18 years of Age ( *Resumption of Discussion*) (20)106

Appendix .. (i)

## PUNJAB VIDHAN SABHA

**Thursday, the 29th March, 1973**

*The Vidhan Sabha met in the Hall of the Punjab Vidhan Sabha, Vidhan Bhavan, Sector-*1, *Chandigarh*—160001, *at* 9.00 *A.M. of the Clock, Mr. Speaker (Sardar Darbara Singh) in the Chair.*

---

## STARRED QUESTIONS AND ANSWERS

### Amount proposed to be given to Municipal Committees for Development purposes

***1687. Comrade Shamsher Singh Josh** (Put by Comrade Saghar Singh) : Will the Minister of State for Local Government and Jails be pleased to state whether the Government proposes to give special grants to Class III Municipal Committees for the development of backward towns in the State ; if so, the amount proposed to be given to the Kharar Municipal Committee for the purpose ?

**Shri Joginder Pal Pandey :** Yes, Sir. A loan of Rs. 40,000 and grant of Rs. 60,000 has been sanctioned for thirty Class III Municipal Committees in the State during the current financial year under the Urban Development Scheme. Kharar is not a class III Committee.

[ਹਾਂ ਜੀ। ਸ਼ਹਿਰੀ ਵਿਕਾਸ ਸਕੀਮ ਦੇ ਹੈਡ ਅਧੀਨ ਚਾਲੂ ਮਾਲੀ ਸਾਲ ਵਿੱਚ ਸਟੇਟ ਵਿਚ 30 ਦਰਜਾ—III ਨਗਰ ਪਾਲਕਾਵਾਂ ਨੂੰ 40,000 ਰੁਪਏ ਕਰਜ਼ਾ ਅਤੇ 60,000 ਰੁਪਏ ਗਰਾਂਟ ਵਜੋਂ ਮਨਜ਼ੂਰ ਕੀਤੇ ਗਏ ਹਨ। ਖਰੜ ਦਰਜਾ–III ਨਗਰ ਪਾਲਕਾ ਨਹੀਂ ਹੈ।]

**ਡਾਕਟਰ ਅਮੀਰ ਸਿੰਘ ਕਲਕਟ :** ਆਇਆ ਮਨਿਸਟਰ ਸਾਹਿਬ ਇਸ ਚੀਜ਼ ਦਾ ਜਵਾਬ ਦੇਣਗੇ ਕਿ ਜਿਹੜੀਆਂ ਥਰਡ ਕਲਾਸ ਮਿਊਨਿਸਪਲ ਕਮੇਟੀਆਂ ਹਨ ਅਤੇ ਉਨ੍ਹਾਂ ਦੀ ਹਾਲਤ ਵਡੇ ਪਿੰਡਾਂ ਨਾਲੋਂ ਵੀ ਬੜੀ ਬਦਤਰ ਹੈ, ਕੋਈ ਫਾਈਨਾਨਸਿਜ਼ ਉਨ੍ਹਾਂ ਪਾਸ ਨਹੀਂ। ਸਰਕਾਰ ਨੇ ਕੁਝ ਮਾਡਲ ਕਮੇਟੀਆਂ ਅਨਾਊਂਸ ਕੀਤੀਆਂ ਸਨ, ਆਇਆ ਸਰਕਾਰ ਜਿਤਨੇ ਥਰਡ ਕਲਾਸ ਟਾਊਨਜ਼ ਹਨ ਉਨ੍ਹਾਂ ਨੂੰ ਮਾਡਲ ਕਮੇਟੀਆਂ ਬਣਾਉਣ ਨੂੰ ਤਿਆਰ ਹੈ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹੀ ਥਰਡ ਕਲਾਸ ਕਮੇਟੀਆਂ ਮਾਡਲ ਕਮੇਟੀਆਂ ਬਣਾਉਣ ਦ ਫੈਸਲਾ ਕੀਤਾ ਸੀ ਔਰ ਉਸ ਦੇ ਤਹਿਤ ਹੀ ਅਸੀਂ ਇਕ ਲੱਖ ਰੁਪਿਆ ਦੇਣਾ ਹੈ, 60 ਹਜ਼ਾਰ ਰੁਪਿਆ ਵੈਸੇ ਦੇਣਾ ਹੈ ਅਤੇ 40 ਹਜ਼ਾਰ ਰੁਪਿਆ ਕਰਜ਼ੇ ਦੇ ਤੌਰ ਤੇ ਦੇਣਾ ਹੈ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬਾਕੀ ਵਿਕਾਸ ਦੇ ਕੰਮਾਂ ਵਿਚ ਕਾਫੀ ਕੰਮ ਕੀਤਾ ਹੈ। ਕੀ ਮਨਿਸਟਰ ਸਾਹਿਬ ਦਸਣਗੇ ਕਿ ਥਰਡ ਕਲਾਸ ਕਮੇਟੀਆਂ ਲਈ ਅਗਲੇ ਸਾਲ ਵੀ ਗਰਾਂਟ ਔਰ ਲੋਨ ਦਾ ਉਹੀ ਪੈਟਰਨ ਜਾਰੀ ਰਖਣਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਪੈਟਰਨ ਉਸੇ ਤਰ੍ਹਾਂ ਜਾਰੀ ਰਹੇਗਾ ਜਾਂ ਵੱਧ ਘੱਟ ਹੋਵੇਗਾ ਇਹ ਤਾਂ ਹਾਲਾਤ ਤੇ ਡਿਪੈਂਡ ਕਰਦਾ ਹੈ ਲੇਕਿਨ ਕਮੇਟੀਆਂ ਦੇ ਵਿਕਾਸ ਦੇ ਕੰਮ ਨੂੰ ਜਾਰੀ ਰਖਿਆ ਜਾਵੇਗਾ।

**Acharya Prithvi Singh Azad** : Sir, I come from Kharar and I know the Kharar Municipal Committee is worse than the 4th class Municipality.

**Mr. Speaker** : The Hon. Member came from Khanna constituency.

**Acharya Prithvi Singh Azad** : Sir, I represent Khanna constituency. I was compelled to shift to Khanna. Sir, I come from Kharar and I know Kharar Municipal Committee is worse than a 4th class Municipal Committee. May I know the reasons on the basis of which the Government converted this Municipal Committee from 3rd class to 2nd class ?

**ਰਾਜ ਮੰਤਰੀ**: ਸਪੀਕਰ ਸਾਹਿਬ, ਆਚਾਰਿਆ ਸਾਹਿਬ ਨੇ ਇਹ ਫਰਮਾਇਆ ਹੈ ਕਿ ਉਹ ਖਰੜ ਤੋਂ ਆਏ ਹਨ ਤੁਸੀਂ ਕਿਹਾ ਹੈ ਕਿ ਖੰਨੇ ਤੋਂ ਆਏ ਹਨ ਸਾਨੂੰ ਤਾਂ ਇਹ ਪਤਾ ਹੈ ਕਿ ਉਹ ਆਪਣੀ ਵਿਲ ਨਾਲ ਆਏ ਹਨ। (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਇਹ ਚੀਫ ਮਨਿਸਟਰ ਸਾਹਿਬ ਨੇ ਤੁਹਾਨੂੰ ਦਸਿਆ ਹੋਣਾ ਹੈ।

**ਰਾਜ ਮੰਤਰੀ**: ਸਪੀਕਰ ਸਾਹਿਬ, ਆਜ਼ਾਦ ਸਾਹਿਬ ਨੇ ਦਸਿਆ ਹੈ ਕਿ ਇਸ ਨੂੰ ਥਰਡ ਤੋਂ ਸੈਕਿੰਡ ਕਲਾਸ ਕੀਤਾ ਗਿਆ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਸੈਕੰਡ ਦੀ ਕੈਟੇਗਰੀ ਵਿਚ ਆਉਂਦੀ ਸੀ, ਇਸ ਕਰਕੇ ਕੀਤਾ ਗਿਆ ਹੈ।

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੀ ਮਿਉਨਿਸਪਲ ਕਮੇਟੀ ਵਿਚ ਥੋੜ੍ਹੀ ਜਿਹੀ ਕਸਰ ਸੀ ਰੈਵਨਿਊ ਦੀ ਅਤੇ ਥੋੜ੍ਹੀ ਜਿਹੀ ਆਬਾਦੀ ਵੱਧ ਸੀ, ਇਹ ਨਹੀਂ ਪਤਾ ਕਿ ਸੈਕਿੰਡ ਬਣਾ ਦਿਤੀ ਹੈ ਪਰ ਹਾਲਤ ਉਸ ਦੀ ਥਰਡ ਕਲਾਸ ਕਮੇਟੀ ਨਾਲੋਂ ਵੀ ਭੈੜੀ ਹੈ, ਕੀ ਉਨ੍ਹਾਂ ਨੂੰ ਗਰਾਂਟ ਇਕ ਲੱਖ ਰੁਪਿਆ ਦੇ ਦੇਣਗੇ ?

(ਇਸ ਵਕਤ ਆਨਰੇਬਲ ਵਿਕਾਸ ਮੰਤਰੀ ਨੇ ਆਨਰੇਬਲ ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ ਨੂੰ ਕੁਝ ਕਿਹਾ)

**ਰਾਜ ਮੰਤਰੀ**: ਸਪੀਕਰ ਸਾਹਿਬ, ਕਪਤਾਨ ਸਾਹਿਬ ਕਹਿੰਦੇ ਹਨ ਕਿ ਮਨਿਸਟਰ ਜੀ ਆਪ ਮਿਉਂਸਿਪਲ ਕਮੇਟੀਆਂ ਦੇ ਵਜ਼ੀਰ ਰਹੇ ਹਨ, ਪਤਾ ਨਹੀਂ ਉਨ੍ਹਾਂ ਨੇ ਆਪ ਕਿਉਂ ਨਹੀਂ ਧਿਆਨ ਦਿਤਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜ਼ਰੂਰ ਧਿਆਨ ਦੇਵਾਂਗੇ। (ਵਿਘਨ) ਜਗ੍ਹਾ ਦੀ ਅਹਿਮੀਅਤ ਨੂੰ ਦੇਖਦੇ ਹੋਏ ਅਸੀਂ ਜ਼ਰੂਰ ਰੁਪਿਆ ਰਖਾਂਗੇ।

**ਸਰਦਾਰ ਸਾਧੂ ਸਿੰਘ**: ਕੀ ਮਨਿਸਟਰ ਸਾਹਿਬ ਸੁਲਤਾਨ ਪੁਰ ਮਿਉਂਸਿਪਲ ਕਮੇਟੀ, ਜੋ ਥਰਡ ਕਲਾਸ ਨਾਲੋਂ ਵੀ ਲੰਘੀ ਹੋਈ ਹੈ ਅਤੇ ਉਸ ਪਾਸ ਮੁਲਾਜ਼ਮਾਂ ਨੂੰ ਤਨਖਾਹ ਵਗੈਰਾ ਦੇਣ ਵਾਸਤੇ ਵੀ ਪੈਸੇ ਨਹੀਂ ਹਨ, ਉਸ ਵਲ ਵੀ ਧਿਆਨ ਦੇਣਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਕਿ ਸਾਰੀਆਂ ਹੀ ਕਮੇਟੀਆਂ ਦਾ ਧਿਆਨ ਰਖਿਆ ਜਾਵੇ। ਫੰਡਜ਼ ਨੂੰ ਮਦੇ ਨਜ਼ਰ ਰਖਦੇ ਹੋਏ ਜੋ ਸਾਨੂੰ ਮਿਲਦਾ ਹੈ, ਉਸ ਫੰਡਜ਼ ਦੀ ਲਿਮੀਟੇਸ਼ਨ ਵਿਚ ਅਸੀਂ ਜਿਤਨੀ ਵੀ ਵੱਧ ਤੋਂ ਵੱਧ ਮਦਦ ਕਰ ਸਕਦੇ ਹੋਏ ਕਰਾਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਫਰੀਦਕੋਟ ਮੇਰਾ ਵੀ ਹਲਕਾ ਹੈ....

**ਸ੍ਰੀ ਸਪੀਕਰ**: ਬਾਦਲ ਸਾਹਿਬ, ਅਰਜ਼ ਕਰਨ ਦਾ ਨਹੀਂ ਹੁਣ ਪੁੱਛਣ ਦਾ ਮੌਕਾ ਹੈ।
(Badal Sahib Question Hour is meant for asking supplementary questions and not making submissions.)

**ਸਰਦਾਰ ਗੁਰਦੇਵ ਸਿੰਘ ਬਾਦਲ**: ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਗਿਆਨੀ ਜੀ ਦਾ ਵੀ ਹਲਕਾ ਹੈ ਅਤੇ ਮੇਰਾ ਵੀ ਹਲਕਾ ਹੈ। ਫਰੀਦਕੋਟ ਸ਼ਹਿਰ ਦੀ ਮਿਊਂਸਿਪਲ ਕਮੇਟੀ ਜਿਹੜੀ ਹੈ ਉਹ ਬੜੀ ਕਮਜ਼ੋਰ ਹੈ ਅਤੇ ਉਥੇ ਸ਼ਹਿਰ ਵਿਚ ਕੋਈ ਨਾਲੀਆਂ ਦਾ ਪ੍ਰਬੰਧ ਨਹੀਂ। ਗਿਆਨੀ ਜੀ ਆਪ ਵੀ ਕਈ ਵਾਰੀ ਵੇਖ ਆਏ ਹਨ। ਕੀ ਵਜ਼ੀਰ ਸਾਹਿਬ ਉਥੇ ਦੀ ਮਿਊਂਸਿਪਲ ਕਮੇਟੀ ਨੂੰ ਵੱਧ ਪੈਸੇ ਦੇ ਕੇ ਉਸ ਸ਼ਹਿਰ ਨੂੰ ਨਮੂਨੇ ਦਾ ਬਣਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ** :ਸਪੀਕਰ ਸਾਹਿਬ, ਇਹ ਆਪਣੀ ਅਰਜ਼ ਕਰਨਾ ਚਾਹੁੰਦੇ ਸੀ ਤੁਸੀਂ ਉਨ੍ਹਾਂ ਨੂੰ ਪੁੱਛਣ ਲਾ ਦਿਤਾ, ਮੇਰਾ ਖਿਆਲ ਹੈ ਕਿ ਅਰਜ਼ ਹੀ ਕਰਨ ਦਿੰਦੇ । (ਵਿਘਨ) ਸਪੀਕਰ ਸਾਹਿਬ, ਫਰੀਦਕੋਟ ਬਾਰੇ ਦਸਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ, ਗਿਆਨੀ ਜ਼ੈਲ ਸਿੰਘ ਜੀ ਨੇ ਫਰੀਦਕੋਟ ਨੂੰ ਡਿਸਟ੍ਰਿਕਟ ਬਣਾ ਦਿਤਾ ਹੈ ਅਤੇ ਉਸ ਦਾ ਬਤੌਰ ਡਿਸਟ੍ਰਿਕਟ ਖਿਆਲ ਰਖਿਆ ਗਿਆ ਹੈ ਅਤੇ ਉਥੇ ਵਾਟਰ ਸਪਲਾਈ ਅਤੇ ਹੋਰ ਸਕੀਮਾਂ ਵਾਸਤੇ ਲੱਖਾਂ ਰੁਪਏ ਦੀ ਗਰਾਂਟ ਦੇਣ ਦਾ ਫੈਸਲਾ ਕੀਤਾ ਗਿਆ ਹੈ। ਜੇ ਹੋਰ ਵੀ ਲੋੜ ਪਈ ਤਾਂ ਹੋਰ ਵੀ ਖਰਚ ਕਰਾਂਗੇ। ਫਰੀਦਕੋਟ ਵਿਚ ਇੰਪਰੂਵਮੈਂਟ ਟਰੱਸਟ ਬਣਾ ਦਿਤਾ ਗਿਆ ਹੈ ਅਤੇ ਡਿਪਟੀ ਕਮਿਸ਼ਨਰ ਉਸ ਦਾ ਚੇਅਰਮੈਨ ਹੈ ਅਤੇ ਇਹ ਇੰਪਰੂਵਮੈਂਟ ਟਰੱਸਟ ਬਕਾਇਦਾ ਤੌਰ ਤੇ ਕੰਮ ਕਰੇਗਾ।

**ਮੁੱਖ ਮੰਤਰੀ** : (ਬੈਠੇ ਬੈਠੇ) ਮੈਂ ਸਰਦਾਰ ਗੁਰਦੇਵ ਸਿੰਘ ਦੀ ਸਲਾਹ ਦੇ ਨਾਲ ਸਹਿਮਤ ਹਾਂ ।

## New Grain Markets

***1213. 1. Sardar Ajaib Singh Sandhu :**
**2. Sardar Surjit Singh (Barnala) :** Will the Minister for Development be pleased to state —

(a) the names of places, district-wise where the Government intend to construct new grain markets ;

(b) whether the Government intend to shift old grain markets out of the cities and towns; if so, the names of such cities and towns, district-wise ?

**Sardar Umrao Singh (Education Minister) :** (a) Government intend to establish nine new mandies in the year 1973-74 at the places namely ; Anandpur Sahib, Nurpur Bedi (Ropar), Chuni Kalan (Ropar), Bhagtan Bhai-Ka, Bargari, Ballan Wali (Bhatinda), Mahilpur (Hoshairpur), Mamdot (Ferozepur) and Tarn Taran (Amritsar).

(b) The matter is under consideration of Government.

[(ੳ) ਸਰਕਾਰ ਦਾ ਇਰਾਦਾ 1973-74 ਵਿਚ ਹੇਠ ਲਿਖੇ ਥਾਵਾਂ ਤੇ ਨਵੀਆਂ ਮੰਡੀਆਂ ਬਣਾਉਣ ਦਾ ਹੈ : ਅਨੰਦਪੁਰ ਸਾਹਿਬ, ਨੂਰਪੁਰ ਬੇਦੀ, ਚੂਨੀ ਕਲਾਂ (ਰੋਪੜ), ਭਗਤਾ- ਭਾਈ-ਕਾ, ਬਰਗਾੜੀ, ਬਾਲਾਂ ਵਾਲੀ (ਬਠਿੰਡਾ), ਮਾਹਿਲਪੁਰ (ਹੁਸ਼ਿਆਰਪੁਰ), ਮਮਦੋਟ (ਫਿਰੋਜ਼ਪੁਰ) ਅਤੇ ਤਰਨ ਤਾਰਨ (ਅੰਮ੍ਰਿਤਸਰ) ।

(ਅ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਨਵੀਆਂ ਮੰਡੀਆਂ ਇਨ੍ਹਾਂ ਦੀ ਖੋਲ੍ਹਣ ਦੀ ਸਲਾਹ ਹੈ। ਉਨ੍ਹਾਂ ਨੂੰ ਖੋਲ੍ਹਣ ਵਾਸਤੇ ਕੀ ਕਰਾਈ-ਟੇਰੀਆ ਰਖਿਆ ਗਿਆ ਹੈ?

**ਮੰਤਰੀ:** ਸਪੀਕਰ ਸਾਹਿਬ, ਜਿਥੇ ਲੋਕਾਂ ਦੀ ਮੰਗ ਹੋਵੇਗੀ, ਕਿਸਾਨਾਂ ਦੀ ਮੰਗ ਹੋਵੇਗੀ, ਜਿਥੇ ਅਨਾਜ ਵਾਸਤੇ ਮਾਰਕਿਟ ਜ਼ਰੂਰੀ ਹੋਵੇਗੀ ਅਤੇ ਕਿਸਾਨਾਂ ਨੂੰ ਅਨਾਜ ਵਾਸਤੇ ਕੋਈ ਤਕਲੀਫ਼ ਹੋਵੇਗੀ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਦੋ ਚਾਰ ਥਾਂ, ਜਿਹੜੇ ਕਿ ਪਹਿਲਾਂ ਹੀ ਮਹਿਕਮੇ ਦੇ ਧਿਆਨ ਵਿਚ ਹਨ, ਹੋਰ ਲਏ ਜਾਣ ਤਾਂ ਕੀ ਉਸ ਦੇ ਵਾਸਤੇ ਗੌਰ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਜ਼ਰੂਰ ਗੌਰ ਕਰਾਂਗਾ ਜੇ ਇਹ ਅਨਾਜ ਦੀਆਂ ਮੰਡੀਆਂ ਵਾਸਤੇ ਸਿਫਾਰਸ਼ ਕਰਨਗੇ, ਇਹ ਨਾ ਹੋਵੇ ਕਿ ਇਹ ਡੰਗਰਾਂ ਦੀਆਂ ਮੰਡੀਆਂ ਵਾਸਤੇ ਸਿਫਾਰਸ਼ ਕਰ ਦੇਣ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਜੇ ਸਰਦਾਰ ਉਮਰਾਓ ਸਿੰਘ ਨੂੰ ਅਨਾਜ ਵੀ ਡੰਗਰ ਦਿਖਦਾ ਹੈ ਤਾਂ ਇਨ੍ਹਾਂ ਨੂੰ ਆਪਣੀ ਆਈ ਸਾਈਟ ਟੈਸਟ ਕਰਵਾਉਣੀ ਚਾਹੀਦੀ ਹੈ।

**ਸਰਦਾਰ ਪ੍ਰਹਿਲਾਦ ਸਿੰਘ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਤਹਿਸੀਲ ਸਮਰਾਲਾ ਵਿਚ ਬਹਿਲੋਲਪੁਰ ਪਰਚੇਜ਼ ਸੈਂਟਰ ਖੋਲ੍ਹਿਆ ਗਿਆ ਸੀ ਕੀ ਉਸ ਨੂੰ ਗਰੇਨ ਮਾਰਕਿਟ ਬਣਾਉਣ ਲਈ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਇਸ ਦੇ ਵਾਸਤੇ ਨੋਟਿਸ ਚਾਹੀਦਾ ਹੈ। ਇਹ ਮੈਨੂੰ ਫੈਕਟਸ ਐਂਡ ਫਿਗਰਜ਼ ਦੇ ਦੇਣ ਅਸੀਂ ਵਿਚਾਰ ਕਰ ਲਵਾਂਗੇ।

**ਸਰਦਾਰ ਹਰਭਜਨ ਸਿੰਘ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਜਿਥੇ ਅਨਾਜ ਜ਼ਿਆਦਾ ਆਉਂਦਾ ਹੈ ਉਥੇ ਇਹ ਮੰਡੀਆਂ ਖੋਲ੍ਹਦੇ ਹਨ। ਭੋਗਪੁਰ ਇਕ ਐਸਾ ਸੈਂਟਰ ਹੈ ਜਿਸ ਦੇ ਆਲੇ ਦੁਆਲੇ 100 ਪਿੰਡ ਹਨ ਅਤੇ 2 ਲੱਖ ਰੁਪਿਆ ਮਾਰਕਿਟ ਕਮੇਟੀ ਦੀ ਫੀਸ ਜਾਂਦੀ ਹੈ। ਇਤਨਾ ਜ਼ਰੂਰੀ ਸੈਂਟਰ ਹੈ ਪਰ ਉਥੇ ਕੋਈ ਮੰਡੀ ਨਹੀਂ ਬਣਾਈ ਗਈ। ਕੀ ਇਸ ਤੇ ਵਿਚਾਰ ਕੀਤਾ ਜਾਵੇਗਾ ?

**ਮੰਤਰੀ:** ਇਹ ਮਾਮਲਾ ਵੀ ਵਿਚਾਰ ਲਿਆ ਜਾਵੇਗਾ। (ਵਿਘਨ)

**ਸਰਦਾਰ ਸੁਰਜੀਤ ਸਿੰਘ ਅਟਵਾਲ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਕ ਸਵਾਲ ਦੇ ਜਵਾਬ ਵਿਚ ਦਸਿਆ ਹੈ ਕਿ ਜਿਥੇ ਜਿਥੇ ਲੋਕ ਮੰਗ ਕਰਨਗੇ ਉਥੇ ਉਥੇ ਮੰਡੀਆਂ ਖੋਲ੍ਹੀਆਂ ਜਾਣਗੀਆਂ। ਕੀ ਉਨ੍ਹਾਂ ਦੇ ਨੋਟਿਸ ਵਿਚ ਆਇਆ ਹੈ ਔੜ, ਤਹਿਸੀਲ ਨਵਾਂ ਸ਼ਹਿਰ ਲਈ ਸਕੀਮ ਅਪਰੂਵ ਹੋ ਕੇ ਆਈ ਹੈ ਅਤੇ ਲੋਕਾਂ ਨੇ ਮੰਗ ਵੀ ਕੀਤੀ, ਹੈ ਪਰ ਉਥੇ ਮੰਡੀ ਅਜੇ ਤੱਕ ਨਹੀਂ ਖੋਲ੍ਹੀ ਗਈ ?

**ਮੰਤਰੀ:** ਸਪੀਕਰ ਸਾਹਿਬ, ਔੜ ਮੰਡੀ ਖੋਲ੍ਹਣ ਤੇ ਵਿਚਾਰ ਹੋ ਰਹੀ ਹੈ ਜੀ।

**Chaudhri Bal Ram** : Sir, I was given to understand that construction of new grain market at Abohar was under consideration. What is the position about that ?

**Education Minister (Sardar Umaro Singh)** : I think a proposal for new Mandi for Abohar is also under consideration.

**ਸਰਦਾਰ ਗੁਰਦੇਵ ਸਿੰਘ ਬਾਦਲ:** ਸਪੀਕਰ ਸਾਹਿਬ, ਫਰੀਦਕੋਟ ਦੀ ਦਾਣਾ ਮੰਡੀ ਬਹੁਤ ਤੰਗ ਸੀ। ਅਕਾਲੀ ਰਾਜ ਵੇਲੇ ਇਹ ਦਾਣਾ ਮੰਡੀ ਬਾਹਰ ਪਾਈ ਗਈ ਸੀ। ਸੜਕਾਂ ਅਤੇ ਫਰਸ਼ ਵੀ ਉਥੇ ਲਗੇ ਹੋਏ ਹਨ। ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਐਤਕੀ ਅਨਾਜ ਆਉਣਾ ਹੈ ਕੀ ਉਹ ਉਸ ਨਵੀਂ ਮੰਡੀ ਵਿਚ ਵੇਚਣ ਦਾ ਪ੍ਰਬੰਧ ਕਰਨਗੇ ਕਿਉਂ ਜੋ ਜਿਹੜੀ ਪਹਿਲੀ ਮੰਡੀ ਹੈ ਉਹ ਬਹੁਤ ਛੋਟੀ ਹੈ ਅਤੇ ਉਥੇ ਅਨਾਜ ਨਾਲੀਆਂ ਵਿਚ ਰੁਲਦਾ ਰਹਿੰਦਾ ਹੈ ?

**ਮੰਤਰੀ:** ਇਹ ਸੁਆਲ ਇਸ ਵਿਚੋਂ ਤਾਂ ਅਰਾਈਜ਼ ਨਹੀਂ ਹੁੰਦਾ। ਵੈਸੇ ਇਹ ਡਿਪਾਰਟਮੈਂਟ ਕਪਤਾਨ ਸਾਹਿਬ ਕੋਲ ਹੈ। ਜਦੋਂ ਵੀ ਮੰਡੀ ਉਥੇ ਬਣ ਗਈ ਤਾਂ ਅਨਾਜ ਵੇਚਣ ਦਾ ਉਥੇ ਪ੍ਰਬੰਧ ਕਰ ਦਿਤਾ ਜਾਏਗਾ।

**ਚੌਧਰੀ ਦਰਸ਼ਨ ਸਿੰਘ:** ਸਪੀਕਰ ਸਾਹਿਬ ਅਗੇ ਵੀ ਇਹ ਸੁਆਲ ਹਾਊਸ ਵਿਚ ਆਇਆ ਸੀ ਕਿ ਸਰਕਾਰ ਚਾਹੁੰਦੀ ਹੈ ਕਿ ਪ੍ਰਚੇਜ਼ਿੰਗ ਸੈਂਟਰਜ਼ ਵਿਦਇਨ ਦਾ ਰੇਡੀਅਸ ਆਫ਼ 5 ਮਾਈਲਜ਼ ਮਸਟ ਬੀ ਦੇਅਰ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸ਼ਾਹਕੋਟ ਵਿਚ ਮੰਡੀ ਲਈ 110 ਏਕੜ ਜ਼ਮੀਨ ਸਰਕਾਰ ਨੇ ਇਕੁਆਇਰ ਕੀਤੀ ਸੀ, ਪਰ ਮੰਡੀ ਉਥੇ ਨਹੀਂ ਬਣਾਈ। ਕੀ ਸਰਕਾਰ ਦਾ ਇਹ ਵਿਚਾਰ ਹੈ ਕਿ ਉਹ ਜ਼ਮੀਨ ਵਾਪਸ ਕਰ ਦਿਤੀ ਜਾਏਗੀ ?

**ਸ੍ਰੀ ਸਪੀਕਰ:** ਇਹ ਤਾਂ ਅਗੇ ਹੀ ਤੁਹਾਡੇ ਇਕ ਸਪਲੀਮੈਂਟਰੀ ਤੇ ਐਸ਼ਿਉਰੈਂਸ ਦੇ ਚੁੱਕੇ ਹਨ ਕਿ ਜ਼ਮੀਨ ਵਾਪਸ ਕਰ ਦਿਤੀ ਜਾਏਗੀ। ਕੀ ਤੁਸੀਂ ਉਹ ਐਸ਼ਿਉਰੈਂਸ ਵਿਦਡਰਾ ਕਰਾਉਣਾ ਚਾਹੁੰਦੇ ਹੋ। (ਹਾਸਾ) (In reply to one of your supplementary questions, the Minister has already assured you that the land shall be returned. Do you want that the assurance be withdrawn ? ) (*Laughter*)

**ਮੰਤਰੀ:** ਸਪੀਕਰ ਸਾਹਿਬ, ਜ਼ਮੀਨ ਦਾ ਭਾਅ ਹੁਣ ਵਧ ਗਿਆ ਹੈ ਇਹ ਚਾਹੁੰਦੇ ਹਨ ਕਿ ਸਰਕਾਰ ਵਾਪਸ ਨਾ ਕਰੇ। (ਹਾਸਾ)

**ਸ੍ਰੀ ਸਰਦਾਰੀ ਲਾਲ ਕਪੂਰ:** ਸਪੀਕਰ ਸਾਹਿਬ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਲੁਧਿਆਣਾ ਵਿਚ ਜਿਹੜੀਆਂ ਮੰਡੀਆਂ ਹਨ ਉਨ੍ਹਾਂ ਦੇ ਲਈ ਸਰਕਾਰ ਨੇ ਜਗ੍ਹਾ ਬਾਹਰ ਮੁਕਰਰ ਕਰ ਦਿਤੀ ਹੈ। ਜਗ੍ਹਾ ਮੁਨਤਖਿਬ ਕਰਨ ਦੇ ਬਾਵਜੂਦ ਜਿਹੜੀ ਇਹ ਲਿਸਟ ਦਿਤੀ ਹੈ ਉਸ ਵਿਚ ਉਸ ਦਾ ਨਾਮ ਨਹੀਂ ਦਿਤਾ, ਕੀ ਉਹ ਵੀ ਇਸ ਸਾਲ ਬਣ ਜਾਏਗੀ ਜਾਂ ਨਹੀਂ ?

**ਮੰਤਰੀ:** ਉਹ ਤਾਂ ਪਿਛਲੇ ਸਾਲ ਦੀ ਹੋਣੀ ਹੈ ਅਤੇ ਇਹ ਜਿਹੜੀ ਲਿਸਟ ਹੈ ਇਹ ਇਸ ਸਾਲ ਦੀ ਹੈ ਜਿਹੜਾ ਸਾਲ ਚਾਲੂ ਹੋ ਰਿਹਾ ਹੈ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਛੇਹਰਟਾ ਮੰਡੀ ਬਣਾਉਣ ਲਈ ਜਗ੍ਹਾ ਐਕੁਆਇਰ ਕਰਨ ਦਾ ਫੈਸਲਾ ਹੋ ਚੁਕਾ ਹੈ, ਜਗ੍ਹਾ ਚੁਣੀ ਜਾ ਚੁਕੀ ਹੈ। ਉਥੇ ਮੰਡੀ ਬਣਾਉਣ ਦੀ ਵਾਰੀ ਕਦੋਂ ਆਵੇਗੀ ?

**ਮੰਤਰੀ:** ਜੇ ਡਾਂਗ ਸਾਹਿਬ ਉਥੇ ਜ਼ਰੂਰਤ ਮਹਿਸੂਸ ਕਰਦੇ ਹਨ ਤਾਂ ਜਲਦੀ ਕਰ ਲਵਾਂਗੇ।

**ਸਰਦਾਰ ਹਰਬੰਸ ਸਿੰਘ ਜਲਾਲ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਰਾਮਪੁਰਾ ਮਾਰਕਿਟ ਕਮੇਟੀ ਨੇ ਮਤਾ ਪਾਸ ਕਰਕੇ ਸਰਕਾਰ ਕੋਲ ਭੇਜਿਆ ਹੈ ਕਿ ਜਲਾਲਪੁਰ ਮੰਡੀ ਖੋਲ੍ਹੀ ਜਾਵੇ, ਕੀ ਉਥੇ ਇਸ ਸਾਲ ਮੰਡੀ ਬਣਾ ਦਿਤੀ ਜਾਏਗੀ?

**ਮੰਤਰੀ:** ਮੰਡੀਆਂ ਪ੍ਰਾਇਰਟੀ ਬੇਸਿਜ਼ ਤੇ ਬਣਾਈਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਜ਼ਮੀਨ ਲੈਣ ਲਈ ਫਾਇਨਾਂਸਿਜ਼ ਦੀ ਜ਼ਰੂਰਤ ਹੁੰਦੀ ਹੈ। ਜੇ ਉਥੇ ਲੋੜ ਹੋਈ ਤਾਂ ਜਿਹੜਾ ਕਰਾਈਟੇਰੀਆ ਰਖਿਆ ਹੋਇਆ ਹੈ ਉਸ ਦੇ ਮੁਤਾਬਕ ਉਥੇ ਵੀ ਬਣਾਈ ਜਾਵੇਗੀ।

### Demands of Teachers of Government Schools/Colleges

***1486. Shri Prem Gupta :** Will the Minister for Education and Revenue be pleased to state whether the Government received any Memoranda from the Teachers of Government Schools and Colleges regarding their demands after 1st April, 1972 ; if so, a copy thereof alongwith the action taken thereon be laid on the Table of the House ?

**Sardar Umrao Singh :** Yes, a copy of the memorandum received from the Punjab Government College Lecturers Association is laid on the Table of the House as Annexure 'A'.

The demand contained therein is under examination of the Government

The Government Teachers Union, Punjab has submitted a number of memoranda. The demands contained therein and the action taken thereon is given in annexure -'B' which is laid on the Table of the House.

[ਹਾਂ ਜੀ, ਗੌਰਮਿੰਟ ਕਾਲਜ ਲੈਕਚਰਾਰ ਐਸੋਸੀਏਸ਼ਨ ਵਲੋਂ ਭੇਜੇ ਮੰਗ ਪੱਤਰ ਦੀ ਕਾਪੀ ਜੋ ਕਿ ਅਨੈਕਸਚਰ "ਏ" ਤੇ ਹੈ ਹਾਊਸ ਦੀ ਮੇਜ਼ ਤੇ ਰਖੀ ਜਾਂਦੀ ਹੈ। ਮਾਮਲਾ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ।

ਗੌਰਮਿੰਟ ਟੀਚਰ ਯੂਨੀਅਨ ਵਲੋਂ ਕਾਫੀ ਮੰਗ ਪੱਤਰ ਆਏ ਹਨ। ਮੰਗਾਂ ਦਾ ਸੰਖੇਪ ਵੇਰਵਾ ਅਤੇ ਕੀਤੀ ਕਾਰਵਾਈ ਅਨੈਕਸਚਰ "ਬੀ" ਤੇ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। ]

### ANNEXURE 'A'

**Copy of the letter addressed to Shri Umrao Singh, Education Minister, Punjab from the Punjab Government College Lecturers Association, Hoshiarpur.**

*Subject.*—Running grade of Rs 400—1,250 for Government College Lecturers in Punjab.

I bring to your kind notice that at present the lecturers in Government Colleges in Punjab are placed in three different grades viz., Rs 300/600, Rs 400/800 and R s 700/1,100 in the ratio of 60 per cent, 25 per cent, 15 per cent respectively. Thus there is unnecessary and undersirable class division among the college lecturers having the same qualifications and similar duties to perform. The Association, therefore, has long been urging upon the Government to integrate the present three different grades into one running grade of Rs 400—1,250.

*In support of our demand we submit as under :—*

1. *Removal of undesirable class division.* The running grade will do away with the unnecessary and undesirable class divisions among the college lecturers having the same qualifications and similar duties to perform. In this connection the Kothari Commission has also recommended (vide pages 48—49 Para 3·09 of the report) that the teachers performing the same nature of work shoud get the same pay sacale.

2 *Removal of delay and red tapism* : It will remove much of delay and red tapism in the matter of promotions and fixation of salaries and favouritism in direct recruitment in the senior scale.

3. *Better pay scales for University lecturers* In the Universities all over India including Punjab and the evening colleges run by the Punjab University the lecturers are getting a pay scale of Rs 400—950, though the qualifications, nature and quantum of work are the same. This is the lowest grade given by the universities with chances of promotion to Readers's grade of Rs. 700—1,250 and professor's grade of Rs. 1,100—1,600.

4. *Better pay scales for Engineering College lecturers*: In the Engineering Colleges of Punjab the lecturers with the same qualifications performing the same nature of work in the faculities of Science and Humanities are getting a pay scale of Rs 400—950. Kothari Commission ( vide chapter 3 para 3.09 sub para 1) also recommends that there should be no disparity in the remuneration of the teachers in all the faculities viz., Engineering, Medicine and Humanities.

5. *Better pay scales of lecturets in some other states* :In some States like Rajasthan, West Bengal, Assam, Bihar and Union territories of Delhi, Manipar etc., the college lecturers are getting pay scales of Rs 400—950. Punjab being a progressive State should not lag behind.

6. *Better pay scales in other services in Punjab* : In other services viz., Health (Doctors), Engineerings (S.D.O.s, Civil (P.C.S.) etc. in Punjab, the pay scales are far better than those of the college lecturers.

7. *Better pay scales in Ministerial services in Punjab* : The highly qualified lecturers of the colleges in Punjab are getting salaries lower than those being paid to the ministerials staff. e.g. Superintendents with only B.A. qualifications in the various Punjab Government Departments are getting a pay scale of Rs 400—800.

8. *Incentive for highly qualified persons* : Running grade will provide an incentive to highly qualified persons to join and stick to the teaching profession in the colleges.

9. *No major financial implications* : It will not involve much of extra financial burden on the State exchequer. A few thousand rupees by way of extra expenditure on the integration of the present three pay scales will not be a heavy price for improving the financial status of the nation builders.

In view of the above facts, we earneastly request the Government to kindly concede the just demand of introducing a running grade of Rs 400—1,250 with gazetted status for all categories of Government college lecturers.

ANNEXURE 'B'

DEMANDS

(1) To reduce the span of existing grades of all categories of teachers ;

(2) Grant of scale to teachers on the Delhi pattern ;

(3) Removal of restriction of one month leave on medical grounds ;

(4) Release of selection grades ;

(5) Adjustment of unadjusted teachers ;

(6) Grant of Rs. 300—600 grade to Heads of Middle Schools and Block Education Officers;

(7) Finalisation of Seniority lists.

[ਵਿਦਿਆ ਮੰਤਰੀ]

ACTION TAKEN

| | |
|---|---|
| Demands 1 & 2 | .. These demands are under consideration. |
| Demand No. 3. | .. The restriction of limit of one month commuted leave at one time on medical grounds has now been reduced to 15 days in respect of teaching personnel of Education Department *vide* Finance Department's circular letter No. 1023-4FR-73/2988, dated the 28th February, 1973. |
| Demand No. 4 | .. All selection grades to Master cadre had already been released. A few selection grades of C & V and J.B.T. teachers are stil to be released in Jullundur Division which would be released very shortly. |
| Demand No. 5 | .. The unadjusted teachers have already been adjusted in accordance with their quota and no such case is pending with the Department. |
| Demand No. 6 | .. The Block Education Officers and Heads of Middle Schools are appointed from the Master cadre. The appointment to these is not considered as promotion. The channel of promotion from the Master Cadre is to the posts of lecturers and Headmasters/Principals which is totally on seniority basis. Hence the grant of Rs 300/600 grade to Block Educatio n Officers and Heads of Middle Schools cannot be garanted. |
| Demand No.7 | .. Seniority lists of all categories of masters/teahchers after finalisation in accordance with the merit lists of the Subordinate Services Selection Board were sent for printing. But these lists are now again being recast in accordance with rule 9 of the Punjab Educational Services Class III (School Cadre) rules, 1955. |

ਮੰਗਾਂ—

(1) ਸਾਰੇ ਮਾਸਟਰ ਵਰਗ ਦੇ ਗਰੇਡਾਂ ਦਾ ਸਪੈਨ ਘਟਾਏ ਜਾਣ ਬਾਰੇ।

(2) ਦਿਲੀ ਰਾਜ ਵਲੋਂ ਦਿਤੇ ਗ੍ਰੇਡਾਂ ਦੇ ਆਧਾਰ ਤੇ ਪੰਜਾਬ ਦੇ ਮਾਸਟਰ ਵਰਗਾਂ ਦੇ ਗ੍ਰੇਡ ਵਿਚ ਸੋਧ ।

(3) ਬੀਮਾਰੀ ਦੀ ਛੁਟੀ ਤੇ ਲਗੀ ਇਕ ਮਹੀਨੇ ਦੀ ਸ਼ਰਤ ਨੂੰ ਖ਼ਤਮ ਕਰਨ ਬਾਰੇ।

(4) ਰਹਿੰਦੇ ਸਿਲੈਕਸ਼ਨ ਗਰੇਡ ਦੇਣ ਬਾਰੇ।

(5) ਅਨਐਡਜਸਟਡ ਅਧਿਆਪਕਾਂ ਨੂੰ ਐਡਜਸਟ ਕਰਨ ਬਾਰੇ।

(6) ਮਿਡਲ ਸਕੂਲ ਦੇ ਮੁਖੀਆਂ ਅਤੇ ਬਲਾਕ ਸਿਖਿਆ ਅਫਸਰਾਂ ਨੂੰ 300/600 ਦਾ ਗਰੇਡ ਦੇਣ ਬਾਰੇ।

(7) ਸੀਨੀਆਰਟੀ ਲਿਸਟਾਂ ਮੁਕੰਮਲ ਕਰਨ ਬਾਰੇ।

ਇਨ੍ਹਾਂ ਤੇ ਕੀਤੀ ਕਾਰਵਾਈ

1 ਅਤੇ 2. ਇਹ ਮੰਗਾਂ ਵਿਚਾਰ ਅਧੀਨ ਹਨ।

3. ਵਿਤ ਵਿਭਾਗ ਨੇ ਆਪਣੇ ਸਰਕੂਲਰ ਨੰ: 1023-4ਐਫ. ਆਰ73/2988,ਮਿਤੀ 28 ਫਰਵਰੀ, 1973 ਰਾਹੀਂ ਲਾਈ ਗਈ ਬਿਮਾਰੀ ਦੀ ਛੁਟੀ ਲਈ ਇਕ ਮਹੀਨੇ ਦੀ ਸ਼ਰਤ ਨੂੰ ਨਰਮ ਕਰਕੇ 15 ਦਿਨ ਕਰ ਦਿਤੀ ਹੈ। ਇਹ ਛੁਟੀ ਕੇਵਲ ਸਿਖਿਆ ਵਿਭਾਗ ਦੇ ਟੀਚਿੰਗ ਪਰਸੋਨਲ ਲਈ ਹੈ।

4. ਮਾਸਟਰ ਵਰਗ ਦੇ ਬਣਦੇ ਸਲੈਕਸ਼ਨ ਗਰੇਡ ਪਹਿਲਾਂ ਹੀ ਦਿਤੇ ਜਾ ਚੁਕੇ ਹਨ। ਕੇਵਲ ਥੋੜੇ ਜਿਹੇ ਸਲੈਕਸ਼ਨ ਗਰੇਡ ਸੀ. ਅਤੇ ਵੀ. ਅਤੇ ਜੇ. ਬੀ. ਟੀ. ਟੀਚਰਾਂ ਦੇ ਜਲੰਧਰ ਮੰਡਲ ਵਿਚ ਦੇਣੇ ਬਾਕੀ ਹਨ । ਇਹ ਬਹੁਤ ਥੋੜੇ ਸਮੇਂ ਵਿਚ ਦਿਤੇ ਜਾਣਗੇ।

5. ਅਨਐਡਜਸਟਡ ਅਧਿਆਪਕ ਪਹਿਲਾਂ ਹੀ ਉਨ੍ਹਾਂ ਦੇ ਕੋਟੇ ਅਨੁਸਾਰ ਐਡਜਸਟ ਕੀਤੇ ਜਾ ਚੁਕੇ ਹਨ ਅਤੇ ਸਰਕਾਰ ਪਾਸ ਅਜਿਹਾ ਕੋਈ ਕੇਸ ਬਕਾਇਆ ਨਹੀਂ ਹੈ ।

6. ਬਲਾਕ ਸਿਖਿਆ ਅਫ਼ਸਰ ਅਤੇ ਮਿਡਲ ਸਕੂਲਾਂ ਦੇ ਮੁਖੀ ਮਾਸਟਰ ਵਰਗ ਵਿਚੋਂ ਹੀ ਲਾਏ ਜਾਂਦੇ ਹਨ। ਇਨ੍ਹਾਂ ਆਸਾਮੀਆਂ ਤੇ ਲਗਣ ਲਈ ਕੋਈ ਤਰੱਕੀ ਨਹੀਂ ਗਿਣੀ ਜਾਂਦੀ। ਇਨ੍ਹਾਂ ਦੀ ਤਰੱਕੀ ਲੈਕਚਰਾਰ ਅਤੇ ਹੈਡਮਾਸਟਰ/ਪ੍ਰਿੰਸੀਪਲ ਦੀਆਂ ਆਸਾਮੀਆਂ ਤੇ ਹੁੰਦੀ ਹੈ। ਜਿਹੜੀ ਕਿ ਸੀਨੀਆਰਟੀ ਦੇ ਆਧਾਰ ਤੇ ਹੀ ਕੀਤੀ ਜਾਂਦੀ ਹੈ। ਇਸ ਗਲ ਨੂੰ ਮੁੱਖ ਰਖ ਕੇ ਬਲਾਕ ਸਿਖਿਆ ਅਫ਼ਸਰਾਂ ਅਤੇ ਮਿਡਲ ਸਕੂਲਾਂ ਦੇ ਮੁੱਖੀਆਂ ਨੂੰ 300/600 ਦਾ ਗਰੇਡ ਨਹੀਂ ਦਿਤਾ ਜਾ ਸਕਦਾ।

7. ਅਧੀਨ ਸੇਵਾਵਾਂ ਚੋਣ ਬੋਰਡ ਦੀਆਂ ਮੈਰਿਟ ਲਿਸਟਾਂ ਦੇ ਅਧਾਰ ਤੇ ਮਾਸਟਰਾਂ ਦੇ ਸਾਰੇ ਵਰਗਾਂ ਦੀਆਂ ਸੀਨੀਆਰਟੀ ਲਿਸਟਾਂ ਤਿਆਰ ਕਰਨ ਉਪਰੰਤ ਛਪਣ ਵਾਸਤੇ ਭੇਜ ਦਿਤੀਆਂ ਸਨ। ਪ੍ਰੰਤੂ ਹੁਣ ਇਹ ਸੀਨੀਆਰਟੀ ਲਿਸਟਾਂ ਪੰਜਾਬ ਐਜੂਕੇਸ਼ਨਲ ਸਰਵਿਸਿਜ਼ ਕਲਾਸ iii (ਸਕੂਲ ਕਾਡਰ) ਰੂਲਜ਼, 1955, ਦੇ ਰੂਲ ਅਧੀਨ 9 ਫਿਰ ਤਿਆਰ ਕੀਤੀਆਂ ਜਾ ਰਹੀਆਂ ਹਨ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਅਨੈਕਸਚਰ ਏ. ਐਂਡ ਬੀ. ਵਿਚ ਸਿਰਫ ਦੋ ਯੂਨੀਅਨ ਦੇ ਮੈਮੋਰੈਂਡਮ ਹਨ। ਕੀ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਟੀਚਰਜ਼ ਦੀਆਂ 10—12 ਯੂਨੀਅਨਜ਼ ਹਨ। ਬਾਕੀਆਂ ਦੇ ਮੈਮੋਰੈਂਡਮ ਕਿਥੇ ਹਨ ਉਨ੍ਹਾਂ ਦੀਆਂ ਫਾਈਲਾਂ ਕਿਥੇ ਪਹੁੰਚ ਗਈਆਂ?

**ਵਿਦਿਆ ਮੰਤਰੀ** : ਇਹ ਠੀਕ ਹੈ ਕਿ ਅੱਜ ਯੂਨੀਅਨਜ਼ ਬਹੁਤ ਸਾਰੀਆਂ ਹੋ ਗਈਆਂ ਹਨ। ਹਰ ਰੋਜ਼ ਹੀ ਕੋਈ ਨਾ ਕੋਈ ਚਿਠੀ ਆਉਂਦੀ ਰਹਿੰਦੀ ਹੈ। ਮੈਂਬਰ ਸਾਹਿਬ ਇਹ ਦਸ ਦੇਣ ਕਿ ਕਿਸ ਕਿਸਮ ਦੇ ਮੈਮੋਰੈਂਡਮ ਬਾਰੇ ਪੁਛਣਾ ਚਾਹੁੰਦੇ ਹਨ, ਅਸੀਂ ਜਵਾਬ ਦੇ ਦਿਆਂਗੇ ।

**ਸ਼੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਸੁਆਲ ਪੜ੍ਹ ਲਵੋ, ਜੇ ਉਸ ਦੇ ਮੁਤਾਬਕ ਇਨਫਰਮੇਸ਼ਨ ਆਉਂਦੀ ਹੈ ਤਾਂ ਦਿਵਾ ਦਿਓ ਨਹੀਂ ਤਾਂ ਨਹੀਂ। (ਵਿਘਨ)

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਲਿਖਿਆ ਹੈ 'ਟੀਚਰਜ਼'। ਇੰਡੀਵਿਜੁਅਲੀ ਵੀ ਐਪਲੀ-ਕੇਸ਼ਨਜ਼ ਆਉਂਦੀਆਂ ਰਹਿੰਦੀਆਂ ਹਨ। ਜੇ ਕਰ ਇੰਡੀਵਿਜੁਅਲ ਐਪਲੀਕੇਸ਼ਨਜ਼ ਦਾ ਜਵਾਬ ਦਈਏ ਤਾਂ ਉਹ ਤੇ ਵੇਗ ਹੋਵੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਅਨੈਕਸਚਰ 'ਬੀ' ਹੈ ਉਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਜੇ.ਬੀ.ਟੀ. ਟੀਚਰਜ਼ ਬੀ. ਐਡ. ਕਰ ਚੁਕੇ ਹਨ ਉਨ੍ਹਾਂ ਨੂੰ ਐਡਜਸਟ ਕੀਤਾ ਹੈ। ਕੀ ਇਹ ਹਕੀਕਤ ਨਹੀਂ ਕਿ ਹਾਈਕੋਰਟ ਨੇ ਫੈਸਲਾ ਕੀਤਾ ਹੈ ਕਿ ਜਿਹੜੇ ਜੇ. ਬੀ. ਟੀ. ਟੀਚਰਜ਼ ਹਨ ਜਿਨ੍ਹਾਂ ਨੇ ਬੀ. ਐਡ. ਕਰ ਲਈ ਹੈ ਉਨ੍ਹਾਂ ਨੂੰ ਉਸ ਡੇਟ ਤੋਂ ਐਡਜਸਟ ਕਰ ਦਿੱਤਾ ਜਾਵੇ। ਸੈਂਕੜੇ ਟੀਚਰਜ਼ ਐਸੇ ਹਨ ਜਿਹੜੇ ਬਾਹਰ ਰੌਲਾ ਪਾਉਂਦੇ ਫਿਰਦੇ ਹਨ ਅਤੇ ਅੰਜੇ ਤਕ ਐਡਜਸਟ ਨਹੀਂ ਹੋਏ।

**ਮੰਤਰੀ** : ਹਾਈ ਕੋਰਟ ਦੇ ਫੈਸਲੇ ਮੁਤਾਬਕ ਇੰਪਲੀਮੈਂਟੇਸ਼ਨ ਕਰ ਦਿਤੀ ਗਈ ਹੈ।

**ਸ਼੍ਰੀ ਪਰੇਮ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਅਨੈਕਸਚਰ 'ਬੀ' ਵਿਚ ਕਿਹਾ ਕਿ ਡਿਮਾਂਡ ਨੰ: 1 ਅਤੇ 2 ਅੰਡਰ ਕੰਸਿਡਰੇਸ਼ਨ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਕੰਸਿਡਰੇਸ਼ਨ ਕਦ ਤਕ ਹੋ ਜਾਏਗੀ ?

**ਮੰਤਰੀ** : ਫੈਸਲਾ ਜਲਦੀ ਹੋ ਜਾਵੇਗਾ। ਇਕ ਤੇ ਇਸ ਨਾਲ ਫਾਇਨੰਸ ਤੇ ਇਫੈਕਟ ਪੈਂਦਾ ਹੈ। ਸਪੇਨ ਘਟਾਣਾ ਅਤੇ ਦਿੱਲੀ ਪੈਟਰਨ ਤੇ ਗਰੇਡ ਦੇਣਾ ਇਹ ਦੋਨੋਂ ਚੀਜ਼ਾਂ ਇੰਟਰਲਿੰਕਡ ਹਨ। ਫਾਇਨਾਂਸਿਜ਼ ਦੇ ਅਵੇਲੇਬਲ ਹੋਣ ਨਾਲ ਇਨ੍ਹਾਂ ਦੋਨਾਂ ਚੀਜ਼ਾਂ ਦਾ ਫੈਸਲਾ ਜਲਦੀ ਕਰ ਦਿਤਾ ਜਾਏਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜਾ ਹਾਈ ਕੋਰਟ ਨੇ ਫੈਸਲਾ ਕੀਤਾ ਹੈ ਉਸ ਦੇ ਮੁਤਾਬਕ ਅਮਲ ਕਰ ਦਿਤਾ ਗਿਆ ਹੈ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਕ ਪੁਆਇੰਟ ਉਤੇ ਅਗਰ ਪੰਜ ਸੌ ਟੀਚਰਜ਼ ਹਾਈਕੋਰਟ ਵਿਚ ਗਏ ਅਤੇ ਹਾਈ ਕੋਰਟ ਨੇ ਉਨ੍ਹਾਂ ਦੇ ਹੱਕ ਵਿਚ ਫੈਸਲਾ ਕਰ ਦਿਤਾ। ਮੈਂ ਕਹਿੰਦਾ ਹਾਂ ਕਿ ਕੀ ਉਸ ਪੁਆਇੰਟ ਤੇ ਇਕੱਲਾ ਇਕੱਲਾ ਟੀਚਰ ਹਾਈ ਕੋਰਟ ਵਿਚ ਜਾਵੇ ਤਾਂ ਹੀ ਇਹ ਬਾਕੀਆਂ ਤੇ ਇੰਪਲੀਮੈਂਟ ਕਰਨਗੇ। ਡੈਮੋਕਰੈਟਿਕ ਅਪ੍ਰੋਚ ਹੈ ਇਕ ਪੁਆਇੰਟ ਤੇ ਜੋ ਫੈਸਲਾ ਹਾਈ ਕੋਰਟ ਨੇ ਕਰ ਦਿਤਾ ਬਾਕੀਆਂ ਵਾਸਤੇ ਵੀ ਮੰਨ ਲੈਣਾ ਚਾਹੀਦਾ ਹੈ। ਸਰਕਾਰ ਇਸ ਬਾਰੇ ਸੁਪਰੀਮ ਕੋਰਟ ਵਿਚ ਗਈ ਪਰ ਉਹ ਨਹੀਂ ਮੰਨੀ। ਮੈਂ ਕਹਿੰਦਾ ਹਾਂ ਕਿ ਜਿਹੜੇ ਬਾਕੀ ਟੀਚਰਜ਼ ਹਨ ਉਨ੍ਹਾਂ ਨੂੰ ਉਸ ਫੈਸਲੇ ਦੇ ਮੁਤਾਬਕ ਕਿਉਂ ਨਹੀਂ ਐਡਜਸਟ ਕਰ ਦਿਤਾ ਜਾਂਦਾ ?

**ਮੰਤਰੀ** : ਬਾਕੀਆਂ ਦੇ ਮੁਤੱਲਕ ਮਾਮਲਾ ਜ਼ੇਰੇ ਗੌਰ ਹੈ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਸਪੀਕਰ ਸਾਹਿਬ, ਜਿਹੜਾ ਅਨੈਕਸਰ 'ਏ' ਹੈ ਉਸ ਵਿਚ ਮੈਮੋਰੈਂਡਮ ਬਿਲਕੁਲ ਕਲੀਅਰ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਮੈਮੋਰੈਂਡਮ ਸਰਕਾਰ ਨੂੰ ਕਦੋਂ ਮਿਲਿਆ ਅਤੇ ਸਰਕਾਰ ਕਦੋਂ ਤਕ ਇਸ ਪੋਜ਼ੀਸ਼ਨ ਵਿਚ ਹੋਵੇਗੀ ਕਿ ਉਸ ਮੈਮੋਰੈਂਡਮ ਨੂੰ ਐਗਜ਼ਾਮਿਨ ਕਰਕੇ ਉਸ ਤੇ ਅਮਲ ਕਰ ਸਕੇ?

**ਮੰਤਰੀ**: ਟੀਚਰਜ਼ ਨਾਲ ਸਮੇਂ ਸਮੇਂ ਤੇ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਹਨ ਅਤੇ ਉਨ੍ਹਾਂ ਦੀਆਂ ਮੰਗਾਂ ਤੇ ਗੌਰ ਹੁੰਦਾ ਰਹਿੰਦਾ ਹੈ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਕਲਰਕ ਡੀ. ਈ. ਓ. ਅਤੇ ਸੀ. ਓ. ਦੇ ਦਫਤਰ ਵਿਚ ਕੰਮ ਕਰਦੇ ਹਨ ਅਤੇ ਜਿਨ੍ਹਾਂ ਅਫ਼ਸਰਾਂ ਕੋਲੋਂ ਮਨਜ਼ੂਰੀ ਲੈ ਕੇ ਬੀ. ਐਡ. ਕੀਤੀ ਹੈ ਕੀ ਸਰਕਾਰ ਉਨ੍ਹਾਂ ਨੂੰ ਐਡਜਸਟ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਕੁਝ ਕਲਰਕ ਐਜੂਕੇਸ਼ਨ ਦੇ ਦਫ਼ਤਰਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਨੇ ਬੀ. ਐਡ. ਕਰ ਲਈ ਹੈ ਉਨ੍ਹਾਂ ਦਾ ਮਾਮਲਾ ਗੌਰ ਕਰ ਰਹੇ ਹਾਂ ਅਤੇ ਫੈਸਲਾ ਜਲਦੀ ਕਰ ਦਿੱਤਾ ਜਾਏਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਹਾਈਕੋਰਟ ਨੇ ਇੱਕ ਫੈਸਲਾ ਕਰ ਦਿੱਤਾ ਹੈ। ਉਸ ਫੈਸਲੇ ਦੀ ਰੌਸ਼ਨੀ ਵਿਚ ਸਵਾਲ ਉਸ ਤੇ ਸੋਚਣ ਦਾ ਨਹੀਂ ਸਗੋਂ ਅਮਲ ਕਰਨ ਦਾ ਹੈ।

**ਸ਼੍ਰੀ ਸਪੀਕਰ**: ਇਹ ਤਾਂ ਜੋਸ਼ ਸਾਹਿਬ ਰੇਪੀਟੀਸ਼ਨ ਹੈ। ਡਾਂਗ ਸਾਹਿਬ ਇਹ ਸਵਾਲ ਕਰ ਚੁਕੇ ਹਨ। (Josh Sahib this is repetition. Com. Dang has already put this supplementary question.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬੀ. ਐਡ ਟੀਚਰਜ਼ ਡਿਪਾਰਟਮੈਂਟ ਕਮੇਟੀ ਵਲੋਂ ਸਿਲੈਕਟ ਹੋਏ ਅਤੇ ਉਨ੍ਹਾਂ ਨੇ ਭੁੱਖ ਹੜਤਾਲ ਵੀ ਕੀਤੀ ਅਤੇ ਵਜ਼ੀਰ ਸਾਹਿਬ ਨੇ ਉਨ੍ਹਾਂ ਦੀ ਡੇਟ ਐਕਸਟੈਂਡ ਕਰ ਦਿੱਤੀ ਸੀ। ਉਨ੍ਹਾਂ ਨੂੰ ਐਡਜਸਟ ਕਦੋਂ ਤਕ ਕੀਤਾ ਜਾਵੇਗਾ ?

**ਮੰਤਰੀ** : ਜਿਉਂ ਜਿਉਂ ਵੇਕੈਂਸੀਜ਼ ਨਿਕਲਦੀਆਂ ਰਹਿਣਗੀਆਂ, ਤਿਉਂ ਤਿਉਂ ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਡੇਟ 31 ਮਾਰਚ ਤਕ ਹੈ। ਕੀ ਸਰਕਾਰ ਇਸ ਨੂੰ ਐਕਸਟੈਂਡ ਕਰੇਗੀ ?

**ਮੰਤਰੀ** : ਅੱਗੇ ਵੀ ਡੇਟ ਐਕਸਟੈਂਡ ਕਰਦੇ ਰਹੇ ਹਾਂ। ਜੇ ਲੋੜ ਪਈ ਤਾਂ ਹੁਣ ਵੀ ਕਰ ਦਿਆਂਗੇ।

---

## Government Schools and Colleges in District Sangrur

***1328. Comrade Achhra Singh :** Will the Minister for Education and Revenue be pleased to state —

(a) the total number of Government High, Middle and Primary Schools and Colleges in district Sangrur at present ;

(b) whether there is any proposal under the consideration of the Government to remove educational backwardness in district Sangrur ?

**Sardar Umrao Singh :** (a)

| | | |
|---|---|---|
| High Schools | .. | 85 |
| Middle Schools | .. | 83 |
| Primary Schools | .. | 474 |
| Colleges | .. | 2 |

(b) A special programme known as Intensive Educational Development Programme sponsored by the Government of India is already going on in the District of Sangrur to remove educational backwardness.

[(ੲ)

| | | |
|---|---|---|
| ਹਾਈ ਸਕੂਲ | .. | 85 |
| ਮਿਡਲ ਸਕੂਲ | .. | 83 |
| ਪ੍ਰਾਇਮਰੀ ਸਕੂਲ | .. | 474 |
| ਕਾਲਜ | .. | 2 |

(ਬੀ) ਇਕ ਖਾਸ ਪ੍ਰੋਗਰਾਮ ਜਿਸ ਨੂੰ ਇੰਨਟੈਨਸਿਵ ਵਿਦਿਅਕ ਪ੍ਰਗਤੀ ਪ੍ਰੋਗਰਾਮ ਕਿਹਾ ਜਾਂਦਾ ਹੈ ਜ਼ਿਲ੍ਹਾ ਸੰਗਰੂਰ ਵਿਚ ਵਿਦਿਆ ਦੇ ਪਿਛੜੇਪਣ ਨੂੰ ਦੂਰ ਕਰਨ ਵਾਸਤੇ ਭਾਰਤ ਸਰਕਾਰ ਨੇ ਪਹਿਲਾਂ ਹੀ ਚਾਲੂ ਕੀਤਾ ਹੋਇਆ ਹੈ।]

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੇ ਜਵਾਬ ਤੋਂ ਜ਼ਾਹਿਰ ਹੈ ਕਿ ਇਹ ਇਲਾਕਾ ਬੈਕਵਰਡ ਹੈ। ਕੀ ਇਸ ਜ਼ਿਲ੍ਹੇ ਵਿਚ ਵੱਧ ਸਕੂਲ ਅਪਗਰੇਡ ਕਰਨ ਦੀ ਸਰਕਾਰ ਦੀ ਇਸ ਸਾਲ ਕੋਈ ਸਕੀਮ ਹੈ?

**ਵਿਦਿਆ ਮੰਤਰੀ** : ਸਪੀਕਰ ਸਾਹਿਬ ਮੈਂ ਤਾਂ ਕਿਹਾ ਹੈ ਕਿ ਪੰਜਾਬ ਵਿਚ ਇਹ ਇੱਕੋ ਹੀ ਡਿਸਟ੍ਰਿਕਟ ਹੈ ਜਿਥੇ ਗੌਰਮਿੰਟ ਆਫ ਇੰਡੀਆ ਦੀ ਇਨਟੈਨਸਿਵ ਐਜੂਕੇਸ਼ਨਲ ਸਕੀਮ ਲਾਗੂ ਕੀਤੀ ਹੈ। ਇਸ ਸਕੀਮ ਲਈ ਸਪੈਸ਼ਲ ਆਫੀਸਰਜ਼ ਲਗਾਏ ਹਨ ਜਿਹੜੇ ਕਿ ਜੁਆਇੰਟ ਡਾਇਰੈਕਟਰ ਦੇ ਰੈਂਕ ਦੇ ਹਨ। ਇਸ ਜ਼ਿਲ੍ਹੇ ਨੂੰ ਉਸ ਸਕੀਮ ਦੇ ਮੁਤਾਬਿਕ ਪੰਜਾਬ ਦੇ ਦੂਜੇ ਜ਼ਿਲ੍ਹਿਆਂ ਨਾਲੋਂ ਵੱਧ ਪ੍ਰਿਆਰਟੀ ਦਿੱਤੀ ਜਾ ਰਹੀ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਉਸ ਜ਼ਿਲ੍ਹੇ ਵਿਚ ਇਹ ਇਨਟੈਨਸਿਵ ਐਜੂਕੇਸ਼ਨਲ ਪ੍ਰੋਗਰਾਮ ਇੱਕ ਡੇਢ ਸਾਲ ਤੋਂ ਚਲ ਰਿਹਾ ਹੈ। ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਦੌਰਾਨ ਉਨ੍ਹਾਂ ਨੇ ਕੀ ਕੰਮ ਕੀਤਾ ਹੈ ?

**ਮੰਤਰੀ** : ਉਨ੍ਹਾਂ ਦੀਆਂ ਕਈ ਐਕਟਿਵਿਟੀਜ਼ ਹਨ। ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਇਸ ਜ਼ਿਲ੍ਹੇ ਵਲ ਤਾਂ ਬਹੁਤ ਧਿਆਨ ਦਿੱਤਾ ਜਾ ਰਿਹਾ ਹੈ। ਪਰ ਮੇਰਾ ਜ਼ਿਲ੍ਹਾ ਜਿਹੜਾ ਕਿ ਬਹੁਤ ਹੀ ਬੈਕਵਰਡ ਅਤੇ ਪਿਛੜਿਆ ਹੋਇਆ ਹੈ, ਉਥੇ ਸਿਰਫ ਪ੍ਰਾਈਵੇਟ ਸਕੂਲ ਹੀ ਹਨ ਅਤੇ ਕੰਡੀ ਏਰੀਏ ਵਿਚ ਕੋਈ ਸਕੂਲ ਨਹੀਂ ਹੈ। ਕੀ ਸਰਕਾਰ ਉਸ ਇਲਾਕੇ ਦਾ ਵੀ ਖਿਆਲ ਰਖੇਗੀ?

**ਮੰਤਰੀ** : ਸਪੀਕਰ ਸਾਹਿਬ ਜੇ ਪਰ ਹੈਡ ਐਜੂਕੇਸ਼ਨ ਲਾਈਏ ਤਾਂ ਹੁਸ਼ਿਆਰਪੁਰ ਦਾ ਜ਼ਿਲ੍ਹਾ ਬਾਕੀ ਜ਼ਿਲ੍ਹਿਆਂ ਨਾਲੋਂ ਅੱਗੇ ਹੈ। ਇਸ ਲਈ ਭਗਤ ਜੀ ਨੂੰ ਫਿਕਰ ਕਰਨ ਦੀ ਕੋਈ ਲੋੜ ਨਹੀਂ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਸਾਡੇ ਜ਼ਿਲ੍ਹੇ ਵਿਚ 800 ਪਿੰਡ ਹਨ, ਪਰ ਸਕੂਲ ਬਹੁਤ ਘੱਟ ਹਨ। ਸੈਕੰਡਰੀ ਕੀ ਪੰਜਾਬ ਸਰਕਾਰ ਦੇ ਇਹ ਵਿਚਾਰ ਅਧੀਨ ਹੈ ਕਿ ਮਲੇਰਕੋਟਲਾ ਗੌਰਮਿੰਟ ਕਾਲਜ ਵਿਚ ਇਸ ਸਾਲ ਤੋਂ ਐਮ. ਏ. ਦੀਆਂ ਕਲਾਸਜ਼ ਚਾਲੂ ਕੀਤੀਆਂ ਜਾਣਗੀਆਂ ?

**ਮੰਤਰੀ** : ਇਹ ਮਾਮਲਾ ਵਿਚਾਰ ਅਧੀਨ ਹੈ। ਐਮ. ਏ. ਕਲਾਸਜ਼ ਚਾਲੂ ਕਰਨ ਲਈ ਯੂਨੀ-ਵਰਸਿਟੀ ਦੀ ਇਜਾਜ਼ਤ ਲੈਣੀ ਪੈਂਦੀ ਹੈ ਅਤੇ ਉਸ ਦੀ ਇਜਾਜ਼ਤ ਮਿਲਣ ਤੋਂ ਬਾਅਦ ਹੀ ਇਸ ਗਲ ਦਾ ਫੈਸਲਾ ਕੀਤਾ ਜਾ ਸਕਦਾ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ ਪਹਿਲਾਂ ਜ਼ਿਲ੍ਹਾ ਫਿਰੋਜ਼ਪੁਰ ਵਿਚ ਫਰੀਦਕੋਟ ਵੀ ਸੀ ਅਤੇ ਹੁਣ ਫਰੀਦਕੋਟ ਅਲਹਿਦਾ ਡਿਸਟ੍ਰਿਕਟ ਬਣਨ ਤੋਂ ਬਾਅਦ ਫਿਰੋਜ਼ਪੁਰ ਵਿਚ ਸਿਰਫ ਬੇਟ ਅਤੇ ਬਾਰਡਰ ਦਾ ਏਰੀਆ ਰਹਿ ਗਿਆ ਹੈ ਅਤੇ ਸਕੂਲ ਬੜੇ ਘੱਟ ਹਨ ਅਤੇ ਅਪਗਰੇਡ ਵੀ ਬਹੁਤ ਘੱਟ ਕੀਤੇ ਹਨ। ਕੀ ਸਰਕਾਰ ਇਸ ਪਾਸੇ ਧਿਆਨ ਦੇ ਕੇ ਇਸ ਜ਼ਿਲ੍ਹੇ ਨੂੰ ਵੀ ਬਾਕੀ ਜ਼ਿਲ੍ਹਿਆਂ ਦੇ ਬਰਾਬਰ ਲਿਆਉਣ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ ਮੇਰੀ ਤਾਂ ਪੈਦਾਇਸ਼ ਫਿਰੋਜ਼ਪੁਰ ਜ਼ਿਲ੍ਹੇ ਦੀ ਹੈ। ਇਸ ਲਈ ਕਾਮਰੇਡ ਸਾਹਿਬ ਨੂੰ ਫਿਕਰ ਨਹੀਂ ਕਰਨਾ ਚਾਹੀਦਾ। ਇਸ ਜ਼ਿਲ੍ਹੇ ਦਾ ਪੂਰਾ ਖਿਆਲ ਰਖਿਆ ਜਾਵੇਗਾ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਹੁਸ਼ਿਆਰਪੁਰ ਵਿਚ 8 ਅਸੈਂਬਲੀ ਦੇ ਹਲਕੇ ਹਨ ਅਤੇ ਇਨ੍ਹਾਂ ਵਿਚੋਂ ਸੱਤਾਂ ਵਿਚ ਕਾਲਜ ਹਨ। ਮੇਰੇ ਹਲਕਾ ਬਲਾਚੌਰ ਵਿਚ ਕੀ ਸਰਕਾਰ ਜਲਦੀ ਤੋਂ ਜਲਦੀ ਕਾਲਜ ਖੋਲ੍ਹਣ ਦਾ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਉਨ੍ਹਾਂ 7 ਹਲਕਿਆਂ ਦੇ ਕਾਲਜਾਂ ਦਾ ਫਾਇਦਾ ਲੈ ਲੈਣ। ਗੜ੍ਹਸ਼ੰਕਰ ਬਲਾਚੌਰ ਦੇ ਨੇੜੇ ਹੀ ਹੈ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਜ਼ਿਲ੍ਹੇ ਨਾਲੋਂ ਹੁਸ਼ਿਆਰਪੁਰ, ਲੁਧਿਆਣਾ ਅਤੇ ਜਲੰਧਰ ਐਜੂਕੇਸ਼ਨ ਦੇ ਤੌਰ ਤੇ ਅੱਗੇ ਹਨ। ਇਹ ਜ਼ਿਲ੍ਹਾ ਸੜਕਾਂ ਬਣਨ ਵਿਚ ਵੀ ਪਿਛੇ ਹੈ, ਤਾਲੀਮ ਵਿਚ ਵੀ ਪਿੱਛੇ ਹੈ ਅਤੇ ਬਿਜਲੀ ਦੀ ਸਪਲਾਈ ਵਿਚ ਵੀ ਪਿੱਛੇ ਹੈ। ਕੀ ਵਜ਼ੀਰ ਸਾਹਿਬ ਯਕੀਨ ਦਿਵਾਉਣਗੇ ਕਿ ਬਠਿੰਡੇ ਜ਼ਿਲ੍ਹੇ ਦੀ ਬੈਕਵਰਡਨੈਸ ਨੂੰ ਦੂਰ ਕਰਨ ਲਈ ਸਰਕਾਰ ਉਦਮ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਨਹੀਂ ਮੰਨਦਾ ਕਿ ਬਠਿੰਡਾ ਜ਼ਿਲ੍ਹਾ ਸਾਰਿਆਂ ਜ਼ਿਲ੍ਹਿਆਂ ਨਾਲੋਂ ਪਿੱਛੇ ਹੈ। ਜਥੇਦਾਰਾਂ ਵਿਚੋਂ ਸਾਰਿਆਂ ਨਾਲੋਂ ਅੱਗੇ ਹੈ।

---

## House Building Loan Sanctioned to the Employees working in the Education Department

***1345. Comrade Achhra Singh :** Will the Minister for Education and Revenue be pleased to state —

(a) the total number of applications for house building advance entertained during the last three years from the Government employees working in the Education Department (i) Chandigarh. (ii) at the District Headquarter. and (iii) at other places in the Punjab ;

(b) the total amount allocated for this purpose, yearwise to the Punjab Education Department during each of the three years ;

(c) the number of the said employees working at Chandigarh, District Headquarters and at other places in Punjab separately to whom the House Building Loans were sanctioned and the total amount sanctioned to them category-wise and yearwise.

**Sardar Umrao Singh :** (a) to (c) The requisite information is laid on the Table of the House.

[(ੲ)–(ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

REPLY TO STARRED ASSEMBLY QUESTION NO. 1345 ASKED BY COMRADE ACHHRA SINGH, M.L.A.

| | Year | | |
|---|---|---|---|
| | 1969-70 | 1970-71 | 1971-62 |
| (a) (i) Employees working at Chandigarh .. | 50 | 95 | 82 |
| (ii) Employees working at District Headquarter | 38 | 67 | 94 |
| (iii) Employees working at other places .. | 61 | 101 | 223 |

| (b) *Year* | *Amount allocated* |
|---|---|
| | Rs |
| 1969-70 .. | 4,74,705 |
| 1970-71 .. | 13,83,944 |
| 1971-72 .. | 13,91,334 |

[Minister for Education]

(c) Total number of employees to whom House Building Loans were sanctioned and working at :—

| Year | | Chandigarh | District head quarter | Other places |
|---|---|---|---|---|
| 1969-70 | .. | 16 | 9 | 8 |
| 1970-71 | .. | 45 | 25 | 23 |
| 1971-72 | .. | 21 | 40 | 26 |

Amount sanctioned category-wise to the employees working in the Education Department and working at :—

| Year | | Chandigarh | District Headquarter | Other places | Total |
|---|---|---|---|---|---|
| | | Rs | Rs | Rs | Rs |
| 1969-70 | .. | 2,37,375 | 1,24,100 | 1,13,230 | 4,74,705 |
| 1970-71 | .. | 5,19,251 | 3,09,453 | 4,55,240 | 13,83,944 |
| 1971-72 | .. | 2,65,351 | 6,96,383 | 4,29,600 | 13,91,334 |

| | | ਸਾਲ | | |
|---|---|---|---|---|
| | | 1969–70 | 1970–71 | 1971–72 |
| [(ੳ) ਕਰਮਚਾਰੀ, ਜਿਹੜੇ ਚੰਡੀਗੜ੍ਹ ਵਿਖੇ ਕੰਮ ਕਰਦੇ ਹਨ | .. | 50 | 95 | 82 |
| ਕਰਮਚਾਰੀ, ਜਿਹੜੇ ਜ਼ਿਲ੍ਹਾ ਪੱਧਰ ਤੇ ਕੰਮ ਕਰਦੇ ਹਨ | .. | 30 | 67 | 94 |
| ਕਰਮਚਾਰੀ, ਜਿਹੜੇ ਦੂਸਰੀਆਂ ਥਾਵਾਂ ਤੇ ਕੰਮ ਕਰਦੇ ਹਨ | .. | 61 | 101 | 228 |

| (ਅ) ਸਾਲ | | ਨਿਸਚਿਤ ਕੀਤੀ ਗਈ ਰਕਮ |
|---|---|---|
| 1969–70 | .. | 4,74,705 ਰੁ |
| 1970–71 | .. | 13,83,944 ਰੁ: |
| 1971–72 | .. | 13,91,334 ਰੁ: |

(ੲ) ਜਿਨ੍ਹਾਂ ਕਰਮਚਾਰੀਆਂ ਨੂੰ ਮਕਾਨ ਉਸਾਰੀ ਲਈ ਕਰਜ਼ਾ ਮਨਜ਼ੂਰ ਹੋਇਆ।

| ਸਾਲ | | ਚੰਡੀਗੜ੍ਹ ਦੇ ਕਰਮਚਾਰੀ | ਜ਼ਿਲ੍ਹਾ ਪੱਧਰ ਦੇ ਕਰਮਚਾਰੀ | ਦੂਸਰੀਆਂ ਥਾਵਾਂ ਦੇ ਕਰਮਚਾਰੀ |
|---|---|---|---|---|
| 1969-70 | .. | 16 | 9 | 8 |
| 1970-71 | .. | 45 | 25 | 29 |
| 1971-72 | .. | 21 | 40 | 26 |

ਸਿਖਿਆ ਵਿਭਾਗ ਵਿੱਚ ਕੰਮ ਕਰ ਰਹੇ ਕਰਮਚਾਰੀਆਂ ਨੂੰ ਮਨਜ਼ੂਰ ਹੋਈ ਵਰਗਵਾਰ ਰਕਮ

| ਸਾਲ | | ਚੰਡੀਗੜ੍ਹ ਦੇ ਕਰਮਚਾਰੀਆਂ ਨੂੰ | ਜ਼ਿਲ੍ਹਾ ਪੱਧਰ ਦੇ ਕਰਮਚਾਰੀਆਂ ਨੂੰ | ਦੂਸਰੀਆਂ ਥਾਵਾਂ ਦੇ ਕਰਮਚਾਰੀਆਂ ਨੂੰ | ਜੋੜ |
|---|---|---|---|---|---|
| | | ਰੁਪਏ | ਰੁਪਏ | ਰੁਪਏ | ਰੁਪਏ |
| 1969-70 | .. | 2,37,375 | 1,24,100 | 1,13,230 | 4,74,705 |
| 1970-71 | .. | 6,19,251 | 3,09,453 | 4,55,240 | 13,83,944 |
| 1971-72 | .. | 2,65,351 | 6,96,383 | 4,29,600 | 13,91,334] |

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। ਕੀ ਇਹ ਦਸਣ ਦੀ ਖੇਚਲ ਕਰਨਗੇ ਕਿ ਕਰਜ਼ੇ ਵਾਸਤੇ ਕਿਤਨੀਆਂ ਅਰਜ਼ੀਆਂ ਇਨ੍ਹਾਂ ਕੋਲ ਆਈਆਂ ਹਨ ?

**ਸਿਖਿਆ ਮੰਤਰੀ** : ਇਹ ਇਨਫਰਮੇਸ਼ਨ ਤਾਂ ਮੈਂ ਸਦਨ ਦੀ ਮੇਜ਼ ਤੇ ਰਖ ਦਿੱਤੀ ਹੈ। ਬੜੇ ਵਿਸਥਾਰ ਨਾਲ ਇਸ ਵਿਚ ਇਹ ਇਨਫਰਮੇਸ਼ਨ ਦਿੱਤੀ ਗਈ ਹੈ ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਇਸ ਵਿਚ ਤਾਂ ਸਿਰਫ ਨੰਬਰ ਆਫ ਐਨਟਰਟੇਂਡ ਐਪਲੀਕੇਸ਼ਨਜ਼ ਦਿੱਤਾ ਹੈ। ਟੋਟਲ ਨੰਬਰ ਆਫ਼ ਐਪਲੀਕੇਸ਼ਨਜ਼ ਨਹੀਂ ਦਿਤਾ ਗਿਆ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਿਤਨੀਆਂ ਅਰਜ਼ੀਆਂ ਕਰਜ਼ੇ ਵਾਸਤੇ ਇਨ੍ਹਾਂ ਰਿਸੀਵ ਕੀਤੀਆਂ?

**ਮੰਤਰੀ**: ਤੁਸੀਂ ਤਾਂ ਸਵਾਲ ਹੀ ਐਂਟਰਟੇਂਡ ਕੀਤੀਆਂ ਗਈਆਂ ਐਪਲੀਕੇਸ਼ਨਜ਼ ਬਾਰੇ ਕੀਤਾ ਹੈ ।

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੋਨ ਦੇਣ ਵਾਸਤੇ ਕੋਈ ਤਰੀਕਾਕਾਰ ਵੀ ਅਖਤਿਆਰ ਕੀਤਾ ਹੈ। ਐਪਲੀਕੇਸ਼ਨਜ਼ ਤਾਂ ਬਹੁਤ ਆਉਂਦੀਆਂ ਹੋਣਗੀਆਂ ਇਹ ਕਿਸ ਤਰ੍ਹਾਂ ਛਾਂਟਦੇ ਹਨ?

**ਮੰਤਰੀ** : ਸਾਰੇ ਲੋਨ ਸਰਕਾਰ ਕਿਸੇ ਤਰੀਕੇ ਨਾਲ ਹੀ ਦਿੰਦੀ ਹੈ। ਬਗੈਰ ਤਰੀਕੇ ਦੇ ਕੋਈ ਨਹੀਂ ਦਿੱਤਾ ਜਾਂਦਾ।

**ਸ਼੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਕੀ ਕਾਰਨ ਹੈ ਕਿ ਐਜੂਕੇਸ਼ਨ ਡਿਪਾਰਟਮੈਂਟ ਦੇ ਨਾਨ-ਟੀਚਿੰਗ ਸਟਾਫ਼ ਨੂੰ ਲੋਨ ਜ਼ਿਆਦਾ ਮਿਲਦਾ ਹੈ ਜਿਨ੍ਹਾਂ ਦੀ ਕਿ ਤਦਾਦ ਵੀ ਘਟ ਹੈ ਅਤੇ ਟੀਚਿੰਗ ਸਟਾਫ਼ ਨੂੰ ਜਿਨ੍ਹਾਂ ਦੀ ਤਦਾਦ ਬਹੁਤ ਜ਼ਿਆਦਾ ਹੈ ਉਨ੍ਹਾਂ ਨੂੰ ਲੋਨ ਨਹੀਂ ਮਿਲਦਾ। ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਡਿਸਟ੍ਰਿਕਟ ਲੈਵਲ ਤੋਂ ਉਤੇ ਟਰਾਂਸਮਿਟ ਹੀ ਨਹੀਂ ਹੁੰਦੀਆਂ ਅਤੇ ਰਿਜੈਕਟ ਹੋ ਜਾਂਦੀਆਂ ਹਨ। ਇਸ ਦੇ ਲਈ ਸਰਕਾਰ ਕੀ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਜੋ ਮੈਂ ਜਵਾਬ ਦਿੱਤਾ ਹੈ ਉਸ ਵਿਚੋਂ ਇਹ ਸਵਾਲ ਤਾਂ ਉਠਦਾ ਹੀ ਨਹੀਂ ਕਿ ਨਾਨ-ਟੀਚਿੰਗ ਸਟਾਫ਼ ਨੂੰ ਲੋਨ ਜ਼ਿਆਦਾ ਮਿਲਦਾ ਹੈ ।

**ਸ਼੍ਰੀ ਸਪੀਕਰ** : ਇਹ ਬੜਾ ਗੰਭੀਰ ਮਸਲਾ ਹੈ। ਇਹ ਕਿਹਾ ਗਿਆ ਹੈ ਕਿ ਦਫਤਰਾਂ ਦੇ ਬਾਬੂ ਆਪ ਕਰਜ਼ੇ ਲੈ ਲੈਂਦੇ ਹਨ। ਜਿਹੜਾ ਫੀਲਡ ਵਿਚ ਸਟਾਫ ਕੰਮ ਕਰਦਾ ਹੈ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਐਂਟਰਟੇਨ ਹੀ ਨਹੀਂ ਹੁੰਦੀਆਂ। ਤੁਸੀਂ ਇਸ ਦੀ ਜਾਂਚ ਕਰਾਉ। (This is a very serious matter. It has been alleged that the staff of the offices themselves obtain the loans and the applications of the field staff are not entertained. Please enquire into it.)

**ਮੰਤਰੀ**: ਸਪੀਕਰ ਸਾਹਿਬ, ਮਸਲਾ ਵਾਕਿਆ ਹੀ ਇਹ ਗੰਭੀਰ ਹੈ। ਜਨਰਲ ਤੌਰ ਤੇ ਤਾਂ ਇਨਸਟ੍ਰੱਕਸ਼ਨਜ਼ ਜਾਰੀ ਕਰ ਦਿੱਤੀਆਂ ਜਾਣਗੀਆਂ। ਜੇ ਕੋਈ ਪਰਟੀਕੁਲਰ ਕੇਸ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਦਸ ਦੇਣ, ਉਸ ਤੇ ਵਿਚਾਰ ਕੀਤਾ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਇਨ੍ਹਾਂ ਨੇ ਦੋ ਤਰ੍ਹਾਂ ਦੀਆਂ ਫਿਗਰਜ਼ ਦਿੱਤੀਆਂ ਹਨ, ਐਂਟਰਟੇਂਡ ਐਪਲੀਕੇਸ਼ਨਜ਼ ਅਤੇ ਸੈਂਕਸ਼ੰਡ ਐਪਲੀਕੇਸ਼ਨਜ਼। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਰੂਲ ਦੇ ਮਤਹਿਤ ਐਪਲੀਕੇਸ਼ਨਾਂ ਐਂਟਰਟੇਨ ਕਰਨ ਤੋਂ ਇਨਕਾਰ ਕੀਤਾ ਜਾਂਦਾ ਹੈ। ਐਂਟਰਟੇਨ ਕਰਨਾ ਹੋਰ ਚੀਜ਼ ਹੈ ਅਤੇ ਸੈਂਕਸ਼ਨ ਕਰਨਾ ਹੋਰ ਚੀਜ਼ ਹੈ ।

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਮੇਰੇ ਨੋਟਿਸ ਵਿਚ ਕੋਈ ਪਾਰਟੀਕੁਲਰ ਕੇਸ ਲਿਆ ਦੇਣ, ਮੈਂ ਉਸ ਦੀ ਪੜਤਾਲ ਕਰਾ ਲਵਾਂਗਾ।

---

### Change of Name of Middle School, Village Gakhal, Tehsil Jullundur

***1582. Master Gurbanta Singh :** Will the Minister for Education and Revenue be pleased to state —

(a) whether it is a fact that a former Education Minister had passed orders long ago for a change in the name of the Primary School village Gakhal, Tehsil Jullundur since upgraded to Middle School as 'Govt. Middle School, Gakhal-Dhaliwal ; if so, the reasons for which the said orders have not so far been complied with ;

(b) whether it is also a fact that the building of the said school has already been constructed on the land of a farmer of village Dhaliwal ;

(c) if the reply to part (b) above be in the affirmative, whether it is a fact that the owners of the said land can not transfer the said land in the name of the school till the name of the said school is changed ; if so, the time by which the orders of the former Minister for Education are likely to be implemented ;

(d) the action proposed to be taken against the officials responsible for showing negligence in carrying out the said orders ?

**Sardar Umrao Singh :** (a) Decision to re-name the school as Government Middle School, Gakhal Dhaliwal was conditional. It will be implemented as soon as the building of the National Middle School is transferred to the Education Department.

(b) Yes.

(c) No, it is not possible to change the name of the School before getting the conditions fulfilled.

(d) In view of (a) above, question does not arise.

[(ਏ) ਸਕੂਲ ਦਾ ਨਾਮ ਗੌਰਮਿੰਟ ਮਿਡਲ ਸਕੂਲ, ਗਾਖਲ ਧਾਲੀਵਾਲ ਰਖਣ ਦਾ ਫੈਸਲਾ ਸ਼ਰਤੀ ਸੀ। ਨੈਸ਼ਨਲ ਮਿਡਲ ਸਕੂਲ ਦੀ ਇਮਾਰਤ ਸਿਖਿਆ ਵਿਭਾਗ ਦੇ ਨਾਮ ਤੇ ਤਬਦੀਲ ਕਰਾ ਦੇਣ ਤੇ ਹੀ ਫੈਸਲਾ ਅਮਲ ਵਿਚ ਲਿਆਂਦਾ ਜਾ ਸਕੇਗਾ।

(ਬੀ) ਹਾਂ ਜੀ।

(ਸੀ) ਨਹੀਂ ਜੀ, ਸ਼ਰਤ ਪੂਰੀ ਕਰਨ ਤੋਂ ਪਹਿਲਾਂ ਸਕੂਲ ਦਾ ਨਾਮ ਤਬਦੀਲ ਕਰਨਾ ਸੰਭਵ ਨਹੀਂ।

(ਡੀ) ਭਾਗ (ਏ) ਅਨੁਸਾਰ ਪ੍ਰਸ਼ਨ ਹੀ ਨਹੀਂ ਉਠਦਾ।]

**ਮਾਸਟਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੂਲ ਦੋ ਸਾਲ ਹੋ ਗਏ ਹਨ ਅੱਪ-ਗਰੇਡ ਹੋਇਆ ਸੀ। ਉਥੇ ਇਕ ਨੈਸ਼ਨਲ ਮਿਡਲ ਸਕੂਲ ਗਾਖਲ ਹੈ ਉਸ ਦੀ ਜਿਹੜੀ ਬਿਲਡਿੰਗ ਧਾਲੀਵਾਲ ਬਣਾਈ ਹੈ ਉਸ ਵਿਚ ਬਦਲਿਆ ਜਾਣਾ ਹੈ। ਸਿਰਫ ਇਨ੍ਹਾਂ ਨੇ ਸਕੂਲ ਦਾ ਨਾਉਂ ਹੀ ਬਦਲਣਾ ਹੈ ਉਸ ਦੇ ਨਾਲ ਧਾਲੀਵਾਲ ਲਗਾਉਣਾ ਹੈ 'ਗਾਖਲ' ਦੀ ਥਾਂ ਪਰ, ਪਤਾ ਨਹੀਂ ਮਹਿਕਮੇ ਵਾਲਿਆਂ ਨੂੰ ਕਿਉਂ ਇਸ ਗਲ ਦੀ ਸਮਝ ਨਹੀਂ ਆ ਰਹੀ। ਮੇਰੀ ਬੇਨਤੀ ਹੈ ਕਿ ਜਦ ਤਕ ਸਕੂਲ ਦੇ ਪਿੱਛੇ ਲਫਜ਼ 'ਧਾਲੀਵਾਲ' ਨਹੀਂ ਲਗਦਾ ਉਤਨੀ ਦੇਰ ਤਕ ਉਥੇ ਦੀ ਪੰਚਾਇਤ ਜ਼ਮੀਨ ਟ੍ਰਾਂਸਫਰ ਨਹੀਂ ਕਰ ਸਕਦੀ। ਇਨ੍ਹਾਂ ਨੇ ਕੰਡੀਸ਼ਨ ਵੀ ਕੋਈ ਨਹੀਂ ਲਗਾਈ। ਉਹ ਬਿਲਡਿੰਗ ਉਸੇ ਤਰ੍ਹਾਂ ਹੀ ਪਈ ਹੈ ਨਾ ਕੋਈ ਤਰੱਕੀ ਹੋਈ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਸ ਸਕੂਲ ਦਾ ਨਾਉਂ ਕਿਤਨੀ ਦੇਰ ਤਕ ਬਦਲ ਦੇਣਗੇ ?

**ਵਿਦਿਆ ਮੰਤਰੀ :** ਸਪੀਕਰ ਸਾਹਿਬ, ਮਾਸਟਰ ਜੀ ਨੇ ਕਿਹਾ ਹੈ ਕਿ ਕੰਡੀਸ਼ਨ ਕੋਈ ਨਹੀਂ ਲਗਾਈ ਹੋਈ ਮੈਂ ਇਨ੍ਹਾਂ ਨੂੰ ਕੰਡੀਸ਼ਨ ਪੜ੍ਹ ਕੇ ਸੁਣਾਉਂਦਾ ਹਾਂ।

**ਸ਼੍ਰੀ ਸਪੀਕਰ** : ਵਜ਼ੀਰ ਸਾਹਿਬ ਕੰਡੀਸ਼ਨਾਂ ਤਾਂ ਸਾਰਿਆਂ ਤੇ ਲਗਦੀਆਂ ਹਨ ਤੁਸੀਂ ਮਾਸਟਰ ਜੀ ਦੀ ਦਿੱਕਤ ਰੀਮੂਵ ਕਰੋ। (Of course Minister Sahib, normally there are some conditions on all the schools, but you may some how remove the grievance of the hon. Member, Master Gurbanta Singh.)

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੇ ਜਿਹੜਾ ਕਿਹਾ ਹੈ ਕੰਡੀਸ਼ਨ ਨਹੀਂ ਲਗਾਈ ਗਈ ਮੈਂ ਸਿਰਫ਼ ਉਹ ਕੰਡੀਸ਼ਨ ਪੜ੍ਹ ਕੇ ਦਸਦਾ ਹਾਂ :

It has been decided by the Government that if the building constructed by the National Middle School, Ghakhal-Dhaliwal is given to the Government, Middle School Ghakhal, Jullundur by the concerned Panchayat then the name of the Government Middle School be changed as Government Middle School, Gakhal-Dhaliwal.

ਸਪੀਕਰ ਸਾਹਿਬ, ਜਿਥੋਂ ਤਕ ਮਾਸਟਰ ਜੀ ਦਾ ਦੂਜਾ ਸਵਾਲ ਹੈ ਮੇਰਾ ਖਿਆਲ ਹੈ ਕਿ ਐਜੂਕੇਸ਼ਨ ਮਹਿਕਮਾ ਕਿਉਂਕਿ ਪੰਜਾਬ ਸਰਕਾਰ ਪਾਸ ਹੈ ਇਸ ਲਈ ਉਹ ਜ਼ਮੀਨ ਭਾਵੇਂ ਕਿਸੇ ਦੀ ਹੋਵੇ ਤਾਂ ਵੀ ਕਰ ਸਕਦਾ ਹੈ। ਫਿਰ ਵੀ ਪੰਚਾਇਤ ਜੇਕਰ ਹੋਰ ਕੋਈ ਇਤਰਾਜ਼ ਲਗਾਉਂਦੀ ਹੈ ਤਾਂ ਉਹ ਵੀ ਮੈਂ ਰੀਮੂਵ ਕਰ ਦੇਵਾਂਗਾ ਔਰ ਜਾਂ ਨਾਉਂ ਚੇਂਜ ਕਰ ਦੇਵਾਂਗੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, 29 ਜਨਵਰੀ ਨੂੰ ਚੀਫ਼ ਮਨਿਸਟਰ ਸਾਹਿਬ ਮਸਤੂਆਣੇ ਵਿਚ ਕਹਿ ਕੇ ਆਏ ਸਨ ਕਿ ਉਥੇ ਸਕੂਲ ਰਣਜੀਤ ਸਿੰਘ ਜੀ ਦੀ ਮਾਤਾ ਦੇ ਨਾਉਂ ਤੇ ਹੋਵੇਗਾ, ਕੀ ਵਜ਼ੀਰ ਸਾਹਿਬ ਉਸ ਨੂੰ ਜਿਹੜਾ ਕਿ ਚੀਫ਼ ਮਨਿਸਟਰ ਸਾਹਿਬ ਨੇ ਵਾਇਦਾ ਕੀਤਾ ਹੈ ਪੂਰਾ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਜੋ ਵੀ ਚੀਫ਼ ਮਨਿਸਟਰ ਸਾਹਿਬ ਵਾਇਦਾ ਕਰ ਕੇ ਆਏ ਹਨ ਉਸ ਨੂੰ ਜ਼ਰੂਰ ਪੂਰਾ ਕਰਾਂਗੇ ਜੀ।

(ਇਸ ਸਮੇਂ ਮਾਸਟਰ ਗੁਰਬੰਤਾ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ**: ਵਜ਼ੀਰ ਸਾਹਿਬ, ਮਾਸਟਰ ਜੀ ਦੀ ਮੰਗ ਬੜੀ ਛੋਟੀ ਜਿਹੀ ਹੈ ਕਿ ਉਸ ਸਕੂਲ ਦਾ ਨਾਉਂ ਬਦਲ ਦਿਓ। (The demand of the hon. Member, Master Gurbanta Singh is very minor viz. that the name of the school may be changed.)

**ਮੰਤਰੀ**: ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਇਨ੍ਹਾਂ ਦੀ ਦਿੱਕਤ ਦੂਰ ਕਰ ਦੇਵਾਂਗੇ ਬਿਲਡਿੰਗ ਵੀ ਅਸੀਂ ਲੈਣੀ ਹੈ ਔਰ ਨਾਮ ਵੀ ਬਦਲ ਦਿਆਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਸਾਡਾ ਵੀ ਖਿਆਲ ਰਖਿਆ ਕਰੋ।

**ਸ਼੍ਰੀ ਸਪੀਕਰ**: ਬਾਦਲ ਸਾਹਿਬ, ਇਹ ਤਾਂ ਗਾਖਲ ਦਾ ਸਵਾਲ ਹੈ। (Badal Sahib, this question relates to Gakhal)

---

**Members nominated to Punjab School Education Board**

***1605. Master Gurbanta Singh :** Will the Minister for Education and Revenue be pleased to state —

(a) whether it is a fact that the members of the Punjab School Board of Education are nominated by the Punjab Government, if so, a list of members of the said board be laid on the Table of the House;

(b) the number of members belonging to the Scheduled Castes nominated, if any, out of those mentioned in Part (a) above, if no member belonging to the scheduled castes was nominated, the reasons therefor?

**Sardar Umrao Singh :** (a) Yes, the list of nominated members of the Punjab School Education Board is laid on the Table of the House.

(b) No. There is no specific provision in the Punjab School Education Board, Act, 1969 for nominating a member belonging to the Scheduled Castes.

[(ਏ) ਹਾਂ ਜੀ, ਪੰਜਾਬ ਸਕੂਲ ਸਿਖਿਆ ਬੋਰਡ ਦੇ ਨਾਮਜ਼ਦ ਮੈਂਬਰਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਬੀ) ਨਹੀਂ ਜੀ। ਅਨੁਸੂਚਿਤ ਜਾਤੀ ਨੂੰ ਸਬੰਧ ਰਖਣ ਵਾਲੇ ਮੈਂਬਰ ਨਾਮਜਦ ਕਰਨ ਲਈ ਪੰਜਾਬ ਸਕੂਲ ਸਿਖਿਆ ਬੋਰਡ ਐਕਟ, 1969 ਵਿਚ ਕੋਈ ਵਿਸ਼ੇਸ਼ ਉਪਬੰਧ ਨਹੀਂ।]

**Nominated members of the Punjab School Education Board :—**

1. Miss P. Dutt, P.E.S. (I), Principal, Government Training College, Jullundur.
2. Shri Gursewak Singh, P.E.S. (I), Principal, Mohindra College, Patiala.
3. Shri Sajjan Singh Kishanpuri, District Education Officer, Patiala.
4. Shri Jagdish Mitter, Principal, State Sports School, Jullundur.
5. Shri Prithvi Raj Sareen, Head master, Press Ashram High School, Amritsar.
6. Dr. P.S. Gill, Kothi No. 173, Sector 19-A, Chandigarh.
7. Shri Joginder Singh Munder, Legal Remembrancer and Secretary to Government, Legislative Department.

[ਪੰਜਾਬ ਸਕੂਲ ਸਿਖਿਆ ਬੋਰਡ ਦੇ ਨਾਮਜ਼ਦ ਮੈਂਬਰ:—

1. ਮਿਸ ਪੀ. ਦੱਤ, ਪੀ. ਈ. ਐਸ. (1) ਪ੍ਰਿੰਸੀਪਲ, ਗੌਰਮਿੰਟ ਟ੍ਰੇਨਿੰਗ ਕਾਲਜ, ਜਲੰਧਰ।
2. ਸ: ਗੁਰਸੇਵਕ ਸਿੰਘ, ਪੀ. ਈ. ਐਸ. (1) ਪ੍ਰਿੰਸੀਪਲ, ਮੁਹਿੰਦਰਾ ਕਾਲਜ, ਪਟਿਆਲਾ।
3. ਸ਼੍ਰੀ ਸੱਜਨ ਸਿੰਘ ਕਿਸ਼ਨਪੁਰੀ, ਡਿਸਟ੍ਰਿਕਟ ਐਜੂਕੇਸ਼ਨ ਅਫਸਰ ਪਟਿਆਲਾ।
4. ਸ਼੍ਰੀ ਜਗਦੀਸ਼ ਮਿੱਤਰ, ਪ੍ਰਿੰਸੀਪਲ, ਸਟੇਟ ਸਪੋਰਟਸ, ਸਕੂਲ ਜਲੰਧਰ।
5. ਸ਼੍ਰੀ ਪ੍ਰਿਥਵੀ ਰਾਜ ਸਰੀਨ, ਹੈਡਮਾਸਟਰ, ਪ੍ਰੈਸ ਆਸ਼ਰਮ ਹਾਈ ਸਕੂਲ, ਅੰਮ੍ਰਿਤਸਰ।
6. ਡਾ: ਪੀ. ਸ. ਗਿੱਲ, ਕੋਠੀ ਨੰ: 173, ਸੈਕਟਰ 19-ਏ, ਚੰਡੀਗੜ੍ਹ।
7. ਸ਼੍ਰੀ ਜੋਗਿੰਦਰ ਸਿੰਘ ਮੁੰਡੇਰ, ਕਾਨੂੰਨੀ ਮੁਸ਼ੀਰ ਅਤੇ ਸਕੱਤਰ, ਪੰਜਾਬ ਸਰਕਾਰ, ਵਿਧਾਨ ਵਿਭਾਗ।]

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਸੰਨ 1969 ਵਿਚ ਇਹ ਐਕਟ ਬਣਿਆਂ ਸੀ ਪਰ ਉਸ ਵਿਚ ਸਾਮ੍ਹਣੇ ਬੈਠੇ ਵੀਰਾਂ ਨੇ ਕੋਈ ਪ੍ਰੋਵੀਜ਼ਨ ਨਹੀਂ ਸੀ ਰਖਿਆ। ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਕਿਉਂਕਿ ਸ਼ਡਿਊਲਡ ਕਾਸਟ ਡਾਇਰੈਕਟਰ ਵਗੈਰਾ ਕੋਈ ਨਹੀਂ ਹੈ ਇਸ ਲਈ ਉਥੇ ਦੇ ਇਮਪਲਾਈਜ਼ ਨਾਲ ਮਤਰੇਈ ਮਾਂ ਵਾਲਾ ਸਲੂਕ ਹੁੰਦਾ ਹੈ। ਕੀ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਅਗੇ ਤੋਂ ਸ਼ਡਿਊਲਡ ਕਾਸਟ ਮੈਂਬਰ ਭਰਤੀ ਕਰਨਗੇ ਔਰ ਉਥੇ ਮਤਰੇਈ ਮਾਂ ਵਾਲਾ ਸਲੂਕ ਨਹੀਂ ਹੋਵੇਗਾ ?

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਤਾਂ ਸਵਾਲ ਹੈ ਸਲੂਕ ਦਾ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਉਥੇ ਮਤਰੇਈ ਮਾਂ ਵਾਲਾ ਸਲੂਕ ਨਹੀਂ ਹੁੰਦਾ ਬਲਕਿ ਜੇਠੀ ਮਾਂ ਵਾਲਾ ਸਲੂਕ ਕੀਤਾ ਜਾਵੇਗਾ। ਉਹ ਮਾਂ ਚਲੀ ਗਈ ਹੈ। ਸਪੀਕਰ ਸਾਹਿਬ, ਬਾਕੀ ਇਨ੍ਹਾਂ ਨੇ ਹਰੀਜਨ ਮੈਂਬਰ ਦੀ ਗਲ ਕੀਤੀ ਹੈ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਪਿੱਛੇ ਜਿਹੇ ਅਸੀਂ ਸੈਨੇਟ ਦੀ ਨਾਮੀਨੇਸ਼ਨ ਕੀਤੀ ਸੀ ਯੂਨੀਵਰਸਿਟੀ ਦੀ ਔਰ ਉਸ ਵਿਚ ਵੀ ਹਰੀਜਨ ਮੈਂਬਰ ਲਿਆ ਗਿਆ ਸੀ ਔਰ ਅਗੇ ਤੋਂ ਇਥੇ ਦਾ ਵੀ ਖਿਆਲ ਰਖਿਆ ਜਾਵੇਗਾ। ਅਸਲ ਵਿਚ ਇਥੇ ਕੁਝ ਰੈਸਟਰਿਕਸ਼ਨਜ਼ ਹਨ, ਕਿਉਂਕਿ ਹੈਡਮਾਸਟਰਾਂ ਵਿਚੋਂ ਜਾਂ ਪ੍ਰਿੰਸੀਪਲਜ਼ ਵਿਚੋਂ ਰਖੇ ਜਾਂਦੇ ਹਨ ਇਸ ਲਈ ਜੇਕਰ ਕੈਂਡੀਡੇਟ ਮਿਲਿਆ ਤਾਂ ਜ਼ਰੂਰ ਰਖਾਂਗੇ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਮਤਰੇਈ ਮਾਂ ਚਲੀ ਗਈ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਮੁਗਾਲਤਾ ਲਗਿਆ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਤਰੇਈ ਮਾਂ ਮਰ ਚੁੱਕੀ ਹੈ ਜਾਂ ਜ਼ਿੰਦਾ ਹੈ?

**ਮੰਤਰੀ**: ਸਪੀਕਰ ਸਾਹਿਬ, ਮਰ ਗਈ ਹੈ ਜਾਂ ਨਿਕਲ ਗਈ ਹੈ ਇਸ ਬਾਰੇ ਤਾਂ ਮੈਨੂੰ ਨਹੀਂ ਪਤਾ। ਇਹ ਤਾਂ ਇਹ ਹੀ ਦਸ ਸਕਦੇ ਹਨ। (ਥੰਪਿੰਗ) (ਹਾਸਾ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਵਿਚ ਕਿਹਾ ਹੈ ਕਿ ਸੰਨ 1969 ਦੇ ਐਕਟ ਵਿਚ ਉਪਬੰਧ ਨਹੀਂ ਸੀ ਜਿਸ ਨਾਲ ਕਿ ਪਦਦਲਿਤ ਜਾਤੀਆਂ ਦੇ ਐਜੂਕੇਸ਼ਨਿਸਟ ਨਿਯੁਕਤ ਕੀਤੇ ਜਾ ਸਕਦੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਜਿਹੜੇ ਐਜੂਕੇਸ਼ਨਿਸਟਸ ਬੈਠੇ ਹਨ ਕੀ ਉਨ੍ਹਾਂ ਨੂੰ ਇਹ ਲੈਣਗੇ। ਮੇਰਾ ਮਤਲਬ ਇਹ ਹੈ ਕਿ ਪੰਜਾਬ ਵਿਚ ਕਿਤਨੇ ਰੀਟਾਇਰਡ ਪ੍ਰਿੰਸੀਪਲਜ਼ ਬੈਠੇ ਹਨ ਕੀ ਸਰਕਾਰ ਉਨ੍ਹਾਂ ਦੀ ਐਜੂਕੇਸ਼ਨ ਨੂੰ ਮੁੱਖ ਰਖਕੇ ਜਦ ਤਕ ਇਹ ਨਿਯੁਕਤੀ ਨਹੀਂ ਕਰ ਸਕਦੇ ਉਸ ਸਮੇਂ ਤਕ ਇਕ ਵਿਸ਼ੇਸ਼ ਆਰਡਰ ਕਰਕੇ ਉਨ੍ਹਾਂ ਲੋਕਾਂ ਦੇ ਹੱਕਾਂ ਦੀ ਰਾਖੀ ਕਰਨਗੇ ? ਕੀ ਇਹ ਉਨ੍ਹਾਂ ਲਈ ਵਿਸ਼ੇਸ਼ ਆਰਡਰ ਕਰਕੇ ਉਨ੍ਹਾਂ ਨੂੰ ਸਦੱਸਯ ਬਨਾਉਣ ਲਈ ਤਿਆਰ ਹਨ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਸਾਰੇ ਹੀ ਪੂਰੀ ਤਰ੍ਹਾਂ ਨਾਲ ਉਨ੍ਹਾਂ ਦੇ ਹੱਕਾਂ ਦੀ ਰਾਖੀ ਕਰਦੇ ਹਾਂ ਇਸ ਲਈ ਇਨ੍ਹਾਂ ਨੂੰ ਫਿਕਰ ਨਹੀਂ ਕਰਨਾ ਚਾਹੀਦਾ। ਹੈਡਮਾਸਟਰਜ਼ ਜਿਹੜੇ ਐਕਟ ਕਰ ਰਹੇ ਹਨ ਉਹ ਹੀ ਲਏ ਜਾਂਦੇ ਹਨ ਔਰ ਕਾਨੂੰਨ ਦੇ ਮੁਤਾਬਿਕ ਐਕਸ ਜਾਂ ਰੀਟਾਇਰਡ ਨਹੀਂ ਲਏ ਜਾਂਦੇ ਜਾਂ ਐਜੂਕੇਸ਼ਨਿਸਟ ਨਹੀਂ ਲਏ ਜਾਂਦੇ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਕਿ ਐਜੂਕੇਸ਼ਨ ਬੋਰਡ ਵਿਚ ਮਤਰੇਈ ਮਾਂ ਵਾਲਾ ਸਲੂਕ ਨਹੀਂ ਹੁੰਦਾ, ਜੇਠੀ ਮਾਂ ਵਾਲਾ ਹੁੰਦਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਠੀ ਮਾਂ ਉਥੇ ਜਿਹੜੇ ਸ਼ਡਿਊਲਡ ਕਾਸਟ ਇੰਪਲਾਈਜ਼ ਹਨ ਉਨ੍ਹਾਂ ਦੀਆਂ ਪ੍ਰੋਮੋਸ਼ਨਜ਼ ਵਿਚ, ਐਪੁਆਇੰਟਮੈਂਟਸ ਵਿਚ ਜਿਹੜਾ ਸਰਕਾਰ ਦਾ ਫੈਸਲਾ ਸੀ ਰੈਜ਼ਰਵੇਸ਼ਨ ਦਾ ਪਹਿਲਾਂ ਲਾਗੂ ਕੀਤਾ ਗਿਆ ਸੀ ਲੇਕਿਨ ਫਿਰ ਉਸ ਨੂੰ ਬੰਦ ਕਰ ਦਿਤਾ ਗਿਆ, ਕੀ ਇਹ ਜੇਠੀ ਮਾਂ ਵਾਲਾ ਸਲੂਕ ਹੈ?

**ਮੰਤਰੀ**: ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਐਜੂਕੇਸ਼ਨ ਬੋਰਡ ਹੈ ਜਾਂ ਜਿਤਨੇ ਵੀ ਹੋਰ ਇਸ ਕਿਸਮ ਦੇ ਅਦਾਰੇ ਹਨ ਪੰਜਾਬ ਸਰਕਾਰ ਦੀ ਜਿਹੜੀ ਪਾਲਿਸੀ ਰਿਜ਼ਰਵੇਸ਼ਨ ਦੇਣ ਦੀ ਹੈ ਉਸ ਨੂੰ ਲਾਗੂ ਕੀਤਾ ਜਾਵੇ। (ਥੰਪਿੰਗ)।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਐਜੂਕੇਸ਼ਨ ਬੋਰਡ ਨੇ 22% ਰਿਜ਼ਰਵੇਸ਼ਨ ਦੇਣ ਦਾ ਫੈਸਲਾ ਪਹਿਲਾਂ ਕੀਤਾ ਸੀ ਲੇਕਿਨ ਮੁੜਕੇ ਕੁਝ ਇੰਪਲਾਈਜ਼ ਨੂੰ ਖੁਸ਼ ਕਰਨ ਦੀ ਖਾਤਰ ਉਹ ਰਿਜ਼ਰਵੇਸ਼ਨ ਵਾਲਾ ਫੈਸਲਾ ਵਾਪਸ ਲੈ ਲਿਆ ਗਿਆ? ਮੈਂ ਪੁੱਛਦਾ ਹਾਂ ਕਿ ਉਹ ਕਿਉਂ ਵਾਪਸ ਲਿਆ ਗਿਆ ਔਰ ਕੌਣ ਉਸ ਲਈ ਜ਼ਿੰਮੇਵਾਰ ਹੈ? ਕੀ ਸਰਕਾਰ ਨੇ ਇਸ ਬਾਰੇ ਕੋਈ ਕਾਰਵਾਈ ਕੀਤੀ ਹੈ?

**ਮੰਤਰੀ**: ਇਸ ਨੂੰ ਵੇਖ ਲਵਾਂਗੇ ਜੀ।

## Lock out in Punjabi Daily "Jathedar"

***1212. 1. Sardar Ajaib Singh Sandhu**
**2. Sardar Surjit Singh (Barnala)** } : Will the Minister for Finance be pleased to state —

(a) whether it is a fact that lock-out in Punjabi Daily "Jathedar", Jullundur has been declared illegal by the State Government ;

(b) if the answer to part (a) above be in the affirmative, the number of the employees affected by this illegal lock-out and the steps so far taken by the Government to compensate these employees?

**Shri Hans Raj Sharma :** (a) Yes, Sir.

(b) Fourteen employees are affected. The case has been referred for adjudication vide Punjab Government notification No. ID/5/1716-72/1710, dated 10th January, 1973 and the continuance of lock-out has been prohibited by Government. Necessary legal action for continuance of the lock-out in spite of its prohibition by the Government is being taken.

[(ੳ) ਹਾਂ, ਜੀ ।

(ਅ) ਇਸ ਦਾ 14 ਕਿਰਤੀਆਂ ਤੇ ਅਸਰ ਪਿਆ। ਇਹ ਕੇਸ ਪੰਜਾਬ ਸਰਕਾਰ ਦੀ ਅਧਿ-ਸੂਚਨਾ ਨੰ: ੳ. ਵ. /5/1716-72/1710, ਮਿਤੀ 10 ਜਨਵਰੀ, 1973 ਰਾਹੀਂ ਨਿਆਂ ਨਿਰਣੇ ਲਈ ਭੇਜਿਆ ਗਿਆ ਅਤੇ ਤਾਲਾ ਬੰਦੀ ਨੂੰ ਜਾਰੀ ਰਖਣਾ ਵਰਜਿਤ ਕਰ ਦਿਤਾ ਗਿਆ ਹੈ। ਵਰਜਿਤ ਤਾਲਾ ਬੰਦੀ ਨੂੰ ਜਾਰੀ ਰੱਖਣ ਬਾਰੇ ਸਰਕਾਰ ਵਲੋਂ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ।]

**ਸਰਦਾਰ ਅਜਾਇਬ ਸਿੰਘ ਸੰਧੂ:** ਇਨ੍ਹਾਂ ਨੇ ਜਵਾਬ ਦੇ ਪਾਰਟ 'ਬੀ' ਵਿਚ ਕਿਹਾ ਹੈ ਕਿ ਨੈਸੈਸਰੀ ਲੀਗਲ ਐਕਸ਼ਨ ਲਿਆ ਜਾ ਰਿਹਾ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਲੀਗਲ ਐਕਸ਼ਨ ਕਿਹੜਾ ਲਿਆ ਜਾ ਰਿਹਾ ਹੈ?

**ਵਿੱਤ ਮੰਤਰੀ:** ਇਸ ਸਬੰਧ ਵਿਚ ਬੇਨਤੀ ਇਹ ਹੈ ਕਿ ਝਗੜਾ ਜਦ ਇਨਡਸਟ੍ਰੀਅਲ ਟ੍ਰਿਬਿਊਨਲ ਪਾਸ ਜਾਂਦਾ ਹੈ ਤਾਂ ਇਹ ਯਤਨ ਕੀਤਾ ਜਾਂਦਾ ਹੈ ਕਿ ਪਰਸੂਏਸ਼ਨ ਦਾ ਤਰੀਕਾ ਵਰਤਿਆ ਜਾਵੇ ਅਤੇ ਜੇਕਰ ਪਰਸੂਏਸ਼ਨ ਕੰਮ ਨਾ ਆਵੇ ਤਾਂ ਪਰਾਸੀਕਿਊਸ਼ਨ ਦੀ ਲੋੜ ਪੈਂਦੀ ਹੈ ਅਤੇ ਇਹ ਲੀਗਲ ਐਕਸ਼ਨ ਹੁੰਦਾ ਹੈ ਪਰ ਇਸ ਕੇਸ ਵਿਚ ਲੀਗਲ ਐਕਸ਼ਨ ਲੈਣ ਬਾਰੇ ਵਿਚਾਰ ਕੀਤਾ ਜਾ ਰਿਹਾ ਸੀ, ਪਰ ਹੁਣ ਇਸ ਦੇ ਸਾਰੇ ਅੰਮਪਲਾਈਜ਼ ਕੰਮ ਤੇ ਚਲੇ ਗਏ ਹਨ ਅਤੇ 'ਜਥੇਦਾਰ' ਦੁਬਾਰਾ ਸ਼ੁਰੂ ਹੋ ਗਿਆ ਹੈ ਦੋ ਤਿੰਨ ਬੰਦੇ ਇਨ੍ਹਾਂ ਦੇ ਕੌਮੀਦਰਦ ਵਾਲਿਆਂ ਖਿਚ ਲਏ ਹਨ ਬਾਕੀ ਦੇ ਸਾਰੇ ਕੰਮ ਤੇ ਆ ਗਏ ਹਨ।

---

## Construction of Bridges on certain Drains in Tehsil Jullundur

***1581. Master Gurbanta Singh :** Will the Minister for Irrigation and Power be pleased to state —

(a) whether there is any proposal under the consideration of the Government to construct any bridges on the big drains between Gulab Devi Hospital, Jullundur and villages Nagran and between villages Jandusangha and Kaboolpur, Tehsil Jullundur ; if so, the time by which the said bridges are likely to be constructed ;

(b) whether there are any other similar drains in Tehsil Jullundur on which the bridges are also being constructed ;

(c) the time by which the bridge on the minor which passes through the villages Kangniwala and Kaboolpur in Tehsil Jullundur causing inconvenience to the poeople while crossing the said minor, is likely to be constructed ?

**Shri Gurmail Singh :** (a) Yes. A bridge at R.D. 1,21,000 on Kala Sangha-Drain is proposed to be constructed between Gulab Devi Hospital, Jullundur and village Nagran during 1973-74, subject to availability of funds. There is no proposal at present to construct any bridge between villages Jandu Singha and Kaboolpur over Jandu Singha Drain.

(b) Two experimental cheap type bridges at R.D. 103000 and R.D. 98750 of Kala Sangha Drain have been constructed.

(c) The bridge is proposed to be constructed out of the discretionary grant/funds of the Deputy Commissioner, Jullundur. Construction of the bridge will be taken up as soon as funds are made available.

[(ਏ) ਹਾਂ ਜੀ। ਕਾਲਾ ਸਿੰਘ ਡਰੇਨ ਦੀ ਬੁਰਜ਼ੀ 1,21,000 ਉਤੇ ਗੁਲਾਬ ਦੇਵੀ ਹਸਪਤਾਲ ਜਲੰਧਰ ਤੇ ਪਿੰਡ ਨਾਗਰਾਂ ਵਿਚਕਾਰ ਪੁਲ ਬਣਾਉਣ ਦੀ ਸਾਲ 1973-74 ਵਿਚ ਤਜਵੀਜ਼ ਹੈ ਜੇ ਫੰਡ ਮਿਲਣ ਯੋਗ ਹੋਏ। ਇਸ ਵੇਲੇ ਪਿੰਡ ਜੰਡੂ ਸਿੰਘਾ ਅਤੇ ਕਬੂਲਪੁਰ ਵਿਚਕਾਰ ਜੰਡੂ ਸਿੰਘਾ ਡਰੇਨ ਤੇ ਪੁਲ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

(ਬੀ) ਦੋ ਐਕਸਪੈਰੀਮੈਂਟਲ ਚੀਪ ਟਾਈਪ ਪੁਲ ਕਾਲਾ ਸਿੰਘਾ ਡਰੇਨ ਦੀ ਬੁਰਜੀ 103,000 ਤੇ ਬੁਰਜੀ 98750 ਤੇ ਬਣਾਏ ਗਏ ਹਨ।

(ਸ) ਇਸ ਪੁਲ ਦੀ ਉਸਾਰੀ ਦਾ ਖਰਚਾ ਡਿਪਟੀ ਕਮਿਸ਼ਨਰ ਜਲੰਧਰ ਦੀ ਡਿਸਕਰੀਸ਼ਨਰੀ ਗਰਾਂਟ/ਫੰਡਜ਼ ਵਿਚੋਂ ਕਰਨ ਦੀ ਤਜਵੀਜ਼ ਹੈ। ਲੋੜੀਂਦੇ ਫੰਡਜ਼ ਮਿਲ ਜਾਣ ਤੇ ਇਸ ਪੁਲ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।]

**ਮਾਸਟਰ ਗੁਰਬੰਤਾ ਸਿੰਘ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੇ ਇਹ ਕਿਹਾ ਹੈ ਕਿ ਕਾਲਾ ਸਿੰਘਾ ਡਰੇਨ ਤੇ ਪੁਲ ਬਨਾਣ ਲਈ ਅਗਲੇ ਪੰਜ ਸਾਲਾ ਪਲਾਨ ਵਿਚ ਰਕਮ ਰਖੀ ਜਾਵੇਗੀ। ਇਹ ਤਾਂ ਕੈਪਟਨ ਰਤਨ ਸਿੰਘ ਜੀ ਦੀ ਮੇਹਰਬਾਨੀ ਹੋ ਗਈ ਕਿ ਕੰਮ ਮਾਰਕਿਟ ਕਮੇਟੀ ਨੇ ਸ਼ੁਰੂ ਕਰ ਦਿੱਤਾ ਹੈ ਅਤੇ ਇਸ ਦਾ ਨੀਂਹ ਪੱਥਰ ਪਾਰਲੀਮੈਂਟਰੀ ਸਕੱਤਰ ਸਾਹਿਬ ਰੱਖ ਆਏ ਹਨ। ਕੀ ਵਜ਼ੀਰ ਸਾਹਿਬ ਇਹ ਦਸੱਣਗੇ ਕਿ ਇਨ੍ਹਾਂ ਨੇ ਪਾਰਟ 'ਸੀ' ਦੇ ਉਤਰ ਵਿਚ ਦਸਿਆ ਹੈ ਕਿ ਕੰਗਣੀਵਾਲਾ ਕਬੂਲਪੁਰ ਅਤੇ ਝੰਡੂਸਿੰਘਵਾਲਾ ਕਬੂਲਪੁਰ ਮਾਇਨਰਾਂ ਤੇ ਪੁਲ ਬਨਾਣ ਲਈ ਡੀ.ਸੀ., ਜਲੰਧਰ ਦੀ ਗਰਾਂਟ ਵਿਚੋਂ ਖਰਚ ਕੀਤੇਜਾਣ ਦੀ ਤਜਵੀਜ਼ ਹੈ। ਕੀ ਸਰਕਾਰ ਨੂੰ ਪਤਾ ਹੈ ਕਿ ਇਨ੍ਹਾਂ ਪਿੰਡਾਂ ਨੂੰ ਬਹੁਤ ਤਕਲੀਫ ਹੈ ਅਤੇ ਕਿਸੇ ਦੀ ਜ਼ਮੀਨ ਇਕ ਪਾਸੇ ਕਿਸੇ ਦੀ ਦੂਜੇ ਪਾਸੇ ਅਤੇ ਰੋਟੀ ਲਿਜਾਣ ਵਿਚ ਅਤੇ ਫਸਲ ਲਿਆਣ ਵਿਚ ਭਾਰੀ ਦਿਕਤ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਕੀ ਇਨ੍ਹਾਂ ਪੁਲਾਂ ਲਈ ਫੰਡਜ਼ ਸਰਕਾਰ ਆਪ ਦੇ ਕੇ ਇਸ ਕੰਮ ਨੂੰ ਛੇਤੀ ਮੁਕੰਮਲ ਕਰਨ ਲਈ ਤਿਆਰ ਹੈ ?

**ਸਿੰਚਾਈ ਮੰਤਰੀ**: ਸਪੀਕਰ ਸਾਹਿਬ ਮੈਂ ਅਰਜ਼ ਕੀਤੀ ਹੈ ਕਿ ਪਾਰਟ 'ਸੀ' ਦੇ ਉਤਰ ਵਿਚ ਕੰਗਣੀਵਾਲਾ ਕਬੂਲਪੁਰ ਦੇ ਪੁਲ ਦੇ ਬਾਰੇ ਵਿਚ ਖਰਚ ਡੀ. ਸੀ. ਦੀ ਗਰਾਂਟ ਵਿਚੋ ਕੀਤਾ ਜਾਵੇਗਾ। ਇਸ ਸਬੰਧ ਵਿਚ ਮੈਂ ਮਾਨਯੋਗ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਡੀ.ਸੀ ਅਤੇ ਐਸ. ਡੀ. ਐਮ., ਜਲੰਧਰ ਨੇ ਇਸ ਪੁਲ ਦੇ ਖਰਚ ਨੂੰ ਦੇਣਾ ਮੰਨ ਲਿਆ ਹੈ ਅਤੇ ਸਾਨੂੰ ਭਰੋਸਾ ਹੈ, ਕਿਉਂਕਿ ਉਹ ਵੀ ਸਰਕਾਰ ਦੇ ਅੰਗ ਹੀ ਹਨ, ਕਿ ਕੰਮ ਸ਼ੁਰੂ ਕਰ ਦਿਤਾ ਜਾਵੇਗਾ ਜੇਕਰ ਕੰਮ ਸ਼ੁਰੂ ਨਾ ਹੋਇਆ ਤਾਂ ਮੈਂਬਰ ਸਾਹਿਬ ਸਾਨੂੰ ਦਸਣ ਕਿਉਂਕਿ ਡੀ. ਸੀ. ਗਰਾਂਟ ਵਿਚੋਂ ਇਸ ਪੁਲ ਲਈ ਪੈਸੇ ਦੇਣੇ (agree) ਕਰ ਗਏ ਹਨ।

## Distributaries Remodelled in Sangrur and Mansa Divisions of Irrigation Branch

***1574. 1. Sardar Gurdev Singh Sidhu,**
**2. Sardar Dhanna Singh Gulshan** } :Will the Minister for Irrigation and Power be pleased to state —

(a) whether it is a fact that some Distributaries in Sangrur and Mansa Divisions Irrigation Branch have been remodelled during the years 1970-71, 1971-72, if so, the names of such distributaries ;

(b) whether the outlets of the said distributaries have also been remodelled.

(c) the names of such distributaries as are yet to be remodelled and the time by which the same are likely to be remodelled?

**Shri Gurmail Singh :** Yes. But only earth work on the following distributaries has been done :—

1. Joga Distributary.
2. Ghuman Distributary.
3. Maur Branch.
4. Bhai Bakhtaur Branch.
5. Bhaini Distributary.
6. Jagga Branch.
7. Sandoha Branch.
8. Jatana Distributary.
9. Rajrana Minor.
10. B.D. Link.

(b) No.

(c) 1. Bhaini Distributary System.
2. Joga Distributary System.
3. Ghuman Distributary System.
4. Bhikhi Distributary System i.e.

part of Atla Branch and Musa Branch are yet to be remodelled, i.e., Minor and Masonary works. These are likely to be remodelled during 1973-74 and 1974-75 subject to availability of funds.

[(ੳ) ਹਾਂ ਜੀ ਹੇਠ ਲਿਖੇ ਰਾਜਬਾਹਿਆਂ ਤੇ ਕੇਵਲ ਮਿੱਟੀ ਦੇ ਕੰਮ ਕੀਤੇ ਗਏ ਹਨ :–

(1) ਜੋਗਾ ਰਾਜਬਾਹਾ ।

(2) ਘੁੰਮਣ ਰਾਜਬਾਹਾ ।

(3) ਮੌੜ ਬਰਾਂਚ ।

(4) ਭਾਈ ਬਖਤੌਰ ਬਰਾਂਚ ।

(5) ਭੈਣੀ ਰਾਜਬਾਹਾ ।

(6) ਸੰਦੋਹਾ ਬਰਾਂਚ ।

(7) ਜੱਗਾ ਬਰਾਂਚ ।

(8) ਜਟਾਨਾ ਰਾਜਬਾਹਾ ।

(9) ਰਾਜਰਾਣਾ ਮਾਈਨਰ ।

(10) ਬੀ.ਡੀ. ਲਿੰਕ ।

(ਅ) ਨਹੀਂ ਜੀ ।

(ੲ) ਭੈਣੀ ਰਾਜਬਾਹਾ ਸਿਸਟਮ, ਜੋਗਾ ਰਾਜਬਾਹਾ ਸਿਸਟਮ, ਘੁੰਮਣ ਰਾਜਬਾਹਾ ਸਿਸਟਮ ਭੀਖੀ ਰਾਜਬਾਹਾ ਸਿਸਟਮ ਅਥਵਾ

ਅਤਲਾ ਬਰਾਂਚ ਦਾ ਕੁਝ ਭਾਗ ਅਤੇ ਮੂਸਾ ਬਰਾਂਚ ਜਿਨ੍ਹਾਂ ਦੇ ਅਜੇ ਮਾਈਨਰ ਅਤੇ ਪੱਕੇ ਕੰਮ ਦਾ ਨਵਰੂਪਣ ਸਾਲ 1973–74 ਅਤੇ 1974–75 ਵਿਚ ਪੂੰਜੀ ਮਿਲਣ ਤੇ ਹੀ ਹੋਣ ਦੀ ਸੰਭਾਵਨਾ ਹੈ ।]

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਨ੍ਹਾਂ ਰਾਜਬਾਹਿਆਂ ਦੀ ਰੀਮਾਡਲਿੰਗ ਕੀਤਿਆਂ ਇਕ ਸਾਲ ਹੋ ਗਿਆ ਹੈ ਅਤੇ ਕੰਮ ਖਤਮ ਹੋ ਗਿਆ ਹੈ ਉਨ੍ਹਾਂ ਦੇ ਮੋਘਿਆਂ ਨੂੰ ਚੌੜਾ ਕਰਨ ਦਾ ਪਰਬੰਧ ਕਰਨਗੇ?

**ਮੰਤਰੀ**: ਜਿੱਥੇ ਆਊਟਲੈਟ ਤਕ ਕੰਮ ਮੁਕੰਮਲ ਹੋ ਗਿਆ ਹੈ ਉਥੇ ਆਊਟਲੈਟ ਦੀ ਰੀਮਾਡਲਿੰਗ ਕਰ ਦਿੱਤੀ ਜਾਵੇਗੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਜਵਾਬ ਦੇ ਪਾਰਟ 'ਏ' ਵਿਚ ਕੁਝ ਡਿਸਟਰੀਬਿਊਟਰੀਜ਼ ਦਾ ਜਿਕਰ ਕੀਤਾ ਹੈ ਕਿ ਇਨ੍ਹਾਂ ਤੇ ਮਿੱਟੀ ਦਾ ਕੰਮ ਕਰ ਦਿਤਾ ਗਿਆ ਹੈ ਅਤੇ ਫਿਰ ਪਾਰਟ 'ਸੀ' ਵਿਚ ਇਨ੍ਹਾਂ ਦਾ ਹੀ ਜ਼ਿਕਰ ਕੀਤਾ ਗਿਆ ਹੈ; ਜਿਹਾ ਕਿ ਭੈਣੀ, ਜੋਗਾ, ਘੁੰਮਣ ਅਤੇ ਭਿਖੀ ਅਤੇ ਕਿਹਾ ਹੈ ਕਿ ਇਨ੍ਹਾਂ ਦੀ ਰੀਮਾਂਡਲਿੰਗ ਅਜੇ ਹੋਣੀ ਹੈ। ਅਤੇ ਇਹ ਕਿਹਾ ਗਿਆ ਹੈ ਕਿ ਅਟਲਾ ਅਤੇ ਮੂਸਾ ਬਰਾਂਚ ਦਾ ਕੰਮ 74-75 ਵਿਚ ਮੁਕੰਮਲ ਕੀਤਾ ਜਾਵੇਗਾ ਸੋ ਇਹ ਪਾਰਟ 'ਏ' ਅਤੇ 'ਸੀ' ਦਾ ਉਤਰ ਇਕ ਦੂਜੇ ਦੇ ਉਲਟ ਹੈ ਇਸ ਬਾਰੇ ਕੀ ਵਜ਼ੀਰ ਸਾਹਿਬ ਦਸਣਗੇ ਕਿ ਅਸਲੀਅਤ ਕੀ ਹੈ?.

ਦੂਜਾ ਇਹ ਕਿ ਜਿਥੇ ਪਾਣੀ ਦੀ ਜ਼ਰੂਰਤ ਹੈ ਉਥੇ ਪਰਬੰਧ ਨਹੀਂ ਕੀਤਾ ਜਾ ਰਿਹਾ ਹਾਲਾਂ ਕਿ ਚੀਫ਼ ਇੰਜੀਨੀਅਰ ਇਰੀਗੇਸ਼ਨ ਨੇ ਸਰਵੇ ਕਰਕੇ ਦੱਸਿਆ ਹੈ ਇਸ ਇਲਾਕੇ ਬਾਰੇ ਕਿ ਪਾਣੀ ਦੀ ਲੋੜ ਹੈ, ਤਾਂ ਕੀ ਰਾਜਬਾਹਿਆਂ ਦੀ ਰੀਮਾਡਿਲਿੰਗ ਦੇ ਕੰਮ ਨੂੰ ਛੇਤੀ ਪੂਰਾ ਕੀਤਾ ਜਾਵੇਗਾ ? ਅਤੇ ਜਿਥੇ ਕੰਮ ਕੰਪਲੀਟ ਹੋ ਗਿਆ ਹੈ ਉਥੇ ਮੋਘਿਆਂ ਨੂੰ ਕੰਪਲੀਟ ਕੀਤਾ ਜਾਵੇਗਾ ਤਾਂ ਕਿ ਜ਼ਿਮੀਦਾਰ ਨੂੰ ਦਿਕਤ ਪੇਸ਼ ਨਾ ਆਵੇ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਚਾਰ ਪੰਜ ਸਵਾਲ ਇਕੋ ਹੀ ਸਪਲੀਮੈਂਟਰੀ ਰਾਹੀਂ ਕਰ ਦਿਤੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਜਿਥੇ ਡਿਸਟ੍ਰੀਬਿਊਟਰੀ ਦਾ ਕੰਮ ਮੁਕੰਮਲ ਹੋ ਗਿਆ ਹੈ ਉਥੇ ਆਊਟਲੈਟ ਨੂੰ ਰੀਮਾਡਲ ਕਰਨ ਦਾ ਆਰਡਰ ਕਰ ਦਿਤਾ ਗਿਆ ਹੈ। ਬਾਕੀ ਜਿਹੜਾ ਇਨ੍ਹਾਂ ਨੇ ਜੋਗਾ, ਭੈਣੀ ਅਤੇ ਘੁੰਮਣ ਡਿਸਟ੍ਰੀਬਿਊਟਰੀ ਸਿਸਟਮ ਦਾ ਜ਼ਿਕਰ ਕੀਤਾ ਹੈ ਜਿਹੜਾ ਪਾਰਟ ਇਨਕੰਪਲੀਟ ਹੈ ਉਹ ਮੈਂ ਕਿਹਾ ਹੈ ਕਿ ਅਗਲੇ ਸਾਲ ਵਿਚ ਕੰਪਲੀਟ ਕਰ ਦਿੱਤਾ ਜਾਵੇਗਾ ਪੈਸੇ ਦੀ ਕਿਉਂਕਿ ਇਸ ਲਈ ਲੋੜ ਹੈ ਅਤੇ ਬਜਟ ਦੇਖ ਕੇ ਹੀ ਖਰਚ ਕਰਨਾ ਪੈਂਦਾ ਹੈ। ਕੰਮ ਦੀ ਇਮਪਾਰਟੈਂਸ ਵੀ ਵੇਖੀ ਜਾਂਦੀ ਹੈ। ਬਾਕੀ ਇਨ੍ਹਾਂ ਨੇ ਜਿਕਰ ਕੀਤਾ ਹੈ ਕਿ ਇਸ ਇਲਾਕੇ ਦੀ ਸਰਵੇ ਕੀਤੀ ਗਈ ਹੈ ਅਤੇ ਕਿਹਾ ਗਿਆ ਕਿ ਪਾਣੀ ਦੀ ਲੋੜ ਹੈ ਪਾਣੀ ਤਾਂ ਪੰਜਾਬ ਵਿਚ ਸਾਰੀ ਜ਼ਮੀਨ ਨੂੰ ਜਿਹੜੀ ਹਲ ਥੱਲੇ (under plough) ਹੈ ਜ਼ਰੂਰਤ ਹੈ ਅਤੇ ਅਸੀਂ ਧਿਆਨ ਦੇ ਰਹੇ ਹਾਂ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪਾਣੀ ਦੇ ਲਿਹਾਜ਼ ਨਾਲ ਜ਼ਿਲ੍ਹਾ ਬਠਿੰਡਾ ਸਾਰਿਆਂ ਤੋਂ ਪਛੜਿਆ ਹੋਇਆ ਜ਼ਿਲ੍ਹਾ ਹੈ। ਨਹਿਰ ਵੀ ਅਖੀਰ ਵਿਚ ਏਥੇ ਆ ਕੇ ਟੇਲ ਹੀ ਬਣ ਜਾਂਦੀ ਹੈ। ਰਜਬਾਹਿਆਂ ਦਾ ਵੀ ਬੁਰਾ ਹਾਲ ਹੈ ਜਿਹੜੇ ਰਜਬਾਹੇ ਰੀਮਾਡਲ ਕੀਤੇ ਹਨ ਉਨ੍ਹਾਂ ਦੀਆਂ ਟੇਲਜ਼ ਤੇ ਪਾਣੀ ਨਹੀਂ ਪਹੁੰਚਦਾ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਤੱਕ 1974-75 ਤਾਈਂ ਕੋਈ ਨਵੀਂ ਸਕੀਮ ਇਨ੍ਹਾਂ ਦੀ ਨਹੀਂ ਆ ਜਾਂਦੀ ਸਰਕਾਰ ਇਸ ਜ਼ਿਲ੍ਹੇ ਦੇ ਲੋਕਾਂ ਦੀ ਔਖ ਨੂੰ ਵੇਖਦੇ ਹੋਏ ਕੋਈ ਸਪੈਸ਼ਲ ਫ਼ੰਡ ਦੇ ਕੇ ਪਾਣੀ ਟੇਲਾਂ ਤੱਕ ਪਹੁੰਚਾਉਣ ਦਾ ਪ੍ਰਬੰਧ ਕਰੇਗੀ ?

**ਮੰਤਰੀ** : ਮੈਂ ਆਨਰੇਬਲ ਮੈਂਬਰਜ਼ ਨੂੰ ਇਹ ਗੱਲ ਦਸ ਦੇਣੀ ਚਾਹੁੰਦਾ ਹਾਂ ਕਿ ਜਿਸ ਇਲਾਕੇ ਵਿਚ ਪਾਣੀ ਦੀ ਘਾਟ ਹੈ ਅਸੀਂ ਉਸ ਇਲਾਕੇ ਨੂੰ ਪਹਿਲਾਂ ਹੀ ਤਰਜੀਹ ਦੇਂਦੇ ਹਾਂ। ਸਪੈਸ਼ਲ ਗਰਾਊਂਡ ਤੇ ਤਾਂ ਉਸ ਵੇਲੇ ਕਨਸਿਡਰ ਹੋ ਸਕਦਾ ਹੈ ਜੇ ਕਿਤੇ ਫੰਡਜ਼ ਦੀ ਗੁੰਜਾਇਸ਼ ਹੋਵੇ ਅਤੇ ਉਸ ਕੰਮ ਦੀ ਇਮਪਾਰਟੈਂਸ ਨੂੰ ਵੇਖ ਕੇ ਹੀ ਫੰਡਜ਼ ਦਿੱਤੇ ਜਾਂਦੇ ਹਨ।

**ਸ਼੍ਰੀ ਸਪੀਕਰ :** ਉਨ੍ਹਾਂ ਦੀ ਸ਼ਿਕਾਇਤ ਹੈ ਕਿ ਰਜਬਾਹੇ ਦੇ ਰੀਮਾਡਲ ਹੋ ਜਾਣ ਤੋਂ ਬਾਅਦ ਵੀ ਪਾਣ ਟੇਲ ਤੱਕ ਨਹੀਂ ਪੁੱਜਦਾ। ਇਹ ਸ਼ਿਕਾਇਤ ਦੂਰ ਕਰਨ ਕਿਉਂਕਿ ਮੋਘਿਆਂ ਦੀ ਰੀਮਾਡਲਿੰਗ ਤਦ ਕੀਤੀ ਜਾਂਦੀ ਹੈ ਜਦੋਂ ਪਾਣੀ ਟੇਲ ਤੱਕ ਅਪੜਦਾ ਕਰਨਾ ਹੋਵੇ । (His grievance is that even after the remodelling of the Rajbaha the water does not reach the tail. This complaint should be removed. The remodelling is done for this purpose only that the water may reach the tail.)

**ਸਰਦਾਰ ਗੁਰਦੇਵ ਸਿੰਘ ਸਿੱਧੂ:** ਮੇਰਾ ਸਵਾਲ ਕਰਨ ਦਾ ਮਤਲਬ ਇਹ ਹੈ ਕਿ ਜੇ ਅਗਲੇ ਮੋਘੇ ਵੱਡੇ ਕਰ ਦੇਣ ਤਾਂ ਕੀ ਉਨ੍ਹਾਂ ਦੇ ਐਸਾ ਕਰਨ ਨਾਲ ਪਾਣੀ ਟੇਲ ਤੱਕ ਪੁਜੇਗਾ ?

**ਸ਼੍ਰੀ ਸਪੀਕਰ:** ਜੇ ਮੋਘੇ ਵੱਡੇ ਕਰਨਗੇ ਤਾਂ ਟੇਲ ਤੱਕ ਜ਼ਰੂਰ ਪਾਣੀ ਪੁਜੇਗਾ। (If the outlets are widened the water must reach the tail).

**ਮੰਤਰੀ:** ਜਿਸ ਵੇਲੇ ਪੰਜਾਬ ਵਿਚ ਅਕਾਲੀਆਂ ਦਾ ਰਾਜ ਸੀ ਤਾਂਪਾਣੀ ਟੇਲਾਂ ਤੱਕ ਨਹੀਂ ਸੀ ਪੁਜਦਾ। ਪਰ ਮੈਂ ਖੁਦ ਫਰੀਦਕੋਟ, ਮੁਕਤਸਰ ਅਤੇ ਬਠਿੰਡੇ ਦੌਰੇ ਤੇ ਜਾ ਕੇ ਜਿਥੇ ਵੀ ਪਾਣੀ ਦੀ ਜ਼ਰੂਰਤ ਸੀ ਪਾਣੀ ਪੁਜਦਾ ਕਰਵਾਇਆ ਹੈ। ਪਾਣੀ ਸਾਰੇ ਪੁਜਦਾ ਹੈ। ਇਹ ਆਪਣੇ ਵੇਲੇ ਦੀ ਗੱਲ ਕਰਦੇ ਹਨ।

**चौधरी बल राम :** वज़ीर साहिब ने फरमाया है कि रीमाडलिंग हो जाने के बाद पानी टेल तक पहुंचता है । जहां पर रजबाहों की रीमाडलिंग का काम हो चुका है, क्या सरकार ऐसा आर्डर करेगी कि अप्रैल में उनके मोघों को भी ठीक तरह तह पर लगाने का काम किया जाये ?

**ਮੰਤਰੀ :** ਮੈਂ ਤਾਂ ਆਪ ਜਾ ਕੇ ਉਨ੍ਹਾਂ ਦੀ ਸਾਰੀ ਤਕਲੀਫ ਦੂਰ ਕਰਵਾ ਕੇ ਆਇਆ ਹਾਂ। ਜਿਥੇ ਰਜਬਾਹੇ ਮਿੱਟੀ ਦੇ ਕੰਮ ਹੋ ਜਾਣ ਤੋਂ ਬਾਅਦ ਕੰਪਲੀਟ ਹੋ ਗਏ ਹਨ ਉਥੇ ਮੋਘਿਆਂ ਦੀ ਰੀਮਾਡਲਿੰਗ ਦੇ ਆਰਡਰ ਦਿੱਤੇ ਜਾ ਚੁਕੇ ਹਨ।

**ਸਰਦਾਰ ਗੁਰਰਤਨ ਸਿੰਘ ਨਿਹਾਲਸਿੰਘਵਾਲਾ :** ਏਥੇ ਮਨਿਸਟਰ ਤ ਸਾਹਿਬ ਨੇ ਫਰਮਾਇਆ ਹੈ ਰੀਮਾਡਲਿੰਗ ਹੋ ਜਾਣ ਨਾਲ ਪਾਣੀ ਟੇਲ ਤੱਕ ਪੁਜਦਾ ਹੈ। ਕੀ ਮਨਿਸਟਰ ਸਾਹਿਬ ਦੇ ਇਹ ਗੱਲ ਇਲਮ ਵਿਚ ਹੈ ਕਿ ਗਿਰਦਾਵਰੀ ਵਿਚ ਜਿਥੇ ਇਹ ਲਿਖਿਆ ਹੋਵੇ ਕਿ ਪਾਣੀ ਟੇਲ ਤੱਕ ਨਹੀਂ ਪਹੁੰਚਿਆ ਕੀ ਉਸ ਦੇ ਲਈ ਕੋਈ ਐਕਸ਼ਨ ਲੈਣਗੇ ?

**ਸ਼੍ਰੀ ਸਪੀਕਰ :** ਇਹ ਤਾਂ ਤਦ ਹੋਵੇ ਜੇ ਜੱਟ ਨੂੰ ਪਟਵਾਰੀ ਤੇ ਵਿਸ਼ਵਾਸ ਆਵੇ । (It can only be, if the farmer has faith in the Patwari.)

**ਮੰਤਰੀ:** ਇਸ ਸਵਾਲ ਦਾ ਜਵਾਬ ਮੈਂ ਦੇ ਦਿੱਤਾ ਹੈ ਕਿ ਮੈਂ ਖੁਦ ਜਾ ਕੇ ਫਰੀਦਕੋਟ, ਮੁਕਤਸਰ ਜਿਥੇ ਪਾਣੀ ਨਹੀਂ ਪਹੁੰਚਦਾ ਉਥੇ ਪਹੁੰਚਾ ਕੇ ਆਇਆ ਹਾਂ। ਮੈਨੂੰ ਇਹ ਵੀ ਪਤਾ ਹੈ ਕਿ ਕੁਝ ਜ਼ਿਮੀਦਾਰ ਆਪ ਪਾਣੀ ਦੀ ਕੱਟ ਕਰਾਉਂਦੇ ਹਨ ਅਤੇ ਨਾਉਂ ਗਰੀਬ ਡੇਲੀ ਵੇਜਿਜ਼ ਵਾਲਿਆਂ ਦਾ ਮੜ੍ਹਿਆ ਜਾਂਦਾ ਹੈ।

**ਚੌਧਰੀ ਕਾਂਸ਼ੀ ਰਾਮ :** ਮੈਂ ਮੰਤਰੀ ਜੀ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਹੁਣ ਤੱਕ ਜਿਤਨੇ ਵੀ ਮੋਘਿਆਂ ਦੀ ਰੀਮਾਡਲਿੰਗ ਹੋਈ ਅਤੇ ਉਨ੍ਹਾਂ ਮੋਘਿਆਂ ਨਾਲ ਆਬਪਾਸ਼ੀ ਹੁੰਦੀ ਹੈ, ਅਤੇ ਜਿਨ੍ਹਾਂ ਰਾਹੀਂ ਨਹੀਂ ਹੁੰਦੀ ਉਨ੍ਹਾਂ ਸਾਰਿਆਂ ਦੀ ਡੀਟੇਲ ਹਾਊਸ ਦੀ ਮੇਜ਼ ਤੇ ਰਖਣਗੇ, ਤਾਂ ਜੋ ਉਨ੍ਹਾਂ ਦਾ ਕੰਪੇਰੀਜ਼ਨ ਕਰਕੇ ਵੇਖਿਆ ਜਾ ਸਕੇ ?

ਮੰਤਰੀ: ਇਹ ਕੰਮ ਬੜਾ ਲੰਮਾ ਚੌੜਾ ਹੈ, ਇਸ ਤਰ੍ਹਾਂ ਦੀ ਇਨਫਰਮੇਸ਼ਨ ਕਲੈਕਟ ਕਰਨ ਦਾ ਸਦਨ ਨੂੰ ਕੋਈ ਲਾਭ ਨਹੀਂ ਹੋਵੇਗਾ। ਇਹ ਜੇ ਆਪਣੇ ਏਰੀਏ ਦੀ ਕੋਈ ਸਪੈਸੇਫਿਕ ਗੱਲ ਕਰਨਗੇ ਤਾਂ ਪਤਾ ਕਰ ਦੇਵਾਂਗੇ ।

ਸਰਦਾਰ ਗੁਰਦੇਵ ਸਿੰਘ ਸਿਧੂ: ਜਿਵੇਂ ਕਿ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਬਹੁਤ ਸਾਰਾ ਪਾਣੀ ਟੇਲ ਤੱਕ ਜਾਂਦਾ ਜਾਂਦਾ ਸੁਕ ਹੀ ਜਾਂਦਾ ਹੈ, ਕੀ ਸਰਕਾਰ ਇਨ੍ਹਾਂ ਟੇਲਾਂ ਅਤੇ ਸੂਇਆਂ ਨੂੰ ਪੱਕਾ ਕਰਨ ਦਾ ਕੋਈ ਪ੍ਰਬੰਧ ਕਰੇ ਗੀ?

ਮੰਤਰੀ: ਇਨ੍ਹਾਂ ਦੀ 5 ਸਾਲ ਹਕੂਮਤ ਰਹੀ ਪਰ ਇਨ੍ਹਾਂ ਤੋਂ ਪੱਕਾ ਕਰਨ ਦਾ ਕੋਈ ਯਤਨ ਨਹੀਂ ਹੋਇਆ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਹੜੀ 25-30 ਪ੍ਰਤੀਸ਼ਤ ਐਬਜ਼ਾਰਪਸ਼ਨ ਹੁੰਦੀ ਹੈ ਅਸੀਂ ਉਸ ਨੂੰ ਬੰਦ ਕਰਨ ਦੇ ਯਤਨ ਕਰ ਰਹੇ ਹਾਂ । ਜਿਤਨੇ ਵੀ ਪੈਸੇ ਮਿਲਦੇ ਹਨ ਅਸੀਂ ਇਸ ਪਾਸੇ ਵੱਧ ਤੋਂ ਵੱਧ ਲਾ ਰਹੇ ਹਾਂ। ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਪਾਣੀ ਪੂਰਾ ਮਿਲੇ ।

ਕਾਮਰੇਡ ਦਾਨਾ ਰਾਮ : ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਅਬੋਹਰ ਦੇ ਵਿਚ ਹੜਤਾਲ ਹੋਈ ਅਤੇ ਉਥੇ ਚੌਧਰੀ ਕਾਂਸ਼ੀ ਰਾਮ ਅਤੇ ਸ੍ਰੀ ਬਲਰਾਮ ਦੇ ਖਿਲਾਫ ਨਾਹਰੇ ਲਗਦੇ ਰਹੇ । ਕੀ ਇਹ ਗੱਲ ਦਰੁਸਤ ਹੈ?

ਮੰਤਰੀ: ਇਹ ਗੱਲ ਦਰੁਸਤ ਹੈ ਕਿ ਇਨ੍ਹਾਂ ਦੋ ਆਨਰੇਬਲ ਮੈਂਬਰਜ਼ ਦੇ ਖਿਲਾਫ ਨਾਹਰੇ ਲਗਦੇ ਰਹੇ ਮੈਂ ਉਥੇ ਦੋ ਵਾਰ ਗਿਆ ਅਤੇ ਜਾ ਕੇ ਹੜਤਾਲ ਖੁਲ੍ਹਾ ਕੇ ਆਇਆ, ਲੋਕ ਇਨ੍ਹਾਂ ਦੇ ਖਿਲਾਫ ਸਨ ।

ਚੌਧਰੀ ਕਾਂਸ਼ੀ ਰਾਮ: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੀ ਡੀਪਾਰਟ-ਮੈਂਟਲ ਇਨਕੁਆਇਰੀ ਹੋਈ ਉਸ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰਖਣਗੇ ?

ਮੰਤਰੀ: ਰਿਪੋਰਟ ਸਦਨ ਦੀ ਮੇਜ਼ ਤੇ ਆਉਣੀ ਕੋਈ ਜ਼ਰੂਰੀ ਨਹੀਂ ਹੈ। ਜੇ ਪਬਲਿਕ ਇੰਟਰੈਸਟ ਵਿਚ ਨਾ ਹੋਵੇ ਤਾਂ ਨਹੀਂ ਵੀ ਰੱਖੀ ਜਾਂਦੀ ਅਤੇ ਰੱਖੀ ਵੀ ਜਾ ਸਕਦੀ ਹੈ। (ਸ਼ੋਰ)

ਸ੍ਰੀ ਸਪੀਕਰ : ਵਜ਼ੀਰ ਸਾਹਿਬ, ਇਹ ਦੱਸੋ ਕਿ ਉਸ ਰਿਪੋਰਟ ਦੇ ਮੁਤਾਬਿਕ ਆਇਆ ਚੌਧਰੀ ਕਾਂਸ਼ੀ ਰਾਮ ਜਾਂ ਸ੍ਰੀ ਬਲ ਰਾਮ ਤੇ ਕੋਈ ਜ਼ਿਮੇਵਾਰੀ ਆਉਂਦੀ ਹੈ ਜਾਂ ਨਹੀਂ ? (Will the Minister concerned be pleased to state whether any responsibility falls on Chaudhri Kanshi Ram or Shri Bal Ram according to the Report ?)

ਮੰਤਰੀ: ਦਰਅਸਲ ਮੇਰੀ ਗਲ ਸਮਝੀ ਨਹੀਂ ਗਈ, ਇਹ ਸਿੱਟਾ ਕੱਢਣਾ ਕਿ ਹਾਊਸ ਦੀ ਟੇਬਲ ਤੇ ਆਵੇ ਜਾਂ ਨਾ, ਕਿਉਂਕਿ ਇਹ ਅਜੇ ਵਿਜੀਲੈਂਸ ਡੀਪਾਰਟਮੈਂਟ ਦੇ ਵਿਚਾਰ ਅਧੀਨ ਹੈ, ਉਨ੍ਹਾਂ ਦੇ ਮੁਕੰਮਲ ਕਰਨ ਤੋਂ ਬਾਅਦ ਜਦੋਂ ਸਾਡੇ ਪਾਸ ਆਵੇਗੀ ਅਸੀਂ ਵੇਖਾਂਗੇ ਕਿ ਹਾਊਸ ਦੀ ਟੇਬਲ ਤੇ ਰਖਣੀ ਵੀ ਹੈ ਜਾਂ ਨਹੀਂ।

ਚੌਧਰੀ ਕਾਂਸ਼ੀ ਰਾਮ: ਇਥੇ ਚੌਧਰੀ ਸਾਹਿਬ ਨੇ ਇਹ ਗੱਲ ਆਖੀ ਹੈ ਕਿ ਰਿਪੋਰਟ ਨਹੀਂ ਆਈ, ਪਰ ਮੈਨੂੰ ਇਕ ਸਵਾਲ ਦੇ ਜਵਾਬ ਵਿਚ ਕਿਹਾ ਗਿਆ ਹੈ ਕਿ This whole agitation was politically motivated. ਜੇ ਨਾ ਆਉਂਦੀ ਤਾਂ ਉਹ ਇਸ ਤਰ੍ਹਾਂ ਦਾ ਜਵਾਬ ਕਿਵੇਂ ਦਿੰਦੇ ।

(ਕੋਈ ਉੱਤਰ ਨਹੀਂ ਦਿੱਤਾ ਗਿਆ)

**श्री बल राम :** जैसे कामरेड दाना राम ने कहा है मैं उस के मुतालिक परसनल ऐक्सप्लेनेशन देना चाहता हूं । और साथ ही मैं मिनिस्टर साहिब से यह पूछना चाहता हूं कि क्या उस समय चौधरी कांशी राम और मेरा कोई दोस्त था ? या उनके दोस्तों ने इनके खिलाफ कोई माहौल क्रियेट किया ?

**ਮੰਤਰੀ:** ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਇਸ ਵਿਚ ਥੋੜ੍ਹੀ ਜਿਹੀ ਪੁਲੀਟੀਕਲ ਗੱਲ ਸੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਇਹ ਠੀਕ ਨਹੀਂ ਹੈ ਕਿ ਗਿਰਦਾਵਰੀਆਂ ਵਿਚ ਦਿਤੇ ਅੰਕੜੇ ਤਸੀਲ ਮਾਨਸਾ ਦੇ ਪਿੰਡਾਂ ਬਾਰੇ ਗਲਤ ਹਨ ਅਤੇ ਇਸ ਇਲਾਕੇ ਵਿਚ ਇਰੀਗੇਸ਼ਨ ਦੀਆਂ ਸਕੀਮਾਂ ਲਈ ਸੈਂਟਰ ਨੇ ਜੋ 35 ਕਰੋੜ ਰੁਪਿਆ ਦਿਤਾ ਹੈ, ਉਸ ਨਾਲ ਇਸ ਇਲਾਕੇ ਦੀ ਤਰੱਕੀ ਕਰਨਗੇ ?

**ਮੰਤਰੀ :** 35 ਕਰੋੜ ਦੀ ਏਡ ਸਾਰੇ ਪੰਜਾਬ ਲਈ ਹੈ ਸਿਰਫ ਇਸ ਇਲਾਕੇ ਲਈ ਨਹੀਂ । ਇਸ ਤੋਂ ਬਿਨਾਂ ਜੇ ਗਿਰਦਾਵਰੀਆਂ ਬਾਰੇ ਕੋਈ ਸ਼ਿਕਾਇਤ ਹੈ ਤਾਂ ਲਿਖ ਕੇ ਦੇ ਦੇਣ ਉਸ ਦਾ ਹਲ ਕੱਢ ਲਿਆ ਜਾਵੇਗਾ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Legislative Assembly

**ਕਾਮਰੇਡ ਅਰਜਨ ਸਿੰਘ ਮਸਤਾਨਾ :** (ਵਿਘਨ) ਉਥੇ ਕੋਈ ਬਾਰ ਨਹੀਂ, ਪਰ 20 ਸਾਲਾਂ ਤੋਂ ਬਾਗਾਂ ਦੇ ਨਾਂ ਤੇ 6 ਗੁਣਾ ਪਾਣੀ ਲਈ ਜਾ ਰਹੇ ਹਨ ਕੀ ਵਜ਼ੀਰ ਸਾਹਿਬ ਉਹ ਪਾਣੀ ਬੰਦ ਕਰਨਗੇ ?

**ਸ੍ਰੀ ਸਪੀਕਰ :** ਮਸਤਾਨਾ ਜੀ, ਤੁਸੀਂ ਬੈਠ ਜਾਓ, ਸਵਾਲਾਂ ਦਾ ਸਮਾਂ ਖਤਮ ਹੋ ਗਿਆ ਹੈ । (Mastanaji, please resume your seat. The Question Hour is over)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

---

### Villages Electrified during the Centenary Celebrations of Mahatma Gandhi Ji

***1152. Chaudhri Ram Singh :** Will the Minister for Irrigation and Power be pleased to states the number and names of villages electrified during the Centenary Celebrations of Mahatma Gandhi Ji, Division-wise ?

**Shri Gurmail Singh :** Statements giving the necesasary information are placed on the Table of the House.

[ਸੂਚੀ, ਜਿਸ ਵਿਚ ਵੇਰਵਾ ਦਿਤਾ ਹੋਇਆ ਹੈ, ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।]

[Minister Irrigation and Power]

**Statement showing the number of villages electrified during the Centenary Celebrations of Mahatma Gandhi Ji, Division wise**

| Serial No. | Name of 'OP' Division | | No. of villages electrified |
|---|---|---|---|
| 1 | Gurdaspur | .. | 9 |
| 2 | Batala | .. | 2 |
| 3 | Pathankot | .. | 2 |
| 4 | Tarn Taran | .. | 9 |
| 5 | Amritsar (West) | .. | 2 |
| 6 | Jandiala Guru | .. | 2 |
| 7 | Kapurthala | .. | 15 |
| 8 | Jullundur Cantt. | .. | 4 |
| 9 | Jullundur West | .. | 1 |
| 10 | Phagwara | .. | 2 |
| 11 | Nawanshahar | .. | 7 |
| 12 | Hoshiarpur | .. | 8 |
| 13 | Ropar | .. | 14 |
| 14 | Ludhiana Suburban | .. | 13 |
| 15 | Moga | .. | 10 |
| 16 | Bhatinda | .. | 26 |
| 17 | Mukatsar | .. | 34 |
| 18 | Ferozepur | .. | 3 |
| 19 | Sang rur | .. | 6 |
| 20 | Khanna | .. | 4 |
| 21 | Nabha | .. | 3 |
| 22 | Patiala Suburban | .. | 6 |
| 23 | Rajpura | .. | 18 |
| | Total | .. | 205 |

**Statement showing the Particulars of the Villages electrified during the Gandhi Centenary Year (as per Census 1961)**

| Serial No | Name of Division | | Name of District |
|---|---|---|---|
| | **Gurdaspur Division** | | |
| 1 | Dalla | .. | Gurdaspur |
| 2 | Daowal | .. | Do |
| 3 | Wazipur (Afgana) | .. | Do |
| 4 | Jiwan chak | .. | Do |
| 5 | Aio Chak | .. | Do |
| 6 | Sirkian | .. | Do |
| 7 | Bhagal | .. | Do |
| 8 | Nadala | .. | Do |
| 9 | Bains | .. | Do |
| | **Batala Division** | | |
| 10 | Khalipur | .. | Do |
| 11 | Dadowala | .. | Do |
| | **Pathankot Division** | | |
| 12 | Kalasor | .. | Do |
| 13 | Jhandpur | .. | Do |

| Serial No. | Name of Division | Name of District |
|---|---|---|
| | **Tarn Taran Division** | |
| 14 | Dohal Kohana | .. Amritsar |
| 15 | Dalairi | .. Do |
| 16 | Namalabdele | .. Do |
| 17 | Tung | .. Do |
| 18 | Fatehpur Badeshan | .. Do |
| 19 | Alia (Ahemedpur) | .. Do |
| 20 | Ghantha | .. Do |
| 21 | Wan | .. Do |
| 22 | Baserke | .. Do |
| | **Amritsar West Division** | |
| 23 | Mughlanikot | .. Do |
| 24 | Kot Rajada | .. Do |
| | **Jandiala Guru Division** | |
| 25 | Singhpura | .. Do |
| 26 | Shere Bagha | .. Do |
| | **Kapurthala Division** | |
| 27 | Fatehpur | .. Kapurthala |
| 28 | Boot | .. Do |
| 29 | Sunu Kalia | .. Do |
| 30 | Mandho Jhande | .. Do |
| 31 | Phulewali | .. Do |
| 32 | Badi | .. Jullundur |
| 33 | Nawan-Pind Kalewal | .. Do |
| 34 | Kang Khurd | .. Do |
| 35 | Mulewal Brahmana | .. Do |
| 36 | Pata Khurd | .. Do |
| 37 | Nagara.. | .. Do |
| 38 | Chachowal | .. Do |
| 39 | Punjan | .. Do |
| 40 | Reru | .. Do |
| 41 | Mithra | .. Do |
| | **Jullundur Cantt. Division** | |
| 42 | Nazam-uddin-pur | .. Do |
| 43 | Shizangi | .. Do |
| 44 | Mannan | .. Do |
| 45 | Gopalpur | .. Do |
| | **Jullundur West Division** | |
| 46 | Mirpur | .. Do |
| | **Phagwara Division** | |
| 47 | Rupowali | .. Do |
| 48 | Bharduggi | .. Do |

| Serial No. | Name of Division | Name of District |
|---|---|---|
| | **Nawanshahar Division** | |
| 49 | Mujara Kalan | Jullundur |
| 50 | Punnu Mazara | Do |
| 51 | Bharta Kalan | Do |
| 52 | Mehdipur | Hoshiarpur |
| 53 | Uladani | Do |
| 54 | Simal Mazara | Do |
| 55 | Bakarpur | Do |
| | **Hoshiarpur Division** | |
| 56 | Bagha | Do |
| 57 | Patti | Do |
| 58 | Gambewal | Do |
| 59 | Doulowal | Do |
| 60 | Kabirpur | Do |
| 61 | Nara | Do |
| 62 | Nandan | Do |
| 63 | Ralhan | Do |
| | **Ropar Division** | |
| 64 | Harlalpur | Ropar |
| 65 | Shahpur | Do |
| 66 | Kalewal | Do |
| 67 | Kagar | Do |
| 68 | Dhamana | Do |
| 69 | Gosalan | Do |
| 70 | Saidpur | Do |
| 71 | Abnipur | Do |
| 72 | Manak Majra | Do |
| 73 | Dasrrana | Do |
| 74 | Bhatol | Do |
| 75 | Bhago Majra | Do |
| 76 | Mulanpur | Patiala |
| 77 | Babarpur | Do |
| | **Ludhiana Suburban Division** | |
| 78 | Dolon Khurd | Ludhiana |
| 79 | Nangal Khurd | Do |
| 80 | Nangal Kalan | Do |
| 81 | Hatpur | Do |
| 82 | Karimpura | Do |
| 83 | Jhanat | Do |
| 84 | Man (Chowki) | Do |
| 85 | Taper Hari | Do |
| 86 | Sidhwan Bet | Do |
| 87 | Mirpur (Hans) | Do |
| 88 | Bains | Do |
| 89 | Hans | Do |
| 90 | Boparai Khurd | Do |
| | **Moga Division** | |
| 91 | Badowal | Ferozepur |
| 92 | Nihalgarh | Do |
| 93 | Talwandi Naubahar | Do |
| 94 | Bhagaka | Do |
| 95 | Himatpura | Do |
| 96 | Phulawala | Do |

| Serial No. | Name of Division | | Name of District |
|---|---|---|---|
| 97 | Minian | .. | Ferozepur |
| 98 | Bir Raoke | .. | Do |
| 99 | Raman | .. | Do |
| 100 | Nislarwala | .. | Do |
| | **Bhatinda Division** | | |
| 101 | Sheikhu | .. | Do |
| 102 | Sikhwala | .. | Do |
| 103 | Fakarsar | .. | Do |
| 104 | Gurusar | .. | Do |
| 105 | Birk Khera | .. | Do |
| 106 | Mudhir | .. | Do |
| 107 | Ghanga | .. | Do |
| 108 | Karanwalie | .. | Do |
| 109 | Balloh | .. | Bhatinda |
| 110 | Lehra Dhulkot | .. | Do |
| 111 | Puhla | .. | Do |
| 112 | Pulli | .. | Do |
| 113 | Nathana | .. | Do |
| 114 | Dhadee | .. | Do |
| 115 | Ballianwali | .. | Do |
| 116 | Machhnor Anupgarh | .. | Do |
| 117 | Khaila Kalan | .. | Do |
| 118 | Malakpur | .. | Do |
| 119 | Ram Niwal | .. | Do |
| 120 | Kuttiwal Kalan | .. | Do |
| 121 | Sema | .. | Do |
| 122 | Paka Kalan | .. | Do |
| 123 | Kahnike | .. | Sangrur |
| 124 | Pakko Kalan | .. | Do |
| 125 | Dhurkot | .. | Do |
| 126 | Ghunes | .. | Do |
| | **Mukatsar Division** | | |
| 127 | Arang | .. | Ferozepur |
| 128 | Khunde Halal | .. | Do |
| 129 | Doda | .. | Do |
| 130 | Bhangewala | .. | Do |
| 131 | Kandal | .. | Do |
| 132 | Rup Nagar | .. | Do |
| 133 | Kathera | .. | Do |
| 134 | Kala Tibba | .. | Do |
| 135 | Roheraanwala | .. | Do |
| 136 | Tarahari | .. | Do |
| 137 | Roranwali | .. | Do |
| 138 | Dharampura | .. | Do |
| 139 | Tarkhanwala | .. | Do |
| 140 | Sanewala | .. | Do |
| 141 | Harike Kalan | .. | Do |
| 142 | Ladhuka | .. | Do |
| 143 | Theh Kanader | .. | Do |
| 144 | Tahliwala Bodla | .. | Do |
| 145 | Ramgarh | .. | Do |
| 146 | Bhanwala | .. | Do |
| 147 | Tatta Biba | .. | Do |
| 148 | Jhakarwala | .. | Bhatinda |
| 149 | Sikhanwala | .. | Do |
| 150 | Wander Jatuna | .. | Do |
| 151 | Phide Khurd | .. | Do |
| 852 | Nathewala | .. | Do |

[Minister for Irrigation and Power]

| Serial No. | Name of Division | | Name of District |
|---|---|---|---|
| 153 | Khara | .. | Bhatinda |
| 154 | Rangingh wala | .. | Do |
| 155 | Dod | .. | Do |
| 156 | Sireyawala | .. | Do |
| 157 | Ranajes | .. | Do |
| 158 | Chaina | .. | Do |
| 159 | Wara Daraka | .. | Do |
| 160 | Burj Harika | .. | Do |
| | **Ferozepur Division** | | |
| 161 | Chugetewala | .. | Ferozepur |
| 162 | Achhewala | .. | Do |
| 163 | Karehewala | .. | Do |
| 164 | Bhabra | .. | Do |
| 165 | Sunehar | .. | Do |
| 166 | Jandwala | .. | Bhatinda |
| 167 | Bhag Singhwala | .. | Do |
| 168 | Ghuduwala | .. | Do |
| | **Sangrur Division** | | |
| 169 | Bhadalwal | .. | Sangrur |
| 170 | Amla Singh wala | .. | Do |
| 171 | Bazidpur Kalan | .. | Do |
| 172 | Vazidpur Khurd | .. | Do |
| 173 | Sahjeem | .. | Do |
| 174 | Mahelkalan | .. | Do |
| | **Khanna Division** | | |
| 175 | Fazgarh | .. | Ludhiana |
| 176 | Mahpur | .. | Do |
| 177 | Chapra | .. | Do |
| 178 | Ugani | | Patiala |
| | **Nabha Division** | | |
| 179 | Shahbajpur | .. | Sangrur |
| 180 | Ena Bajwa | .. | Do |
| 181 | Pipal Manghauli | .. | Patiala |
| | **Patiala Suburban Division** | | |
| 182 | Plakha | .. | Patiala |
| 183 | Alipur Sikhan | .. | Do |
| 184 | Mehawah | .. | Do |
| 185 | Mehmuapur | .. | Do |
| 186 | Akbarpur | .. | Do |
| 187 | Majri | .. | Do |
| | **Rajpura Division** | | |
| 188 | Sural Kalan | .. | Patiala |
| 189 | Ulana | .. | Do |
| 190 | Jandali | .. | Do |
| 191 | Sotal | .. | Do |
| 192 | Surala Kalan | .. | Do |
| 193 | Lakhomajra | .. | Do |
| 194 | Bakshiwala | .. | Do |
| 195 | Barali | .. | Do |
| 196 | Bhukheri | .. | Do |
| 197 | Baboli | .. | Do |
| 198 | Rain Majra | .. | Do |
| 199 | Wazirawad | .. | Do |
| 200 | Timberpur | .. | Do |
| 201 | Surajgarh | .. | Do |
| 202 | Bakarpur | .. | Do |
| 203 | Bathoniana Kalan | .. | Do |
| 204 | Dhinsan | .. | Do |
| 205 | Raomajra | .. | Do |

**ਸਰਦਾਰ ਹਰਚੰਦ ਸਿੰਘ**: ਮੇਰੀ ਕਾਲ ਅਟੈਨਸ਼ਨ ਨੰ: 183 ਸੀ। ਇਹ ਕਿਉਂ ਡਿਸਅਲਾਉ ਕੀਤੀ ਹੈ। ਤੁਸੀਂ ਪੜ੍ਹ ਕੇ ਫੈਸਲਾ ਕਰੋ ਇਸ ਵਿਚ ਡਿਸਅਲਾਉ ਕਰਨ ਦੀ ਕੋਈ ਗੱਲ ਨਹੀਂ ਹੈ।

**ਸ੍ਰੀ ਸਪੀਕਰ**: ਪੜ੍ਹਕੇ ਹੀ ਫੈਸਲਾ ਕੀਤਾ ਹੈ। (The decision has been taken after going through the whole matter.)

**ਸਰਦਾਰ ਅਜਾਇਬ ਸਿੰਘ ਸੰਧੂ**: ਆਨ ਏ ਪੁਆਇੰਟ ਆਫ ਆਰਡਰ, ਸਰ। ਜਿਹੜੀ ਸਰਦਾਰ ਗੁਰਦੇਵ ਸਿੰਘ ਬਾਦਲ ਨੇ ਕਾਲ ਅਟੈਨਸ਼ਨ ਦਿਤੀ ਸੀ ਇਹ ਪੜ੍ਹ ਤਾਂ ਦਿਤੀ। ਇਹ ਹਲਕਾ ਗੁਰਦੇਵ ਸਿੰਘ ਦਾ ਹੈ ਪਰ ਵੋਟਰਜ਼ ਹਨ ਚੀਫ ਮਨਿਸਟਰ ਸਾਹਿਬ ਦੇ। ਇਸ ਕਰਕੇ ਮੈਂ ਸਮਝਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਦਾ ਨਾਉਂ ਨਾਜਾਇਜ਼ ਤੌਰ ਤੇ ਵਰਤ ਕੇ ਇਨ੍ਹਾਂ ਹਰੀਜਨਾਂ ਦੇ ਘਰਾਂ ਨੂੰ ਢਾਉਣਾ ਨਹੀਂ ਚਾਹੀਦਾ ਹੈ।

**Sardar Harchand Singh**: Sir, I beg to draw the attention of the Government towards..........

**Mr. Speaker**: This has been dis-allowed.

**ਸਰਦਾਰ ਹਰਚੰਦ ਸਿੰਘ**: ਇਹਦੇ ਵਿਚ ਡਿਸਅਲਾਉ ਕਰਨ ਵਾਲੀ ਕੋਈ ਗੱਲ ਨਹੀਂ ਹੈ।

**Mr. Speaker**: The remarks thereon are :—

Call Attention Notice No. 183 has been dis-allowed on the ground that it was of excessive length and it also concerns the internal........ (*Interruptions*).

**ਸਰਦਾਰ ਹਰਚੰਦ ਸਿੰਘ**: ਤੁਸੀਂ ਇਹਨੂੰ ਪੜ੍ਹ ਕੇ ਤਾਂ ਦੇਖੋ। (ਵਿਘਨ)

**ਸ੍ਰੀ ਸਪੀਕਰ**: ਤੁਸੀਂ ਆ ਕੇ ਮੈਨੂੰ ਇਸ ਮਾਮਲੇ ਵਿਚ ਕਾਇਲ ਕਰ ਲੋ ਮੈਂ ਦੇਖ ਲਵਾਂਗਾ। (You may come to my Chamber and if you convince me, I will re-examine my decision.)

**ਸ੍ਰੀ ਸਰਦਾਰੀ ਲਾਲ ਕਪੂਰ**: ਆਨ ਏ ਪੁਆਇੰਟ ਆਫ ਆਰਡਰ ਸਰ (ਵਿਘਨ) ਮੇਰੀ ਪ੍ਰਾਰਥਨਾ ਇਹ ਹੈ ਕਿ ਪਿਛਲੀਆਂ ਕਾਲ ਅਟੈਨਸ਼ਨਾਂ ਆਉਣ ਤੇ ਤੁਸੀਂ ਫਰਮਾਇਆ ਸੀ ਕਿ ਇਹਦੇ ਜਵਾਬ ਆਉਣ ਤਾ ਸਵਾਲ ਪੁਛ ਲੈਣਾ ਅਤੇ ਹੁਣ ਮੈਂ ਸਵਾਲ ਕਰਨਾ ਚਾਹੁੰਦਾ ਹਾਂ।

**ਸ੍ਰੀ ਸਪੀਕਰ**: ਹਾਂ ਸਵਾਲ ਕਰੋ। (Yes, you can put the question)

## QUESTION ON STATEMENT LAID ON THE TABLE IN REPLY TO CALL ATTENTION NOTICE NO. 125

**ਸ੍ਰੀ ਸਰਦਾਰੀ ਲਾਲ ਕਪੂਰ**: ਮੇਰੀ 125 ਕਾਲ ਅਟੈਨਸ਼ਨ ਦੇ ਸਿਲਸਿਲੇ ਵਿਚ ਜੋ ਕਿ ਲਾਊਡ ਸਪੀਕਰ ਦੇ ਸਿਲਸਿਲੇ ਵਿਚ ਸੀ ਕਿ ਪੰਜਾਬ ਭਰ ਵਿਚ ਨਆਇਜ਼ ਹੁੰਦੀ ਹੈ, ਇਹਦਾ ਜਵਾਬ ਮੈਨੂੰ ਆ ਗਿਆ ਹੈ ਅਤੇ ਮੇਰਾ ਇਸ ਸਬੰਧ ਵਿਚ ਸਵਾਲ ਇਹ ਹੈ ਕਿ ਸਰਕਾਰ ਨੇ ਕਾਨੂੰਨ ਵੀ ਪਾਸ ਕੀਤਾ ਹੈ ਅਤੇ ਡਿਪਟੀ ਕਮਿਸ਼ਨਰਜ਼ ਨੂੰ ਵੀ ਸਰਕਾਰ ਨੇ ਇਸ ਬਾਰੇ ਲਿਖ ਦਿਤਾ ਹੈ। ਪਰ ਬਾਵਜੂਦ ਇਸ ਦੇ ਸਟੂਡੈਂਟਸ ਤੰਗ ਹਨ, ਸਾਰੇ ਲੋਕ ਤੰਗ ਹਨ, ਕੋਈ ਸਰਕਾਰ ਦੀਆਂ ਹਦਾਇਤਾਂ ਦੀ ਪਰਵਾਹ ਨਹੀਂ ਕਰਦਾ। ਕੀ ਗੌਰਮੈਂਟ ਇਸ ਬਾਰੇ ਕੋਈ ਕਾਰਵਾਈ ਕਰੇਗੀ ਜਿਸ ਨਾਲ ਕਿ ਇਹ ਲਾਊਡ ਸਪੀਕਰ ਦੀ ਨੁਆਇਜ਼ ਬੰਦ ਹੋ ਜਾਵੇ।

**ਉਪ ਮੰਤਰੀ**: (ਸਰਦਾਰ ਨਸੀਬ ਸਿੰਘ ਗਿੱਲ) ਸਪੀਕਰ ਸਾਹਿਬ, ਇਨ੍ਹਾਂ ਦੀ ਕਾਲ ਅਟੈਨਸ਼ਨ ਦੇ ਜਵਾਬ ਵਿਚ ਲਿਖ ਦਿਤਾ ਹੈ ਕਿ ਇਹਦੇ ਲਈ ਪਰੋਵੀਜ਼ਨ ਹੈ ਕਿ ਨੁਆਇਜ਼ ਦੇ ਖਿਲਾਫ ਜਿਹੜਾ ਵੀ ਆਫੈਂਸ ਬਣਦਾ ਹੈ ਉਹ ਕਾਗਨੀਜ਼ੇਬਲ ਆਫੈਂਸ ਹੈ। ਅਗਰ ਕੋਈ ਵੀ ਇਸ ਬਾਰੇ ਪੁਲਿਸ ਵਿਚ ਕੇਸ ਦਰਜ ਕਰਾਏ ਤਾਂ ਇਸ ਲਈ, ਵੀ ਆਰ ਬਾਊਂਡ ਟੂ ਡੂ ਇਟ। ਇਸ ਬਾਰੇ ਅੱਜ ਤਕ ਕੋਈ ਸ਼ਕਾਇਤ ਨਹੀਂ ਆਈ। ਬਜਾਏ ਇਸ ਦੇ ਕਿ ਅਸੰਬਲੀ ਸੈਸ਼ਨ ਵਿਚ ਇਸ ਬਾਰੇ ਕਾਲ ਅਟੈਨਸ਼ਨ ਆਵੇ, ਜੇ ਕੋਈ ਖਾਸ ਕੇਸ ਹੈ ਤਾਂ ਇਹ ਸਾਡੇ ਨੋਟਿਸ ਵਿਚ ਲੈ ਆਉਣ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ:** ਆਨ ਏ ਪੁਆਇੰਟ ਆਫ ਆਰਡਰ, ਸਰ। ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸਾਡੇ ਕੋਲ ਕੋਈ ਸ਼ਕਾਇਤ ਨਹੀਂ ਆਈ ਹੈ। ਸਪੀਕਰ ਸਾਹਿਬ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਉਹ ਇਲਾਕਾ ਹੈ ਜਿਥੇ ਮੁਰਗੀ ਅੰਡੇ ਦੇ ਦੇਵੇ ਤਾਂ ਸਪੀਕਰ ਲਾ ਦਿੰਦੇ ਹਨ। (ਵਿਘਨ) (ਹਾਸਾ)

**ਸਿਖਿਆ ਮੰਤਰੀ:** ਆਨ ਏ ਪੁਆਇੰਟ ਆਫ ਆਰਡਰ, ਸਰ। ਜਿਸ ਤਰ੍ਹਾਂ ਕਿ ਮੈਂਬਰਾਂ ਨੇ ਕਿਹਾ ਹੈ ਕਿ ਸਪੀਕਰ ਤੇ ਪਾਬੰਦੀ ਕਰ ਦਿਉ ਤਾਂ ਕਿਤੇ ਕਲ੍ਹ ਨੂੰ ਤੁਸੀਂ ਨਾ ਇਸ ਤੇ ਇਤਰਾਜ਼ ਕਰ ਦਈਉ। (ਵਿਘਨ)

**ਸ੍ਰੀ ਸਪੀਕਰ:** ਤੁਸੀਂ ਤਾਂ ਪਾਰਲੀਮੈਂਟਰੀ ਅਫੇਅਰਜ਼ ਦੇ ਵੀ ਮਨਿਸਟਰ ਹੋ, ਇਹ ਸਪੀਕਰ ਉਹ ਹੈ ਜਿਹੜਾ ਬੋਲਦਾ ਨਹੀਂ ਹੈ। (ਵਿਘਨ) (*Addressing the Education Minister*: You are Minister for Parliamentary Affairs **also**. So you quite well know that this Speaker does not speak.)

**ਸ੍ਰੀ ਸਰਦਾਰੀ ਲਾਲ ਕਪੂਰ:** ਮੇਰੀ ਕਾਲ ਅਟੈਨਸ਼ਨ 132 ਦਾ ਜਵਾਬ ਨਹੀਂ ਆਇਆ ਹੈ। (ਵਿਘਨ)

**ਕਾਮਰੇਡ ਰਾਜਕੁਮਾਰ:** ਕਾਲ ਅਟੈਨਸ਼ਨ ਨੰ: 197 ਦਾ ਜਵਾਬ ਕਲ੍ਹ ਦਿੱਤਾ ਹੈ (ਵਿਘਨ)

## *RE*. DIS-ASSOCIATION OF OPPOSITION MEMBERS OF SELECT COMMITTEE ON THE PUNJAB URBAN PROPERTY (CEILING) BILL.

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੇਰਾ ਪੁਆਇੰਟ ਆਫ ਆਰਡਰ ਇਹ ਹੈ। (ਵਿਘਨ) ਸਪੀਕਰ ਸਾਹਿਬ ਮੇਰੀ ਬੇਨਤੀ ਤੁਹਾਡੇ ਨਾਲ ਸਬੰਧਤ ਹੈ (ਵਿਘਨ) ਮੈਨੂੰ ਆਗਿਆ ਦਿਓ। ਇਥੇ ਇਕ ਸ਼ਿਹਰੀ ਜਾਇਦਾਦ ਬਾਰੇ ਸਿਲੈਕਟ ਕਮੇਟੀ ਬਣ ਗਈ ਸੀ ਹਾਊਸ ਵਿਚ। ਇਸ ਕਮੇਟੀ ਨੇ 15 ਫਰਵਰੀ, 1973 ਤਕ ਆਪਣੀ ਰਿਪੋਰਟ ਹਾਊਸ ਨੂੰ ਦੇਣੀ ਸੀ ਲੇਕਿਨ ਤਿੰਨ ਵਾਰ ਉਸ ਕਮੇਟੀ ਨੇ ਟਾਈਮ ਤੇ ਟਾਈਮ ਲਿਆ ਹੈ ਜਿਸ ਤੋਂ ਜ਼ਾਹਿਰ ਹੁੰਦਾ ਹੈ ਕਿ ਉਹ ਰਿਪੋਰਟ ਹਾਊਸ ਵਿਚ ਨਹੀਂ ਲਿਆਉਣਾ ਚਾਹੁੰਦੀ। ਸਰਕਾਰ ਟਾਲਮਟੋਲ ਕਰ ਰਹੀ ਹੈ। ਇਸ ਕਰਕੇ ਵੀ ਸਰਕਾਰ ਟਾਲਮਟੋਲ ਕਰ ਰਹੀ ਹੈ ਕਿ ਸ਼ਹਿਰੀ ਅਤੇ ਪੇਂਡੂ ਨੂੰ ਆਪਸ ਵਿਚ ਲੜਾ ਕੇ ਅਤੇ ਆਪਣਾ ਸਿਆਸੀ ਮੰਤਵ ਪੂਰਾ ਕਰਨ ਲਈ ਇਸ ਬਿਲ ਨੂੰ ਟਾਲਿਆ ਜਾ ਰਿਹਾ ਹੈ, ਮੈਂ ਬੇਨਤੀ ਕਰਾਂਗਾ ਕਿ ਅਸੀਂ ਤਿੰਨੋਂ ਮੈਂਬਰ ਅਕਾਲੀ ਪਾਰਟੀ ਦੇ ਇਸ ਕਮੇਟੀ ਦੀ ਮੀਟਿੰਗਜ਼ ਵਿਚ ਸ਼ਾਮਿਲ ਨਹੀਂ ਹੋਵਾਂਗੇ ਕਿਉਂਕਿ ਸਰਕਾਰ ਇਸ ਵਿਚ ਟਾਲਮਟੋਲ ਕਰ ਰਹੀ ਹੈ।

**ਰਾਜ ਮੰਤਰੀ:** (ਸ੍ਰੀ ਜੋਗਿੰਦਰ ਪਾਲ ਪਾਂਡੇ) ਗੁਲਸ਼ਨ ਜੀ ਇਸ ਕਮੇਟੀ ਦੇ ਮੈਂਬਰ ਹਨ ਅਤੇ ਪਿਛਲੀ ਮੀਟਿੰਗ ਵਿਚ ਇਹੋ ਆਪ ਤਸ਼ਰੀਫ ਨਹੀਂ ਲਿਆ ਸਕੇ (ਵਿਘਨ) ਉਸ ਕਮੇਟੀ ਦੀਆਂ ਪਰੋਸੀਡਿੰਗਜ਼ ਬਾਕਾਇਦਾ ਇਸੇ ਹਾਊਸ ਵਿਚ ਰੱਖੀਆਂ ਗਈਆਂ ਹਨ। (ਵਿਘਨ) ਬਾਕਾਇਦਾ ਪਾਸ ਹੋਈਆਂ ਹਨ। ਸਪੀਕਰ ਸਾਹਿਬ, ਮੁੜ ਤੋਂ ਐਕਸਟੈਨਸ਼ਨ ਮੰਗੀ ਗਈ ਹੈ ਹਾਊਸ ਦੀ ਆਗਿਆ ਨਾਲ (ਵਿਘਨ) ਅੱਜ ਫਿਰ 11.30 ਵਜੇ ਇਸ ਕਮੇਟੀ ਦੀ ਮੀਟਿੰਗ ਹੈ। ਅਗਰ ਉਹ ਮੈਂਬਰ ਬਣ ਕੇ ਉਸ ਕਮੇਟੀ ਵਿਚ ਹਿੱਸਾ ਨਾ ਲੈਣ ਅਤੇ ਉਸ ਨੂੰ ਮੁਲਤਵੀ ਕਰਨ (ਵਿਘਨ) ਸਪੀਕਰ ਸਾਹਿਬ, ਅੱਜ ਇਹ ਉਸ ਨੂੰ ਪੁਲਿਟੀਕਲ ਮੋਟਿਵ ਵਿਚ ਲੈਂਦੇ ਹਨ। (ਵਿਘਨ) ਅੱਜ ਇਸ ਕਮੇਟੀ ਦੀ 11.30 ਵਜੇ ਮੀਟਿੰਗ ਹੋ ਰਹੀ ਹੈ। (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ:** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਸਾਡਾ ਕੋਈ ਪੁਲਿਟੀਕਲ ਮੋਟਿਵ ਨਹੀਂ ਹੈ। (ਵਿਘਨ) ਅਸੀਂ ਸਰਕਾਰ ਦੇ ਮਨਸ਼ੇ ਨੂੰ ਜਾਣਦੇ ਹਾਂ। ਸਰਕਾਰ ਨੇ ਅਰਬਨ ਪਰਾਪਰਟੀ ਦੀ ਸੀਲਿੰਗ ਦਾ ਬਿਲ ਇਸ ਹਾਊਸ ਵਿਚ ਨਹੀਂ ਲਿਆਉਣਾ ਅਤੇ ਨਾ ਹੀ ਪਾਸ ਕਰਾਉਣਾ ਹੈ।

(ਵਿਘਨ) ਇਸ ਕਰਕੇ ਸਪੀਕਰ ਸਾਹਿਬ, ਅਸੀਂ ਆਪਣੇ ਮੈਂਬਰਾਂ ਨੂੰ ਹਦਾਇਤ ਕੀਤੀ ਹੈ ਕਿ ਉਹ ਉਸ ਮੀਟਿੰਗ ਵਿਚ ਬਿਲਕੁਲ ਨਾ ਜਾਣ। (ਵਿਘਨ) ਜਦ ਸਰਕਾਰ ਨੇ ਕੁਝ ਕਰਨਾ ਹੀ ਨਹੀਂ (ਵਿਘਨ) ਅਸੀਂ ਇਹ ਸਮਝਦੇ ਹਾਂ ਕਿ ਇਹ ਸਰਕਾਰ ਕਾਰਖਾਨੇਦਾਰਾਂ ਨਾਲ, ਇੰਡਸਟਰੀਅਲਿਸਟਾਂ ਨਾਲ ਅਤੇ ਹੋਰ ਵੱਡੇ ਵੱਡਿਆਂ ਨਾਲ ਮਿਲੀ ਹੋਈ ਹੈ ਅਤੇ ਇਹ ਪੇਂਡੂਆਂ ਨਾਲ ਵਿਤਕਰਾ ਕਰਨਾ ਚਾਹੁੰਦੀ ਹੈ। (ਵਿਘਨ) ਇਸ ਕਰਕੇ ਅਸੀਂ ਅਜਿਹਾ ਕਰ ਰਹੇ ਹਾਂ। (ਵਿਘਨ)

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰੂਲ 182 ਸਰਦਾਰ ਧੰਨਾ ਸਿਘ ਗੁਲਸ਼ਨ ਅਤੇ ਹੋਰ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ। (ਵਿਘਨ) ਹਰ ਗੱਲ ਇਨ੍ਹਾਂ ਨੂੰ ਪੜ੍ਹਾਉਣੀ ਪੈਂਦੀ ਹੈ। ਇਹ ਕੋਈ ਗੱਲ ਆਪ ਪੜ੍ਹਕੇ ਨਹੀਂ ਆਉਂਦੇ। (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸਧੂ**: ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਪੜ੍ਹੇ ਹੋਏ ਨਹੀਂ ਹਨ। (ਵਿਘਨ)

**ਵਿਦਿਆ ਮੰਤਰੀ** : ਰੂਲ 182 ਇਸ ਤਰ੍ਹਾਂ ਹੈ :

- "A member may resign his seat from a Committee by writing undet his hand. addressed to the Speaker.

ਸਪੀਕਰ ਸਾਹਿਬ, ਇਸ ਤਰੀਕੇ ਦੇ ਨਾਲ ਹਾਊਸ ਵਿਚ ਇਹ ਕਹਿਣਾ ਕਿ ਮੈਂ ਕਮੇਟੀ ਨਾਲ ਐਸੋਸੀਏਟ ਨਹੀਂ ਕਰਾਂਗਾ, ਇਹ ਹਾਊਸ ਦੀ ਤੋਹੀਨ ਹੈ। (ਵਿਘਨ) ਸਪੀਕਰ ਸਾਹਿਬ, ਨਾ ਉਨ੍ਹਾਂ ਨੇ ਤੁਹਾਨੂੰ ਅਸਤੀਫ਼ਾ ਦਿਤਾ ਹੈ ਅਤੇ ਨਾ ਹੀ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਤੁਹਾਨੂੰ ਅਸਤੀਫ਼ਾ ਲਿਖਾਂਗੇ। (ਵਿਘਨ)

**ਸ੍ਰੀ ਸਪੀਕਰ**: ਸਰਦਾਰ ਉਮਰਾਓ ਸਿਘ ਜੀ, ਇਹ ਹਾਊਸ ਦੀ ਤੌਹੀਨ ਕਿਸ ਤਰ੍ਹਾਂ ਹੋ ਗਈ ? (ਵਿਘਨ) **(Sardar Umrao Singh ji, how does this amount to the contempt of the House ?)**

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਇਸ ਹਾਊਸ ਨੇ ਮੈਂਬਰਾਂ ਨੂੰ ਉਸ ਕਮੇਟੀ ਲਈ ਚੁਣਿਆ ਹੈ। (ਵਿਘਨ) ਉਹ ਮੈਂਬਰ ਆਪਣਾ ਅਸਤੀਫ਼ਾ ਨਹੀਂ ਦਿੰਦੇ ਅਤੇ ਕਹਿੰਦੇ ਹਨ ਕਿ ਅਸੀਂ ਕਮੇਟੀ ਵਿਚ ਸ਼ਾਮਿਲ ਨਹੀਂ ਹੋਣਾ, ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਇਸ ਹਾਊਸ ਦੀ ਤੋਹੀਨ ਕਿਸ ਤਰ੍ਹਾਂ ਹੋ ਸਕਦੀ ਹੈ। (ਵਿਘਨ) ਜਿਸ ਤਰੀਕੇ ਨਾਲ ਇਥੇ ਸਰਦਾਰ ਧੰਨਾ ਸਿੰਘ ਗੁਲਸ਼ਨ ਜੀ ਨੇ ਕਿਹਾ ਹੈ ਇਹ ਬਿਲਕੁਲ ਹਾਊਸ ਦੀਆਂ ਜੋ ਰਵਾਇਤਾਂ ਹਨ ਅਤੇ ਜੋ ਮੈਂਬਰਾਂ ਦੀਆਂ ਡਿਊਟੀਜ਼ ਹਨ, ਉਨ੍ਹਾਂ ਦੀ ਉਲੰਘਣਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਹ ਆਪਣੀ ਗੱਲ ਵਾਪਿਸ ਲੈ ਲੈਣ। (ਵਿਘਨ) ਰੂਲਜ਼ ਦੇ ਮੁਤਾਬਿਕ ਇਸ ਚੀਜ਼ ਨੂੰ ਕਰਨ ਜੇ ਉਨ੍ਹਾਂ ਨੂੰ ਕਿਸੇ ਗੱਲ ਤੇ ਇਤਰਾਜ਼ ਹੈ ਤਾਂ ਉਹ ਲਿਖ ਕੇ ਭੇਜਣ। ਪਰ ਉਹ ਇਸ ਤਰ੍ਹਾਂ ਨਹੀਂ ਕਰ ਸਕਦੇ ਜਿਸ ਤਰ੍ਹਾਂ ਕਹਿ ਰਹੇ ਹਨ। (ਵਿਘਨ) ਉਨ੍ਹਾਂ ਨੇ ਕਮੇਟੀ ਨੂੰ ਰਿਜ਼ਾਈਨ ਨਹੀਂ ਦਿਤਾ। (ਵਿਘਨ) ਜੇ ਉਹ ਅਸਤੀਫ਼ਾ ਦੇਣ ਤਾਂ ਹਾਊਸ ਕਿਸੇ ਹੋਰ ਮੈਂਬਰ ਨੂੰ ਚੁਣ ਲਵੇਗਾ। (ਵਿਘਨ) ਫਿਰ ਇਹ ਇਸ ਤਰ੍ਹਾਂ ਵਾਕ-ਆਊਟ ਕਰ ਜਾਂਦੇ ਹਨ। (ਵਿਘਨ) ਜੇ ਇਹ ਦੋ ਚਾਰ ਦਸ ਦਿਨ ਬਾਹਰ ਬੈਠੇ ਰਹਿਣ ਤਾਂ ਇਹ ਹਾਊਸ ਦੇ ਮੈਂਬਰ ਨਹੀਂ ਰਹਿ ਸਕਦੇ। (ਵਿਘਨ) ਸਪੀਕਰ ਸਾਹਿਬ, ਰੂਲਜ਼ ਵਿਚ ਪਰੋਵੀਜ਼ਨ ਹੈ ਕਿ ਕੋਈ ਵੀ ਮੈਂਬਰ ਹਾਊਸ ਤੋਂ ਗੈਰ-ਹਾਜ਼ਰ ਨਹੀਂ ਹੋ ਸਕਦਾ। (ਵਿਘਨ) ਇਨ੍ਹਾਂ ਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ ਅਤੇ ਫਿਰ ਇਥੋਂ ਚੁਣ ਕੇ ਇਨ੍ਹਾਂ ਨੂੰ ਕਮੇਟੀ ਵਿਚ ਭੇਜਿਆ ਹੈ। ਜੇ ਇਹ ਕਹਿਣ ਕਿ ਮੈਂ ਉਸ ਵਿਚ ਸ਼ਾਮਿਲ ਨਹੀਂ ਹੁੰਦਾ ਤਾਂ ਇਹ ਠੀਕ ਨਹੀਂ ਹੈ। (ਵਿਘਨ) ਇਸ ਤਰੀਕੇ ਨਾਲ ਉਹ ਆਪਣੇ ਫ਼ਰਜ਼ ਦੀ ਕੁਤਾਹੀ ਕਰਦੇ ਹਨ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਅੱਗੇ ਤੋਂ ਮੈਂਬਰ ਇਸ ਤਰ੍ਹਾਂ ਬੀਹੇਵ ਨਾ ਕਰੇ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਉਹ ਹਾਊਸ ਵਿਚੋਂ ਬਤੌਰ ਪਰੋਟੈਸਟ ਵਾਕ ਆਊਟ ਕਰ ਸਕਦੇ ਹਨ, ਇਹ ਉਨ੍ਹਾਂ ਦਾ ਰਾਈਟ ਹੈ । (The hon. Members can walk out of the House as a protest ; it is their right.)

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਇਹ ਕਹਿੰਦੇ ਹਨ ਅਸੀਂ ਮੀਟਿੰਗ ਵਿਚ ਸ਼ਾਮਿਲ ਨਹੀਂ ਹੋਣਾ । (ਵਿਘਨ)

**ਸ੍ਰੀ ਸਪੀਕਰ** : ਮੈਂਬਰਜ਼ ਦਾ ਇਹ ਪ੍ਰਿਵਿਲਜ ਹੈ ਕਿ ਜਿਸ ਕਮੇਟੀ ਦੇ ਵਿਚੋਂ ਚਾਹੁਣ ਉਹ ਰਿਜ਼ਾਈਨ ਕਰ ਸਕਦੇ ਹਨ । (ਤਾੜੀਆਂ) (ਵਿਘਨ) ਉਸ ਦੇ ਵਿਚ ਹਾਊਸ ਦੀ ਕੰਟੈਂਪਟ ਦਾ ਸਵਾਲ ਨਹੀਂ ਹੈ। (It is the privilege of the hon. Members that if they so desire they may resign from the Membership of any committees *cheers* (*interruption*) This does not involve contempt of the House.)

**ਵਿਦਿਆ ਮੰਤਰੀ**: ਇਹ ਰਿਜ਼ਾਈਨ ਕਰ ਸਕਦੇ ਹਨ ਪਰ ਇਹ ਨਹੀਂ ਕਹਿ ਸਕਦੇ ਕਿ ਮੈਂ ਕਮੇਟੀ ਵਿਚ ਨਹੀਂ ਆਉਣਾ । (ਵਿਘਨ) ਰੂਲਜ਼ ਦੇ ਮੁਤਾਬਿਕ ਕਮੇਟੀ ਨੂੰ ਅਖਾਰਿਟੀ ਹੈ (ਵਿਘਨ) ਇਸ ਤਰੀਕੇ ਨਾਲ ਵਾਇਓਲੇਟ ਨਾ ਕਰਾਓ । (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਮੈਂ ਤਾਂ ਫੋਰਸ ਨਹੀਂ ਕਰ ਸਕਦਾ। (ਵਿਘਨ) ਉਨ੍ਹਾਂ ਦਾ ਰਾਈਟ ਹੈ ਕਿ ਉਹ ਰਿਜ਼ਾਈਨ ਕਰ ਸਕਦੇ ਹਨ । (ਵਿਘਨ) (I cannot force them. They can resign)

**ਵਿਦਿਆ ਮੰਤਰੀ**: ਪਰ ਉਨ੍ਹਾਂ ਨੇ ਰਿਜ਼ਾਈਨ ਨਹੀਂ ਕੀਤਾ । (ਵਿਘਨ) ਉਹ ਕਹਿੰਦੇ ਹਨ ਕਿ ਮੈਂ ਮੀਟਿੰਗ ਵਿਚ ਨਹੀਂ ਆਉਣਾ ।

**ਸ੍ਰੀ ਸਪੀਕਰ**: ਜੇ ਮੈਂਬਰ ਰਿਜ਼ਾਈਨ ਨਾ ਕਰਨ ਤਾਂ ਫਿਰ ਕੋਈ ਗਲਤ ਬਿਆਨੀ ਹੋਵੇਗੀ ? (ਵਿਘਨ) (If the hon. Members do not resign, will there be any misstatement ?)

**ਵਿਦਿਆ ਮੰਤਰੀ**: ਗਲਤ ਬਿਆਨੀ ਤਾਂ ਉਨ੍ਹਾਂ ਨੇ ਕਰ ਦਿੱਤੀ ਹੈ । (ਵਿਘਨ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਨੇ ਬੜੀ ਲੰਬੀ ਸਪੀਚ ਕੀਤੀ ਹੈ । ਉਹ ਕਹਿੰਦੇ ਹਨ ਕਿ ਇਸ ਹਾਊਸ ਦੀ ਕੰਟੈਂਪਟ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਪਤਾ ਨਹੀਂ ਕੰਟੈਂਪਟ ਕੀ ਚੀਜ਼ ਹੁੰਦੀ ਹੈ। (ਵਿਘਨ) ਅਸੀਂ ਤਾਂ ਇਨ੍ਹਾਂ ਨੂੰ ਐਲ. ਆਰ. ਕਹਿੰਦੇ ਸੀ ਪਰ ਪਤਾ ਨਹੀ ਇਹ ਇਸ ਤਰ੍ਹਾਂ ਕਿਉਂ ਕਰਦੇ ਹਨ । ਸਰਦਾਰ ਧੰਨਾ ਸਿੰਘ ਗੁਲਸ਼ਨ ਜੀ ਨੇ ਇਕ ਗੱਲ ਹਾਊਸ ਦੇ ਨੋਟਿਸ ਵਿਚ ਲਿਆਂਦੀ ਹੈ । ਉਹ ਕਮੇਟੀ ਬਣੀ ਅਤੇ ਖੁਸ਼ੀ ਨਾਲ ਉਸ ਦੇ ਮੈਂਬਰ ਬਣੇ । ਸਾਡੇ 3 ਬੰਦਿਆਂ ਨੇ ਉਸ ਕਮੇਟੀ ਦੀਆਂ ਕੁਝ ਪਰੋਸੀਡਿੰਗਜ਼ ਵਿਚ ਹਿੱਸਾ ਵੀ ਲਿਆ । ਪਰ ਜਦ ਵੇਖਿਆ ਕਿ ਕਮੇਟੀ ਦਾ ਮਤਲਬ ਕੁਝ ਹੋਰ ਹੀ ਹੈ ਅਤੇ ਉਹ ਗਲ ਨੂੰ ਖਤਮ ਕਰਨ ਦੀ ਬਜਾਏ ਹੋਰ ਪਾਸੇ ਲੈ ਜਾ ਰਹੇ ਹਨ (ਵਿਘਨ) ਇਹ ਚੀਜ਼ ਗੁਲਸ਼ਨ ਜੀ ਨੇ ਹਾਊਸ ਦੇ ਸਾਹਮਣੇ ਲਿਆਂਦੀ ਹੈ । ਉਨ੍ਹਾਂ ਨੇ ਕਿਹਾ ਕਿ ਅਸੀਂ ਮੀਟਿੰਗ ਅਟੈਂਡ ਨਹੀ ਕਰਨੀ । ਅੱਜ ਜਿਸ ਤਰ੍ਹਾਂ ਕਿਹਾ ਗਿਆ ਹੈ ਕਿ ਮੀਟਿੰਗ 11.30 ਵਜੇ ਹੈ, ਉਸ ਤੋਂ ਪਹਿਲਾਂ ਪਹਿਲਾਂ ਤੁਹਾਨੂੰ ਅਸਤੀਫੇ ਪਹੁੰਚ ਜਾਣਗੇ । (ਤਾੜੀਆਂ) (ਵਿਘਨ) ਅਸੀਂ ਇਹ ਗੱਲ ਹਾਊਸ ਦੇ ਨੋਟਿਸ ਵਿਚ ਲਿਆਉਣੀ ਸੀ ਕਿ ਇਸ ਕਮੇਟੀ ਦਾ ਮਤਵ ਗੱਲ ਨੂੰ ਮੁਕਾਉਣ ਅਤੇ ਇਸ ਬਿੱਲ ਨੂੰ ਹਾਊਸ ਵਿਚ ਲਿਆਉਣ ਦਾ ਨਹੀਂ ਹੈ ।(ਵਿਘਨ) ਇਹ ਇਸ ਚੀਜ਼ ਨੂੰ ਟਾਲਮਟੋਲ ਕਰਨਾ ਚਾਹੁੰਦੇ ਹਨ । ਸਾਡੀ ਗਲ ਉਥੇ ਚਲਦੀ ਨਹੀਂ ਹੈ। (ਵਿਘਨ) ਇਸ ਕਰਕੇ ਅਸੀਂ ਬਤੌਰ ਪਰੋਟੈਸਟ ਦੇ ਉਸ ਕਮੇਟੀ ਤੋਂ ਰਿਜ਼ਾਈਨ ਕਰਦੇ ਹਾਂ । (ਤਾੜੀਆਂ) (ਵਿਘਨ)

**ਸ਼੍ਰੀ ਪ੍ਰੇਮ ਗੁਪਤਾ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿਹੜਾ ਰੌਲਾ ਪੈ ਰਿਹਾ ਹੈ ਸਿਲੈਕਟ ਕਮੇਟੀ ਦੇ ਬਾਰੇ ਵਿਚ ਅਤੇ ਇਹ ਗੱਲ ਕਹੀ ਜਾ ਰਹੀ ਹੈ ਕਿ ਸਰਕਾਰ ਦਾ ਮਨਸ਼ਾ ਨਹੀਂ ਹੈ ਇਸ ਬਿਲ ਨੂੰ ਲਿਆਉਣ ਦਾ। (ਵਿਘਨ) ਮੈਂ ਇਹ ਗੱਲ ਸਮਝਦਾ ਹਾਂ ਕਿ 15 ਅਪਰੈਲ ਤੱਕ ਕਮੇਟੀ ਨੇ ਮਿਆਦ ਲਈ ਹੈ (ਵਿਘਨ) ਅੱਜ ਮੀਟਿੰਗ ਹੋ ਰਹੀ ਹੈ। ਅਜ ਜਦ ਕਿ ਮੀਟਿੰਗ ਹੋਣੀ ਹੈ ਤਾਂ ਫਿਰ ਇਹ ਉਸ ਤੋਂ ਪਹਿਲਾਂ ਕਿਸ ਤਰ੍ਹਾਂ ਅੰਦਾਜ਼ਾ ਲਗਾ ਸਕਦੇ ਹਨ ਕਿ ਅਸੀਂ ਇਸ ਨੂੰ ਕਰਨਾ ਨਹੀਂ ਚਾਹੁੰਦੇ। (ਵਿਘਨ) ਕੀ ਇਹ ਜੋਤਸ਼ੀ ਹਨ? ਇਹ ਗੱਲ ਪਹਿਲਾਂ ਹੀ ਕਲੀਅਰ ਕਰ ਦਿੱਤੀ ਗਈ ਸੀ ਕਿ ਇਹ ਮਾਮਲਾ ਨਵਾਂ ਨਵਾਂ ਹੈ। ਇਸ ਵਿਚ ਕੰਪਲੀਕੇਸ਼ੰਜ਼ ਆਉਣਗੀਆਂ ਅਤੇ ਇਸ ਦੀਆਂ ਕੰਪਲੀਕੇਸ਼ੰਜ਼ ਨੂੰ ਰਿਮੂਵ ਕਰਨ ਵਾਸਤੇ ਸਿਲੈਕਟ ਕਮੇਟੀ ..(ਵਿਘਨ)

**ਸ਼੍ਰੀ ਸਪੀਕਰ**: ਕਿੰਨੀਆਂ ਉਸ ਵਿਚੋਂ ਕੰਪਲੀਕੇਸ਼ੰਜ਼ ਦੂਰ ਹੋ ਗਈਆਂ ਹਨ? (How many complications have been removed?)

**ਸ਼੍ਰੀ ਪ੍ਰੇਮ ਗੁਪਤਾ**: ਉਹ ਤਾਂ ਮਿਲਕੇ ਹੀ ਦੂਰ ਕਰਨੀਆਂ ਹਨ। (ਵਿਘਨ) ਮੈਂਬਰ ਕਮੇਟੀ ਵਿਚ ਹੋਰ ਗੱਲ ਕਰਦੇ ਹਨ ਅਤੇ ਹਾਊਸ ਵਿਚ ਕੁਝ ਹੋਰ ਤਰ੍ਹਾਂ ਕਰਦੇ ਹਨ। (ਵਿਘਨ) ਇਹ ਸਾਰੀ ਐਗਜ਼ਿਸਟਿੰਗ ਸਿਚੂਏਸ਼ਨ ਨੂੰ ਹੋਰ ਤਰ੍ਹਾਂ ਦੱਸਦੇ ਹਨ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਹ ਮਾਮਲਾ ਬੜਾ ਅਹਿਮ ਹੈ। ਅੱਗੇ ਹਾਊਸ ਵਿਚ ਇਸ ਇਸ਼ੂ ਤੇ ਦੋ ਤਿੰਨ ਵਾਰ ਵਾਕ ਆਊਟ ਹੋ ਚੁੱਕੇ ਹਨ। (ਵਿਘਨ) ਗੁਪਤਾ ਜੀ ਜਿਹੜੇ ਹਨ ਉਹ ਮੋਰ ਲਾਇਲ ਦੈਨ ਦੀ ਕਿੰਗਜ਼ ਹਨ, ਉਨ੍ਹਾਂ ਨੇ ਪਾਂਡੇ ਸਾਹਿਬ ਦੀ ਸਫ਼ਾਈ ਦੇਣ ਦੀ ਕੋਸ਼ਿਸ਼ ਕੀਤੀ ਹੈ। (ਵਿਘਨ) ਪਰ, ਸਪੀਕਰ ਸਾਹਿਬ, ਤੁਸੀਂ ਇਕ ਆਬਜ਼ਰਵੇਸ਼ਨ ਕੀਤੀ ਹੈ ਕਿ ਹਾਲਾਂ ਤੱਕ ਕਿੰਨੀਆਂ ਕੰਪਲੀਕੇਸ਼ੰਜ਼ ਕੱਢ ਲਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਇਕ ਵਾਰੀ ਨਹੀਂ, ਦੋ ਵਾਰੀ ਜ਼ਿੰਮੇਵਾਰ ਮਨਿਸਟਰਾਂ ਨੇ ਕਿਹਾ ਕਿ ਅਸੀਂ ਇਹ ਬਿਲ ਇਥੇ ਪੇਸ਼ ਕਰਕੇ ਪਾਸ ਕਰਾਵਾਂਗੇ। ਇਹ ਚੀਜ਼ ਹਾਊਸ ਤੋਂ ਬਾਹਿਰ ਵੀ ਕਹੀ ਗਈ। (ਵਿਘਨ) ਕੈਪਟਨ ਸਾਹਿਬ ਨੇ ਵੀ ਇਹ ਚੀਜ਼ ਕਹੀ ਸੀ। ਸਪੀਕਰ ਸਾਹਿਬ, ਮੈਂ ਅੱਗੇ ਵੀ ਬੇਨਤੀ ਕੀਤੀ ਸੀ ਅਤੇ ਹੁਣ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਗੇ ਇਥੇ ਮਤਾ ਪੇਸ਼ ਕਰਾਇਆ ਗਿਆ ਅਤੇ ਪਾਵਰਜ਼ ਡੈਲੀਗੇਟ ਕਰਕੇ ਸੈਂਟਰ ਨੂੰ ਦਿੱਤੀਆਂ ਗਈਆਂ। ਸੈਂਟਰ ਵਾਲੇ ਬਿਲ ਲਿਆਉਂਦੇ ਨਹੀਂ। ਕਿਉਂ ਨਹੀਂ ਲਿਆਉਂਦੇ? ਨਹੀਂ, ਉਹ ਇਹ ਜਾਣਦੇ ਹਨ। (ਵਿਘਨ) ਜਿਸ ਪਾਰਟੀ ਦੀ ਉਥੇ ਸਰਕਾਰ ਹੈ ਉਹ ਜਾਣਦੇ ਹਨ। ਇਹ ਹਾਊਸ ਨੂੰ ਕਨਫੀਡੈਂਸ ਵਿਚ ਲੈਣ। ਜਾਂ ਤਾਂ ਇਹ ਕਹਿਣ ਕਿ ਸੈਂਟਰ ਕਰੇ ਨਾ ਕਰੇ (ਵਿਘਨ) ਫਿਰ ਪਾਵਰਜ਼ ਉਨ੍ਹਾਂ ਨੂੰ ਦਿੱਤੀਆਂ ਹੋਈਆਂ ਹਨ। ਜਾਂ ਇਹ ਕਹਿ ਦੇਣ ਕਿ ਅਸੀਂ ਇਸ ਤੋਂ ਵਧ ਕੁਝ ਨਹੀਂ ਕਰਨਾ ਜੋ ਮਰਜ਼ੀ ਕਰ ਲਵੋ ਫਿਰ ਅਸੀਂ ਦੇਖ ਲਵਾਂਗੇ ਕਿ ਕੀ ਕਰਨਾ ਹੈ। (ਵਿਘਨ) ਜਾਂ ਜਿਸ ਤਰ੍ਹਾਂ ਮੈਂ ਅੱਗੇ ਵੀ ਸੁਜੈਸਟ ਕੀਤਾ ਸੀ, ਇਹ ਕਹਿੰਦੇ ਹਨ ਕਿ ਸਾਡਾ ਮਨਸ਼ਾ ਹੈ। ਸੀ. ਐਮ. ਸਾਹਿਬ ਕਹਿੰਦੇ ਸੀ ਕਿ ਅਸੀਂ ਇਹ ਬਿਲ ਦੋਨੋਂ ਇਕੱਠੇ ਪੇਸ਼ ਕਰਨੇ ਹਨ। ਪਤਾ ਨਹੀਂ ਉਹ ਇਕੱਠੇ ਕਦ ਨੂੰ ਹੋਣਗੇ। ਜੇ ਸੈਂਟਰ ਵਾਲੇ ਨਹੀਂ ਕਰਦੇ, ਸਪੀਕਰ ਸਾਹਿਬ, ਤਾਂ ਕੀ ਸਾਡੇ ਰਸਤੇ ਦੇ ਵਿਚ ਕੋਈ ਰੁਕਾਵਟ ਹੈ? ਅਸੀਂ ਇਸ ਬਾਰੇ ਜੋ ਰੇਜ਼ੋਲਿਊਸ਼ਨ ਪਾਸ ਕੀਤਾ ਸੀ ਉਸ ਨੂੰ ਰੀਸਿੰਡ ਕਰਕੇ ਅਸੀਂ ਇਸੇ ਸੈਸ਼ਨ ਵਿਚ ਅਰਬਨ ਪ੍ਰਾਪਰਟੀ ਦਾ ਬਿਲ ਪਾਸ ਕਰ ਦਿੰਦੇ। (ਵਿਘਨ) ਇਹ ਗਲਤ ਹੈ ਕਿ ਸਿਲੈਕਟ ਕਮੇਟੀ ਕੰਪਲੀਕੇਸ਼ੰਜ਼ ਵਾਸਤੇ ਰੱਖੀ ਗਈ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਸਿਲੈਕਟ ਕਮੇਟੀ ਪਬਲਿਕ ਦੀਆਂ ਅੱਖਾਂ ਵਿਚ ਧੂੜ ਪਾਉਣ ਲਈ ਬਣਾਈ ਗਈ ਹੈ। (ਤਾੜੀਆਂ) (ਵਿਘਨ)

**ਵਿਕਾਸ ਮੰਤਰੀ**: ਪੁਆਇੰਟ ਆਫ਼ ਆਰਡਰ , ਸਰ । ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਕਮੇਟੀ ਦੀ ਇੱਜ਼ਤ ਬਹਾਲ ਰੱਖਣੀ ਚਾਹੀਦੀ ਹੈ ਅਗਰ ਉਸ ਵਿਚ ਕੋਈ ਕੁਤਾਹੀ ਕਰਾਂਗੇ ਤਾਂ ਇਹ ਦਰੁਸਤ ਨਹੀਂ ਹੋਵੇਗਾ। (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਕੌਲ ਐਂਡ ਸਕਧਰ ਦੇ ਪੇਜ ਨੰ: 235 ਅਤੇ 238 ਵੱਲ ਦਿਵਾਉਣਾ ਚਾਹੁੰਦਾ ਹਾਂ ।

There is a heading at page 234 of Practice and Procedure of Parliament by Kaul and Shakdher—

'Misconduct in the presence of the House or Committees thereof.'

Further it has been mentioned at page 238 of the same book which reads—

"It is a breach of privilege and contempt of the House to make speeches, or to print or publish any libels reflecting on the character or proceedings of the House or its Committees"

ਸਪੀਕਰ ਸਾਹਿਬ, ਇਸ ਤੇ ਸਪੀਚ ਵੀ ਨਹੀਂ ਕਰ ਸਕਦੇ । ਇਥੇ ਇਸ ਆਨਰੇਬਲ ਹਾਊਸ ਨੇ ਇਹ ਕਮੇਟੀ ਮੁਕੱਰਰ ਕੀਤੀ ਅਤੇ ਕਮੇਟੀ ਨੇ ਆਪਣੀ ਰਿਪੋਰਟ ਇਸ ਹਾਊਸ ਨੂੰ ਹਾਲੀਂ ਪੇਸ਼ ਨਹੀਂ ਕੀਤੀ , ਉਸ ਕਮੇਟੀ ਦੀਆਂ ਪ੍ਰੋਸੀਡਿੰਗਜ਼ ਹਾਲੀਂ ਜਾਰੀ ਹਨ । ਆਨਰੇਬਲ ਮੈਂਬਰ ਗੁਲਸ਼ਨ ਜੀ ਨੇ ਕਮੇਟੀ ਦੇ ਬਾਰੇ ਜੋ ਕੁਝ ਕਿਹਾ ਉਹ ਤਾਂ ਮੈਂ ਤਵੱਕੋ ਰਖ ਸਕਦਾ ਸੀ ਅਤੇ ਉਹ ਕਹਿ ਸਕਦੇ ਸਨ ਪਰ ਜੋ ਕੁਝ ਡਾਂਗ ਸਾਹਿਬ ਨੇ ਕਹਿ ਦਿਤਾ ਉਹ ਉਸ ਦੇ ਵਿਚ ਮੈਂਬਰ ਵੀ ਨਹੀਂ ਲੇਕਿਨ ਉਨ੍ਹਾਂ ਨੇ ਕਮੇਟੀ ਤੇ ਰਿਫਲੈਕਸ਼ਨ ਕੀਤਾ ਹੈ, ਉਸ ਦੀ ਵਰਕਿੰਗ ਤੇ, ਉਸ ਦੇ ਮੋਟਿਵਜ਼ ਤੇ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਹ ਇਸ ਹਾਊਸ ਤੇ ਰਿਫਲੈਕਸ਼ਨ ਕੀਤਾ ਹੈ ਜਿਸ ਨੇ ਕਿ ਇਹ ਕਮੇਟੀ ਬਣਾਈ ਹੈ । (ਵਿਘਨ)

**ਸ਼੍ਰੀ ਸਪੀਕਰ**: ਤੁਸੀਂ ਸਾਰਾ ਕਮਪਲੀਟ ਹਿੱਸਾ ਪੜ੍ਹ ਦਿਉ ---(ਵਿਘਨ) (Please read out the full provision.) (*Interruption*)

**ਵਿਕਾਸ ਮੰਤਰੀ**: ਮੈਂ ਸਾਰਾ ਪੜ੍ਹ ਦਿੰਦਾ ਹਾਂ ਜੀ---(ਵਿਘਨ)

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਇਹ ਜਿਹੜਾ ਮਾਮਲਾ ਹੈ ਇਹ ਬਾਅਦ ਵਿਚ ਸਾਡੇ ਨਾਲ ਤੁਸੀਂ ਡਿਸਕਸ ਕਰ ਲੈਣਾ, ਅਸੀਂ ਕਨਵਿੰਸ ਕਰਵਾ ਦਿਆਂਗੇ । (ਕਾਮਰੇਡ ਸੱਤ ਪਾਲ ਡਾਂਗ ਜੀ ਵਲੋਂ ਵਿਘਨ)

**Development Minister (Captain Rattan Singh)** : I am on my legs. I will neither allow you nor anybody to speak till I finish my speech.

**ਇਕ ਅਵਾਜ਼**: ਇਹ ਆਪੇ ਉਠ ਖਲੋਂਦੇ ਹਨ ।

**ਇਕ ਹੋਰ ਅਵਾਜ਼**: ਕਈਆਂ ਦੀ ਉਠਣ ਦੀ ਆਦਤ ਹੁੰਦੀ ਹੈ। (ਵਿਘਨ)

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਇਹ ਮਾਮਲਾ ਬੜਾ ਸੀਰੀਅਸ ਹੈ । (ਵਿਘਨ) ਮੈਂ ਤੁਹਾਡਾ ਧਿਆਨ ਕੌਲ ਐਂਡ ਸ਼ਕਧਰ ਦੀ ਕਿਤਾਬ ਦੇ ਪੇਜ 239 ਵਲ ਦੁਆਉਂਦਾ ਹਾਂ :

"It is considered inconsistent with the dignity of the House to take any serious notice or action in the case of every defamatory statement which may technically constitute a breach of privilege or contempt of the House."

**ਸ਼੍ਰੀ ਸਪੀਕਰ**: ਇਹ ਤਾਂ ਮੈਂਬਰਜ਼ ਦੀ ਫ਼ਰੀਡਮ ਦੀ ਪਰੋਟੈਕਸ਼ਨ ਕਰਨ ਲਈ ਹੈ, ਇਸ ਦੇ ਨਾਲ ਇਸ ਦੀ ਕੋਈ ਰੈਲੇਵੈਂਸੀ ਨਹੀਂ ਹੈ। (It is for the protection of the hon. Members and their rights. It is not relevant here.)

**Development Minister (Captain Rattan Singh)** : Sir, you have given judgement without hearing me fully.

**ਸ੍ਰੀ ਸਪੀਕਰ**: ਤੁਸੀਂ ਵਿਸਥਾਰ ਨਾਲ ਕਹਿ ਦਿਉ ਜੀ। (ਵਿਘਨ) (you may please explain the matter in detail it,) (interruption).

**ਵਿਕਾਸ ਮੰਤਰੀ**: ਸਪੀਕਰ ਸਾਹਿਬ , ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਆਪ ਹੀ ਫੁਰਮਾਇਆ ਸੀ ਕਿ ਸਪੀਕਰ ਸਪੀਕਲੈਸ ਹੈ। ਹਾਲਾਂ ਮੈਂ ਆਪਣਾ ਪੁਆਇੰਟ ਖ਼ਤਮ ਨਹੀਂ ਕੀਤਾ ਤੁਸੀਂ ਪਹਿਲਾਂ ਹੀ ਕਹਿ ਦਿਤਾ ਹੈ। (ਵਿਘਨ)

**ਸ੍ਰੀ ਸਪੀਕਰ**: ਮੈਂ ਤਾਂ ਇਕੋ ਫਿਕਰਾ ਕਿਹਾ ਹੈ ਜੀ। (ਵਿਘਨ) (I have spoken only one sentence)

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਕਮੇਟੀ ਬਣੀ ਹੈ ਉਹ ਹਾਉਸ ਦੀ ਮਨਜ਼ੂਰੀ ਨਾਲ ਬਣੀ ਹੈ ਔਰ ਉਸ ਕਮੇਟੀ ਨੇ ਬਕਾਇਦਾ ਤੌਰ ਤੇ ਆਪਣਾ ਟਾਈਮ ਵਧਾਉਣ ਲਈ ਇਸ ਹਾਉਸ ਦੀ ਇਜਾਜ਼ਤ ਮੰਗੀ ਸੀ ਔਰ ਇਸ ਹਾਉਸ ਨੇ ਇਸ ਟਾਈਮ ਵਧਣ ਦੀ ਇਜਾਜ਼ਤ ਦਿਤੀ ਹੈ। ਅਗਰ ਇਸ ਹਾਉਸ ਦੇ ਦਿਤੇ ਪੀਰੀਅਡ ਵਿਚ ਕਮੇਟੀ ਇਸ ਹਾਉਸ ਵਿਚ ਨਾ ਆਉਂਦੀ either with the report or for extension of time ਫਿਰ ਤਾਂ ਇਸ ਦੇ ਬਾਰੇ ਕੁਝ ਵਿਚ ਕਿਹਾ ਜਾ ਸਕਦਾ ਸੀ।(ਵਿਘਨ) ਸੋ ਮੈਂ ਸਮਝਦਾ ਹਾਂ ਕਿ ਪੁਆਇੰਟ ਇਤਨਾ ਹੀ ਹੈ ਕਿ ਕਮੇਟੀ ਜਿਹੜੀ ਕਿ ਇਸ ਹਾਉਸ ਨੇ ਬਣਾਈ ਹੈ ਉਸ ਦੀ ਇੱਜ਼ਤ ਨੂੰ ਬਰਕਰਾਰ ਰਖਣਾ ਤੁਹਾਡਾ, ਮੇਰਾ ਅਤੇ ਸਾਡੇ ਸਾਰਿਆਂ ਦਾ ਫ਼ਰਜ਼ ਹੈ। ਇਸ ਕਰਕੇ ਜਦੋਂ ਤਕ ਕਮੇਟੀ ਕੋਈ ਆਪਣੀ ਰਿਪੋਰਟ ਨਹੀਂ ਦਿੰਦੀ ਅਸੀਂ ਉਸਦੇ ਮੁਤੱਲਕ ਕਹਿ ਦੇਈਏ ਕਿ ਇਹ ਪੋਲੀਟੀਕਲ ਮੋਟੀਵੇਟਿਡ ਹੈ ਤਾਂ ਇਹ ਠੀਕ ਨਹੀਂ। ਮੈਂ ਡਾਂਗ ਸਾਹਿਬ ਨਾਲ ਇਸ ਗੱਲ ਵਿਚ ਮੁਤਫਿਕ ਹਾਂ ਕਿ ਇਸ ਹਾਉਸ ਨੇ ਪਾਰਲੀਮੈਂਟ ਨੂੰ ਪਾਵਰਜ਼ ਦਿਤੀਆਂ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਾਵਰਜ਼ ਇਸ ਹਾਉਸ ਨੇ ਹੀ ਦਿਤੀਆਂ ਹਨ ਆਪਣੇ ਆਪ ਤਾਂ ਨਹੀਂ ਚਲੀਆਂ ਗਈਆਂ। ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਇਸ ਹਾਉਸ ਨੇ ਮੁਨਾਸਿਬ ਸਮਝਿਆ ਕਿ ਕਮੇਟੀ ਬਣਾਈ ਜਾਵੇ ਰਿਪੋਰਟ ਆਉਣ ਤੋਂ ਪਹਿਲਾਂ ਉਸ ਤੇ ਕੋਈ ਰਿਫਲੈਕਸ਼ਨ ਨਹੀਂ ਹੋਣੀ ਚਾਹੀਦੀ। ਜੇ ਹਾਉਸ ਦੇ ਸਾਹਮਣੇ ਇਸ ਕਮੇਟੀ ਦੀ ਕੋਈ ਰਿਪੋਰਟ ਹੋਵੇ ਤਾਂ ਉਸ ਤੇ ਡਿਸਕਸ਼ਨ ਕੀਤੀ ਜਾ ਸਕਦੀ ਹੈ ਇਹ ਹਾਉਸ ਦਾ ਹੱਕ ਹੈ ਲੇਕਿਨ ਉਸ ਦੀ ਕੋਈ ਰਿਪੋਰਟ ਆਉਣ ਤੋਂ ਪਹਿਲਾਂ ਕਮੇਟੀ ਤੇ ਰਿਫ਼ਲੈਕਸ਼ਨ ਕਰਨਾ ਠੀਕ ਨਹੀਂ (ਵਿਘਨ) ਇਸ ਲਈ ਮੈਂ ਸਮਝਦਾ ਹਾਂ ਕਿ ਤੁਸੀਂ ਆਫ਼ ਹੈਂਡ ਗੱਲ ਨਾ ਕਰੋ ਕਿਉਂਕਿ ਇਸ ਦੇ ਵਿਚ ਅਸੀਂ ਵੀ ਅਥਾਰਿਟੀਜ਼ ਨੂੰ ਕੁਝ ਕਨਸਲਟ ਕਰਨਾ ਹੈ So, I would request you to kindly keep it pending.

**ਸ੍ਰੀ ਸਪੀਕਰ**: ਇਸ ਦੇ ਵਿਚ ਆਰਟੀਕਲ 194 ਵਲ ਮੈਂ ਤੁਹਾਡਾ ਧਿਆਨ ਦੁਆਉਂਦਾ ਹਾਂ ਇਸ ਦੇ ਵਿਚ ਆਨਰੇਬਲ ਮੈਂਬਰਜ਼ ਨੂੰ ਬੜੀ ਵਾਈਡ ਪਰੋਟੈਕਸ਼ਨ ਦਿਤੀ ਹੈ ਇਥੇ ਬੋਲਣ ਵਾਸਤੇ (I would like to draw your attention towards articles 194 in which wide protection has been given to the hon. Members to speak here.)

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਇਹ ਤੁਸੀਂ ਮੈਂਬਰ ਵਿਚ ਸਾਡੇ ਨਾਲ ਡਿਸਕਸ ਕਰ ਲਓ ਟਿਲ ਦੇਨ ਇਹ ਰੂਲਿੰਗ ਤੁਸੀਂ ਵਿਦਹੋਲਡ ਕਰ ਲਓ ਜੀ। (ਵਿਘਨ) ਤੁਸੀਂ ਆਨਰੇਬਲ ਮੈਂਬਰ ਗੁਲਸ਼ਨ ਜੀ ਦੀ ਸਪੀਚ ਕਢਵਾ ਕੇ ਦੇਖ ਲਓ ਅਗਰ ਉਸ ਦੇ ਵਿਚ ਕਮੇਟੀ ਤੇ ਐਸਪਰਸ਼ਨ ਹੋਵੇ ਤਾਂ —(ਵਿਘਨ)

**ਸ੍ਰੀ ਸਪੀਕਰ**: ਕੀ ਉਹ ਐਸਪਰਸ਼ਨ ਔਨ ਦੀ ਗੌਰਮਿੰਟ ਨਹੀਂ?(ਵਿਘਨ) (Were not those remarks aspersion on the Government? (*interruption*).

**ਵਿਦਿਆ ਮੰਤਰੀ:** ਤੁਸੀਂ ਉਨ੍ਹਾਂ ਦੀ ਸਪੀਚ ਕਢਵਾ ਕੇ ਦੇਖ ਲਓ। ਜੇ ਕਮੇਟੀ ਤੇ ਐਸਪਰਸ਼ਨ ਹੋਵੇਗਾ ਤਾਂ ਤੁਸੀਂ ਮੰਨ ਲੈਣਾ ਜੇ ਨਾ ਹੋਵੇ ਤਾਂ ਵੀ ਤੁਸੀਂ ਦੇਖ ਲੈਣਾ।

**ਸ੍ਰੀ ਸਪੀਕਰ:** ਮੈਂ ਐਗਜ਼ਾਮਿਨ ਕਰ ਲਵਾਂਗਾ। (I will examine the record.)

**ਸ੍ਰੀ ਪ੍ਰੇਮ ਗੁਪਤਾ:** ਸਪੀਕਰ ਸਾਹਿਬ, ਮੇਰੇ ਬਾਰੇ ਜਿਹੜਾ ਡਾਂਗ ਸਾਹਿਬ ਨੇ 'ਮੋਰ ਲਾਇਲ ਦੈਨ ਦੀ ਕਿੰਗ' ਦੇ ਲਫਜ਼ ਵਰਤੇ ਹਨ, ਮੈਂ ਸਮਝਦਾ ਹਾਂ ਕਿ ਇਹ ਲਫਜ਼ ਕਾਰਵਾਈ ਵਿਚੋਂ ਕੱਢ ਦੇਣੇ ਚਾਹੀਦੇ ਹਨ —(ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਬੜੇ ਵਡੇ ਕਮਪਲੀਮੈਂਟਸ ਹਨ। (ਹਾਸਾ)(ਵਿਘਨ) (These are great compliments) (Laughter) (*Interruption*)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਇਕ ਬਹੁਤ ਅਹਿਮ ਮਸਲਾ ਛੇੜ ਕੀਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸਿਲੈਕਟ ਕਮੇਟੀ ਬਣੀ . . . .

**ਸ੍ਰੀ ਸਪੀਕਰ:** ਇਸ ਦੇ ਬਾਰੇ ਕਾਫ਼ੀ ਵਿਚਾਰ ਹੋ ਗਈ ਹੈ ਡਾਂਗ ਸਾਹਿਬ। ਇਸ ਦੇ ਬਾਅਦ ਕੋਈ ਹੋਰ ਇਸ ਹੈ ਤਾਂ ਦਸੋ। (Dang Sahib, this matter has already been discussed at length. However, you may raise another issue, if there is any).

**ਕਾਮਰੇਡ ਸੱਤ ਪਾਲ ਡਾਂਗ:** ਚਲੋ ਤੁਸੀਂ ਕਹਿੰਦੇ ਹੋ ਕਿ ਇਸ ਦੇ ਉਤੇ ਕਾਫ਼ੀ ਵਿਚਾਰ ਹੋ ਗਈ ਹੈ ਤਾਂ ਮੈਂ ਜ਼ਿਆਦਾ ਕੁਝ ਨਹੀਂ ਕਹਿੰਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਮੇਟੀ 15 ਮਾਰਚ ਤਕ ਬਣੀ ਸੀ। ਇਸ ਕਮੇਟੀ ਨੇ ਕੋਈ ਫੰਕਸ਼ਨ ਨਹੀਂ ਕੀਤਾ, ਅਗਰ ਕਮੇਟੀ ਦੀਆਂ ਮੀਟਿੰਗਜ਼ ਸੱਦੀਆਂ ਤਾਂ ਐਕਸਟੈਨਸ਼ਨ ਲੈਣ ਵਾਸਤੇ। (ਵਿਘਨ) ਅਸੀਂ ਨਹੀਂ ਅਪਮਾਨ ਕਰ ਰਹੇ। ਅਪਮਾਨ ਕਰ ਰਹੀ ਹੈ ਤਾਂ ਪੰਜਾਬ ਸਰਕਾਰ ਕਰ ਰਹੀ ਹੈ, ਪਾਂਡੇ ਸਾਹਿਬ ਕਰ ਰਹੇ ਹਨ। (ਆਪੋਜ਼ੀਸ਼ਨ ਵਲੋਂ ਥੰਪਿੰਗ)

**ਸ੍ਰੀ ਸਪੀਕਰ:** ਇਹ ਐਕਸਟੈਨਸ਼ਨ ਦੇਣ ਦਾ ਫੈਸਲਾ ਤਾਂ ਹਾਊਸ ਦਾ ਫੈਸਲਾ ਹੈ। ਹਾਊਸ ਦਾ ਫੈਸਲਾ ਕ੍ਰਿਟਿਸਾਈਜ਼ ਤੁਸੀਂ ਨਹੀਂ ਕਰ ਸਕਦੇ। (Extension has been given by the House and youcan not criticise the decision of the House).

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਸ ਦੇ ਵਾਸਤੇ ਹਾਊਸ ਵਿਚ ਵਾਕ ਆਊਟ ਹੋਇਆ ਸੀ, ਇਥੇ ਇਨ੍ਹਾਂ ਦੀ ਮੈਜਾਰਟੀ ਹੈ, ਜੋ ਮਰਜ਼ੀ ਕਰ ਲੈਣ।

**ਸ੍ਰੀ ਸਪੀਕਰ:** ਇਹ ਪਾਰਲੀਮੈਂਟਰੀ ਡੈਮੋਕਰੇਸੀ ਦਾ ਐਸਟੈਬਲਿਸ਼ਡ ਫੈਕਟ ਹੈ ਕਿ ਜਿਹੜਾ ਫੈਸਲਾ ਵੀ ਕੋਈ ਹੁੰਦਾ ਹੈ ਉਹ ਜ਼ਰੂਰੀ ਨਹੀਂ ਕਿ ਮੁਤਫਿਕਾ ਤੌਰ ਤੇ ਹੋਵੇ, ਅਕਸਰੀਅਤ ਨਾਲ ਹੁੰਦਾ ਹੈ। (It is an established fact of the Parliamentary democracy that every decision of the House-it need not be unanimous-is a majority decision).

**ਰਾਜ ਮੰਤਰੀ, ਸਥਾਨਕ ਸ਼ਾਸ਼ਨ ਅਤੇ ਜੇਲ੍ਹਾਂ (ਸ੍ਰੀ ਜੋਗਿੰਦਰ ਪਾਲ ਪਾਂਡੇ):** ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਕਾਮਰੇਡ ਸੱਤਪਾਲ ਡਾਂਗ:** ਸਪੀਕਰ ਸਾਹਿਬ, ਜੇ ਸਰਕਾਰ ਇਸ ਹਾਊਸ ਵਿਚ ਐਸ਼ੋਰੈਂਸ ਦੇਣ ਨੂੰ ਤਿਆਰ ਨਹੀਂ ਕਿ ਇਹ 5 ਤਾਰੀਖ਼ ਤਕ ਕਰ ਦਿਤਾ ਜਾਵੇਗਾ ਅਤੇ 5 ਦੀ ਥਾਂ 6 ਤਕ ਹਾਊਸ ਕਰਕੇ ਇਹ ਬਿਲ ਲਿਆਂਦਾ ਜਾਵੇਗਾ, ਸਾਡੀ ਪਾਰਟੀ ਸਿਲੈਕਟ ਕਮੇਟੀ ਵਿਚ ਫੰਕਸ਼ਨ ਨਹੀਂ ਕਰੇਗੀ। (ਅਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ)

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ਕਮੇਟੀ ਦੀਆਂ ਮੀਟਿੰਗਾਂ ਬਾਕਾਇਦਾ ਹੋਈਆਂ ਹਨ। ਹੁਣੇ ਹੀ ਅੱਜ ਫਿਰ ਮੀਟਿੰਗ ਹੋ ਰਹੀ ਹੈ। ਡਾਂਗ ਸਾਹਿਬ ਰੂਲਜ਼ ਨੂੰ ਜ਼ਿਆਦਾ ਜਾਣਦੇ ਹਨ, ਇਹ ਪਾਰਟੀ ਲੀਡਰ ਵੀ ਹਨ ਅਤੇ ਮਨਿਸਟਰ ਵੀ ਰਹਿ ਚੁਕੇ ਹਨ। ਤੁਸੀਂ ਇਨ੍ਹਾਂ ਨੂੰ ਬੋਲਣ ਲਈ ਟਾਈਮ ਦੇ ਦਿਤਾ। ਸਪੀਕਰ ਸਾਹਿਬ, ਉਨ੍ਹਾਂ ਮੀਟਿੰਗਾਂ ਵਿਚ ਜਿਤਨੇ ਫੈਸਲੇ ਹੋਏ ਸੀ ਸਾਰੇ ਇਤਫ਼ਾਕ ਰਾਏ ਨਾਲ ਹੋਏ ਸੀ, ਉਨ੍ਹਾਂ ਮੀਟਿੰਗਾਂ ਵਿਚ ਅਕਾਲੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਦੇ ਮੈਂਬਰ ਸਾਹਿਬਾਨ ਬੈਠਦੇ ਰਹੇ ਹਨ, ਸਪੀਕਰ ਸਾਹਿਬ, ਇਸ ਕਰਕੇ ਡਾਂਗ ਸਾਹਿਬ ਦਾ ਇਹ ਕਹਿਣਾ ਵਾਜਬ ਨਹੀਂ ਸੀ। ਮੇਰੀ ਅਰਜ਼ ਇਹ ਹੈ ਕਿ ਜੋ ਕੁਝ ਵੀ ਹੋਇਆ ਹੈ ਇਹ ਸਾਰਾ ਮੀਟਿੰਗ ਵਿਚ ਹੀ ਹੋਇਆ ਹੈ। ਅੱਜ ਦੀ ਕਮੇਟੀ ਮੀਟਿੰਗ ਤੋਂ ਬਾਅਦ ਜੋ ਰਿਪੋਰਟ ਹੁੰਦੀ ਹਾਊਸ ਵਿਚ ਆਉਂਦੀ ਤਾਂ ਇਥੇ ਡਿਸਕਸ਼ਨ ਹੁੰਦੀ ਜਾਂ ਤਕਰੀਰਾਂ ਹੁੰਦੀਆਂ ਉਹ ਵੀ ਕਰਦੇ। ਹੁਣ ਜਿਹੜਾ ਕੁਝ ਵੀ ਕਿਹਾ ਜਾ ਰਿਹਾ ਹੈ ਇਹ ਸਿਰਫ਼ ਪੁਲੀਟੀਕਲ ਮੋਟਿਵ ਨੂੰ ਮੁਖ ਰਖ ਕੇ ਐਕਸ-ਪਲਾਇਟੇਸ਼ਨ ਤੋਂ ਵੱਧ ਹੋਰ ਕੁਝ ਨਹੀਂ। ਇਹ ਜਿਹੜੀਆਂ ਚੀਜ਼ਾਂ ਇਥੇ ਹਾਊਸ ਵਿਚ ਕਹੀਆਂ ਜਾ ਰਹੀਆਂ ਹਨ ਇਹ ਹਕੀਕਤ ਨੂੰ ਮੁਖ ਰਖ ਕੇ ਨਹੀਂ ਕਹੀਆਂ ਗਈਆਂ।

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਮੇਟੀ ਦੀਆਂ ਪ੍ਰੋਸੀਡਿੰਗਜ਼ ਨੂੰ ਡਿਸਕੱਸ ਕਰਨਾ ਮੁਨਾਸਿਬ ਖ਼ਿਆਲ ਕੀਤਾ ਹੈ ਅਤੇ ਮੈਂ ਇਸ ਕਰਕੇ ਇਸ ਡਿਸਕਸ਼ਨ ਵਿਚ ਭਾਗ ਲੈਣ ਲਈ ਮਜ਼ਬੂਰ ਹੋਇਆ ਕਿਉਂਕਿ ਉਨ੍ਹਾਂ ਨੇ ਕਿਹਾ ਕਿ ਕਮਿਊਨਿਸਟ ਪਾਰਟੀ, ਅਕਾਲੀ ਪਾਰਟੀ ਔਰ ਕਾਂਗਰਸ ਪਾਰਟੀ ਨੇ ਮੁਤਫ਼ਿਕਾ ਤੌਰ ਤੇ ਫੈਸਲਾ ਕੀਤਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਰਿਪੋਰਟ ਸਰਕੂਲੇਟ ਨਹੀਂ ਹੋਈ (ਵਿਘਨ)

**ਰਾਜ ਮੰਤਰੀ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਮੇਟੀ ਦੀਆਂ ਜਿਹੜੀਆਂ ਪ੍ਰੋਸੀਡਿੰਗਜ਼ ਹਨ ਉਹ ਵਰਡ ਬਾਈ ਵਰਡ ਹਾਊਸ ਵਿਚ ਡਿਸਕੱਸ ਨਹੀਂ ਕੀਤੀਆਂ ਜਾਂਦੀਆਂ ਹਨ। ਜਿਹੜੇ ਕਮੇਟੀ ਦੇ ਫੈਸਲੇ ਹੁੰਦੇ ਹਨ ਉਹ ਹਾਊਸ ਵਿਚ ਆਉਂਦੇ ਹਨ, ਡਿਟੇਲਜ਼ ਨਹੀਂ ਆਉਂਦੀਆਂ (ਵਿਘਨ)

**ਸ੍ਰੀ ਸਪੀਕਰ :** ਕਾਮਰੇਡ ਰਾਜਕੁਮਾਰ ਜੀ, ਕੀ ਕੋਈ ਤੁਹਾਡਾ ਉਸ ਵਿਚ ਡਾਇਸੈਂਟਿੰਗ ਨੋਟ ਹੈ? (Comrade Raj Kumar ji. have you given any dissenting note?)

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੈਂ ਉਥੇ ਮੀਟਿੰਗ ਵਿਚ ਇਹ ਗੱਲ ਸਪਸ਼ਟ ਕਹੀ ਸੀ ਕਿ ਮੈਂ ਐਕਸਟੈਨਸ਼ਨ ਦੇ ਹੱਕ ਵਿਚ ਨਹੀਂ। ਮੈਂ ਇਹ ਗੱਲ ਅਵਾਇਡ ਕਰਨਾ ਚਾਹੁੰਦਾ ਸੀ ਪਰ ਚੂੰਕਿ ਉਨ੍ਹਾਂ ਵਲੋਂ ਇਨੀਸ਼ੀਏਟ ਹੋਈ ਹੈ ਅਤੇ ਮੈਂ ਇਹ ਗੱਲ ਕਹਿ ਦਿਤੀ ਹੈ। ਸਪੀਕਰ ਸਾਹਿਬ, ਮੈਨੂੰ ਕੋਈ ਪਤਾ ਨਹੀਂ ਕਿ ਤੁਹਾਡੇ ਸਟਾਫ਼ ਦਾ ਮਿਨਟਸ ਨੋਟ ਕਰਨ ਦਾ ਕੀ ਪ੍ਰੋਸੀਜ਼ਰ ਹੈ ਅਗਰ ਰਿਪੋਰਟ ਮੈਂਬਰਜ਼ ਵਿਚ ਸਰਕੂਲੇਟ ਹੁੰਦੀ (ਵਿਘਨ ਰਾਜ ਮੰਤਰੀ ਸਥਾਨ ਸ਼ਾਸਨ ਅਤੇ ਜੇਲ੍ਹਾਂ ਵਲੋਂ)

**ਕਾਮਰੇਡ ਸੱਤ ਪਾਲ ਡਾਂਗ:** Why do they interrupt at every moment? ਸਾਨੂੰ ਵੀ ਇੰਟਰੱਪਟ ਕਰਨਾ ਆਉਂਦਾ ਹੈ। ਪਹਿਲਾਂ ਗੱਲ ਸੁਣ ਲਵੋ ਅਤੇ ਬਾਅਦ ਵਿਚ ਕਹਿ ਲੈਣਾ ਜਿਹੜਾ ਕੁਝ ਕਹਿਣਾ ਹੈ.. (ਵਿਘਨ)।

**Comrade Raj Kumar** : If they had circulated that report amongst the Members, I would have certainly affixed my note of dissent there. I do not know the manner in which the proceedings are recorded. I had expressed the opinion of my party and the opinion of my party was against giving extension and in favour of passing it here in the House.

**ਸਿਖਿਆ ਮੰਤਰੀ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਮਰੇਡ ਸਾਹਿਬ ਨੇ ਕਮੇਟੀ ਦੇ ਚੇਅਰਮੈਨ ਦਾ ਨਾਂ ਲੈ ਕੇ, ਮੈਂ ਮਨਿਸਟਰ ਦੇ ਤੌਰ ਤੇ ਨਹੀਂ ਲੈਂਦਾ, ਅਤੇ ਤੁਹਾਡੇ ਸਟਾਫ਼ ਤੇ ਇਲਜ਼ਾਮ ਲਾਇਆ ਹੈ ਜਿਹੜਾ ਪ੍ਰੋਸੀਡਿੰਗਜ਼ ਨੋਟ ਕਰਦਾ ਹੈ, ਇਹ ਇਕ ਬੜੀ ਸੀਰੀਅਸ ਗੱਲ ਹੈ... (ਵਿਘਨ)

**ਸ੍ਰੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਉਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਪ੍ਰੋਸੀਡਿੰਗਜ਼ ਨੋਟ ਕਰਨ ਦੇ ਤਰੀਕੇ ਦਾ ਪਤਾ ਨਹੀਂ ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਡਾਇਸੈਂਟਿੰਗ ਨੋਟ ਦੇ ਦਿੰਦਾ।. (Sardar Umrao Singh Ji, he has said that he does not know the procedure of recording the proceedings of the meeting. Had he known it, he would have given his dissenting note at that time).

**ਸਿਖਿਆ ਮੰਤਰੀ:** ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜੇ ਨਹੀਂ ਸੀ ਪਤਾ ਤਾਂ ਨਹੀਂ ਸੀ ਲਿਖਾਇਆ, ਹੁਣ ਜਿਹੜੀ ਚੀਜ਼ ਇਹ ਕਮੇਟੀ ਵਿਚ ਨਹੀਂ ਲਿਖਾ ਸਕੇ ਅਤੇ ਹੁਣ ਹਾਊਸ ਵਿਚ ਕਿਸ ਤਰ੍ਹਾਂ ਡਾਇਸੈਂਟਿੰਗ ਨੋਟ ਲਿਖ ਸਕਦੇ ਹਨ। ਅਜੇ ਕਮੇਟੀ ਦੀ ਰਿਪੋਰਟ ਹਾਊਸ ਵਿਚ ਆਈ ਨਹੀਂ, ਅੰਡਰ ਕੰਸਿਡਰੇਸ਼ਨ ਨਹੀਂ, ਜੋ ਵੀ ਇਥੇ ਕਿਸੇ ਢੰਗ ਨਾਲ ਕਿਹਾ ਗਿਆ ਹੈ ਰੂਲਜ਼ ਨੂੰ ਵਾਇਲੇਟ ਕਰਕੇ ਕਿਹਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜੋ ਕੁਝ ਕਮੇਟੀ ਬਾਰੇ ਕਿਹਾ ਗਿਆ ਹੈ ਅਤੇ ਜੋ ਕੁਝ ਕਮੇਟੀ ਵਿਚ ਹੋਇਆ ਹੈ ਹਾਊਸ ਦੀਆਂ ਚੰਗੀਆਂ ਟਰੈਡੀਸ਼ਨਜ਼ ਵਾਸਤੇ ਹਰਫ਼ਜ਼ ਕਰ ਦੇਣਾ ਚਾਹੀਦਾ ਹੈ, ਉਹ ਰੂਲਜ਼ ਮੁਤਾਬਕ ਨਹੀਂ ਕਿਹਾ ਗਿਆ।

**ਚੌਧਰੀ ਦਰਸ਼ਨ ਸਿੰਘ:** ਸਪੀਕਰ ਸਾਹਿਬ ਇਸ ਤੇ ਬਹੁਤ ਡਿਸਕਸ਼ਨ ਹੋਈ ਹੈ। ਇਸ ਪੁਆਇੰਟ ਤੇ ਅਕਾਲੀ ਮੈਂਬਰਾਂ ਨੇ ਅਤੇ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਨੇ ਆਖਿਆ ਕਿ ਅਸੀਂ ਰਿਜ਼ਾਈਨ ਕਰਾਂਗੇ। ਪਹਿਲੀ ਗੱਲ ਤਾਂ ਇਹ ਹੈ—

The Public outside the House is very much keen that there should be a ceiling bill in the present Session. There is no doubt about it that the Government of Giani Zail Singh is committed about it. But the question is whether this House can introduce the Bill after passing their Resolution delegating the power to the Centre.

**ਸ੍ਰੀ ਸਪੀਕਰ:** ਇਹ ਤਾਂ ਕਮੇਟੀ ਦੀਆਂ ਪ੍ਰੋਸੀਡਿੰਗਜ਼ ਬਾਰੇ ਗੱਲ ਚਲ ਰਹੀ ਹੈ.. (ਵਿਘਨ) (We are talking about the proceedings of the Committee.) (*interruption*)

**ਚੌਧਰੀ ਦਰਸ਼ਨ ਸਿੰਘ:** ਸਪੀਕਰ ਸਾਹਿਬ, ਮੈਂ ਪ੍ਰੋਸੀਡਿੰਗਜ਼ ਬਾਰੇ ਨਹੀਂ ਕਹਿ ਰਿਹਾ (ਵਿਘਨ)

**ਸ੍ਰੀ ਸਪੀਕਰ:** ਹਾਊਸ ਦੇ ਸਾਹਮਣੇ ਕਿਸੇ ਨੇ ਕੋਈ ਹੋਰ ਇਸ਼ੂ ਰੇਜ਼ ਨਹੀਂ ਕੀਤਾ (ਵਿਘਨ) (None of the hon. Members has rasied any issue in the House).

**ਚੌਧਰੀ ਦਰਸ਼ਨ ਸਿੰਘ:** ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਉਤਾਵਲੇ ਨਹੀਂ ਹੋਣਾ ਚਾਹੀਦਾ ਹੈ। This House is fully empowered. It can introduce the Bill in spite of that Resolution. Then why to dis-associate from the Committee. ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਉਹ ਡਿਸਐਸੋਸੀਏਟ ਨਾ ਕਰਨ। ਅਜ ਦੀ ਮੀਟਿੰਗ ਅਟੈਂਡ ਕਰਨ। ਹੋ ਸਕਦਾ ਹੈ ਕਿ ਇਹ ਵਿਊ ਪਰਵੇਲ ਕਰੇ ਕਿ ਇਸ ਹਾਊਸ ਵਿਚ, ਇਸ ਸੈਸ਼ਨ ਵਿਚ, ਇਹ ਬਿਲ ਲਿਆਇਆ ਜਾਏ। ਤੁਸੀਂ ਕੋਆਪ੍ਰੇਟ ਕਰੋ ਅਤੇ ਸਹਾਇਤਾ ਕਰੋ ਕਮੇਟੀ ਦੀ ਅਤੇ ਬਿਲ ਹਾਊਸ ਵਿਚ ਲਿਆਵੋ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਉਨ੍ਹਾਂ ਨੇ ਤਾਂ ਇਕ ਸੀਧੀ ਐਸੋਰੈਂਸ ਮੰਗੀ ਸੀ ਕਿ 6 ਤਾਰੀਖ਼ ਤੋਂ ਪਹਿਲਾਂ ਪਹਿਲਾਂ ਬਿਲ ਹਾਊਸ ਵਿਚ ਗੌਰਮੈਂਟ ਲੈ ਆਵੇ। (Chaudhri Sahib, the hon. Member wanted a simple assurance that the Government would bring the Bill in the House before the 6th April, 1973.)

**ਸਰਦਾਰ ਆਤਮਾ ਸਿੰਘ ਸੰਧੂ:** ਅਸੀਂ, ਸਪੀਕਰ ਸਾਹਿਬ, ਇਹੀ ਚਾਹੁੰਦੇ ਹਾਂ ਕਿ ਇਹ ਬਿਲ 6 ਤੋਂ ਪਹਿਲਾਂ ਪਹਿਲਾਂ ਆਉਣ। (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ ਸਿਲੈਕਟ ਕਮੇਟੀ ਦੇ ਬਾਰੇ ਵਿਚ ਡਿਸਕਸ਼ਨ ਹੋਈ। ਉਸ ਦੇ ਮੈਂਬਰਜ਼ ਹੋਣ ਦੇ ਨਾਤੇ ਇਸ ਦੇ ਮੁਤਅਲਕ ਕਾਫ਼ੀ ਕੁਝ ਕਿਹਾ ਗਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਰਿਜ਼ਾਈਨ ਕਰ ਦਿਆਂਗੇ। ਰਿਜ਼ਾਈਨ ਕਰਨਾ ਉਨ੍ਹਾਂ ਦਾ ਆਪਣਾ ਹੱਕ ਹੈ। ਵੈਸੇ ਵੀ ਜੇ ਕਮੇਟੀ ਦੀਆਂ ਮੀਟਿੰਗਜ਼ ਅਟੈਂਡ ਨਾ ਕਰਨ ਤਾਂ ਉਸ ਦੇ ਵਾਸਤੇ ਵੀ ਰੂਲਜ਼ ਵਿਚ ਪਰੋਸੀਜਰ ਹੈ। ਸਾਰੀ ਡਿਸਕਸ਼ਨ ਦੇ ਦੌਰਾਨ ਕੁਝ ਗੱਲਾਂ ਕਹੀਆਂ ਗਈਆਂ ਹਨ ਕਾਂਗਰਸ ਵਲੋਂ ਜਵਾਬ ਨਹੀਂ ਆਇਆ। (ਵਿਘਨ) ਡਾਂਗ ਸਾਹਿਬ ਨੇ ਫਰਮਾਇਆ ਹੈ ਸਿਲੈਕਟ ਕਮੇਟੀ ਤੇ ਡਿਸਕਸ਼ਨ ਕਰਦਿਆਂ ਕਿ ਇਹ ਜਿਹੜੀ ਕਮੇਟੀ ਹੈ ਇਹ ਸਾਡੀਆਂ ਅੱਖਾਂ ਵਿਚ ਧੂਲ ਪਾਉਣ ਵਾਸਤੇ ਹੈ। ਇਨ੍ਹਾਂ ਦਾ ਕੋਈ ਮਨਸ਼ਾ ਨਹੀਂ ਹੈ ਬਿਲ ਲਿਆਉਣ ਵਾਸਤੇ; ਮੈਂ ਕਹਿੰਦਾ ਹਾਂ ਕਿ ਸਾਡੀ ਪਾਰਟੀ ਕਮਿਟਿਡ ਹੈ, ਸਾਡੇ ਚੀਫ ਮਨਿਸਟਰ ਸਾਹਿਬ ਕਮਿਟਿਡ ਹਨ, ਸਾਡੀ ਸੈਂਟਰ ਦੀ ਪਾਰਟੀ ਕਮਿਟਿਡ ਹੈ ਇਹ ਬਿਲ ਪਾਸ ਕਰਾਉਣ ਲਈ। ਅਗਰ ਇਸ ਵਿਚ ਕੋਈ ਦੇਰ ਹੈ ਤਾਂ ਇਸ ਲਈ ਕਿ ਸਾਰੇ ਹਿੰਦੁਸਤਾਨ ਵਿਚ ਇਕ ਜਾਮਾਂ ਕਾਨੂੰਨ ਬਣਾਉਣ ਵਾਸਤੇ। ਇਸ ਦੇ ਵਾਸਤੇ ਇਥੇ ਦੀ ਔਰ ਸੈਂਟਰ ਦੀ ਸਰਕਾਰ ਕਮਿਟਿਡ ਹੈ। I must declare on the floor of the House that ਸਾਡੀ ਜਿਹੜੀ ਪਾਰਟੀ ਹੈਗੀ ਉਹ ਕਮਿਟਿਡ ਹੈਗੀ ਇਸ ਗੱਲ ਵਾਸਤੇ। ਜੇ ਸਾਡੀ ਗੌਰਮੈਂਟ ਅਰਬਨ ਸੀਲਿੰਗ ਬਿਲ ਨਾ ਲਿਆਵੇ ਅਸੀਂ ਉਨ੍ਹਾਂ ਨਾਲ ਸ਼ਾਮਲ ਹੋਵਾਂਗੇ, ਕਿਉਂ ਕਿ ਸਾਡਾ ਔਰ ਸੈਂਟਰ ਦਾ ਇਸ ਗੱਲ ਬਾਰੇ ਫੈਸਲਾ ਹੋਇਆ ਹੈ ਅਸੀਂ ਅਰਬਨ ਸੀਲਿੰਗ ਬਿਲ ਜ਼ਰੂਰ ਲਿਆਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਬਰਕਤਉਲਾ ਖਾਨ ਨੇ ਰਾਜਿਸਥਾਨ ਵਿਚ ਅਰਬਨ ਪ੍ਰਾਪਰਟੀ ਦਾ ਕਾਨੂੰਨ ਬਣਾਇਆ ਹੈ ਉਹ ਸੈਂਟਰ ਤੋਂ ਬਾਗੀ ਤਾਂ ਨਹੀਂ ਹੋਏ। ਰਾਜਿਸਥਾਨ ਵਿਚ ਪਾਸ ਹੋ ਗਿਆ ਹੈ ਇਹ ਕਿਉਂ ਨਹੀਂ ਕਰਦੇ। ਇਹ ਵੀ ਲਿਆਉਣ ਅਤੇ ਇਸ ਸੈਸ਼ਨ ਵਿਚ ਪਾਸ ਕਰਾਉਣ। (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਹਾਊਸ ਵਿਚ ਮੁਖਤਲਿਫ ਗੱਲਾਂ ਕਹੀਆਂ ਜਾ ਰਹੀਆਂ ਹਨ। ਜਿਸ ਦਾ ਤੁਅਲਕ ਹਾਊਸ ਦੇ ਬਿਜ਼ਨੈਸ ਨਾਲ ਨਹੀਂ ਕਿਸੇ ਦੇ ਪ੍ਰਿਵਿਲਜ ਨਾਲ ਨਹੀਂ। ਬਲ ਕਿ ਇਹ ਉਨ੍ਹਾਂ ਪੁਲੀਟੀਕਲ ਮੋਟਿਵਜ਼ ਨਾਲ ਤੁਅਲਕ

[ਵਿੱਤ ਮੰਤਰੀ]

ਰਖਦਾ ਹੈ । ਉਹ ਮੈਂਬਰਜ਼ ਚਾਹੁੰਦੇ ਹਨ ਕਿ ਇਹ ਗੱਲਾਂ ਅਖਬਾਰਾਂ ਵਿਚ ਛਪਵਾਈਆਂ ਜਾਣ ਅਤੇ ਲੋਕਾਂ ਨੂੰ ਕਹੀਏ ਕਿ ਗੌਰਮੈਂਟ ਪਿਛੇ ਜਾ ਰਹੀ ਹੈ । ਮੈਂ ਕਹਿੰਦਾ ਹਾਂ ਕਿ ਗੌਰਮੈਂਟ ਦੀ ਇਹ ਵਾਜ਼ਿਹ ਪਾਲੀਸੀ ਹੈ ਔਰ ਅਸੀਂ ਵਚਨ ਬੱਧ ਹਾਂ ਅਰਬਨ ਸੀਲਿੰਗ ਬਿਲ ਲਿਆਉਣ ਵਾਸਤੇ ਅਸੀਂ ਲਿਆਵਾਂਗੇ ਔਰ ਅਰਬਨ ਪ੍ਰਾਪਰਟੀ ਤੇ ਸੀਲਿੰਗ ਲਾਵਾਂਗੇ ।

ਸਪੀਕਰ ਸਾਹਿਬ, ਜਿਥੋਂ ਤਾਈਂ ਬਰਕਤਉਲਾ ਖਾਂ ਦਾ ਸਵਾਲ ਹੈ, ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ, ਕਿ ਇਥੇ ਲੈਂਡ ਸੀਲਿੰਗ ਦਾ ਬਿਲ ਪਾਸ ਕਰਨ ਬਾਰੇ ਕੁਝ ਸਟੇਟਾਂ ਨੇ ਕਾਹਲ ਕੀਤੀ ਸੀ । ਉਸ ਦੇ ਵਿਚ ਹਰਿਆਣਾ ਅਤੇ ਯੂ. ਪੀ. ਵੀ ਸ਼ਾਮਲ ਸਨ । ਲੇਕਿਨ ਜਦੋਂ ਸੈਂਟਰ ਵਲੋਂ ਗਾਈਡ ਲਾਈਨਜ਼ ਆਈਆਂ ਤਾਂ ਉਸ ਦੇ ਮੁਤਾਬਕ ਯੂ. ਪੀ. ਨੂੰ ਵੀ ਅਤੇ ਹਰਿਆਣੇ ਨੂੰ ਵੀ ਉਸ ਬਿਲ ਨੂੰ ਪ੍ਰੋਗਰੈਸਿਵ ਬਣਾਉਣ ਲਈ, ਅਮੈਂਡਮੈਂਟਾਂ ਹੁਣ ਲਿਆਉਣੀਆਂ ਪੈ ਰਹੀਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪ੍ਰਾਪਰਟੀ ਦੀ ਟਰਾਂਸਫਰ ਬੰਦ ਕਰਨ ਦਾ ਕਾਨੂੰਨ ਬਣਾ ਦੇਣ । ਇਸ ਸੈਸ਼ਨ ਵਿਚ ਇਹ ਬਿਲ ਪਾਸ ਕਰ ਦੇਣ ਕਿ ਕੋਈ ਵੀ ਅਰਬਨ ਪ੍ਰਾਪਰਟੀ ਜਿਤਨੀ ਦੇਰ ਤਕ ਕਿ ਨਵਾਂ ਕਾਨੂੰਨ ਨਹੀਂ ਬਣਦਾ, ਐਲੀਨੇਟ ਨਹੀਂ ਕੀਤੀ ਜਾ ਸਕਦੀ ।

**ਵਿੱਤ ਮੰਤਰੀ** : ਸਪੀਕਰ ਸਾਹਿਬ ਇਸੇ ਮੇਰੇ ਦੋਸਤਾਂ ਨੂੰ ਇਹ ਵੀ ਗ਼ਲਤ ਫ਼ਹਿਮੀ ਹੈ ਕਿ ਜਿਸ ਦਿਨ ਇਹ ਬਿਲ ਪਾਸ ਹੋਵੇਗਾ ਉਸ ਦਿਨ ਤੋਂ ਇਹ ਲਾਗੂ ਹੋਵੇਗਾ । ਮੈਂ ਕਹਿੰਦਾ ਹਾਂ ਕਿ ਉਹ ਰੇਟਰੋਸਪੇਕਟਿਵ ਡੇਟ ਤੋਂ ਲਾਗੂ ਹੋਵੇਗਾ, ਜਿਸ ਨਾਲ ਇਹ ਫ਼ਰਕ ਨਹੀਂ ਪਵੇਗਾ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਸਵਾਲ ਉਤੇ ਇਤਨਾ ਸਮਾਂ ਹਾਊਸ ਦਾ ਜ਼ਾਇਆ ਕੀਤਾ ਗਿਆ ਹੈ । ਇਹ ਠੀਕ ਨਹੀਂ ਹੈ । ਮੇਰੇ ਆਨਰੇਬਲ ਦੋਸਤ ਸਰਦਾਰ ਸੁਰਜੀਤ ਸਿੰਘ ਬੜੇ ਕਾਬਲ ਹਨ ਅਤੇ ਸੀਨੀਅਰ ਐਡਵੋਕੇਟ ਹਨ । ਇਨ੍ਹਾਂ ਨੇ ਅਤੇ ਸਰਦਾਰ ਧੰਨਾ ਸਿੰਘ ਗੁਲਸ਼ਨ ਜੀ ਨੇ ਇਹ ਰਾਏ ਦਿੱਤੀ ਹੈ ਕਿ ਅਸੀਂ ਕਮੇਟੀ ਤੋਂ ਅਸਤੀਫ਼ਾ ਦੇ ਦੇਣਾ ਹੈ । ਇਹ ਕਮੇਟੀ ਤੋਂ ਅਸਤੀਫ਼ਾ ਦੇ ਦੇਣ ਅਤੇ ਕਮੇਟੀ ਆਪਣੀਆਂ ਮੀਟਿੰਗਾਂ ਕਰੀ ਜਾਵੇ । ਜੇ ਕਮੇਟੀ ਨਹੀਂ ਕਰੇਗੀ ਤਾਂ ਫਿਰ ਗੱਲ ਰੇਜ਼ ਹੋ ਸਕਦੀ ਹੈ । ਇਸ ਹਾਊਸ ਦਾ ਵਕਤ ਕਿਉਂ ਜ਼ਾਇਆ ਕੀਤਾ ਜਾ ਰਿਹਾ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਸ੍ਰੀ ਸਪੀਕਰ** : ਸੰਧੂ ਸਾਹਿਬ, ਜਦੋਂ ਚਾਚਾ ਜੀ ਬੋਲ ਪੈਣ ਤਾਂ ਕੀ ਭਤੀਜੇ ਨੂੰ ਜ਼ਰੂਰ ਬੋਲਣਾ ਹੈ ? (Sandhu Sahib, if the uncle speaks, must the nephew also follow?)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਜੇ ਚਾਚਾ ਜੀ ਗ਼ਲਤ ਫਹਿਮੀ ਪਾ ਦੇਣ ਤਾਂ ਭਤੀਜੇ ਦਾ ਫ਼ਰਜ਼ ਹੈ ਕਿ ਉਸ ਗਲਤ ਫ਼ਹਿਮੀ ਨੂੰ ਦੂਰ ਕੀਤਾ ਜਾਵੇ ।

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਜਿੰਨੀਆਂ ਵੀ ਇਨ੍ਹਾਂ ਦੀਆਂ ਮਿਸ ਗਿਵਿੰਗਜ਼ ਹਨ ਉਨ੍ਹਾਂ ਨੂੰ ਮੈਂ ਦੂਰ ਕਰਨਾ ਚਾਹੁੰਦਾ ਹਾਂ । ਮੈਂ ਆਨ ਬਿਹਾਫ਼ ਆਫ਼ ਦੀ ਗੌਰਮਿੰਟ ਇਹ ਕਲੀਅਰ ਕਟ ਅਨਾਊਂਸ-ਮੈਂਟ ਕਰਨਾ ਚਾਹੁੰਦਾ ਹਾਂ ਕਿ ਇਹ ਬਿਲ ਜ਼ਰੂਰ ਲਿਆਵਾਂਗੇ ਅਤੇ ਹੋ ਸਕਦਾ ਹੈ ਕਿ ਇਸ ਅਸੈਂਬਲੀ ਦੇ ਇਸ ਸੈਸ਼ਨ ਵਿਚ ਹੀ ਲਿਆਈਏ । ਜੇ ਸਾਨੂੰ ਸੈਸ਼ਨ ਵੀ ਐਕਸਟੈਂਡ ਕਰਨਾ ਪਿਆ ਤਾਂ ਜ਼ਰੂਰ ਕਰਾਂਗੇ ਅਤੇ ਇਸ ਨੂੰ ਪਾਸ ਕਰਾਂਗੇ । (ਤਾੜੀਆਂ) ਸਪੀਕਰ ਸਾਹਿਬ, ਅੱਜ ਇਸ ਕਮੇਟੀ ਦੀ ਮੀਟਿੰਗ ਹੋਣੀ ਹੈ । ਉਸ ਦੀ ਰਿਪੋਰਟ ਸਾਨੂੰ ਆ ਜਾਵੇਗੀ ਅਤੇ ਜੇ ਸੈਸ਼ਨ ਐਕਸਟੈਂਡ ਕਰਨਾ ਪਿਆ ਤਾਂ ਕਰਾਂਗੇ ਅਤੇ ਇਸ ਨੂੰ ਪਾਸ ਕਰਾਂਗੇ ।

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਇਸ ਅਸੈਂਬਲੀ ਵਿਚ ਪਾਸ ਕਰੋਗੇ ਜਾਂ ਇਸ ਸੈਸ਼ਨ ਵਿਚ (Captain Sahib will the Bill be passed in the life of this Assembly or during this session?)

**ਵਿਕਾਸ ਮੰਤਰੀ :** ਇਸ ਅਸੈਂਬਲੀ ਵਿਚ ਜੀ । (ਸ਼ੋਰ) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ the cat has come out of the bag ਕੈਪਟਨ ਸਾਹਿਬ ਨੇ ਕੁਝ ਹੋਰ ਕਿਹਾ ਹੈ ਅਤੇ ਪ੍ਰੇਮ ਜੀ ਨੇ ਕੁਝ ਹੋਰ ਕਿਹਾ ਹੈ । ਜਦੋਂ ਲੀਡਰ ਆਫ ਦੀ ਹਾਊਸ ਇਥੇ ਬਿਰਾਜਮਾਨ ਹਨ ਤਾਂ ਇਹ ਅਸ਼ੋਰੈਂਸ ਉਨ੍ਹਾਂ ਨੂੰ ਦੇਣੀ ਚਾਹੀਦੀ ਸੀ ਕਿ ਅਸੀਂ ਇਸ ਸੈਸ਼ਨ ਵਿਚ ਇਸ ਬਿਲ ਨੂੰ ਪਾਸ ਕਰਾਂਗੇ । ਕੈਪਟਨ ਸਾਹਿਬ ਨੇ ਛਲਕਾ ਛਲਕਾ ਕੇ ਇਹ ਕਿਹਾ ਕਿ ਅਸੀਂ ਇਸ ਅਸੈਂਬਲੀ ਵਿਚ ਪਾਸ ਕਰਾਂਗੇ । ਮੈਂ ਕਹਿੰਦਾ ਹਾਂ ਕਿ ਇਹ ਲੋਕਾਂ ਨੂੰ ਬੁਧੂ ਨਾ ਸਮਝਣ । ਇਸ ਕਮੇਟੀ ਤੋਂ ਸਾਡੀ ਪਾਰਟੀ ਦੇ ਮੈਂਬਰਾਂ ਨੇ ਰਿਜ਼ਾਇਨ ਕਰ ਦਿੱਤਾ ਹੈ ਕਿਉਂਕਿ ਅਸੀਂ ਸਮਝਦੇ ਹਾਂ ਕਿ ਇਸ ਸੈਸ਼ਨ ਵਿਚ ਇਹ ਬਿਲ ਸਰਕਾਰ ਨਹੀਂ ਲਿਆਉਣਾ ਚਾਹੁੰਦੀ । ਸਾਡੇ ਮੈਂਬਰਾਂ ਨੇ ਤਾਂ ਅਸਤੀਫਾ ਦੇ ਦਿੱਤਾ ਹੈ ਅਤੇ ਉਹ ਇਸ ਕਮੇਟੀ ਦੀ ਮੀਟਿੰਗ ਜਿਹੜੀ ਕਿ ਅੱਜ ਹੋਣੀ ਹੈ ਅਟੈਂਡ ਨਹੀਂ ਕਰਨਗੇ । ਜੇ ਇਹ ਹਾਊਸ ਨੂੰ ਐਕਸਟੈਂਡ ਕਰ ਕੇ ਇਸ ਸੈਸ਼ਨ ਵਿਚ ਇਹ ਬਿਲ ਲਿਆਉਣਗੇ ਤਾਂ ਅਸੀਂ ਇਸ ਬਿਲ ਨੂੰ ਪਾਸ ਕਰਾਉਣ ਵਿਚ ਸਹਾਈ ਹੋਵਾਂਗੇ । ਜੇ ਇਹ ਨਹੀਂ ਲਿਆਉਣਗੇ ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੀ ਪੇਂਡੂ ਜਨਤਾ ਨਾਲ ਬਿਟਰੇਅਲ ਹੋਵੇਗੀ ਅਤੇ ਉਨ੍ਹਾਂ ਲੋਕਾਂ ਨਾਲ ਗ਼ੱਦਾਰੀ ਹੋਵੇਗੀ ਜਿਨ੍ਹਾਂ ਨੂੰ ਤੁਸੀਂ ਵਾਹਿਦਾ ਦਿੱਤਾ ਹੈ ।

**ਵਿਕਾਸ ਮੰਤਰੀ :** ਸਪੀਕਰ ਸਾਹਿਬ, ਇਹ ਗ਼ੱਦਾਰ ਹੋ ਸਕਦੇ ਹਨ, ਅਸੀਂ ਨਹੀਂ ।

**ਸ੍ਰੀ ਸਪੀਕਰ :** ਜਿਹੜਾ ਲੈਂਡ ਸੀਲਿੰਗ ਬਿਲ ਹੈ ਉਸ ਨੇ ਪੇਂਡੂ ਗ਼ਰੀਬ ਜਨਤਾ ਨੂੰ ਤਕੜੀ ਰਾਹਤ ਦੇਣੀ ਹੈ । ਇਸ ਨਾਲ ਗ਼ਰੀਬ ਮੁਜ਼ਾਰਿਆਂ ਨੂੰ ਅਤੇ ਛੋਟੇ ਕਿਸਾਨਾਂ ਨੂੰ ਬੜੀ ਵੱਡੀ ਮਦਦ ਹੋਈ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਸ਼ਹਿਰਾਂ ਵਿਚ ਜਿਹੜੇ ਬੇ-ਘਰ ਵਸਣ ਵਾਲੇ ਲੋਕ ਹਨ, ਉਨ੍ਹਾਂ ਨੂੰ ਵੀ ਸਰਕਾਰ ਅਰਬਨ ਪਰਾਪਰਟੀ ਸੀਲਿੰਗ ਬਿਲ ਪਾਸ ਕਰ ਕੇ ਇਹ ਰਾਹਤ ਜ਼ਰੂਰ ਛੇਤੀ ਤੋਂ ਛੇਤੀ ਦੇਵੇਗੀ । (The land ceiling Bill will give considerable relief to the poor people of rural areas. It will greatly benefit the poor tenants and small farmers. I would request the Government to pass the Urban Property Celing Bill early and thus give relief to the homeless people living in the cities)

## STATEMENT MADE IN REPLY TO CALL ATTENTION NOTICE NO 155

**ਵਿਕਾਸ ਮੰਤਰੀ :** ਸਪੀਕਰ ਸਾਹਿਬ, ਜੇ ਆਗਿਆ ਹੋਵੇ ਤਾਂ ਮੈਂ ਕਾਲ ਅਟੈਨਸ਼ਨ ਨੰ: 155 ਦਾ ਜਵਾਬ ਹਾਊਸ ਦੀ ਮੇਜ਼ ਤੇ ਰਖਣ ਦੀ ਬਜਾਏ, ਪੜ੍ਹ ਕੇ ਸੁਣਾ ਦੇਵਾਂ । ਇਸ ਸਬੰਧ ਵਿਚ ਪੁੱਛ ਗਿੱਛ ਕੀਤੀ ਗਈ ਹੈ । ਮੈਂਬਰਜ਼ ਐਸ. ਬੀ. ਸੈਣੀ ਬ੍ਰਦਰਜ਼, ਲੁਧਿਆਣਾ, ਕਿਸੇ ਟਰੈਕਟਰ ਦੇ ਡੀਲਰ ਜਾਂ ਸਬ ਡੀਲਰ ਨਹੀਂ ਹਨ । ਜਿਥੋਂ ਤਕ ਪੰਚਾਇਤ ਸੰਮਤੀ ਡੇਹਲੋਂ, ਜ਼ਿਲ੍ਹਾ ਲੁਧਿਆਣਾ ਦੇ ਮਤਾ ਨੰ: 4, ਮਿਤੀ 17 ਮਾਰਚ, 1973 ਦਾ ਸਬੰਧ ਹੈ, ਇਹ ਸਰਕਾਰ ਪਾਸ ਪ੍ਰਾਪਤ ਨਹੀਂ ਹੋਇਆ । ਇਹ ਅੱਜ ਹੀ ਮੇਰੇ ਕੋਲ ਆਇਆ ਹੈ ਅਤੇ ਮੈਂ ਇਨਕੁਆਇਰੀ ਦੇ ਆਰਡਰ ਕਰ ਦਿਤੇ ਹਨ । ਜੋ ਐਕਸ਼ਨ ਮੈਂ ਕਾਨੂੰਨ ਦੇ ਰਾਹੀਂ ਲੈ ਸਕਦਾ ਹਾਂ, ਉਹ ਜ਼ਰੂਰ ਲਵਾਂਗਾ ।

## QUESTION ON STATEMENT LAID ON THE TABLE IN REPLY TO CALL ATTENTION NOTICE NO. 97

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਕਾਲ ਅਟੈਂਸ਼ਨ ਨੰ: 97 ਦੇ ਜਵਾਬ ਵਿਚ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਯੂ. ਬੀ. ਡੀ. ਸੀ. ਦੇ ਉਤੇ ਮੋਘਾ ਲਾਉਣ ਵਾਸਤੇ ਦੋ ਤਜਵੀਜ਼ਾਂ ਦਸੀਆਂ ਗਈਆਂ ਸਨ ਕਿਉਂਕਿ ਜਿਹੜੇ 14 ਪਿੰਡ ਹਨ ਜਿਨ੍ਹਾਂ ਨੂੰ ਕਿ ਘੱਟ ਪਾਣੀ ਪਹੁੰਚਦਾ ਹੈ, ਉਥੇ ਪਾਣੀ ਦੀ ਸਪਲਾਈ ਰੈਗੂਲਰ ਕੀਤੀ ਜਾਵੇ। (ਇਸ ਸਮੇਂ ਬਿਜਲੀ ਬੰਦ ਹੋ ਗਈ, ਹਾਊਸ ਵਿਚ ਹਨੇਰਾ ਹੋ ਗਿਆ ਅਤੇ ਕਾਫੀ ਸ਼ੋਰ ਪੈਣ ਲਗਾ) * * * *

**ਸ੍ਰੀ ਸਪੀਕਰ :** ਜੋ ਕਝ ਮੈਂਬਰ ਸਾਹਿਬਾਨ ਚੇਅਰ ਦੀ ਆਗਿਆ ਤੋਂ ਬਿਨਾ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever the hon. Members are saying without the permission of the Chair should not be recorded.)

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਜਿਹੜੇ ਚੌਦਾਂ ਪਿੰਡਾਂ ਨੂੰ ਪਾਣੀ ਨਹੀਂ ਜਾਂਦਾ ਹੈ ਉਨ੍ਹਾਂ ਦੇ ਬਾਰੇ ਕਾਲ ਅਟੈਂਸ਼ਨ ਦਿਤੀ ਸੀ ਜਿਸ ਦੇ ਜਵਾਬ ਦੇ ਵਿਚ ਮੰਤਰੀ ਸਾਹਿਬ ਨੇ ਇਹ ਮੰਨਿਆ ਹੈ ਕਿ ਮਹਿਕਮਾ ਇਰੀਗੇਸ਼ਨ ਦੀ ਤਰਫੋਂ ਇਹ ਤਜਵੀਜ਼ ਦਿਤੀ ਗਈ ਸੀ ਕਿ ਕੋਟਲੀ ਮੁਗਲਾਂ ਤੇ ਨਵਾਂ ਮੋਘਾ ਲਗਾ ਕੇ ਪਾਣੀ ਦਿਤਾ ਜਾਵੇ। ਸਿਰਫ ਚਾਰ ਆਦਮੀ ਵਜ਼ੀਰ ਸਾਹਿਬ ਕੋਲ ਉਥੋਂ ਦੇ ਆਏ ਔਰ ਉਨ੍ਹਾਂ ਨੇ ਕਿਹਾ ਕਿ ਜਿਹੜਾ ਪਹਿਲਾਂ ਕਮੇਟੀ ਨੇ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਉਹ ਗਲਤ ਸੀ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਵਾਜਬ ਗੱਲ ਹੈ ਕਿ ਇਨ੍ਹਾਂ ਪਾਸ ਚਾਰ ਆਦਮੀ ਆ ਗਏ ਔਰ ਇਨ੍ਹਾਂ ਨੇ ਆਪਣੇ ਕੀਤੇ ਫੈਸਲੇ ਤੇ ਅਮਲ ਕਰਨਾ ਬੰਦ ਕਰ ਦਿਤਾ। ਸਪੀਕਰ ਸਾਹਿਬ, ਉਹ ਮੋਘਾ ਨਾ ਲਗਣ ਨਾਲ 14 ਪਿੰਡ ਸਫ਼ਰ ਕਰ ਰਹੇ ਹਨ। ਕੀ ਵਜ਼ੀਰ ਸਾਹਿਬ ਇਹ ਦਸ ਸਕਦੇ ਹਨ ਕਿ ਉਨ੍ਹਾਂ ਨੂੰ ਇਹ ਕਿਸ ਚੀਜ਼ ਦੀ ਸਜ਼ਾ ਦੇਣ ਵਾਸਤੇ ਇਸ ਆਪਣੇ ਕੀਤੇ ਹੋਏ ਫੈਸਲੇ ਉਪਰ ਅਮਲ ਕਰਨ ਤੋਂ ਮਹਿਕਮੇਂ ਨੂੰ ਰੋਕ ਦਿਤਾ ਹੈ। ਜਿਥੇ 14 ਪਿੰਡ ਸਫਰ ਕਰ ਰਹੇ ਹੋਣ ਉਥੇ ਸਿਰਫ ਚਾਰ ਆਦਮੀ ਆਣ ਕੇ ਕਹਿ ਦੇਣ ਕਿ ਇਥੇ ਮੋਘਾ ਨਾ ਲੱਗੇ ਤਾਂ ਸਰਕਾਰ ਦੇ ਆਪਣੇ ਫ਼ੈਸਲੇ ਨੂੰ ਅਮਲ ਵਿਚ ਨਾ ਲਿਆਉਣ ਲਈ ਇਨ੍ਹਾਂ ਪਾਸ ਕੀ ਜਸਟੀਫੀਕੇਸ਼ਨ ਹੈ ? ਇਹ ਕੀ ਕਨਸਿਡਰੇਸ਼ਨ ਹੋਈ ਕਿ ਚਾਰ ਆਦਮੀ ਮਿਲ ਗਏ ਹਨ।

**ਸਿੰਚਾਈ ਅਤੇ ਬਿਜਲੀ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਤਅੱਲੁਕ ਹੈ ਪਹਿਲੇ ਰੈਜ਼ੋਲਿਊਸ਼ਨ ਦੇ ਪਾਸ ਹੋਏ ਦਾ ਉਹ ਇਕ ਹੋਰ ਗਲ ਹੈ। ਪਰ ਇਸ ਚੀਜ਼ ਨੂੰ ਜ਼ਰੂਰ ਐਗਜ਼ਾਮਿਨ ਕਰਨਾ ਪੈਂਦਾ ਹੈ, ਜਿਥੇ ਕੋਈ ਬੰਦਾ ਆਖੇ ਕਿ ਇਥੇ ਲਈ ਹੀ ਲਗਾਉਣਾ ਚਾਹੀਦਾ ਹੈ ਔਰ ਕੋਈ ਦੂਜਾ ਆਖੇ ਕਿ ਉਥੇ ਨਹੀਂ ਲਗਾਉਣਾ ਚਾਹੀਦਾ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਪਹਿਲਾਂ ਇਹ ਤਿਆਰ ਹੋ ਲੈਣ। ਇਸ ਮਸਲੇ ਨੂੰ ਚੰਗੀ ਤਰ੍ਹਾਂ ਸਮਝ ਲੈਣ। ਕੋਈ ਟਾਈਮ ਦੇ ਦਿਓ ਤਾਂ ਕਿ ਇਹ ਫਿਰ ਠੀਕ ਤਰ੍ਹਾਂ ਨਾਲ ਜਵਾਬ ਦੇ ਸਕਣ ਕਿਉਂਕਿ ਇਤਨਾ ਕਹਿ ਦੇਣ ਦੇ ਨਾਲ ਹੀ ਮਸਲਾ ਹੱਲ ਨਹੀਂ ਹੋ ਜਾਂਦਾ।

**ਸ੍ਰੀ ਸਪੀਕਰ :** ਵਜ਼ੀਰ ਸਾਹਿਬ, ਇਨ੍ਹਾਂ ਦਾ ਮਸਲਾ ਹੱਲ ਕਰ ਦਿਆ ਜੇ। (*Addressing the Irrigation and Power Minister.* Please solve the problem of the hon. member.)

---

*Not recorded as ordered by the Chair.

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਇਕ ਮਸਲਾ ਹੋਵੇ ਤਾਂ ਮੈਂ ਹੱਲ ਕਰ ਦੇਵਾਂ।

**ਸ਼੍ਰੀ ਸਪੀਕਰ** : ਸਾਰੇ ਮਸਲੇ ਹੀ ਹੱਲ ਕਰ ਦਿਓ । (*Addressing the Irrigation and Power Minister*. Please solve all his problems.)

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਚੰਗੇ ਮਸਲੇ ਹਨ ਉਹ ਤਾਂ ਅਸੀਂ ਹੱਲ ਕਰਦੇ ਪਏ ਹਾਂ, ਪਰ ਇਹ ਤਾਂ ਭੈੜੇ ਮਸਲੇ ਵੀ ਹੱਲ ਕਰਾਉਂਦੇ ਹਨ, ਉਹ ਕਿਵੇਂ ਹੱਲ ਕੀਤੇ ਜਾਣ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, 14 ਪਿੰਡਾਂ ਨੂੰ ਪਾਣੀ ਨਹੀਂ ਜਾਂਦਾ। ਇਨ੍ਹਾਂ ਦੇ ਇੰਜੀਨੀਅਰ ਨੇ ਕਹਿ ਦਿਤਾ ਕਿ ਕੋਟਲੀ ਮੁਗਲਾਂ ਪਾਸ ਮੋਘਾ ਲਗਾਉਣ ਨਾਲ ਪਾਣੀ ਚਲਾ ਜਾਵੇਗਾ। ਹੁਣ ਚਾਰ ਆਦਮੀ ਆ ਗਏ ਔਰ ਇਨ੍ਹਾਂ ਨੇ ਆਪਣੇ ਪਹਿਲੇ ਫੈਸਲੇ ਤੇ ਅਮਲ ਰੋਕ ਦਿਤਾ। ਜਾਂ ਤਾਂ ਇਹ ਕਹਿ ਦੇਣ ਕਿ ਚੀਫ਼ ਇੰਜੀਨੀਅਰ ਨੇ ਗ਼ਲਤ ਕਿਹਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਐਗਜ਼ਾਮਿਨ ਕਰਕੇ ਦੱਸਾਂਗੇ ਜਿਥੇ ਮੋਘਾ ਲਗਾਉਣਾ ਹੋਵੇਗਾ। ਦਸ ਬੰਦੇ ਕਹਿਣ ਕਿ ਇਹ ਇਥੇ ਲਗ ਜਾਵੇ ਔਰ ਦਸ ਕਹਿਣ ਕਿ ਇਥੇ ਨਾ ਲਗੇ ਤਾਂ ਐਗਜ਼ਾਮਿਨ ਕਰਨਾਂ ਪੈਂਦਾ ਹੈ। ਚੌਧਰੀ ਸੁੰਦਰ ਸਿੰਘ ਹੋਰੀਂ ਵੀ ਬੈਠੇ ਹਨ। ਉਹ ਵੀ ਇਸ ਗੱਲ ਵਿਚ ਇਨਟਰੈਸਟਿਡ ਹਨ।

**ਸ਼੍ਰੀ ਸਪੀਕਰ** : ਵਜ਼ੀਰ ਸਾਹਿਬ, ਤੁਸੀਂ ਇਹ ਗੱਲ ਮੰਨ ਲਵੋ ਕਿ ਜਿਥੇ ਟੈਕਨੀਕਲੀ ਫਿਜ਼ੀਬਲ ਹੋਵੇਗਾ ਔਰ ਚੀਫ਼ ਇੰਜੀਨੀਅਰ ਕਹੇਗਾ, ਉਥੇ ਮੋਘਾ ਲਗਾਇਆ ਜਾਵੇਗਾ। (Minister Sahib, you may give an assurance that outlet will be installed wherever it is feasible technically and the proposal is supported by the Chief Engineer.)

**ਮੰਤਰੀ** : ਸਪੀਕਰ ਸਾਹਿਬ, ਜਿਥੇ ਟੈਕਨੀਕਲੀ ਠੀਕ ਹੋਵੇਗਾ ਉਥੇ ਹੀ ਲਗਾਵਾਂਗੇ। ਸਪੀਕਰ ਸਾਹਿਬ ਸਾਡਾ ਮੋਘਾ ਦੇਣ ਦਾ ਨਿਸ਼ਾਨਾ ਇਹ ਹੈ ਕਿ ਖੇਤਾਂ ਨੂੰ ਪਾਣੀ ਮਿਲ ਸਕੇ। ਜਿਹੜੇ ਖੇਤਾਂ ਨੂੰ ਪਾਣੀ ਘੱਟ ਮਿਲਦਾ ਹੈ ਉਨ੍ਹਾਂ ਨੂੰ ਵੱਧ ਦਿਤਾ ਜਾਵੇ।

## STATEMENT IN REPLY TO CALL ATTENTION NOTICE NO 132

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਪਤਾ ਕੀਤਾ ਹੈ ਜੀ ਮੇਰੀ ਕਾਲ ਅਟੈਂਸ਼ਨ ਨੰ: 132 ਦਾ ਜਵਾਬ ਇਨ੍ਹਾਂ ਪਾਸ ਤਿਆਰ ਹੈ। ਇਸ ਲਈ ਮੈਨੂੰ ਉਸ ਦਾ ਜਵਾਬ ਦਿਤਾ ਜਾਵੇ।

**ਸ਼੍ਰੀ ਸਪੀਕਰ** : ਵਜ਼ੀਰ ਸਾਹਿਬ, ਜਵਾਬ ਤਿਆਰ ਹੈ ਤਾਂ ਦੇ ਦਿਓ। (Minister Sahib, please give the reply to Call Attention Notice No. 132 if it is ready.)

**ਉਪ ਮੰਤਰੀ, ਗ੍ਰਿਹ ਤੇ ਉਦਯੋਗ** : (ਸਰਦਾਰ ਨਸੀਬ ਸਿੰਘ ਗਿੱਲ) ਸੂਤੀ ਧਾਗੇ ਬਾਰੇ ਕੇਂਦਰੀ ਮੰਤਰੀ ਨੇ 9 ਮਾਰਚ, 1973 ਨੂੰ ਪਾਰਲੀਮੈਂਟ ਵਿੱਚ ਐਲਾਨ ਕੀਤਾ ਕਿ ਬੁਣਕਾਰਾਂ ਅਤੇ ਦੂਜੇ ਸੂਤੀ ਧਾਗਾ ਵਰਤਣ ਵਾਲਿਆਂ ਦੀਆਂ ਕਠਨਾਈਆਂ ਨੂੰ ਮੁੱਖ ਰਖਦੇ ਹੋਏ ਸੂਤੀ ਧਾਗੇ ਦੀ ਵੰਡ ਅਤੇ ਕੀਮਤਾਂ ਤੇ ਤੁਰੰਤ ਹੀ ਸਟੈਚੂਟਰੀ ਕੰਟਰੋਲ ਕੀਤਾ ਜਾਵੇਗਾ। ਇਸ ਐਲਾਨ ਦੇ ਬਾਅਦ 13 ਮਾਰਚ, 1973 ਨੂੰ ਟੈਕਸਟਾਈਲ ਕਮਿਸ਼ਨਰ ਨੇ ਇਕ ਨੋਟੀਫ਼ਿਕੇਸ਼ਨ ਰਾਹੀਂ ਮਿੱਲਾਂ ਨੂੰ ਹੁਕਮ ਦਿਤਾ ਕਿ ਉਹ ਸੂਤੀ ਧਾਗਾ ਕੇਵਲ ਹੇਠ ਦਸੀਆਂ ਸੰਸਥਾਵਾਂ ਨੂੰ ਟੈਕਸਟਾਈਲ ਕਮਿਸ਼ਨਰ ਦੀਆਂ ਹਦਾਇਤਾਂ ਅਨੁਸਾਰ ਵੇਚਿਆ ਕਰਨਗੇ:—

1. ਰਾਜ ਸਰਕਾਰਾਂ ਦੇ ਨੁਮਾਇੰਦੇ।
2. ਹੈਂਡਲੂਮ ਐਕਸਪੋਰਟ ਪਰਮੋਸ਼ਨ ਕਾਊਂਸਲ, ਮਦਰਾਸ।

[ਉਪ-ਮੰਤਰੀ, ਗ੍ਰਹਿ ਤੇ ਉਦਯੋਗ]

3. ਕਾਟਨ ਟੈਕਸਟਾਈਲ ਐਕਸਪੋਰਟ ਪਰਮੋਸ਼ਨ ਕਾਉਂਸਲ, ਬੰਬਈ।

4 ਫੈਡਰੇਸ਼ਨ ਆਫ ਹੌਜ਼ਰੀ ਮੈਨੂਫੈਕਚਰਜ਼ ਐਸੋਸੀਏਸ਼ਨ ਆਫ ਇੰਡੀਆ, ਬੰਬਈ।

5. ਹੋਰ ਕੋਈ ਵੀ ਵਿਅਕਤੀ ਜਿਸ ਦੀ ਨਿਯੁਕਤੀ ਇਸ ਸਬੰਧ ਵਿਚ ਟੈਕਸਟਾਈਲ ਕਮਿਸ਼ਨਰ ਵਲੋਂ ਕੀਤੀ ਜਾਵੇ।

2. ਉਪ੍ਰੋਕਤ ਦਸੇ ਐਲਾਨ ਅਥਵਾ ਹੁਕਮਾਂ ਦੇ ਕਾਰਨ ਬਜ਼ਾਰ ਵਿਚ ਸੂਤੀ ਧਾਗਾ ਆਉਣਾ ਬੰਦ ਹੋਇਆ ਤੇ ਸਿੱਟੇ ਵਜੋਂ ਬੁਣਕਾਰਾਂ ਨੂੰ ਕਠਨਾਈਆਂ ਆ ਰਹੀਆਂ ਹਨ। ਇਸ ਸਬੰਧ ਵਿਚ ਡਾਇਰੈਕਟਰ ਉਦਯੋਗ, ਪੰਜਾਬ, ਨੇ ਭਾਰਤ ਸਰਕਾਰ ਦੇ ਮੰਤਰੀ ਜੀ ਵਲੋਂ ਐਲਾਨ ਕੀਤੇ ਜਾਣ ਬਾਅਦ ਨਿੱਜੀ ਪੱਧਰ ਤੇ ਸਬੰਧਤ ਮੰਤ੍ਰਾਲੇ ਦੇ ਅਫ਼ਸਰਾਂ ਨਾਲ ਗੱਲ ਕੀਤੀ। ਡਾਇਰੈਕਟਰ ਉਦਯੋਗ ਨੂੰ ਦਸਿਆ ਗਿਆ ਸੀ ਕਿ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ। ਅਤੇ ਟੈਕਸਟਾਈਲ ਕਮਿਸ਼ਨਰ ਵਲੋਂ ਨੋਟੀਫਿਕੇਸ਼ਨ ਜਾਰੀ ਹੋਣ ਤੋਂ ਬਾਅਦ, ਜਿਹੜਾ ਕਿ 13 ਮਾਰਚ ਨੂੰ ਹੋਇਆ, ਟੈਕਸਟਾਈਲ ਕਮਿਸ਼ਨਰ ਵਲੋਂ ਰਾਜ ਸਰਕਾਰ ਨੂੰ ਧਾਗੇ ਦੀ ਐਲੋਕੇਸ਼ਨ ਕੀਤੀ ਜਾਵੇਗੀ। ਇਹ ਭੀ ਦਸਿਆ ਗਿਆ ਹੈ ਕਿ ਸਾਰੀ ਕਾਰਵਾਈ ਹਫਤੇ, ਦਸ ਦਿਨਾਂ ਵਿਚ ਪੂਰੀ ਹੋ ਜਾਵੇਗੀ।

3. ਉਦਯੋਗ ਵਿਭਾਗ ਦੇ ਸਬੰਧਤ ਅਫ਼ਸਰ ਨੇ 21 ਮਾਰਚ ਨੂੰ ਪੋਜ਼ੀਸ਼ਨ ਰਿਵੀਊ ਕੀਤੀ। ਦਿੱਲੀ ਮੰਤਰਾਲੇ ਵਿਚ ਅਤੇ ਟੈਕਸਟਾਈਲ ਕਮਿਸ਼ਨਰ, ਬੰਬਈ ਦੇ ਦਫਤਰ ਵਿਚ ਸਬੰਧਤ ਅਫ਼ਸਰਾਂ ਨਾਲ ਟੈਲੀਫੂਨ ਤੇ ਗੱਲ ਬਾਤ ਤੋਂ ਪਤਾ ਲਗਿਆ ਕਿ ਟੈਕਸਟਾਈਲ ਕਮਿਸ਼ਨਰ ਨੇ 20 ਮਾਰਚ, 1973 ਨੂੰ ਰਾਜਾਂ ਨੂੰ ਉਨ੍ਹਾਂ ਦੀ ਕੁਲ ਐਲੋਕੇਸ਼ਨ ਬਾਰੇ ਸੂਚਨਾ ਭੇਜੀ ਹੈ। ਇਹ ਭੀ ਦਸਿਆ ਗਿਆ ਕਿ ਮਿਲਵਾਈਜ਼ ਤਫਸੀਲ 22 ਮਾਰਚ, 1973 ਨੂੰ ਜਾਰੀ ਕੀਤੀ ਜਾਵੇਗੀ। ਟੈਕਸਟਾਈਲ ਕਮਿਸ਼ਨਰ ਦੇ ਸਬੰਧਤ ਅਫਸਰ ਨੂੰ ਬੇਨਤੀ ਕੀਤੀ ਗਈ ਕਿ ਇਹ ਤਫਸੀਲ ਤਾਰ ਰਾਹੀਂ ਭੇਜ ਦਿਤੀ ਜਾਵੇ ਟੈਕਸਟਾਈਲ ਕਮਿਸ਼ਨਰ ਦੀਆਂ ਇਸ ਸਬੰਧ ਵਿਚ ਹਦਾਇਤਾਂ ਹੁਣ ਤਕ ਵਿਭਾਗ ਨੂੰ ਨਹੀਂ ਮਿਲੀਆਂ। ਟੈਕਸਟਾਈਲ ਕਮਿਸ਼ਨਰ ਨਾਲ ਇਸ ਮਾਮਲੇ ਬਾਰੇ ਟੈਲੀਫੂਨ ਤੇ ਗੱਲ ਬਾਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਜੇ ਲੋੜ ਹੋਈ ਤਾਂ ਕਿਸੇ ਅਫ਼ਸਰ ਨੂੰ ਬੰਬਈ ਭੇਜਿਆ ਜਾਵੇਗਾ।

4. ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਰਾਜ ਨੂੰ ਅਲਾਟ ਹੋਇਆ ਧਾਗਾ ਪੰਜਾਬ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ, ਸਪਿਨਰਜ਼ ਤੋਂ ਖਰੀਦ ਕੇ ਬੁਣਕਾਰਾਂ ਨੂੰ ਮਹਿਕਮੇ ਦੀ ਹਦਾਇਤ ਤੇ ਵੰਡੇਗੀ। ਟੈਕਸਟਾਈਲ ਕਮਿਸ਼ਨਰ ਵਲੋਂ ਅਲਾਟਮੈਂਟ ਆਉਣ ਤੋਂ ਬਾਅਦ ਢਿੱਲ ਕੀਤੇ ਬਿਨਾਂ ਪੰਜਾਬ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ ਬੁਣਕਾਰਾਂ ਨੂੰ ਵੰਡਣ ਲਈ ਧਾਗਾ ਸਪਿਨਰਜ਼ ਤੋਂ ਖਰੀਦ ਲਵੇਗੀ।

5. ਸਰਕਾਰ ਸਾਰੀ ਸਥਿਤੀ ਤੋਂ ਜਾਣੂ ਹੈ। ਇਹ ਦੁਹਰਾਣਾ ਯੋਗ ਹੋਵੇਗਾ ਕਿ ਧਾਗੇ ਦੀ ਵੰਡ ਅਤੇ ਕੀਮਤਾਂ ਤੇ ਕੰਟਰੋਲ ਬੁਣਕਾਰਾਂ ਦੇ ਹਿਤ ਲਈ ਲਾਗੂ ਕੀਤਾ ਗਿਆ ਹੈ। ਇਸ ਨੂੰ ਅਮਲ ਵਿਚ ਲਿਆਂਦੇ ਹੋਏ ਬੁਣਕਾਰਾਂ ਨੂੰ ਕਠਨਾਈਆਂ ਆ ਰਹੀਆਂ ਹਨ। ਪ੍ਰੰਤੂ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਆਸ ਹੈ ਕਿ ਅਗਲੇ ਕੁਝ ਦਿਨਾਂ ਵਿਚ ਹੀ ਸਥਿਤੀ ਠੀਕ ਹੋ ਜਾਵੇਗੀ।

6. ਰੇਸ਼ਮੀ ਧਾਗੇ, ਰੇਅਨਜ਼ ਤੇ ਆਰਟ ਸਿਲਕ ਬਾਰੇ ਇਹ ਦੱਸਣਾ ਯੋਗ ਹੋਵੇਗਾ ਕਿ ਪੰਜਾਬ ਦਾ ਵੀਵਿੰਗ ਉਦਿਯੋਗ ਦੋ ਤਰ੍ਹਾਂ ਦੇ ਰੇਸ਼ਮੀ ਧਾਗੇ ਵਰਤਦਾ ਹੈ। ਇਕ ਕਿਸਮ ਨੂੰ ਕੰਟੀਨਿਊਸ ਵਿਸਕੋਸ ਫਿਲਾਮੈਂਟ ਯਾਰਨ ਕਿਹਾ ਜਾਂਦਾ ਹੈ ਅਤੇ ਦੂਜੇ ਨੂੰ ਸੰਪਨ ਸਟੈਪਲ ਰੇਅਨ ਯਾਰਨ। ਵਿਸਕੋਸ ਫਿਲਾਮੈਂਟ ਧਾਗਾ ਉਦਯੋਗ ਨੂੰ ਸਪਿਨਿੰਗ ਵਲੰਟਰੀ ਐਗਰੀਮੈਂਟਸ ਦੇ ਅਧੀਨ ਜਿਹੜਾ ਟੈਕਸਟਾਈਲ ਕਮਿਸ਼ਨਰ ਦੀ ਨਿਗਰਾਨੀ

ਹੇਠ ਚਲਦਾ ਹੈ, ਦਿੰਦੇ ਹਨ । ਇਨ੍ਹਾਂ ਧਾਗਿਆਂ ਦੀ ਕੀਮਤ ਵਿਚ ਵਾਧਾ ਹੋਣ ਬਾਰੇ ਸਰਕਾਰ ਨੂੰ ਕੋਈ ਸੂਚਨਾ ਨਹੀਂ । ਸਪੰਨ ਸਟੈਪਲ ਯਾਰਨ ਵੀ ਸਪਿੰਨਗ ਵਰਤਣ ਵਾਲਿਆਂ ਨੂੰ ਭਾਰਤ ਸਰਕਾਰ ਵਲੋਂ ਮਨਜ਼ੂਰ ਕੀਤੇ ਹੋਏ ਸੀਲਿੰਗ ਭਾਵਾਂ ਤੇ ਉਦਯੋਗ ਵਿਭਾਗ ਰਾਹੀਂ ਮਿਲਦਾ ਹੈ । ਇਸ ਸਬੰਧ ਵਿਚ ਇਹ ਦੱਸਣਾ ਯੋਗ ਹੋਵੇਗਾ ਕਿ ਸਾਲ 1969 ਤੋਂ ਇਨ੍ਹਾਂ ਧਾਗਿਆਂ ਦੀ ਕੀਮਤ ਵਿਚ ਵਾਧਾ ਹੋਣਾ ਸ਼ੁਰੂ ਹੋਇਆ ਸੀ । ਸਾਲ 1972 ਵਿਚ ਭਾਰਤ ਸਰਕਾਰ ਦੀ ਮਨਜ਼ੂਰੀ ਨਾਲ ਸੀਲਿੰਗ ਕੀਮਤਾਂ ਸਪਿਨਰਜ਼ ਵਲੋਂ ਮੁਕਰਰ ਕੀਤੀਆਂ ਗਈਆਂ ਅਤੇ ਇਹ ਇੰਤਜ਼ਾਮ ਹੁਣ ਵੀ ਲਾਗੂ ਹੈ । ਸਾਡੀ ਸੂਚਨਾ ਅਨੁਸਾਰ ਦਸੰਬਰ, 72 ਅਤੇ ਜਨਵਰੀ, 73 ਵਿਚ ਕਈ ਨੰਬਰਾਂ ਦੇ ਧਾਗਿਆਂ ਦੀਆਂ ਬਜ਼ਾਰੀ ਕੀਮਤਾਂ ਸੀਲਿੰਗ ਕੀਮਤਾਂ ਨਾਲੋਂ ਘੱਟ ਹੋ ਗਈਆਂ ਸਨ । ਪ੍ਰੰਤੂ ਪਿਛਲੇ ਕੁਝ ਹਫਤਿਆਂ ਤੋਂ ਬਜ਼ਾਰ ਦੀਆਂ ਕੀਮਤਾਂ ਵਿਚ ਫਿਰ ਵਾਧਾ ਆਇਆ ਹੈ। ਜਿਵੇਂ ਕਿ ਉਪਰ ਦਸਿਆ ਹੈ ਸੀਲਿੰਗ ਕੀਮਤਾਂ ਤੇ ਸਪਿਨਰਜ਼ ਵਲੋਂ ਧਾਗਾ ਸਪਲਾਈ ਕੀਤੇ ਜਾਣ ਦੇ ਇੰਤਜ਼ਾਮ ਹੁਣ ਵੀ ਲਾਗੂ ਹਨ ।

ਇਸ ਤਰ੍ਹਾਂ ਸਥਿਤੀ ਵਿਚ ਹੁਣੇ ਹੀ ਕੁਝ ਅੰਤਰ ਨਹੀਂ ਆਇਆ । ਸਰਕਾਰ ਦੀ ਸੂਚਨਾ ਅਨੁਸਾਰ 69 ਵਿਚ ਤੇ ਉਸ ਤੋਂ ਬਾਅਦ ਵਿਚ ਕੀਮਤਾਂ ਵਿਚ ਵਾਧਾ ਹੋਣ ਕਾਰਨ ਯੂਨਿਟਾਂ ਦੀ ਐਕਟਿਵਿਟੀ ਘਟੀ ਅਤੇ ਕੁਝ ਬੰਦ ਵੀ ਹੋਏ । ਸੀਲਿੰਗ ਕੀਮਤਾਂ ਦੇ ਇੰਤਜ਼ਾਮ ਦੇ ਲਾਗੂ ਹੋਣ ਨਾਲ ਸਥਿਤੀ ਵਿਚ ਕੁਝ ਸੁਧਾਰ ਤਾਂ ਹੋਇਆ ਪ੍ਰੰਤੂ ਉਦਯੋਗ ਪਹਿਲਾਂ ਵਾਲੇ ਪੱਧਰ ਤੇ ਨਹੀਂ ਪਹੁੰਚਿਆ ।

ਇਸ ਸਬੰਧ ਵਿਚ ਇਹ ਦੱਸਣਾ ਯੋਗ ਹੋਵੇਗਾ ਕਿ ਧਾਗਾ ਵਰਤਣ ਵਾਲਿਆਂ ਦੇ ਕਥਨ ਅਨੁਸਾਰ ਸਪਿਨਰਜ਼ ਨੇ ਸਾਲ 72 ਵਿਚ ਉਚੀਆਂ ਕੀਮਤਾਂ ਯੂਨੀਲੇਟਰਲ ਤਰੀਕੇ ਨਾਲ ਮਿਥੀਆਂ । ਸਰਕਾਰ ਮਹਿਸੂਸ ਕਰਦੀ ਹੈ ਕਿ ਧਾਗਿਆਂ ਦੀਆਂ ਕੀਮਤਾਂ ਟੈਰਿਫ ਕਮਿਸ਼ਨ ਦੀਆਂ ਸਿਫਾਰਸ਼ਾਂ ਜਿਹੜੀਆਂ ਕਿ ਭਾਰਤ ਸਰਕਾਰ ਨੂੰ ਮਿਲ ਚੁਕੀਆਂ ਹਨ ਅਨੁਸਾਰ ਮਿਥੀਆਂ ਜਾਣੀਆਂ ਚਾਹੀਦੀਆਂ ਹਨ । ਇਸ ਸਬੰਧ ਵਿਚ ਮੈਂ ਮਈ 72 ਵਿਚ ਭਾਰਤ ਸਰਕਾਰ ਨੂੰ ਇਕ ਚਿੱਠੀ ਲਿਖੀ ਸੀ । ਇਕ ਚਿੱਠੀ ਹੋਰ ਲਿਖੀ ਜਾ ਰਹੀ ਹੈ । ਲੋੜ ਅਨੁਸਾਰ ਮੈਂ ਆਪ ਦਿੱਲੀ ਜਾ ਕੇ ਭਾਰਤ ਸਰਕਾਰ ਦੇ ਸਬੰਧਤ ਮੰਤਰੀ ਨਾਲ ਇਸ ਬਾਰੇ ਗਲ-ਬਾਤ ਵੀ ਕਰਾਂਗਾ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਾਫੀ ਵਿਸਥਾਰ ਨਾਲ ਦਸਿਆ ਹੈ ਇਸ ਸਮਸਿਆ ਦੇ ਬਾਰੇ ਵਿਚ ਪਰ ਇਸ ਦੀ ਕਾਪੀ ਸਾਨੂੰ ਨਹੀਂ ਮਿਲੀ ਜੇਕਰ ਇਹ ਮੁਨਾਸਿਬ ਸਮਝਣ ਤਾਂ ਮੈਨੂੰ ਕਾਪੀ ਇਕ ਦੇ ਦੇਣ ਤਾਂ ਕਿ ਮੈਂ ਉਸ ਨੂੰ ਪੜ੍ਹ ਕੇ ਸਵਾਲ ਪੁੱਛ ਸਕਾਂ ।

**ਸ੍ਰੀ ਸਪੀਕਰ** : ਜਵਾਬ ਤਾਂ ਤੁਸੀਂ ਸਾਰਾ ਹਾਊਸ ਵਿਚ ਹੀ ਸੁਣ ਲਿਆ ਹੈ । (You have heard the reply to the Call Attention Notice in the House.)

**ਸ੍ਰੀ ਸਰਦਾਰੀ ਲਾਲ ਕਪੂਰ** : ਇਹ ਲੰਮਾ ਚੌੜਾ ਬਿਆਨ ਹੈ ਅਤੇ ਜਦ ਤਕ ਇਸ ਸਾਰੇ ਨੂੰ ਪੜ੍ਹ ਨਾ ਲਾਵਾਂ ਸਵਾਲ ਕਰਨਾ ਮੁਸ਼ਕਿਲ ਹੈ ਇਸ ਦੀ ਕਾਪੀ ਮੈਨੂੰ ਮਿਲਣੀ ਚਾਹੀਦੀ ਹੈ।

**ਉਪ ਮੰਤਰੀ**: ਜਦ ਇਸ ਕਾਲ ਅਟੈਂਸ਼ਨ ਦਾ ਜਵਾਬ ਤਿਆਰ ਹੋ ਜਾਵੇਗਾ ਹਾਊਸ ਦੀ ਮੇਜ਼ ਤੇ ਲੇ ਕਰ ਦਿਆਂਗਾ ।

## QUESTION ON STATEMENT LAID ON THE TABLE IN REPLY TO CALL ATTENTION NOTICE NO. 40

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਕੱਲ ਕਾਲ ਅਟੈਨਸ਼ਨ ਨੋਟਿਸ ਨੰ: 40 ਦਾ ਜਵਾਬ ਮੇਜ਼ ਤੇ ਰਖਿਆ ਗਿਆ ਸੀ ਮੈਂ ਉਸ ਤੇ ਸੁਆਲ ਪੁੱਛਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਪੁੱਛ ਲਵੋ । (You may put the question)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਸ ਕਾਲ ਅਟੈਨਸ਼ਨ ਨੋਟਿਸ ਦੇ ਜਵਾਬ ਵਿਚ ਆਖਰੀ ਪਹਿਰੇ ਵਿਚ ਇਨ੍ਹਾਂ ਨੇ ਜੋ ਫਰਮਾਇਆ ਹੈ ਅਤੇ ਜਿਹੜੀ ਐਜੂਕੇਸ਼ਨ ਕਮਿਸ਼ਨ ਦੀ 1966 ਦੀ ਰਿਪੋਰਟ ਦੇ ਪਹਿਰਾ 48-49 ਦੇ 3: 09 ਵਿਚ ਪ੍ਰਿੰਸੀਪਲ ਆਫ ਪੈਰਿਟੀ ਦੇ ਥਲੇ ਜੋ ਲਿਖਿਆ ਹੈ ਉਸ ਰਿਕਮੈਂਡੇਸ਼ਨ ਨੂੰ ਪੰਜਾਬ ਸਰਕਾਰ ਨੇ ਮੰਨਿਆ ਹੈ ਕਿ Recommendations accepted that there should be parity between the remuneration of teachers in the Engineering and Medical Colleges and those in the Arts Colleges and also the teachers in Colleges who get the same pay scale as are being given to the University Teachers. The pay scales of University Teachers are Rs 400—950. ਤਾਂ ਇਸ ਲਈ ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਕ ਪਾਸੇ ਤਾਂ ਇਹ ਕਮਿਸ਼ਨ ਦੀ 66 ਦੀਆਂ ਰਿਕਮੈਨਡੇਸ਼ਨਾਂ ਨੂੰ ਮੰਨਦੇ ਹਨ ਅਤੇ ਦੂਜੇ ਪਾਸੇ ਇਨ੍ਹਾਂ ਨੇ ਆਖਰੀ ਪਹਿਰੇ ਵਿਚ ਜਿਹੜਾ ਜਵਾਬ ਦਿਤਾ ਹੈ ਇਨ੍ਹਾਂ ਦੋਹਾਂ ਵਿਚ ਕੀ ਅੰਤਰ ਹੈ ਅਤੇ ਇਨ੍ਹਾਂ ਦੀ ਹੁਣ ਦੀ ਕੀ ਪੋਜੀਸ਼ਨ ਹੈ?

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਹ ਦੋਵੇਂ ਗੱਲਾਂ ਡਿਫਰੈਂਟ ਹਨ, ਇਨ੍ਹਾਂ ਨੇ ਆਪਣੀ ਕਾਲ ਅਟੈਨਸ਼ਨ ਵਿਚ ਮੈਡੀਕਲ ਕਾਲਜਾਂ ਵਿਚ ਕੰਮ ਕਰਦੇ ਟੀਚਰਾਂ ਦੇ ਬਾਰੇ ਨਹੀਂ ਸੀ ਪੁਛਿਆ। ਇਨ੍ਹਾਂ ਨੇ ਜੋ ਲਿਖਿਆ ਹੈ ਉਹ ਇਹ ਹੈ: 'Their legitimate demands for one running grade and equalisation of their scales of pay with those of Doctors, Engineers and Civil Officers'.
ਮੈਂ ਜਵਾਬ ਦੇ ਦਿਤਾ ਹੈ ਅਫਸਰਾਂ ਦੇ ਬਾਰੇ ਵਿਚ ਪਰ ਹੁਣ ਇਨ੍ਹਾਂ ਸਵਾਲ ਉਨ੍ਹਾਂ ਕਾਲਜਾਂ ਵਿਚ ਕੰਮ ਕਰਦੇ ਟੀਚਰਾਂ ਦੇ ਬਾਰੇ ਵਿਚ ਕਰ ਲਿਆ ਹੈ।

**ਕਾਮਰੇਡ ਰਾਜ ਕੁਮਾਰ** : ਤਾਂ ਹੀ ਮੈਂ ਤੁਹਾਡੇ ਜਵਾਬ ਦਾ ਆਖਰੀ ਹਿਸਾ ਪੜ੍ਹਨਾ ਚਾਹੁੰਦਾ ਸਾਂ ਪਰ ਤੁਸੀਂ ਰੋਕ ਦਿਤਾ (ਵਿਘਨ)

**ਸਿਖਿਆ ਮੰਤਰੀ** : ਇਹ ਤਾਂ ਮੈਂ ਪੜ੍ਹਿਆ ਹੋਇਆ ਸੀ ਤੁਸੀਂ ਪੁਛਿਆ ਹੀ ਨਹੀਂ ਸੀ (ਵਿਘਨ)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੈਂ ਇਨ੍ਹਾਂ ਦੇ ਜਵਾਬ ਦਾ ਆਖਰੀ ਹਿਸਾ ਪੜ੍ਹ ਦਿੰਦਾ ਹਾਂ ਤਾਂ ਕਿ ਗੱਲ ਕਲੀਅਰ ਹੋ ਸਕੇ ਇਨ੍ਹਾਂ ਨੂੰ ਕਿਹਾ ਵੀ ਸੀ।

**ਸ੍ਰੀ ਸਪੀਕਰ** : ਸਵਾਲ ਕਰਨ ਤੋਂ ਬਾਅਦ ਉਸ ਉਤੇ ਡਿਸਕਸ਼ਨ ਨਹੀਂ ਹੋ ਸਕਦੀ। ਤੁਸੀਂ ਹੁਣ ਤਸ਼ਰੀਫ਼ ਰਖੋ। (No discussion can be raised on the reply to a Call Attention Notice. Please resume your seat.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਕ ਗੰਭੀਰ ਮਸਲਾ ਪੈਦਾ ਹੋ ਗਿਆ ਹੈ ਕਿ ਅਬੋਹਰ ਵਿਚ ਇਕ ਲੜਕੀ ਦਾ ਰੇਪ ਕਰਕੇ ਉਸ ਨੂੰ ਕਤਲ ਕਰ ਦਿਤਾ ਗਿਆ ਹੈ। ਪੁਲਿਸ ਨੇ ਦੋਸ਼ੀ ਦੇ ਖਿਲਾਫ ਕੇਸ ਰਜਿਸਟਰ ਕਰ ਲਿਆ ਅਤੇ ਇਸ ਵਿਚ ਕਲਪਰਿਟ ਇਕ ਵਡੇ ਲੈਂਡਲਾਰਡ ਦਾ ਲੜਕਾ ਹੈ। ਸਾਰੇ ਇਲਾਕੇ ਵਿਚ ਇਸ ਗੱਲ ਤੇ ਰੌਲਾ ਪਿਆ ਹੋਇਆ ਹੈ ਕਿ ਪੁਲਿਸ ਲੈਂਡਲਾਰਡ ਨਾਲ ਮਿਲ ਗਈ ਹੈ। ਲੋਕਾਂ ਨੇ ਇਹ ਐਲੀਗੇਸ਼ਨਜ਼ ਲਗਾਈਆਂ ਹਨ। ਅਤੇ ਉਸ ਲੜਕੇ ਨੂੰ ਪੁਲਿਸ ਨੇ ਆਪ ਮੁਲਜ਼ਮ ਗਰਦਾਨਿਆਂ ਪਰ ਹੁਣ ਇਕ ਨੌਕਰ ਨੂੰ ਕੁੱਟ ਕੁੱਟ ਕੇ ਅਤੇ ਉਸ ਦੇ ਨਾਲ 2 ਨੌਕਰ ਹੋਰ ਸ਼ਾਮਿਲ ਕਰ ਲਏ ਹਨ ਇਸ ਕੇਸ ਵਿਚ ਅਤੇ ਉਸ ਦੋਸ਼ੀ ਨੂੰ ਪੁਲਿਸ ਨੇ ਡਿਸਚਾਰਜ ਦਿਵਾ ਦਿਤਾ ਹੈ। ਇਸ ਨਾਲ ਇਲਾਕੇ ਵਿਚ ਭਾਰੀ ਬੇਚੈਨੀ ਪੈਦਾ ਹੋ ਗਈ ਹੈ। ਪਹਿਲਾਂ ਵੀ ਇਸ ਜ਼ਿਲ੍ਹੇ ਦੇ ਬਾਰੇ ਵਿਚ ਇਹ ਸ਼ਿਕਾਇਤ ਆਮ ਹੈ ਕਿ ਫਿਰੋਜ਼ਪੁਰ ਦੇ ਪੁਲਿਸ ਅਫਸਰ ਲਿੰਕਡ ਅਪ ਨੇ। ਇਸ ਲਈ ਇਹ ਜਿਹੜੇ ਮੈਂ ਸਰਕਮਸਟਾਨਸਿਜ਼ ਆਪ ਦੇ ਸਾਹਮਣੇ ਰਖੇ ਹਨ ਇਨ੍ਹਾਂ ਲਈ ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਅਨਡਊਟਿਡ ਇਨਟੈਗਰਿਟੀ ਦੇ ਅਫਸਰ ਇਥੋਂ ਭੇਜੇ ਜਾਣ ਤਾਂ ਕਿ ਪੂਰੀ ਪੜਤਾਲ ਕਰਨ। ਇਕ ਇਕ ਬੱਚਾ ਉਸ ਇਲਾਕੇ ਦਾ ਕਹਿੰਦਾ ਪਿਆ ਹੈ ਕਿ ਕਲਪਰਿਟ ਕੌਣ ਹੈ ਪਰ ਪੁਲਿਸ ਨੇ ਉਸ ਨੂੰ ਡਿਸਚਾਰਜ ਦਿਵਾ ਦਿਤਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਮਾਮਲੇ ਦੀ ਮੈਂ ਰਿਪੋਰਟ ਮੰਗਵਾਈ ਹੈ ਅਤੇ ਮੇਰੇ ਪਾਸ ਰਿਪੋਰਟ ਆਈ ਹੈ। ਮੈਂ ਆਹਲਾ ਅਫਸਰਾਂ ਨੂੰ ਹਦਾਇਤ ਕਰ ਦਿਤੀ ਹੈ ਕਿ ਕਿਸੇ ਕਿਸਮ ਦੀ ਵੀ ਕਿਸੇ ਨਾਲ ਰਿਆਇਤ ਨਾ ਕੀਤੀ ਜਾਵੇ ਜੇਕਰ ਆਨਰੇਬਲ ਮੈਂਬਰ ਨੂੰ ਜਾਂ ਕਿਸੇ ਜ਼ਿੰਮੇਵਾਰ ਸਿਟੀਜ਼ਨ ਨੂੰ ਫਿਰ ਵੀ ਖਿਆਲ ਹੋਵੇ ਕਿ ਕਿਸੇ ਨਾਲ ਰਿਆਇਤ ਕੀਤੀ ਗਈ ਹੈ ਤਾਂ ਮੈਨੂੰ ਦੱਸ ਦੇਣ ਮੈਂ ਆਲਟਰਨੇਟ ਤਰੀਕੇ ਨਾਲ ਤਹਿਕੀਕਾਤ ਕਰਵਾ ਲਵਾਂਗਾ । (ਪਰਸ਼ੰਸਾ)

## THE PUNJAB INDUSTRIAL ESTABLISHMENTS WAGES *Adhoc* INCREASE AND LINKING WITH COST OF LIVING INDEX (BILL,) 1973

*Leave to Introduce Refused*

**Comrade Satya Pal Dang (Amritsar, West)** : Sir, I beg to move for leave to introduce the Punjab Industrial Establishments Wages (*Ad-Hoc* Increase and Linking with Cost of Living Index) Bill.

**Education &Revenue Minister (Sardar Umrao Singh)** : Sir, I object to the introduction of this Bill.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਇਹ ਬਿਲ ਇਸ ਲਈ ਪੇਸ਼ ਕਰਨ ਦੀ ਆਗਿਆ ਮੰਗੀ ਹੈ ਕਿ ਇਥੇ ਵੱਡੇ ਵੱਡੇ ਕਲੇਮ ਕੀਤੇ ਜਾਂਦੇ ਹਨ। ਜਦ ਇਥੇ, ਸਪੀਕਰ ਸਾਹਿਬ, ਲੇਬਰ ਦੀ ਮੰਗ ਤੇ ਬਹਿਸ ਹੋਈ ਸੀ ਤਾਂ ਮੈਂ ਇਹ ਐਲੀਗੇਸ਼ਨ ਲਗਾਇਆ ਕਿ ਜਿਥੇ ਤਕ ਇੰਡਸਟਰੀ ਵਰਕਰ ਦਾ ਸਵਾਲ ਹੈ ਸਰਕਾਰ ਵੈਸਟਿਡ ਇੰਟ੍ਰਸਟ ਦੀ ਹਾਮੀ ਹੈ ਅਤੇ ਇਹ ਇੰਡਸਟ੍ਰੀਅਲ ਵਰਕਰ ਦੀਆਂ ਵਾਜਬ ਅਤੇ ਘੱਟੋ ਘੱਟ ਮੰਗਾਂ ਨੂੰ ਪੂਰਾ ਕਰਨ ਤੋਂ ਇਨਕਾਰ ਕਰਦੀ ਹੈ ਅਤੇ ਹੁਣ ਇਹ ਬਿਲ ਨੂੰ ਅਪੋਜ਼ ਕਰਦੇ ਹਨ ਇਸ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਇਸ ਬਿਲ ਵਿਚ ਦੋ ਗੱਲਾਂ ਦਾ ਜ਼ਿਕਰ ਕੀਤਾ ਗਿਆ ਹੈ। ਇਕ ਇਹ ਕਿ ਇੰਡਸਟ੍ਰੀਅਲ ਵਰਕਰ ਦੀ ਜੋ ਇਸ ਵੇਲੇ ਤਨਖਾਹ ਹੈ ਉਸ ਵਿਚ ਘੱਟ ਘੱਟ 25 ਪ੍ਰਤੀਸ਼ਤ ਦਾ ਵਾਧਾ ਕੀਤਾ ਜਾਵੇ ਅਤੇ ਦੂਜਾ ਇਹ ਕਿ ਕਾਸਟ ਆਫ ਲਿਵਿੰਗ ਇੰਡੈਕਸ ਦੇ ਨਾਲ ਇੰਡਸਟ੍ਰੀਅਲ ਵਰਕਰਾਂ ਦੇ ਵੇਜ ਨੂੰ ਲਿੰਕ ਕਰ ਦਿਤਾ ਜਾਵੇ ਅਤੇ ਹਰ ਇਕ ਨੰਬਰ ਦੇ ਵਧਣ ਲਈ ਡੇ ੨ ਰੁਪਿਆ ਵਧਾ ਦਿਤਾ ਜਾਵੇ ਤਾਂ ਕਿ ਜਦ ਮਜ਼ੀਦ ਮਹਿੰਗਾਈ ਹੋ ਜਾਵੇ ਤਾਂ ਇਹ ਵੇਜ ਆਪਣੇ ਆਪ ਇਸ ਰੇਟ ਨਾਲ ਵਧ ਜਾਵੇ ।

ਸਪੀਕਰ ਸਾਹਿਬ, ਇਸ ਬਿਲ ਦੀ ਲੋੜ ਇਸ ਲਈ ਹੈ ਕਿ ਜਿਹੜਾ ਮਿਨੀਮਮ ਵੇਜਿਜ਼ ਐਕਟ ਹੈ ਇਹ 1948 ਵਿਚ ਬਣਿਆ ਸੀ ਅਤੇ ਉਸ ਅਨੁਸਾਰ ਸਰਕਾਰ ਪਾਸ ਅਧਿਕਾਰ ਹਨ ਕਿ ਉਹ ਘੱਟੋ ਘੱਟ ਵੇਜ ਮੁਕਰਰ ਕਰ ਸਕਦੀ ਹੈ, ਪਰ ਇਹ ਹਰੇਕ ਸਨਅਤ ਦੇ ਸਾਰੇ ਵਰਕਰਾਂ ਨੂੰ ਕਵਰ ਨਹੀਂ ਕਰਦਾ ਪਰ ਸਰਕਾਰ ਇਹ ਕਰ ਸਕਦੀ ਹੈ ਕਿ ਇੰਡਸਟ੍ਰੀਅਲ ਵਰਕਰ ਨੂੰ 150 ਜਾਂ 200 ਰੁਪਏ ਘੱਟੋ ਘੱਟ ਮਿਲਣਗੇ ਇਸ ਨਾਲੋਂ ਘੱਟ ਨਹੀਂ ਮਿਲਣਗੇ ।

ਫਿਰ, ਸਪੀਕਰ ਸਾਹਿਬ, ਤੁਹਾਨੂੰ ਇਹ ਤਾਂ ਪਤਾ ਹੀ ਹੈ ਕਿ ਜਿਹੜਾ ਨਵਾਂ ਵਰਕਰ ਹੈ ਉਸ ਦੀ ਇਤਨੀ ਤਨਖਾਹ ਜਾਂ ਵੇਜਿਜ਼ ਨਹੀਂ ਹੁੰਦੀਆਂ ਜਿਤਨੀਆਂ ਕਿ ਪੁਰਾਣਿਆਂ ਦੀਆਂ ਹੁੰਦੀਆਂ ਹਨ । ਇਕ ਪੁਰਾਣਾ ਵਰਕਰ ਹੈ, ਉਹ 10–15 ਸਾਲ ਦਾ ਲੱਗਿਆ ਹੋਇਆ ਹੈ ਉਸ ਨੇ ਆਪਣੀ ਮੇਹਨਤ ਨਾਲ ਲੜ-ਝਗੜ ਕੇ ਜਾਂ ਹੋਰ ਸਕਿਲ ਹਾਸਿਲ ਕਰਕੇ ਆਪਣੀ ਤਨਖਾਹ ਵਧਾਈ ਹੋਈ ਹੁੰਦੀ ਹੈ। ਇਹ ਨਹੀਂ ਹੋ ਸਕਦਾ ਕਿ ਇਕ ਨਵਾਂ ਵਰਕਰ ਵੀ 175 ਰੁਪਏ ਲਵੇ ਅਤੇ ਇਕ 10––15 ਸਾਲ ਦਾ ਪੁਰਾਣਾ ਵਰਕਰ ਵੀ 175 ਰੁਪਏ ਲਏ । ਇਹੋ ਹਾਲ ਦੂਸਰੀ ਕੈਟੇਗਰੀਜ਼ ਦਾ ਹੈ ਜਿਵੇਂ ਕਿ ਕਲਰਕਸ, ਅਸਿਸਟੈਂਟਸ ਅਤੇ ਸੈਕਟਰੀ ਵਗੈਰਾ ਹੁੰਦੇ ਹਨ ਡਿਫਰੈਂਟ ਕੈਟੇਗਰੀਜ਼ ਦੇ ਵਿਚ ਜਿਤਨੀ ਲੰਮੀ ਸਰਵਿਸ ਹੋਵੇ ਉਤਨੀ ਵਧ ਤਨਖਾਹ ਹੁੰਦੀ ਹੈ । ਇਸੇ ਤਰ੍ਹਾਂ ਦੀ ਬੇਚੈਨੀ ਇਸ ਵੇਲੇ ਇੰਡਸਟਰੀ ਵਰਕਰਜ਼ ਦੇ ਵਿਚ ਹੈ । ਭਾਵੇਂ ਕੋਈ ਕੁਝ ਵੀ ਲੈ ਰਿਹਾ ਹੋਵੇ ਅਸੀਂ

[ਕਾਮਰੇਡ ਸੱਤ ਪਾਲ ਡਾਂਗ]

ਇਸ ਬਿਲ ਰਾਹੀਂ ਮੰਗ ਕੀਤੀ ਹੈ ਕਿ ਹਰ ਇੰਡਸਟਰੀਅਲ ਵਰਕਰ ਨੂੰ ਉਸ ਦੀ ਵੇਜਿਜ਼ ਦਾ 20 ਪ੍ਰਤੀਸ਼ਤ ਵਾਧਾ ਜ਼ਰੂਰ ਮਿਲੇ, ਇਹੋ ਸਾਡੇ ਇਸ ਬਿਲ ਦਾ ਮਨਸ਼ਾ ਹੈ। ਮੈ ਇਹ ਗੱਲ ਅਗੇ ਵੀ ਕਈ ਵਾਰ ਦੱਸ ਚੁਕਾ ਹਾਂ ਪੰਜਾਬ ਦੀ ਵੇਜ ਲੇਬਰ ਸਾਰੀਆਂ ਹਿੰਦੁਸਤਾਨ ਦੀਆਂ ਸਟੇਟਸ ਵਿਚ ਦੂਸਰੇ ਨੰਬਰ ਤੇ ਹੈ। ਮੈਂ ਇਹ ਗਲ ਦਾਵ੍ਹੇ ਨਾਲ ਕਹਾਂਗਾ ਕਿ ਜਦੋਂ ਤਾਈਂ ਇੰਡਸਟਰੀਅਲ ਵਰਕਿੰਗ ਕਲਾਸ ਦੀ ਤਰੱਕੀ ਨਹੀਂ ਹੁੰਦੀ ਇੰਡਸਟਰੀ ਤਰੱਕੀ ਨਹੀਂ ਕਰ ਸਕਦੀ। ਇਹ ਰਿਆਇਤਾਂ ਇੰਡਸਟਰੀ ਵਰਕਰਜ਼ ਨੂੰ ਨਹੀਂ ਦਿੱਤੀਆਂ ਜਿਸ ਤਰ੍ਹਾਂ ਕਿ ਸਰਮਾਏਦਾਰਾਂ ਨੂੰ ਪਹਿਲਾਂ ਦਿੱਤੀਆਂ ਸਨ,। ਉਨ੍ਹਾਂ ਨੂੰ ਕਾਰਖਾਨੇ ਲਾਉਣ ਲਈ ਪੈਸਾ ਦਿੱਤਾ ਹੋਰ ਰਿਆਇਤਾਂ ਦਿੱਤੀਆਂ ਪਰ ਇੰਡਸਟਰੀ ਦਾ ਕੋਈ ਫਾਇਦਾ ਨਹੀਂ ਹੋਇਆ। ਪਰ ਜੇ ਇਹ ਪੈਸਾ ਇੰਡਸਟਰੀਅਲ ਲੇਬਰ ਤੇ ਖਰਚ ਹੁੰਦਾ ਉਨ੍ਹਾਂ ਨੂੰ ਖੁਸ਼ਹਾਲ ਕੀਤਾ ਜਾਂਦਾ, ਇਹ ਪੈਸਾ ਉਨ੍ਹਾਂ ਦੀਆਂ ਵੇਜਿਜ਼ ਤੇ ਲਗਦਾ ਉਨ੍ਹਾਂ ਦੀ ਮੇਹਨਤ ਨਾਲ ਇੰਡਸਟਰੀ ਵਧਣੀ ਸੀ, ਹੁਣ ਤਾਂ ਫਾਇਦਾ ਹੋਇਆ ਕਾਰਖਾਨੇਦਾਰ ਨੂੰ ਇਕ ਇੰਡੀਵਿਜੁਅਲ ਨੂੰ, ਇੰਡਸਟਰੀ ਉਥੇ ਦੀ ਉਥੇ ਹੀ ਰਹੀ। ਇਸ ਕਰਕੇ ਅਸੀਂ ਇਹ ਬਿਲ ਲਿਆਂਦਾ ਹੈ ਕਿ ਜੋ ਉਹ ਵੇਜਿਜ਼ ਲੈ ਰਿਹਾ ਹੈ ਉਸ ਦਾ ਸਰਟੇਨ ਪ੍ਰਸੈਂਟ ਵਾਧਾ ਕੀਤਾ ਜਾਵੇ। ਜੇ ਸਾਰਿਆਂ ਦੀ ਤਨਖਾਹ ਦੇ ਵਿਚ 20 ਪ੍ਰਤੀਸ਼ਤ ਵਾਧਾ ਹੋ ਜਾਵੇ ਤਾਂ ਕੋਈ ਵੀ ਸਰਕਾਰ ਜਿਹੜੀ ਆਪਣੇ ਆਪ ਨੂੰ ਸੋਸ਼ਲਿਜ਼ਮ ਦੀ ਹਾਮੀ ਕਹਿੰਦੀ ਹੈ ਹਕਬਜਾਨਬ ਨਹੀਂ ਹੋਵੇਗੀ। ਇਹ ਹੋਣਾ ਚਾਹੀਦਾ ਹੈ ਜੋ ਉਸ ਦਾ ਵੇਜ ਲੈਵਲ ਹੈ ਉਸ ਨੂੰ ਆਧਾਰ ਮੰਨ ਕੇ ਵਾਧਾ ਕੀਤਾ ਜਾਵੇ। ਫਿਰ ਮਹਿੰਗਾਈ ਪੱਧਰ ਨੂੰ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਸੀਂ ਪਹਿਲਾਂ ਹੀ ਜੋੜਿਆ ਹੋਇਆ ਹੈ। ਅਜ ਤੋਂ 4 ਸਾਲ ਪਹਿਲਾਂ ਭਾਵੇਂ ਇਥੇ ਕੋਈ ਹੋਰ ਸਰਕਾਰ ਹੁੰਦੀ ਸੀ, ਇਹ ਮਹਿੰਗਾਈ ਪੱਧਰ 8 ਆਨੇ ਪਰ ਪੁਆਇੰਟ ਹੁੰਦਾ ਸੀ। ਅਸੀਂ ਕਹਿੰਦੇ ਹਾਂ ਚਾਹੇ ਕੋਈ 125 ਲੈਂਦਾ ਹੈ ਜਾਂ ਉਹ 140 ਲੈਂਦਾ ਹੈ ਇਕ ਸਰਟੇਨ ਅਮਾਊਂਟ ਨੂੰ ਮਹਿੰਗਾਈ ਦਾ ਪੱਧਰ ਮੰਨ ਕੇ ਜਿਉਂ ਜਿਉਂ ਮਹਿੰਗਾਈ ਦੇ ਵਿਚ ਵਾਧਾ ਹੋਵੇ ਇੰਡਸਟਰੀਅਲ ਵਰਕਰ ਨੂੰ ਉਸ ਹਿਸਾਬ ਨਾਲ ਮਿਲਣਾ ਚਾਹੀਦਾ ਹੈ। ਚਾਹੇ ਉਹ ਹੁਨਰਮੰਦ ਵਰਕਰ ਹੈ ਚਾਹੇ ਉਹ ਗ਼ੈਰ-ਹੁਨਰਮੰਦ ਵਰਕਰ ਹੈ। ਇਸੇ ਆਧਾਰ ਤੇ ਵਰਕਰਜ਼ ਦੀ ਤਨਖਾਹ ਅਤੇ ਮਹਿੰਗਾਈ ਬੰਬਈ ਬੜ੍ਹਾਈ ਗਈ ਅਤੇ ਇਸੇ ਆਧਾਰ ਤੇ ਮਹਾਰਾਸ਼ਟਰ ਵਿਚ ਹੋਇਆ। ਸਾਡੀ ਵੀ ਇਹੋ ਮੰਗ ਹੈ ਪਰ ਪੁਆਇੰਟ ਦੇ ਹਿਸਾਬ ਨਾਲ ਮਹਿੰਗਾਈ ਇੰਡੈਕਸ ਦੇ ਨਾਲ ਜੋੜਿਆ ਜਾਵੇ। ਇਸ ਦੇ ਨਾਲ ਹੀ ਅਸੀਂ ਇਹ ਚਾਹੁੰਦੇ ਹਾਂ ਕਿ ਬੜ੍ਹੋਤਰੀ ਦਾ ਰੇਟ 1.50 ਪਰ ਪੁਆਇੰਟ ਹੋਣਾ ਚਾਹੀਦਾ ਹੈ ਚਾਹੇ ਇਹ ਕਿਤਨਾ ਦਰ ਕਿਉਂ ਨਾ ਬਣੇ। ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਸਾਡੇ ਇਸ ਬਿਲ ਦੀ ਸਪਸ਼ਟ ਜਿਹੀ ਮੰਗ ਨੂੰ ਜ਼ਰੂਰੀ ਮਨਜ਼ੂਰ ਕਰੇਗੀ। ਅਗਰ ਉਹ ਚਾਹੁੰਦੇ ਹਨ ਕਿ ਉਨ੍ਹਾਂ ਨੇ ਇਸ ਬਿਲ ਦੀ ਵਿਰੋਧਤਾ ਹੀ ਕਰਨੀ ਹੈ ਤਾਂ, ਇਸ ਪਾਸੇ ਕੋਈ ਕਦਮ ਚੁਕਣਾ ਹੀ ਨਹੀਂ ਚਾਹੁੰਦੇ ਤਾਂ ਮੈਂ ਸਮਝਾਂਗਾ ਕਿ ਉਨ੍ਹਾਂ ਦਾ ਪਿਆਰ ਵੈਸਟਿਡ ਇੰਟਰੈਸਟਸ ਅਤੇ ਹੋਰ ਇੰਮਪੀਰੀਅਲਿਸਟਸ ਦੀ ਪਾਲਿਸੀ ਨਾਲ ਹੈ ਸੋਸ਼ਲਿਜ਼ਮ ਦੀ ਉਨ੍ਹਾਂ ਵਿਚ ਕੋਈ ਗੱਲ ਨਹੀਂ। ਮੈਂ ਕਹਾਂਗਾ ਕਿ ਤੁਸੀਂ ਪਹਿਲਾਂ ਜਿਨ੍ਹਾਂ ਨੂੰ ਖੁਲ੍ਹ ਦਿੱਤੀ ਉਨ੍ਹਾਂ ਨੇ ਇੰਡਸਟਰੀ ਦਾ ਕੋਈ ਵਾਧਾ ਨਹੀਂ ਕੀਤਾ। ਜੇ ਦੇਣਾ ਹੈ ਇੰਡਸਟ੍ਰੀਅਲ ਵਰਕਰ ਨੂੰ ਖੁਲ੍ਹ ਦਿਓ ਤਾਂ ਜੋ ਉਹ ਆਪਣੀ ਮੇਹਨਤ ਨਾਲ ਸਨਅਤ ਵਿਚ ਤਰੱਕੀ ਲਿਆਉਣ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਹ ਬਿਲ ਇੰਟਰੋਡਿਊਸ ਕਰਨ ਲਈ ਪੇਸ਼ ਕਰਦਾ ਹਾਂ।

**Mr. Speaker** : Motion moved—

That leave be granted to introduce the Punjab Industrial Establishments Wages (*Adhoc* Increase and Linking with cost of living index) Bill, 1973.

**ਵਿੱਤ-ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਾਹਿਬ, ਇਹ ਜਿਹੜਾ ਡਾਂਗ ਸਾਹਿਬ ਨੇ ਬਿਲ ਪੇਸ਼ ਕੀਤਾ ਹੈ, ਮੈਂ ਬੇਨਤੀ ਕਰਾਂ ਕਿ ਇਹਦੇ ਵਿਚ ਕੋਈ ਸ਼ਕ ਨਹੀਂ ਕਿ ਪ੍ਰਾਈਸ ਇੰਡੈਕਸ ਵਧਿਆ ਹੈ....

**ਸ੍ਰੀ ਸਪੀਕਰ** : ਸ਼ਰਮਾ ਜੀ ਤਹਾਨੂੰ ਸ਼ਾਇਦ ਪਤਾ ਨਹੀਂ, ਰੂਲ ਦੇ ਮੁਤਾਬਿਕ ਉਸ ਮੈਂਬਰ ਨੂੰ ਬੋਲਣ ਦਾ ਰਾਈਟ ਹੈ ਜੋ ਇਸ ਨੂੰ ਅਪੋਜ਼ ਕਰਦਾ ਹੋਵੇ। ਤੁਸੀਂ ਸ਼ਾਇਦ ਉਦੋਂ ਗ਼ੈਰ ਹਾਜ਼ਰ ਸੀ......

(Sharma ji according to rules only that hon. Member has the right to speak who opposes it. Perhaps you were not present in the House at that time.....)

**Finance Minister (Shri Hans Raj Sharma) :** Sir, with your permission, I will request you to waive all this because it is a joint responsibility.

**ਸ੍ਰੀ ਸਪੀਕਰ**: ਰੂਲਜ਼ ਦੀ ਉਲੰਘਣਾ ਕਿਉਂ ਕਰਦੇ ਹੋ? ਸਰਦਾਰ ਉਮਰਾਓ ਸਿੰਘ ਜੀ ਜੇ ਇਹ ਗਲ ਕਰ ਲੈਂਦੇ ਤਾਂ ਠੀਕ ਸੀ। ਜੇ ਡਾਂਗ ਸਾਹਿਬ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਬੇਸ਼ਕ ਤੁਸੀਂ ਕਰ ਲਓ।

(Why violate the rules? It would have been better if Sardar Umrao Singh had made this speech. However, you may oppose the motion if Comrade Satya Pal Dang has no objection.)

**ਕਾਮਰੇਡ ਸੱਤ ਪਾਲ ਡਾਂਗ** : ਇਹ ਜੁਆਇੰਟ ਰਿਸਪਾਂਸੀਬਿਲੇਟੀ ਮੰਨਦੇ ਹਨ। ਜੇ ਉਨ੍ਹਾਂ ਦੀ ਇਹੋ ਦਲੀਲ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ।

**ਵਿੱਤ-ਮੰਤਰੀ**: ਪ੍ਰਾਈਸ ਇੰਡੈਕਸ ਵਧਿਆ ਹੈ, ਇਹਦੇ ਨਾਲ ਹੀ ਮੈਨੂੰ ਇਹ ਵੀ ਕੋਈ ਸ਼ੱਕ ਨਹੀਂ ਕਿ ਪੰਜਾਬ ਦੇ ਅੰਦਰ ਮਿਨੀਮੱਮ ਵੇਜਿਜ਼ ਵਧੀਆਂ ਹਨ। ਇਹ 25 ਤੋਂ 35 ਤੱਕ ਵਧੀਆਂ ਹਨ। ਪਰ ਇਨ੍ਹਾਂ ਨਾਲ ਸਕਿਲਡ ਅਤੇ ਅਨ-ਸਕਿਲਡ ਵਰਕਰਜ਼ ਦਾ ਮਸਲਾ ਹੱਲ ਨਹੀਂ ਹੁੰਦਾ। ਪਰ ਮੈਂ ਹਾਊਸ ਦੀ ਵਾਕਫੀਅਤ ਲਈ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਲੇਬਰ ਦੀ ਪਾਲਿਸੀ ਦੇ ਮੈਟਰਜ਼ ਚਲ ਰਹੇ ਹਨ। ਅਸੀਂ ਹਮੇਸ਼ਾ ਲੇਬਰ ਦਾ ਭਲਾ ਚਾਹੁੰਦੇ ਹਾਂ। ਅਸੀਂ ਉਨ੍ਹਾਂ ਦੇ ਇੰਪਲਾਈਜ਼ ਦੇ ਨਾਲ ਵਰਕਰਜ਼ ਨਾਲ ਇਨ੍ਹਾਂ ਦੇ ਮੁਆਮਲੇ ਸੁਲਝਾਉਣ ਦੇ ਲਈ ਮੀਟਿੰਗਜ਼ ਕਰਦੇ ਹਾਂ। ਹੁਣ ਅਸੀਂ ਆਉਂਦੇ ਅਪ੍ਰੈਲ ਦੇ ਆਖੀਰਲੇ ਹਫਤੇ ਵਿਚ ਲੇਬਰ ਐਡਵਾਈਜ਼ਰੀ ਬੋਰਡ ਦੀ ਇਕ ਮੀਟਿੰਗ ਬੁਲਾਈ ਹੈ ਜਿਸ ਦੇ ਆਧਾਰ ਤੇ ਅਸੀਂ ਇਹ ਵਿਚਾਰ ਕਰਨਾ ਹੈ ਕਿ ਹੁਣ ਅਗੇ ਨੂੰ ਕੀ ਇਜ਼ਾਫਾ ਕੀਤਾ ਜਾਵੇ। 25 ਹੋਵੇ 30 ਹੋਵੇ ਜਾਂ 20% ਹੋਵੇ ਜਾਂ ਇਹ 17 ਪ੍ਰਤੀਸ਼ਤ ਹੋਣਾ ਚਾਹੀਦਾ ਹੈ। ਇਹ ਫੈਸਲਾ ਲੇਬਰ ਐਡਵਾਈਜ਼ਰੀ ਬੋਰਡ ਦੀ ਮੀਟਿੰਗ ਦੇ ਵਿਚ ਹੋਵੇਗਾ।

ਦੂਸਰੀ ਅਰਜ਼ ਇਹ ਹੈ ਕਿ ਗਵਰਨਮੈਂਟ ਆਫ ਇੰਡੀਆ ਦੀ ਲੇਬਰ ਮਨਿਸਟਰੀ ਨੇ ਮੇਰੇ ਨਾਉਂ ਇਕ ਚਿੱਠੀ ਲਿਖੀ ਹੈ, ਜਿਹੜੀ ਕਿ ਮੈਂ ਹਾਊਸ ਦੀ ਮੇਜ਼ ਤੇ ਰੱਖਦਾ ਹਾਂ ਇਸ ਵਿਚ ਲਿਖਿਆ ਹੈ:

**Copy of D.O. No. S-62030/2/72-BR-I, dated the 30th September, 1972 from Shri R.K. Khadilkar, Minister for Labour and Rehabilitation, Government of India, New Dehli, addressed to Shri Hans Raj Sharma, Minister for Labour & Employment, Punjab, Civil Secretariat, Chandigarh.**

Dear Shri Sharma,

**Legislation by State Government**

A number of proposals from State Governments seeking our approval to enacting new labour legislation or amending existing legislation have been received by us recently. While some of them may be of a formal character, others involves important matters of policy, I share the anxiey of State Governments to proceed quickly with progressive legislation, but I am also conscious of the need for preserving a broad measure of All India uniformity. At the moment, we ourselves are engaged in promoting comprehensive

[Finance Minister]

central legislation on recognition of trade unions, industrial disputes settlement machinery and connected matters : the legislation is The outcome of prolonged and detailed discussions which have taken place in the past with all the parties concerned and principally, at our highest tripartite forums. I feel that at this juncture it would be of advantage to all concerned if State Governments were to await the enactment of Central legislation before drafting Bills of their own. It was agreed at the 17th Session of the Indian Labour Conference that the legislative policies of the Central and State Governments and the policies of employers' and workers' organisations should not run counter to the broad lines of policy that might be adopted by the I.L.C. from time to time. I would request you to bear all these things in mind while sending State Bills for the approval of the Government of India.

With regards,

ਇਕ ਹੋਰ ਪਾਲਿਸੀ ਇਹ ਵੀ ਤੈਹ ਹੋਈ ਹੈ ਕਿ ਕਿਉਂ ਜੋ ਇਸ ਮੁਲਕ ਦੇ ਵਿਚ ਜਿਤਨੀਆਂ ਵੀ ਲੇਬਰ ਆਰਗੇਨਾਈਜ਼ੇਸ਼ਨਜ਼ ਹਨ ਉਨ੍ਹਾਂ ਸਾਰੀਆਂ ਦੇ ਲੇਬਰ ਦੇ ਮੁਤਾਬਿਕ ਇੰਟਰੈਸਟਸ ਹਨ, ਸਾਰਿਆਂ ਦੇ ਇੰਟਰੈਸਟ ਮਿਲਦੇ ਜੁਲਦੇ ਅਤੇ ਸਾਂਝੇ ਹਨ। ਇਸ ਲਈ ਇਹ ਨੀਤੀ ਵੀ ਇਖਤਿਆਰ ਕਰਨੀ ਹੈ ਕਿ ਜੋ ਵੀ ਪਾਲੀਸੀ ਬਣੇ ਉਸ ਦੇ ਵਿਚ ਯੂਨੀਫਾਰਮਿਟੀ ਜ਼ਰੂਰ ਹੋਵੇ। ਦੂਸਰੀ ਚੀਜ਼ ਇਹ ਵੀ ਹੈ ਕਿ ਅਸੀਂ ਜਿਤਨੀਆਂ ਵੀ ਫੈਕ-ਟਰੀਆਂ ਵਿਚ, ਇੰਡਸਟਰੀ ਵਿਚ ਟੈਕਸਟਾਈਲ ਜਾਂ ਹੋਰ ਜਿਹੜੀਆਂ ਵੀ ਛੋਟੀਆਂ ਮੋਟੀਆਂ ਫੈਕਟਰੀਆਂ ਹਨ, ਜਿਥੇ ਵੀ ਲੇਬਰ ਕੰਮ ਕਰਦੀ ਹੈ, ਵੇਜਿਜ਼ ਵਧਾਉਣੀਆਂ ਹਨ। ਇਹ ਫੈਸਲਾ ਉਸ ਬਿਜ਼ਨੈਸ ਐਡਵਾਈਜ਼ਰੀ ਬੋਰਡ ਦੀ ਮੀਟਿੰਗ ਦੇ ਵਿਚ ਹੋਣਾ ਹੈ। ਉਹ ਚਾਹੇ 15ਪ੍ਰਤੀਸ਼ਤ ਦੇਵੇ, 20 ਪ੍ਰਤੀਸ਼ਤ ਦੇਵੇ ਜਾਂ 25 ਪ੍ਰਤੀਸ਼ਤ ਦੇਵੇ।

ਫਿਰ ਸਪੀਕਰ ਸਾਹਿਬ, ਪੰਜਾਬ ਸਾਰੇ ਇੰਡੀਆ ਵਿਚ ਪਹਿਲੀ ਸਟੇਟ ਹੈ ਜਿਸ ਨੇ ਮਹਿੰਗਾਈ ਦੀ ਨਿਊਟਰੇਲਾਈਜ਼ੇਸ਼ਨ ਦਾ ਫਾਰਮੂਲਾ ਲਾਗੂ ਕੀਤਾ ਹੈ। 50 ਪੈਸੇ ਦਾ ਡਾਂਗ ਸਾਹਿਬ ਕਹਿੰਦੇ ਹਨ ਕਿ ਇਹ ਥੋੜ੍ਹਾ ਹੈ। ਇਸ ਨੂੰ 1.50 ਪੈਸੇ ਕਰੋ। ਪਰ ਹਾਲੇ ਅਸੀਂ ਸਿਰਫ 50 ਪੈਸੇ ਕੀਤਾ ਹੈ ਤਾਂਕਿ ਮਜ਼ਦੂਰ ਨੂੰ ਮਹਿੰਗਾਈ ਦਾ ਬੋਝ ਨਾ ਚੁਕਣਾ ਪਏ। ਪਰ ਜਿਥੋਂ ਤਕ ਹੋਰ ਵਧਾਉਣਾ ਦਾ ਸਵਾਲ ਹੈ ਇਹ ਦੇਖਣਾ ਪਏਗਾ ਕਿ ਇਸ ਦਾ ਅਸਰ ਹਿੰਦੁਸਤਾਨ ਦੀਆਂ ਦੂਜੀਆਂ ਸਟੇਟਾਂ ਤੇ ਕੀ ਪਏਗਾ। ਸਾਨੂੰ ਇਹ ਵੀ ਦੇਖਣਾ ਪਏਗਾ ਕਿ ਦੂਜੀਆ ਸਟੇਟਾਂ ਨੇ ਇਸ ਬਾਰੇ ਕੀ ਕੀ ਲੈਜਿਸਲੇਸ਼ਨਜ਼ ਕੀਤੀਆਂ ਹਨ। ਉਹ ਸਾਰਾ ਨਕਸ਼ਾ ਸਾਹਮਣੇ ਰਖ ਕੇ ਇਹ ਦੇਖਾਂਗੇ ਕਿ 50 ਪੈਸੇ ਰਖਣੇ ਹਨ ਕਿ ਇਕ ਰੁਪਈਆ ਕਰਨਾ ਹੈ, 2 ਰੁਪਏ ਕਰਨੇ ਹਨ ਜਾਂ 1.25 ਰੁਪਏ ਕਰਨਾ ਹੈ। ਮੈਂ ਡਾਂਗ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਲੇਬਰ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਬੁਲਾਕੇ ਇਸ ਦਾ ਫੈਸਲਾ ਕਰ ਲਿਆ ਜਾਵੇਗਾ। ਜਿਸ ਤਰ੍ਹਾਂ ਅਸੀਂ ਮਿਨੀਮੱਮ ਵੇਜਿਜ਼ ਸਾਰੀਆਂ ਸਟੇਟਸ ਤੋਂ ਵਧ ਵਰਕਰਾਂ ਨੂੰ ਦਿਤੀਆਂ ਹਨ ਉਸੇ ਤਰ੍ਹਾਂ ਇਸ ਨਿਊਟਰੇਲਾਈਜ਼ੇਸ਼ਨ ਫਾਰਮੂਲੇ ਬਾਰੇ ਸਾਰੇ ਫੈਕਟਸ ਅਤੇ ਫਿਗਰਜ਼ ਸਾਹਮਣੇ ਰਖ ਕੇ ਫੈਸਲਾ ਕੀਤਾ ਜਾਵੇਗਾ। ਫਿਰ ਅਸੀਂ ਸਰਬਸੰਮਤੀ ਨਾਲ ਫੈਸਲਾ ਕਰ ਲਵਾਂਗੇ। ਔਰ ਜੇ ਸਰਬਸੰਮਤੀ ਨਾਲ ਫੈਸਲਾ ਨਾ ਹੋ ਸਕਿਆ ਤਾਂ ਮੈਂ ਡਾਂਗ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ, ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਰੇ ਫੈਕਟਸ ਅਤੇ ਫਿਗਰਜ਼ ਸਾਹਮਣੇ ਰਖ ਕੇ ਲਿਵਿੰਗ ਇੰਡੈਕਸ ਸਾਹਮਣੇ ਰਖ ਕੇ ਪੰਜਾਬ ਸਰਕਾਰ ਇਸ ਬਾਰੇ ਬਿਲ ਲਿਆਵੇਗੀ। ਇਸ ਲਈ ਮੈਂ ਡਾਂਗ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣਾ ਬਿਲ ਵਾਪਸ ਲੈ ਲੈਣ ਕਿਉਂਕਿ ਮੈਂ ਤਾਂ ਕੋਈ ਜ਼ਿਆਦਾ ਸਮਾਂ ਵੀ ਨਹੀਂ ਮੰਗਿਆ, ਅਪ੍ਰੈਲ ਦੇ ਚੌਥੇ ਹਫਤੇ ਵਿਚ ਇਹ ਹੋ ਜਾਵੇਗਾ।

**ਸ਼੍ਰੀ ਸਪੀਕਰ**: ਡਾਂਗ ਸਾਹਿਬ ਵਜ਼ੀਰ ਸਾਹਿਬ ਨੇ ਐਸ਼ੋਰੈਂਸ ਦੇ ਦਿਤੀ ਹੈ ..... (Dang Sahib, the Minister has given assurance.)

ਕਾਮਰੇਡ ਸੱਤ ਪਾਲ ਡਾਂਗ : ਇਹ ਐਸ਼ੋਰੈਂਸ ਗੋਲ ਮੋਲ ਹੈ।

**Mr. Speaker** : Question is—

That leave be granted to introduce the Punjab Industrial Establishments Wages (*Ad Hoc* Increase and Linking with Cost of Living Index) Bill, 1973.

*The motion was lost.*

## THE GURU NANAK UNIVERSITY AMIRTSAR (AMENDMENT) BILL, 1973

*Leave to Introduce Refused*

**Comrade Satya Pal Dang** : Sir, I beg to move for leave to introduce the Guru Nanak University Amritsar (Amendment) Bill, 1973.

**Education & Revenue Minister (Sardar Umrao Singh)**: Sir, I oppose the introduction of this Bill.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ, ਪੱਛਮ): ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਅੱਜ ਸਰਕਾਰ ਹਰ ਚੰਗੀ ਗੱਲ ਦੀ ਵਿਰੋਧਤਾ ਕਰ ਰਹੀ ਹੈ। ਇਸ ਬਿਲ ਦੇ 2 ਮਕਸਦ ਹਨ। ਜਦੋਂ ਅਕਾਲੀ ਸਰਕਾਰ ਵੇਲੇ ਗੁਰੂ ਨਾਨਕ ਯੂਨੀਵਰਸਿਟੀ ਐਕਟ ਆਇਆ ਤਾਂ ਮੈਂ ਉਸ ਵੇਲੇ ਵੀ ਇਸ ਸਦਨ ਵਿਚ ਇਹ ਖਾਮੀਆਂ ਪੁਆਇੰਟ ਆਊਟ ਕੀਤੀਆਂ ਸਨ। ਖਾਮੀਆਂ ਤਾਂ ਹੋਰ ਵੀ ਕਈ ਸੀ ਪਰ ਇਹ ਦੋ ਖਾਮੀਆਂ ਮੈਂ ਜ਼ੋਰ ਨਾਲ ਪੁਆਇੰਟ ਆਊਟ ਕੀਤੀਆਂ ਸਨ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਯੂਨੀਵਰਸਿਟੀ ਦਾ ਕੰਸਟੀਚੂਸ਼ਨ ਵੀ ਕੋਈ ਬਹੁਤਾ ਡੈਮੋਕਰੇਟਿਕ ਕੰਸਟੀਚੂਸ਼ਨ ਨਹੀਂ ਹੈ ਪਰ ਇਹ ਬੜੇ ਦੁੱਖ ਦੀ ਗੱਲ ਹੈ ਕਿ ਗੁਰੂ ਨਾਨਕ ਯੂਨੀਵਰਸਿਟੀ ਦਾ ਕੰਸਟੀਚੂਸ਼ਨ ਤਾਂ ਬਿਲਕੁਲ ਹੀ ਅਨਡੈਮੋਕਰੇਟਿਕ ਹੈ। ਪੰਜਾਬ ਯੂਨੀਵਰਸਿਟੀ ਵਿਚ ਤਾਂ ਰਜਿਸਟਰਡ ਗ੍ਰੈਜੂਏਟਸ ਆਪਣੇ ਨੁਮਾਇੰਦੇ ਚੁਣ ਕੇ ਸੈਨੇਟ ਵਿਚ ਭੇਜ ਸਕਦੇ ਹਨ ਹਾਲਾਂ ਕਿ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਰਜਿਸਟਰਡ ਵਾਲਾ ਸਿਲਸਿਲਾ ਵੀ ਉਡਾ ਦੇਣਾ ਚਾਹੀਦਾ ਹੈ ਅਤੇ ਹਰ ਇਕ ਗ੍ਰੈਜੂਏਟ ਨੂੰ ਆਪਣਾ ਨੁਮਾਇੰਦਾ ਚੁਣਨ ਦਾ ਹੱਕ ਹੋਣਾ ਚਾਹੀਦਾ ਹੈ। ਫਿਰ ਇਸ ਯੂਨੀਵਰਸਿਟੀ ਵਿਚ ਕੰਮ ਕਰਦੇ ਟੀਚਰਾਂ ਦੇ, ਐਫੀਲੀਏਟਿਡ ਕਾਲਜਾਂ ਵਿਚ ਹੈਡ ਆਫ ਡਿਪਾਰਟਮੈਂਟਸ ਅਤੇ ਪ੍ਰਿੰਸੀਪਲਾਂ ਦੇ ਚੁਣੇ ਹੋਏ ਨੁਮਾਇੰਦੇ ਸੈਨੇਟ ਵਿਚ ਜਾਂਦੇ ਹਨ ਜਿਹੜੀ ਕਿ ਯੂਨੀਵਰਸਿਟੀ ਦੀ ਗਵਰਨਿੰਗ ਬਾਡੀ ਹੈ। ਪਰ ਗੁਰੂ ਨਾਨਕ ਯੂਨੀਵਰਸਿਟੀ ਵਿਚ ਰਜਿਸਟਰਡ ਗ੍ਰੈਜੂਏਟਸ ਨੂੰ ਅਜਿਹਾ ਕੋਈ ਹੱਕ ਨਹੀਂ ਹੈ। ਟੀਚਰਾਂ ਦੇ ਨੁਮਾਇੰਦੇ ਵੀ ਚੁਣੇ ਨਹੀਂ ਜਾਂਦੇ ਜਾਂ ਤਾਂ ਨਾਮੀਨੇਟ ਹੋ ਕੇ ਜਾਂਦੇ ਹਨ ਜਾਂ ਫਿਰ ਸਭ ਤੋਂ ਬੁਢਾ ਜਿਸਦੀ ਉਮਰ ਦੂਜਿਆਂ ਨਾਲੋਂ ਵਧ ਹੋਵੇ ਉਸ ਨੂੰ ਸੈਨੇਟ ਵਿਚ ਲੈ ਲਿਆ ਜਾਂਦਾ ਹੈ। ਇਹ ਦਲੀਲ ਪਹਿਲਾਂ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਪੰਜਾਬੀ ਯੂਨੀਵਰਸਿਟੀ ਵੇਲੇ ਵਰਤੀ ਸੀ ਫਿਰ ਅਕਾਲੀਆਂ ਨੇ ਉਸ ਦੀ ਨਕਲ ਕਰਕੇ ਗੁਰੂ ਨਾਨਕ ਯੂਨੀਵਰਸਿਟੀ ਵਿਚ ਵੀ ਇਹੀ ਚੀਜ਼ ਕਰ ਦਿਤੀ ਸੀ। ਇਹ ਬਿਲਕੁਲ ਅਨਡੈਮੋਕੇਟਿਕ ਗੱਲ ਹੈ। ਵੈਸੇ ਤਾਂ ਸਪੀਕਰ ਸਾਹਿਬ, ਮੈਂ ਇਸ ਗੱਲ ਦੇ ਖਿਲਾਫ ਹਾਂ ਕਿ ਵੱਡੇ ਵੱਡੇ ਮਹਾਂਪੁਰਸ਼ਾਂ ਦੇ ਨਾਂ ਤੇ ਯੂਨੀਵਰਸਿਟੀਆਂ ਬਣਾਈਆਂ ਜਾਣ ਤੇ ਫਿਰ ਉਨ੍ਹਾਂ ਨੂੰ ਇਸ ਤਰ੍ਹਾਂ ਚਲਾਇਆ ਜਾਵੇ ਕਿ ਉਨ੍ਹਾਂ ਦੇ ਨਾਂ ਦੀ ਬੇਇਜ਼ਤੀ ਹੁੰਦੀ ਹੋਵੇ। ਗੁਰੂ ਨਾਨਕ ਯੂਨੀਵਰਸਿਟੀ ਜਿਸ ਤਰ੍ਹਾਂ ਇਸ ਵੇਲੇ ਚਲ ਰਹੀ ਹੈ ਇਹ ਸ਼ਰਮਨਾਕ ਹੈ। ਲਖਾਂ ਰੁਪਏ ਦਾ ਗਬਨ ਹੋ ਰਿਹਾ ਹੈ। ਇਨ੍ਹਾਂ ਨੌਜਵਾਨਾਂ ਨੂੰ ਯੂਨੀਵਰਸਿਟੀ ਵਿਚ ਹੀ ਸ਼ੋਸ਼ਲਿਜ਼ਮ ਦੀ ਸਿਖਿਆ ਮਿਲਣੀ ਹੈ। ਪਰ ਉਥੇ ਲੱਖਾਂ ਰੁਪਏ ਦੀ ਹੇਰਾਫੇਰੀ ਹੋ ਰਹੀ ਹੈ। 40 ਹਜ਼ਾਰ ਰੁਪਏ ਦੀਆਂ ਦਰੀਆਂ ਬਗੈਰ ਕਿਸੇ ਟੈਂਡਰ ਤੋਂ ਮੰਗਵਾਈਆਂ ਗਈਆਂ ਹਨ। ਚਾਹੀਦਾ ਇਹ ਸੀ ਕਿ ਉਸ ਯੂਨੀਵਰਸਿਟੀ ਵਿਚ ਸਟੂਡੈਂਟਸ ਨੂੰ ਸੈਕੂਲਿਰਇਜ਼ਮ ਦੀ ਸਿਖਿਆ ਮਿਲਦੀ ਪਰ ਇਸ ਵੇਲੇ ਉਹ ਯੂਨੀਵਰਸਿਟੀ ਔਬਸੈਨਟੀ ਦੀ ਔਰ ਕਮਿਊਨਲਿਜ਼ਮ ਦਾ ਅੱਡਾ ਬਣੀ ਹੋਈ ਹੈ। ਸਪੀਕਰ ਸਾਹਿਬ, ਸਾਡੀ ਯੰਗ ਜਨਰੇਸ਼ਨ ਤੇ ਕੀ ਅਸਰ ਪਏਗਾ ਜਦੋਂ ਅਸੀਂ ਉਸ ਦੇ ਸਾਹਮਣੇ ਲੈਕਚਰ ਤਾਂ ਇਕ ਦੇਂਦੇ ਹਾਂ ਪਰ ਅਮਲ ਹੋਰ ਤਰ੍ਹਾਂ ਕਰਦੇ ਹਾਂ। ਫਿਰ ਜੇ ਨੌਜਵਾਨ ਗਲਤ ਰਸਤੇ ਤੇ ਤੁਰ ਪੈਣ ਤਾਂ ਉਨ੍ਹਾਂ ਨੂੰ ਇਲਜ਼ਾਮ

[ਕਾਮਰੇਡ ਸਤਪਾਲ ਡਾਂਗ]

ਨਹੀਂ ਦਿਤਾ ਜਾ ਸਕਦਾ । ਫਿਰ ਸਪੀਕਰ ਸਾਹਿਬ, ਜੇ ਯੂਨੀਵਰਸਿਟੀ ਵਿਚ ਟੀਚਰਾਂ ਦਾ ਕੰਟਰੋਲ ਨਹੀਂ ਹੋਵੇਗਾ ਤਾਂ ਉਨ੍ਹਾਂ ਨੂੰ ਐਜੂਕੇਸ਼ਨ ਅਦਾਰੇ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ । ਮੈਂਬਰ ਇਥੇ ਨਾਮਜ਼ਦ ਹੋ ਕੇ ਜਾਂਦੇ ਹਨ । ਸੀ. ਐਮ. ਐਕਸ ਆਫੀਸ਼ੋ ਮੈਂਬਰ, ਈ. ਐਮ. ਐਕਸ. ਆਫੀਸ਼ੋ ਮੈਂਬਰ ਔਰ ਇਸ ਤਰ੍ਹਾਂ ਦਰਜਨਾਂ ਹੀ ਨਾਮੀਨੇਟਿਡ ਮੈਂਬਰ ਹਨ । ਇਸ ਨਾਲ ਇਨ੍ਹਾਂ ਅਦਾਰਿਆਂ ਦਾ ਜਮਹੂਰੀ ਢਾਂਚਾ ਬਿਲਕੁਲ ਖਤਮ ਕਰ ਦਿਤਾ ਗਿਆ ਹੈ । ਫਿਰ ਪੰਜਾਬ ਯੂਨੀਵਰਸਿਟੀ ਵਿਚ ਤਾਂ ਇਸ ਹਾਊਸ ਦੇ ਮੈਂਬਰ ਚੁਣ ਕੇ ਜਾਂਦੇ ਹਨ ਪਰ ਪੰਜਾਬੀ ਅਤੇ ਗੁਰੂ ਨਾਨਕ ਯੂਨੀਵਰਸਿਟੀ ਵਿਚ ਇਹ ਵੀ ਨਾਮਜ਼ਦ ਹੋ ਕੇ ਜਾਂਦੇ ਹਨ ਇਸ ਤਰ੍ਹਾਂ ਇਹ ਅਨਡੈਮੋਕ੍ਰੇਟਿਕ ਕੰਸਟੀਚੂਸ਼ਨ ਇਨ੍ਹਾਂ ਯੂਨੀਵਰਸਿਟੀਆਂ ਦਾ ਹੈ ।

ਫਿਰ ਸਪੀਕਰ ਸਾਹਿਬ, ਇਕ ਹੋਰ ਗੱਲ ਇਨ੍ਹਾਂ ਨੇ ਕੀਤੀ ਹੈ ਜਿਹੜਾ ਆਦਮੀ ਇਕ ਲੱਖ ਰੁਪਿਆ ਯੂਨੀਵਰਸਿਟੀ ਨੂੰ ਦਾਨ ਦੇਵੇਗਾ ਉਸ ਨੂੰ ਸੈਨੇਟ ਦਾ ਮੈਂਬਰ ਬਗੈਰ ਕਿਸੇ ਰੋਕ ਟੋਕ ਦੇ ਬਣਾ ਲਿਆ ਜਾਵੇਗਾ । ਸਪੀਕਰ ਸਾਹਿਬ, ਜਦੋਂ ਕਰਮ ਚੰਦ ਥਾਪਰ, ਬਿਰਲੇ ਜਾਂ ਟਾਟੇ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਆਪਣੇ ਆਦਮੀ ਸੈਨੇਟ ਵਿਚ ਭੇਜਣੇ ਹਨ । ਕਰਮ ਚੰਦ ਥਾਪਰ 10 ਲੱਖ ਖਰਚ ਕੇ ਆਪਣੇ 10 ਮੈਂਬਰ ਬਣਾ ਲਏਗਾ ਔਰ ਉਸ ਤੇ ਕੋਈ ਰੁਕਾਵਟ ਨਹੀਂ ਹੋਵੇਗੀ। ਇਸ ਤਰ੍ਹਾਂ ਉਹ ਸੈਨੇਟ ਤੇ ਕਬਜ਼ਾ ਕਰਕੇ ਇਨ੍ਹਾਂ ਅਦਾਰਿਆਂ ਨੂੰ ਵੀ ਆਪਣੀ ਲੋੜ ਵਾਸਤੇ ਵਰਤਣਗੇ। ਇਸ ਲਈ ਇਹ ਚੀਜ਼ ਖਤਮ ਕਰ ਦੇਣੀ ਚਾਹੀਦੀ ਹੈ ।

ਫਿਰ ਸਪੀਕਰ ਸਾਹਿਬ, ਇਥੇ ਇਕ ਕਮਿਸ਼ਨ ਬੈਠਾ ਗਜੇਂਦਰ ਗਡਕਰ । ਉਸ ਨੇ ਇਸ ਗੱਲ ਤੇ ਵਿਚਾਰ ਕੀਤਾ ਕਿ ਵਿਦਿਆਰਥੀਆਂ ਵਿਚ ਇਨਡਸਿਪਲਨ ਵੱਧ ਰਿਹਾ ਹੈ । ਸਪੀਕਰ ਸਾਹਿਬ, ਨੌਜਵਾਨਾਂ ਵਿਚ ਇਨਡਸਿਪਲਨ ਤਾਂ ਹੁੰਦਾ ਹੀ ਹੈ ਥੋੜ੍ਹਾ ਬਹੁਤਾ । ਸਾਡੇ ਵਿਚ ਵੀ ਸੀ ਅਤੇ ਤੁਹਾਡੇ ਵਿਚ ਵੀ ਹੋਵੇਗਾ । ਪਰ ਅੱਜ ਜੋ ਵਿਦਿਆਰਥੀਆਂ ਵਿਚ ਇਨਡਿਸਪਲਨ ਵੱਧ ਗਿਆ ਹੈ ਇਸ ਤੇ ਸਾਰੇ ਦੇਸ਼ ਵਿਚ ਵਿਚਾਰ ਹੋ ਰਹੀ ਹੈ । ਵਿਦਿਆਰਥੀ ਆਪਣਾ ਹੱਕ ਮੰਗਦੇ ਹਨ ਕਿ ਜਿਥੇ ਯੂਨੀਵਰਸਿਟੀਆਂ ਵਿਚ ਲੱਖਾਂ ਰੁਪਏ ਗਬਨ ਹੋ ਰਹੇ ਹਨ, ਜਾਇਆ ਕੀਤੇ ਜਾ ਰਹੇ ਹਨ, ਉਥੇ ਥੋੜੇ ਜਿਹੇ ਪੈਸੇ ਖਰਚ ਕਰਕੇ ਸਾਡੇ ਹੋਸਟਲ ਵੀ ਸਸਤੇ ਕਰ ਦਿਤੇ ਜਾਣ । ਪਰ ਉਨ੍ਹਾਂ ਨੂੰ ਇਨ੍ਹਾਂ ਮੰਗਾਂ ਦੇ ਜਵਾਬ ਵਿਚ ਲਾਠੀਆਂ ਔਰ ਗੋਲੀਆਂ ਮਿਲਦੀਆਂ ਹਨ । ਇਥੇ ਕੇਰਲਾ ਦਾ ਵਾਰ ਵਾਰ ਜ਼ਿਕਰ ਆਉਂਦਾ ਹੈ । ਪਰ ਸਪੀਕਰ ਸਾਹਿਬ, ਉਸ ਨੂੰ ਮਿਸਕੋਟ ਕੀਤਾ ਜਾਂਦਾ ਹੈ । ਕੇਰਲਾ ਪਹਿਲੀ ਸਟੇਟ ਹੈ ਜਿਸ ਨੇ ਕਿਹਾ ਹੈ ਕਿ ਯੂਨੀਵਰਸਿਟੀਆਂ ਦੇ ਪਰਬੰਧ ਵਿਚ ਸਟੂਡੈਂਟਸ ਦੇ ਨੁਮਾਇੰਦੇ ਲਏ ਜਾਣਗੇ ।

ਸਾਡੇ ਚੀਫ਼ ਮਨਿਸਟਰ ਸਾਹਿਬ ਇਕ ਵਾਰੀ ਨਹੀਂ ਬਲਕਿ ਤਿੰਨ ਦਫਾ ਇਲਾਨ ਕਰ ਚੁਕੇ ਹਨ, ਅਖਬਾਰਾਂ ਵਿਚ ਵੀ ਇਸ ਬਾਰੇ ਆਇਆ ਹੈ, ਅਤੇ ਉਨ੍ਹਾਂ ਨੇ ਕਿਹਾ ਹੈ ਕਿ ਮੈਂ ਵਿਦਿਆਰਥੀਆਂ ਨੂੰ ਯੂਨੀਵਰਸਿਟੀ ਦੀ ਗਵਰਨਿੰਗ ਬਾਡੀ ਵਿਚ ਰੱਖਣ ਦੇ ਹੱਕ ਵਿਚ ਹਾਂ । ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਵੀ ਤਕਰੀਰ ਕਰਦੇ ਹੋਏ ਅਤੇ ਸਰਦਾਰ ਉਮਰਾਓ ਸਿੰਘ ਨੇ ਤਕਰੀਰ ਕਰਦੇ ਹੋਏ ਵੀ ਇਸ ਤਰ੍ਹਾਂ ਕਿਹਾ ਹੈ । ਇਹ ਵੀ ਕਿਹਾ ਗਿਆ ਹੈ ਇਨ੍ਹਾਂ ਵੱਲੋਂ ਕਿ ਇਸ ਬਾਰੇ ਬਿਲ ਲਿਆਂਦਾ ਜਾਵੇਗਾ। ਪਰ ਹੁਣ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਵਾਈਸ ਚਾਂਸਲਰ ਤੋਂ ਰਾਏ ਮੰਗੀ ਜਾ ਰਹੀ ਹੈ । ਇਸ ਸਬੰਧ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਵਾਈਸ ਚਾਂਸਲਰ ਨੂੰ ਚਿੱਠੀਆਂ ਲਿਖ ਦੇਣੀਆਂ ਅਤੇ ਫਿਰ ਜਵਾਬ ਉਡੀਕੀ ਜਾਣਾ । ਇਹ ਇਸ ਮਾਮਲੇ ਨੂੰ ਡਿਲੇ ਕਰਨ ਵਾਲੀ ਗੱਲ ਹੈ। ਤਿੰਨ ਚੀਜ਼ਾਂ ਕਰਨ ਦਾ ਯਤਨ ਕਰਨਾ ਚਾਹੀਦਾ ਹੈ । ਵਿਦਿਆਰਥੀਆਂ ਨੂੰ ਸੈਨੇਟ ਵਿਚ ਚੁਣਕੇ

ਨੁਮਾਇੰਦਗੀ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਕਰਕੇ ਸੈਨੇਟ ਨੇ ਜਿਹੜੀ ਅੱਗੇ ਸਿੰਡੀਕੇਟ ਚੁਣਨੀ ਹੈ ਉਥੇ ਵਿਦਿਆਰਥੀਆਂ ਦੀ ਪੁਜ਼ੀਸ਼ਨ ਹੋਵੇਗੀ ਅਤੇ ਸਿੰਡੀਕੇਟ ਵਿਚ ਇਨ੍ਹਾਂ ਦਾ ਮੈਂਬਰ ਜ਼ਰੂਰ ਚੁਣਿਆ ਜਾਵੇਗਾ । ਜੋ ਕਾਲਜਿਜ਼ ਦੇ ਟੀਚਰਜ਼ ਹਨ, ਹੈਡਜ਼ ਆਫ ਕਾਲਜਿਜ਼ ਹਨ, ਇਨ੍ਹਾਂ ਨੂੰ ਇਲੈਕਟਿਵ ਮੈਂਬਰ ਦੀ ਚੋਣ ਦੇ ਲਿਹਾਜ਼ ਨਾਲ ਸੈਨੇਟ ਵਿਚ ਔਰ ਸਿੰਡੀਕੇਟ ਵਿਚ ਨੁਮਾਇੰਦਗੀ ਮਿਲਣੀ ਚਾਹੀਦੀ ਹੈ । (ਵਿਘਨ) ਇਸ ਵੇਲੇ ਗਲਤ ਕਿਸਮ ਦੀਆਂ ਪਰੋਵੀਜਨਜ਼ ਆ ਗਈਆਂ ਹਨ। ਪੰਜਾਬੀ ਯੂਨੀਵਰਸਿਟੀ ਵਿਚ ਇਕ ਲੱਖ ਰੁਪਿਆ ਦਿਉ ਅਤੇ ਮੈਂਬਰ ਬਣ ਜਾਓ। ਇਹ ਗਲਤ ਗੱਲ ਹੈ । ਜਿਸ ਤਰ੍ਹਾਂ ਨਾਲ ਭਗਤ ਸਿੰਘ ਹੋਰਾਂ ਨੇ ਦੇਸ਼ ਲਈ ਸ਼ਹੀਦੀਆਂ ਦਿਤੀਆਂ ਸਨ ਇਸੇ ਤਰ੍ਹਾਂ ਹੀ ਅੱਜ ਕਲ ਦੇ ਨੌਜਵਾਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਯੂਨੀਵਰਸਿਟੀਆਂ ਵਿਚ ਇਨ੍ਹਾਂ ਦੀ ਦੇਖ ਭਾਲ ਕਰਨ ਲਈ ਇਨ੍ਹਾਂ ਦੇ ਹੀ ਨੁਮਾਇੰਦੇ ਉਥੇ ਬੈਠੇ ਹਨ ਅਤੇ ਇਸ ਤਰ੍ਹਾਂ ਨਾਲ ਇਨ੍ਹਾਂ ਦੀਆਂ ਮੁਸ਼ਕਲਾਂ ਹੱਲ ਕਰਨ ਵਿਚ ਇਨ੍ਹਾਂ ਨੂੰ ਮੌਕਾ ਦਿਤਾ ਜਾਵੇਗਾਂ। ਇਥੇ ਸੋਸ਼ਿਲਿਜ਼ਮ ਟਾਟਾ ਜਾਂ ਬਿਰਲਾ ਨੇ ਨਹੀਂ ਲਿਆਉਣਾ । ਇਸ ਵਾਸਤੇ ਬੇਨਤੀ ਕਰਦਾ ਹਾਂ ਕਿ ਯੂਨੀਵਰਸਿਟੀਆਂ ਦੇ ਢਾਂਚੇ ਨੂੰ ਡੈਮੋਕ੍ਰੇਟਾਈਜ਼ ਬਣਾਉਣਾ ਚਾਹੀਦਾ ਹੈ । ਇਹ ਬਹੁਤ ਛੋਟੀ ਜਿਹੀ ਗੱਲ ਹੈ ਅਤੇ ਬਹੁਤ ਮਾਮੂਲੀ ਜਿਹੀ ਗਲ ਹੈ । ਕਈ ਯੂਨੀਵਰਸਿਟੀਆਂ ਵਿਚ ਇਹ ਲਾਗੂ ਹੋ ਚੁਕਾ ਹੈ । ਸਰਦਾਰ ਉਮਰਾਓ ਸਿਘ ਜੇ ਪਰੋਗਰੈਸਿਵ ਐਜੂਕੇਸ਼ਨ ਮਨਿਸਟਰ ਹੋਣ ਦਾ ਸਬੂਤ ਦੇਣ ਤਾਂ ਇਸ ਬਿਲ ਨੂੰ ਮੰਨ ਲਿਆ ਜਾਵੇ ਔਰ ਪਾਸ ਕਰਾਇਆ ਜਾਵੇ ।

**Mr. Speaker** : Motion moved—

That leave be granted to introduce the Guru Nanak University Amritsar (Amendment) Bill, 1973.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਕੀ ਹੋਰ ਕਿਸੇ ਨੂੰ ਬੋਲਣ ਦਾ ਮੌਕਾ ਨਹੀਂ ਦੇਣਾ ਹੈ ।

**ਸ੍ਰੀ ਸਪੀਕਰ** : ਇੰਟ੍ਰੋਡਕਸ਼ਨ ਵਿਚ ਬੋਲਣ ਦਾ ਬੜਾ ਲਿਮਟਿਡ ਸਕੋਪ ਹੈ । ਰੂਲਜ਼ ਵਿਚ ਬੰਦਸ਼ ਹੈ (ਵਿਘਨ) (There is very limited scope of discussion at the introduction stage of the Bill. Rules do not permit.) (*Interruption*)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਾਂਗ ਸਾਹਿਬ ਨੇ ਗਜੇਂਦਰ ਗਡਕਰ ਕਮਿਸ਼ਨ ਦੀ ਰਿਪੋਰਟ ਦਾ ਜ਼ਿਕਰ ਕੀਤਾ ਹੈ ਕਿ ਇਹ ਬਿਲ ਉਸ ਦੇ ਮੁਤਾਬਿਕ ਲਿਆਂਦਾ ਹੈ । ਡਾਂਗ ਸਾਹਿਬ ਦਾ ਸਾਨੂੰ ਪਤਾ ਹੈ, ਮੈਂ ਨਹੀਂ ਕਹਿੰਦਾ ਕਿ ਰਿਪੋਰਟ ਉਨ੍ਹਾਂ ਨੇ ਨਹੀਂ ਪੜ੍ਹੀ ਹੋਣੀ । ਪਰ ਉਨ੍ਹਾਂ ਨੇ ਇਸ ਦਾ ਭਾਵ ਚੰਗੀ ਤਰ੍ਹਾਂ ਨਾਲ ਨਹੀਂ ਸਮਝਿਆ । ਯੂਨੀਵਰਸਿਟੀ ਦੇ ਸੈਨੇਟ, ਸਿੰਡੀਕੇਟ ਅਤੇ ਅਕੇਡੈਮਿਕ ਕਰੈਕਟਰ ਬਾਰੇ (ਵਿਘਨ) ਉਨ੍ਹਾਂ ਨੇ ਕਿਹਾ ਹੈ ਜਿਥੋਂ ਤਕ ਸੈਨੇਟ ਦਾ ਤੁਅਲਕ ਹੈ ਸੈਨੇਟ ਨੂੰ ਇਸ ਕਮੇਟੀ ਨੇ ਡੈਲੀਬਰੇਟ ਬਾਡੀ ਬਣਾਉਣ ਵਾਸਤੇ ਕਿਹਾ ਹੈ । ਸਪੀਕਰ ਸਾਹਿਬ, ਇਸ ਵਕਤ ਜਿੰਨੀਆਂ ਵੀ ਪੰਜਾਬ ਦੀਆਂ ਯੂਨੀਵਰਸਿਟੀਆਂ ਦੇ ਐਕਟ ਜਿਵੇਂ ਕਿ ਪੰਜਾਬੀ ਯੂਨੀਵਰਸਿਟੀ ਐਕਟ ਹੈ ਜਾਂ ਗੁਰੂ ਨਾਨਕ ਯੂਨੀਵਰਸਿਟੀ ਐਕਟ ਹੈ, ਇਸ ਦੇ ਐਕਟਸ ਦੇ ਮੁਤਾਬਿਕ ਜਿਹੜੀ ਸੈਨੇਟ ਦੀ ਐਗਜ਼ੈਕਟਿਵ ਬਾਡੀ ਹੈ ਉਸ ਵਿਚ ਪਾਵਰਜ਼ ਵੈਸਟ ਕਰਦੀ ਹੈ । (ਵਿਘਨ) ਜੇ ਇਹ ਰਿਪੋਰਟ ਉਸ ਯੂਨੀਵਰਸਿਟੀ ਵਿਚ ਲਾਗੂ ਕਰ ਦੇਈਏ ਤਾਂ ਉਸ ਦਾ ਕਾਂਸਟੀਚੂਸ਼ਨ, ਉਸ ਦੇ ਫੰਕਸ਼ਨਜ਼, ਉਸ ਨੂੰ ਚੇਂਜ ਕਰਨਾ ਪਵੇਗਾ ਔਰ ਚੇਂਜ ਕਰਨ ਲਈ ਜ਼ਰੂਰੀ ਹੁੰਦਾ ਹੈ, ਸੈਨੇਟ ਐਸੀ

[ਸਿਖਿਆ ਮੰਤਰੀ]

ਬਾਡੀ ਹੈ ਜਿਸ ਵਿਚ ਟੀਚਰਜ਼ ਹਨ ਅਤੇ ਹੋਰ ਵੀ ਹਨ ਇਨ੍ਹਾਂ ਦੀ ਰਾਏ ਲਿਤੀ ਜਾਵੇ ਤਾਂ ਕਿ ਇਸ ਰਾਏ ਉਤੇ ਵਿਚਾਰ ਕੀਤਾ ਜਾ ਸਕੇ । ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਦਸ ਦਿਤਾ ਹੈ ਕਿ ਉਮਰਾਓ ਸਿੰਘ ਨੇ ਕਹਿਣਾ ਹੈ ਕਿ ਵਾਈਸ ਚਾਂਸਲਰਜ਼ ਦੀ ਰਾਏ ਵਾਸਤੇ ਕਿਹਾ ਹੈ, ਇਹ ਠੀਕ ਹੈ। ਇਕ ਮੀਟਿੰਗ ਮੈਂ ਵਾਈਸ ਚਾਂਸਲਰਜ਼ ਦੀ ਬੁਲਾਈ ਸੀ ਮੈਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਹਾਡੀ ਸਿਫਾਰਿਸ਼ ਗਜੇਂਦਰ ਗਡਕਰ ਕਮੇਟੀ ਦੀ ਰਿਪੋਰਟ ਦੇ ਮੁਤਾਬਿਕ ਚਾਹੀਦੀ ਹੈ । ਪੰਜਾਬ ਸਰਕਾਰ ਦਾ ਇਹ ਫੈਸਲਾ ਹੈ । ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ, ਸ਼ਰਮਾ ਸਾਹਿਬ ਨੇ ਕਿਹਾ ਹੈ ਅਤੇ ਮੈਂ ਕਿਹਾ ਹੈ, ਉਸੇ ਤਰ੍ਹਾਂ ਹੀ ਕੀਤਾ ਜਾਵੇ । ਪਰ ਇਹ ਲਾਗੂ ਕਰਨ ਤੋਂ ਪਹਿਲਾਂ ਇਹ ਵੀ ਜ਼ਰੂਰੀ ਹੈ ਕਿ ਜਿਸ ਯੂਨੀਵਰਸਿਟੀ ਤੇ ਇਹ ਲਾਗੂ ਹੋਣਾ ਹੈ ਉਨ੍ਹਾਂ ਦੀ ਰਾਏ ਲੈ ਲਈ ਜਾਵੇ । ਇਸ ਸਿਲਸਿਲੇ ਵਿਚ ਪੰਜਾਬੀ ਯੂਨੀਵਰਸਿਟੀ ਨੇ- ਸਬ ਕਮੇਟੀ ਬਣਾਈ ਹੈ ਅਤੇ ਉਸ ਵਿਚ ਉਨ੍ਹਾਂ ਨੇ ਕੁਝ ਰਿਕਮੈਂਡੇਸ਼ਨਜ਼ ਕੀਤੀਆਂ ਹਨ । ਉਨ੍ਹਾਂ ਰਿਕਮੈਂਨਡੇਸ਼ਨਜ਼ ਵਿਚ ਇਨ੍ਹਾਂ ਨੇ ਸੈਨੇਟ ਦੀ ਅਥਾਰਿਟੀ ਨੂੰ ਬਜਟ ਦੇ ਸਿਲਸਿਲੇ ਵਿਚ ਫਾਈਨਲ ਅਥਾਰਿਟੀ ਰੱਖਿਆ ਹੈ । ਇਸੇ ਤਰ੍ਹਾਂ ਹੀ ਗੁਰੂ ਨਾਨਕ ਯੂਨੀ- ਵਰਸਿਟੀ ਬਾਰੇ ਉਸ ਦੀ ਸੈਨੇਟ ਕੋਲ ਇਹ ਮਸਲਾ ਪੈਂਡਿੰਗ ਹੈ । ਮੈਂ ਇਹ ਕਹਿ ਰਿਹਾ ਸੀ ਕਿ ਵਾਈਸ ਚਾਂਸਲਰ ਨੂੰ ਕਿਹਾ ਗਿਆ ਹੈ ਕਿ ਉਹ ਆਪਣੀਆਂ ਸਿਫਾਰਸ਼ਾਂ ਜਲਦੀ ਤੋਂ ਜਲਦੀ ਦੇਣ। ਜੋ ਸਟੂਡੈਂਟਸ ਨੂੰ ਨੁਮਾਇੰਦਗੀ ਦੇਣ ਦਾ ਮਸਲਾ ਆਇਆ ਹੈ ਗਜੇਂਦਰ ਗਡਕਰ ਦੀਆਂ ਸਿਫਾਰਸ਼ਾਂ ਅਨੁਸਾਰ ਸੈਨੇਟ ਨੂੰ ਡੈਲੀਬਰੇਟ ਬਾਡੀ ਕੀਤਾ ਹੈ । ਪਰ ਇਸ ਵਕਤ ਸੈਨੇਟ ਡੈਲੀਬਰੇਟ ਬਾਡੀਜ਼ ਨਹੀਂ ਹਨ । ਇਸ ਵੇਲੇ ਐਗਜੈਕਟਿਵ ਅਥਾਰਿਟੀ ਜਿਥੇ ਸਟੂਡੈਂਟਸ ਨੂੰ ਦੇਣੀ ਹੈ (ਵਿਘਨ) ਗੁਰੂ ਨਾਨਕ ਯੂਨੀਵਰਸਿਟੀ ਦੇ ਮੁਤਾਬਿਕ ਬਣਿਆ ਹੈ, ਗੌਰਮਿੰਟ ਆਫ ਇੰਡੀਆ ਨੇ ਬਣਾਇਆ (ਵਿਘਨ) ਉਸ ਰਿਪੋਰਟ ਦਾ ਸਹਾਰਾ ਡਾਂਗ ਸਾਹਿਬ ਨੇ ਲਿਆ ਹੈ (ਵਿਘਨ) ਪਰ ਅਜਿਹਾ ਕਰਨ ਤੋਂ ਪਹਿਲਾਂ ਡਾਂਗ ਸਾਹਿਬ ਨੇ ਕੋਈ ਧਿਆਨ ਨਹੀਂ ਦਿਤਾ ਕਿ ਸੈਨੇਟ ਉਤੇ ਹੋਰ ਇਲੈਕਟਿਵ ਐਲੀਮੈਂਟ ਲਿਆ ਹੈ । ਉਸ ਦਾ ਇਸ ਕਿਸਮ ਦਾ ਕਰੈਕਟਰ ਬਣਾਇਆ ਜਾਵੇ ਤਾਂ ਕਿ ਸੈਨੇਟ ਹੋਰ ਪਾਵਰਫੁਲ ਹੋ ਜਾਵੇ । ਇਕ ਪਾਸੇ ਅਸੀਂ ਉਹ ਕਰਨਾ ਚਾਹੁੰਦੇ ਹਾਂ ਜੋ ਗਜੇਂਦਰ ਗਡਕਰ ਦੀ ਰਿਪੋਰਟ ਵਿਚ ਹੈ ਦੂਜੇ ਪਾਸੇ ਉਹ ਬਿਲ ਡਾਂਗ ਸਾਹਿਬ ਨੇ ਲਿਆਂਦਾ ਹੈ ਜੋ ਉਸ ਦੀ ਸਪਿਰਟ ਦੇ ਬਿਲਕੁਲ ਉਲਟ ਹੈ । ਜਿੰਨੀ ਦੇਰ ਤੱਕ ਉਸ ਦੀ ਸਪਿਰਟ ਯੂਨੀਵਰਸਿਟੀ ਦੇ ਢਾਂਚੇ ਅੰਦਰ ਨਹੀਂ ਲਿਆਂਦੀ ਜਾਂਦੀ ਉਨੀਂ ਦੇਰ ਤੱਕ ਕੋਈ ਨਜ਼ਰ ਨਹੀਂ ਆਉਂਦਾ ਕਿ ਸਟੂਡੈਂਟਸ ਨੂੰ ਰਿਪਰਜ਼ੈਂਟੇਸ਼ਨ ਦਿਤੀ ਜਾਵੇਗੀ । ਇਸ ਦੇ ਨਾਲ ਹੀ ਸਪੀਕਰ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਪੰਜਾਬ ਯੂਨੀਵਰਸਿਟੀ ਦਾ ਤਾਲੁਕ ਹੈ ਇਸ ਦਾ ਪੁਰਾਣਾ ਐਕਟ ਬਣਿਆ ਹੈ । ਉਸ ਤੋਂ ਬਾਅਦ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀ, ਐਜੂਕੇਸ਼ਨ ਕਮਿਸ਼ਨ ਦੀਆਂ ਰਿਕਮੈਂਡੇਸ਼ਨਜ਼ ਆ ਗਈਆਂ ਹਨ ਅਤੇ ਉਨ੍ਹਾਂ ਦੇ ਬੇਸਿਜ਼ ਤੇ ਸਾਡੇ ਐਕਸ ਐਜੂਕੇਸ਼ਨ ਮਨਿਸਟਰ ਸਰਦਾਰ ਸੁਰਜੀਤ ਸਿੰਘ ਬਰਨਾਲਾ, ਜੋ ਕਿ ਬੜੇ ਸਿਆਣੇ ਹਨ, ਉਨ੍ਹਾਂ ਨੇ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੜੀ ਸੂਝਬੂਝ ਨਾਲ ਦੋਵੇਂ ਯੂਨੀਵਰਸਿਟੀਆਂ ਦੇ ਕਾਂਸਟੀਚਿਊਸ਼ਨਜ਼ ਇਸ ਹਾਊਸ ਵਿਚ ਪਾਸ ਕਰਾਏ । ਇਸ ਹਾਊਸ ਵਿਚ ਇਸ ਤਰੀਕੇ ਨਾਲ ਪਾਸ ਹੋਈਆਂ ਚੀਜ਼ਾਂ ਨੂੰ ਪਰਾਈਵੇਟ ਮੈਂਬਰ ਵਲੋਂ ਲਿਆਂਦੇ ਬਿਲ ਨੂੰ ਸੋਧਣ ਵਾਲੀ ਜਿਹੜੀ ਗੱਲ ਹੈ ਇਹ ਯੋਗ ਨਹੀਂ ਹੈ । ਇਹ ਬਿਲ ਇਨ੍ਹਾਂ ਸਾਥੀਆਂ ਨੇ ਚੰਗਾ ਬਣਾਇਆ ਹੈ ਔਰ ਇਸ ਵਿਚ ਮੈਂ ਡਾਂਗ ਸਾਹਿਬ ਨੂੰ ਕਹਾਂਗਾ ਕਿ ਜਦੋਂ ਫਾਈਨਲ ਬਿਲ ਲਿਆਵਾਂਗੇ ਤਾਂ ਉਸ ਵੇਲੇ ਯਤਨ ਕਰਾਂਗੇ ਕਿ ਆਪਣੇ ਸਾਥੀਆਂ ਨਾਲ ਬੈਠ ਕੇ ਵਿਚਾਰ ਕਰ ਲਿਆ ਜਾਵੇ ਕਿਉਂਕਿ ਅਸੀਂ ਇਸ ਗੱਲ ਦਾ ਫੈਸਲਾ ਕਰ ਲਿਆ ਹੈ ਕਿ ਸਟੂਡੈਂਟਸ ਨੂੰ ਨੁਮਾਇੰਦਗੀ ਦੇਣੀ ਹੈ ਔਰ ਜਿਹੜੀ ਯੂਨੀਵਰਸਿਟੀ ਬਾਡੀਜ਼ ਹਨ ਉਸ ਦਾ ਢਾਂਚਾ ਗਜੇਂਦਰ ਗਡਕਰ ਕਮਿਸ਼ਨ ਦੀ ਰਿਪੋਰਟ ਦੇ ਮੁਤਾਬਿਕ ਬਣਾਉਣਾ ਹੈ ।

ਬਾਕੀ ਇਹ ਜਿਹੜੀ ਸਟੂਡੈਂਟਸ ਦੀ ਇਲੈਕਸ਼ਨ ਹੋਣੀ ਹੈ, ਤਾਂ ਫਿਰ ਕਾਲਜ ਕਿਹੜਾ ਹੋਵੇਗਾ, ਇਸ ਉਤੇ ਵਿਚਾਰ ਕਰਨ ਦੀ ਲੋੜ ਹੈ। ਆਇਆ ਇਲੈਕਸ਼ਨ ਡਾਇਰੈਕਟ ਹੋਵੇ ਜਾਂ ਕਿ ਇਨਡਾਇਰੈਕਟ, ਇਸ ਦੇ ਉਤੇ ਵਿਚਾਰ ਕਰਨ ਦੀ ਲੋੜ ਹੈ। ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ ਯੂਨੀਅਨਾਂ ਹਨ। ਸੋ ਇਸ ਚੀਜ਼ ਉਤੇ ਵਿਚਾਰ ਕਰਨੀ ਪਵੇਗੀ। (ਵਿਘਨ) ਕੀ ਯੂਨੀਅਨ ਦੇ ਵਿਚ ਵੀ ਨੁਮਾਇੰਦੇ ਲਏ ਜਾਣ ਜੇ ਸਾਰੇ ਸਟੂਡੈਂਟਸ ਤੇ ਹੀ ਇਲੈਕਸ਼ਨ ਛੱਡ ਦਿਤੀ ਜਾਵੇ ਤਾਂ ਫਿਰ ਠੀਕ ਨਹੀਂ ਹੈ। ਆਪਣਾ ਇਲੈਕਟੋਰਲ ਕਾਲਜ ਹੋਵੇ। ਸਟੂਡੈਂਟਸ ਐਡੀ ਵੱਡੀ ਇਲੈਕਸ਼ਨ ਵਿਚ ਇਫੈਕਟਿਵ ਹਿੱਸਾ ਨਾ ਲੈ ਸਕਣ। ਇਸ ਕਰਕੇ ਇਸ ਕਿਸਮ ਦੀ ਇਲੈਕਸ਼ਨ ਹੋਣ ਨਾਲ ਸਟੂਡੈਂਟਸ ਦਾ ਜੋ ਅਸੀਂ ਫਾਇਦਾ ਕਰਨਾ ਚਾਹੁੰਦੇ ਹਾਂ ਕਿਤੇ ਉਨ੍ਹਾਂ ਦਾ ਨੁਕਸਾਨ ਨਾ ਹੋ ਜਾਵੇ। (ਵਿਘਨ) ਬਜਾਏ ਇਸ ਦੇ ਕਿ ਸਟੂਡੈਂਟਸ ਦੇ ਹੱਕ ਵਿਚ ਕੁਝ ਕਰੀਏ, ਉਸ ਨਾਲ ਸਟੂਡੈਂਟਸ ਦਾ ਨੁਕਸਾਨ ਨਾ ਹੋ ਜਾਵੇ ਅਤੇ ਸਟੂਡੈਂਟਸ ਆਪਣੀ ਪੜ੍ਹਾਈ ਛੱਡ ਕੇ ਕਿਤੇ ਸਾਡੇ ਵਾਂਗਰ ਇਸ ਪਾਸੇ ਨਾ ਲੱਗ ਜਾਣ। (ਵਿਘਨ) ਇਲੈਕਟੋਰਲ ਕਾਲਜ ਜਿਹੜਾ ਹੈ ਕਿ ਵੋਟਰ ਕੌਣ ਹੈ, ਉਹ ਐਕਟ ਵਿਚ ਹੁੰਦਾ ਹੈ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕੀ ਉਹ ਠੀਕ ਹੈ? ਇਹ ਕਹਿੰਦੇ ਹਨ ਕਿ ਇਲੈਕਸ਼ਨ ਦਾ ਹੱਕ ਐਕਟ ਵਿਚ ਲਿਖਿਆ ਜਾਂਦਾ ਹੈ। ਉਹ ਰੂਲ ਵਿਚ ਲਿਖਿਆ ਜਾਂਦਾ ਹੈ। ਇਹ ਗਲਤ ਬਿਆਨੀ ਕਰ ਕੇ ਹਾਊਸ ਨੂੰ ਮਿਸਲੀਡ ਕਰ ਰਹੇ ਹਨ, ਇਹ ਚੀਜ਼ ਰੂਲਜ਼ ਵਿਚ ਲਿਖੀ ਜਾਂਦੀ ਹੈ ਪਰ ਇਹ ਕਹਿੰਦੇ ਹਨ ਕਿ ਐਕਟ ਵਿਚ ਲਿਖਦੇ ਹਾਂ। (ਵਿਘਨ)

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਇਹ ਦੇਖਿਆ ਜਾਂਦਾ ਹੈ ਕਿ ਇਲੈਕਟਰਲ ਵੋਟਰ ਕੌਣ ਹੋਵੇਗਾ Whether there will be entire student community or there will be elected representatives of the student community. ਇਹ ਵੀ ਵਿਚਾਰ ਵਾਲੀ ਗਲ ਹੈ। ਇਸ ਲਈ ਸਟੂਡੈਂਟਸ ਯੂਨੀਅਨ ਜਿਹੜੀਆਂ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਵਿਚਾਰ ਵੀ ਸਾਨੂੰ ਲੈਣੇ ਚਾਹੀਦੇ ਹਨ। ਸਪੀਕਰ ਸਾਹਿਬ, ਇਸ ਦੇ ਬਾਵਜੂਦ ਸਭ ਤੋਂ ਵੱਡੀ ਗੱਲ ਇਹ ਹੈ ਜਿਸ ਰਿਪੋਰਟ ਦਾ ਇਨ੍ਹਾਂ ਨੇ ਹਵਾਲਾ ਦਿੱਤਾ ਹੈ ਮੈਂ ਉਸ ਰਿਪੋਰਟ ਦਾ ਹਵਾਲਾ ਦੇਣਾ ਚਾਹੁੰਦਾ ਹਾਂ।

In this connection we ought to add that in our opinion, it is necessary that the State Governments should invariably follow the convention to consult the University Grants Commission, in all matters pertaining to the universities in their respective regions. We would also recommend that if any State Government intends to introduce new legislation with regard to the governance of universities, and desires to make any provision for participation of students in the university administration or make any other changes in the existing States, it would be advisable if it consults the University Grants Commission and the respective universities in that behalf, before it reaches a final conclusion.

ਸਪੀਕਰ ਸਾਹਿਬ, ਇਸ ਰਿਪੋਰਟ ਦੀ ਬਿਨਾ ਤੇ ਵੀ ਸਾਡੀ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਜਿਹੜੀਆਂ ਯੂਨੀਵਰਸਿਟੀਆਂ ਦੇ ਐਕਟ ਅਸੀਂ ਅਮੈਂਡ ਕਰਨਾ ਚਾਹੁੰਦੇ ਹਾਂ, ਉਨ੍ਹਾਂ ਨੂੰ ਪੁੱਛੀਏ ਅਤੇ ਇਸੇ ਤਰ੍ਹਾਂ ਹੀ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੂੰ ਵੀ ਪੁੱਛੀਏ। ਕਿਉਂਕਿ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਐਡਵਾਇਜ਼ਰੀ ਬਾਡੀ ਹੈ। ਉਹ ਯੂਨੀਵਰਸਿਟੀਆਂ ਨੂੰ ਮੱਦਦ ਦਿੰਦੀ ਹੈ। ਉਥੇ ਸਾਡੇ ਜਿਹੜੇ "ਨੋ ਹਾਊ" ਮੈਂਬਰ ਹਨ ਉਨ੍ਹਾਂ 'ਨੋ ਹਾਊ' ਨੂੰ ਵੀ ਅਸੀਂ ਫਾਇਦਾ ਦੇਣਾ ਹੈ ਇਸ ਦੇ ਮੁਤਾਬਿਕ ਬੜਾ ਜ਼ਰੂਰੀ ਹੈ। ਥੋੜ੍ਹਾ ਚਿਰ ਹੋਇਆ ਹੈ ਮੈਨੂੰ ਗੌਰਮਿੰਟ ਆਫ ਇੰਡੀਆ ਦੇ ਐਜੂਕੇਸ਼ਨ ਮਨਿਸਟਰ ਦਾ ਪਰਸਨਲ ਡੀ. ਓ. ਆਇਆ ਸੀ। ਉਨ੍ਹਾਂ ਨੇ ਬਾਕੀ ਐਜੂਕੇਸ਼ਨ ਮਨਿਸਟਰਜ਼

[ਵਿਦਿਆ ਮੰਤਰੀ]

ਨੂੰ ਵੀ ਲਿਖਿਆ ਹੈ। ਉਸ ਵਿਚ ਉਨ੍ਹਾਂ ਨੇ ਬੇਨਤੀ ਕੀਤੀ ਹੈ ਕਿ ਸਟੇਟ ਗੌਰਮਿੰਟ ਜਦ ਵੀ ਕਿਸੇ ਯੂਨੀਵਰਸਿਟੀ ਵਿਚ ਕੋਈ ਅਮੈਂਡਮੈਂਟ ਕਰਨੀ ਚਾਹੇ ਤਾਂ ਉਹ ਪਹਿਲਾਂ ਐਜੂਕੇਸ਼ਨ ਮਨਿਸਟਰੀ ਨੂੰ ਦਿਖਾ ਲੈਣ ਕਿਉਂਕਿ ਉਨ੍ਹਾਂ ਤੋਂ ਗਰਾਂਟ ਲਈ ਜਾਂਦੀ ਹੈ। ਇਸ ਦਾ ਗਰਾਂਟ ਨਾਲ ਸਬੰਧ ਹੈ। (ਵਿਘਨ) ਪੰਜਾਬੀ ਯੂਨੀਵਰਸਿਟੀ ਦਾ ਐਕਟ ਵੀ ਸੈਂਟਰਲ ਹੈ ਜਿਹੜਾ ਅਸੀਂ ਐਕਸੈਪਟ ਕਰੀਏ ਉਹ ਤਿੰਨਾ ਯੂਨੀਵਰਸਿਟੀਆਂ ਤੇ ਲਾਗੂ ਹੋਵੇਗਾ। ਗੌਰਮਿੰਟ ਆਫ ਇੰਡੀਆ ਦੇ ਜ਼ਰੀਏ ਇਸ ਗੱਲ ਤੇ ਉਨ੍ਹਾਂ ਦੀ ਰਾਏ ਲੈਣੀ ਚਾਹੀਦੀ ਹੈ। ਇਸ ਵਿਚ ਹੋ ਸਕਦਾ ਹੈ ਕਿ ਥੋੜ੍ਹਾ ਜਿਹਾ ਸਮਾਂ ਲੱਗ ਜਾਵੇ। ਮੈਂ ਇਨ੍ਹਾਂ ਨੂੰ, ਡਾਂਗ ਸਾਹਿਬ ਨੂੰ ਕਹਾਂਗਾ ਕਿ ਸਰਕਾਰ ਦੀ ਇਨਟੈਨਸ਼ਨ ਹੈ ਕਿ ਵਿਦਿਆਰਥੀਆਂ ਨੂੰ ਇਸ ਗੱਲ ਦੇ ਵਿਚ ਇਨਵਾਲਵ ਕੀਤਾ ਜਾਵੇ, ਉਨ੍ਹਾਂ ਨੂੰ ਜ਼ਿੰਮੇਵਾਰੀ ਦਿੱਤੀ ਜਾਵੇ ਅਤੇ ਉਨ੍ਹਾਂ ਨੂੰ ਉਸ ਪਾਸੇ ਜਾਣ ਤੋਂ ਬਚਾਇਆ ਜਾਵੇ ਜਿਸ ਪਾਸੇ ਸਾਡੇ ਕੁਝ ਸਾਥੀ, ਕੁਝ ਪੁਲੀਟੀਕਲ ਪਾਰਟੀਆਂ ਦੇ ਉਨ੍ਹਾਂ ਨੌਜਵਾਨ ਵਿਦਿਆਰਥੀਆਂ ਨੂੰ ਲਿਜਾ ਰਹੀਆਂ ਹਨ। (ਵਿਘਨ) ਜਿਹੜਾ ਡਿਸੀਜ਼ਨ ਉਨ੍ਹਾਂ ਦੇ ਹੱਕ ਵਿਚ ਨਹੀਂ। ਇਸ ਵਾਸਤੇ ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਵਕਤ ਇਸ ਆਪਣੇ ਬਿਲ ਨੂੰ ਜਿਹੜਾ ਕਿ ਕਿਸੇ ਪਾਸਿਉਂ ਵੀ ਕੰਪਲੀਟ ਨਹੀਂ ਅਤੇ ਜਿਸ ਦੇ ਨਾਲ ਗਜਿੰਦਰ ਗਡਕਰ ਕਮਿਸ਼ਨ ਵੀ ਸਹਿਮਤ ਨਹੀਂ, ਉਹ ਇਸ ਵਕਤ ਇਸ ਨੂੰ ਵਾਪਿਸ ਲੈ ਲੈਣ ਅਤੇ ਅਸੀਂ ਜਲਦੀ ਇਕ ਨਵਾਂ ਬਿੱਲ ਹਾਊਸ ਵਿਚ ਲਿਆਂਵਾਂਗੇ।

**Mr. Speaker** : Question is—

That leave be granted to introduce the Guru Nanak University, Amritsar (Amendment) Bill.

*After ascertaining the votes of the House by voices, Mr. Speaker said 'I think Noes have it'. This opinion was challenged. The bells were sounded. The question was put again and lost by a voice vote. The motion was declared lost.*

*The mo tio was lost*

## THE PUNJABI UNIVERSITY (AMENDMENT) BILL, 1973

**Comrade Raj Kumar** : Sir, I beg to move for leave to introduce the Punjabi University (Amendment) Bill.

**Sardar Prem Singh Prem** : Sir, I oppose the Bill.

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਸਪੀਕਰ ਸਾਹਿਬ, ਇਹ ਜਿਹੜਾ ਮੇਰਾ ਬਿਲ ਹੈ, ਇਹ ਮਾਮੂਲੀ ਜਿਹੀ ਚੀਜ਼ ਹੈ ਕਿ ਜਵਾਨਾਂ ਨੂੰ ਐਲਡਰਜ਼ ਇਨਵਾਈਟ ਕਰਨ ਅਤੇ ਜਿਹੜੇ ਉਨ੍ਹਾਂ ਦੇ ਡਸੀਜ਼ਨ ਹਨ ਔਰ ਓਪੀਨੀਅਨ ਹਨ, ਉਨ੍ਹਾਂ ਨੂੰ ਅਪਣਾਇਆ ਕਰਨ। ਪਰ ਮੈਨੂੰ ਹੈਰਾਨੀ ਹੈ ਕਿ ਇਸ ਕਿਸਮ ਦੀ ਇਕ ਮਾਈਲਡ ਪਰੋਪੋਜ਼ਲ ਜਿਹੜੀ ਕਿ ਇਸ ਬਿਲ ਦੇ ਜ਼ਰੀਏ ਅਸੀਂ ਇੰਟਰੋਡਿਊਸ ਕਰਨਾ ਚਾਹੁੰਦੇ ਹਾਂ ਪੰਜਾਬੀ ਯੂਨੀਵਰਸਿਟੀ ਐਕਟ ਵਿਚ, ਉਹ ਵੀ ਇਨ੍ਹਾਂ ਨੂੰ ਮਨਜ਼ੂਰ ਨਹੀਂ। ਸਪੀਕਰ ਸਾਹਿਬ, ਅਸੀਂ ਜਾਣਦੇ ਹਾਂ ਕਿ ਅਸੀਂ ਕਿਸ ਤਰ੍ਹਾਂ ਦੀ ਦੁਨੀਆਂ ਵਿਚ ਰਹਿ ਰਹੇ ਹਾਂ। ਜੋ ਸਪੀਚਾਂ ਹਨ ਉਹ ਮੀਨਿੰਗਲੈਸ ਹੋ ਕੇ ਰਹਿ ਗਈਆਂ ਹਨ ਅਤੇ ਜਿਸ ਤੇਜ਼ੀ ਦੇ ਨਾਲ ਖਿਆਲਾਤ ਦੁਨੀਆਂ ਦੇ ਵਿਚ ਆਪਿਸ ਦੇ ਵਿਚ ਇੰਟਰਚੇਂਜ ਹੋ ਰਹੇ ਹਨ ਉਨ੍ਹਾਂ ਹਾਲਾਤ ਨੂੰ ਅਗਰ ਧਿਆਨ ਵਿਚ ਰੱਖੀਏ ਤਾਂ ਕੋਈ ਵੀ ਜ਼ਿੰਮੇਵਾਰ ਸੋਸਾਇਟੀ ਉਨ੍ਹਾਂ ਤੋਂ ਜੋ ਅਸਰ ਰਸੀਵ ਕਰਦੀ ਹੈ, ਉਸ ਅਸਰ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ। ਪਰ ਅਫਸੋਸ ਇਹ ਹੈ ਕਿ ਅਸੀਂ ਇਕ ਪੁਰਾਣੀ ਕਿਸਮ ਦੇ ਕੰਪਲੈਕਸ ਦਾ ਸ਼ਿਕਾਰ ਹੋਏ ਹੋਏ ਹਾਂ। ਪਰ ਉਹ ਕੰਪਲੈਕਸ ਸਾਡੇ ਪੁਰਾਣੇ ਅਖਾਣ ਤੋਂ ਉਲਟ ਹੈ। ਜਿਸ ਤਰ੍ਹਾਂ ਪੁਰਾਣਾ ਅਖਾਣ ਹੈ ਕਿ ਜਦ 16 ਸਾਲ ਦਾ ਬੱਚਾ ਹੋ ਜਾਵੇ ਤਾਂ ਉਸ ਨੂੰ ਬੱਚਾ ਤਸੱਵਰ ਨਹੀਂ ਕਰਨਾ ਬਲਕਿ ਉਸ ਨੂੰ ਇਕ ਬਰਾਬਰ ਦਾ ਸਲਾਹ ਦੇਣ ਵਾਲਾ ਦੋਸਤ ਤਸੱਵਰ ਕਰਨਾ ਹੈ। ਅਸੀਂ ਉਹ ਤਜਵੀਜ਼ ਦੇ ਰਹੇ ਹਾਂ। (ਵਿਘਨ) ਸਪੀਕਰ

ਸਾਹਿਬ, ਸਟੂਡੈਂਟਸ ਦੋ ਕਿਸਮ ਦੇ ਹਨ। ਇਕ ਟੀਚਰ ਹਨ, ਮੈਂ ਟੀਚਰਜ਼ ਨੂੰ ਸਟੂਡੈਂਟਸ ਤੋਂ ਵੱਖਰੇ ਨਹੀਂ ਸਮਝਦਾ। ਫਰਕ ਸਿਰਫ ਇਹ ਹੈ ਕਿ ਉਹ ਇਕ ਐਕਸਪੀਰੀਐਂਸਡ ਟੀਚਰ ਹੈ ਅਤੇ ਉਹ ਇਕ ਬਿਗਨਰ ਹੈ। ਮੈਂ ਇਸ ਬਿਲ ਰਾਹੀਂ ਇਹ ਕੋਸ਼ਿਸ਼ ਕੀਤੀ ਹੈ ਕਿ ਸਟੂਡੈਂਟਸ ਨੂੰ ਡਿਸੀਜ਼ਨ ਮੇਕਿੰਗ ਅਤੇ ਓਪੀਨੀਅਨ ਫਾਰਮਿੰਗ ਵਿਚ ਇਸ ਪਰਾਸੈਸ ਦੇ ਵਿਚ ਸ਼ਾਮਿਲ ਕੀਤਾ ਜਾਵੇ। ਸਪੀਕਰ ਸਾਹਿਬ, ਅੱਜ ਦਾ ਜੋ ਪੰਜਾਬੀ ਯੂਨੀਵਰਸਟੀ ਦਾ ਬਿਲ ਹੈ ਇਸ ਦੇ ਵਿਚ ਇਸ ਘਾਟੇ ਤੋਂ ਇਲਾਵਾ ਜਿਹੜੀ ਸਾਡੀ ਉਚੇਚੀ ਘਾਟ ਹੈ ਜਿਸ ਵਲ ਮੈਂ ਧਿਆਨ ਦੁਆਉਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਸ ਦੀ ਰਿਪ-ਰੀਜ਼ੈਂਟੇਸ਼ਨ ਇਮਬੈਲੈਂਸਡ ਹੈ, absolutely imbalanced representation ਡਾਂਗ ਸਾਹਿਬ ਨੇ ਗੁਰੂ ਨਾਨਕ ਯੂਨੀਵਰਸਿਟੀ ਬਿਲ ਤੇ ਤਕਰੀਰ ਕਰਦਿਆਂ ਜ਼ਿਕਰ ਕੀਤਾ ਸੀ ਉਸ ਵੇਲੇ ਮੈਂਬਰ ਸਾਹਿਬਾਨ ਬਾਹਰ ਸਨ। ਉਸ ਦੇ ਬਾਰੇ ਮੈਂ ਫਿਰ ਦਸਣਾ ਚਾਹੁੰਦਾ ਹਾਂ ਹੋ ਸਕਦਾ ਹੈ ਕਿ ਹੁਣ ਮੈਂਬਰ ਸਾਹਿਬਾਨ ਸੁਣਨ ਤੋਂ ਬਾਅਦ ਆਪਣੇ ਮਨਿਸਟਰ ਸਾਹਿਬ ਨੂੰ, ਆਪਣੀ ਸਰਕਾਰ ਨੂੰ ਰਿਕਮੈਂਡ ਕਰ ਸਕਣ। ਸਾਡੀ ਸੈਨਿਟ ਵਿਚ ਰਿਪਰੀਜ਼ੈਂਟੇਸ਼ਨ ਕਿਸ ਤਰ੍ਹਾਂ ਹੈ? ਸਾਡੀ ਪੰਜਾਬੀ ਯੂਨੀਵਰਸਿਟੀ ਦੀ ਰਿਪਰੀਜ਼ੈਂਟੇਸ਼ਨ ਜੋ ਹੈ ਉਹ ਬਿਲਕੁਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਗੁਰੂ ਨਾਨਕ ਯੂਨੀਵਰਸਿਟੀ ਦੀ ਰਿਪ੍ਰੀ-ਜ਼ੈਂਟੇਸ਼ਨ ਹੈ। ਕੋਈ ਆਦਮੀ ਇਕ ਲੱਖ ਰੁਪਿਆ ਚੰਦਾ ਯੂਨੀਵਰਸਿਟੀ ਨੂੰ ਦੇ ਦੇਵੇ ਤੇ ਉਹ ਸੈਨਿਟ ਦਾ ਮੈਂਬਰ ਬਣ ਜਾਵੇ।

**ਵਿਦਿਆ ਮੰਤਰੀ:** ਸਾਨੂੰ ਤਾਂ ਇਨਾਂ ਦਾਨੀ ਕੋਈ ਨਹੀਂ ਲੱਭਿਆ, ਜੇ ਕੋਈ ਹੈ ਤਾਂ ਦੱਸ ਦਿਉ।

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਥਾਪਰ ਵਰਗਾ ਕੋਈ ਇਕ ਲੱਖ ਰੁਪਿਆ ਦੇ ਦੇਵੇ ਤਾਂ ਉਹ ਰਿਪਰੀਜ਼ੈਂਟੇਸ਼ਨ ਲੈ ਲਵੇ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਸਿਸਟਮ ਅੱਜ ਮੌਜੂਦ ਹੈ ਇਹ ਅੱਜ ਦੀ ਡੈਮੋਕਰੇਟਿਕ ਵਾਤਾਵਰਣ ਦੇ ਪ੍ਰਤੀ ਕੂਲ ਹੈ ਅਨੁਕੂਲ ਨਹੀਂ ਹੈ। ਮੇਰੇ ਬਿਲ ਵਿਚ ਇਹ ਦਸਿਆ ਗਿਆ ਹੈ ਕਿ ਰਿਪਰੀਜ਼ੈਂਟੇਸ਼ਨ ਇਮਬੈਲੈਂਸਡ ਹੈ ਉਸ ਨੂੰ ਠੀਕ ਕੀਤਾ ਜਾਵੇ। ਅੱਜ ਚੀਫ ਸੈਕਟਰੀ, ਐਜੂਕੇਸ਼ਨ ਸੈਕਟਰੀ, ਐਜੂਕੇਸ਼ਨ ਮਨਿਸਟਰ ਅਤੇ ਚੀਫ ਮਨਿਸਟਰ ਅਤੇ ਇਸ ਤੋਂ ਇਲਾਵਾ 18, 6 ਅਤੇ 3 ਨੌਮੀਨੀਜ਼ ਹਨ ਜਿਹੜੇ ਸੈਨੇਟ ਵਿਚ ਪਹੁੰਚਾਵਾਂਗੇ। ਮੈਂ ਹੈਰਾਨ ਹਾਂ ਕਿ ਇਹ ਜਿਹੜਾ ਸਿਸਟਮ ਹੈ ਇਹ ਪਹਿਲੇ ਬਿਲ ਦੇ ਮੁਤਾਬਕ ਕੀਤਾ ਗਿਆ ਹੈ, ਆਇਆ ਇਹ ਅੱਜ ਦੇ ਹਾਲਾਤ ਦੇ ਮੁਤਾਬਕ ਹੈ? ਮੇਰੀ ਰਾਏ ਹੈ ਕਿ ਇਹ ਜਿਹੜੀ ਡਿਸਪੇਰਸ਼ਨ ਹੈ ਕਿ 18 ਆਦਮੀ ਪੰਜਾਬ ਗੌਰਮਿੰਟ ਰਿਕਮੈਂਡ ਕਰੇ ਅਤੇ ਉਸ ਦੀ ਬਿਨਾਂ ਤੇ ਵਾਈਸ ਚਾਂਸਲਰ ਨੌਮੀਨੇਟ ਕਰੇ, ਤਿੰਨ ਆਦਮੀ ਹੋਰ ਰਿਕਮੈਂਡ ਕਰਨ ਅਤੇ ਵਾਈਸ ਚਾਂਸਲਰ ਉਨ੍ਹਾਂ ਨੂੰ ਨੌਮੀਨੇਟ ਕਰੇ, ਇਹ ਠੀਕ ਨਹੀਂ। ਮੇਰੀ ਰਾਏ ਹੈ ਕਿ ਚੀਫ ਸੈਕਟਰੀ ਨਾ ਹੋਵੇ, ਇਕ ਬੰਦਾ ਡਾਇਰੈਕਟਰ ਪਬਲਿਕ ਇਨਸਟਰਕਸ਼ਨ ਬਿਲ-ਕੁਲ ਠੀਕ ਹੈ ਅਤੇ ਉਸ ਦੀ ਰਿਪਰੀਜ਼ੈਂਟੇਸ਼ਨ ਹੋਣੀ ਚਾਹੀਦੀ ਹੈ। ਚੀਫ ਸੈਕਟਰੀ, ਡਾਇਰੈਕਟਰ ਪਬਲਿਕ ਇਨਸਟਰਕਸ਼ਨ ਅਤੇ ਚੀਫ ਮਨਿਸਟਰ ਸਾਹਿਬ ਹੋਣ। ਅਸੀਂ ਸਮਝਦੇ ਹਾਂ ਕਿ ਚੀਫ ਮਨਿਸ-ਟਰ ਸਾਹਿਬ ਦੀ ਥਾਂ ਤੇ ਐਜੂਕੇਸ਼ਨ ਮਨਿਸਟਰ ਹੋਣ ਅਤੇ ਚੀਫ ਸੈਕਟਰੀ ਦੀ ਥਾਂ ਤੇ ਐਜੂਕੇਸ਼ਨ ਡਾਇ-ਰੈਕਟਰ ਹੋਣ।

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਜਿਹੜੀ ਸਾਡੀ ਰਿਪਰੀਜ਼ੈਂਟੇਸ਼ਨ ਦੀ ਗਿਣਤੀ ਹੈ ਉਹ ਠੀਕ ਕੀਤੀ ਜਾ ਸਕਦੀ ਹੈ ਜਿਨ੍ਹਾਂ ਦਾ ਜ਼ਿਕਰ ਬਿਲ ਦੀ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਹੈ।

[ਕਾਮਰੇਡ ਰਾਜ ਕੁਮਾਰ]

ਡਿਪਟੀ ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਐਕਟ ਗੁਰੂ ਨਾਨਕ ਯੂਨੀਵਰਸਿਟੀ ਐਕਟ ਤੋਂ ਇਕ ਕਦਮ ਪਿਛੇ ਗਿਆ ਲੇਕਿਨ ਪੰਜਾਬੀ ਯੂਨੀਵਰਸਿਟੀ ਐਕਟ ਵਿਚ ਜੋ ਹੈ ਇਸ ਦੇ ਵਿਚ ਬਾਕੀ ਯੂਨੀਵਰਸਿਟੀਆਂ ਨਾਲੋਂ ਇਕ ਵਿਸ਼ੇਸ਼ ਗੱਲ ਇਹ ਹੈ ਕਿ ਇਸ ਦੇ ਵਿਚ ਤਕਰੀਬਨ ਸਾਰੀਆਂ ਨੌਮੀਨੇਸ਼ਨਜ਼ ਹਨ ਜਦੋਂ ਕਿ ਵਕਤ ਇਸ ਗੱਲ ਦੇ ਬਿਲ ਕੁਲ ਅਗੇਂਸਟ ਚਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਇਥੇ ਹਿਸਟਰੀ ਦੀ ਮੰਗ, ਵਕਤ ਦੀ ਮੰਗ ਕੁਝ ਹੋਰ ਹੈ। ਅਗਰ ਅਸੀਂ ਹਿੰਦੁਸ-ਤਾਨ ਤੋਂ ਵਖਰੇ ਹਾਂ ਤਾਂ ਸ਼ਾਇਦ ਅਸੀਂ ਇਹ ਗੱਲ ਛੱਡ ਦੇਈਏ ਲੇਕਿਨ ਮੇਰੀ ਅਰਜ਼ ਹੈ ਕਿ ਖ਼ੁਦ ਹਿੰਦੁਸ-ਤਾਨ ਵਿਚ ਐਸੀਆਂ ਹਵਾਵਾਂ ਚਲ ਰਹੀਆਂ ਹਨ ਜਿਸ ਦਾ ਅਸਰ ਲੈ ਕੇ ਪਰੋਗਰੈਸਿਵ ਗੌਰਮਿੰਟਸ ਇਸ ਤਰ੍ਹਾਂ ਦੇ ਕੰਮ ਕਰਦੀਆਂ ਹਨ। ਕੇਰਲਾ ਵੀ ਹਿੰਦੁਸਤਾਨ ਦੀ ਇਕ ਸਟੇਟ ਹੈ ਜਿਥੇ ਕਾਂਗਰਸ ਅਤੇ ਕਮਿਊਨਿਸਟ ਪਾਰਟੀ ਦੀ ਕੁਲੀਸ਼ਨ ਸਰਕਾਰ ਹੈ। ਉਸ ਸਟੇਟ ਵਿਚ ਇਹ ਚੀਜ਼ ਇਨਟਰੋਡਿਊਸ ਕੀਤੀ ਗਈ ਹੈ। ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਪੰਜਾਬ ਦੇ ਲਈ ਸੈਂਟਰ ਦੀ ਸਰਕਾਰ ਨੂੰ ਕਨਸਲਟ ਕਰਨਾ ਹੈ। ਕੇਰਲਾ ਵਾਸਤੇ ਵੀ ਉਹੀ ਗੱਲ ਹੈ ਜੋ ਪੰਜਾਬ ਵਾਸਤੇ ਹੈ। ਜੋ ਰੁਕਾਵਟ ਪੰਜਾਬ ਨੂੰ ਹੈ ਉਹ ਕੇਰਲਾ ਨੂੰ ਵੀ ਹੋਵੇਗੀ ਜੇ ਉਹ ਕਰ ਸਕਦੇ ਹਨ ਤਾਂ ਅਸੀਂ ਕਿਉਂ ਨਹੀਂ ਕਰ ਸਕਦੇ, ਸਾਨੂੰ ਕੀ ਖਾਸ ਰੁਕਾਵਟ ਹੈ। ਇਸ ਗੱਲ ਦਾ ਜਵਾਬ ਤਾਂ ਸਰਦਾਰ ਉਮਰਾਓ ਸਿੰਘ ਜੀ ਹੀ ਦੇ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਵਾਰੀ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਮਸ਼ੀਅਰ ਹਨ ਉਨ੍ਹਾਂ ਦੇ ਵਿਚ 4 ਪੁਆਇੰਟਸ ਹਨ। ਪਹਿਲੀ ਗੱਲ ਉਸ ਦੇ ਵਿਚ ਇਹ ਹੈ ਕਿ ਸੈਨਿਟ ਦੇ ਅੰਦਰ, ਯੂਨੀਵਰ-ਸਿਟੀ ਦੇ ਅੰਦਰ ਸਿੰਡੀਕੇਟਰ ਦਾ ਨੰਬਰ ਇੰਬੈਲੈਂਸਡ ਹੈ, ਇਹ ਠੀਕ ਕੀਤਾ ਜਾਵੇ। ਫਿਰ 11-12 ਅਦਾਰੇ ਹਨ ਉਨ੍ਹਾਂ ਨੂੰ ਤਬਦੀਲ ਕਰ ਕੇ ਇਸ ਦੇ ਵਿਚ ਜੋ ਰਿਪਰੀਜ਼ੈਂਟੇਸ਼ਨਜ਼ 18-18, 13-13 ਅਤੇ ਦੂਸਰੇ ਗਰੁਪਸ ਨੂੰ ਦਿਤੀਆਂ ਹਨ ਉਹ ਤਬਦੀਲ ਕਰ ਕੇ ਸਟੂਡੈਂਟਸ ਗਰੁਪ ਜੋ ਹਨ ਉਨ੍ਹਾਂ ਨੂੰ ਦਿਤੀਆਂ ਜਾਣ। ਉਹ ਗਰੁਪ ਹਨ ਸਟੂਡੈਂਟਸ ਅਤੇ ਟੀਚਰਜ਼ ਦੇ। ਫਿਰ ਇਸ ਤੋਂ ਇਲਾਵਾ ਇਸ ਦੇ ਵਿਚ ਇਕ ਹੋਰ ਗੱਲ ਹੈ ਕਿ ਸਭ ਤੋਂ ਜ਼ਿਆਦਾ ਉਮਰ ਦਾ ਮੈਂਬਰ ਹੈ ਉਸ ਨੂੰ ਰੀਟੇਨ ਕੀਤਾ। ਸੋ ਡਿਪਟੀ ਸਪੀਕਰ ਸਾਹਿਬ, ਮੇਰੇ ਇਸ ਬਿਲ ਦਾ ਮਕਸਦ ਇਸ ਰੋਟੇਸ਼ਨ ਦੇ ਸਿਸਟਮ ਨੂੰ ਖਤਮ ਕਰ ਕੇ ਡੈਮੋਕਰੇਟਿਕ ਲੀਹਾਂ ਤੇ ਲਾਗੂ ਕਰਨ ਦਾ ਹੈ। ਮੈਂ ਤੁਹਾਡੇ ਰਾਹੀਂ ਗੌਰਮਿੰਟ ਨੂੰ ਅਪੀਲ ਕਰਾਂਗਾ ਕਿ ਉਹ ਆਪਣੇ ਫੈਸਲੇ ਨੂੰ ਰੀਕਨਸਿਡਰ ਕਰੇ ਅਤੇ ਇਸ ਬਿਲ ਨੂੰ ਇਨਟਰੋਡਿਊਸ ਹੋਣ ਦੇਵੇ।

**Mr. Deputy Speaker** : Motion moved—

That leave be granted to introduce the Punjabi University (Amendment) Bill.

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਮਾਨਯੋਗ ਮੈਂਬਰ ਸਰਦਾਰ ਪ੍ਰੇਮ ਸਿੰਘ ਪ੍ਰੇਮ ਨੂੰ ਬੋਲਣ ਲਈ ਕਿਹਾ)।

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਪੰਜਾਬੀ ਯੂਨੀਵਰਸਿਟੀ ਹੈ ਪੰਜਾਬ ਯੂਨੀਵਰ-ਸਿਟੀ ਨਹੀਂ। (ਵਿਘਨ)

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਬਿਲ ਇਨਟਰੋ-ਡਿਊਸ ਹੋ ਗਿਆ ਹੈ ਜਾਂ ਨਹੀਂ ? (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਨੇ ਇਸ ਬਿਲ ਨੂੰ ਅਪੋਜ਼ ਕੀਤਾ ਹੈ, ਉਹ ਬੋਲਣਗੇ। (ਵਿਘਨ) (Sardar Prem Singh Prem opposed this Bill and he will now speak) (*Interruptions*)

**ਕਾਮਰੇਡ ਰਾਜ ਕੁਮਾਰ** : ਕੀ ਸਰਦਾਰ ਪ੍ਰੇਮ ਸਿੰਘ ਪ੍ਰੇਮ ਐਜੂਕੇਸ਼ਨ ਮਨਿਸਟਰ ਬਣ ਗਏ ਹਨ ? (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੋਈ ਵੀ ਮੈਂਬਰ ਅਪੋਜ਼ ਕਰ ਸਕਦਾ ਹੈ। (ਵਿਘਨ) (Any hon. Member can oppose it.) (*Interruptions*)

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਜੋ ਕਾਮਰੇਡ ਜੀ ਨੇ ਬਿਲ ਇਥੇ ਪੇਸ਼ ਕੀਤਾ ਉਸ ਦੀ ਸਪਿਰਟ ਨਾਲ ਬਹੁਤ ਸਾਰੀਆਂ ਥਾਵਾਂ ਤੇ ਭਾਵੇਂ ਮੈਂ ਮੁਤਫਿਕ ਹਾਂ ਲੇਕਿਨ ਅਪੋਜ਼ ਮੈਨੂੰ ਇਸ ਕਰ ਕੇ ਕਰਨਾ ਪੈਂਦਾ ਹੈ ਕਿ ਇਸ ਵਕਤ ਯੂਨੀਵਰਸਿਟੀ ਵਿਚ ਮੌਜੂਦਾ ਸੈਨਿਟ ਦਾ ਜੋ ਤੁਅੱਲਕ ਹੈ ਉਸ ਦੇ ਵਿਚ ਜਾਂ ਉਨ੍ਹਾਂ ਨੇ ਸੈਨਿਟ ਦੇ ਮੈਂਬਰਾਂ ਤੇ ਨਜ਼ਰ ਮਾਰੀ ਹੋਵੇ ਤਾਂ ਮੈਂ ਇਹ ਕਹਿ ਸਕਦਾ ਹਾਂ ਕਿ ਟ੍ਰੀਚਰ ਸੈਕਸ਼ਨ ਜਿਹੜਾ ਹੈ ਉਸ ਦੀ ਵੈਲ੍ਹਮਿੰਗ ਰਿਪਰੀਜ਼ੈਂਟੇਸ਼ਨ ਹੈ । ਪੁਰਾਣੇ ਵਾਈਸ ਚਾਂਸਲਰ ਭਾਈ ਜੋਧ ਸਿੰਘ, ਦੀਵਾਨ ਅਨੰਦ ਅਤੇ ਹੋਰ ਬੜੇ ਬੜੇ ਐਜੂਕੇਸ਼ਨਿਸਟਸ ਮੌਜੂਦ ਹਨ। ਜਿਥੋਂ ਤਕ ਸਟੂਡੈਂਟਸ ਦੀ ਰਿਪਰੀਜ਼ੈਂਟੇਸ਼ਨ ਦਾ ਤੁਅੱਲਕ ਹੈ ਉਸ ਦੇ ਲਈ ਸਾਨੂੰ ਪੰਜਾਬ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਵਿਚ ਵੀ ਜਿਥੇ ਗਜਿੰਦਰਾ ਗਡਕਰ ਦੀ ਜਿਹੜੀ ਰਿਪੋਰਟ ਹੈ ਉਸ ਦੇ ਕਈ ਪੁਆਇੰਟਸ ਤੇ ਸਪੋਰਟ ਕਰਨਾ ਅਤੇ ਕਈ ਪੁਆਇੰਟਸ ਨੂੰ ਅਪੋਜ਼ ਕਰਨਾ ਵੀ ਜ਼ਰੂਰੀ ਹੋ ਜਾਂਦਾ ਹੈ। ਸਟੂਡੈਂਟਸ ਦੀ ਰਿਪਰੀਜ਼ੈਂਟੇਸ਼ਨ ਦੇ ਨਾਲ ਮੈਂ ਮੁਤਫਿਕ ਹਾਂ ਅਤੇ ਐਜੂਕੇਸ਼ਨ ਦੀ ਡੀਮਾਂਡ ਤੇ ਬੋਲਦਿਆਂ ਵੀ ਮੈਂ ਕਿਹਾ ਸੀ ਕਿ ਸਟੂਡੈਂਟਸ ਦੀ ਰਿਪਰੀਜ਼ੈਂਟੇਸ਼ਨ ਜਿਹੜੀ ਹੈ, ਉਹ ਯੂਨੀਵਰਸਿਟੀ ਵਿਚ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਲਿਆਉਣ ਨਾਲ ਇਕ ਰਿਸਪੌਂਸੀਬਿਲਿਟੀ ਆਵੇਗੀ ਔਰ ਇਕ ਉਨ੍ਹਾਂ ਉਤੇ ਜ਼ਿੰਮੇਵਾਰੀ ਹੋਵੇਗੀ ਔਰ ਇੰਡਿਸਿਪਲਨ ਜਿਹੜਾ ਅੱਜ ਕੱਲ੍ਹ ਹੈ ਉਹ ਇੰਡਿਸਿਪਲਨ ਕਾਫੀ ਹੱਦ ਤਕ ਦੂਰ ਹੋਵੇਗਾ ਔਰ ਅਸੀਂ ਸੈਨੇਟ ਦੇ ਮੈਂਬਰਾਂ ਨੂੰ ਕਹਿ ਸਕਦੇ ਹਾਂ ਕਿ ਤੁਸੀਂ ਜਾਵੋ ਬਾਹਰ ਅਤੇ ਜਵਾਬ ਦੇ ਆਵੋ। ਐਵੇਂ ਜਿਹੜੇ ਮੈਂਬਰ ਐਜੀਟੇਸ਼ਨਾਂ ਕਰ ਦੇ ਹਨ ਉਸ ਨੂੰ ਜ਼ਿੰਮੇਵਾਰੀ ਨਾਲ ਸੁਲਝਾਇਆ ਜਾ ਸਕਦਾ ਹੈ । ਲੇਕਿਨ ਜੋ ਬਿਲ ਮੇਰੇ ਦੋਸਤ ਨੇ ਪੇਸ਼ ਕੀਤਾ ਹੈ ਇਸ ਵਿਚ ਨਾ ਸਟੂਡੈਂਟਸ ਦਾ ਇਲੈਕ-ਟੋਰਲ ਕਾਲਜ ਦਸਿਆ ਹੈ ਨਾ ਇਹ ਦਸਿਆ ਹੈ ਕਿ ਉਸ ਵਿਚ ਕਿਹੜੇ ਸਟੂਡੈਂਟਸ ਹੋ ਸਕਦੇ ਹਨ । ਡਿਸਕਸ਼ਨ ਤੋਂ ਬਾਅਦ ਇਹ ਫੈਸਲਾ ਕਰਨਾ ਹੈ ਕਿ ਸਟੂਡੈਂਟਸ ਦੀ ਕਿਹੜੀ ਬਾਡੀ ਰੈਕੋਗਨਾਈਜ਼ ਹੈ, ਯੂਨੀਵਰਸਿਟੀ ਵਿਚ ਕਿਹੜੀ ਬਾਡੀ ਹੈ ਜਿਸ ਨੇ ਆਪਣੇ ਨੁਮਾਇੰਦੇ ਭੇਜਣੇ ਹਨ, ਨਾ ਕੇਵਲ ਸੈਨੇਟ ਵਿਚ ਬਲਕਿ ਸਾਰੇ ਖੇਤਰਾਂ ਵਿਚ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਬਿਲ ਨਾ ਮੁਕੰਮਲ ਹੈ । ਜੋ ਗਜਿੰਦਰਾ ਗਡਕਰ ਦੀ ਰਿਪੋਰਟ ਨੇ ਕਿਹਾ ਹੈ ਉਸ ਨੇ ਡੈਲੀਬਰੇਟ ਬਣਾਉਣ ਦੀ ਕੋਸ਼ਿਸ਼ ਕੀਤੀ ਹੈ । ਮੇਰੇ ਦੋਸਤ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਗੁਰੂ ਨਾਨਕ ਯੂਨੀਵਰਸਿਟੀ ਉਤੇ ਬੋਲਦਿਆਂ ਉਨ੍ਹਾਂ ਨੇ ਫਰ-ਮਾਇਆ ਕਿ ਡੈਲੀਬਰੇਟ ਕਰਨਾ ਪਵੇਗਾ । ਸ਼ਾਇਦ ਉਹ ਕੱਲ੍ਹ ਬਿਲ ਆਵੇ । ਮੈਂ ਪਹਿਲਾ ਆਦਮੀ ਹੋਵਾਂਗਾ ਅਪੋਜ਼ ਕਰਨ ਵਾਲਾ । ਉਹ ਕਿਉਂ ਡੈਲੀਬਰੇਟ ਹੋਵੇ, ਜਦੋਂ ਫਾਈਨਾਂਸ਼ਲ ਕੰਟਰੋਲ ਜਿਹੜਾ ਹੈ ਜਿਹੜਾ ਕਿ ਗਜਿੰਦਰਾ ਗਡਕਰ ਰਿਪੋਰਟ ਨਹੀਂ ਮੰਨਦੀ ਅਸੀਂ ਉਸ ਦੇ ਖਿਲਾਫ਼ ਫੈਸਲਾ ਕੀਤਾ ਕਿ ਉਸ ਦਾ ਜਿਹੜਾ ਸਾਲਾਨਾ ਬਜਟ ਹੈ ਉਹ ਸੈਨੇਟ ਪਾਸ ਕਰਿਆ ਕਰੇਗਾ ਤਾਂ ਕਿ ਜਿਹੜੇ ਸੈਨੇਟ ਵਿਚ ਮੈਂਬਰ ਬੈਠੇ ਹੋਣ ਉਨ੍ਹਾਂ ਉਤੇ ਉਨ੍ਹਾਂ ਨੂੰ ਆਪਣਾ ਹੱਕ ਹੋਣਾ ਚਾਹੀਦਾ ਹੈ। ਮੇਰੇ ਕਹਿਣ ਦਾ ਮੁਦਾ ਇਹ ਹੈ ਕਿ ਇਕ ਲੱਖ ਵਾਲੀ, ਪੰਜ ਲੱਖ ਵਾਲੀ ਜਿਹੜੀ ਸ਼ਰਤ ਹੈ ਇਹ ਵਾਕੇਈ ਡੈਮੋਕਰੇਟਿਕ ਨਹੀਂ । ਮੈਂ ਇਸ ਦੇ ਹੱਕ ਵਿਚ ਨਹੀਂ ਹਾਂ। ਲੇਕਿਨ, ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਜੋ 3-4 ਯੂਨੀਵਰਸਿਟੀਆਂ ਇਸ ਪੰਜਾਬ ਵਿਚ ਨਵੀਆਂ ਆ ਗਈਆਂ, ਉਨ੍ਹਾਂ ਵਾਸਤੇ ਬੜੇ ਭਾਰੀ ਫਾਈਨਾਂਸ ਦੀ ਜ਼ਰੂਰਤ ਹੈ। ਉਹ ਫਾਈਨਾਂਸ ਪੰਜਾਬ ਦੀ ਸਰਕਾਰ ਇਤਨਾ ਨਹੀਂ ਦੇ ਸਕਦੀ। ਇਸ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਵੇਲੇ ਕਿਸੇ ਨੂੰ ਇਨੀਸ਼ਿਏਟਿਵ ਦਿਤਾ ਹੈ, ਕਿਸੇ ਦੇ ਇਸ ਇਨੀਸ਼ਿਏਟਿਵ ਨੂੰ ਇਹ ਕਹਿ ਦੇਣਾ ਕਿ ਉਹ 50 ਆਦਮੀ ਆ ਜਾਣਗੇ ਅਤੇ ਸਿੰਡੀਕੇਟ ਤੇ ਕਬਜ਼ਾ ਕਰ ਲੈਣਗੇ। ਮੈਂ ਅਰਜ਼ ਕਰਾਂ ਕਿ ਪੰਜਾਬੀ ਯੂਨੀ-ਵਰਸਿਟੀ ਸਿਰਫ਼ ਤਿੰਨ ਮੈਂਬਰ ਬਣਾ ਸਕਦੀ ਹੈ ਇਸ ਤੋਂ ਜ਼ਿਆਦਾ ਨਹੀਂ ਬਣ ਸਕਦੇ। ਇਸ ਵਾਸਤੇ ਮੈਂਬਰ ਬਣ ਕੇ ਜਿਹੜੀ ਸਿੰਡੀਕੇਟ ਦੀ ਐਗਜ਼ੈਕਟਿਵ ਬਾਡੀ ਹੈ ਉਸ ਤੇ ਉਹ ਕਬਜ਼ਾ ਨਹੀਂ ਕਰ ਸਕਦੇ। ਇਹ ਜਿਹੜੀ ਗੱਲ ਕੀਤੀ ਗਈ ਹੈ ਇਹ ਇਨੀਸ਼ਿਏਟਿਵ ਦੇਣ ਵਾਸਤੇ ਕੀਤੀ ਗਈ ਹੈ। ਹਿੰਦੁਸਤਾਨ ਵਿਚ ਅਜੇ ਤਕ ਕੋਈ ਐਸਾ ਨਿਕਲਿਆ ਨਹੀਂ ਜਿਹੜਾ ਇਸ ਦੇ ਤਹਿਤ ਮੈਂਬਰ ਬਣ ਗਿਆ ਹੋਵੇ। ਡਿਪਟੀ ਸਪੀਕਰ ਸਾਹਿਬ, ਸਰਮਾਇਆਦਾਰ ਤਾਂ ਆਪਣਾ ਫ਼ਾਇਦਾ ਸੋਚਦਾ ਹੈ, ਜਿਥੇ ਉਸ ਨੂੰ ਫ਼ਾਇਦਾ ਹੋਵੇ ਉਥੇ ਆਪਣਾ ਸਰਮਾਇਆ ਖਰਚ ਕਰਦਾ ਹੈ ਇਸ ਵਾਸਤੇ ਇਸ ਬਾਰੇ ਮੇਰੇ ਵੀਰ ਨੂੰ ਤੌਖਲਾ ਨਹੀਂ ਹੋਣਾ ਚਾਹੀਦਾ।

ਇਕ ਪੁਆਇੰਟ ਹੋਰ ਹੈ ਲੈਜਿਸਲੇਟਰਜ਼ ਦਾ। ਜੋ ਇਨ੍ਹਾਂ ਨੇ ਲੈਜਿਸਲੇਟਰਜ਼ ਨੂੰ ਪਰਸੈਂਟੇਜ ਦਿਤੀ ਹੈ ਮੈਂ ਇਸ ਦੇ ਹੱਕ ਵਿਚ ਨਹੀਂ ਹਾਂ। ਗਜਿੰਦਰਾ ਗਡਕਰ ਨੇ ਕਿਹਾ ਹੈ ਕਿ ਇਨ੍ਹਾਂ ਨੂੰ 5 ਫੀ ਸਦੀ ਦਿਤੀ ਜਾਏ ਪਰ ਇਹ 5 ਤੋਂ ਘੱਟ ਲਏ ਗਏ ਹਨ। ਇਸ ਵੇਲੇ ਮੈਂ ਸਮਝਦਾ ਹਾਂ ਕਿ ਪੰਜਾਬ ਯੂਨੀਵਰਸਿਟੀ ਦੇ ਸਿੰਡੀਕੇਟ ਵਿਚ ਇਕ ਲੈਜਿਸਲੇਟਰ ਮੌਜੂਦ ਹੈ ਜੋ ਸਾਡੀ ਅਸੈਂਬਲੀ ਦੀ ਰਿਪ੍ਰੇਜ਼ੈਂ-ਟੇਸ਼ਨ ਕਰਦਾ ਹੈ।

ਡਿਪਟੀ ਸਪੀਕਰ ਸਾਹਿਬ, ਇਸ ਵਿਚ ਇਕ ਮਸਲਾ ਹੋਰ ਹੈ। ਉਹ ਹੈ ਵਾਈਸ ਚਾਂਸਲਰ, ਚਾਂਸਲਰ ਅਤੇ ਵਿਜ਼ੀਟਰਜ਼ ਦਾ। ਇਹ ਜਿਹੜੇ ਪੁਆਇੰਟ ਹਨ ਇਹ ਵੀ ਸਾਰੇ ਵਾਜ਼ੇਹ ਨਾ ਕੀਤੇ ਜਾਣ ਤਾਂ ਇਹ ਬਿਲ ਨਿਕਮਾ ਔਰ ਅਧੂਰਾ ਰਹਿ ਜਾਂਦਾ ਹੈ। ਗਜਿੰਦਰਾ ਗਡਕਰ ਰਿਪੋਰਟ ਨੇ ਇਹ ਕਿਹਾ ਹੈ ਕਿ ਚਾਂਸਲਰ ਅਤੇ ਵਾਈਸ ਚਾਂਸਲਰ ਆਪਸ ਵਿਚ ਬੈਠ ਕੇ ਫੈਸਲਾ ਕਰ ਲੈਣਗੇ ਕਿ ਕੀ ਅਮੈਲਿਉ-ਮੈਂਟਸ ਹੋਣਗੇ ਅਤੇ ਕੀ ਪਾਵਰਜ਼ ਹੋਣਗੀਆਂ। ਅਸੀਂ ਇਸ ਦੇ ਨਾਲ ਮੁਤਫਿਕ ਨਹੀਂ ਅਸੀਂ ਲੈਜਿਸ-ਲੈਚਰ ਵਿਚ ਫੈਸਲਾ ਕਰਾਂਗੇ ਕਿ ਕਿਹੜੀਆਂ ਪਾਵਰਜ਼ ਹੋਣੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ ਕਿ ਜਿਹੜੇ ਇਨ੍ਹਾਂ ਬੈਂਚਾਂ ਤੇ ਬੈਠੇ ਹਨ They are the real rulers of the State and if they are the real rulers of the State ਤਾਂ ਉਹ ਫੈਸਲਾ ਕਰਨਗੇ ਉਨ੍ਹਾਂ ਦੀ ਬਣਤਰ ਦਾ ਨਾਂ ਕਿ ਜਿਹੜੀ ਰਿਪੋਰਟ ਆਈ ਹੈ ਅਸੀਂ ਉਸ ਤਰ੍ਹਾਂ ਫੈਸਲਾ ਕਰ ਲਈਏ। ਇਸ ਪੁਆਇੰਟ ਦਾ ਵੀ ਇਸ ਬਿਲ ਵਿਚ ਕੋਈ ਜ਼ਿਕਰ ਨਹੀਂ ਆਇਆ। ਇਸ ਕਰ ਕੇ ਵੀ ਇਹ ਬਿਲ ਅਧੂਰਾ ਹੈ।

ਇਨ੍ਹਾਂ ਸ਼ਬਦਾਂ ਦੇ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰਾਂਗਾ ਕਿ ਇਹ ਬਿਲ ਜਾਂ ਤਾਂ ਵਿਦਡਰਾ ਕਰ ਲੈਣ ਜਾਂ ਮੈਂ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਇਸ ਨੂੰ ਥਰੋਅੱਪ ਕਰ ਦਿਤਾ ਜਾਵੇ। ਇਸ ਦੇ ਨਾਲ ਹੀ ਮੈਂ ਆਪਣੀ ਸਰਕਾਰ ਨੂੰ ਇਕ ਅਰਜ਼ ਜ਼ਰੂਰ ਕਰਾਂਗਾ ਕਿ ਉਹ ਇਕ ਜਾਮਾ ਬਿਲ ਲਿਆਉਣ, ਯੂਨੀਵਰਸਿਟੀਆਂ ਦੀਆਂ ਜਿਹੜੀਆਂ ਰਿਪੋਰਟਾਂ ਆ ਗਈਆਂ ਹਨ ਉਹ ਵੀ ਹਾਊਸ ਦੇ ਸਾਹਮਣੇ ਰਖਣ, ਇਸ ਵੇਲੇ ਪੰਜਾਬੀ ਯੂਨੀਵਰਸਿਟੀ ਦੀ ਵੱਖਰੀ ਰਿਪੋਰਟ ਹੈ। ਪੰਜਾਬ ਯੂਨੀਵਰਸਿਟੀ ਦੀ ਵੱਖਰੀ ਹੈ; ਗੁਰੂ ਨਾਨਕ ਯੂਨੀਵਰਸਿਟੀ ਦੀ ਵੱਖਰੀ ਹੈ, ਉਹ ਹੁਣ ਸੈਂਟਰ ਵਿਚ ਗਈਆਂ ਹੋਈਆਂ ਹੋਣਗੀਆਂ ਉਹ ਵੀ ਇਸ ਹਾਊਸ ਵਿਚ ਰੱਖਣ। ਇਨ੍ਹਾਂ ਸਾਰੀਆਂ ਗੱਲਾਂ ਨੂੰ ਲਿਆ ਕੇ ਉਹ ਬਿਲ ਜੇ ਲਿਆਉਣ ਤਾਂ ਅੱਛੀ ਗੱਲ ਹੈ। ਉਸ ਬਿਲ ਵਿਚ ਸਾਰੀਆਂ ਛੋਟੀਆਂ ਛੋਟੀਆਂ ਗੱਲਾਂ ਲਿਆਉਣ ਤਾਂ ਕਿ ਮੁੜ ਮੁੜ ਕੇ ਬਿਲ ਨਾ ਲਿਆਉਣਾ ਪਵੇ। ਉਸ ਜਾਮਾ ਬਿਲ ਵਿਚ ਇਹ ਫੈਸਲਾ ਕਰਨ ਕਿ ਕਿਨ੍ਹਾਂ ਸਟੂਡੈਂਟਸ ਨੂੰ ਪਾਰਟੀਸਿਪੇਸ਼ਨ ਦਾ ਹੱਕ ਚਾਹੀਦਾ ਹੈ। ਯੂਨੀਵਰਸਿਟੀਆਂ ਵਿਚ ਨਾਮਜ਼ਦਗੀ ਦਾ ਸਿਸਟਮ ਹਟਾ ਕੇ ਡੈਮੋਕਰੇਟਿਕ ਸਿਸਟਮ ਲਿਆਉਣਾ ਚਾਹੀਦਾ ਹੈ।

**Mr. Deputy Speaker** : Question is—

That leave be granted to introduce the Punjabi University (Amendment) Bill.

*The motion was lost.*

## RESOLUTION *Re.* RIGHT TO VOTE TO EVERY CITIZEN OF INDIA WHO IS NOT LESS THAN 18 YEARS OF AGE

(*Resumption of Discussion*)

**Mr. Deputy Speaker** : Now the House will resume discussion on the resolution moved by Comrade Achhra Singh on the 1st March, 1973. Chaudhri Darshan Singh was on his legs when the House was adjourned on the 15th March, 1973. He may please wind up his speech within a few minutes.

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੌਧਰੀ ਸਾਹਿਬ ਤਾਂ ਆਨ ਲੈਗਜ਼ ਹਨ ਕੋਈ ਹਰਜ ਨਹੀਂ ਬੋਲ ਲੈਣ । ਮੈਂ ਸਮਝਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਤੇ 2 ਦਿਨ ਕਾਫੀ ਬਹਿਸ ਹੋਈ ਹੈ,ਮੈਂ ਇਹ ਵੀ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਵਾਲੇ ਇਸ ਰੈਜ਼ੋਲਿਊਸ਼ਨ ਦੇ ਖਿਲਾਫ ਨਹੀਂ ਜਿਥੋਂ ਤੱਕ ਸਾਡੇ ਨਾਲ ਗੱਲ ਹੋਈ ਹੈ ਨਾ ਕਾਮਰੇਡ ਖਿਲਾਫ ਹਨ, ਉਨ੍ਹਾਂ ਦਾ ਤਾਂ ਮਤਾ ਹੀ ਹੈ । ਅਸੀਂ ਚਾਹੁੰਦੇ ਹਾਂ ਕਿ ਚੌਧਰੀ ਸਾਹਿਬ ਦੇ ਬੋਲਣ ਤੋਂ ਬਾਅਦ ਜੇ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰ ਦੇਈਏ ਤਾਂ ਚੰਗੀ ਗੱਲ ਹੈ । ਇਸ ਤੇ ਹੋਰ ਮੈਂਬਰ ਦੀ ਬੋਲਣ ਦੀ ਲੋੜ ਨਹੀਂ (ਵਿਘਨ)

**ਸਿਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਨਾ ਤੇ ਇਹ ਪੁਆਇੰਟ ਆਫ਼ ਆਰਡਰ ਹੈ ਅਤੇ ਨਾ ਹੀ ਇਹ ਮੋਸ਼ਨ ਹੈ....................(ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕਲੋਜ਼ਰ ਮੋਸ਼ਨ ਲੈ ਆਵੋ.........(ਵਿਘਨ) (You may move the closure motion.)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਦੇ ਉਤੇ ਕਿੰਨੀਆਂ ਰਾਤਾਂ ਗਾਲੀਆਂ ਹਨ, ਕਈਆਂ ਨੇ ਇਸ ਦੇ ਫੇਵਰ ਵਿਚ ਅਤੇ ਕਈਆਂ ਨੇ ਇਸ ਦੇ ਵਿਰੁਧ ਬੋਲਿਆ ਹੈ । ਇਸ ਲਈ ਜੋ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹਨ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ (ਵਿਘਨ)

**ਚੌਧਰੀ ਦਰਸ਼ਨ ਸਿੰਘ** : (ਨੂਰ ਮਹਿਲ) ਡਿਪਟੀ ਸਪੀਕਰ ਸਾਹਿਬ, ਅੱਜ ਦੇ ਰੈਜ਼ੋਲਿਊਸ਼ਨ ਬਾਰੇ ਮੈਂ ਇਕ ਅਮੈਂਡਮੈਂਟ ਦਿਤੀ ਹੈ ਅਤੇ ਮੇਰਾ ਖਿਆਲ ਹੈ ਕਿ ਉਹ ਹੁਣੇ ਹੀ ਮੈਂਬਰ ਸਾਹਿਬਾਨ ਨੂੰ ਸਰਕੂਲੇਟ ਹੋ ਜਾਏਗੀ, ਮੈਂ ਉਹ ਪੜ੍ਹ ਦਿੰਦਾ ਹਾਂ..............(ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬਾਅਦ ਵਿਚ ਪੜ੍ਹ ਦੇਣਾ ਮੇਰੇ ਕੋਲ ਵੀ ਆ ਜਾਏਗੀ (ਵਿਘਨ) (You may read it later on, let me also have a copy.) (*interruption*)

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਰਾਹੀਂ 18 ਸਾਲ ਦੇ ਨੌਜਵਾਨ ਲਈ ਵੋਟ ਦਾ ਅਧਿਕਾਰ ਮੰਗਿਆ ਗਿਆ ਹੈ (ਵਿਘਨ) ਮੈਂ ਕਹਿੰਦਾ ਹਾਂ ਕਿ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਮਿਲਣਾ ਚਾਹੀਦਾ ਹੈ । ਪਰ ਮੈਂ ਕਹਿੰਦਾ ਹਾਂ ਕਿ ਅਗਰ ਇਹ ਰੈਜ਼ੋਲਿਊਸ਼ਨ ਪਾਸ ਹੋ ਜਾਏ, ਸੈਂਟਰ ਦੀ ਸਰਕਾਰ ਕਾਨੂੰਨ ਪਾਸ ਕਰ ਦੇਵੇ ਤਾਂ ਦੇਸ਼ ਦੇ ਵਿਚ ਇਕ

[ਚੌਧਰੀ ਦਰਸ਼ਨ ਸਿੰਘ]

ਕਰੋੜ 35 ਲੱਖ ਨਵੇਂ ਵੋਟਰ ਬਣਨਗੇ । ਪੰਜਾਬ ਦੇ ਹਿੱਸੇ ਵਿਚ ਆਉਣ ਵਾਲੇ ਤਕਰੀਬਨ 1 ਲੱਖ 32-33 ਹਜ਼ਾਰ ਦੇ ਕਰੀਬ ਨਵੇਂ ਵੋਟਰ ਆਉਣਗੇ । ਉਨ੍ਹਾਂ ਦੇ ਵਿਚੋਂ ਡਿਪਟੀ ਸਪੀਕਰ ਸਾਹਿਬ, ਪਿਛੇ ਜਿਹੇ ਅੰਕੜੇ ਆਏ ਸਨ ਕਿ 70 ਹਜ਼ਾਰ ਅੱਨਐਮਪਲਾਇਡ ਹਨ, 48 ਹਜ਼ਾਰ ਮੈਟ੍ਰਿਕੁਲੇਟ, 22-23 ਹਜ਼ਾਰ ਗਰੈਜੂਏਟਸ ਹਨ ਅਤੇ ਡਬਲ ਗਰੈਜੂਏਟਸ, ਇਸ ਦੇ ਵਿਚ ਇੰਜਨੀਅਰਜ਼ ਔਰ ਡਾਕਟਰਜ਼ ਵੀ ਹਨ ।

ਡਿਪਟੀ ਸਪੀਕਰ ਸਾਹਿਬ, ਅੱਜ ਦਾ ਨੌਜਵਾਨ ਮੰਗ ਕਰਦਾ ਹੈ ਕਿ ਉਸ ਨੂੰ ਵੋਟ ਦਾ ਅਧਿਕਾਰ ਮਿਲੇ । ਇਸ ਅਧਿਕਾਰ ਨੂੰ ਅਸੀਂ ਦੋ ਤਿੰਨ ਗੱਲਾਂ ਕਾਰਨ ਰੋਕਦੇ ਰਹੇ ਹਾਂ । ਇਕ ਤਾਂ ਇਹ ਕਿ ਉਨ੍ਹਾਂ ਵਿਚ ਡਿਸਪਲਿਨ ਨਹੀਂ ਹੁੰਦਾ। ਦੂਜਾ ਇਹ ਕਿ ਉਹ ਪਰੀ-ਮੈਚੁਰਡ ਹੁੰਦੇ ਹਨ ਅਤੇ ਤੀਸਰੀ ਦਲੀਲ ਇਹ ਹੈ ਕਿ ਉਸ ਦੀ ਪੁਲੀਟੀਕਲ ਵਿਚਾਰਧਾਰਾ ਨਹੀਂ ਬਣ ਸਕਦੀ ਇਸ ਉਮਰ ਵਿਚ । ਲੋਕ ਸਭਾ ਵਿਚ ਅਤੇ ਸੈਂਟਰ ਦੇ ਲੀਡਰਾਂ ਵਿਚ ਵੀ ਇਹ ਚਰਚਾ ਚਲਦੀ ਰਹੀ ਹੈ ਕਿ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਮਿਲਣਾ ਚਾਹੀਦਾ ਹੈ । 18 ਸਾਲ ਤੋਂ 21 ਸਾਲ ਦੀ ਉਮਰ ਵਿਚ ਉਹ ਆਪਣੀ ਵਿਚਾਰ-ਧਾਰਾ ਢਾਲ ਸਕਦਾ ਹੈ ਕਿ ਕਿਸ ਟਾਈਪ ਦਾ ਨਿਜ਼ਾਮ ਹੋਵੇ, ਕਿਸ ਟਾਈਪ ਦੀ ਸੋਸਾਇਟੀ ਹੋਵੇ ਅਤੇ ਕਿਸ ਟਾਈਪ ਦਾ ਸਿਸਟਮ ਆਫ ਗੌਰਮਿੰਟ ਹੋਵੇ । ਡਿਪਟੀ ਸਪੀਕਰ ਸਾਹਿਬ, ਬਾਕੀ ਮੁਲਕਾਂ ਦੇ ਅੰਕੜੇ ਫਰੋਲ ਕੇ ਪਤਾ ਚਲਦਾ ਹੈ ਕਿ ਸਿਰਫ ਇਸਲਾਮਿਕ ਕੰਟਰੀਜ਼ ਵਿਚ ਹੀ 21 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਹੈ। ਬਾਕੀ ਜਿੰਨੇ ਵੀ ਵੈਸਟਰਨ ਕੰਟਰੀਜ਼ ਹਨ, ਜਿਵੇਂ ਕਿ ਅਮਰੀਕਾ, ਆਸਟਰੇਲੀਆ, ਰਸ਼ੀਆ ਅਤੇ ਚਾਈਨਾ ਵਿਚ ਵੋਟ ਦਾ ਅਧਿਕਾਰ 18 ਸਾਲ ਦੀ ਉਮਰ ਤਕ ਕਰ ਦਿਤਾ ਹੈ । ਇਕ ਮੁਲਕ ਦਾ ਨਾਂ ਮੈਨੂੰ ਯਾਦ ਨਹੀਂ ਉਥੇ ਉਨ੍ਹਾਂ ਨੇ ਇਹ ਤਰੀਕਾ ਅਪਣਾਇਆ ਹੈ ਕਿ ਜੋ ਸ਼ਾਦੀ ਸ਼ੁਦਾ ਹੋਵੇ ਉਸ ਨੂੰ ਤਾਂ 18 ਸਾਲ ਦੀ ਉਮਰ ਵਿਚ ਹੀ ਵੋਟ ਦਾ ਅਧਿਕਾਰ ਮਿਲੇ ਅਤੇ ਬਾਕੀਆਂ ਨੂੰ 20 ਸਾਲ ਦੀ ਉਮਰ ਵਿਚ ਇਹ ਅਧਿਕਾਰ ਮਿਲੇ ।

(**ਇਕ ਆਵਾਜ਼** : ਰੰਡੇ ਨੂੰ ਵੋਟ ਦਾ ਅਧਿਕਾਰ ਹੋਣਾ ਚਾਹੀਦਾ ਹੈ ਕਿ ਨਹੀਂ)

**ਚੌਧਰੀ ਦਰਸ਼ਨ ਸਿੰਘ** : ਮੈਂ ਸਮਝਦਾ ਹਾਂ ਕਿ ਰੰਡੇ ਨੂੰ ਵੋਟ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ ।

**ਚੌਧਰੀ ਜਗਤ ਰਾਮ** : ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਤੇ ਪਰਸਨਲ ਅਟੈਕ ਹੈ । ਇਹ ਮੇਰੇ ਜਲੰਧਰ ਦੇ ਭਰਾ ਹਨ । ਇਹ ਮੇਰੇ ਲਈ ਉਪਰਾਲਾ ਕਰਨ ।

**ਵਿਦਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਤਾਂ ਇਹ ਕਹਿੰਦੇ ਹਨ ਕਿ ਵੋਟ ਘਟਾਉਣ ਦੀ ਥਾਂ ਮੇਰੀਆਂ ਦੋ ਵੋਟਾਂ ਬਣਾਉਣ ਦਾ ਪ੍ਰਬੰਧ ਕੀਤਾ ਜਾਵੇ ।

**ਚੌਧਰੀ ਜਗਤ ਰਾਮ** : ਵਜ਼ੀਰ ਸਾਹਿਬ ਨੂੰ ਰੰਡਿਆਂ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਸਮਝਦੇ ਸਾਂ ਕਿ ਚੌਧਰੀ ਜਗਤ ਰਾਮ ਤਾਂ ਛੜਾ ਹੈ । ਇਹ ਕਹਿੰਦੇ ਹਨ ਕਿ ਰੰਡਾ ਹੈ । ਇਹ ਕਲੀਅਰ ਕੀਤਾ ਜਾਵੇ ।

**ਵਿਦਿਆ ਮੰਤਰੀ** : ਨਹੀਂ ਜੀ, ਚੌਧਰੀ ਜਗਤ ਰਾਮ ਜੀ ਦੇ ਤਾਂ ਵੱਡੇ ਵੱਡੇ ਬੱਚੇ ਹਨ ।

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਹੁਣ ਬੰਗਲਾ ਦੇਸ਼ ਆਜ਼ਾਦ ਹੋਇਆ ਤਾਂ ਤੁਸੀਂ ਮੁਕਤੀ ਬਹਿਨੀ ਦੀਆਂ ਫੋਟੋਆਂ ਵੀ ਵੇਖੀਆਂ ਹੋਣੀਆਂ ਹਨ, ਉਨ੍ਹਾਂ ਦੇ ਲੱਕ ਵਿਚ ਲਿਟਾਂ ਲਾਈਆਂ ਹਨ । ਸਕੂਲਾਂ ਵਿਚ ਪੜ੍ਹਨ ਵਾਲੇ ਮੁੰਡਿਆਂ ਨੇ ਆਪਣੇ ਮੋਢਿਆਂ ਤੇ ਬੰਦੂਕਾਂ ਰਖਕੇ ਬੰਗਲਾ ਦੇਸ਼ ਦੀ ਆਜ਼ਾਦੀ ਵਾਸਤੇ ਯਤਨ ਕੀਤੇ । ਇਸੇ ਤਰ੍ਹਾਂ ਇਜ਼ਰਾਇਲ ਅਤੇ ਵੀਤਨਾਮ ਵਿਚ ਜਾ ਕੇ

ਵੇਖੋ ਕਿ ਉਥੇ 16, 16 ਸਾਲ ਦੇ ਨੌਜਵਾਨ ਮੁੰਡਿਆਂ ਨੇ ਦੇਸ਼ ਦੀ ਅਜ਼ਾਦੀ ਦੀ ਖਾਤਰ ਕੁਰਬਾਨੀਆਂ ਦਿੱਤੀਆਂ । ਅਗਰ ਆਜ਼ਾਦੀ ਪ੍ਰਾਪਤ ਕਰਨ ਤੋਂ ਬਾਅਦ ਉਹੀ ਸਰਕਾਰ ਕਹੇ ਕਿ ਜਿਹੜੇ 18 ਸਾਲ ਦੇ ਨੌਜਵਾਨ ਹਨ ਉਨ੍ਹਾਂ ਨੂੰ ਵੋਟ ਦਾ ਅਧਿਕਾਰ ਨਹੀਂ ਮਿਲਣਾ ਤਾਂ ਫਿਰ ਨੌਜਵਾਨ ਦੇ ਦਿਲ ਤੇ ਕੀ ਗੁਜ਼ਰੇਗੀ ਜਿਸ ਨੇ ਦੇਸ਼ ਦੀ ਖਾਤਰ ਇਤਨੀ ਕੁਰਬਾਨੀ ਕੀਤੀ ਹੋਵੇ । ਇਹ ਕੋਈ ਚੰਗੀ ਗੱਲ ਨਹੀਂ ਹੈ । ਵੈਸਟਰਨ ਕੰਟਰੀਜ਼ ਵਿਚ ਇਹ ਅਧਿਕਾਰ ਹੈ । ਮੈਂ ਨਿਕਸਨ ਦਾ ਬਿਆਨ ਪੜ੍ਹਿਆ ਸੀ । ਉਸ ਨੇ ਕਿਹਾ ਕਿ ਜਿਹੜੀ ਕੌਮ ਆਪਣੇ ਨੌਜਵਾਨਾਂ ਤੇ ਵਿਸ਼ਵਾਸ ਨਹੀਂ ਰੱਖਦੀ ਉਹ ਕੌਮ ਕਦੇ ਜ਼ਮਹੂਰੀਅਤ ਵਿਚ ਮਜ਼ਬੂਤ ਨਹੀਂ ਹੋ ਸਕਦੀ । ਜਿੰਨਾ ਚਿਰ ਉਸ ਦੇਸ਼ ਵਿਚ ਵਸਣ ਵਾਲੇ, ਆਪਣੀ ਨਵੀਂ ਪੌਦ ਨੂੰ ਇਹ ਹੱਕ ਨਹੀਂ ਦਿੰਦੇ ਤਦ ਤੱਕ ਉਹ ਜ਼ਮਹੂਰੀਅਤ ਕਾਮਯਾਬ ਨਹੀਂ ਹੋ ਸਕਦੀ । ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਉਹ ਘਰ ਆਬਾਦ ਨਹੀਂ ਹੋ ਸਕਦਾ ਜਿਸ ਘਰ ਵਿਚ ਬੱਚਿਆਂ ਨੂੰ ਘਰ ਦੀਆਂ ਸਮੱਸਿਆਵਾਂ ਵਿਚ ਸ਼ਾਮਲ ਨਾ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, 18 ਤੋਂ 21 ਸਾਲ ਦੇ ਇਹ ਤਿੰਨ ਸਾਲ ਬੜੇ ਕਰੂਸ਼ਲ ਸਾਲ ਨੌਜਵਾਨ ਦੀ ਲਾਈਫ ਦੇ ਹੁੰਦੇ ਹਨ । ਕਈ ਔਖਿਆਈਆਂ ਉਨ੍ਹਾਂ ਦੇ ਸਾਹਮਣੇ ਆਉਂਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਅੱਜ ਵੀ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ 12, 14 ਸਾਲ ਦੀ ਪੜ੍ਹਾਈ ਤੋਂ ਬਾਅਦ ਕਨਵੋਕੇਸ਼ਨ ਵੇਲੇ ਨੌਜਵਾਨ ਡਿਗਰੀਆਂ ਪਾੜ ਦਿੰਦੇ ਹਨ ਅਤੇ ਆਖਦੇ ਹਨ :

'We need jobs and not degrees.'

ਡਿਪਟੀ ਸਪੀਕਰ ਸਾਹਿਬ, ਤੁਸੀਂ ਬਿਆਨ ਪੜ੍ਹਿਆ ਹੋਣਾ, ਹੈ ਸੰਤ ਸਾਈਂ ਬਾਬਾ ਦਾ । ਉਨ੍ਹਾਂ ਨੇ ਕਿਹਾ ਹੈ ਕਿ ਇਹ ਡਿਗਰੀਆਂ ਕਾਸਾ-ਏ-ਗਦਾਗਰੀ ਹਨ । Degrees are begging bowls. ਮੈਂ ਅਰਜ਼ ਕਰ ਰਿਹਾ ਸੀ ਕਿ ਦੇਸ਼ ਦੇ ਨਿਜ਼ਾਮ ਵਿਚ ਨੌਜਵਾਨ ਨੂੰ ਵੀ ਜ਼ਰੂਰ ਹਿੱਸੇਦਾਰ ਬਣਾਉਣਾ ਚਾਹੀਦਾ ਹੈ । ਐਜੂਕੇਸ਼ਨ ਮਨਿਸਟਰ ਸਾਹਿਬ ਇਥੇ ਬੈਠੇ ਹਨ । ਇਥੇ ਅਨਇੰਪਲਾਇਮੈਂਟ ਕਰੀਏਟ ਹੋ ਰਹੀ ਹੈ । ਇਹ ਨੌਜਵਾਨ ਨੂੰ ਨਕਸਲਬਾੜੀ ਬਣਾ ਰਹੇ ਹਨ। ਜੇ. ਦਸਵੀਂ ਪਾਸ ਲੜਕੇ ਨੂੰ ਨੌਕਰੀ ਨਹੀਂ ਮਿਲਦੀ, ਕੋਈ ਅਨਇੰਪਲਾਇਮੈਂਟ ਅਲਾਊਂਸ ਨਹੀਂ ਮਿਲਦਾ ਤਾਂ ਉਹ ਹੋਰ ਕੀ ਕਰੇ । ਇਥੇ ਕਿਹਾ ਜਾਂਦਾ ਹੈ ਕਿ ਸਟੂਡੈਂਟਸ ਬੱਸਾਂ ਸਾੜਦੇ ਹਨ । ਮੈਨੂੰ ਤਾਂ ਇਹ ਡਰ ਹੈ ਕਿ ਕਿਤੇ ਉਹ ਹੋਰ ਕੁਝ ਨਾ ਕਰਨ ਲੱਗ ਜਾਣ ।

ਡਿਪਟੀ ਸਪੀਕਰ ਸਾਹਿਬ, ਦੇਸ਼ ਦਾ 18 ਸਾਲ ਦਾ ਨੌਜਵਾਨ ਕੋਈ ਰਿਐਕਸ਼ਨਰੀ ਨਹੀਂ, ਰਿਜਡ ਨਹੀਂ । ਮਜ਼ਹਬ ਦੇ ਨਾਂ ਤੇ ਚੱਲਣ ਵਾਲੀਆਂ ਸਰਕਾਰਾਂ ਨਹੀਂ ਕਹਿ ਸਕਦੀਆਂ ਕਿ ਜ਼ਮਾਨਾ ਬਦਲ ਗਿਆ ਹੈ । ਉਹ 18 ਸਾਲ ਦੇ ਨੌਜਵਾਨਾਂ ਨੂੰ ਵੋਟ ਦਾ ਅਧਿਕਾਰ ਨਹੀਂ ਦੇਣਾ ਚਾਹੁੰਦੇ। ਲੋਕ ਅੱਜ ਨਹੀਂ ਚਾਹੁੰਦੇ ਕਿ ਹਿੰਦੂ ਸਿੱਖ ਅਤੇ ਹਰੀਜਨ ਵਿਚ ਕੋਈ ਲਕੀਰ ਖਿੱਚੀ ਜਾਵੇ । ਗਰੀਬ ਅਤੇ ਅਮੀਰ ਦੀ ਲਕੀਰ ਨੂੰ ਮਿਟਾਉਣਾ ਚਾਹੀਦਾ ਹੈ । 1921 ਵਿਚ ਰਸ਼ੀਆ ਆਜ਼ਾਦ ਹੋਇਆ ਅਤੇ 1939 ਵਿਚ ਉਹ ਦੇਸ਼ ਸੰਸਾਰ ਦੀ ਬੜੀ ਭਾਰੀ ਲੜਾਈ ਲੜ ਸਕਦਾ ਹੈ ਤਾਂ ਹਿੰਦੁਸਤਾਨ ਅਜ਼ਾਦੀ ਦੇ 25 ਸਾਲਾਂ ਬਾਅਦ ਕਲਾਸਲੈਸ ਸੋਸਾਇਟੀ ਵੀ ਨਹੀਂ ਕਾਇਮ ਕਰ ਸਕਿਆ । ਅਮੀਰ ਅਤੇ ਗਰੀਬ ਵਿਚ ਪਾਈ ਹੋਈ ਲੀਕ ਕਿਉਂ ਨਹੀਂ ਮਿਟੀ । ਮੁਲਕ ਵਿਚ, ਸਮਾਜ ਵਿਚ ਤਬਦੀਲੀ ਲਿਆਂਦੀ ਜਾਵੇ । ਇਹ ਉਦੋਂ ਤੱਕ ਨਹੀਂ ਆ ਸਕਦੀ ਜਿੰਨਾਂ ਚਿਰ ਦੇਸ਼ ਵਿਚ ਵਸਣ ਵਾਲੇ ਨੌਜਵਾਨਾਂ ਨੂੰ ਵੋਟ ਦਾ ਅਧਿਕਾਰ ਨਾ ਦਿਤਾ ਜਾਵੇ । ਮਜ਼ਹਬ ਦੇ ਨਾਂ ਤੇ ਬਣਨ ਵਾਲੀਆਂ ਸਰਕਾਰਾਂ ਕਦੇ ਕਾਇਮ ਨਹੀਂ ਰਹਿ ਸਕਦੀਆਂ । ਦੋ ਨੇਸ਼ਨ ਦੀ ਥਿਊਰੀ ਤੇ ਪਾਕਿਸਤਾਨ ਮਜ਼ਹਬ ਦੇ ਨਾਂ ਤੇ ਬਣਿਆ । ਉਸ ਦਾ ਨਤੀਜਾ ਕੀ ਹੋਇਆ, ਬੰਗਲਾ ਦੇਸ਼ ਵਿਚੋਂ ਜਦ ਗੋਲੀ ਚਲਦੀ ਸੀ ਤਾਂ ਮਾਰਨ

[ਚੌਧਰੀ ਦਰਸ਼ਨ ਸਿੰਘ]

ਵਾਲੇ ਆਖਦੇ ਸਨ "ਅਲਾਹ ਹੂ ਅਕਬਰ" ਅਤੇ ਜਿਸ ਦੇ ਸੀਨੇ ਵਿਚ ਗੋਲੀ ਲਗਦੀ ਸੀ ਉਹ ਵੀ ਕਹਿੰਦੇ ਸਨ "ਅਲਾਹ ਹੂ ਅਕਬਰ" ਅਜ ਜ਼ਮਾਨਾ ਬਦਲ ਗਿਆ ਹੈ। ਹਰ ਇਕ ਦੇਸ਼ ਚਾਹੁੰਦਾ ਹੈ ਕਿ ਉਥੇ ਕਲਾਸਲੈਸ ਸੋਸਾਇਟੀ ਹੋਵੇ । ਇਸ ਧਰਤੀ ਤੇ ਵਸਣ ਵਾਲੇ ਸਾਰੇ ਹਿੰਦੁਸਤਾਨੀ ਇਕੋ ਜਿਹੇ ਹਨ । ਇਕਬਾਲ ਕੋਈ ਨਕਸਲਬਾੜੀ ਨਹੀਂ ਸੀ । ਉਸ ਨੇ ਕਿਹਾ ਸੀ :

"ਹਾਇਲ ਕਿਉਂ ਹੋ ਖਾਲਕੋ ਮਖਲੂਕ ਮੇਂ ਪਰਦੇ,
ਪੀਰਾਂ ਕੇ ਕਲੀਸਾ ਕੋ ਕਲੀਸਤਾਨੋਂ ਸੇ ਹਟਾ ਦੋ ।
ਜਿਸ ਖੇਤ ਸੇ ਦਹਿਕਾਂ ਕੋ ਮੁਯੱਸਰ ਨਾ ਹੋ ਰੋਟੀ,
ਉਸ ਖੇਤ ਕੇ ਹਰ ਖੋਸ਼ਾਏ ਗੰਦਮ ਕੋ ਜਲਾ ਦੋ ।"

ਕੀ ਇਕਬਾਲ ਨਕਸਲਬਾੜੀ ਸੀ ? ਜਿਹੜੇ ਮੰਦਰਾਂ ਦੇ ਠੇਕੇਦਾਰ ਹਨ ਉਹ ਲੋਕਾਂ ਨੂੰ ਕਹਿੰਦੇ ਹਨ ਕਿ ਰਾਹ ਤੋਂ ਹਟ ਜਾਵੋ ਅਸੀਂ ਇਥੋਂ ਲੰਘਣਾ ਹੈ ।

**ਸਰਦਾਰ ਜਗਦੇਵ ਸਿੰਘ ਤਲਵੰਡੀ** : * * * * *

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿਤੇ ਜਾਣ । (These words may be expunged.)

**ਸਰਦਾਰ ਅਜਾਇਬ ਸਿੰਘ ਸੰਧੂ** : ਜਿਹੜੇ ਸ਼ਬਦ ਬੈਠੇ ਹੋਏ ਬੋਲੇ ਜਾਂਦੇ ਹਨ ਉਹ ਰਿਕਾਰਡ ਨਹੀਂ ਹੁੰਦੇ ।

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਇਥੇ ਬੋਲਿਆ ਜਾਂਦਾ ਹੈ, ਉਹ ਰਿਕਾਰਡ ਹੋ ਜਾਂਦਾ ਹੈ। (Whatever is said here by the hon. Members, is recorded.)

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਦੇਸ਼ ਦਾ ਨੌਜਵਾਨ ਮੰਗ ਕਰਦਾ ਹੈ ਕਿ ਦੇਸ਼ ਦੇ ਵਿਚ ਕਲਾਸਲੈਸ ਸੋਸਾਇਟੀ ਹੋਵੇ । ਅਮੀਰ ਅਤੇ ਗਰੀਬ ਵਿਚ ਕੋਈ ਫਰਕ ਨਾ ਹੋਵੇ । ਸਕੂਲਾਂ ਵਿਚ ਜਾਣ ਵਾਲੇ ਬੱਚਿਆਂ ਵਿਚ ਇਹ ਪਛਾਣ ਨਾ ਹੋਵੇ ਕਿ ਇਹ ਅਮੀਰ ਦਾ ਬੱਚਾ ਹੈ ਅਤੇ ਇਹ ਗਰੀਬ ਦਾ ਬੱਚਾ ਹੈ । ਜਿੰਨਾ ਚਿਰ ਪਿੰਡ ਵਿਚ ਸਰਦਾਰ ਅਤੇ ਹਰੀਜਨ ਇਕੱਠੇ ਨਾ ਬੈਠੇ ਹੋਣ ਅਤੇ ਉਨ੍ਹਾਂ ਵਿਚ ਕੋਈ ਪਛਾਣ ਨਾ ਹੋਵੇ ਉਨਾਂ ਚਿਰ ਕਲਾਸਲੈਸ ਸੋਸਾਇਟੀ ਨਹੀਂ ਬਣ ਸਕਦੀ ਸਮਾਜਵਾਦ ਨਹੀਂ ਆ ਸਕਦਾ । ਡਿਪਟੀ ਸਪੀਕਰ ਸਾਹਿਬ ਨੌਜਵਾਨ ਨਕਸਲਬਾੜੀ ਕਿਉਂ ਬਣਦੇ ਹਨ । ਕਿਉਂ ਇਸ ਪਾਸੇ ਗਰੈਜੂਏਟਸ ਅਤੇ ਡਬਲ ਗਰੈਜੂਏਟਸ ਲੱਗੇ ਹੋਏ ਹਨ। ਦੇਸ਼ ਦੇ ਵਿਚ ਇਹੋ ਜਿਹਾ ਨਿਜ਼ਾਮ ਹੈ ਜਿਸ ਨੂੰ ਤਬਦੀਲ ਕਰਨ ਵਾਸਤੇ ਉਨ੍ਹਾਂ ਨੇ ਵਾਇਲੈਂਸ ਅਖਤਿਆਰ ਕੀਤੀ । ਲੇਕਿਨ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਵਾਇਲੈਂਸ ਅਨਜਸਟੀਫਾਈਡ ਨਹੀਂ । ਕਾਲਜਾਂ ਅਤੇ ਸਕੂਲਾਂ ਵਿਚ ਪੜ੍ਹਦੇ ਗਰੈਜੂਏਟਸ ਐਤਵਾਰ ਅਤੇ ਸਨਿਚਰਵਾਰ ਨੂੰ ਦਿਹਾੜੀ ਕਰਕੇ ਆਪਣੀਆਂ ਕਿਤਾਬਾਂ ਲਈ ਪੈਸੇ ਬਣਾਉਂਦੇ ਹਨ, ਉਹ ਕੱਪੜਾ, ਨਿਕਰ ਅਤੇ ਬੁਨਾਇਨ ਬਣਾਉਣ ਲਈ ਦਿਹਾੜੀਆਂ ਕਰਦੇ ਹਨ । ਜਿਸ ਦੇਸ਼ ਵਿਚ ਨਿਜ਼ਾਮ, ਸਿਸਟਮ ਇਹੋ ਜਿਹਾ ਬਣ ਜਾਵੇ, ਉਥੇ ਨੌਜਵਾਨ ਚਾਹੁੰਦਾ ਹੈ ਕਿ ਮੈਂ ਇਸ ਵਿਚ ਤਬਦੀਲੀ ਲਿਆਵਾਂ ।

---

*Expunged as ordered by the Chair.

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਮੈਂ ਅਮੈਂਡ ਮੈਂਟ ਮੂਵ ਕੀਤੀ ਹੈ ਉਹ ਸ਼ਾਇਦ ਤੁਹਾਡੇ ਕੋਲ ਪੁੱਜ ਗਈ ਹੋਵੇਗੀ। ਮਤਲਬ ਇਹ ਹੈ ਕਿ ਬਹੁਤ ਦਿਨ ਹੋ ਗਏ ਹਨ ਇਸ ਰੈਜ਼ੋਲਿਊਸ਼ਨ ਤੇ ਬੋਲਦਿਆਂ ਨੂੰ ਔਰ ਤ੍ਰਿੰਨ ਦਿਨ ਤਾਂ ਮੈਨੂੰ ਹੀ ਖੜੇ ਹੁੰਦਿਆਂ ਹੋ ਗਏ ਹਨ ਅੱਜ ਸੰਸਾਰ ਦੇ ਵਿਚ ਕੋਈ ਵੀ ਐਸਾ ਮੁਲਕ ਨਹੀਂ ਮਿਲੇਗਾ ਜਿਸ ਦੇ ਵਿਚ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਨਾ ਦਿਤਾ ਗਿਆ ਹੋਵੇ। ਪੜ੍ਹਾਈ ਵਲੋਂ ਵੀ ਜੇਕਰ ਵੇਖਿਆ ਜਾਵੇ ਤਾਂ 18 ਸਾਲਾਂ ਦਾ ਨੌਜਵਾਨ ਦਸਵੀਂ ਪਾਸ ਮਿਨੀਮਮ ਹੁੰਦਾ ਹੈ । ਔਰ ਜੇਕਰ 10 ਵੀਂ ਪਾਸ ਨੌਜਵਾਨ ਨੂੰ ਤਾਂ ਇਹ ਅਧਿਕਾਰ ਨਾ ਦਿਓ ਔਰ 21 ਸਾਲ ਦੇ ਅਨਪੜ੍ਹ ਨੂੰ ਦਿਓ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੌਜਵਾਨਾਂ ਦੇ ਨਾਲ ਬੇਇਨਸਾਫੀ ਹੋਵੇਗੀ । 18 ਸਾਲ ਦੇ ਨੌਜਵਾਨ ਵਿਚ ਜੋਸ਼ ਔਰ ਵਲਵਲਾ ਹੁੰਦਾ ਹੈ ਪਰ ਉਹ ਕਪਲਡ ਵਿਚ ਐਕਸ਼ਨ ਹੋਣਾ ਚਾਹੀਦਾ ਹੈ। ਮੈਂ ਇਕ 'ਇਲਸਟਰੇਟਿਡ ਵੀਕਲੀ' ਵਿਚ ਪੜ੍ਹ ਰਿਹਾ ਸੀ ਕਿ 82 ਸਾਲਾਂ ਦੇ ਆਦਮੀ ਨੇ ਚੀਫ ਮਨਿਸਟਰੀ ਦੀ ਸਹੁੰ ਲਈ ਹੈ । ਐਸੇ ਮੁਲਕਾਂ ਵਿਚ ਜਿਹੜੇ ਪੁਰਾਣੇ ਆਦਮੀ ਹਨ ਉਹ ਨਵਿਆਂ ਨੂੰ ਅੱਗੇ ਨਹੀਂ ਆਉਣ ਦਿੰਦੇ। ਉਹ ਕੁਰਸੀ ਨਹੀਂ ਛੱਡਣੀ ਚਾਹੁੰਦੇ । ਉਹ ਕਹਿੰਦੇ ਹਨ ਕਿ ਮੇਰੀ ਕੁਰਸੀ ਕਾਇਮ ਰਹਿਣੀ ਚਾਹੀਦੀ ਹੈ ਨੌਜਵਾਨ ਭਾਵੇਂ ਕਿਸੇ ਪਾਸੇ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਵਜ਼ੀਰਾਂ ਦੀ ਉਮਰ ਤੇ ਅਮੈਂਡਮੈਂਟ ਤਾਂ ਨਹੀਂ ਦੇ ਰਹੇ ? (ਹਾਸਾ) (Chaudhri Sahib, are you giving some amendment in respect of the life span of the Ministers?) (*Laughter*)

**ਚੌਧਰੀ ਦਰਸ਼ਨ ਸਿੰਘ** : ਨਹੀਂ ਜੀ, ਵਜ਼ੀਰਾਂ ਦੀ ਉਮਰ ਤਾਂ ਮੇਰੇ ਨਾਲੋਂ ਵੀ ਦੋ ਸਾਲ ਘੱਟ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਰੈਜ਼ੋਲਿਊਸ਼ਨ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ । (ਘੰਟਿੰਗ) ਮੇਰੀ ਜਿਹੜੀ ਅਮੈਂਡਮੈਂਟ ਹੈ ਉਸ ਵਿਚ ਸ਼ਾਮਲ ਕਰਨਾ ਚਾਹੀਦਾ ਹੈ। ਮੇਰੀ ਅਮੈਂਡਮੈਂਟ ਇਹ ਹੈ ਕਿ :—

> In line 2-3 of the resolution for the words "to take steps". the words "to consider sympathetically" be substituted. The resolution should now read like this—
>
> "This House recommends to the State Government to approach the Union Government to consider sympathetically to so amend the Constitution of India as to give the right to vote to every citizen of India who is not less then 18 years of age".

This is only a slight amendment and I think nobody would object to it. Therefore, with the consent of to Government and will of the House.

ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲੀਊਸ਼ਨ ਯੂਨਾਸੀਮਸਲੀ ਪਾਸ ਹੋਣਾ ਚਾਹੀਦਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਬੱਸ ਫਿਰ ਠੀਕ ਹੈ ।

**ਰਾਜ ਮੰਤਰੀ, ਖੁਰਾਕ ਤੇ ਸਪਲਾਈ** (ਸ੍ਰੀ ਗਿਆਨ ਚੰਦ ਖਰਬੰਦਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਅੱਜ ਹਾਊਸ ਦੇ ਸਾਹਮਣੇ ਹੈ ਇਹ ਬੜਾ ਹੀ ਗੰਭੀਰ ਹੈ। ਜਦੋਂ ਅਸੀਂ ਇਹ ਸੋਚਦੇ ਹਾਂ ਕਿ ਅਸੀਂ ਇਕ ਨਵੀਂ ਪੌਦ ਨੂੰ ਸ਼ਾਮਲ ਕਰਨਾ ਹੈ ਜਾਂ ਨਹੀਂ ਕਰਨਾ ਜਿਹੜੇ ਕਿ ਦੇਸ਼ ਦੀ ਕਿਸਮਤ ਬਣਾਉਣ ਤਾਂ ਉਸ ਵੇਲੇ ਇਹ ਮਸਲਾ ਹੋਰ ਵੀ ਅਹਿਮ ਬਣ ਜਾਂਦਾ ਹੈ। ਅਸੀਂ ਚਾਹੁੰਦੇ ਹਾਂ ਕਿ ਆਪਣੇ ਸਮਾਜ ਦਾ ਢਾਂਚਾ ਠੀਕ ਢੰਗ ਨਾਲ ਬਣਾਇਆ ਜਾਵੇ ਅਸੀਂ ਸੋਸ਼ਲਿਜ਼ਮ ਨੂੰ ਲਿਆਉਣਾ ਚਾਹੁੰਦੇ ਹਾਂ ਔਰ ਜੋ ਸਰਮਾਏਦਾਰ ਦੀ ਜ਼ਹਿਨੀਅਤ ਹੈ, ਉਸ ਦਾ ਬੋਲ ਬਾਲਾ ਹੈ ਉਸ ਨੂੰ ਖਤਮ ਕਰਨਾ ਚਾਹੁੰਦੇ ਹਾਂ। ਉਹ ਨਿਜ਼ਾਮ ਜਿਸ ਵਿਚ ਕਿ ਗਰੀਬ ਨੂੰ ਪੇਟ ਭਰ ਕੇ ਰੋਟੀ ਨਾ ਮਿਲਦੀ ਹੋਵੇ ਉਸ ਨੂੰ ਠੀਕ ਕਰਨਾ ਚਾਹੁੰਦੇ ਹਾਂ । ਜਿਥੇ ਗਰੀਬ ਮਿਹਨਤ ਕਰਨ ਦੇ ਬਾਵਜੂਦ ਵੀ ਗਰੀਬ ਹੀ ਰਹਿੰਦਾ ਹੈ, ਉਸ ਨੂੰ ਜ਼ਰੂਰੀ ਸਹੂਲਤਾਂ ਵੀ ਮੁਹੱਈਆ ਨਹੀਂ ਹਨ ਅਸੀਂ ਉਸੇ ਤਰ੍ਹਾਂ ਦੇ ਨਜ਼ਾਮ ਨੂੰ ਬਿਲ ਕੁਲ ਨਹੀਂ ਚਾਹੁੰਦੇ ।

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

ਡਿਪਟੀ ਸਪੀਕਰ ਸਾਹਿਬ, ਜਿਹੜੇ ਦੋਸਤ ਕਹਿੰਦੇ ਹਨ ਕਿ 18 ਸਾਲਾਂ ਦੇ ਨੌਜਵਾਨ ਨੂੰ ਇਹ ਹੱਕ ਦੇ ਕੇ ਉਨ੍ਹਾਂ ਨੂੰ ਸਿਆਸਤ ਵਿਚ ਪਾਉਣਾ ਹੈ । ਮੈਂ ਕਹਿੰਦਾ ਹਾਂ ਕਿ ਕਿਸੇ ਨੂੰ ਟ੍ਰਾਈ ਕਰਨ ਤੋਂ ਪਹਿਲਾਂ ਹੀ ਰੀਜੈਕਟ ਨਹੀਂ ਕਰਨਾ ਚਾਹੀਦਾ। ਮੈਨੂੰ ਯਾਦ ਹੈ ਕਿ ਜਿਸ ਵੇਲੇ 21 ਸਾਲਾਂ ਦੇ ਨੌਜਵਾਨ ਨੂੰ ਇਹ ਅਧਿਕਾਰ ਦੇਣ ਦਾ ਸਵਾਲ ਸੀ ਤਾਂ ਵੀ ਇਸ ਤਰ੍ਹਾਂ ਦੇ ਖਦਸ਼ਾਤ ਪੈਦਾ ਕੀਤੇ ਗਏ ਸਨ ਉਹ ਵੀ ਗਲਤ ਸਾਬਤ ਹੋਏ। ਅੱਜ ਅਸੀਂ ਕਹਿ ਸਕਦੇ ਹਾਂ ਕਿ ਭਾਰਤ ਸੰਸਾਰ ਵਿਚ ਸੱਭ ਤੋਂ ਵੱਡੀ ਜਮਹੂ-ਰੀਅਤ ਹੈ ਔਰ ਸੰਸਾਰ ਵਿਚ ਜਮਹੂਰੀਅਤ ਦਾ ਜਿਸ ਦੇਸ਼ ਨੇ ਤਜਰਬਾ ਕੀਤਾ ਉਸ ਵਿਚ ਭਾਰਤ ਦਾ ਨਾਉਂ ਆਇਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਾਨੂੰ ਚਾਹੀਦਾ ਹੈ ਕਿ ਸਕੂਲਾਂ ਕਾਲਜਾਂ ਵਿਚ ਵੀ ਐਸੀ ਪੜ੍ਹਾਈ ਵਿਚ ਤਰਮੀਮ ਕਰੀਏ ਕਿ ਉਨ੍ਹਾਂ ਨੌਜਵਾਨਾਂ ਨੂੰ ਦੇਸ਼ ਭਗਤੀ ਦਾ ਸਬਕ ਮਿਲ ਸਕੇ, ਉਨ੍ਹਾਂ ਦੇ ਅੰਦਰ ਇਕ ਐਸਾ ਜਜ਼ਬਾ ਪੈਦਾ ਹੋ ਜਾਵੇ ਕਿ ਉਹ ਸਕੂਲਾਂ ਕਾਲਜਾਂ ਵਿਚ ਹੀ ਦੇਸ਼ ਨੂੰ ਆਪਣਾ ਸਹੀ ਮਾਹਨਿਆਂ ਵਿਚ ਜਾਣਨ ਲਗ ਜਾਣ। ਉਨ੍ਹਾਂ ਨੂੰ ਪਤਾ ਹੋਵੇ ਕਿ ਲੈਜਿਸਲੇਟਰ ਕੌਣ ਹੁੰਦਾ ਹੈ ਪਾਰਲੀਮੈਂਟ ਕੀ ਹੁੰਦੀ ਹੈ ਲੋਕ ਸਭਾ ਕੀ ਹੁੰਦੀ ਹੈ ਔਰ ਰਾਜ ਸਭਾ ਕੀ ਹੁੰਦੀ ਹੈ। ਉਨ੍ਹਾਂ ਦੇ ਕੀ ਫਰਾਇਜ਼ ਹਨ। ਇਨ੍ਹਾਂ ਸਾਰੀਆਂ ਗੱਲਾਂ ਦਾ ਉਨ੍ਹਾਂ ਨੂੰ ਪੜ੍ਹਦੇ ਹੋਏ ਹੀ ਪਤਾ ਲਗਣਾ ਚਾਹੀਦਾ ਹੈ। ਪਰ ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਮੌਜੂਦਾ ਸਿਸਟਮ ਹੈ ਤਾਲੀਮ ਦਾ ਉਸ ਵਿਚ ਇਨ੍ਹਾਂ ਗੱਲਾਂ ਨੂੰ ਨਜ਼ਰ-ਅੰਦਾਜ਼ ਕੀਤਾ ਗਿਆ ਹੈ। ਮੌਜੂਦਾ ਹਾਲਾਤ ਵਿਚ ਇਸ ਗਲ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਜਿਹੜਾ ਵੀ ਨੌਜਵਾਨ ਦਸਵੀਂ ਵਿਚ ਪੜ੍ਹਦਾ ਹੈ ਉਹ ਇਨ੍ਹਾਂ ਗੱਲਾਂ ਤੋਂ ਵਾਕਫ ਹੋਵੇ ਤਾਂ ਕਿ ਜਿਸ ਵੇਲੇ 18 ਸਾਲ ਤੋਂ ਬਾਅਦ ਜਦ ਉਸ ਨੂੰ ਵੋਟ ਦੇਣ ਦਾ ਹੱਕ ਮਿਲ ਗਿਆ ਤਾਂ ਉਹ ਖੁਦ ਸੋਚੇ ਕਿ ਮੈਂ ਰਾਜਨੀਤੀ ਵਿਚ ਕੀ ਹਿੱਸਾ ਪਾਉਣਾ ਹੈ। ਉਹ ਆਪਣੇ ਖਿਆਲ ਦੇ ਮੁਤਾਬਿਕ ਹੀ ਵੋਟ ਦੇਵੇ। ਕਿਸ ਨਿਜ਼ਾਮ ਦੇ ਨਾਲ ਉਸ ਨੇ ਆਪਣੇ ਆਪ ਨੂੰ ਐਸੋਸ਼ੀਏਟ ਕਰਨਾ ਹੈ ਇਸ ਦਾ ਉਹ ਆਪ ਫੈਸਲਾ ਕਰੇ। ਡਿਪਟੀ ਸਪੀਕਰ ਸਾਹਿਬ, ਇਹ ਮੈਂ ਸਮਝਦਾ ਹਾਂ ਕਿ ਕਿਸੇ ਪਾਰਟੀ ਦਾ ਮਸਲਾ ਨਹੀਂ ਹੈ, ਇਹ ਤਾਂ ਸਾਰੇ ਦੇਸ਼ ਦਾ ਮਸਲਾ ਹੈ। ਅੱਜ ਦੇ ਨੌਜਵਾਨ ਨੂੰ ਲੋੜ ਹੈ ਕਿ ਉਹ ਅਗੇ ਆਵੇ ਔਰ ਦੇਸ਼ ਦੀ ਵਾਗ ਡੋਰ ਸੰਭਾਲੇ। ਇਸ ਟਾਰਗੇਟ ਦੇ ਨਾਲ ਹੀ ਸਾਨੂੰ ਉਸ ਨੂੰ ਤਿਆਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਵਕਤ ਦੇਸ਼ ਦੇ ਨਿਜ਼ਾਮ ਨੂੰ ਬਦਲਣ ਲਈ ਅਸੀਂ ਅੰਗਰੇਜ਼ਾਂ ਦੇ ਨਾਲ ਲੜੇ ਸੀ ਤਾਂ ਉਸ ਵੇਲੇ ਦਾ ਮੈਨੂੰ ਪਤਾ ਹੈ ਕਿ ਉਸ ਵੇਲੇ ਵੀ ਬੱਚਿਆਂ ਨੇ, ਨੌਜਵਾਨਾਂ ਨੇ ਸਾਡਾ ਸਾਥ ਦਿਤਾ। ਜਿਸ ਵੇਲੇ ਜੰਗੇ-ਆਜ਼ਾਦੀ ਦੇ ਸਿਪਾਹੀ ਪਰਭਾਤ ਫੇਰੀਆਂ ਕੱਢ ਦੇ ਹੁੰਦੇ ਸਨ ਤਾਂ ਮੈਨੂੰ ਯਾਦ ਹੈ ਕਿ ਛੋਟੇ ਛੋਟੇ ਬਾਲਕ ਕਹਿੰਦੇ ਸਨ :—

'ਲਗਨ ਲਗ ਗਈ ਅਜ਼ਾਦੀ ਦੀ ਜਿਨ੍ਹਾਂ ਦੇ ਮਨ ਵਿਚ'..........

ਤੇ, ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਇਹ ਨੌਜਵਾਨ ਬਾਲਕ ਸਭਾਵਾਂ ਦੀ ਸ਼ਕਲ ਵਿਚ ਆ-ਜ਼ਾਦੀ ਦੇ ਸਿਪਾਹੀਆਂ ਨਾਲ ਸ਼ਾਮਲ ਹੋਏ ਸਨ। ਜਦੋਂ ਜੰਗੇ ਆਜ਼ਾਦੀ ਵਿਚ ਸਾਡੇ ਇਹ ਸ਼ੇਅਰ ਹੋਲਡਰ ਬਣੇ ਸਨ ਤਾਂ ਹੁਣ ਜਦੋਂ ਕਿ ਅਸੀਂ ਉਸ ਆਜ਼ਾਦੀ ਨੂੰ ਠੀਕ ਤਰ੍ਹਾਂ ਨਾਲ ਸੰਭਾਲਣਾ ਹੈ ਤਾਂ ਇਸ ਵਿਚ ਵੀ ਉਨ੍ਹਾਂ ਨੂੰ ਹਿੱਸੇਦਾਰ ਬਣਾਉਣਾ ਚਾਹੀਦਾ ਹੈ। ਅੱਜ ਜਦੋਂ ਕਿ ਲੋੜ ਹੈ ਸਮਾਜ ਵਾਦ ਲਿਆਉਣ ਦੀ ਲੋੜ ਹੈ ਊਚ ਨੀਚ ਖਤਮ ਕਰਨ ਦੀ ਲੋੜ ਹੈ ਮਨਾਪਲਿਸਟਾਂ ਅਤੇ ਸਰਮਾਏ ਦਾਰਾਂ ਦੇ ਬੋਲ ਬਾਲੇ ਨੂੰ ਖਤਮ ਕਰਨ ਦੀ ਤਾਂ ਸਾਨੂੰ ਇਹ ਜ਼ਰੂਰ ਕਰਨਾ ਪਵੇਗਾ ਕਿ ਅਸੀਂ ਆਪਣੇ ਨੌਜਵਾਨਾਂ ਨੂੰ ਅੱਗੇ ਲਿਆਈਏ। ਤੁਸੀਂ ਅੱਜ ਵੇਖ ਲਵੋ ਕਿ ਕਿਸੇ ਦੀ ਲੜਕੀ ਕਿਤਨੀ ਵੀ ਕਾਬਲ ਕਿਉਂ ਨਾ ਹੋਵੇ, ਕਿਤਨੀ ਵੀ ਤਾਲੀਮ ਯਾਫਤਾ ਕਿਉਂ ਨਾ ਹੋਵੇ ਲੇਕਿਨ ਉਸ ਦਾ ਰਿਸ਼ਤਾ ਇਸ ਵਾਸਤੇ ਰੁਕ ਜਾਂਦਾ ਹੈ ਕਿਉਂਕਿ ਉਸ ਦੇ ਬਾਪ ਪਾਸ ਪੈਸਾ ਨਹੀਂ ਹੈ। ਉਹ ਜਿਹੜੇ ਲੜਕੇ ਵਾਲੇ ਹਨ ਉਹ ਕਹਿੰਦੇ ਹਨ ਕਿ

ਮੇਰੇ ਫਲਾਣੇ ਰਿਸ਼ਤੇਦਾਰਾਂ ਪਾਸੋਂ ਕਾਰ ਮਿਲੀ ਸੀ ਕੀ ਤੁਸੀਂ ਵੀ ਕਾਰ ਦਿਓਗੇ ? ਮੇਰਾ ਮਤਲਬ ਹੈ ਕਿ ਸਮਾਜ ਵਿਚ ਅੱਜ ਮਨਾਪਲਿਸਟ ਨੇ ਇਸ ਤਰ੍ਹਾਂ ਨਾਲ ਕਾਬੂ ਪਾਇਆ ਹੋਇਆ ਹੈ। ਅੱਜ ਗਰੀਬ ਪਿਸਦਾ ਜਾ ਰਿਹਾ ਹੈ ਔਰ ਅਮੀਰ ਆਪਣਾ ਕਾਬੂ ਛੱਡਣਾ ਨਹੀਂ ਚਾਹੁੰਦਾ। ਇਸ ਲਈ ਅੱਜ ਦੇ ਹਾਲਾਤ ਇਹ ਮੰਗ ਕਰਦੇ ਹਨ ਕਿ ਅੱਜ ਦਾ ਨੌਜਵਾਨ ਅੱਗੇ ਆਵੇ ਕਿਉਂਕਿ ਜੋ ਕੁਝ ਨੌਜਵਾਨ ਕਰ ਸਕਦੇ ਹਨ ਉਹ ਅਸੀਂ ਨਹੀਂ ਕਰ ਸਕਦੇ। ਦਾਜ ਦੀ ਨੁਮਾਇਸ਼ ਹੋਵੇ। ਵਿਵਾਹ ਤੇ ਖਾਣਾ ਇਕ ਹਜ਼ਾਰ ਜਾਂ 2 ਹਜ਼ਾਰ ਦੀ ਲਾਗਤ ਦਾ ਹੋਵੇ। ਇਸ ਤਰ੍ਹਾਂ ਵਿਵਾਹ ਤਾਂ ਹੁਣ ਇਕ ਦੌਲਤ ਦੀ ਨੁਮਾਇਸ਼ ਬਣ ਕੇ ਰਹਿ ਗਿਆ ਹੈ। ਇਸ ਸਮਾਜ ਦੇ ਢਾਂਚੇ ਨੂੰ ਬਦਲਣ ਲਈ ਜੇ ਨੌਜਵਾਨਾਂ ਨੂੰ ਆਪਣਾ ਮਦਦਗਾਰ ਬਣਾਉਣਾ ਹੈ ਤਾਂ ਹੋਰ ਕੰਮਾਂ ਵਿਚ ਵੀ ਉਨ੍ਹਾਂ ਨੂੰ ਹਿੱਸੇਦਾਰ ਬਣਾਉਣਾ ਪਏਗਾ। ਇਥੇ ਇਕ ਗੱਲ ਦੀ ਸ਼ਿਕਾਇਤ ਆਮ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੌਜਵਾਨਾਂ ਨੂੰ, ਸਟੂਡੈਂਟ ਨੂੰ ਗਲਤ ਪ੍ਰਾਪੇਗੰਡੇ ਨਾਲ ਵਰਗਲਾਇਆ ਜਾਂਦਾ ਹੈ। ਉਕਸਾਹਟ ਉਨ੍ਹਾਂ ਵਿਚ ਪੈਦਾ ਕੀਤੀ ਜਾਂਦੀ ਹੈ। ਜਿਸ ਦਾ ਨਤੀਜਾ ਇਹ ਨਿਕਲਦਾ ਹੈ ਟਰੈਫ਼ਿਕ ਜਾਮ ਹੋ ਜਾਂਦਾ ਹੈ, ਪ੍ਰਾਪਰਟੀ ਦਾ ਨੁਕਸਾਨ ਹੋ ਜਾਂਦਾ ਹੈ। ਜੇ ਉਨ੍ਹਾਂ ਸਟੂਡੈਂਟਸ ਔਰ ਨੌਜਵਾਨਾਂ ਨੂੰ ਇਹ ਪਤਾ ਲੱਗ ਜਾਵੇ ਕਿ ਇਕ ਮਰਲਾ ਜ਼ਮੀਨ ਦਾ, ਇਕ ਇਕ ਬਸ ਔਰ ਇਕ ਇਕ ਘਰ ਦੇਸ਼ ਦੀ ਮਲਕੀਅਤ ਹੈ ਉਸ ਦੀ ਹਿਫਾਜ਼ਤ ਕਰਨੀ ਨੌਜਵਾਨ ਦਾ ਆਪਣਾ ਕੰਮ ਹੈ ਔਰ ਸਾਰਿਆਂ ਦੀ ਜ਼ਿੰਮੇਵਾਰੀ ਹੈ ਮੈਂ ਸਮਝਦਾ ਹਾਂ ਕਿ ਫਿਰ ਉਹ ਕੰਸਟ੍ਰਕਟਿਵ ਪਾਸੇ ਵਲ ਆਪਣਾ ਧਿਆਨ ਦੇਵੇਗਾ। ਫਿਰ ਉਹ ਭੰਨ ਤੋੜ ਦੀ ਥਾਂ ਤੇ ਕੰਸਟ੍ਰਕਟਿਵ ਕੰਮਾਂ ਵਿਚ ਹਿੱਸਾ ਪਾਵੇਗਾ ਔਰ ਬਹੁਤ ਅੱਛਾ ਸ਼ਹਿਰੀ ਬਣ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਦੇਖਦਾ ਹਾਂ ਕਿ ਇਹ ਇਕ ਫੈਸ਼ਨ ਬਣ ਗਿਆ ਹੈ ਕਿ ਆਪਣੇ ਰਾਈਟਸ ਮੰਗੋ। ਰਾਈਟਸ ਮੰਗਣੇ ਜ਼ਰੂਰੀ ਹਨ, ਹਰ ਇਕ ਨੂੰ ਆਪਣੇ ਰਾਈਟਸ ਵਾਸਤੇ ਸਟੈਂਡ ਲੈਣਾ ਚਾਹੀਦਾ ਹੈ ਪਰ ਇਹ ਦੁਖ ਦੀ ਗੱਲ ਹੈ ਕਿ ਕਿਸੇ ਪਲੇਟਫਾਰਮ ਤੋਂ ਕਿਸੇ ਥਾਂ ਤੋਂ ਇਹ ਗੱਲ ਨਹੀਂ ਦੱਸੀ ਜਾਂਦੀ ਕਿ ਰਾਈਟਸ ਦੇ ਨਾਲ ਸਾਡੀਆਂ ਕੁਝ ਡਿਊਟੀਜ਼ ਵੀ ਹਨ। ਮੈਂ ਕਹਿੰਦਾ ਹਾਂ ਕਿ ਮਜ਼ਦੂਰਾਂ ਨੂੰ, ਵਰਕਰਾਂ ਨੂੰ ਅਪਣੇ ਹੱਕਾਂ ਦੀ ਖਾਤਰ ਲੜਨਾ ਚਾਹੀਦਾ ਹੈ ਪਰ ਇਸ ਦੇ ਨਾਲ ਹੀ ਉਸ ਤੇ ਜੋ ਫਰਜ਼ ਆਦਿ ਹੁੰਦੇ ਹਨ ਉਹ ਵੀ ਪੂਰੇ ਕਰਨੇ ਚਾਹੀਦੇ ਹਨ। ਸਰਕਾਰੀ ਮੁਲਾਜ਼ਮਾਂ ਲਈ ਸਾਰੇ ਅਵਾਜ਼ ਉਚੀ ਕਰਦੇ ਹਨ ਕਿ ਉਨ੍ਹਾਂ ਦੀਆਂ ਤਨਖਾਹਾਂ ਵਧਣੀਆਂ ਚਾਹੀਦੀਆਂ ਹਨ, ਉਨ੍ਹਾਂ ਦਾ ਮਹਿੰਗਾਈ ਭੱਤਾ ਵਧਣਾ ਚਾਹੀਦਾ ਹੈ ਪਰ ਇਸ ਦੇ ਨਾਲ ਉਨ੍ਹਾਂ ਨੂੰ ਇਹ ਕੋਈ ਨਹੀਂ ਦੱਸਦਾ ਕਿ ਜੋ 8 ਘੰਟੇ ਉਨ੍ਹਾਂ ਨੇ ਕੰਮ ਕਰਨਾ ਹੈ ਉਹ ਇਮਾਨਦਾਰੀ ਨਾਲ ਕਰਨ। ਸਕੂਲਾਂ ਕਾਲਜਾਂ ਵਿਚ ਜੋ ਤਾਲੀਮ ਦਿਤੀ ਜਾਂਦੀ ਹੈ ਉਹ ਕਾਫ਼ੀ ਨਹੀਂ ਹੈ, ਉਨ੍ਹਾਂ ਨੂੰ ਇਹ ਯਕੀਨ ਦਿਵਾਉਣਾ ਪਏਗਾ ਕਿ ਵੱਡੇ ਤੁਹਾਡੀ ਤਰੱਕੀ ਦੇ ਰਸਤੇ ਵਿਚ ਰੁਕਾਵਟ ਨਹੀਂ ਹਨ। ਇਥੇ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਬੁੱਢੇ ਲੋਕ ਗੱਦੀਆਂ ਨਹੀਂ ਛੱਡਦੇ। ਇਹ ਗੱਲ ਠੀਕ ਨਹੀਂ ਹੈ। ਆ-ਖਿਰ ਨੌਜਵਾਨ ਨੇ ਹੀ ਅਗੇ ਆਉਣਾ ਹੈ ਇਸ ਲਈ ਉਨ੍ਹਾਂ ਨੂੰ ਜ਼ਿੰਮੇਵਾਰੀਆਂ ਸੰਭਾਲ-ਣੀਆਂ ਚਾਹੀਦੀਆਂ ਹਨ, ਸਿਰਫ਼ ਇਹ ਹੀ ਨਹੀਂ ਕਿ ਉਨ੍ਹਾਂ ਨੂੰ ਵੋਟ ਦਾ ਹੱਕ ਦਿਤਾ ਜਾਵੇ। ਸਗੋਂ ਮੈਂ ਤਾਂ ਇਸ ਤੋਂ ਇਕ ਕਦਮ ਹੋਰ ਅੱਗੇ ਜਾਂਦਾ ਹਾਂ ਕਿ ਵਿਧਾਨ ਵਿਚ ਤਰਮੀਮ ਕਰ ਕੇ ਇਹ ਜ਼ਰੂਰੀ ਕਰ ਦਿਤਾ ਜਾਵੇ ਕਿ ਹਰ ਇਕ ਵੋਟਰ ਜ਼ਰੂਰ ਵੋਟ ਦੇਵੇ। ਹੁਣ ਵੋਟਰ ਮਿਨਤਾਂ ਕਰਵਾਉਂਦੇ ਹਨ। ਕਾਰਾਂ ਉਨ੍ਹਾਂ ਵਾਸਤੇ ਭੇਜਣੀਆਂ ਪੈਂਦੀਆਂ ਹਨ, ਇਸ ਤਰ੍ਹਾਂ ਇਲੈਕਸ਼ਨ ਐਕਸਪੈਂਸਿਜ਼ ਵਧ ਜਾਂਦੇ ਹਨ। ਇਸ ਲਈ ਜਦੋਂ ਵਿਧਾਨ ਉਸ ਨੂੰ ਹੱਕ ਦਿੰਦਾ ਹੈ ਆਪਣੀ ਮਰਜ਼ੀ ਦੀ ਸਰਕਾਰ ਚੁਣਨ ਦਾ ਤਾਂ ਉਸ ਨੂੰ ਇਹ ਹੱਕ ਜ਼ਰੂਰ ਵਰਤਣਾ ਚਾਹੀਦਾ ਹੈ। ਜਨੂਬੀ ਅਫ਼ਰੀਕਾ ਦੇ ਕਈ ਦੇਸ਼ਾਂ ਵਿਚ ਇਸ ਤਰ੍ਹਾਂ ਵੋਟ ਪਾਉਣੀ ਜ਼ਰੂਰੀ ਹੈ। ਸਾਨੂੰ ਨੌਜਵਾਨਾਂ ਨੂੰ ਇਸ ਤਰ੍ਹਾਂ ਦੀ ਸਿਖਿਆ ਵੀ ਦੇਣੀ ਚਾਹੀਦੀ ਹੈ ਕਿ ਉਹ ਹਿਮਾਲਾ ਤੋਂ ਰਾਜ ਕੁਮਾਰੀ ਤਕ, ਮੇਘਾਲਿਆ ਤੋਂ ਵਾਘਾ ਤਕ ਸਾਰੇ ਦੇਸ਼ ਨੂੰ ਇਕ ਆਪਣਾ ਦੇਸ਼ ਹੀ ਸਮਝੇ। ਹਰ ਇਕ ਸ਼ਹਿਰੀ ਆਪਣੇ ਆਪ ਨੂੰ ਹਿੰਦੁਸਤਾਨੀ ਪਹਿਲਾਂ ਸਮਝੇ। ਮੱਤ ਭੇਦ ਤਾਂ ਡੈਮੋਕਰੇਸੀ ਵਿਚ ਹੋਣੇ ਜ਼ਰੂਰੀ ਹਨ।

[ਰਾਜ ਮੰਤਰੀ, ਖੁਰਾਕ ਤੇ ਸਪਲਾਈ]
ਜਿਸ ਤਰ੍ਹਾਂ ਜੇ ਬਾਗ਼ ਵਿਚ ਰੰਗ ਬਰੰਗੇ ਫੁਲ ਹੋਣ ਤਾਂ ਹੀ ਬਾਗ਼ ਦੀ ਸਜਾਵਟ ਹੁੰਦੀ ਹੈ। ਇਸ ਲਈ ਆਪੋਜ਼ੀਸ਼ਨ ਵੀ ਹੋਣੀ ਚਾਹੀਦੀ ਹੈ। ਪਰ ਇਕ ਗੱਲ ਹੈ ਕਿ ਹਰ ਇਕ ਗੱਲ ਨੇਕ ਨੀਅਤੀ ਨਾਲ ਹੋਣੀ ਚਾਹੀਦੀ ਹੈ। ਇਹੋ ਗੱਲ ਸਾਨੂੰ ਰਿਸ਼ੀਆਂ ਮੁਨੀਆਂ ਗੁਰੂਆਂ ਆਦਿ ਨੇ ਕਹੀ ਹੈ। ਅਸੀਂ ਜੋ ਉਨ੍ਹਾਂ ਤੇ ਸ਼ਰਧਾ ਰਖਦੇ ਹਾਂ ਇਸ ਗਲ ਵਲ ਸਾਨੂੰ ਖਿਆਲ ਰਖਣਾ ਚਾਹੀਦਾ ਹੈ। ਉਹ ਸਾਰੇ ਇਕੋ ਗਲ ਹੀ ਕਹਿੰਦੇ ਹਨ। ਉਨ੍ਹਾਂ ਸਾਰਿਆਂ ਦੀ ਮੰਜ਼ਲ ਇਕੋ ਹੈ ਸਿਰਫ਼ ਮਾਰਗ ਵਖਰੇ ਵਖਰੇ ਹਨ। ਮੈਂ ਵੀ ਇਸ ਬਾਰੇ ਕੁਝ ਸਟੱਡੀ ਕੀਤੀ ਹੈ, ਉਸ ਦੇ ਅਧਾਰ ਤੇ ਮੈਂ ਕਹਿ ਸਕਦਾ ਹਾਂ ਕਿ ਮੰਜ਼ਲ ਸਾਰਿਆਂ ਦੀ ਇਕ ਹੀ ਹੈ ਮਾਰਗ ਵਖਰੇ ਵਖਰੇ ਹਨ। ਇਤਨੀ ਗੱਲ ਕਹਿ ਕੇ ਮੈਂ ਬੈਠਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : (ਖਰੜ) ਡਿਪਟੀ ਸਪੀਕਰ ਸਾਹਿਬ, ਇਹ ਇਕ ਬੜਾ ਅਹਿਮ ਮਾਮਲਾ ਹੈ ਜਿਸ ਤੇ ਅਜ ਸਦਨ ਵਿਚ ਵਿਚਾਰ ਕੀਤਾ ਜਾ ਰਿਹਾ ਹੈ ਕਿ ਵੋਟਿੰਗ ਏਜ 21 ਸਾਲ ਤੋਂ 18 ਸਾਲ ਤਕ ਦੀ ਕਰ ਦਿਤੀ ਜਾਵੇ। ਇਹ ਮੰਗ ਮੈਂ ਸਮਝਦਾ ਹਾਂ ਕਿ ਅਜ ਸਾਰੇ ਦੇਸ਼ ਦੇ ਨੌਜਵਾਨਾਂ ਦੀਆਂ ਮੰਗਾਂ ਵਿਚੋਂ ਇਕ ਹੈ। ਉਨ੍ਹਾਂ ਨੇ ਦੇਸ਼ ਦੀ ਸਮਾਜਿਕ, ਸਿਆਸੀ ਔਰ ਆਰਥਿਕ ਜ਼ਿੰਦਗੀ ਵਿਚ ਹਿੱਸਾ ਪ੍ਰਾਪਤ ਕਰਨ ਦੀ ਮੰਗ ਕੀਤੀ ਹੈ। ਔਰ ਮੈਂ ਸਮਝਦਾ ਹਾਂ ਕਿ ਇਹ ਨੌਜਵਾਨ ਦਾ ਹੱਕ ਹੈ ਔਰ ਇਹ ਉਸ ਨੂੰ ਮਿਲਣਾ ਚਾਹੀਦਾ ਹੈ। ਇਹ ਵਚਨ ਉਨ੍ਹਾਂ ਨੂੰ ਇੰਦਰਾ ਗਾਂਧੀ ਨੇ ਵੀ ਦਿਤਾ ਸੀ ਜਦੋਂ ਪਿਛਲੀਆਂ ਪਾਰਲੀ-ਮੈਂਟ ਦੀਆਂ ਚੋਣਾਂ ਹੋਈਆਂ ਸੀ। ਜਦੋਂ ਕਾਂਗਰਸ ਦੇ ਵਿਚ ਦੁਫੇੜ ਪਈ ਸੀ ਤਾਂ ਵੱਡੇ ਕਾਂਗਰਸੀ ਨੇਤਾ ਔਰ ਸਰਮਾਇਆ ਦਾਰਾਂ ਨੇ ਘੇਰਾ ਪਾਇਆ ਸੀ ਤਾਂ ਇਹ ਨੌਜਵਾਨ ਤਬਕਾ ਹੀ ਸੀ ਜਿਸ ਨੇ ਇੰਦਰਾ ਗਾਂਧੀ ਦਾ ਸਾਥ ਦਿਤਾ ਸੀ ਔਰ ਇੰਦਰਾ ਗਾਂਧੀ ਨੇ ਉਸ ਵੇਲੇ ਉਨ੍ਹਾਂ ਨੂੰ ਇਹ ਵਚਨ ਦਿਤਾ ਸੀ। ਪਰ ਉਹ ਵਚਨ ਅਜ ਤਕ ਪੂਰਾ ਨਾ ਹੋ ਸਕਿਆ। ਹੁਣੇ ਜਿਹੇ ਦੇਸ਼ ਦੇ ਲੱਖਾਂ ਨੌਜਵਾਨਾਂ ਨੇ ਪਾਰਲੀਮੈਂਟ ਦੇ ਅੱਗੇ ਇਸ ਚੀਜ਼ ਦੇ ਲਈ ਮੁਜ਼ਾਰਾ ਕੀਤਾ। (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਵੋਟਿੰਗ ਏਜ ਘਟਾਉਣ ਲਈ ਮੁਜ਼ਾਰਾ ਕੀਤਾ ਸੀ ? (Did they demonstrate for lessening of the voting age?

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਉਨ੍ਹਾਂ ਦੀਆਂ ਮੰਗਾਂ ਵਿੱਚੋਂ ਇਕ ਇਹ ਵੀ ਮੰਗ ਸੀ ਕਿ ਵੋਟਿੰਗ ਏਜ ਘਟਾਈ ਜਾਵੇ। ਉਹ ਮੰਗ ਕਰਦੇ ਸੀ ਕਿ ਉਨ੍ਹਾਂ ਨਾਲ ਜਿਹੜਾ ਫੇਅਰ ਡੀਲ, ਬੈਟਰ ਡੀਲ ਦਾ ਪ੍ਰੋਮਿਸ ਕੀਤਾ ਗਿਆ ਸੀ ਉਹ ਪੂਰਾ ਹੋਣਾ ਚਾਹੀਦਾ ਹੈ। ਇਹ ਸਵਾਲ ਪਹਿਲੀ ਵਾਰ ਹਾਊਸ ਵਿਚ ਨਹੀਂ ਆਇਆ ਸਗੋਂ ਅਜ ਤੋਂ 2-3 ਸਾਲ ਪਹਿਲਾਂ ਵੀ ਪਾਰਲੀਮੈਂਟ ਦੇ ਸਾਹਮਣੇ 1 ਕਰੋੜ 50 ਲੱਖ ਦਸਖਤ ਪੇਸ਼ ਕੀਤੇ ਗਏ ਸੀ ਉਸ ਵੇਲੇ ਵੀ ਉਨ੍ਹਾਂ ਦੀਆਂ ਬਾਕੀ ਮੰਗਾਂ ਦੇ ਨਾਲ ਨਾਲ ਇਹ ਮੰਗ ਵੀ ਸੀ। ਇਸ ਵਾਰੀ ਸਾਡੇ ਮੁਜ਼ਾਹਰੇ ਵਿਚ ਆਲ ਇੰਡੀਆ ਯੂਥ ਫੈਡਰੇਸ਼ਨ ਨੇ ਵੀ ਮਾਰਚ ਕੀਤਾ ਸੀ ਔਰ ਉਸ ਦੇ ਲਗ ਭਗ 50 ਹਜ਼ਾਰ ਨੌਜਵਾਨ ਉਸ ਮੁਜ਼ਾਹਰੇ ਵਿਚ ਸ਼ਾਮਲ ਹੋਏ ਸੀ, ਨੌਜਵਾਨ ਆਪ ਵੀ ਕਈ ਡਿਮਾਂਸਟ੍ਰੇਸ਼ਨ ਕਰ ਚੁਕੇ ਹਨ। ਨੌਜਵਾਨਾਂ ਦੀਆਂ ਹੋਰ ਵੀ ਮੰਗਾਂ ਹਨ। ਉਹ ਇਸ ਚੀਜ਼ ਦੀ ਵੀ ਮੰਗ ਕਰਦੇ ਹਨ ਕਿ ਉਨ੍ਹਾਂ ਨਾਲ ਕੀਤੇ ਵਾਇਦੇ ਪੂਰੇ ਕੀਤੇ ਜਾਣ, ਬੇਰੁਜ਼ਗਾਰੀ ਖਤਮ ਕੀਤੀ ਜਾਵੇ। ਕਾਲਜਾਂ ਔਰ ਯੂਨੀਵਰਸਿਟੀਆਂ ਵਿਚ ਉਨ੍ਹਾਂ ਨੂੰ ਆਜ਼ਾਦ ਯੂਨੀਅਨਾਂ ਬਣਾਉਣ ਦਾ ਹੱਕ ਹੋਵੇ। ਸੈਨੇਟਾਂ ਵਿਚ ਉਨ੍ਹਾਂ ਦੇ ਨੁਮਾਇੰਦੇ ਲਏ ਜਾਣ। ਇਹ ਕੁਝ ਕੁ ਮੰਗਾਂ ਹਨ ਔਰ ਅੱਜ ਸਿਰਫ਼ ਇਥੇ ਪੰਜਾਬ ਵਿਚ ਹੀ ਨਹੀਂ ਸਗੋਂ ਸਾਰੇ ਦੇਸ਼ ਦਾ ਧਿਆਨ ਇਨ੍ਹਾਂ ਮੰਗਾਂ ਵੱਲ ਖਿਚਿਆ ਜਾ ਰਿਹਾ ਹੈ।
ਔਰ ਇਹ ਮਸਲਾ ਮਹੱਤਵ ਪੂਰਣ ਇਸ ਲਈ ਹੈ ਕਿ ਇਕ ਕਰੋੜ 60 ਲੱਖ ਦੇ ਕਰੀਬ 18 ਸਾਲ ਦੀ ਉਮਰ ਦੇ ਨੌਜਵਾਨ ਹਨ ਅਤੇ ਇਸ ਤਰ੍ਹਾਂ ਕਰਨ ਨਾਲ ਜੇ ਇਹ ਹੱਕ ਇਨ੍ਹਾਂ ਨੂੰ ਦੇ ਦਿਤਾ ਜਾਵੇ ਤਾਂ 18 ਲੱਖ ਨਵੇਂ ਵੋਟਰ ਇਥੇ ਆਉਣਗੇ। ਇਹ ਵੀ ਆਮ ਗੱਲ ਹੈ ਕਿ ਪੁਰਾਣੇ ਬਲੱਡ ਦੀ ਬਜਾਏ ਨਵਾਂ ਬਲੱਡ ਆਉਣਾ ਚਾਹੀਦਾ ਹੈ। ਅਸੰਬਲੀਆਂ ਅਤੇ ਪਾਰਲੀਮੈਂਟ ਵਿਚ ਪੁਰਾਣਾ ਬਲੱਡ ਹੋ ਗਿਆ ਹੈ ਅਤੇ ਇਸ ਵਿਚ ਨਵਾਂ ਬਲੱਡ ਆਉਣ ਦੀ ਲੋੜ ਹੈ। ਹਰ ਪਾਰਟੀ ਵਿਚ ਨਵਾਂ ਬਲੱਡ ਐਂਟਰ ਹੋਣਾ ਚਾਹੀਦਾ

ਹੈ। ਇਹ ਨਵਾਂ ਬਲੱਡ ਤਾਂ ਹੀ ਲਿਆਂਦਾ ਜਾ ਸਕਦਾ ਹੈ ਜੇਕਰ 18 ਸਾਲ ਦੀ ਉਮਰ ਦਾ ਹੱਕ ਦਿਤਾ ਜਾਵੇ। ਇਥੇ ਕਈ ਮੈਂਬਰਾਂ ਨੇ ਇਸ ਦੀ ਵਿਰੋਧਤਾ ਵੀ ਕੀਤੀ ਹੈ। ਪਰ ਹਰ ਵਾਰੀ ਸੋਸ਼ਲ ਚੇਂਜ ਵੇਲੇ ਇਸ ਤਰ੍ਹਾਂ ਦੀ ਵਿਰੋਧਤਾ ਹੋਇਆ ਹੀ ਕਰਦੀ ਹੈ। ਅਤੇ ਮੈ ਨੂੰ ਇਸ ਗੱਲ ਦੀ ਕੋਈ ਚਿੰਤਾ ਨਹੀਂ ਕਿ ਕਈ ਮੈਂਬਰਾਂ ਨੇ ਇਸ ਮਤੇ ਦੀ ਵੀ ਵਿਰੋਧਤਾ ਕੀਤੀ ਹੈ। ਉਹ ਇਸ ਤਰ੍ਹਾਂ ਕਰਨ ਵਿਚ ਹੱਕ ਬਜਾਨਿਬ ਹਨ ਕਿਉਂ ਕਿ ਉਨ੍ਹਾਂ ਨੇ ਆਪਣੇ ਵਿਚਾਰ ਰਖੇ ਹਨ। ਹਰ ਵੇਲੇ ਜਦੋਂ ਕੋਈ ਤਰੱਕੀ ਦਾ ਨਾਅਰਾ ਦਿਤਾ ਜਾਵੇ ਤਾਂ ਇਸ ਦੀ ਵਿਰੋਧਤਾ ਹੁੰਦੀ ਹੈ। ਤੁਸੀਂ ਲੋਕ ਰਾਜ ਤੰਤਰ ਦਾ ਇਤਿਹਾਸ ਦੇਖ ਲਵੋ। ਪਹਿਲਾਂ ਇਥੇ ਕਿਹਾ ਜਾਂਦਾ ਸੀ ਕਿ ਵੋਟ ਦੇਣ ਦਾ ਹੱਕ ਨਹੀਂ ਹੋਣਾ ਚਾਹੀਦਾ। ਡਿਵਾਈਨ ਰਾਈਟਸ ਆਫ ਕਿੰਗ। (ਵਿਘਨ)

**ਸ੍ਰੀ ਡਿਪਟੀ ਸਪੀਕਰ:** ਸ੍ਰੀ ਪ੍ਰੇਮ ਗੁਪਤਾ ਜੀ ਤੁਸੀਂ ਇਥੇ ਅਖਬਾਰਾਂ ਨਹੀਂ ਪੜ੍ਹ ਸਕਦੇ ਇਹ ਲਾਬੀਜ਼ ਵਿਚ ਜਾ ਕੇ ਪੜ੍ਹਨੇ ਚਾਹੀਦੇ ਹਨ। (Shri Prem Gupta Ji, you cannot read news papers in the House. These should be read in the Lobbies.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਕਈ ਦੇਸ਼ਾਂ ਵਿਚ ਪਹਿਲਾਂ ਇਹ ਵੋਟ ਦਾ ਹੱਕ ਲੋਕਾਂ ਨੂੰ ਨਹੀਂ ਦਿਤਾ। ਫੇਰ ਉਥੇ ਪਤਾ ਕੀ ਹੋਇਆ। ਬਰਤਾਨੀਆ ਵਿਚ ਚਾਰਲਸ -1 ਦਾ ਸਿਰ ਵੱਢਿਆ ਗਿਆ ਔਰ ਪਾਰਲੀਮੈਂਟ ਕਾਇਮ ਕੀਤੀ ਗਈ। ਫਰਾਂਸ ਵਿਚ ਲੂਈਸ-14 ਦਾ ਸਿਰ ਵੱਢਿਆ ਗਿਆ ਔਰ ਪਾਰਲੀਮੈਂਟ ਕਾਇਮ ਕੀਤੀ ਗਈ। ਸੋਵੀਅਤ ਰਸ਼ੀਆ ਵਿਚ ਜ਼ਾਰ ਦਾ ਸਿਰ ਵੱਢਿਆ ਗਿਆ ਔਰ ਇਸ ਤਰ੍ਹਾਂ ਕਰ ਕੇ ਉਥੇ ਸੋਸ਼ਲਿਸਟ ਨਿਜ਼ਾਮ ਕਾਇਮ ਕੀਤਾ ਗਿਆ। ਸਾਡੇ ਇਥੇ ਇੰਪੀਰੀਅਲਿਜ਼ਮ ਸੀ। ਅਸੀਂ 1935 ਦਾ ਐਕਟ ਲਿਆ ਅਤੇ ਉਸ ਨਾਲ ਲਿਮਟਿਡ ਫਰੈਂਚਾਈਜ਼ ਦਾ ਹੱਕ ਬਣਿਆ।

**ਅਚਾਰੀਆ ਪ੍ਰਿਥੀ ਸਿੰਘ ਆਜ਼ਾਦ:** ਇਥੇ ਸਿਰ ਵੱਢਣੇ ਕਦੋਂ ਸ਼ੁਰੂ ਕਰ ਨੇ ਹਨ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਜੇ ਕੰਮ ਸਿੱਧੇ ਤਰੀਕੇ ਨਾਲ ਬਣ ਜਾਣ ਤਾਂ ਫਿਰ ਸਿਰ ਵੱਢਣ ਦੀ ਲੋੜ ਨਹੀਂ ਪੈਂਦੀ। (ਵਿਘਨ) ਫਿਰ ਮੁਲਕ ਆਜ਼ਾਦ ਹੋਇਆ ਅਤੇ ਇਥੇ ਦੀ ਕਾਂਸਟੀਚਿਊਐਂਟ ਅਸੈਂਬਲੀ ਨੇ ਫੈਸਲਾ ਕਰ ਲਿਆ ਅਡਲਟ ਫਰੈਂਚਾਈਜ਼ ਦੇਣ ਦਾ। ਪਰ ਇਥੇ ਕਈ ਲੋਕਾਂ ਨੇ ਕਿਹਾ ਇਹ ਹੱਕ ਸਿਰਫ ਪੜ੍ਹੇ ਹੋਇਆਂ ਨੂੰ ਹੀ ਦੇਣਾ ਚਾਹੀਦਾ ਹੈ ਕਿਉਂਕਿ ਅਨਪੜ੍ਹ ਲੋਕ ਰਾਜ ਭਾਗ ਚਲਾ ਨਹੀਂ ਸਕਦੇ। ਪਰ ਅਡਲਟ ਫਰੈਂਚਾਈਜ਼ ਬਾਰੇ ਸਾਡੇ ਵਿਧਾਨ ਵਿਚ ਲਿਖਿਆ ਹੋਇਆ ਸੀ। (ਵਿਘਨ) ਪਰ ਹੁਣ 18 ਸਾਲ ਦੀ ਉਮਰ ਵਾਲਿਆਂ ਨੌਜਵਾਨਾਂ ਵਿਚ ਅਵੇਅਰਨੈਸ ਵਧ ਗਈ ਹੈ। ਅੰਗਰੇਜ਼ਾਂ ਵੇਲੇ ਇਨ੍ਹਾਂ ਨੌਜਵਾਨਾਂ ਦੇ ਰਾਜ ਨੀਤੀ ਵਿਚ ਹਿੱਸਾ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਸੀ। ਪਰ ਅੱਜ ਦੇ ਹਾਲਾਤ ਵਿਚ ਇਨ੍ਹਾਂ ਨੌਜਵਾਨਾਂ ਵਿਚ ਜਾਗਰਿਤੀ ਕਾਫੀ ਆ ਗਈ ਹੈ। ਇਸ ਬਾਰੇ ਇੰਡੀਅਨ ਐਕਸਪ੍ਰੈਸ, ਨੇ ਬੜੀ ਅੱਛੀ ਗੱਲ ਲਿਖੀ ਹੈ। ਉਹ ਲਿਖਦਾ ਹੈ ਕਿ ਇਸ ਦਾ ਕਰਾਇਟੇਰੀਆ ਕੀ ਹੈ ਕਿ ਵੋਟ ਦਾ ਹੱਕ ਦਿਤਾ ਜਾਵੇ।

> Maturity of political behaviour and awareness of the social, economic and political problems are the key-note of any such decision.

ਡਿਪਟੀ ਸਪੀਕਰ ਸਾਹਿਬ, ਉਸ ਨੇ ਕਿਹਾ ਹੈ ਕਿ ਵੋਟ ਦਾ ਹੱਕ ਕਿਸ ਨੂੰ ਦੇਣਾ ਚਾਹੀਦਾ ਹੈ। ਕਿਸ ਉਮਰ ਦੇ ਲੋਕਾਂ ਨੂੰ ਦੇਣਾ ਚਾਹੀਦਾ ਹੈ, ਨਿਰਨਾ ਕਰਨ ਦਾ ਬੈਰੋਮੀਟਰ ਇਹ ਹੈ ਕਿ ਸਿਆਸੀ ਸਭਾ ਵਿਚ ਪੱਕਾਪਨ ਅਤੇ ਸਮਾਜਕ, ਆਰਥਕ ਮਸਲਿਆਂ ਬਾਰੇ ਤਿਖੀ ਜਾਣਕਾਰੀ। ਇਹ ਦੋ ਮੁਢਲੇ ਨੁਕਤਿਆਂ ਤੇ ਫੈਸਲਾ ਹੋ ਸਕਦਾ ਹੈ ਕਿ ਆਇਆ ਨੌਜਵਾਨਾਂ ਨੂੰ ਵੋਟ ਦੇਣ ਦਾ ਹੱਕ ਦਿਤਾ ਜਾ ਸਕਦਾ ਹੈ ਜਾਂ ਨਹੀਂ। ਇਸ ਮੌਕੇ ਸਾਡੇ ਦੇਸ਼ ਦੇ ਨੌਜਵਾਨ ਜਿਹੜੇ 18 ਸਾਲ ਦੀ ਉਮਰ ਦੇ ਹਨ ਉਨ੍ਹਾਂ ਵਿਚ ਸਮਾਜਕ ਜ਼ਿੰਮੇਵਾਰੀ ਹੈ, ਸਿਆਸੀ ਜ਼ਿੰਮੇਵਾਰੀ ਹੈ, ਦੇਸ਼ ਭਗਤੀ ਹੈ, ਮੁਲਕ ਦੀ ਏਕਤਾ ਨੂੰ ਕਾਇਮ ਰਖਣ ਦੀ ਭਾਵਨਾ ਹੈ,

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਇਨ੍ਹਾਂ ਨੂੰ ਕੋਈ ਇਨਕਾਰ ਨਹੀਂ ਕਰ ਸਕਦਾ ਹੈ। ਇਤਿਹਾਸ ਵਿਚ ਕਦੇ ਵੀ ਨੌਜਵਾਨਾਂ ਵਲੋਂ ਇਨ੍ਹਾਂ ਗੱਲਾਂ ਪ੍ਰਤੀ ਇਨਕਾਰ ਨਹੀਂ ਕੀਤਾ ਗਿਆ ਹੈ। ਇਨ੍ਹਾਂ ਵਿਚ ਕੁਰਬਾਨੀ ਦਾ ਮਾਦਾ ਹੈ ਅਤੇ ਨੌਜਵਾਨੀ ਦੀ ਉਮਰ ਵਿਚ ਇਹ ਮਾਦਾ ਹਮੇਸ਼ਾਂ ਹੀ ਜ਼ਿਆਦਾ ਰਹਿੰਦਾ ਹੈ। ਅਤੇ ਇਹ ਮਾਦਾ ਬੁਢੀ ਉਮਰ ਵਿਚ ਘਟਦਾ ਚਲਾ ਜਾਂਦਾ ਹੈ। ਬੁਢੇ ਆਦਮੀ ਲਾਲਚੀ ਹੁੰਦੇ ਹਨ ਅਤੇ ਨੌਜਵਾਨ ਹਨ ਅਤੇ ਕੁਰਬਾਨੀ ਕਰਨ ਲਈ ਤਿਆਰ ਰਹਿੰਦਾ ਹੈ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਮੇਰੇ ਖੂਨ ਵਿਚ ਨੌਜਵਾਨਾਂ ਨਾਲੋਂ ਜ਼ਿਆਦਾ ਗਰਮੀ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਐਕਸੈਪਸ਼ਨਜ਼ ਹੁੰਦੀਆਂ ਹੀ ਹਨ । ਮੈਂ ਇਹ ਕਹਿਣਾ ਚਾਹੁੰਦੇ ਹਾਂ ਕਿ ਡਬਲ ਸਟੈਂਡਰਡ ਨਹੀਂ ਰਹਿਣਾ ਚਾਹੀਦਾ ਹੈ । 18 ਸਾਲ ਦੇ ਮੁੰਡੇ ਵਿਆਹ ਕਰ ਸਕਦੇ ਹਨ, ਜਾਇਦਾਦ ਦੇ ਵਾਰਿਸ ਬਣ ਸਕਦੇ ਹਨ ਫੇਰ ਉਹ ਵੋਟ ਕਿਉਂ ਨਹੀਂ ਪਾ ਸਕਦੇ। ਇਹ ਡਬਲ ਸਟੈਂਡਰਡ ਵਾਲੀ ਗੱਲ ਖ਼ਤਮ ਹੋਣੀ ਚਾਹੀਦੀ ਹੈ। ਕਈ ਲੋਕ ਕਹਿੰਦੇ ਹਨ ਕਿ ਜੇ ਨੌਜਵਾਨਾਂ ਨੂੰ ਵੋਟ ਦੇਣ ਦਾ ਹੱਕ ਦਿਉਗੇ ਤਾਂ ਇਹ ਪੜ੍ਹਨਾ ਛੱਡ ਦੇਣਗੇ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਏਗਾ (ਵਿਘਨ) । 21 ਸਾਲ ਦੇ ਨੌਜਵਾਨਾਂ ਨੂੰ ਹੱਕ ਦੇਣ ਦਾ ਮਤਲਬ ਇਹ ਹੈ ਕਿ ਇਹ ਆਪਣੀ ਮਰਜ਼ੀ ਦਾ ਆਪ ਲੀਡਰ ਚੁਣ ਸਕਣ। ਇਸੇ ਤਰ੍ਹਾਂ ਹੀ ਜੇ 18 ਸਾਲ ਦੀ ਉਮਰ ਦੇ ਨੌਜਵਾਨਾਂ ਨੂੰ ਵੋਟ ਦਾ ਹੱਕ ਦਿਤਾ ਜਾਵੇਗਾ ਤਾਂ ਇਹ ਸੋਚਣਾ ਕਿ ਇਨ੍ਹਾਂ ਦੀ ਐਜੂਕੇਸ਼ਨ ਰੁਕ ਜਾਏਗੀ ਅਤੇ ਇਨ੍ਹਾਂ ਦਾ ਹਰ ਪਾਸੇ ਧਿਆਨ ਹਟ ਜਾਏਗਾ, ਇਹ ਬਿਲਕੁਲ ਗਲਤ ਗੱਲ ਹੈ। ਇਸ ਬਾਰੇ ਦੂਜੇ ਮੁਲਕਾਂ ਦਾ ਤਜਰਬਾ ਦੱਸਦਾ ਹੈ (ਵਿਘਨ) ਮੈਂ ਦੁਨੀਆਂ ਦੇ ਦੇਸ਼ਾਂ ਬਾਰੇ ਦਸਦਾ ਹਾਂ ਕਿ ਉਥੇ ਕਿੰਨੀ ਉਮਰ ਵਾਲਿਆਂ ਨੂੰ ਵੋਟ ਦੇਣ ਦਾ ਅਖਤਿਆਰ ਕਦੋਂ ਮਿਲਿਆ ਹੈ। ਰੂਸ ਵਿਚ ਇਹ 18 ਸਾਲ ਦੀ ਉਮਰ ਵਾਲਿਆਂ ਨੂੰ ਵੋਟ ਦੇਣ ਦਾ ਅਧਿਕਾਰ ਜੋ ਮਿਲਿਆ ਉਹ 1936 ਵਿਚ ਮਿਲਿਆ। 1936 ਤੋਂ ਬਾਅਦ ਰੂਸ ਵਿਚ ਜਦੋਂ ਇਹ ਅਧਿਕਾਰ ਮਿਲਿਆ ਤਾਂ ਉਦੋਂ ਤੋਂ ਹੀ ਉਹ ਦੇਸ਼ ਤਰੱਕੀ ਕਰਦਾ ਆ ਰਿਹਾ ਹੈ । ਉਥੇ ਕੋਈ ਨੁਕਾਸਨ ਨਹੀਂ ਹੋਇਆ । ਇਸੇ ਤਰ੍ਹਾਂ ਅਮਰੀਕਾ ਵਿਚ ਅਤੇ ਬਰਤਾਨੀਆ ਵਿਚ ਇਹ ਅਧਿਕਾਰ 18 ਸਾਲ ਦੀ ਉਮਰ ਵਾਲਿਆਂ ਨੂੰ ਸੰਨ 1970 ਵਿਚ ਮਿਲਿਆ। ਉਥੇ ਵੀ ਕੋਈ ਨੁਕਸਾਨ ਨਹੀਂ ਹੋਇਆ ਹੈ। ਫੇਰ ਇਸ ਤੋਂ ਬਾਅਦ ਜਾਪਾਨ, ਈਰਾਨ, ਆਸਟਰੇਲੀਆ ਅਤੇ ਸਵਿਟਜ਼ਰਲੈਂਡ ਵਿਚ 20 ਸਾਲ ਦੀ ਉਮਰ ਵਾਲਿਆਂ ਨੂੰ ਵੋਟ ਦੇਣ ਦਾ ਹੱਕ ਹੈ । ਇਕ ਮੁਲਕ ਹੈ ਡੈਨਮਾਰਕ ਉਥੇ 23 ਸਾਲ ਦੀ ਉਮਰ ਵਾਲਿਆਂ ਨੂੰ ਵੋਟ ਦੇਣ ਦਾ ਹੱਕ ਹੈ। ਬਾਕੀ ਤਕਰੀਬਨ ਬਾਈ ਐਂਡ ਲਾਰਜ ਦੁਨੀਆਂ ਦੇ ਸਾਰੇ ਮੁਲਕਾਂ ਵਿਚ 18 ਸਾਲ ਦੀ ਉਮਰ ਵਾਲਿਆਂ ਨੂੰ ਵੋਟ ਦੇਣ ਦਾ ਹੱਕ ਹੈ। ਇਸ ਅਧਾਰ ਉਤੇ ਅਸੀਂ ਇਸ ਮਤੇ ਦੀ ਪਰੋੜ੍ਹਤਾ ਕਰਦੇ ਹਾਂ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਸਾਡਾ ਵਿਧਾਨ ਬਣਿਆ ਸਾਡੇ ਪੀਪਲ ਰਿਪਰੀਜ਼ੈਂਟੇਸ਼ਨ ਐਕਟ ਵਿਚ ਕੁਝ ਤਬਦੀਲੀਆਂ ਦੀ ਲੋੜ ਮਹਿਸੂਸ ਹੋਈ। ਇਸ ਲਈ ਜੁਆਇੰਟ ਪਾਰਲੀਮੈਂਟਰੀ ਕਮੇਟੀ ਮੁਕਰਰ ਕੀਤੀ ਗਈ। ਉਸ ਕਮੇਟੀ ਨੇ ਰਿਕਮੈਂਡੇਸ਼ਨ ਕਰਨੀ ਸੀ ਪਾਰਲੀਮੈਂਟ ਦੇ ਪੀਪਲ ਰਿਪ੍ਰੈਜ਼ੈਂਟੇਸ਼ਨ ਐਕਟ ਵਿਚ। ਉਨ੍ਹਾਂ ਨੇ ਇਕ ਰਿਕਮੈਂਡੇਸ਼ਨ ਇਹ ਦਿਤੀ ਕਿ ਵੋਟਿੰਗ ਏਜ 21 ਸਾਲ ਦੀ ਬਜਾਏ 18 ਸਾਲ ਕਰ ਦਿਤੀ ਜਾਵੇ। ਇਸ ਕਮੇਟੀ ਵਿਚ ਸਾਰੀਆਂ ਪਾਰਟੀਆਂ ਦੇ ਪ੍ਰਤੀਨਿਧ ਸ਼ਾਮਿਲ ਸਨ। ਇਸ ਵਿਚ ਕਾਂਗਰਸ, ਜਨ ਸੰਘ, ਕਮਿਊਨਿਸਟ ਸਾਰੀਆਂ ਪਾਰਟੀਆਂ ਦੇ ਪ੍ਰਤੀਨਿਧ ਸਨ। ਇਸ ਦਲੀਲ ਦੇ ਹੁੰਦੇ ਹੋਇਆਂ ਇਹ ਗਲ ਬਿਲ ਕੁਲ ਵਾਜਬ ਨਹੀਂ ਕਿ ਇਸ ਵੇਲੇ ਕਰੋੜਾਂ ਨੌਜਵਾਨਾਂ ਨੂੰ ਜਿਹੜੇ ਕਿ 18 ਸਾਲ ਦੇ ਹੋ ਗਏ ਹਨ ਉਨ੍ਹਾਂ ਨੂੰ ਵੋਟ ਦੇਣ ਦੇ ਅਧਿਕਾਰ ਤੋਂ ਵਾਂਝਿਆ ਰਖਿਆ ਜਾਵੇ। ਇਨ੍ਹਾਂ ਨੂੰ ਇਹ ਹੱਕ ਮਿਲਣਾ ਚਾਹੀਦਾ ਹੈ।

ਬਲਕਿ ਮੈਂ ਕਹਾਂਗਾ ਕਿ ਉਨ੍ਹਾਂ ਨੂੰ ਸਮਾਜਕ ਤੌਰ ਤੇ, ਇੰਪਲਾਇਮੈਂਟ ਦਾ ਹੱਕ ਹੈ, ਐਜੂਕੇਸ਼ਨ ਦਾ ਹੱਕ ਆਦਿ ਇਹ ਸਾਰੇ ਹੱਕ ਉਨ੍ਹਾਂ ਨੂੰ ਦਿਤੇ ਜਾਣੇ ਚਾਹੀਦੇ ਹਨ ਨਹੀਂ ਤਾਂ ਫਿਰ ਯੂਥ ਤਬਕਾ ਗਲਤ ਪਾਸੇ ਜਾਵੇਗਾ । ਨਕਸਲਾਈਟਸ ਕਿਉਂ ਉਠ ਰਹੇ ਹਨ, ਕਿਉਂ ਕਿ ਉਨ੍ਹਾਂ ਵਿਚ ਫਰੱਸਟਰੇਸ਼ਨ ਆ ਗਈ ਹੈ, ਉਹ ਫਰੱਸਟਰੇਟ ਹੋ ਗਏ ਹਨ । ਨੌਜਵਾਨ ਤਬਕਾ ਪੜ੍ਹਦਾ ਹੈ ਪਰ ਫਿਰ ਉਨ੍ਹਾਂ ਨੂੰ ਨੌਕਰੀ ਨਹੀਂ ਮਿਲਦੀ । ਉਹ ਫਰੱਸਟਰੇਟ ਹੋ ਗਿਆ ਹੈ । ਉਹ ਸਮਝਦਾ ਹੈ ਕਿ ਬੰਦੂਕ ਦੀ ਨਾਲੀ ਨਾਲ ਇਨਕਲਾਬ ਆ ਜਾਵੇ । ਇਸ ਤਰ੍ਹਾਂ ਉਹ ਦੂਜੇ ਪਾਸੇ ਚਲਾ ਜਾਂਦਾ ਹੈ । ਅੱਜ ਆਂਧਰਾ ਪ੍ਰਦੇਸ਼ ਵਿਚ ਕੀ ਹੋ ਰਿਹਾ ਹੈ । ਉਥੇ ਕਿਸ ਤਰ੍ਹਾਂ ਫੂਟ ਪਾਈ ਜਾ ਰਹੀ ਹੈ । ਨੌਜਵਾਨ ਤਬਕਾ ਅੱਗੇ ਵੱਧ ਰਿਹਾ ਹੈ । ਜੇ ਇਸੇ ਤਰ੍ਹਾਂ ਹਾਲਾਤ ਰਹੇ ਤਾਂ ਇਸ ਤਰ੍ਹਾਂ ਉਹ ਸਾਡੇ ਮੁਲਕ ਨੂੰ ਤਬਾਹ ਕਰਨਗੇ, ਸਾਡੀ ਇੰਟੈਗਰਿਟੀ ਨੂੰ ਤੋੜਨਗੇ । ਅੱਜ ਨੌਜਵਾਨ ਡਿਸਕੰਟੈਂਟਿਡ ਹੈ । ਉਸ ਦੀਆਂ ਡੀਮਾਂਡਜ਼ ਨਹੀਂ ਮੰਨੀਆਂ ਜਾਂਦੀਆਂ । ਉਸ ਨੂੰ ਪਾਰਲੀਮੈਂਟ ਵਿਚ ਅਤੇ ਐਜੂਕੇਸ਼ਨ ਆਦਿ ਵਿਚ ਹੱਕ ਨਹੀਂ ਹੈ । ਉਸ ਦੀ ਤਾਲੀਮ ਦਾ ਚੰਗਾ ਪ੍ਰਬੰਧ ਨਹੀਂ ਹੈ । ਜਦ ਤੱਕ ਤਾਲੀਮ ਦਾ ਪ੍ਰਬੰਧ ਚੰਗਾ ਨਹੀਂ ਹੋਵੇਗਾ ਇਹ ਕੰਮ ਠੀਕ ਨਹੀਂ ਹੋਵੇਗਾ । (ਵਿਘਨ) । ਉਨ੍ਹਾਂ ਵਿਚ ਡਿਸਕੰਟੈਂਟਮੈਂਟ ਫੈਲੇਗੀ। ਫਿਰ ਇਸ ਤਰ੍ਹਾਂ ਰੀਐਕਸ਼ਨਰੀ ਫੋਰਸਿਜ਼ ਉਠਣਗੀਆਂ, ਜਿਸ ਤਰ੍ਹਾਂ ਅੱਜ ਕੁਝ ਰੀਐਕਸ਼ਨਰੀ ਫੋਰਸਿਜ਼ ਉਨ੍ਹਾਂ ਨੂੰ ਉਪਰ ਉਠਾਉਣ ਦੀ ਕੋਸ਼ਿਸ਼ ਕਰ ਰਹੀਆਂ ਹਨ । ਇਸ ਲਈ ਮੈਂ ਕਹਾਂਗਾ ਕਿ 18 ਸਾਲ ਦੇ ਨੌਜਵਾਨ ਨੂੰ ਸਿਰਫ ਵੋਟ ਦਾ ਹੱਕ ਹੀ ਨਾ ਦਿਓ ਬਲਕਿ ਦੇਸ਼ ਦੇ ਸਮਾਜਿਕ ਅਤੇ ਆਰਥਿਕ ਜੀਵਨ ਵਿਚ ਉਨ੍ਹਾਂ ਨੂੰ ਯੋਗ ਥਾਂ ਦਿਓ । ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰ ਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, 1972 ਵਿਚ ਮੈਂ ਆਪਣੇ ਵੱਲੋਂ ਇਕ ਮਤਾ ਲਿਆਂਦਾ ਸੀ । ਉਹ ਮਤਾ ਮੈਂ ਇਹ ਲਿਆਂਦਾ ਸੀ ਕਿ ਜਿਹੜੇ 1947 ਤੋਂ ਲੈ ਕੇ ਅੱਜ ਤੱਕ ਪਛੜੀਆਂ ਸ਼੍ਰੇਣੀਆਂ ਨੂੰ ਕਰਜ਼ੇ ਦਿਤੇ ਗਏ ਹਨ, ਉਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲ ਦਿਤਾ ਜਾਵੇ । ਪਰ, ਡਿਪਟੀ ਸਪੀਕਰ ਸਾਹਿਬ, ਹੋਇਆ ਕੀ (ਵਿਘਨ) ਉਹ ਮਤਾ ਮਤਾ ਬਣ ਕੇ ਹੀ ਰਹਿ ਗਿਆ । ਉਸ ਦੇ ਉਤੇ ਕੋਈ ਅਮਲ ਨਹੀਂ ਹੋਇਆ । ਮੈਨੂੰ ਅੱਜ ਵੀ ਇਹ ਡਰ ਹੈ ਕਿ ਇਹ ਜਿਹੜਾ ਮਤਾ ਲਿਆਂਦਾ ਗਿਆ ਹੈ ਕਿ ਇਹ ਵੀ ਇਸੇ ਤਰ੍ਹਾਂ ਨਾ ਰਹਿ ਜਾਵੇ । ਇਸ ਨੂੰ ਸਰਵ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ । ਪਰ ਇਸ ਦਾ ਪਤਾ ਤਾਂ ਇਨ੍ਹਾਂ ਨੂੰ ਇਸ ਗੱਲ ਤੋਂ ਲੱਗ ਜਾਂਦਾ ਹੈ ਕਿ ਕਾਂਗਰਸ ਬੈਂਚਿਜ਼ ਵਾਲੇ ਹੁਣ ਹਾਊਸ ਵਿਚ ਕਿੰਨੇ ਹਾਜ਼ਰ ਹਨ । ਇਸ ਤੋਂ ਪਤਾ ਲਗ ਜਾਂਦਾ ਹੈ ਕਿ ਉਹ ਇਸ ਦੇ ਕਿੰਨੇ ਹੱਕ ਵਿਚ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, 18 ਸਾਲ ਦੀ ਉਮਰ ਦਾ ਜਿਹੜਾ ਨੌਜਵਾਨ ਹੈ ਉਹ ਅੱਜ ਬੜਾ ਸੂਝ ਬੂਝ ਵਾਲਾ ਹੈ । ਉਹ ਹਰ ਪੱਖ ਤੋਂ, ਸਮਾਜਿਕ, ਰਾਜਨੀਤਕ ਅਤੇ ਆਰਥਿਕ ਤੌਰ ਤੇ ਬੜਾ ਸਿਆਣਾ ਹੈ ਅਤੇ ਉਹ ਸਾਰੀਆਂ ਇਨ੍ਹਾਂ ਗੁੰਝਲਾਂ ਨੂੰ ਸਮਝਦਾ ਹੈ । ਮੈਂ ਇਸ ਮਤੇ ਦੀ ਪੁਰ ਜ਼ੋਰ ਹਮਾਇਤ ਕਰਦਾ ਹਾਂ, ਕਿਉਂਕਿ ਅੱਜ ਤੋਂ ਹੀ ਨਹੀਂ ਪਹਿਲੇ ਪੁਰਾਣਿਆਂ ਸਮਿਆਂ ਤੋਂ ਹੀ ਸਾਡਾ ਨੌਜਵਾਨ ਸੂਝ ਬੂਝ ਵਾਲਾ ਹੈ । ਤੁਹਾਨੂੰ ਇਸ ਗੱਲ ਦਾ ਪਤਾ ਲੱਗ ਜਾਵੇਗਾ ਕਿ ਸਰਦਾਰ ਕਰਤਾਰ ਸਿੰਘ ਜੀ ਸਰਾਭਾ ਜੋ ਕਿ 14 ਸਾਲ ਦੀ ਉਮਰ ਵਿਚ ਸਿਆਸਤ ਵਿਚ ਆਇਆ ਸੀ ਅਤੇ ਉਸ ਨੇ 18 ਸਾਲ ਦੀ ਉਮਰ ਵਿਚ ਆਪਣੇ ਦੇਸ਼ ਨੂੰ ਗੁਲਾਮੀ ਤੋਂ ਰਾਹਤ ਦਿਲਾਉਣ ਦੀ ਖਾਤਰ ਫਾਂਸੀ ਨੂੰ ਹੱਸ ਕੇ ਚੁੰਮਿਆਂ। (ਤਾੜੀਆਂ) ਮੈਂ ਕਹਿੰਦਾ ਹਾਂ ਕਿ ਸਾਡਾ ਜਿਹੜਾ ਨੌਜਵਾਨ ਹੈ ਉਹ ਬੜਾ ਸਿਆਣਾ ਅਤੇ ਸੂਝ ਵਾਲਾ ਹੈ । ਇਸ ਲਈ ਉਸ ਨੂੰ ਵੋਟ ਦਾ ਹੱਕ ਦੇਣਾ ਚਾਹੀਦਾ ਹੈ । ਪਰ ਸਾਡੇ ਕੁਝ ਵੀਰ ਇਸ ਮਤੇ ਦੇ ਵਿਰੁਧ ਹਨ । ਉਨ੍ਹਾਂ ਨੇ ਇਸ ਮਤੇ ਦੀ ਵਿਰੋਧਤਾ ਕੀਤੀ ਹੈ । ਕਿਉਂ ਵਿਰੋਧਤਾ ਹੋਈ ਹੈ ਕਿਉਂ ਕਿ ਉਹ ਜਿਹੜੇ ਵੀਰ ਹਨ ਓਹ ਸਰਮਾਏਦਾਰੀ ਨਿਜ਼ਾਮ ਨਾਲ ਸਬੰਧ ਰੱਖਦੇ ਹਨ । ਉਨ੍ਹਾਂ ਨੂੰ ਪਤਾ

[ਮਾਸਟਰ ਚੰਦ ਸਿੰਘ]

ਹੈ ਕਿ ਅੱਜ ਜਿਹੜਾ ਨੌਜਵਾਨ ਹੈ ਉਹ ਸਰਮਾਏਦਾਰੀ ਢਾਂਚੇ ਦੇ ਬਿਲਕੁਲ ਖਿਲਾਫ ਹੈ ਅਤੇ ਉਹ ਉਸ ਨੂੰ ਬਦਲਣ ਤੇ ਤੁਲਿਆ ਹੋਇਆ ਹੈ । ਇਸ ਕਰਕੇ ਉਹ ਆਪਣਾ ਪੱਖ ਪੇਸ਼ ਕਰ ਰਹੇ ਹਨ। ਉਹ ਸਾਮਰਾਜੀਆਂ ਦੇ ਹੱਕ ਵਿਚ ਬੋਲ ਰਹੇ ਹਨ । (ਵਿਘਨ) ਹਰ ਪਾਸੇ ਜਿਹੜਾ ਨੌਜਵਾਨ ਹੈ ਉਹ ਮੂਹਰੇ ਚੱਲ ਰਿਹਾ ਹੈ ਬੇਸ਼ਕ ਲੜਾਈ ਕਿਉਂ ਨਾ ਹੋਵੇ । ਤੁਹਾਨੂੰ ਪਤਾ ਹੋਣਾ ਹੈ ਕਿ ਕਿਸ ਤਰ੍ਹਾਂ ਬੰਗਲਾ ਦੇਸ਼, ਵਿਅਤਨਾਮ, ਕੋਰੀਆ ਅਤੇ ਲਾਉਸ ਵਿਚ ਕਿਸ ਤਰ੍ਹਾਂ ਨੌਜਵਾਨ ਅੱਗੇ ਵੱਧ ਰਿਹਾ ਹੈ ਅਤੇ ਸਾਮਰਾਜੀਆਂ ਦੇ ਦੰਦ ਭੰਨ ਰਿਹਾ ਹੈ । ਉਸ ਨੂੰ ਪਤਾ ਹੈ ਕਿ ਅਸੀਂ ਆਜ਼ਾਦ ਹੋਣਾ ਹੈ । (ਵਿਘਨ)

**ਸ੍ਰੀ ਪ੍ਰੇਮ ਗੁਪਤਾ** : * * * (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਬੰਗਲਾ ਦੇਸ਼ ਦੀ ਲੜਾਈ ਹੋਈ । ਉਸ ਵੇਲੇ ਚੀਨ ਨੇ ਪਾਕਿਸਤਾਨ ਦੀ ਮੱਦਦ ਕੀਤੀ । ਉਸ ਵੇਲੇ ਮੇਰੀ ਪਾਰਟੀ ਨੇ ਸਭ ਤੋਂ ਪਹਿਲਾਂ ਚੀਨ ਨੂੰ ਕੰਡੈਮ ਕੀਤਾ ਅਤੇ ਕਿਹਾ ਕਿ ਚੀਨ ਨੇ ਠੀਕ ਨਹੀਂ ਕੀਤਾ । (ਤਾੜੀਆਂ) (ਵਿਘਨ) ਗੁਪਤਾ ਜੀ ਨੇ ਉਸ ਨੂੰ ਪੜ੍ਹਿਆ ਨਹੀਂ ਭਾਵੇਂ ਉਹ ਪਰੋਗਰੈਸਿਵ ਅਖਵਾਉਂਦੇ ਹਨ । (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਸੀ. ਪੀ. ਐਮ. ਦੀ ਵਿਜੈਵਾੜਾ ਵਿਚ ਕਾਨਫਰੰਸ ਹੋਈ ਸੀ ਕੀ ਉਸ ਦੇ ਵਿਚ ਮਾਉਜ਼ੇ-ਤੁੰਗ ਦੀ ਫੋਟੋ ਲਾਈ ਹੋਈ ਸੀ ਜਾਂ ਨਹੀਂ ? (ਵਿਘਨ)

**ਮਾਸਟਰ ਚੰਦ ਸਿੰਘ** : ਉਸ ਵੇਲੇ ਅਸੀਂ ਆਪਣਾ ਸਟੈਂਡ ਠੀਕ ਰੱਖਿਆ ਸੀ । ਉਸੇ ਕਰਕੇ ਸਾਡੀਆਂ ਦੋ ਪਾਰਟੀਆਂ ਹੋਈਆਂ ਸਨ । (ਵਿਘਨ) ਇਹ ਵੀ ਸਾਡੇ ਨਾਲ ਹੀ ਧੱਕੇ ਖਾਂਦਾ ਰਿਹਾ ਹੈ ਪਤਾ ਨਹੀਂ ਫਿਰ ਕਿਧਰ ਨੂੰ ਮੁੜੇਗਾ । (ਵਿਘਨ) (ਹਾਸਾ) ਮੈਂ ਕਹਿ ਰਿਹਾ ਸੀ ਕਿ ਨੌਜਵਾਨਾਂ ਨੂੰ ਵੋਟ ਦਾ ਅਧਿਕਾਰ ਦੇਣਾ ਚਾਹੀਦਾ ਹੈ । ਦੇਸ਼ ਨੂੰ ਅਜ਼ਾਦ ਕਰਾਉਣ ਵਾਸਤੇ ਉਹ ਹਰ ਸੰਭਵ ਯਤਨ ਕਰਦੇ ਰਹੇ ਹਨ । ਇਸ ਕਰਕੇ ਵੀ ਮੈਂ ਕਹਿੰਦਾ ਹਾਂ ਕਿ 18 ਸਾਲ ਦੀ ਉਮਰ ਦਾ ਜਿਹੜਾ ਨੌਜਵਾਨ ਹੈ, ਉਸ ਨੂੰ ਵੋਟ ਦੇਣ ਦਾ ਅਧਿਕਾਰ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਕਾਮਰੇਡ ਸਾਹਿਬ ਨੇ ਹੁਣੇ ਦੱਸਿਆ ਸੀ ਕਿ ਤਕਰੀਬਨ ਹੋਰ 20 ਮੁਲਕਾਂ ਦੇ ਵਿਚ ਉਨ੍ਹਾਂ ਨੇ 18 ਸਾਲ ਦੇ ਉਮਰ ਵਾਲੇ ਨੂੰ ਵੋਟ ਦਾ ਅਧਿਕਾਰ ਦਿਤਾ ਹੈ । ਇਸ ਤੋਂ ਪਤਾ ਲਗਦਾ ਹੈ ਕਿ ਉਹ ਮੁਲਕ ਕਿਤਨੇ ਸਮਾਜਵਾਦੀ ਹਨ । ਉਹ ਮੁਲਕ ਕਿਸ ਤਰ੍ਹਾਂ ਆਪਣੇ ਨੌਜਵਾਨ ਨੂੰ ਸੈਟਿਸਫਾਈ ਕਰਦੇ ਹਨ । ਸਾਮਰਾਜ ਕੰਟਰੀਜ਼ ਜਿਸ ਤਰ੍ਹਾਂ ਅਮਰੀਕਾ ਅਤੇ ਬਰਤਾਨੀਆ ਹਨ, ਉਨ੍ਹਾਂ ਨੂੰ 18 ਸਾਲ ਦੀ ਉਮਰ ਦਾ ਅਧਿਕਾਰ ਦੇਣਾ ਪਿਆ ਹੈ । ਉਹ ਅਧਿਕਾਰ ਉਨ੍ਹਾਂ ਨੂੰ ਦਿੰਦੇ ਵੀ ਕਿਉਂ ਨਾ। ਅਮਰੀਕਾ ਨੇ ਵਿਅਤਨਾਮ ਦੀ ਲੜਾਈ ਲੜੀ । ਉਥੇ ਦੇ ਨੌਜਵਾਨਾਂ ਨੇ ਉਸ ਨੂੰ ਅਪੀਲ ਕੀਤੀ ਕਿ ਉਥੋਂ ਫੌਜਾਂ ਕੱਢੋ । ਇਸ ਤਰ੍ਹਾਂ ਉਨ੍ਹਾਂ ਨੇ ਆਪਣਾ ਹੱਕ ਆਪਣੀ ਤਾਕਤ ਨਾਲ ਲਿਆ, ਆਪਣਾ ਹੱਕ ਡੰਡੇ ਨਾਲ ਲਿਆ । ਅੱਜ ਹੋਰ ਵੀ ਬਹੁਤ ਸਾਰੇ ਮੁਲਕਾਂ ਵਿਚ, ਸਾਮਵਾਦੀ ਮੁਲਕਾਂ ਵਿਚ ਜਿਸ ਤਰ੍ਹਾਂ ਬਲਗਾਰੀਆ, ਚੈਕੋਸਲਵਾਕੀਆ, ਹੰਗਰੀ, ਯੁਗੋਸਲਵਾਕੀਆ, ਅਲਬਾਨੀਆ ਅਤੇ ਚੀਨ ਆਦਿ ਜਿਹੇ ਮੁਲਕਾਂ ਵਿਚ 18 ਸਾਲ ਦੀ ਉਮਰ ਦੀ ਹੱਦ ਰੱਖੀ ਹੈ । ਉਨ੍ਹਾਂ ਨੇ 18 ਸਾਲ ਦੇ ਨੌਜਵਾਨ ਨੂੰ ਵੋਟ ਦੇਣ ਦਾ ਅਧਿਕਾਰ ਦਿਤਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਅੱਜ ਇਹ ਕਿਉਂ ਨਹੀਂ ਅਜਿਹਾ ਕਰ ਰਹੇ । ਕਿਉਂਕਿ ਜਿਹੜੀ ਕਾਂਗਰਸ ਜਮਾਤ ਹੈ, ਉਹ ਸਰਮਾਏਦਾਰ ਜਮਾਤ ਹੈ । (ਵਿਘਨ)

*Expunged as ordered by the Chair.

ਸ੍ਰੀ ਡਿਪਟੀ ਸਪੀਕਰ : ਇਨ੍ਹਾਂ ਦੀ ਮੈਜਾਰਿਟੀ ਹੱਕ ਵਿਚ ਬੋਲੇ ਹਨ । (But the majority of the members of Congress Party, who have taken part in the discussion has spoken in favour of the resolution.)

**ਮਾਸਟਰ ਚੰਦ ਸਿੰਘ** : ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਨੌਜਵਾਨ ਤਬਕਾ ਸਰਮਾਏਦਾਰੀ ਸਿਸਟਮ ਨੂੰ ਖਤਮ ਕਰ ਦੇਵੇਗਾ ਅਤੇ ਜੇ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਦੇ ਦਿਤਾ ਤਾਂ ਬਹੁਤੀ ਗਿਣਤੀ ਮਜ਼ਦੂਰਾਂ ਵਿਚੋਂ ਆਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਜੇ ਬਹੁਤੇ ਹੱਕ ਵਿਚ ਹਨ ਤਾਂ ਫਿਰ ਇਸ ਨੂੰ ਪਾਸ ਕਰਾ ਦਿਓ ।

**ਡਾਕਟਰ ਅਮੀਰ ਸਿੰਘ ਕਲਕਟ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਦਿਓ ਅਸੀਂ ਵੀ ਆਪਣੇ ਵਿਊਜ਼ ਐਕਸਪਰੈਸ ਕਰਨੇ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਵੀ ਟਾਈਮ ਮਿਲੇਗਾ । (You will also get time.)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਕਾਂਗਰਸ ਨੂੰ ਪਤਾ ਹੈ ਕਿ ਜਿਹੜੇ 18 ਸਾਲ ਦੀ ਉਮਰ ਦੇ ਨੌਜਵਾਨ ਹਨ, ਉਹ ਕਿਸਾਨ ਅਤੇ ਮਜ਼ਦੂਰ ਵਰਗ ਵਿਚੋਂ ਜ਼ਿਆਦਾ ਲੋਕ ਹਨ । ਉਹ 10 ਕਰੋੜ ਹਨ । ਇਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਨੇ ਵੋਟ ਸਾਡੇ ਖਿਲਾਫ ਪਾਉਣੀ ਹੈ ਅਤੇ ਸਾਡੀ ਕੁਰਸੀ ਚਲੀ ਜਾਣੀ ਹੈ । ਇਹ ਇਸ ਕਰਕੇ ਇਸ ਦੀ ਵਿਰੋਧਤਾ ਕਰ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਜਿਵੇਂ ਪਹਿਲਾਂ ਪਾਰਲੀਮੈਂਟਰੀ ਕਮੇਟੀ ਬਣੀ ਸੀ ਉਸ ਨੇ ਵੀ 21 ਸਾਲ ਤੋਂ ਘਟਾ ਕੇ ਵੋਟ ਦੇਣ ਦਾ ਅਧਿਕਾਰ 18 ਸਾਲ ਦਾ ਦਿਤਾ ਸੀ । ਮੈਂ ਕਾਂਗਰਸ ਬੈਂਚਾਂ ਦੇ ਆਨਰੇਬਲ ਮੈਂਬਰਾਂ ਨੂੰ ਅਤੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਕਮੇਟੀ ਦੀ ਰਿਪੋਰਟ ਤੇ ਅਮਲ ਕਰ ਲੈਣ ਅਤੇ ਸਰਬ ਸੰਮਤੀ ਨਾਲ ਇਹ ਪਾਸ ਕਰ ਦੇਣ । ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਮੰਗ ਕਰਾਂਗਾ ਕਿ ਸਾਡੀ ਸਰਮਾਏਦਾਰੀ ਵਿਰੁਧ ਲੜਾਈ ਹੈ, ਅੱਜ ਮੁਲਕ ਵਿਚ ਨਵੀਂ ਸਰਮਾਏਦਾਰ ਬੈਠੇ ਹਨ ਉਨ੍ਹਾਂ ਨੂੰ ਵੋਟ ਦੇਣ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ, ਉਨ੍ਹਾਂ ਤੋਂ ਇਹ ਅਧਿਕਾਰ ਖੋਹ ਲੈਣਾ ਚਾਹੀਦਾ ਹੈ । ਸਾਡੇ ਨੌਜਵਾਨ ਤਬਕੇ ਵਾਸਤੇ 21 ਸਾਲ ਤੋਂ ਘਟਾ ਕੇ ਉਮਰ 18 ਸਾਲ ਕਰ ਦੇਣੀ ਚਾਹੀਦੀ ਹੈ, ਮੈਂ ਪੁਰ ਜ਼ੋਰ ਇਸ ਮਤੇ ਦੀ ਹਿਮਾਇਤ ਕਰਦਾ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਕ ਬੜਾ ਹੀ ਅਹਿਮ ਰੈਜ਼ੋਲਿਊਸ਼ਨ ਹੈ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨ ਦਾ ਜਿਸ ਤੋਂ ਇਹ ਸਰਕਾਰ ਭੱਜਣ ਦਾ ਯਤਨ ਕਰ ਰਹੀ ਹੈ । ਇਸ ਰੈਜ਼ੋਲਿਊਸ਼ਨ ਤੇ ਜੋ ਅੰਡਰ ਡਿਸਕਸ਼ਨ ਹੈ ਇਸ ਤੇ ਕਾਫੀ ਬਹਿਸ ਹੋ ਗਈ ਹੈ ਅਤੇ ਕਾਫੀ ਸਮਾਂ ਇਸ ਤੇ ਲੱਗ ਗਿਆ ਹੈ, ਮੇਰੀ ਅਰਜ਼ ਹੈ ਕਿ ਹੁਣ ਦੂਸਰਾ ਰੈਜ਼ੋਲਿਊਸ਼ਨ ਜੋ ਸਿਨਮਿਆਂ ਦੀ ਨੈਸ਼ਨੇਲਾਈਜੇਸ਼ਨ ਵਾਸਤੇ ਹੈ ਉਹ ਲੈਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਤੁਸੀਂ ਤਸ਼ਰੀਫ ਰੱਖੋ ਹੁਣ । (ਵਿਘਨ) (Brar Sahib, please resume your seat now.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ :** * * * * * *

**ਸ੍ਰੀ ਡਿਪਟੀ ਸਪੀਕਰ** : ਇਹ ਚੇਅਰ ਦੀ ਇਜਾਜ਼ਤ ਤੋਂ ਬਗੈਰ ਜੋ ਕੁਝ ਕਹਿ ਰਹੇ ਹਨ ਰੀਕਾਰਡ ਨਾ ਕੀਤਾ ਜਾਵੇ । ਬਰਾੜ ਸਾਹਿਬ ਤਸ਼ਰੀਫ਼ ਰੱਖੋ । (Whatever the hon. Member is saying without the permission of the Chair, should not be recorded. Brar Sahib, please resume your seat now.)

**ਸਰਦਾਰ ਆਜ਼ਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿੰਨੀਆਂ ਵੀ ਤਕਰੀਰਾਂ ਇਥੇ ਹੋਈਆਂ ਹਨ ਭਾਵੇਂ ਕਾਂਗਰਸੀ ਬੈਂਚਾਂ ਵਲੋਂ ਹੋਈਆਂ ਹਨ ਭਾਵੇਂ ਕਾਮਰੇਡ ਬੈਂਚਾਂ ਵਲੋਂ ਹੋਈਆਂ ਹਨ, ਅਸੀਂ ਸਾਰਿਆਂ ਨੇ ਇਸ ਮਤੇ ਦੀ ਹਿਮਾਇਤ ਕੀਤੀ ਔਰ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਆਨਰੇਬਲ ਹਾਊਸ ਦੀ ਕਾਨਸੈਂਸ ਦਾ ਵੀ ਪਤਾ ਲੱਗ ਗਿਆ ਹੈ । ਹੁਣ ਸਵਾ ਇੱਕ ਵੱਜ ਗਿਆ ਹੈ ਔਰ ਜੇ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਫਿਰ ਇਹ ਟਾਕ ਆਊਟ ਹੋ ਜਾਵੇਗਾ । ਮੈਂ ਸਮਝਦਾ ਹਾਂ ਕਿ ਜੇ ਸਾਰੇ ਮੈਂਬਰ ਸਾਹਿਬਾਨ ਇਹ ਫੀਲ ਕਰਦੇ ਹਨ ਕਿ 18 ਸਾਲ ਦੀ ਵੋਟ ਦਾ ਹੱਕ ਮਿਲਣਾ ਚਾਹੀਦਾ ਹੈ ਤਾਂ ਫਿਰ ਇਹ ਰਿਕਮੈਂਡ ਕਰਨਾ ਚਾਹੀਦਾ ਹੈ........

**ਸ੍ਰੀ ਡਿਪਟੀ ਸਪੀਕਰ** : ਬੜੇ ਬਜ਼ੁਰਗ ਮੈਂਬਰ ਕਪੂਰ ਸਾਹਿਬ ਔਰ ਅਜ਼ਾਦ ਸਾਹਿਬ ਬੋਲਣਾ ਚਾਹੁੰਦੇ ਹਨ ਉਨ੍ਹਾਂ ਦੀ ਵੀ ਰਾਏ ਲੈ ਲਓ । (ਵਿਘਨ) (The old parliamentarians like Shri Kapoor and Shri Azad went to speak on the resolution; please listen to their views also) (*Interruptions*)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਨੌਜਵਾਨ ਮੈਂਬਰ ਬੋਲਦੇ ਰਹੇ ਤਾਂ ਅਸੀਂ ਬੁਢੇ ਆਦਮੀ ਬੋਲੇ ਨਹੀਂ ਪਰ ਜਦ ਅਸੀਂ ਹੁਣ ਬੋਲਣਾ ਹੈ ਤਾਂ ਇਹ ਸੁਣਦੇ ਨਹੀਂ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ** : (ਲੁਧਿਆਣਾ, ਉਤਰੀ) ਡਿਪਟੀ ਸਪੀਕਰ ਸਾਹਿਬ, ਬੜੇ ਪੁਰਾਣੇ ਵੇਲੇ ਦੀ ਗੱਲ ਹੈ ਜਿਸ ਵੇਲੇ ਬ੍ਰਿਟਿਸ਼ ਸਰਕਾਰ ਦਾ ਹਿੰਦੁਸਤਾਨ ਦੇ ਵਿਚ ਰਾਜ ਸੀ:....

**ਸਰਦਾਰ ਜਸਵਿੰਦਰ ਸਿੰਘ ਬਰਾੜ :** * * * * *

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਬਗੈਰ ਪ੍ਰਮਿਸ਼ਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever is being said without the permission of the Chair, should not be recorded)

**ਸ੍ਰੀ ਸਰਦਾਰੀ ਲਾਲ ਕਪੂਰ** : ਉਸ ਵੇਲੇ ਕਿਸੀ ਹਿੰਦੁਸਤਾਨੀ ਨੂੰ ਪੂਰੇ ਤੌਰ ਤੇ ਵੋਟ ਦੇਣ ਦਾ ਅਧਿਕਾਰ ਨਹੀਂ ਸੀ । ਇਹ ਅਧਿਕਾਰ ਕਿਨ੍ਹਾਂ ਲੋਕਾਂ ਨੂੰ ਸੀ ? ਇਹ ਅਧਿਕਾਰ ਉਨ੍ਹਾਂ ਲੋਕਾਂ ਨੂੰ ਸੀ ਜਿਨ੍ਹਾਂ ਲੋਕਾਂ ਕੋਲ ਸਰਮਾਇਆ ਸੀ, ਜਿਨ੍ਹਾਂ ਲੋਕਾਂ ਕੋਲ ਵੱਡੀਆਂ ਵੱਡੀਆਂ ਜ਼ਮੀਨਾਂ ਸਨ ।

*Not recorded as ordered by the Chair.

ਜਦੋਂ ਹਿੰਦੁਸਤਾਨ ਅਜ਼ਾਦ ਹੋਇਆ ਤਾਂ ਹਿੰਦੁਸਤਾਨ ਦੇ ਕਨਸਟੀਚੂਐਂਟਸ ਨੇ ਵੋਟ ਦਾ ਅਧਿਕਾਰ 21 ਸਾਲ ਦੀ ਉਮਰ ਦੇ ਜਵਾਨਾਂ ਨੂੰ ਦਿਤਾ । 1948 ਵਿਚ ਹਿੰਦੁਸਤਾਨ ਵਿਚ ਜੋ ਇਲੈਕਸ਼ਨ ਹੋਈਆਂ ਤਾਂ ਉਨ੍ਹਾਂ ਇਲੈਕਸ਼ਨਾਂ ਵਿਚ ਵੋਟ ਪਾਉਣ ਦਾ ਅਧਿਕਾਰ 21 ਸਾਲ ਦੇ ਨੌਜਵਾਨ ਨੂੰ ਹੀ ਸੀ । ਅੱਜ 25 ਸਾਲ ਦਾ ਅਰਸਾ ਬੀਤ ਗਿਆ ਹੈ, ਇਸ ਅਰਸੇ ਵਿਚ ਲੋਕਾਂ ਨੂੰ ਸਮਝਣ ਦੀ ਸ਼ਕਤੀ ਮਿਲੀ ਹੈ ਔਰ ਨੌਜਵਾਨ ਤਬਕਾ ਜਿਸ ਨੂੰ 21 ਸਾਲ ਦੀ ਵੋਟ ਦਾ ਅਧਿਕਾਰ ਮਿਲਿਆ ਸੀ, ਉਸ ਨੇ ਮੁਲਕ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਅਤੇ ਮੁਲਕ ਨੂੰ ਉਹ ਸਮਝਣ ਲੱਗ ਪਿਆ । ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਆਜ਼ਾਦੀ ਵਿਚ ਜੋ ਲੜਾਈ ਹੋਈ, ਜੋ ਕੁਰਬਾਨੀ ਦਿਤੀ ਗਈ ਉਨ੍ਹਾਂ ਵਿਚ ਸਭ ਤੋਂ ਵੱਧ ਕੁਰਬਾਨੀ ਦੇਣ ਵਾਲੇ 18 ਸਾਲ ਦੀ ਉਮਰ ਦੇ ਹੀ ਜਵਾਨ ਸਨ । (ਵਿਘਨ) ਹੁਣ ਵੀ ਅਸੀਂ ਦੇਖਦੇ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜਦੋਂ ਸਾਡੀਆਂ ਇਲੈਕਸ਼ਨਾਂ ਹੁੰਦੀਆਂ ਹਨ ਜਾਂ ਕੋਈ ਹੋਰ ਗੱਲ ਹੁੰਦੀ ਹੈ ਤਾਂ ਸਾਡੇ 18 ਸਾਲ ਦੀ ਉਮਰ ਦੇ ਜਵਾਨ, 16 ਸਾਲ ਦੀ ਉਮਰ ਦੇ ਮੁੰਡੇ ਉਸ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਹਨ । ਜਦੋਂ ਸਾਡੀਆਂ ਇਲੈਕਸ਼ਨਾਂ ਹੁੰਦੀਆਂ ਹਨ ਸਾਡੇ ਜਵਾਨ ਮੁੰਡੇ ਜਿਨ੍ਹਾਂ ਦੀ ਉਮਰ 14-15-16 ਸਾਲ ਦੀ ਹੁੰਦੀ ਹੈ ਉਹ ਝੰਡੇ ਲੈ ਕੇ ਫਿਰਦੇ ਰਹਿੰਦੇ ਹਨ ਸਾਰੀਆਂ ਪਾਰਟੀਆਂ ਦੀ ਇਲੈਕਸ਼ਨ ਵਿਚ ਸਭ ਤੋਂ ਅੱਗੇ ਹੁੰਦੇ ਹਨ ਪਰ ਸਾਡੇ ਬੁਢੇ ਬੁੱਢੇ ਆਦਮੀ ਜੋ ਹਨ ਉਹ ਘਰਾਂ ਵਿਚ ਹੀ ਬੈਠੇ ਰਹਿੰਦੇ ਹਨ ।

ਦੂਸਰੀ ਗੱਲ ਕੁਰਬਾਨੀ ਵੱਲ ਉਨ੍ਹਾਂ ਦੀ ਦੇਖੋ ਕਿ 16-16, 18-18 ਸਾਲ ਦੀ ਉਮਰ ਵਿਚ ਮੁੰਡਿਆਂ ਨੇ ਕੁਰਬਾਨੀਆਂ ਦਿਤੀਆਂ, ਕੀ ਅਸੀਂ ਉਨ੍ਹਾਂ ਜਾਨਾਂ ਦੇਣ ਵਾਲਿਆਂ ਦੀਆਂ ਕੁਰਬਾਨੀਆਂ ਨੂੰ ਭੁਲਾ ਸਕਦੇ ਹਾਂ ? ਉਨ੍ਹਾਂ ਦੀ ਕੁਰਬਾਨੀ ਬੇਲਾਲਚ ਹੁੰਦੀ ਹੈ । ਤੁਸੀਂ ਇਥੇ ਦੇਖੋ ਕਿ ਜਦੋਂ ਤੱਕ ਕੋਈ ਮਰਦਾ ਨਹੀਂ ਉਹ ਮਨਿਸਟਰੀ ਨਹੀਂ ਛੱਡਦਾ, ਮਨਿਸਟਰੀ ਤੋਂ ਨਹੀਂ ਹਟਦਾ, ਐਮ. ਐਲ. ਏ. ਤੋਂ ਨਹੀਂ ਹਟਦਾ । ਉਨ੍ਹਾਂ ਦਾ ਦਿਲ ਹੀ ਨਹੀਂ ਕਰਦਾ...... (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਅਕਾਲੀਆਂ ਨੇ ਮਰਨ ਤੋਂ ਪਹਿਲਾਂ ਕਦੋਂ ਲੀਡਰੀ ਛੱਡੀ । ਸੰਤ ਫਤਹਿ ਸਿੰਘ ਨੇ ਕਦੋਂ ਲੀਡਰੀ ਛੱਡੀ ਸੀ ......... (ਵਿਘਨ) (ਸ਼ੋਰ) ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਬੋਲਦੇ ਤਾਂ ਕਪੂਰ ਸਾਹਿਬ ਹਨ ਅਕਾਲੀਆਂ ਦੇ ਮਗਰ ਤੁਸੀਂ ਖਾਹਮਖਾਹ ਹੋ ਜਾਂਦੇ ਹੋ । (ਵਿਘਨ) (Dr. Sahib, the matter has been raised by Shri Kapoor. Why do you bring in the Akalis for nothing ?) (*Interruptions*)

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੇ ਮਾਨਯੋਗ ਮੈਂਬਰ ਤਕਰੀਰ ਕਰ ਰਹੇ ਹਨ ਤਾਂ ਇਨ੍ਹਾਂ ਦੇ ਢਿੱਡ ਪੀੜ ਕਿਉਂ ਹੁੰਦੀ ਹੈ ? ਇਹ ਅਕਾਲੀਆਂ ਦੇ ਮਗਰ ਪਏ ਰਹਿੰਦੇ ਹਨ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ * * *

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰ ਦੇ ਬਾਰੇ ਵਿਚ ਜੋ ਕੁਝ ਲਫਜ਼ ਇਸਤੇਮਾਲ ਕੀਤੇ ਹਨ ਉਹ ਰੀਕਾਰਡ ਨਾ ਕੀਤੇ ਜਾਣ । (ਵਿਘਨ) (The words used in respect of the hon. Member may not be recorded.) (*Interruptions*)

---

*Not recorded as ordered by the Chair.

**ਚੌਧਰੀ ਜਗਤ ਰਾਮ :** * * * *

**Mr. Deputy Speaker**: Whatever the hon. Member has said without the permission of the Chair that should not be recorded.

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਡਾਕਟਰ ਸਾਹਿਬ ਨੇ ਕੋਈ ਐਸੀ ਗੱਲ ਨਹੀਂ ਕਹੀ ਉਨ੍ਹਾਂ ਨੇ ਤਾਂ ਸਿਰਫ ਇਹ ਕਿਹਾ ਹੈ ਕਿ ਸੰਤ ਫਤਹਿ ਸਿੰਘ ਨੇ ਮਰ ਕੇ ਲੀਡਰੀ ਛੱਡੀ, ਹੋਰ ਤਾਂ ਕੁਝ ਨਹੀਂ ਕਿਹਾ । (ਵਿਘਨ)

**ਭਗਤ ਗੁਰਾਂ ਦਾਸ ਹੰਸ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਬੜਾ ਹੈਰਾਨ ਹੁੰਦਾ ਹਾਂ ਕਿ ਜਦੋਂ ਵੀ ਕੋਈ ਮਾਮੂਲੀ ਜਿਹੀ ਗੱਲ ਹੋਵੇ ਸਾਡੇ ਹਰੀਜਨ ਹੀ ਬੋਲਣ ਲੱਗ ਪੈਂਦੇ ਹਨ । ਕਪੂਰ ਸਾਹਿਬ ਕਹਿ ਰਹੇ ਸਨ ਕਿ ਜਿਹੜੇ ਵਜ਼ੀਰ ਬਣਦੇ ਹਨ ਉਹ ਜਾਂ ਮਰ ਕੇ ਛੱਡਦੇ ਹਨ ਜਾਂ ਹਾਰ ਕੇ...... (ਵਿਘਨ) ਇਨ੍ਹਾਂ ਨੂੰ ਜ਼ਿਆਦਾ ਦਰਦ ਆਉਂਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਐਮ. ਐਲ. ਏ. ਦਾ ਵੀ ਕਿਹਾ ਸੀ । (ਵਿਘਨ)
(He said so about the M.L. As. also.) (*Interruptions*)

**ਸ੍ਰੀ ਸਰਦਾਰੀ ਲਾਲ ਕਪੂਰ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੁਲਕ ਦੀ ਸਥਿਤੀ ਨੂੰ ਵੇਖ ਕੇ, ਮੁਲਕ ਦੇ ਹਾਲਾਤ ਨੂੰ ਵੇਖ ਕੇ ਅਗਰ ਆਦਮੀ ਅੱਖਾਂ ਬੰਦ ਕਰ ਲਵੇ ਤਾਂ ਕੋਈ ਮਾਇਨੇ ਨਹੀਂ ਨਿਕਲਦੇ । ਨੌਜਵਾਨ ਨੂੰ ਵੇਖੋ, ਨੌਜਵਾਨ ਨੂੰ ਸਾਂਭੋ, ਅਗਰ ਆਪਣੇ ਆਪ ਤਾਕਤ ਨਾ ਦਿਤੀ, ਜੋ ਪਿਓ ਆਪਣੇ ਬੱਚੇ ਦਾ ਧਿਆਨ ਨਾ ਰੱਖੇ ਤਾਂ ਉਹ ਗਲ ਘੋਟ ਕੇ ਮਾਰ ਦਿੰਦਾ ਹੈ । ਮੈਂ ਕਹਿੰਦਾ ਹਾਂ ਕਿ ਐਸਾ ਵੇਲਾ ਨਹੀਂ ਆਉਣ ਦੇਣਾ ਚਾਹੀਦਾ ਹੈ । ਤਾਕਤ ਉਨ੍ਹਾਂ ਨੂੰ ਆਪਣੇ ਹੱਥੀਂ ਦੇ ਦੇਵੋ, ਨਹੀਂ ਤਾਂ ਬਦਲਦੇ ਹਾਲਾਤ ਵਿਚ ਸਾਰੀ ਦੁਨੀਆਂ ਬਦਲ ਜਾਏਗੀ । ਮੈਂ ਇਹ ਕਹਿੰਦਾ ਹਾਂ ਕਿ ਜਦੋਂ ਜਵਾਨ ਮੁੰਡੇ ਦੇਸ਼ ਨੂੰ ਬਚਾਉਣ ਵਿਚ ਮਾਹਰ ਹਨ । ਕਿਸੇ ਬੁਢੇ ਨੇ ਤਾਂ ਭਾਵੇਂ ਦੇਸ਼ ਨੂੰ ਕਦੇ ਧੋਖਾ ਦਿਤਾ ਹੋਵੇ ਜਾਂ ਦੇਸ਼ ਨਾਲ ਗਦਾਰੀ ਕੀਤੀ ਹੋਵੇ ਪਰ ਕਿਸੇ ਜਵਾਨ ਨੇ ਦੇਸ਼ ਨਾਲ ਕਦੇ ਗਦਾਰੀ ਨਹੀਂ ਕੀਤੀ । ਇਨ੍ਹਾਂ ਬੱਚਿਆਂ ਨੂੰ ਸੰਭਾਲਣ ਦੀ ਲੋੜ ਹੈ । ਇਹ ਬੱਚੇ ਨੱਠ ਰਹੇ ਹਨ । ਇਹ ਨੱਠ ਕਿਉਂ ਰਹੇ ਹਨ ? ਇਹ ਇਸ ਲਈ ਨੱਠ ਰਹੇ ਹਨ ਕਿ ਜਦੋਂ ਵੀ ਕੋਈ ਬੱਚਾ ਕਾਲਜ ਵਿਚੋਂ ਨਿਕਲਦਾ ਹੈ ਤਾਂ ਉਸ ਦੇ ਰੋਟੀ ਖਾਣ ਦਾ ਕੋਈ ਪ੍ਰਬੰਧ ਨਹੀਂ ਹੁੰਦਾ, ਕੋਈ ਪ੍ਰੋਗਰਾਮ ਨਹੀਂ ਹੁੰਦਾ, ਉਨ੍ਹਾਂ ਲਈ ਕੋਈ ਪਲਾਨ ਨਹੀਂ । ਜੇ ਕੋਈ ਪਲਾਨ ਨਾ ਹੋਵੇ ਤਾਂ ਕਿਧਰ ਨੂੰ ਜਾਣ । ਮੈਂ ਸਮਝਦਾ ਹਾਂ ਕਿ ਜਦੋਂ ਅਸੰਬਲੀ ਵਿਚ ਆਉਣਗੇ, ਵਜ਼ੀਰ ਬਣਨਗੇ ਤਾਂ ਆਪ ਹੀ ਆਪਣੇ ਲਈ ਉਹ ਹਾਊਸ ਵਿਚ ਪਲਾਨ ਬਣਾਉਣਗੇ । ਉਹ ਇਸ ਹਾਲਤ ਵਿਚ ਕਿਸੇ ਹੜਤਾਲ ਵੱਲ ਨਹੀਂ ਜਾਣਗੇ ਉਹ ਆਪਣੀਆਂ ਜ਼ਿੰਮੇਵਾਰੀਆਂ ਆਪ ਸੰਭਾਲਣਗੇ । ਇਸ ਲਈ ਇਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ । ਇਹ ਕਹਿ ਦੇਣਾ ਕਿ 18 ਸਾਲ ਵਾਲੇ ਨੂੰ ਸਮਝ ਨਹੀਂ ਇਹ ਠੀਕ ਨਹੀਂ । ਮੈਂ ਕਹਿੰਦਾ ਹਾਂ ਕਿ 21 ਔਰ 18 ਵਿਚ ਫ਼ਰਕ ਤਾਂ ਸਿਰਫ 3 ਸਾਲਾਂ ਦਾ ਹੀ ਹੈ । ਜੇ ਸਮਝ ਵਾਲੀ ਗੱਲ ਲੈਂਦੇ ਹੋ ਤਾਂ ਕਈ ਵਾਰੀ 60 ਸਾਲ ਦੀ ਉਮਰ ਵਾਲੇ ਨੂੰ ਵੀ ਸਮਝ ਨਹੀਂ ਆਉਂਦੀ । ਇਸ ਅਸੰਬਲੀ ਵਿਚ ਐਸੀਆਂ ਐਸੀਆਂ ਗੱਲਾਂ ਹੁੰਦੀਆਂ ਹਨ, ਜਿਹੜੀਆਂ ਪਾਰਲੀਮੈਂਟਰੀ ਨਹੀਂ ਹੁੰਦੀਆਂ ਅਤੇ ਕਈ ਮੈਂਬਰ * * * * (ਵਿਘਨ) ।

**ਸ੍ਰੀ ਡਿਪਟੀ ਸਪੀਕਰ** : * * * ਦੇ ਲਫ਼ਜ਼ ਐਕਸਪੰਜ ਕਰ ਦਿਤੇ ਜਾਣ ।
(The words *** may be expunged.)

---

*Not recorded/Expunged as ordered by the Chair

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਠੀਕ ਕਹਿ ਰਹੇ ਹਨ ।

**ਚੌਧਰੀ ਜਗਤ ਰਾਮ** . . . . . . . . . . (ਵਿਘਨ)

**ਚੌਧਰੀ ਜਗਤ ਰਾਮ** : ਫਿਰ ਤੁਸੀਂ ਇਹ ਗੱਲ ਕਹਿ ਰਹੇ ਹੋ । ਕੱਲ੍ਹ ਹਾਊਸ ਵਿਚ ਮਾਫੀ ਵੀ ਤੁਸੀਂ ਮੰਗੀ ਸੀ (ਵਿਘਨ) ਅਸੀਂ ਨਹੀਂ ਮੰਗਦੇ (ਵਿਘਨ)

**ਸ਼੍ਰੀ ਸਰਦਾਰੀ ਲਾਲ ਕਪੂਰ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ 1942 ਦੀ ਤਾਰੀਖ ਚਲੀ ਮੇਰਠ ਵਿਚ । ਜਿਹੜੇ ਜਵਾਨਾਂ ਤੋਂ ਪਹਿਲਾਂ ਕਾਂਗਰਸੀ ਵਰਕਰ ਸਨ ਲੀਡਰ ਤਾਂ ਜੇਲ੍ਹ ਵਿਚ ਚਲੇ ਗਏ । 16-17 ਸਾਲ ਦੀਆਂ ਲੜਕੀਆਂ ਔਰ ਲੜਕੇ ਆਪਣੇ ਹੱਥਾਂ ਵਿਚ ਝੰਡਾ ਲੈ ਕੇ ਨਿਕਲੇ ਅਤੇ ਇਕ ਜਗ੍ਹਾ ਤੇ ਜਾ ਕੇ ਝੰਡਾ ਗੱਡ ਕੇ ਇਹ ਗੱਲ ਕਹੀ ਕਿ ਹਿੰਦੁਸਤਾਨ ਅੰਗਰੇਜ਼ਾਂ ਤੋਂ ਆਜ਼ਾਦ ਹੋਣਾ ਚਾਹੀਦਾ ਹੈ । "ਅੰਗਰੇਜ਼ੋ ਹਿੰਦੁਸਤਾਨ ਸੇ ਨਿਕਲ ਜਾਓ" । ਉਥੇ ਦੇ ਸੀਨੀਅਰ ਸੁਪਰਡੈਂਟ ਪੁਲੀਸ ਨੇ ਆਰਡਰ ਕੀਤਾ ਕਿ ਇਨ੍ਹਾਂ ਨੂੰ ਗੋਲੀ ਨਾਲ ਉਡਾ ਦਿਓ । ਜਦੋਂ ਗੋਲੀ ਚੱਲੀ ਤਾਂ ਉਸ ਵੇਲੇ ਝੰਡਾ ਇਕ 16 ਸਾਲ ਦੀ ਲੜਕੀ ਦੇ ਹੱਥ ਵਿਚ ਸੀ ਅਤੇ ਗੋਲੀ ਉਸ ਦੇ ਸੀਨੇ ਵਿਚ ਵੱਜੀ ਔਰ ਉਸੇ ਵੇਲੇ ਝੰਡਾ ਇਕ 16-17 ਸਾਲ ਦੇ ਨੌਜਵਾਨ ਨੇ ਹੱਥ ਵਿਚ ਲੈ ਲਿਆ । ਇਸ ਤਰ੍ਹਾਂ ਗੋਲੀਆਂ ਚੱਲਦੀਆਂ ਗਈਆਂ ਅਤੇ ਯੱਕੇ ਬਾਦ ਦੀਗਰੇ 40 ਲੜਕੇ ਲੜਕੀਆਂ ਨੇ ਜਾਨਾਂ ਦੇ ਦਿਤੀਆਂ । ਉਨ੍ਹਾਂ ਨੌਜਵਾਨਾਂ ਨੇ ਹਿੰਦੁਸਤਾਨ ਨੂੰ ਖ਼ੂਨ ਨਾਲ ਸਿੰਜਿਆ ਦੇਸ਼ ਨੂੰ ਅਜ਼ਾਦ ਕਰਾਇਆ । ਜੇ ਉਹ ਆਪਣੀਆਂ ਜਾਨਾਂ ਦੇ ਸਕਦੇ ਹਨ, ਦੇਸ਼ ਲਈ ਖ਼ੂਨ ਦੇ ਸਕਦੇ ਹਨ ਤਾਂ ਕੀ ਅਸੀਂ ਅੱਜ ਉਨ੍ਹਾਂ ਨੂੰ ਵੋਟ ਦਾ ਅਧਿਕਾਰ ਨਹੀਂ ਦੇ ਸਕਦੇ । ਜੇ ਉਹ ਖ਼ੂਨ ਦੇ ਸਕਦੇ ਹਨ ਤਾਂ ਅਸੰਬਲੀ ਦੇ ਮੈਂਬਰ ਕਿਉਂ ਨਹੀਂ ਬਣ ਸਕਦੇ । ਮੈਂ ਤਾਂ ਕਹਾਂਗਾ ਕਿ ਕੇਵਲ ਮੈਂਬਰ ਹੀ ਨਹੀਂ ਬਲਕਿ ਜੇ ਕਿਸੇ ਨੇ ਹਿਦੁਸਤਾਨ ਦਾ ਪ੍ਰੈਜ਼ੀਡੈਂਟ ਬਣਨਾ ਹੋਵੇ ਅਤੇ ਜੇਕਰ ਉਹ ਸ਼ਰਤਾਂ ਪੂਰੀਆਂ ਕਰਦਾ ਹੋਵੇ ਅਤੇ ਜੇ ਕਿਸੇ ਨੌਜਵਾਨ ਨੂੰ ਪਾਲੀਟਿਕਸ ਦੀ ਸਮਝ ਹੋਵੇ ਅਤੇ ਜੇ ਉਹ ਆਪਣੇ ਦੇਸ਼ ਦੇ ਭਲੇ ਬੁਰੇ ਬਾਰੇ ਸੋਚ ਸ਼ਕਤੀ ਰੱਖਦਾ ਹੋਵੇ ਤਾਂ ਉਹ ਕਿਉਂ ਨਾ ਪ੍ਰੈਜ਼ੀਡੈਂਟ ਬਣੇ (ਵਿਘਨ) ।

ਸਿਖਿਆ ਮੰਤਰੀ : ਮੈਂ ਆਪਣੇ ਬਜ਼ੁਰਗ ਸਾਥੀ ਦੀ ਵਾਕਫੀਅਤ ਲਈ ਦੱਸਣਾ ਚਾਹੁੰਦਾ ਹਾਂ ਕਿ ਪ੍ਰੈਜ਼ੀਡੈਂਟ ਬਣਨ ਵਾਸਤੇ ਏਜ ਡਿਫਰੈਂਟ ਹੁੰਦੀ ਹੈ ਔਰ ਮੈਂਬਰ ਬਣਨ ਵਾਸਤੇ ਡਿਫਰੈਂਟ । (ਵਿਘਨ)

**ਸ਼੍ਰੀ ਸਰਦਾਰੀ ਲਾਲ ਕਪੂਰ** : ਮੈਨੂੰ ਪਤਾ ਹੈ । ਮੈਂ ਤਾਂ ਕਹਿ ਰਿਹਾ ਸੀ ਕਿ ਕਿਉਂ ਨਾ ਬਣੇ । ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਸਾਥੀਆਂ ਦਾ ਵਿਚਾਰ ਹੈ ਕਿ ਜਿਹੜਾ 18 ਸਾਲ ਦਾ ਬੱਚਾ ਹੈ ਇਸ ਨੂੰ ਸਮਝ ਨਹੀਂ ਹੁੰਦੀ । ਇਸ ਦੇ ਕੋਈ ਮਾਇਨੇ ਨਹੀਂ । ਮੈਂ ਕਹਿਦਾ ਹਾਂ ਕਿ ਜਦੋਂ ਬੱਚਾ 18 ਸਾਲ ਹੁੰਦਾ ਦਾ ਹੈ ਤਾਂ ਤੁਸੀਂ ਕਹਿੰਦੇ ਹੋ ਕਿ ਬੱਚਾ ਸਿਆਣਾ ਹੋ ਗਿਆ, ਬੱਚਾ ਬਾਲਗ ਹੋ ਗਿਆ ; ਉਸ ਦੀ ਸ਼ਾਦੀ ਕਰ ਦਿਤੀ ਜਾਵੇ , ਇਹ ਵੀ ਕਾਨੂੰਨ ਹੀ ਹੈ । ਉਸ ਨੂੰ ਜਾਇਦਾਦ ਦਾ ਮਾਲਕ ਬਣਾ ਦਿਤਾ ਜਾਂਦਾ ਹੈ ਉਸ ਨੂੰ ਮਕਾਨ ਦਾ ਮਾਲਕ ਬਣਾ ਦਿਤਾ ਜਾਂਦਾ ਹੈ । ਜੇ ਉਹ ਜਾਇਜ਼ ਮਾਲਕ ਬਣ ਸਕਦਾ ਹੈ ਜ਼ਮੀਨ ਦਾ ਮਕਾਨ ਦਾ ਅਤੇ ਜਾਇਦਾਦ ਦਾ ਅਤੇ 18 ਸਾਲਾਂ ਬਾਅਦ ਉਸ ਦੀ ਸ਼ਾਦੀ ਵੀ ਕਾਨੂੰਨਨ ਜਾਇਜ਼ ਹੈ ਤਾਂ ਉਸ ਨੂੰ ਵੋਟ ਦਾ ਹੱਕ ਕਿਉਂ ਨਹੀਂ ਦਿਤਾ ਜਾਂਦਾ । ਮੈਂ ਕਹਿੰਦਾ ਹਾਂ ਕਿ ਉਸ ਨੂੰ ਵੋਟ ਦਾ ਹੱਕ ਮਿਲਣਾ ਚਾਹੀਦਾ ਹੈ , ਉਸ ਨੂੰ ਅੱਗੇ ਆਉਣਾ ਚਾਹੀਦਾ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਹੜਾਂ ਦੋ ਵਾਰੀ ਅਸੰਬਲੀ ਦਾ ਮੈਂਬਰ ਬਣ ਜਾਏ ਉਸ ਨੂੰ ਤੀਜੀ ਵਾਰੀ ਮੈਂਬਰ ਨਹੀਂ ਬਣਾਉਣਾ ਚਾਹੀਦਾ । ਜਿਹੜਾ ਦੋ ਵਾਰੀ ਵਜ਼ੀਰ ਬਣ ਜਾਏ ਉਹ ਤੀਜੀ ਵਾਰ ਨਾ ਬਣ ਸਕੇ । (ਵਿਘਨ) ਜਿਸ ਤਰ੍ਹਾਂ ਹਿਮਾਚਲ ਨੇ ਕੀਤਾ ਹੈ

[ਸ਼੍ਰੀ ਸਰਦਾਰੀ ਲਾਲ ਕਪੂਰ]
ਕਿ ਉਨ੍ਹਾਂ ਨੂੰ ਪੈਨਸ਼ਨਾਂ ਦੇ ਕੇ ਤੋਰ ਦੇਣਾ ਚਾਹੀਦਾ ਹੈ । ਉਹ 5—6 ਸਾਲ ਵਜ਼ੀਰ ਬਣਿਆ ਰਿਹਾ ਅਤੇ ਉਸ ਦੇ ਬਾਅਦ ਉਸ ਨੂੰ 200 ਜਾਂ 300 ਰੁਪਏ ਪੈਨਸ਼ਨ ਦੇ ਕੇ ਕਹੋ ਕਿ ਹੁਣ ਤੁਸੀਂ ਮਿਹਰਬਾਨੀ ਕਰੋ । ਹਰ ਵੇਲੇ ਇਹ ਆਪ ਬੈਠ ਜਾਂਦੇ ਹਨ ਅਤੇ ਕਿਸੇ ਨਵੇਂ ਨੂੰ ਅੱਗੇ ਆਉਣ ਦਾ ਮੌਕਾ ਨਹੀਂ ਦਿੰਦੇ ।

**ਸਿਖਿਆ ਮੰਤਰੀ ;** ਡਿਪਟੀ ਸਪੀਕਰ ਸਾਹਿਬ, ਇਹ ਉਨ੍ਹਾਂ ਦੀ ਤਾਂ ਸਪੋਰਟ ਕਰ ਰਹੇ ਹਨ ਅਤੇ ਆਪਣੀ ਰਿਟਾਇਰ ਹੋਣ ਦੀ ਗੱਲ ਕਰਦੇ ਹਨ । (ਵਿਘਨ)।

**ਸ਼੍ਰੀ ਸਰਦਾਰੀ ਲਾਲ ਕਪੂਰ :** ਮੈਂ ਇਨ੍ਹਾਂ ਨੂੰ ਤਾਂ ਨਹੀਂ ਕਹਿ ਰਿਹਾ ਇਹ ਤਾਂ ਮੇਰੇ ਕੋਲੋਂ ਛੋਟੇ ਹਨ...... (ਵਿਘਨ)

(ਇਸ ਵਕਤ ਸ਼੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

## EXTENSION OF TIME OF THE SITTING

**ਸ਼੍ਰੀ ਸਪੀਕਰ :** ਕਪੂਰ ਸਾਹਿਬ, ਤੁਸੀਂ ਹਾਲੇ ਬੋਲਣਾ ਹੈ, ਇਸ ਲਈ ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾਇਆ ਜਾਂਦਾ ਹੈ । (ਵਿਘਨ) (Kapoor Sahib, as you have still to speak, the time of the sitting of the House is extended by half an hour.) (*Interruptions*)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਹੁਣ ਜੇ ਕਿਸੇ ਮੈਂਬਰ ਸਾਹਿਬ ਨੇ ਬੋਲਣਾ ਹੈ ਸਿਨੇਮਾ ਨੈਸ਼ਨੇਲਾਇਜੇਸ਼ਨ ਤੇ ਬੋਲ ਲੈਣਗੇ ਇਸ ਤੇ ਤਾਂ ਟਾਈਮ ਕਿਲ ਕਰਨ ਵਾਲੀ ਗਲ ਹੈ ।

**ਸ਼੍ਰੀ ਸਪੀਕਰ :** ਜੇ ਟਾਈਮ ਕਿਲ ਕਰਨ ਵਾਲੀ ਗੱਲ ਹੁੰਦੀ ਤਾਂ ਸਮਾਂ ਖਤਮ ਹੋ ਗਿਆ ਸੀ (ਵਿਘਨ)(No the Member is not killing time. If it were so, there would be no need to extend the time of the sitting.)

## RESOLUTION RE. RIGHT TO VOTE TO EVERY CITIZEN OF INDIA WHO IS NOT LESS THAN 18 YEARS OF AGE (*RESUMPTION OF DISCUSSION*)

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਇਥੇ ਗੱਲ ਕੀਤੀ ਗਈ ਕਿ 18 ਸਾਲ ਦਾ ਜਵਾਨ ਤਾਂ ਅਜੇ ਪੜ੍ਹ ਕੇ ਨਹੀਂ ਨਿਕਲਦਾ । ਮੈਂ ਇਕ ਗੱਲ ਕਰਦਾ ਹਾਂ ਇਨ੍ਹਾਂ ਨੂੰ ਚੰਗੀ ਨਹੀਂ ਲੱਗਣੀ, ਜਿੰਨੇ ਵੀ ਐਮ. ਐਲ. ਏ. ਇਥੇ ਬੈਠੇ ਹਨ ਕੀ ਉਹ ਸਾਰੇ ਦੇ ਸਾਰੇ ਮੈਟਰਿਕ ਹਨ ?

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਹਾਊਸ ਦੇ ਸਾਰੇ ਮੈਂਬਰ, ਟਰੇਜ਼ਰੀ ਬੈਂਚਾਂ ਵਾਲੇ ਵਿਰੋਧੀ ਦਲ ਨਾਲ ਇਸ ਗਲ ਤੇ ਸਹਿਮਤ ਹਨ ਅਤੇ ਇਸ ਦੇ ਹਕ ਵਿਚ ਬੋਲੇ ਹਨ ਕਿ 18 ਸਾਲ ਦੇ ਬਾਲਗ ਨੂੰ ਵੋਟ ਦਾ ਹੱਕ ਦੇਣਾ ਚਾਹੀਦਾ ਹੈ। ਕਈ ਸਜਣ ਤਾਂ ਇਥੋਂ ਤਕ ਬੋਲੇ ਹਨ ਕਿ ਉਨ੍ਹਾਂ ਨੂੰ ਤਾਂ ਪ੍ਰੈਜ਼ੀਡੈਂਟ ਦੀ ਇਲੈਕਸ਼ਨ ਵਾਸਤੇ ਹਕ ਮਿਲਣਾ ਚਾਹੀਦਾ ਹੈ। ਸਾਨੂੰ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। (ਵਿਘਨ)

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਗੱਲ ਕਹਿ ਦੇਣਾ ਕਿ 18 ਸਾਲ ਦੀ ਉਮਰ ਤਾਈਂ ਕੋਈ ਨੌਜਵਾਨ ਕਾਲੀਜੀਏਟ ਨਹੀਂ ਬਣਿਆ ਹੁੰਦਾ ਇਸ ਲਈ ਉਸ ਨੂੰ ਵੋਟ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ, ਇਹ ਗਲਤ ਗੱਲ ਹੈ। ਮੈਨੂੰ ਯਾਦ ਹੈ ਪਿਛਲੀ

ਦਫ਼ਾ ਕਈ ਸਾਡੀ ਅਸੰਬਲੀ ਦੇ ਮੈਂਬਰ ਦਸਤਖਤ ਵੀ ਬੜੀ ਮੁਸ਼ਕਲ ਨਾਲ ਕਰਦੇ ਸਨ। 25 ਸਾਲ ਦੇ ਅਰਸੇ ਵਿਚ ਐਜੂਕੇਸ਼ਨ ਵਧ ਗਈ ਹੈ। 30 ਫ਼ੀ ਸਦੀ ਐਜੂਕੇਸ਼ਨ ਵਧੀ ਹੈ। ਇਸ ਵਾਸਤੇ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਮੈਂ ਤਾਂ ਸਮਝਦਾ ਹਾਂ ਕਿ ਇਸ ਮਤੇ ਨੂੰ ਸਰਵ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਇਹ ਫੈਸਲਾ ਕਰ ਦਿਉ ਕਿ ਇਸ ਤੋਂ ਬਾਅਦ ਕਿਸ ਨੇ ਬੋਲਣਾ ਹੈ।

**ਡਾਕਟਰ ਅਮੀਰ ਸਿੰਘ** ਕਲਕਟ (ਟਾਂਡਾ): ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬੜਾ ਕਰੂਸ਼ਲ ਮਸਲਾ ਹੈ। ਜਿਤਨੇ ਵੀਊਜ਼ ਅਸੀਂ ਫਾਰਨ ਦੀਆਂ ਕਿਤਾਬਾਂ ਤੋਂ ਇਸ ਬਾਰੇ ਦੇ ਸਕਦੇ ਹਾਂ ਉਹ ਦੇਣੇ ਚਾਹੀਦੇ ਹਨ ਜਿਥੇ ਕਿ ਵੋਟ ਦਾ ਅਧਿਕਾਰ 18 ਸਾਲ ਦੇ ਨੌਜਵਾਨ ਨੂੰ ਦਿੱਤਾ ਗਿਆ ਹੈ। ਕਈ ਦੇਸ਼ਾਂ ਵਿਚ ਅਜੇ ਵੀ ਵੋਟ ਦਾ ਅਧਿਕਾਰ 23 ਜਾਂ 24 ਸਾਲ ਦੀ ਉਮਰ ਵਾਲੇ ਨੂੰ ਹੈ। ਇਸ ਪੁਆਇੰਟ ਬਾਰੇ ਸਾਰੇ ਆਰਗੂਮੈਂਟਸ-ਇਨ ਫੇਵਰ ਅਤੇ ਅਗੇਂਸਟ ਸਾਨੂੰ ਦੇਖ ਲੈਣੇ ਚਾਹੀਦੇ ਹਨ ਅਤੇ ਉਸ ਤੋਂ ਬਾਅਦ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ ਅਤੇ ਇਸ ਚੀਜ਼ ਦਾ ਫੈਸਲਾ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਇੱਕ ਕਤਾਬ ਹੈ 'ਅਮਰੀਕਨ ਗੌਰਮਿੰਟ ਇਜ਼ ਪ੍ਰੈਕਟਿਕਸ' ਇਕ ਇਸ ਦੇ ਵਿਚ ਇਸ ਦੀ ਫੇਵਰ ਵਿਚ ਅਤੇ ਅਗੇਂਸਟ ਵਿਊਜ਼ ਦਿੱਤੇ ਹਨ।

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਰੋਜ਼ ਸਾਨੂੰ ਵਕਤ-ਸਿਰ ਖਾਣਾ ਨਹੀਂ ਮਿਲਦਾ। ਕੀ ਤੁਸੀਂ ਓਵਰ-ਟਾਈਮ ਦਿਉਗੇ?

**ਸ਼੍ਰੀ ਸਪੀਕਰ**: ਅੱਗੇ ਤੁਸੀਂ ਰੋਜ਼ ਓਵਰ-ਟਾਈਮ ਲੈਂਦੇ ਸੀ। ਅਜ ਜੇ ਡਾਂਗ ਸਾਹਿਬ ਨੇ ਮੰਗ ਲਿਆ ਹੈ ਤਾਂ ਕੀ ਹੋਇਆ? (You have been enjoying over time daily, it hardly matters if Comrade Dang has requested for it today)

**ਡਾਕਟਰ ਅਮੀਰ ਸਿੰਘ** ਕਲਕਟ: ਸਪੀਕਰ ਸਾਹਿਬ, ਅਮਰੀਕਨ ਗੌਰਮੈਂਟ ਨੇ ਕਿਸ ਤਰ੍ਹਾਂ ਇਸ ਸੁਆਲ ਨੂੰ ਹੱਲ ਕੀਤਾ। ਇਸ ਕਿਤਾਬ ਵਿਚ ਲਿਖਿਆ ਹੈ:

> "The teenagers are normally swayed by 'name, fame, glamour and the celebrated 'in' thing of the moment. Our age is turbulent, volatile, revolutionary. We move with unprecedented swiftness to a technological mass-manipulated society."

ਸਪੀਕਰ ਸਾਹਿਬ, ਇਹ ਚੀਜ਼ਾਂ ਟੀਨੇਜਰਜ਼ ਦੇ ਖਿਲਾਫ ਜਾਂਦੀਆਂ ਹਨ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਜਦੋਂ ਮੈਂ 18 ਸਾਲ ਦਾ ਸੀ, ਉਸ ਵੇਲੇ ਮੇਰੀ ਕੀ ਅਵਸਥਾ ਸੀ। ਹਰ ਇੱਕ ਆਦਮੀ ਇਸ ਉਮਰ ਵਿਚੋਂ ਲੰਘਦਾ ਹੈ। ਮੈਂ ਇਸ ਦੇ ਹੱਕ ਵਿਚ ਵੀ ਅਤੇ ਅਗੇਂਸਟ ਵੀ ਪੁਆਇੰਟ ਦੇਣੇ ਹਨ ਅਤੇ ਤੁਹਾਡੀ ਜਜਮੈਂਟ ਵਾਸਤੇ ਇਹ ਰਖਣਾ ਹੈ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ। ਮੈਂ ਕੋਈ ਪੁਲੀਟੀਕਲ ਪੁਆਇੰਟ ਆਫ਼ ਵਿਊ ਨਹੀਂ ਲਿਆਉਣਾ। ਮੈਂ ਇਕ ਬੈਲੈਂਸਡ ਸਪੀਚ ਅੱਜ ਦੇਣੀ ਹੈ। (ਤਾੜੀਆਂ) ਮੈਂ ਬੈਲੈਂਸਡ ਮਾਈਂਡ ਦਾ ਆਦਮੀ ਹਾਂ।

**ਸ੍ਰੀ ਸਪੀਕਰ** : ਤੁਸੀਂ ਹੁਣ ਟੀਨੇਜਰ ਨਹੀਂ ਹੋ। (You are no longer a teenager now)

**ਡਾਕਟਰ ਅਮੀਰ ਸਿੰਘ ਕਲਕਟ** : ਉਸ ਕਿਤਾਬ ਵਿਚ ਅੱਗੇ ਲਿਖਿਆ ਹੈ :

> "The history of the suffrage in the United States of America has been a continuing struggle to extend the right to vote from a small group of property-owning white males to the great bulk of adults. "The promises of equality contained in the Declaration of Independence and the Constitution did not materialize at once". By 1860, Universal suffrage for white males was an accomplished fact in the United States. The 15th amendment (1870) sought to ensure suffrage to the Negroes, the 19th (1920) granted it to women and the 24th amendment (1964) has done away with poll taxes."

ਸਪੀਕਰ ਸਾਹਿਬ, ਸਾਰੇ ਮੁਲਕਾਂ ਨੇ ਨੌਜਵਾਨਾਂ ਦੀ ਵੋਟਿੰਗ ਦੇ ਅਧਿਕਾਰ ਦੀ ਏਜ ਨੂੰ 21 ਜਾਂ 23 ਤੋਂ ਘਟਾ ਕੇ 18 ਸਾਲ ਕਰ ਦਿੱਤਾ ਹੈ। ਅਮਰੀਕਾ ਵਿਚ ਇਹ ਕੀਤਾ ਗਿਆ ਹੈ। ਰਸ਼ੀਆ ਵਿਚ ਭਾਵੇਂ ਇਤਨੀਆਂ ਵੋਟ ਪੈਂਦੀਆਂ ਨਹੀਂ ਪਰ ਉਥੇ ਵੀ ਏਜ ਵੋਟਿੰਗ ਦੀ 18 ਸਾਲ ਕਰ ਦਿੱਤੀ ਹੈ। ਹੋਰ ਵੀ ਕਈ ਮੁਲਕਾਂ ਨੇ ਕਰ ਦਿੱਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਾਰੀ ਅਸੀਂ ਨਿਕਸਨ ਦੇ ਖਿਲਾਫ ਸਾਂ।

**ਸ੍ਰੀ ਸਪੀਕਰ** : ਤੁਸੀ ਇਸ ਕਰਕੇ ਖਿਲਾਫ ਸੀ ਕਿ ਡਾਕਟਰ ਜਗਜੀਤ ਸਿੰਘ ਇਨ੍ਹਾਂ ਦੇ ਹੱਕ ਵਿਚ ਸੀ। (I think you were against him because Dr. Jagjit Singh was in his favour).

**ਡਾਕਟਰ ਅਮੀਰ ਸਿੰਘ ਕਲਕਟ** : ਪਰ, ਸਪੀਕਰ ਸਾਹਿਬ, ਅਮਰੀਕਨ ਯੂਥ ਅਤੇ ਸਾਡੇ ਯੂਥ ਵਿਚ ਬੜਾ ਫਰਕ ਹੈ। ਅਸੀ ਹਜ਼ਾਰਾਂ ਵਰ੍ਹਿਆਂ ਦੀ ਗੁਲਾਮੀ ਵਿਚੋਂ ਨਿਕਲੇ ਹਾਂ। ਸਪੀਕਰ ਸਾਹਿਬ, ਇੱਕ ਬਹੁਤ ਮਸ਼ਹੂਰ ਸਿਆਸਤਦਾਨ ਨੇ ਕਿਹਾ ਹੈ ਕਿ ਫਾਰਨ ਗੌਰਮਿੰਟ ਇਜ਼ ਬੇਸਡ ਆਨ ਕੁਰੱਪਸ਼ਨ। ਅੱਜ ਹਰ ਜਗ੍ਹਾ ਕੁਰੱਪਸ਼ਨ ਦੇ ਵਿਰੁਧ ਰੌਲਾ ਪੈਂਦਾ ਹੈ। ਮੈਨੂੰ ਯਾਦ ਹੈ ਜਦੋਂ ਮੈਂ ਮੈਡੀਕਲ ਕਾਲਜ ਵਿਚ ਪੜ੍ਹਦਾ ਸੀ। ਉਸ ਵੇਲੇ ਦੇ ਡਾਇਰੈਕਟਰ, ਹੈਲਥ ਸਰਵਿਸਜ਼, ਡਾਕਟਰ ਗੁਰਬਖਸ਼ ਸਿੰਘ ਜੀ ਨੇ ਸਾਨੂੰ ਲੈਕਚਰ ਦਿੱਤਾ ਕਿ ਇਸ ਮੁਲਕ ਦੀ ਹਾਲਤ ਇਹ ਹੈ ਕਿ ਜਿਸ ਵੇਲੇ ਕੋਈ ਰਿਸ਼ਤਾ ਕਰਨ ਆਉਂਦਾ ਹੈ ਤਾਂ ਉਹ ਇਹ ਨਹੀਂ ਪੁੱਛਦਾ ਕਿ ਤੁਹਾਡੀ ਤਨਖਾਹ ਕਿਤਨੀ ਹੈ। ਉਹ ਇਹ ਪੁੱਛਦਾ ਹੈ ਕਿ ਉਤੋਂ ਦੀ ਕਿਤਨੀ ਆਮਦਨ ਹੈ। ਇਹ ਕੁਰੱਪਸ਼ਨ ਨੂੰ ਬੁਰਾ ਨਹੀਂ ਸਮਝਦੇ। ਇਸ ਨੂੰ ਇਲ-ਲੀਗਲ ਨਹੀਂ ਸਮਝਦੇ। ਜੇ ਇਸ ਚੀਜ਼ ਨੂੰ ਬੁਰਾ ਅਤੇ ਐਂਟੀ-ਸੋਸ਼ਲ ਕਰਾਰ ਨਾ ਦਿੱਤਾ ਗਿਆ ਤਾਂ ਕੋਈ ਵੀ ਸਰਕਾਰ ਤਰੱਕੀ ਨਹੀਂ ਕਰ ਸਕਦੀ। ਮੈਂ ਕੁਰੱਪਸ਼ਨ ਦੇ ਅਤੀ ਖਿਲਾਫ਼ ਹਾਂ। ਕੋਈ ਵੀ ਮੁਲਕ ਆਜ਼ਾਦ ਨਹੀਂ ਰਹਿ ਸਕਦਾ ਜੇ ਉਹ ਕੁਰੱਪਸ਼ਨ ਤੇ ਬੇਸਡ ਹੋਵੇ। ਇਸ ਕੁਰੱਪਸ਼ਨ ਦੀ ਜੜ੍ਹ ਨੂੰ ਕੱਢਣ ਵਿਚ ਅਸੀਂ ਵੱਡੀ ਉਮਰ ਦੇ ਲੋਕ ਇਫੈਕਟਿਵਲੀ ਕੰਮ ਨਹੀਂ ਕਰ ਸਕਦੇ। ਸਾਡੇ ਫੂਡ ਮਨਿਸਟਰ ਨੇ ਕਿਹਾ ਹੈ ਕਿ ਜਦੋਂ ਸ਼ਾਦੀ ਵਗੈਰਾ ਹੁੰਦੀ ਹੈ ਤਾਂ ਇਸ ਵੇਲੇ ਇਹ ਰਿਵਾਜ਼ ਬਣ ਗਿਆ ਹੈ ਕਿ ਇਤਨੀਆਂ ਬੱਤੀਆਂ ਜਗਾਉਣੀਆਂ ਹਨ। ਲੱਖਾਂ ਦੀ ਤਦਾਦ ਵਿਚ ਰੁਪਿਆ ਖਰਚ ਕੀਤਾ ਜਾਂਦਾ ਹੈ। ਇਸ ਤੋਂ ਹੀ ਪਤਾ ਲਗਦਾ ਹੈ ਕਿ ਫਲਾਣਾ ਆਦਮੀ ਕਿਤਨਾ ਅਮੀਰ ਹੈ, ਪਾਪੂਲਰ ਹੈ ਅਤੇ ਵੱਡਾ ਆਦਮੀ ਹੈ। ਇਸ ਤਰ੍ਹਾਂ ਲੱਖਾਂ ਰੁਪਏ ਵੇਸਟ ਹੁੰਦੇ ਹਨ। ਇਸ ਕੁਰੱਪਸ਼ਨ ਦੇ ਬੀਜ ਨੂੰ ਨੌਜਵਾਨ ਹੀ ਖਤਮ ਕਰ ਸਕਦੇ ਹਨ। ਮੈਂ ਇਸ ਚੀਜ਼ ਦੇ ਹੱਕ ਵਿਚ ਹਾਂ ਕਿ ਨੌਜਵਾਨਾਂ ਨੂੰ 18 ਸਾਲ ਦੀ ਉਮਰ ਵਿਚ ਵੋਟ ਦਾ ਅਧਿਕਾਰ ਮਿਲੇ ਇਹ ਬੁਰੀ ਗੱਲ ਨਹੀਂ। ਇਸ ਵੇਲੇ ਵੀ ਅਸੈਂਸ

ਕਰਾ ਲਵੋ, ਜਿਤਨੇ ਵੀ ਹੁਸ਼ਿਆਰ ਨੌਜਵਾਨ ਹਨ, ਉਨ੍ਹ ਨੇ ਆਪਣੀਆ ਵੋਟਾਂ ਛੋਟੀ ਉਮਰ ਵਿਚ ਹੀ ਬਣਵਾ ਲਈਆਂ ਹਨ। ਸਪੀਕਰ ਸਾਹਿਬ, ਇਸ ਵਾਰੀ ਗਰੀਬੀ ਹਟਾਉ ਦਾ ਨਾਹਰਾ ਸੀ ਜਿਹੜਾ ਕਿ ਸਾਡੀ ਮਹਾਨ ਪ੍ਰਧਾਨ ਮੰਤਰੀ ਨੇ ਲਾਇਆ ਸੀ। ਉਹ ਇਮੋਜੀਨੇਸ਼ਨ ਯੰਗਸਟਰਜ਼ ਦੇ ਮਨ ਵਿਚ ਆਈ ਅਤੇ ਉਨ੍ਹਾਂ ਨੇ ਰਲ ਮਿਲ ਕੇ ਸਾਡੇ ਬੁਰੇ ਤੋਂ ਬੁਰੇ ਅਤੇ ਭੈੜੇ ਤੋਂ ਭੈੜੇ ਕੈਂਡੀਡੇਟ ਨੂੰ ਕਾਮਯਾਬ ਕਰ ਦਿੱਤਾ।

**ਸ਼੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਬੁਰੇ ਤੋਂ ਬੁਰੇ ਅਤੇ ਭੈੜੇ ਤੋਂ ਭੈੜੇ ਕੈਂਡੀਡੇਟ ਨੂੰ ਕਾਮਯਾਬ ਕਰ ਦਿੱਤਾ। ਇਹ ਤਾਂ ਮੈਂਬਰਾਂ ਤੇ ਰਿਫਲੈਕਸ਼ਨ ਹੈ। ਇਹ ਹਾਊਸ ਦੀ ਕਾਰਵਾਈ ਦਾ ਹਿੱਸਾ ਨਹੀਂ ਬਣਨਾ ਚਾਹੀਦਾ।

**ਡਾਕਟਰ ਅਮੀਰ ਸਿੰਘ ਕਲਕਟ**: ਅੱਛਾ ਜੀ, ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਸਪੀਕਰ ਸਾਹਿਬ, ਮੈਂ ਇਸ ਗੱਲ ਦੇ ਖਿਲਾਫ ਨਹੀਂ ਹਾਂ ਕਿ ਨੌਜਵਾਨਾਂ ਨੂੰ 18 ਸਾਲਾਂ ਦੀ ਉਮਰ ਵਿਚ ਵੋਟ ਦਾ ਹੱਕ ਦਿਤਾ ਜਾਵੇ ਲੇਕਿਨ ਮੈਂ ਕਹਿ ਰਿਹਾ ਸੀ ਕਿ ਅਗਰ ਪਹਿਲਾਂ ਤਾਲੀਮ ਜਿਹੜੀ ਸਾਡੀ ਹੈ, ਇਸ ਦਾ ਢਾਂਚਾ ਠੀਕ ਕਰ ਲਿਆ ਜਾਵੇ ਤਾਂ ਅੱਛਾ ਹੋਵੇਗਾ। ਪਰ ਤਾਲੀਮ ਦੀ ਅੱਜ ਇਹ ਹਾਲਤ ਹੈ, ਸਪੀਕਰ ਸਾਹਿਬ, ਕਿ ਮੈਂ ਪੰਜਾਬ ਯੂਨੀਵਰਸਿਟੀ ਦੀ ਸੈਨੇਟ ਦਾ ਮੈਂਬਰ ਹਾਂ ਉਥੇ ਵੀ ਜਿਸ ਤਰ੍ਹਾਂ ਕਿ ਇਥੇ ਮਛਲੀ ਮਾਰਕਿਟ ਬਣਿਆ ਹੋਇਆ ਹੈ ਉਸ ਤਰ੍ਹਾਂ ਹੀ ਉਥੇ ਵੀ ਹੈ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਇਹ ਸ਼ਬਦ ਵੀ ਤੁਹਾਨੂੰ ਵਾਪਸ ਕਰਨਾ ਪੈਣਾ ਹੈ। (Doctor Sahib, you will have to withdraw this expression)

**ਡਾਕਟਰ ਅਮੀਰ ਸਿੰਘ ਕਲਕਟ** : All right Sir, I withdraw it. ਸਪੀਕਰ ਸਾਹਿਬ, ਉਥੇ ਇਸ ਹਾਊਸ ਦੀ ਤਰ੍ਹਾਂ ਹੀ ਰੌਲਾ ਰੱਪਾ ਪੈਂਦਾ ਹੈ। ਉਥੇ ਵੀ ਇਥੇ ਦੀ ਤਰ੍ਹਾਂ ਹੀ ਕੋਈ ਇਕ ਮੈਂਬਰ ਦੂਸਰੇ ਮੈਂਬਰ ਨੂੰ ਚੈਲੈਂਜ ਕਰਦਾ ਹੈ। ਕੋਈ ਜੁੱਤੀਆਂ ਵਿਖਾਉਂਦਾ ਹੈ।

**ਆਵਾਜ਼ਾਂ**: ਕੀ ਇਹ ਵੀ 18 ਸਾਲ ਦੀ ਉਮਰ ਦੀ ਗੱਲ ਹੈ ?

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਡਾਕਟਰ ਸਾਹਿਬ ਬੋਲਦੇ ਤਾਂ 18 ਸਾਲ ਦੀ ਉਮਰ ਬਾਰੇ ਹਨ ਪਰ ਚਲੇ ਕਿਸੇ ਹੋਰ ਪਾਸੇ ਜਾਂਦੇ ਹਨ ਇਨ੍ਹਾਂ ਨੂੰ ਤਾਂ ਸਮਝਾ ਦਿਓ। (ਹਾਸਾ)

**Mr. Speaker:** Order please.

**ਡਾਕਟਰ ਅਮੀਰ ਸਿੰਘ ਕਲਕਟ**: ਸਪੀਕਰ ਸਾਹਿਬ, ਉਥੇ ਵੀ ਇਕ ਸਿੰਡੀਕੇਟ ਦੇ ਮੈਂਬਰ ਤੇ ਕੁਰੱਪਸ਼ਨ ਦੇ ਚਾਰਜਿਜ਼ ਦੂਸਰਾ ਮੈਂਬਰ ਲਗਾਉਂਦਾ ਹੈ। ਮੈਨੂੰ, ਸਪੀਕਰ ਸਾਹਿਬ, ਹੈਰਾਨੀ ਹੋਈ ਹੈ ਕਿ ਯੂਨੀਵਰਸਿਟੀ ਵਿਚ ਵੀ ਜੇਕਰ ਕੁਰੱਪਸ਼ਨ ਹੈ ਤਾਂ ਅਸੀਂ ਇਸ ਤੋਂ ਕਿਸ ਤਰ੍ਹਾਂ ਬਚ ਕੇ ਨਿਕਲ ਸਕਦੇ ਹਾਂ। ਸਾਡਾ ਕੀ ਹਾਲ ਹੋਵੇਗਾ। (ਵਿਘਨ)

**ਚੌਧਰੀ ਰਾਮ ਸਿੰਘ** : * * * * (ਹਾਸਾ)

**ਆਵਾਜ਼ਾਂ**: ਕੀ ਇਹ ਸਿਰੋਂ ਬਗੈਰ ਹੈ।

**ਡਾਕਟਰ ਅਮੀਰ ਸਿੰਘ ਕਲਕਟ**: ਸਿਰੋਂ ਬਗੈਰ ਤਾਂ ਉਹੀ ਹੈ ਮੈਂ ਨਹੀਂ ਹਾਂ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਚੌਧਰੀ ਸਾਹਿਬ ਦਾ ਤੁਹਾਡੀ ਵਲ ਇਸ਼ਾਰਾ ਨਹੀਂ ਸੀ। ਤੁਸੀਂ ਤਾਂ ਉਹ ਗੱਲ ਕਰਦੇ ਹੋ, ਕਿ 'ਚੋਰ ਦੀ ਦਾੜ੍ਹੀ ਵਿਚ ਸ਼ਤੀਰ'। (ਹਾਸਾ) (Dr. Sahib,

---

*Expunged as ordered by the Chair.

[ਸ੍ਰੀ ਸਪੀਕਰ]

the hon. Member Ch. Ram Singh was not referring to you. You are acting on the proverb, "A guilty conscience betray itself" (*laughter*)

**ਸਿੰਜਾਈ ਤੇ ਬਿਜਲੀ ਮੰਤਰੀ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਗੱਲ ਚੌਧਰੀ ਸਾਹਿਬ ਨੇ ਕਹੀ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣਨੀ ਚਾਹੀਦੀ।

**ਸ੍ਰੀ ਸਪੀਕਰ**: ਨਹੀਂ, ਉਨ੍ਹਾਂ ਨੇ ਡਾਕਟਰ ਅਮੀਰ ਸਿੰਘ ਜੀ ਦੇ ਬਾਰੇ ਬਿਲਕੁਲ ਨਹੀਂ ਕਹੀ। (But the hon. Member did not say anything against Dr. Amir Singh Kalkat.)

**ਆਵਾਜ਼ਾਂ**: ਸਪੀਕਰ ਸਾਹਿਬ, ਉਨ੍ਹਾਂ ਦਾ ਇਸ਼ਾਰਾ ਡਾਕਟਰ ਸਾਹਿਬ ਵਲ ਸੀ ਜੀ।

**ਸਿੰਜਾਈ ਤੇ ਬਿਜਲੀ ਮੰਤਰੀ**: ਸਪੀਕਰ ਸਾਹਿਬ, ਜੇਕਰ ਇਸ ਨੂੰ ਕਾਰਵਾਈ ਵਿਚੋਂ ਕਢ ਵੀ ਦਿਓ ਤਾਂ ਕੀ ਹਰਜ ਹੈ।

**ਸ੍ਰੀ ਸਪੀਕਰ**: ਵਜ਼ੀਰ ਸਾਹਿਬ, ਡਾਕਟਰ ਸਾਹਿਬ ਨੇ ਕੋਈ ਇਤਰਾਜ਼ ਨਹੀਂ ਕੀਤਾ ਤੇ ਤੁਸੀਂ ਕਿਉਂ ਇਤਰਾਜ਼ ਕਰਦੇ ਹੋ। (Minister Sahib, when the hon. Member Dr. Amir Singh Kalkat has not objected to these remarks, why should you?)

**ਸਿੰਜਾਈ ਤੇ ਬਿਜਲੀ ਮੰਤਰੀ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ ਇਸ਼ਾਰਾ ਡਾਕਟਰ ਸਾਹਿਬ ਵੱਲ ਸੀ ਇਸ ਲਈ ਇਹ ਲਫਜ਼ ਕਾਰਵਾਈ ਵਿਚ ਨਹੀਂ ਹੋਣੇ ਚਾਹੀਦੇ।

**ਸ੍ਰੀ ਸਪੀਕਰ**: ਚੌਧਰੀ ਰਾਮ ਸਿੰਘ ਜੀ ਦੇ ਕਹੇ ਹੋਏ ਸ਼ਬਦ ਕਾਰਵਾਈ ਦਾ ਹਿੱਸਾ ਨਾ ਬਣਨ। (The words used by the hon. Member Ch. Ram Singh should not form part of the proceedings.)

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਚੌਧਰੀ ਸਾਹਿਬ ਨੇ ਕਿਸੇ ਦਾ ਨਾਉਂ ਨਹੀਂ ਲਿਆ ਇਸ ਲਈ ਇਹ ਲਫਜ਼ ਰਹਿਣੇ ਚਾਹੀਦੇ ਹਨ।

**ਸਰਦਾਰ ਹਰਬੰਸ ਸਿੰਘ ਝਲਾਲ**: ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਤਾਂ ਜਨਰਲ ਗੱਲ ਕੀਤੀ ਹੈ ਕਿ ਇਕ ਡਾਕਟਰ ਸਾਹਿਬ ਦਿਮਾਗ ਤੋਂ ਬਗੈਰ ਹਨ। ਕਿਸੇ ਦਾ ਦਿਮਾਗ ਹੋਣਾ ਜਾਂ ਨਾ ਹੋਣਾ ਇਹ ਕੁਦਰਤੀ ਗੱਲ ਹੈ। ਵੈਸੇ ਕਿਉਂਕਿ ਉਨ੍ਹਾਂ ਨੇ ਕਿਸੇ ਦਾ ਨਾਉਂ ਨਹੀਂ ਲਿਆ ਇਸ ਲਈ ਤੁਸੀਂ ਇਸ ਨੂੰ ਕਟਾ ਨਹੀਂ ਸਕਦੇ। ਜਿਨ੍ਹਾਂ ਦੇ ਬਾਰੇ ਉਨ੍ਹਾਂ ਨੇ ਕਿਹਾ ਹੈ ਉਹ ਤਾਂ ਇਸ ਹਾਊਸ ਦਾ ਮੈਂਬਰ ਹੀ ਨਹੀਂ।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਉਨ੍ਹਾਂ ਨੇ ਨਾਉਂ ਨਹੀਂ ਲਿਆ ਇਸ ਲਈ ਇਹ ਸ਼ਬਦ ਰਹਿਣ ਦਿਓ।

**ਸ੍ਰੀ ਸਪੀਕਰ**: ਚੀਮਾ ਸਾਹਿਬ, ਹੁਣ ਤਾਂ ਮੈਂ ਐਕਸਪੰਜ ਕਰਵਾ ਚੁੱਕਾ ਹਾਂ, ਹੁਣ ਤੁਸੀਂ ਤਸ਼ਰੀਫ ਰਖੋ। (Cheema Sahib, since I have already ordered the expunction of these words, you may resume your seat please.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡਾ ਐਜੂਕੇਸ਼ਨ ਦਾ ਸਿਸਟਮ ਜਿਹੜਾ ਹੈ ਇਸ ਨੂੰ ਕਾਫੀ ਸੁਧਾਰਨ ਦੀ ਲੋੜ ਹੈ। ਸਪੀਕਰ ਸਾਹਿਬ, ਅਸੀਂ ਸਕੂਲ ਬਣਾਈ ਜਾਂਦੇ ਹਾਂ। ਸਕੂਲ ਅਪਗ੍ਰੇਡ ਕਰੀ ਜਾਂਦੇ ਹਾਂ ਲੇਕਿਨ ਮੁੰਡਿਆਂ ਨੂੰ ਨਹੀਂ ਵੇਖਦੇ। But the child is the father of man ਇਹ ਮਸ਼ਹੂਰ ਕਹਾਵਤ ਹੈ। ਸਪੀਕਰ ਸਾਹਿਬ, ਵਿਦਿਆਰਥੀਆਂ ਨੂੰ ਵਰਗਲਾਇਆ ਜਾਂਦਾ ਹੈ। ਮੋਗੇ ਦਾ ਕਾਂਡ ਵੇਖ ਲਓ, ਇਹ ਭਰਾ ਉਨ੍ਹਾਂ ਵਿਦਿਆਰਥੀਆਂ ਨੂੰ ਭੜਕਾਉਂਦੇ ਰਹੇ ਹਨ। (ਵਿਘਨ) ਇਨ੍ਹਾਂ ਭਰਾਵਾਂ ਨੇ ਉਨ੍ਹਾਂ ਵਿਦਿਆਰਥੀਆਂ ਤੋਂ ਇਹ ਕੰਮ ਕਰਵਾਇਆ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਗੁਜਰਾਲ ਰਿਪੋਰਟ ਆਈ ਹੋਈ ਹੈ, ਇਹ ਉਸ ਨੂੰ ਪੜ੍ਹ ਲੈਣ। ਉਸ ਵਿਚ ਲਿਖਿਆ ਹੋਇਆ ਹੈ ਕਿ ਪੁਲੀਸ ਨੇ ਸਿਨਮੇ ਦੇ ਮਾਲਕਾਂ ਦੇ ਗੁੰਡਿਆਂ ਨਾਲ ਮਿਲਕੇ ਮੋਗੇ ਦਾ ਕਾਂਡ ਕਰਵਾਇਆ ਹੈ। (ਸ਼ੇਮ, ਸ਼ੇਮ)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਸਾਨੂੰ ਜ਼ਿਆਦਾ ਜ਼ੋਰ ਇਸ ਗੱਲ ਤੇ ਦੇਣਾ ਚਾਹੀਦਾ ਹੈ ਕਿ ਜਿਹੜਾ ਸਾਡਾ ਐਜੂਕੇਸ਼ਨ ਦਾ ਢਾਂਚਾ ਹੈ ਉਸ ਵਿਚੋਂ ਕੁਰੱਪਸ਼ਨ ਕੱਢਣ ਲਈ ਯਤਨ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ ਸੰਤ ਸਿਪਾਹੀ ਬਣਾਉਣਾ ਚਾਹੀਦਾ ਹੈ। ਉਹ ਮੁਲਕ ਦੇ ਵਫਾਦਾਰ ਹੋਣ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਹੁਣ ਵਾਈਂਡ ਅਪ ਕਰੋ। (Doctor Sahib, please wind up now.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਕਿ ਪਹਿਲਾਂ ਅਰਜ਼ ਕੀਤੀ ਹੈ ਕਿ ਮੈਂ ਇਸ ਚੀਜ਼ ਦੇ ਖਿਲਾਫ ਨਹੀਂ ਹਾਂ ਕਿ ਇਨ੍ਹਾਂ ਨੂੰ ਇਹ ਹੱਕ ਦਿਤਾ ਜਾਵੇ ਬਲਕਿ ਮੈਂ ਇਸ ਚੀਜ਼ ਦੇ ਹੱਕ ਵਿਚ ਹਾਂ ਕਿ ਅਸੀਂ ਇਨ੍ਹਾਂ ਨੂੰ ਚੰਗੇ ਐਜੂਕੇਟਿਡ ਬਣਾਈਏ ਉਨ੍ਹਾਂ ਨੂੰ ਮਾਰਿਲੀ ਉਚੇ ਕਰੀਏ। ਮੈਂ ਇਨ੍ਹਾਂ ਭਰਾਵਾਂ ਨੂੰ ਪੁੱਛਦਾ ਹਾਂ ਕਿ ਕੀ ਇਹ ਵੀ ਆਪਣੇ ਗੁਰਦਵਾਰਾ ਚੋਣਾਂ ਦੇ ਵਿਚ ਵੋਟ ਲਈ 18 ਸਾਲ ਦੀ ਉਮਰ ਕਰ ਦੇਣਗੇ ?

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਾਕਟਰ ਅਮੀਰ ਸਿੰਘ ਕਲਕਟ ਨੇ ਸਾਡੇ ਮੁਤਾਲਿਕ ਇਹ ਸ਼ਿਕਾਇਤ ਕੀਤੀ ਹੈ ਕਿ ਗੁਰਦਵਾਰਾ ਪ੍ਰਬੰਧਕ ਕਮੇਟੀ 18 ਸਾਲ ਦੀ ਉਮਰ ਵਾਲਿਆਂ ਨੂੰ ਵੋਟ ਦਾ ਅਧਿਕਾਰ ਆਪਣੀਆਂ ਚੋਣਾਂ ਵਿਚ ਨਹੀਂ ਦੇਣਾ ਚਾਹੁੰਦੀ, ਅਸੀਂ ਤਾਂ ਮੰਨਦੇ ਹਾਂ ਪਰ ਸਰਕਾਰ ਇਸ ਗੱਲ ਨੂੰ ਨਹੀਂ ਹੋਣ ਦਿੰਦੀ।

**ਡਾਕਟਰ ਅਮੀਰ ਸਿੰਘ ਕਲਕਟ** : ਜਦ ਤਕ, ਸਪੀਕਰ ਸਾਹਿਬ, ਐਜੂਕੇਸ਼ਨ ਦੇ ਸਿਸਟਮ ਨੂੰ ਠੀਕ ਨਹੀਂ ਕਰ ਲਿਆ ਜਾਂਦਾ ਕੁਰੱਪਸ਼ਨ ਨੂੰ ਹਰ ਸ਼ੋਬੇ ਵਿਚੋਂ ਨਹੀਂ ਹਟਾਇਆ ਜਾਂਦਾ। ਇਹ ਚੀਜ਼ ਸਾਨੂੰ ਨਹੀਂ ਕਰਨੀ ਚਾਹੀਦੀ ਨਹੀਂ ਤਾਂ ਡੈਮੋਕਰੇਸੀ ਨੂੰ ਇਕ ਭਾਰੀ ਖਤਰਾ ਪੈਦਾ ਹੋ ਜਾਵੇਗਾ। ਕਿਉਂਕਿ ਯੂਥ ਸੈਂਟੀਮੈਂਟਲ ਹੁੰਦਾ ਹੈ, ਜਜ਼ਬਾਤੀ ਹੁੰਦਾ ਹੈ ਅਤੇ ਵੇਗ ਵਿਚ ਰੁੜ੍ਹ ਜਾਂਦਾ ਹੈ ਇਸ ਲਈ ਇਨ੍ਹਾਂ ਨੂੰ ਵੋਟ ਦੇਣ ਦਾ ਹੱਕ ਨਹੀਂ ਦੇਣਾ ਚਾਹੀਦਾ। ਆਪ ਨੇ, ਸਪੀਕਰ ਸਾਹਿਬ, ਇਲੈਕਸ਼ਨਾਂ ਦੇ ਦਿਨਾਂ ਵਿਚ ਵੇਖਿਆ ਹੈ ਕਿ 18 ਸਾਲ ਦੀ ਤਾਂ ਗੱਲ ਇਕ ਪਾਸੇ 40 ਸਾਲ ਦੇ ਆਦਮੀ ਵੀ ਇਸ ਤਰ੍ਹਾਂ ਜਜ਼ਬਾਤ ਵਿਚ ਆਕੇ ਵੋਟ ਦਿੰਦੇ ਹਨ। ਜੀਪਾਂ ਵਿਚ ਸ਼ਰਾਬਾਂ ਢੋਹੀਆਂ ਜਾਂਦੀਆਂ ਹਨ ਅਤੇ ਲੋਕ ਵਿਕ ਜਾਂਦੇ ਹਨ ਵੱਡੀ ਉਮਰ ਦੇ ਵੀ। ਜਦ ਮੈਂ ਵਜ਼ੀਰ ਸਿੰਘ ਹੋਰਨਾਂ ਨਾਲ ਮੁਕਾਬਲੇ ਵਿਚ ਇਲੈਕਸ਼ਨ ਲੜਿਆ ਤਾਂ ਵੇਖਿਆ ਕਿ ਕਿਸ ਤਰ੍ਹਾਂ ਲੱਖਾਂ ਰੁਪਏ ਵੰਡ ਦਿਤੇ ਉਨ੍ਹਾਂ

[ਡਾਕਟਰ ਅਮੀਰ ਸਿੰਘ ਕਲਕਟ]

ਵਲੋਂ ਵੋਟਾਂ ਵਿਨ ਕਰਨ ਲਈ। ਇਸ ਲਈ ਇਹ ਸੋਚਣ ਵਾਲੀ ਗੱਲ ਹੈ ਕਿ ਕੀ ਇਹ ਫਿਟ ਹੈ ਵੋਟ ਦੇਣ ਦੇ ਹੱਕ ਨੂੰ ਲੈਣ ਲਈ ਜਿਹੜਾ ਕਿ ਚੰਗੀ ਤਰ੍ਹਾਂ ਸੋਚ ਵੀ ਨਾ ਸਕਦਾ ਹੋਵੇ। ਇਸ ਲਈ ਇਸ ਉਮਰ ਵਿਚ ਵੋਟ ਦਾ ਰਾਈਟ ਨਹੀਂ ਦੇਣਾ ਚਾਹੀਦਾ। ਮੈਂ ਇਹ ਸਮਝਦਾ ਹਾਂ ਕਿ ਜਦ ਇੰਦਰਾ ਸਰਕਾਰ ਐਜੂਕੇਸ਼ਨ ਦੇ ਸਿਸਟਮ ਨੂੰ ਠੀਕ ਕਰ ਲਵੇ ਅਤੇ ਕੁਰੱਪਸ਼ਨ ਨੂੰ ਦੂਰ ਕਰ ਦੇਵੇ ਤਾਂ ਇਸ ਗੱਲ ਵਲ ਸੋਚਿਆ ਜਾ ਸਕਦਾ ਹੈ ਅਤੇ ਇਹ ਅਗਲੀ ਇਲੈਕਸ਼ਨ ਤਕ ਚਾਰ ਸਾਲਾਂ ਵਿਚ ਹੋ ਜਾਵੇਗਾ ਤਾਂ ਉਸ ਸਮੇਂ ਇਸ ਕਵੈਸ਼ਚਨ ਤੇ ਦੋਬਾਰਾ ਸੋਚਿਆ ਜਾ ਸਕਦਾ ਹੈ ਕਿ ਵੋਟ ਦੇਣ ਦੀ ਉਮਰ ਨੂੰ 21 ਤੋਂ ਘਟਾ ਕੇ 18 ਕੀਤਾ ਜਾਵੇ ਜਾਂ ਨਾ ਕੀਤਾ ਜਾਵੇ Whether we are fit for this or not and ਸਪੀਕਰ, ਸਾਹਿਬ, ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਪਾਸੇ ਧਿਆਨ ਦੇਣ ਤੋਂ ਪਹਿਲਾਂ ਇਸ ਗੱਲ ਵਲ ਧਿਆਨ ਦੇਣ ਦੀ ਲੋੜ ਹੈ ਕਿ ਜਿਹੜੀ ਸੁਸਾਇਟੀ ਵਿਚ ਬੁਰੀ ਚੀਜ਼ ਆ ਗਈ ਹੈ ਕਮੂਨਲਿਜ਼ਮ ਦੀ (ਵਿਘਨ) ਇਹ ਇਕ ਵਾਇਰਸ ਹੈ ਜਿਹੜਾ ਕਿ ਮੁਲਕ ਨੂੰ ਖਰਾਬ ਕਰ ਰਿਹਾ ਹੈ। ਪਤੰਗ ਸਾਹਿਬ ਸ਼ਾਇਦ ਸਮਝੇ ਨਹੀਂ ਮੈਂ ਕਮੂਨਿਜ਼ਮ ਨਹੀਂ ਕਿਹਾ ਮੈਂ ਤਾਂ ਆਪ ਸੁਪਰ ਸੋਸ਼ਲਿਸਟ ਹਾਂ। (ਵਿਘਨ) ਇਹ ਮੁਲਕ ਅੱਗੇ ਨਹੀਂ ਵਧ ਸਕਦਾ ਜਦ ਤਕ ਅਸੀਂ ਸੋਸ਼ਲਿਸਟ ਮਯੀਅਰਜ਼ ਅਡਾਪਟ ਨਹੀਂ ਕਰਦੇ ਕਿ ਸੋਸ਼ਲਿਜ਼ਮ ਕਿੱਦਾਂ ਲਿਆਉਣਾ ਚਾਹੀਦਾ ਹੈ। ਆਜ਼ਾਦ ਮੁਲਕ ਦਾ ਦਾਰੋਮਦਾਰ ਸੋਸ਼ਲਿਜ਼ਮ ਤੇ ਹੈ। ਸਾਡੇ ਮੁਲਕ ਵਿਚ ਹੋਰ ਕੋਈ ਤਰੀਕਾ ਠੀਕ ਨਹੀਂ ਰਹਿ ਸਕਦਾ।

ਸਪੀਕਰ ਸਾਹਿਬ, ਜਦ ਤਕ ਅਸੀਂ ਇਸ ਚੀਜ਼ ਦਾ ਫੈਸਲਾ ਨਹੀਂ ਕਰਦੇ ਇਸ ਗੱਲ ਤੇ ਮਜ਼ੀਦ ਵਿਚਾਰ ਕੀਤੀ ਜਾਣੀ ਚਾਹੀਦੀ ਹੈ ਕਿ 18 ਸਾਲ ਦੇ ਨੌਜਵਾਨ ਨੂੰ ਵੋਟ ਦੇਣ ਦਾ ਹੱਕ ਦਿਤਾ ਜਾਵੇ ਜਾਂ ਨਾ ਦਿਤਾ ਜਾਵੇ। ਅਤੇ ਇਸ ਮਤੇ ਨੂੰ ਪਾਸ ਨਹੀਂ ਕਰਨਾ ਚਾਹੀਦਾ।

**ਉਪ-ਮੰਤਰੀ ਵਿਦਿਆ** (ਕੁਮਾਰੀ ਸਰਲਾ ਪਰਾਸ਼ਰ): ਸਪੀਕਰ ਸਾਹਿਬ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦੀ ਹਾਂ ਕਿ ਆਪ ਨੇ ਮੈਨੂੰ ਆਪਣੇ ਵਿਚਾਰ ਰੱਖਣ ਦਾ ਮੌਕਾ ਦਿਤਾ ਹੈ। ਜਿਹੜੇ ਵੀ ਸਾਥੀ ਇਸ ਮਤੇ ਤੇ ਬੋਲੇ ਹਨ ਇਨ੍ਹਾਂ ਵਿਚੋਂ ਮੈਜਾਰਟੀ ਨੇ ਇਸ ਦੇ ਹੱਕ ਵਿਚ ਰਾਏ ਜ਼ਾਹਿਰ ਕੀਤੀ ਹੈ। ਕੁਝ ਰਾਵਾਂ ਇਸ ਦੇ ਅਗੇਂਸਟ ਵੀ ਆਈਆਂ ਹਨ ਅਤੇ ਕੁਝ ਸਾਥੀ ਖਿਲਾਫ ਵੀ ਬੋਲੇ ਹਨ ਜਿਹੜੇ ਖਿਲਾਫ ਵੀ ਬੋਲੇ ਹਨ ਉਨ੍ਹਾਂ ਦਾ ਇਹ ਮੱਤ ਨਹੀਂ ਸੀ ਕਿ 18 ਸਾਲ ਦੇ ਵਿਅਕਤੀ ਨੂੰ ਵੋਟ ਦੇਣ ਦਾ ਹੱਕ ਦੇਣਾ ਚਾਹੀਦਾ ਹੈ ਜਾਂ ਨਹੀਂ। ਮਗੋਂ ਉਨ੍ਹਾਂ ਨੇ ਆਸ਼ੰਕਾ ਪਰਗਟ ਕੀਤੀ ਕਿ 18 ਸਾਲ ਦੇ ਵਿਅਕਤੀ ਨੂੰ ਵੋਟ ਦੇਣ ਦਾ ਹੱਕ ਦੇ ਦੇਣ ਨਾਲ ਦੇਸ਼ ਨੂੰ ਨੁਕਸਾਨ ਹੋਣ ਦਾ ਡਰ ਹੈ, ਇਹ ਉਮਰ ਪੜ੍ਹਾਈ ਦੀ ਹੁੰਦੀ ਹੈ। ਪਹਿਲਾਂ ਉਨ੍ਹਾਂ ਨੂੰ ਤਿਆਰ ਕਰਨਾ ਚਾਹੀਦਾ ਹੈ ਡੈਮੋਕਰੇਸੀ ਦੀ ਜ਼ਿੰਮੇਵਾਰੀ ਨੂੰ ਉਠਾਉਣ ਲਈ ਫਿਰ ਵੋਟ ਦਾ ਹੱਕ ਦੇਣਾ ਚਾਹੀਦਾ ਹੈ। ਲੇਕਿਨ, ਸਪੀਕਰ ਸਾਹਿਬ, ਸਾਡਾ ਪਿਛਲਾ ਇਤਿਹਾਸ ਜੋ ਹੈ ਅਤੇ ਅੱਜ ਵੀ ਜਿਹੜਾ ਤਿਆਰ ਕੀਤਾ ਜਾ ਰਿਹਾ ਹੈ ਉਸ ਵਿਚ ਅਸੀਂ ਵੇਖਦੇ ਹਾਂ ਕਿ ਨਾ ਸਿਰਫ 18 ਸਾਲ ਦੀ ਉਮਰ ਵਾਲਿਆਂ ਨੇ ਸਗੋਂ ਇਸ ਤੋਂ ਵੀ ਛੋਟੀ ਉਮਰ ਵਾਲਿਆਂ ਨੇ ਬਹਾਦਰੀ ਦੇ ਉਹ ਕਾਰਨਾਮੇ ਵਿਖਾਏ ਹਨ ਕਿ ਜਿਨ੍ਹਾਂ ਨਾਲ ਸਾਡੇ ਦੇਸ਼ ਦਾ ਸਿਰ ਉਚਾ ਹੋਇਆ ਹੈ ਅਤੇ ਸਾਡੇ ਦੇਸ਼ ਦਾ ਮਾਣ ਵਧਿਆ ਹੈ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਅਤੇ ਬਹਾਦਰੀ ਦੇ ਕਾਰਨਾਮੇ ਇਤਿਹਾਸ ਵਿਚ ਸੁਨਿਹਰੀ ਅੱਖਰਾਂ ਵਿਚ ਲਿਖੇ ਜਾਣਗੇ। ਜਦ ਬੰਗਲਾ ਦੇਸ਼ ਦੀ ਲੜਾਈ ਸ਼ੁਰੂ ਹੋਈ ਅਤੇ ਮੁਕਤੀ ਬੈਹਨੀ ਦਾ ਨਾਂ ਅਖਬਾਰਾਂ ਵਿਚ ਆਇਆ ਅਤੇ ਕਹਾਣੀਆਂ ਆਈਆਂ ਤਾਂ ਇਹ ਖਿਆਲ ਕੀਤਾ ਜਾਂਦਾ ਸੀ ਕਿ ਇਹ ਕੋਈ ਟ੍ਰੇਂਡ ਸਿਪਾਹੀ ਹੋਣਗੇ ਜਿਹੜੇ ਕਿ ਮਜ਼ਬੂਤੀ ਨਾਲ ਚਲਾਕ ਅਤੇ ਬਾ-ਰਿਸੋਰਸਿਜ਼ ਦੁਸ਼ਮਨ ਨਾਲ ਟੱਕਰ ਲੈ ਰਹੇ ਹਨ ਲੇਕਿਨ ਬਾਅਦ

ਵਿਚ ਹਕੀਕਤ ਸਾਹਮਣੇ ਆਈ ਤਾਂ ਪਤਾ ਲਗਾ ਕਿ ਇਹ ਸਾਰੇ 12, 14 ਜਾਂ 16 ਸਾਲ ਦੇ ਨੌਜਵਾਨ ਸਨ ਜਿਨ੍ਹਾਂ ਨੂੰ ਮੁਕਤੀ ਬੈਹਨੀ ਕਿਹਾ ਜਾਂਦਾ ਸੀ ਅਤੇ ਜਿਨ੍ਹਾਂ ਨੇ ਆਪਣੀ ਬਹਾਦਰੀ ਨਾਲ ਦੁਨੀਆਂ ਨੂੰ ਇਹ ਸੋਚਣ ਲਈ ਮਜ਼ਬੂਰ ਕਰ ਦਿਤਾ ਕਿ ਬੰਗਲਾ ਦੇਸ਼ ਗੁਲਾਮ ਨਹੀਂ ਰਹਿਣਾ ਚਾਹੁੰਦਾ, ਆਪਣੀ ਆਜ਼ਾਦੀ ਚਾਹੁੰਦਾ ਹੈ। ਅਤੇ ਇਨ੍ਹਾਂ ਨੇ ਆਜ਼ਾਦੀ ਦੀ ਲੜਾਈ ਆਪਣੇ ਦੇਸ਼ ਵਿਚ ਠੰਡੀ ਨਹੀਂ ਪੈਣ ਦਿਤੀ।

ਸਪੀਕਰ ਸਾਹਿਬ, ਅਸੀਂ ਸਾਰੇ ਇਲੈਕਸ਼ਨਾਂ ਲੜ ਕੇ ਆਏ ਹਾਂ ਅਤੇ ਸਾਡਾ ਆਪਣਾ ਤਜਰਬਾ ਇਹ ਦਸਦਾ ਹੈ ਕਿ ਇਲੈਕਸ਼ਨਾਂ ਦੇ ਟਾਇਮ ਤੇ 12, 14 ਜਾਂ 18 ਸਾਲ ਦੇ ਨੌਜਵਾਨ ਲੜਕੇ ਅਤੇ ਲੜਕੀਆਂ ਆਰਾਮ ਨਾਲ ਨਹੀਂ ਬੈਠੇ ਰਹਿੰਦੇ ਸਗੋਂ ਇਲੈਕਸ਼ਨਾਂ ਵਿਚ ਪੂਰੀ ਤਰ੍ਹਾਂ ਇਨਵਾਲਵਡ ਹਨ ਅਤੇ ਉਸ ਵਕਤ ਤਾਂ ਇਨ੍ਹਾਂ ਦੀ ਪੜ੍ਹਾਈ ਖਰਾਬ ਨਹੀਂ ਹੁੰਦੀ ਇਸ ਲਈ ਇਹ ਆਸ਼ੰਕਾ ਨਹੀਂ ਕੀਤੀ ਜਾ ਸਕਦੀ ਕਿ ਇਨ੍ਹਾਂ ਦੀ ਪੜ੍ਹਾਈ ਖਰਾਬ ਹੋ ਜਾਵੇਗੀ। ਇਲੈਕਸ਼ਨਾਂ ਵਿਚ ਛੋਟੀ ਉਮਰ ਦੇ ਲੜਕੇ ਅਤੇ ਲੜਕੀਆਂ ਜਿੰਨਾਂ ਕੰਮ ਕਰਦੇ ਹਨ ਅਤੇ ਜਿੰਨੀ ਮਸਰੂਫੀਅਤ ਉਨ੍ਹਾਂ ਦੀ ਹੁੰਦੀ ਹੈ, ਵੱਡੀ ਉਮਰ ਦੇ ਲੋਕਾਂ ਦੀ ਨਹੀਂ ਹੁੰਦੀ। ਸਾਡਾ ਦੇਸ਼ ਟ੍ਰਾਂਜ਼ੀਸ਼ਨਲ ਪੀਰੀਅਡ ਵਿਚੋਂ ਗੁਜ਼ਰ ਰਿਹਾ ਹੈ।

**ਸ੍ਰੀ ਸਪੀਕਰ** : ਸਦਨ ਕਲ੍ਹ ਸ਼ੁਕਰਵਾਰ ਮਿਤੀ 30 ਮਾਰਚ, 1973 ਸਵੇਰ ਦੇ 9 ਵਜੇ ਤਕ ਸਥਗਤ ਕੀਤਾ ਜਾਂਦਾ ਹੈ। (The House stands adjourned till 9 a.m. tomorrow, Friday the 30th March, 1973.)

2-00 P.M.

(*The House then adjourned till 9.00 a.m. on Friday, the 30th March, 1973*).

## APPENDIX
## TO
## PUNJAB VIDHAN SABHA DEBATES
*Dated 29th March, 1973*
VOL I-No.—20

**Toll Tax charged on Ropar and Sirsa Bridges in Ropar District**

***1429. Comrade Shamsher Singh Josh** : Will the Chief Minister be pleased to state—

(a) the toll tax amount charged and collected by way of toll tax on Ropar and Sirsa bridges during the years from 1958 to 1972 year-wise in the case of each bridge.;

(b) whether it is a fact that the total cost of construction of both the above mentioned bridges has already been collected by way of the toll tax, if so, the reasons of its continuance ?

**Giani Zail Singh** : (a) The total amount charged and collected by way of toll tax on Ropar and Sirsa Bridges during the year 1958---1972 year-wise is as under :—

| Year | | Ropar | Sirsa |
|---|---|---|---|
| | | Rs | Rs |
| 1958 | .. | 49,247.75 | 44,026.25 |
| 1959 | .. | 65,573.64 | 1,39,429.66 |
| 1960 | .. | 71,210.51 | 1,38,528.35 |
| 1961 | .. | 73,828.65 | 1,68,236.42 |
| 1962 | .. | 87,077.05 | 1,55,236.20 |
| 1963 | .. | 88,810.95 | 1,63,046.95 |
| 1964 | .. | 89,762.65 | 1,58,967.00 |
| 1965 | .. | 93,496.45 | 1,64,227.80 |
| 1966 | .. | 95,603.45 | 1,73,667.40 |
| 1967 | .. | 1,03,438.25 | 1,93,852.65 |
| 1968 | .. | 1,42,303.20 | 2,53,304.00 |
| 1969 | .. | 1,55,403.23 | 2,61,430.05 |
| 1970 | .. | 1,65,246.90 | 2,90,544.35 |
| 1971 | .. | 1,66,477.80 | 2,86,043.95 |
| 1972 | .. | 2,18,651.79 | 3,42,903.20 |
| Total | .. | 16,66,132.27 | 29,33,493.73 |

(b) Total cost of Ropar Bridge has not been recovered as yet. The cost of Sirsa Bridge has been recovered and the matter for abolition of Toll Tax is under consideration with the Government.

[(ੳ) 1958–72 ਸਾਲਾਂ ਦੇ ਦੌਰਾਨ ਪ੍ਰਤਿ ਸਾਲ ਵਿੱਚ ਰੋਪੜ ਅਤੇ ਸਰਸਾ ਪੁਲਾਂ ਉਤੇ ਤੋਂ ਟੋਲਟੈਕਸ ਰਾਹੀਂ ਵਸੂਲ ਕੀਤੀ ਗਈ ਰਕਮ ਹੇਠ ਦਸੇ ਅਨੁਸਾਰ ਹੈ:

| ਸਾਲ | | ਰੋਪੜ | ਸਰਸਾ |
|---|---|---|---|
| 1958 | .. | 49,247.75 | 44,026.25 |
| 1959 | .. | 65,573.64 | 1,39,429.66 |
| 1960 | .. | 71,210.51 | 1,38,528.35 |
| 1961 | .. | 73,828.65 | 1,68,236.42 |
| 1962 | .. | 87,077.05 | 1,55,286.20 |
| 1963 | .. | 88,810.95 | 1,63,047.95 |
| 1964 | .. | 89,762.65 | 1,58,967.00 |
| 1965 | .. | 93,496.45 | 1,64,227.30 |
| 1966 | .. | 95,603.45 | 1,73,667.40 |
| 1967 | .. | 1,03,438.25 | 1,03,852.65 |
| 1968 | .. | 1,42,303.20 | 2,53,304.00 |
| 1969 | .. | 1,55,403.23 | 2,61,430.05 |
| 1970 | .. | 1,65,246.90 | 2,90,544.35 |
| 1971 | .. | 1,66,477.80 | 2,86,043.95 |
| 1972 | .. | 2,18,651.79 | 3,42,903.20 |
| ਟੋਟਲ | .. | 16,66,132.27 | 29,33,494.73 |

(ਅ) ਰੋਪੜ ਪੁਲ ਦੀ ਪੂਰੀ ਕੀਮਤ ਅਜੇ ਤੱਕ ਵਸੂਲ ਨਹੀਂ ਹੋਈ। ਸਰਸਾ ਪੁਲ ਦੀ ਪੂਰੀ ਕੀਮਤ ਵਸੂਲ ਹੋ ਚੁਕੀ ਹੈ ਅਤੇ ਟੋਲ ਟੈਕਸ ਨੂੰ ਬੰਦ ਕਰਨ ਸਬੰਧੀ ਮਾਮਲਾ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ। ]

11635 PVS —Govt. Press, Chandigarh.

# Punjab Vidhan Sabha Debates

*30th March, 1973*

Vol. I—No. 21

## OFFICIAL REPORT

CONTENTS

*Friday, the 30th March*, 1973



| | | Page |
|---|---|---|
| Starred Questions and Answers | .. | (21)1 |
| Written Answers to Starred Questions laid on the Table of the House Under Rule 38 | .. | (21)24 |
| Unstarred Questions and Answers | .. | (21)34 |
| Question of Privilege | .. | (21)38 |
| Call Attention Notices Under Rule 66 | .. | (21)39 |
| Point of order regarding direction issued Under Rule 113 | .. | (21)41 |
| Point regarding presentation of the Punjab Urban Property (Ceiling) Bill | .. | (21)42 |
| Presentation of Second Report of the Committee on Public Undertakings | .. | (21)44 |
| Announcement by the Secretary | .. | (21)45 |



**Punjab Vidhan Sabha Secretariat, Chandigarh**

**Price Rs. 21.50 P**

Page

**Legislative Business**

Resolution Under clause 2(a) of Article 213 of the Constitution and the Punjab Pre-emption (Repeal) Bill, 1973. .. (21)45

Resolution under clause 2(a) of Article 213 of the Con titution and the Punjab Custom (Power to Contest) Amendment Bill, 1973 .. (21)62

Resolution under clause 2(a) of Article 213 of the Constitution and the Punjab General Sales Tax (Amendment) Bill, 1973 .. (21)69

The East Punjab Agricultural Pests, Diseases and Noxious Weeds (Amendment) Bill, 1973 .. (21)75

The East Punjab Molasses (Control) Amendment Bill, 1973 .. (21)80

Extension of the time of the Sitting .. (21)91

The East Punjab Molasses (Control) Amendment Bill, 1973 (*Resumption of Discussion*) .. (21)92

Appendix .. (i)

*ERRATA*

TO

PUNJAB VIDHAN SABHA DEBATES

Dated the 30th March, 1973

Vol. I—No. 21

| *Read* | *For* | *Page* | *Line* |
|---|---|---|---|
| हाउस | ाउस | (21)8 | 2 |
| प्रोहिबशन | ोहिबशन | (21)8 | 3 |
| ਆਰੀਆ ਸਮਾਜ | ਆਚਾਰੀਆ ਸਮਾਜ | (21)8 | 3rd from below |
| ਸੁਆਲ ਸੀ | ਸੁ ਅ | (21)19 | 14 |
| 1971; | 197 ; | (21)22 | last line |
| ਸਗੋਂ | ਸਗਂ | (21)46 | 7th from below |
| ਚੰਗੀ ਅਟੈਂਪਟ | ਚੰਗੀਅਟੈ ਪਟ | (21)51 | 2 |
| are | aei | (21)57 | 11th from below |
| ARTICLE | ARICLE | (21) 61 | Heading |
| was | ws | (21)67 | 4 |
| carried | carrie | (21)78 | last line |
| ਆਈ. ਐਠ. ਏ | ਆਈ. ਐਸ. ਏ | (21)82 | 17 |
| Motion | fotion | (21)92 | 9th from below |

PUNJAB VIDHAN SABHA

*Friday, the 30th March, 1973*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9,00 a.m. of the Clock. Mr. Speaker (Sardar Darbara Singh) in the Chair.*

STARRED QUESTIONS AND ANSWERS

**Comrade Satya Pal Dang :** Sir, there is no Minister in the House to answer the questions.

**Mr. Speaker :** Deputy Ministers, who are present in the House are very much the Ministers. ਸਿੰਘ ਤਾਂ ਇਕੱਲਾ ਵੀ ਸਵਾ-ਲੱਖ ਹੁੰਦਾ ਹੈ।
(The Deputy Ministers who are present in the House are very much the Ministers. Moreover, a single Singh is as good as a lakh and a quarter).

**Proposed creation of a New Block out of Jhunir Block**

***1685. 1. Sardar Balwinder Singh Bhunder**
**2. Sardar Surjit Singh Sidhu**
**3. Sardar Sukhdev Singh Dhillon** : Will the Minister for Development be pleased to state whether there is any proposal under the consideration of the Government to create another Block, i.e. Sardulgarh Block out of Jhunir Block; if so, when ?

**Sardar Santokh Singh Randhawa** : (Deputy Minister, Development, Excise and Taxation : No. The question does not arise.
(ਨਹੀਂ ਜੀ ਸੁਆਲ ਹੀ ਪੈਦਾ ਨਹੀਂ ਹੁੰਦਾ ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਇਹ ਗੱਲ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਕਿ ਭਾਵੇਂ ਝੁਨੀਰ ਬਲਾਕ ਦੀ ਆਬਾਦੀ 2 ਲੱਖ 60 ਹਜ਼ਾਰ ਦੇ ਕਰੀਬ ਹੈ, ਪਰ ਜਿਹੜੇ ਪਿੰਡ ਉਹ ਬਲਾਕ ਹੈਡਕੁਆਰਟਰ ਤੋਂ 30--30 ਮੀਲ ਤੇ ਵਾਕੇ ਹਨ । ਕੀ ਇਸ ਵਿਤਕਰੇ ਨੂੰ ਦੂਰ ਕਰਨ ਵਾਸਤੇ ਅਤੇ ਇਲਾਕੇ ਦੀ ਡਿਵੈਲਪਮੈਂਟ ਵਾਸਤੇ ਹੋਰ ਬਲਾਕ ਬਣਾਉਣ ਨੂੰ ਤਿਆਰ ਹਨ ?

**ਉਪ-ਮੰਤਰੀ :** ਬਲਾਕਾਂ ਦੀ ਰੀਡੀਮਾਰਕੇਸ਼ਨ ਵਾਸਤੇ ਅਸੀਂ ਡੀ. ਸੀਜ਼ ਨੂੰ ਲਿਖਿਆ ਹੋਇਆ ਹੈ । ਕਈ ਬਲਾਕਾਂ ਵਿਚ ਐਸੇ ਪਿੰਡ ਹਨ ਜਿਥੇ ਆਬਾਦੀ ਜ਼ਿਆਦਾ ਹੈ ਅਤੇ ਉਹ ਹੈਡਕੁਆਰਟਰ ਦੇ ਨੇੜੇ ਵੀ ਹੁੰਦੇ ਹਨ । ਪਰ ਕਈ ਬਲਾਕਾਂ ਦੇ ਵਿਚ ਆਬਾਦੀ ਥੋੜੀ ਹੁੰਦੀ ਹੈ ਅਤੇ ਪਿੰਡ ਹੈਡਕੁਆਰਟਰਜ਼ ਤੋਂ ਬਹੁਤ ਦੂਰ ਹੁੰਦੇ ਹਨ । ਇਸ ਦਿੱਕਤ ਨੂੰ ਦੇਖਦੇ ਹੋਏ ਅਸੀਂ ਦੁਬਾਰਾ ਡੀਮਾਰਕੇਸ਼ਨ ਦੇ ਲਈ ਲਿਖਿਆ ਹੈ ।

**ਸ੍ਰੀ ਸਪੀਕਰ :** ਇਨ੍ਹਾਂ ਨੇ ਕੋਈ ਰੀਡੀਮਾਰਕੇਸ਼ਨ ਦੀ ਗੱਲ ਨਹੀਂ ਕੀਤੀ । ਨਵੇਂ ਬਲਾਕ ਇਨ੍ਹਾਂ ਪਿਛੜੇ ਹੋਏ ਇਲਾਕਿਆਂ ਵਿਚ ਬਣਾਉਣ ਦੀ ਗੱਲ ਕੀਤੀ ਸੀ ; ਕੀ ਉਨ੍ਹਾਂ ਦੇ ਝਗੜੇ ਨੂੰ ਦੇਖਦੇ ਹੋਏ ਕੋਈ ਬਲਾਕ ਬਣਾਉਣ ਦਾ ਇਰਾਦਾ ਰੱਖਦੇ ਹਨ ?
He has not asked about the re-demarcation of the

[ਸ੍ਰੀ ਸਪੀਕਰ]

Blocks. He talked about establishing of new Blocks in the backward areas. Has the government any intention of creating new blocks in those areas which are backward, keeping in view the criterion of backwardness of the area ?)

**ਉਪ-ਮੰਤਰੀ** : ਪੰਜਾਬ ਦੇ ਵਿਚ ਜਿਤਨੇ ਵੀ ਬਲਾਕ ਹਨ ਉਹ ਇਸ ਵੇਲੇ ਸਟੇਜ਼ ਦੋ ਵਿਚ ਗਿਣੇ ਜਾਂਦੇ ਹਨ । ਸੈਂਟਰ ਵੱਲੋਂ ਸਟੇਜ ਇਕ ਵਾਲਿਆਂ ਨੂੰ ਇਮਦਾਦ ਦਿਤੀ ਜਾਂਦੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਜੇ ਨਵੇਂ ਬਲਾਕ ਬਣਾ ਵੀ ਦਿਤੇ ਗਏ ਤਾਂ ਉਨ੍ਹਾਂ ਨਾਲ ਕੋਈ ਖਾਸ ਫਾਇਦਾ ਨਹੀਂ ਹੋਣਾ । ਅਸੀਂ ਇਸ ਵਾਸਤੇ ਰੀਡੀਮਾਰਕੇਸ਼ਨ ਦੇ ਵਾਸਤੇ ਲਿਖਿਆ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਬਲਾਕ ਸੰਮਤੀਆਂ ਦੀਆਂ ਚੋਣਾਂ ਦੋ ਮਹੀਨਿਆਂ ਦੇ ਵਿਚ ਹੋਣ ਵਾਲੀਆਂ ਹਨ, ਕੀ ਚੋਣਾਂ ਤੋਂ ਪਹਿਲਾਂ ਪਹਿਲਾਂ ਇਹ ਰੀਡੀਮਾਰਕੇਸ਼ਨ ਹੋ ਜਾਵੇਗੀ ?

**ਉਪ-ਮੰਤਰੀ** : ਹਾਂ ਜੀ, ਹੋ ਜਾਵੇਗੀ ।

**ਚੌਧਰੀ ਰਾਮ ਸਿੰਘ** : ਜਿਸ ਤਰ੍ਹਾਂ ਹੁਣੇ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਦੇ 116 ਬਲਾਕ ਸਟੇਜ ਦੋ ਦੇ ਬਲਾਕਸ ਹਨ ਪਰ ਸੈਂਟਰ 'ਏ' ਦੇ ਬਲਾਕਸ ਨੂੰ ਪੈਸਾ ਦੇਂਦੀ ਹੈ । ਕੀ ਹੁਣ ਇਹ ਹੋਰ ਬਲਾਕਸ 'ਏ' ਬਣਾਉਣਗੇ ਤਾਂ ਕਿ ਸੈਂਟਰ ਤੋਂ ਪੈਸਾ ਆ ਸਕੇ ?

**ਉਪ-ਮੰਤਰੀ** : ਇਹ ਤਾਂ ਉਸ ਵੇਲੇ ਬਣਾਏ ਗਏ ਸੀ ਜਦੋਂ ਸੈਂਟਰ ਵੱਲੋਂ ਵਿਕਾਸ ਸਕੀਮਾਂ ਆਈਆਂ ਸੀ । ਇਸ ਵੇਲੇ ਜੇ ਇਸ ਤਰ੍ਹਾਂ ਬਣਾਏ ਗਏ ਤਾਂ ਕੋਈ ਫਾਇਦਾ ਨਹੀਂ ਹੋਣਾ ।

**ਚੌਧਰੀ ਦਰਸ਼ਨ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਬਲਾਕਾਂ ਦੇ ਵਿਚ 200—300 ਪਿੰਡ ਹਨ ਅਤੇ ਤਹਿਸੀਲ ਹੈਡਕੁਆਰਟਰਜ਼ ਤੋਂ ਬਹੁਤ ਦੂਰ ਦੂਰ ਹੁੰਦੇ ਹਨ । ਇਨ੍ਹਾਂ ਬਾਰੇ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਐਬਸੋਲੀਊਟਲੀ ਇਰਰੈਗੂਲਰ ਅਤੇ ਅਨਵੀਲਡੀ ਹੁੰਦੇ ਹਨ । ਕੀ ਸਰਕਾਰ 30—35 ਪਿੰਡਾਂ ਨੂੰ ਇਕੱਠਿਆਂ ਕਰਕੇ ਇਨ੍ਹਾਂ ਪਛੜੇ ਹੋਏ ਇਲਾਕਿਆਂ ਨੂੰ ਡੀਵੈਲਪ ਕਰਨ ਵਾਸਤੇ ਬਲਾਕ ਬਣਾਏਗੀ ?

**ਉਪ-ਮੰਤਰੀ** : ਇਸੇ ਕਰਕੇ ਹੀ ਅਸੀਂ ਰੀਡੀਮਾਰਕੇਸ਼ਨ ਕਰ ਰਹੇ ਹਾਂ ਤਾਂ ਜੋ ਐਸੇ ਬਲਾਕ ਬਣਨ ਜਿਨ੍ਹਾਂ ਦੇ ਚਾਰ ਚੁਫੇਰੇ ਅਤੇ ਨਾਲ ਲਗਦੇ ਪਿੰਡ ਹੋਣ ਅਤੇ ਵਿਚਾਲੇ ਹੈਡਕੁਆਰਟਰ ਹੋਵੇ। ਹੁਣ ਇਹ ਹੈ ਕਿ ਵਿਕਾਸ ਸਕੀਮ ਦੇ ਹੈਡਕੁਆਰਟਰ ਤੋਂ ਬੜੀ ਦੂਰ ਦੂਰ ਪਿੰਡ ਹੁੰਦੇ ਹਨ, ਇਨ੍ਹਾਂ ਵਿਚ ਬਹੁਤ ਸਾਰੀਆਂ ਯੋਜਨਾਵਾਂ ਚਾਲੂ ਕਰਨੀਆਂ ਮੁਸ਼ਕਲ ਹੁੰਦੀਆਂ ਹਨ, ਜਿਵੇਂ ਕਿ ਆਈ. ਏ. ਡੀ. ਟੀ. ਮਾਡਲ ਫਾਰਮਿੰਗ ਸਕੀਮ ਅਤੇ ਸਮਾਲ ਫਾਰਮਰ ਸਕੀਮ ਆਦਿ । ਇਨ੍ਹਾਂ ਨੂੰ ਲਾਗੂ ਕਰਨ ਵਾਸਤੇ ਬਲਾਕ ਹੈਡਕੁਆਰਟਰ ਦੇ ਨੇੜੇ ਤੇੜੇ ਪਿੰਡ ਹੋਣੇ ਚਾਹੀਦੇ ਹਨ । ਜਦੋਂ ਇਸ ਤਰ੍ਹਾਂ ਬਲਾਕ ਬਣ ਗਏ ਤਾਂ ਇਹ ਸਕੀਮ ਵੀ ਬਣ ਜਾਵੇਗੀ ।

**ਸ੍ਰੀ ਸਪੀਕਰ** : ਕੀ ਸਰਕਾਰ ਬਲਾਕ ਬਣਾਉਣ ਦਾ ਕਰਾਈਟੇਰੀਆ ਨਹੀਂ ਬਦਲ ਸਕਦੀ ? ਇਹ ਇਸ ਰੀਡੀਮਾਰਕੇਸ਼ਨ ਵਿਚ ਅੰਡਰ ਡੀਵੈਲਪਡ ਏਰੀਆਜ਼ ਨੂੰ ਇਕੱਠੇ ਕਰਕੇ ਬਦਲਿਆ ਜਾ ਸਕਦਾ ਹੈ । ਕਿਉਂਕਿ ਹੁਣ ਤਾਂ ਇਕ ਇਕ ਬਲਾਕ ਵਿਚ ਕਿਤੇ ਕਿਤੇ 30—30 ਵੱਡੇ ਵੱਡੇ ਪਿਡ ਹੁੰਦੇ ਹਨ,

ਇਸ ਤਰ੍ਹਾਂ ਬੈਕਵਰਡ ਏਰੀਆਜ਼ ਇਕ ਪਾਸੇ ਹੀ ਰਹਿ ਜਾਂਦੇ ਹਨ ।

(Can't the government change the criteria for the formation of the blocks ? Under developed areas can be put in one block through redemarcation. The position at present is that there are certain blocks having as many as 30 big villages each. Thus the backward areas remain neglected.)

**ਉਪ-ਮੰਤਰੀ** : ਅਸੀਂ ਜਿਹੜੀ ਹੁਣ ਰੀਡੀਮਾਰਕੇਸ਼ਨ ਕਰਨੀ ਹੈ, ਉਹ ਬਾਰਡਰ ਦੇ ਏਰੀਆਜ਼ ਦੀ ਵੱਖ ਅਤੇ ਸਬਮਾਊਂਟੇਨੀਅਸ ਏਰੀਆ ਦੀ ਵੱਖ ਕਰਨੀ ਹੈ ਅਤੇ ਇਸ ਤਰ੍ਹਾਂ ਇਹ ਅਲੱਗ ਹੀ ਹੋ ਜਾਣਗੇ ਅਤੇ ਇਨ੍ਹਾਂ ਦੀ ਵੱਖਰੀ ਡੀਵੈਲਪਮੈਂਟ ਹੋਵੇਗੀ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਝੁਨੀਰ ਬਲਾਕ ਦੇ ਵਿਚ ਅਜੇ ਤੱਕ ਇਨਸਾਨ ਨੂੰ ਇਨਸਾਨ ਹੀ ਨਹੀਂ ਸਮਝਿਆ ਜਾਂਦਾ । ਉਨ੍ਹਾਂ ਨੂੰ ਹੈਲਥ ਸੈਂਟਰ 50—50 ਮੀਲ ਤੇ ਪੈਂਦਾ ਹੈ । ਸਰਕਾਰ ਨੂੰ ਉਨ੍ਹਾਂ ਲੋਕਾਂ ਦੀ ਇਹ ਦਿੱਕਤ ਮਹਿਸੂਸ ਕਰਨੀ ਚਾਹੀਦੀ ਹੈ । ਇਸ ਤਰ੍ਹਾਂ ਦੇ ਬਲਾਕ ਹੋਣੇ ਚਾਹੀਦੇ ਹਨ ਜਿਥੇ ਤਹਿਸੀਲ ਵੀ ਨੇੜੇ ਹੋਵੇ ਅਤੇ ਹੋਰ ਸੈਂਟਰ ਅਤੇ ਦਫਤਰ ਵੀ ਨਾਲ ਨਾਲ ਹੋਣ । ਇਹ ਜਿਹੜੀ ਲੋਕਾਂ ਨਾਲ ਹੁਣ ਤੱਕ ਬੇਇਨਸਾਫੀ ਹੁੰਦੀ ਚਲੀ ਆ ਰਹੀ ਹੈ, ਇਹ ਕਦੋਂ ਤੱਕ ਦੂਰ ਕੀਤੀ ਜਾਵੇਗੀ ?

**ਉਪ-ਮੰਤਰੀ** : ਅਸੀਂ ਇਨ੍ਹਾਂ ਦਿੱਕਤਾਂ ਨੂੰ ਵੇਖਦੇ ਹੋਏ ਹੁਣ 30—30 ਮੀਲ ਦੇ ਏਰੀਏ ਵਿਚ ਇਸ ਤਰ੍ਹਾਂ ਦੇ ਬਲਾਕ ਬਣਾ ਰਹੇ ਹਾਂ ਜਿਥੇ ਪ੍ਰਾਇਮਰੀ ਹੈਲਥ ਸੈਂਟਰ ਹੋਣ ਅਤੇ ਹੋਰ ਸਹੂਲਤਾਂ ਵੀ ਵੱਧ ਤੋਂ ਵੱਧ ਮਿਲ ਸਕਣ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਜਾਣਨਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਲਕਾਂ ਨਾਲ ਜਿਨ੍ਹਾਂ ਨਾਲ ਅੱਜ ਤੋਂ 25 ਸਾਲ ਦਾ ਵਿਤਕਰਾ ਚਲਿਆ ਆਉਂਦਾ ਹੈ, ਸਰਕਾਰ ਰੀਡੀਮਾਰਕੇਸ਼ਨ ਕਰਕੇ ਦੂਰ ਕਰੇਗੀ ? ਜਿਤਨੀਆਂ ਵੀ ਗਰਾਂਟਸ ਦੇਣ ਦੇ ਵਿਚ ਅਤੇ ਹੋਰ ਖਰਚਾਂ ਵਿਚ ਹੁਣ ਤੱਕ ਫਰਕ ਰੱਖਿਆ ਹੈ ਕੀ ਇਹ ਸਰਕਾਰ ਦੂਰ ਕਰੇਗੀ ?

**ਉਪ-ਮੰਤਰੀ** : ਇਹ ਗੱਲ ਠੀਕ ਹੈ ਕਿ ਪਿਛਲੇ 5 ਸਾਲਾਂ ਵਿਚ ਕਈ ਸਰਕਾਰਾਂ ਰਾਹੀਂ ਵਿਤਕਰਾ ਹੁੰਦਾ ਰਿਹਾ । ਹੁਣ ਜਦੋਂ ਦੀ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਬਣੀ ਹੈ ਅਸੀਂ ਹਰ ਪਿੰਡ ਨੂੰ ਸੜਕ, ਹਸਪਤਾਲ, ਸਕੂਲ ਅਤੇ ਬਲਾਕ ਵਿਚ ਹੋਰ ਜਿਤਨੀਆਂ ਵੀ ਰਿਆਇਤਾਂ ਦੇ ਸਕਦੇ ਹਾਂ ਦੇਣੀਆਂ ਹਨ, ਭਾਵੇਂ ਉਹ ਏਰੀਆ ਕਿਸੇ ਅਕਾਲੀ ਮੈਂਬਰ ਦਾ ਹੋਵੇ, ਕਾਂਗਰਸੀ ਦਾ ਹੈ ਜਾਂ ਕਿਸੇ ਕਮਿਊਨਿਸਟ ਦਾ ਹੈ । ਹਰ ਪਿੰਡ ਵਿਚ ਇਕ ਇਕ ਪ੍ਰਾਇਮਰੀ ਸਕੂਲ, ਹਰ ਬਲਾਕ ਵਿਚ 2—2 ਹੈਲਥ ਸੈਂਟਰ ਖੋਲ੍ਹਣੇ ਹਨ ਅਤੇ ਹੋਰ ਫੰਡਜ਼ ਰਾਹੀਂ ਮੱਦਦ ਕਰਨੀ ਹੈ । ਮੈਂ ਸਮਝਦਾ ਹਾਂ ਕਿ ਹੁਣ ਕਿਸੇ ਦੇ ਨਾਲ ਕੋਈ ਵਿਤਕਰਾ ਨਹੀਂ ਹੋਵੇਗਾ ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਜਿਸ ਤਰ੍ਹਾਂ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਨਵੇਂ ਬਲਾਕਾਂ ਦੀ ਰੀਡੀਮਾਰਕੇਸ਼ਨ ਕਰਵਾਉਣਗੇ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਬੇਟ ਦੇ ਇਲਾਕੇ ਵਿਚ ਜਿਥੇ ਕਿ ਬਹੁਤ ਗਰੀਬ ਲੋਕ ਰਹਿੰਦੇ ਹਨ, ਉਨ੍ਹਾਂ ਲਈ ਇਕ ਵੱਖਰਾ ਬਲਾਕ ਬਣਾਉਣਗੇ ?

ਉਪ-ਮੰਤਰੀ : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਮੈਂ ਦੱਸ ਚੁਕਾ ਹਾਂ 116 ਬਲਾਕਾਂ ਤੋਂ ਵੱਧ ਬਲਾਕ ਨਹੀਂ ਬਣਨਗੇ । ਬਾਕੀ ਬੇਟ ਦੇ ਏਰੀਏ ਲਈ, ਬਾਰਡਰ ਦੇ ਏਰੀਏ ਲਈ ਅਤੇ ਸਬਮਾਊਂ-ਟੇਨੀਅਸ ਏਰੀਏ ਲਈ ਇਸ ਸਰਕਾਰ ਨੇ ਵੱਖਰਾ ਪੈਸਾ ਰੱਖਿਆ ਹੈ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਗੱਲ ਲਈ ਬਚਨ-ਬੱਧ ਹੈ ਕਿ ਇਨ੍ਹਾਂ ਪਛੜਿਆਂ ਹੋਇਆਂ ਇਲਾਕਿਆਂ ਨੂੰ ਉਨਤ ਇਲਾਕਿਆਂ ਨਾਲ ਮਿਲਾਇਆ ਜਾਵੇਗਾ ।

**Licences granted for Country, English Liquor or Beer shops etc.**

1729. **Acharya Prithvi Singh Azad :** Will the Minister for Development be pleased to state —

(a) the total number of country, English Liquor and Beer shops for which licences were granted in the State, district-wise during the years 1971-72, 1972-73, and for 1973-74 ;

(b) the total amount collected on allotment or auction of the shops mentioned in part (a) above, district-wise ;

(c) the names of those villages or towns from where liquor shops have been shifted during 1971-72 and 1972-73 to some other places on the demand of public ;

(d) whether there is any proposal under the consideration of the Government to introduce prohibition in the State ; if so, the details thereof; if not, the reasons therefor ?

**Sardar Santokh Singh Randhawa** (Deputy Minister, Development, Excise and Taxation ) : (a) A statement is placed on the Table of the House (Annexure 'A').

(b) A statement is placed on the Table of the House (Annexure B).

(c) A statement is placed on the Table of House (Annexure C).

(d) There is no proposal regarding the introduction of prohibition in the State under the consideration of Government. It is felt that for introducing prohibition it is necessary to have the consensus of all the States and the Central Government. No unilateral decision can be taken by this State. Moreover, with the enforcement of prohibition, this State can ill-afford to lose a sizeable amount of revenue of about 30 crores besides incurring enforcement charges, especially when the State has developmental and other new schemes before it.

[ (ੳ) ਇਕ ਵਿਵਰਣ ਪੱਤਰ ਹਾਊਸ ਦੀ ਮੇਜ਼ ਤੇ ਰਖਿਆ ਗਿਆ ਹੈ (ਅਨੁਲਗ ੳ)

(ਅ) ਇਕ ਵਿਵਰਣ ਪੱਤਰ ਹਾਊਸ ਦੀ ਮੇਜ਼ ਤੇ ਰਖਿਆ ਗਿਆ ਹੈ (ਅਨੁਲਗ ਅ)

(ੲ) ਇਕ ਵਿਵਰਣ ਪੱਤਰ ਹਾਊਸ ਦੀ ਮੇਜ਼ ਤੇ ਰਖਿਆ ਗਿਆ ਹੈ (ਅਨੁਲਗ ਸ)

(ਸ) ਪੰਜਾਬ ਰਾਜ ਵਿਚ ਇਸ ਵੇਲੇ ਨਸ਼ਾ ਬੰਦੀ ਲਾਗੂ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਨਸ਼ਾ ਬੰਦੀ ਲਾਗੂ ਕਰਨ ਲਈ ਸਾਰਿਆਂ ਰਾਜਾ ਅਤੇ ਕੇਂਦਰੀ ਸਰਕਾਰ ਦੀ ਰਜਾਮੰਦੀ ਜ਼ਰੂਰੀ ਹੈ । ਰਾਜ ਸਰਕਾਰ ਇਕੱਲੀ ਕੋਈ ਵੀ ਫੈਸਲਾ ਨਹੀਂ ਕਰ ਸਕਦੀ । ਇਸ ਤੋਂ ਇਲਾਵਾ ਨਸ਼ਾ ਬੰਦੀ ਲਾਗੂ ਕਰਨ ਨਾਲ ਸਰਕਾਰ 30 ਕਰੋੜ ਰੁਪਏ ਦਾ ਨੁਕਸਾਨ ਨਹੀਂ ਉਠਾ ਸਕਦੀ ਅਤੇ ਨਾਫ਼ਜ਼ ਕਰਨ ਦਾ ਖਰਚਾ ਨਹੀਂ ਉਠਾ ਸਕਦੀ ਖਾਸ ਤੌਰ ਤੇ ਜਦੋਂ ਕਿ ਸਰਕਾਰ ਦੇ ਸਾਹਮਣੇ ਤਰੱਕੀਆਂ ਅਤੇ ਦੂਜੀਆਂ ਸਕੀਮਾਂ ਨੂੰ ਲਾਗੂ ਕਰਨਾ ਹੈ ।]

## ANNEXURE 'A'

SATATEMENT

**Showing the number of licenses granted for country liquor, foreign liquor and Beer during the years 1971-72, 1972-73 and 1973-74**

| Serial No. | Name of the district | 1971-72 | | | 1972-73 | | | 1973-74 | | | Remarks |
|---|---|---|---|---|---|---|---|---|---|---|---|
| | | Country liquor | Foreign liquor | Beer | Country liquor | Foreign liquor | Beer | Country liquor | Foreign liquor | Beer | |
| 1 | Hoshiarpur .. | 72 | 7 | 1 | 80 | 29 | .. | 88 | .. | .. | |
| 2 | Jullundur .. | 87 | 16 | 2 | 96 | 67 | 2 | 104 | .. | .. | |
| 3 | Ferozepur .. | 272 | 12 | .. | 104 | 16 | 3 | 98 | .. | .. | |
| 4 | Amritsar .. | 80 | 11 | 1 | 91 | 52 | 1 | 106 | .. | .. | |
| 5 | Gurdaspur .. | 87 | 7 | 2 | 105 | 24 | 3 | 103 | .. | .. | |
| 6 | Kapurthala .. | 43 | 4 | .. | 44 | 16 | .. | 48 | .. | .. | |
| 7 | Patiala .. | 130 | 12 | 1 | 147 | 52 | 3 | 145 | .. | .. | |
| 8 | Bhatinda .. | 227 | 9 | .. | 197 | 27 | : | 220 | .. | .. | |
| 9 | Sangrur .. | 199 | 8 | .. | 216 | 32 | .. | 229 | .. | .. | |
| 10 | Ludhiana .. | 120 | 12 | 2 | 138 | 77 | 2 | 148 | .. | .. | |
| 11 | Ropar .. | 50 | 3 | 3 | 61 | 11 | 3 | 72 | .. | .. | |
| 12 | Faridkot .. | .. | .. | .. | 218 | 28 | .. | 223 | .. | .. | |
| | Total .. | 1,367 | 101 | 12 | 1,497 | 431 | 17 | 1,584 | .. | .. | |

*Note.*—(i) Figures for the year 1971-72 in respect of Faridkot district have not been given, as this district did not exist in that year.

(ii) As no license for the sale of beer for consumption "on" and "off" the premises was granted for the year 1973-74 and accordingly, the figures are not indicated.

(iii) Regarding foreign liquor, the figures for 1973-74 will be available only after the close of the current financial year as these licenses are sanctioned right upto March 31, 1973.

[Deputy Minister, Development, Exise and Taxation]

## ANNEXURE "B"

**Showing the amount of fee obtained at auction or on allotment of licenses for country liquor, foreign liquor and beer during the years 1971-72, 1972-73 and 1973-74**

| Serial No. | Name of the distirict | Country Liquor Licenses (granted by auction) | | | Foreign Liquor Licences | | | Beer Licenses (granted by auction) | | |
|---|---|---|---|---|---|---|---|---|---|---|
| | | 1971-72 | 1972-73 | 1973-74 | 1971-72 (Auction | 1972-73 (Allottment) | 1973-74 (Allotment) | 1971-72 | 1972-73 | 1973-74 |
| 1 | 2 | 3 | 4 | 5 | 6 | 7 | 8 | 9 | 10 | 11 |
| | | Rs | Rs | Rs | Rs | Rs | Rs | Rs | Rs | Rs |
| 1. | Hoshiarpur .. | 1,22,50,200 | 1,35,27,950 | 1,52,60,100 | 4,07,000 | .. | .. | 10,000 | .. | .. |
| 2. | Jullundur .. | 1,60,50,990 | 1,84,43,500 | 2,03,79,000 | 15,01,000 | .. | .. | 95,000 | 60,000 | .. |
| 3. | Ferozepur .. | 2,24,41,500 | 84,88,150 | 1,00,52,800 | 4,44,000 | .. | .. | 27,000 | 22,000 | .. |
| 4. | Amritsar .. | 1,91,69,180 | 1,99,38,200 | 2,17,33,550 | 17,88,500 | .. | .. | 1,35,000 | 50,000 | .. |
| 5. | Gurdaspur .. | 1,26,68,620 | 1,36,93,200 | 1,50,56,000 | 4,72,000 | .. | .. | 34,000 | 18,000 | .. |
| 6. | Kapurthala .. | 47,89,850 | 53,10,800 | 62,69,500 | 1,69,000 | .. | .. | .. | .. | .. |
| 7. | Patiala .. | 2,30,57,000 | 2,41,09,200 | 2,62,10,000 | 14,59,000 | .. | .. | 50,000 | 35,000 | .. |
| 8. | Bhatinda .. | 2,71,70,500 | 2,25,19,900 | 2,35,34,000 | 4,16,000 | .. | .. | .. | .. | .. |
| 9. | Sangrur .. | 2,23,66,500 | 2,40,54,000 | 2,57,23,300 | 3,58,800 | .. | .. | .. | .. | .. |
| 10. | Ludhiana .. | 3,31,13,800 | 3,61,17,300 | 4,29,03,400 | 24,57,000 | .. | .. | 1,62,000 | 1,05,000 | .. |
| 11. | Ropar | 79,55,000 | 1,05,30,400 | 1,17,36,000 | 1,90,100 | .. | .. | 55,000 | 33,000 | .. |
| 12. | Faridkot .. | .. | 2,18,73,900 | 2,45,21,700 | .. | .. | .. | .. | .. | .. |
| | Total .. | 20,10,33,140 | 21,86,06,500 | 24,33,79,350 | 96,62,400 | .. | .. | 5,68,000 | 3,23,000 | .. |

*Note.*—The foreign liquor licenses (in form L-2) have been granted on fixed and assessed fees with effect from the 1st April, 1972, actually income derived therefrom can be given after the close of the year 1972-73 and 1973-74.

## ANNEXURE 'C'

**Showing the names of towns/villages from where the liquor licenses were shifted during the years 1971-72 and 1972-73 on demand of public.**

| Serial No. | Name of the district | Names of towns/villages from where the liquor licenses were shifted during the years 1971-72 | 1972-73 |
|---|---|---|---|
| 1 | Gurdaspur | | 1. Country liquor vend Bhatian to Jalalpur. |
| 2 | Patiala | 1. Country liquor vend, Vazidpur to Rajgarh | |
| | | 2. Country liquor vend, Garam to Rohar. | |
| | | Country liquor vend, Khanpur to Achral | |
| 3 | Sangrur | | 1. Country liquor vend, Gehal to Chhana Nanaki |
| 4 | Ludhiana | 1. Country liquor vend, Bhatian to Chak | 1. Country liquor vend Gurreh to Adda, Chowkiman. |
| | | 2. Country liquor vend, Bassian Bet to Podian | |
| 5 | Ropar | .. | 1. Country liquor vend, Jodhian Majra to Bains |

**ਸ੍ਰੀ ਸਪੀਕਰ** : ਆਚਾਰਿਆ ਜੀ, ਸ਼ਰਾਬ ਦਾ ਜ਼ਿਕਰ ਕੀਤਿਆਂ ਸ਼ਰਾਬ ਦਾ ਨਾਂ ਤਾਂ ਜ਼ਬਾਨ ਤੇ ਆ ਜਾਂਦਾ ਹੈ (ਹਾਸਾ)। (Acharya Ji, a reference to wine brings its name on ones tongue.)

**आचार्य पृथ्वी सिंह आज़ाद** : क्या मंत्री महोदय अपने जवाब के पार्ट को सामने रखते हुए बताने की कृपा करेंगे कि सैंट्रल प्रोहिबशन कमेटी जिस के चेयरमैन मिस्टर नूरूल हसन हैं, ने सिफारश की है कि ग्रैजुअल प्रोहिबशन लागू की जाए ? क्या सरकार उन सिफारशों को मानने के लिए तैयार है ? यदि है तो इस विषय में क्या प्रोग्राम बनाया है और अब तक प्रोहिबशन लागू करने के क्या पग उठाए हैं ?

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਇਸ ਕਮੇਟੀ ਦੀਆਂ ਸਿਫਾਰਸ਼ਾਂ ਅਸੀਂ ਅਜੇ ਸਿਰਫ ਅਖਬਾਰਾਂ ਵਿਚ ਹੀ ਪੜ੍ਹੀਆਂ ਹਨ। ਸਾਡੇ ਕੋਲ ਨਹੀਂ ਆਈਆਂ। ਪਰ ਜਿੱਥੋਂ ਤਕ ਸਾਨੂੰ ਪਤਾ ਲਗਾ ਹੈ ਉਸ ਦੇ ਮੁਤਾਬਕ ਤਾਂ ਉਸ ਕਮੇਟੀ ਨੇ ਵੀ ਕੰਪਲੀਟ ਪ੍ਰੋਹਿਬਸ਼ਨ ਦੀ ਸਿਫਾਰਸ਼ ਨਹੀਂ ਕੀਤੀ, ਗ੍ਰੈਜੂਅਲ ਦੀ ਸਿਫਾਰਸ਼ ਕੀਤੀ ਹੈ ਔਰ ਸਟਰੈਂਥ ਘਟਾਉਣ ਦੀ ਸਿਫਾਰਸ਼ ਕੀਤੀ ਹੈ। ਜਦੋਂ ਉਹ ਰਿਪੋਰਟ ਸਾਡੇ ਕੋਲ ਆਈ ਤਾਂ ਸਰਕਾਰ ਉਸ ਤੇ ਜ਼ਰੂਰ ਵਿਚਾਰ ਕਰੇਗੀ।

**आचार्य पृथ्वी सिंह आजाद :** क्या मंत्री महोदय बताएंगे कि पिछले साल हाऊस में भी और हाऊस के बाहर भी यह ऐलान किया था कि यह सरकार प्रोहिबशन की पालीसी अपनाएगी ? सरकार ने इस और क्या क्या पग उठाए हैं ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦੇ ਦੋ ਪਹਿਲੂ ਹਨ । ਪਹਿਲਾ ਤਾਂ ਇਹ ਹੈ ਕਿ ਸ਼ਰਾਬ ਨੂੰ ਗ੍ਰੈਜੂਅਲ ਬੰਦ ਕੀਤਾ ਜਾਵੇ ਅਤੇ ਦੂਜਾ ਪਹਿਲੂ ਇਹ ਹੈ ਕਿ ਜਦੋਂ ਤੱਕ ਇਹ ਕੰਪਲੀਟਲੀ ਬੰਦ ਨਹੀਂ ਹੁੰਦੀ, ਲੋਕਾਂ ਨੂੰ ਚੰਗੀ ਸ਼ਰਾਬ ਦਿਤੀ ਜਾਵੇ ਅਤੇ ਉਨ੍ਹਾਂ ਨੂੰ ਮਾੜੀ ਸ਼ਰਾਬ ਨਾ ਪੀਣ ਦਿਤੀ ਜਾਵੇ । ਜਦੋਂ ਨੂਰੁਲ ਹਸਨ ਵਾਲੀ ਕਮੇਟੀ ਦੀ ਰਿਪੋਰਟ ਆਈ ਤਾਂ ਸਰਕਾਰ ਸ਼ਰਾਬ ਨੂੰ ਗ੍ਰੈਜੂਅਲੀ ਬੰਦ ਕਰਨ ਦੀ ਅਤੇ ਉਸ ਕਮੇਟੀ ਦੀਆਂ ਸਿਫ਼ਾਰਸ਼ਾਂ ਮੰਨਣ ਲਈ ਕੋਸ਼ਿਸ਼ਾਂ ਕਰੇਗੀ। ਪਰ ਜਦ ਤਕ ਇਹ ਨਹੀਂ ਹੁੰਦਾ ਪੀਣ ਵਾਲਿਆਂ ਨੂੰ ਅਸੀਂ ਮਾੜੀ ਸ਼ਰਾਬ ਨਹੀਂ ਪੀਣ ਦੇਣੀ। ਅਫ਼ੀਮ ਦੀ ਮਿਸਾਲ ਲੈ ਲਓ। ਸਪੀਕਰ ਸਾਹਿਬ, ਜਨੇਵਾ ਦੇ ਫੈਸਲੇ ਅਨੁਸਾਰ ਅਫ਼ੀਮ ਦੀ ਵਰਤੋਂ ਸਾਰੀ ਦੁਨੀਆਂ ਵਿਚ ਬੰਦ ਹੈ ਪਰ ਫਿਰ ਵੀ ਅਫ਼ੀਮ ਖਾਣ ਵਾਲਿਆਂ ਨੂੰ ਅਸੀਂ ਹੈਲਥ ਡਿਪਾਰਟਮੈਂਟ ਰਾਹੀਂ ਦਿੰਦੇ ਹਾਂ। ਇਹ ਚੀਜ਼ ਪਰਚਾਰ ਨਾਲ ਬੰਦ ਹੋ ਸਕਦੀ ਹੈ । ਪਰ ਜਦੋਂ ਤਕ ਲੋਕ ਪੀਣ ਤੋਂ ਨਹੀਂ ਹਟਦੇ, ਅਸੀਂ ਉਨ੍ਹਾਂ ਨੂੰ ਪੀਣ ਲਈ ਚੰਗੀ ਸ਼ਰਾਬ ਦੇਣੀ ਚਾਹੁੰਦੇ ਹਾਂ।

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਇਥੇ ਹੁਣ ਵਜ਼ੀਰ ਸਾਹਿਬ ਨੇ ਬੜਾ ਲੰਮਾ ਚੌੜਾ ਜਵਾਬ ਦਿਤਾ ਹੈ ਕਿ ਇਹ ਹੌਲੀ ਹੌਲੀ ਘਟਾਵਾਂਗੇ। ਪਰ ਮੈਂ ਅਰਜ਼ ਕਰਦਾ ਹਾਂ ਕਿ ਇਹ ਹੌਲੀ ਹੌਲੀ ਵਧਾ ਰਹੇ ਹਨ। (ਵਿਘਨ) ਲੁਧਿਆਣੇ ਦਾ ਠੇਕਾ ਪਹਿਲਾਂ 85 ਲੱਖ ਦਾ ਜਾਂਦਾ ਸੀ ਪਰ ਐਤਕੀ 4 ਕਰੋੜ ਦਾ ਗਿਆ ਹੈ। ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਹ ਘਟਾ ਰਹੇ ਹਨ ਜਾਂ ਵਧਾ ਰਹੇ ਹਨ?

**ਮੰਤਰੀ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਹਾਊਸ ਨੂੰ ਔਰ ਮੈਂਬਰ ਸਾਹਿਬ ਨੂੰ ਵਾਜ਼ਿਆ ਤੌਰ ਤੇ ਇਹ ਇਨਫਰਮੇਸ਼ਨ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਵਿਚੋਂ ਅਸੀਂ ਨਾਜਾਇਜ਼ ਸ਼ਰਾਬ ਬਹੁਤ ਘਟਾ ਦਿਤੀ ਹੈ। ਸਰਕਾਰ ਦੀ ਇਸ ਤਰ੍ਹਾਂ ਠੇਕਿਆਂ ਦੀ ਆਮਦਨ ਵਧਣ ਦਾ ਕਾਰਣ ਇਹ ਨਹੀਂ ਹੈ ਕਿ ਲੋਕਾਂ ਵਿਚ ਸ਼ਰਾਬ ਪੀਣ ਦੀ ਆਦਤ ਵਧ ਗਈ ਹੈ ਪਰ ਅਸਲ ਵਿਚ ਗਲ ਇਹ ਹੈ ਕਿ ਜੋ ਬੂਟ ਲੈਗਰਜ਼ ਦਾ ਬਿਜ਼ਨੈਸ ਸੀ ਉਹ ਅਸੀਂ ਬੰਦ ਕਰਾ ਦਿਤਾ ਹੈ। ਸਰਕਾਰ ਦੀ ਇਹ ਸਪਸ਼ਟ ਨੀਤੀ ਹੈ ਕਿ ਸ਼ਰਾਬ ਘਟਾਉਣੀ ਹੈ ਪਰ ਇਹ ਗ੍ਰੈਜੂਅਲੀ ਘਟਾਉਣੀ ਹੈ। ਪਰਚਾਰ ਰਾਹੀਂ ਲੋਕਾਂ ਨੂੰ ਇਸ ਆਦਤ ਤੋਂ ਰੋਕਣਾ ਹੈ। ਸਪੀਕਰ ਸਾਹਿਬ, ਕਨੇਡੀਅਨ ਸਾਹਿਬ ਇਸ ਗੱਲ ਵਿਚ ਮੇਰਾ ਸਾਥ ਦੇਣਗੇ (ਹਾਸਾ) ਔਰ ਡਾਂਗ ਸਾਹਿਬ ਨੂੰ ਵੀ ਇਸ ਗੱਲ ਦਾ ਪਤਾ ਹੈ ਕਿ ਬੰਬੇ ਦੀ ਸਰਕਾਰ ਨੇ ਕੰਪਲੀਟ ਪ੍ਰੋਹਿਬੀਸ਼ਨ ਕੀਤੀ ਸੀ। ਜਿਸ ਦਾ ਨਤੀਜਾ ਇਹ ਹੋਇਆ ਸੀ ਕਿ ਘਰ ਘਰ ਸ਼ਰਾਬ ਬਣਨੀ ਸ਼ੁਰੂ ਹੋ ਗਈ ਸੀ। ਔਰ ਜਦੋਂ ਫਿਰ ਸਰਕਾਰ ਨੇ ਲਿਬਰਲ ਪਾਲਿਸੀ ਅਖਤਿਆਰ ਕਰਨੀ ਚਾਹੀ ਤਾਂ ਬੂਟ ਲੈਗਰਜ਼ ਨੇ ਕਰੋੜਾਂ ਰੁਪਏ ਖਰਚੇ ਕਿ ਪਹਿਲਾਂ ਵਾਲੀ ਕੰਪਲੀਟ ਪ੍ਰੋਹਿਬਸ਼ਨ ਦੀ ਨੀਤੀ ਹੀ ਚਲਣ ਦਿਤੀ ਜਾਵੇ। ਅਸੀਂ ਇਹ ਗਲਤੀ ਨਹੀਂ ਦੁਹਰਾਉਣਾ ਚਾਹੁੰਦੇ। ਅਸੀਂ ਪਰਚਾਰ ਰਾਹੀਂ ਲੋਕਾਂ ਕੋਲੋਂ ਇਹ ਆਦਤ ਛੁਡਾਉਣੀ ਚਾਹੁੰਦੇ ਹਾਂ। ਇਸ ਲਈ ਨੂਰੁਲ ਹਸਨ ਕਮੇਟੀ ਦੀ ਜਦੋਂ ਰਿਪੋਰਟ ਆਵੇਗੀ ਤਾਂ ਉਸ ਤੇ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ। ਇਸ ਤੋਂ ਇਲਾਵਾ ਅਸੀਂ ਹੋਰ ਸਮਾਜਿਕ ਤੇ ਧਾਰਮਿਕ ਸੰਸਥਾਵਾਂ ਤੋਂ ਵੀ ਮੱਦਦ ਲਵਾਂਗੇ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਵੀ ਮੱਦਦ ਲਵਾਂਗੇ ਜਿਸ ਦੇ ਫਾਰਮਾਂ ਤੇ ਲਿਖਿਆ ਹੁੰਦਾ ਹੈ ਕਿ ਮੈਂ ਸ਼ਰਾਬ ਨਹੀਂ ਪੀਂਦਾ ਮੈਨੂੰ ਇਸ ਦਾ ਮੈਂਬਰ ਬਣਾਇਆ ਜਾਵੇ। ਆਚਾਰੀਆ ਸਮਾਜ ਦੀ ਮੱਦਦ ਵੀ ਲਵਾਂਗੇ, ਸਨਾਤਨ ਧਰਮ ਵਾਲਿਆਂ ਤੋਂ ਵੀ ਮਦਦ ਲਵਾਂਗੇ ਅਤੇ ਇਸ ਤਰ੍ਹਾਂ ਪਰਚਾਰ ਕਰਕੇ ਇਸ ਆਦਤ ਤੋਂ ਲੋਕਾਂ ਨੂੰ ਬਚਾਉਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਅਜਾਇਬ ਸਿੰਘ ਸੰਧੂ**: ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤਕ ਲੋਕਾਂ ਨੂੰ ਇਸ ਸ਼ਰਾਬ ਤੋਂ ਬਚਾਉਣ ਲਈ ਕੀ ਕਨਕ੍ਰੀਟ ਸਟੈਪਸ ਲਏ ਗਏ ਹਨ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਵੀ ਵੱਡੇ ਵੱਡੇ ਜਲਸੇ ਹੁੰਦੇ ਹਨ ਉਥੇ ਹੀ ਚੀਫ਼ ਮਨਿਸਟਰ ਸਾਹਿਬ ਅਤੇ ਬਾਕੀ ਦੇ ਮਨਿਸਟਰ ਸਾਹਿਬਾਨ ਇਸ ਗਲ ਤੋਂ ਲੋਕਾਂ ਨੂੰ ਰੋਕਦੇ ਹਨ ਅਤੇ ਦਸਦੇ ਹਨ ਕਿ ਇਹ ਬੁਰੀ ਚੀਜ਼ ਹੈ, ਇਸ ਨੂੰ ਛੱਡ ਦੇਣਾ ਚਾਹੀਦਾ ਹੈ । ਇਸ ਨਾਲ ਕਤਲੋ ਖ਼ੂਨ ਹੋ ਜਾਂਦੇ ਹਨ I ਇਹ ਜ਼ਿਮੀਂਦਾਰਾਂ ਨੂੰ ਤਬਾਹ ਕਰ ਦਿੰਦੀ ਹੈ ਅਤੇ ਸ਼ਹਿਰ ਦੇ ਲੋਕਾਂ ਨੂੰ ਵੀ ਨੁਕਸਾਨ ਪਹੁੰਚਾਉਂਦੀ ਹੈ। ਸੋ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਦੀ ਇਸ ਬਾਰੇ ਸਪਸ਼ਟ ਨੀਤੀ ਹੈ ਕਿ ਇਸ ਨੂੰ ਗ੍ਰੈਜੂਅਲੀ ਪਰਚਾਰ ਨਾਲ ਖਤਮ ਕਰਨਾ ਹੈ। ਇਸ ਲਈ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਜਦੋਂ ਵੀ ਨੂਰੁਲ ਹਸਨ ਕਮੇਟੀ ਦੀ ਰਿਪੋਰਟ ਸਾਡੇ ਕੋਲ ਆਈ ਤਾਂ ਸਰਕਾਰ ਉਸ ਤੇ ਅਮਲ ਕਰਨ ਦੀ ਕੋਸ਼ਿਸ਼ ਕਰੇਗੀ।

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਦੱਸਿਆ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਇਹ ਸਟੈਪਸ ਲਏ ਹਨ, ਆਰੀਆ ਸਮਾਜ ਨੇ ਇਹ ਸਟੈਪਸ ਲਏ ਹਨ ਅਤੇ ਸ਼ਰਮਾ ਜੀ ਨੇ ਕਿਹਾ ਹੈ ਇਸ ਨੂੰ ਗਰੈਜੂਅਲੀ ਡਿਕਰੀਜ਼ ਕਰਨਾ ਹੈ। ਇਹ ਗਰੈਜੂਅਲੀ ਡਿਕਰੀਜ਼ ਕਰਨ ਦੇ ਦੋ ਸਟੈਪਸ ਹੋ ਸਕਦੇ ਹਨ। ਇਕ ਤਾਂ ਇਹ ਕਿ ਇਸ ਦੀ ਡਿਗਰੀ ਘਟਾਈ ਜਾਵੇ ਅਤੇ ਦੂਜੇ ਠੇਕਿਆਂ ਦਾ ਨੰਬਰ ਘਟਾਇਆ ਜਾਵੇ। ਪਿਛਲੇ ਸਾਲ ਨਾਲੋਂ 200 ਠੇਕਿਆਂ ਦੀ ਤਾਦਾਦ ਵੱਧੀ ਹੈ। ਕੀ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ ਕਿ ਇਸ ਨੂੰ ਘਟਾਉਣ ਲਈ ਕਿਹੜੇ ਸਟੈਪਸ ਲਿਤੇ ਗਏ ਹਨ?

**ਉਪ-ਮੰਤਰੀ** : ਸਪੀਕਰ ਸਾਹਿਬ ..(ਵਿਘਨ)

**ਸ੍ਰੀ ਸਪੀਕਰ**: ਚੌਧਰੀ ਸਾਹਿਬ ਬੜੇ ਸੀਨੀਅਰ ਮੈਂਬਰ ਹਨ, ਇਸ ਲਈ ਇਹ ਸਮਝਦੇ ਹਨ ਕਿ ਇਨ੍ਹਾਂ ਦਾ ਜਵਾਬ ਸੀਨੀਅਰ ਵਜ਼ੀਰ ਨੂੰ ਦੇਣਾ ਚਾਹੀਦਾ ਹੈ। (ਵਿਘਨ) ਸ਼ਰਾਬ ਦੇ ਬਾਰੇ ਸਰਦਾਰ ਸੰਤੋਖ ਸਿੰਘ ਘਟ ਜਾਣਦੇ ਹਨ ਅਤੇ ਸੀਨੀਅਰ ਮਨਿਸਟਰ ਜ਼ਿਆਦਾ ਜਾਣਦੇ ਹਨ (ਹਾਸਾ) (Chaudhri Darshan Singh is a very senior Member. Therefore, he is of the view that reply to his supplementary should also be given by some Senior Minister (*Interruption*). Sardar Santokh Singh has got less knowledge with regard to spirits whereas the Senior Minister has got more knowledge about it.) (*Laughter*)

**ਸਿਖਿਆ ਮੰਤਰੀ (ਸਰਦਾਰ ਉਮਰਾਓ ਸਿੰਘ)**: ਇਸ ਦਾ ਮਤਲਬ ਇਹ ਹੈ ਕਿ ਸਵਾਲ ਕਰਨ ਵਾਲੇ ਵੀ ਸ਼ਰਾਬ ਦੇ ਮੁਤਅੱਲਕ ਚੰਗੀ ਤਰ੍ਹਾਂ ਨਾਲ ਜਾਣਦੇ ਹਨ।

**ਉਪ-ਮੰਤਰੀ (ਸਰਦਾਰ ਸੰਤੋਖ ਸਿੰਘ ਰੰਧਾਵਾ)** : ਗਿਆਨੀ ਜੀ ਦੀ ਸਰਕਾਰ ਨੇ ਇਹ ਜੋ ਸ਼ਰਾਬ ਹੈ ਇਸ ਨੂੰ ਘਟਾਉਣ ਵਾਸਤੇ 50% ਘਟ ਅਲਕੋਹਲ ਕਰ ਦਿਤੀ ਹੈ (ਵਿਘਨ) ।

**ਸ੍ਰੀ ਸਪੀਕਰ** :ਆਨਰੇਬਲ ਮੈਂਬਰ ਦਾ ਸਵਾਲ ਸੀ ਕਿ ਪਿਛਲੇ ਸਾਲ ਇਸ ਦੀ ਕਿੰਨੀ ਡਿਗਰੀ ਸੀ ਅਤੇ ਇਸ ਸਾਲ ਕਿੰਨੀ ਹੈ? ਇਸੇ ਤਰ੍ਹਾਂ ਹੀ ਪਿਛਲੇ ਸਾਲ ਕਿੰਨੀਆਂ ਸ਼ਰਾਬ ਦੀਆਂ ਬੋਤਲਾਂ ਇਸ਼ੂ ਕੀਤੀਆਂ ਅਤੇ ਇਸ ਸਾਲ ਕਿੰਨੀਆਂ ਇਸ਼ੂ ਕੀਤੀਆਂ ਹਨ ? (The hon. Member wanted to know the degree of purity at which the wine was supplied last year as well as the degree which is being maintained this year. Similarly, he enquired

[ਸ੍ਰੀ ਸਪੀਕਰ]
about the number of wine bottles issued during the last year as well as this year ?)

**ਉਪ-ਮੰਤਰੀ:** ਇਸ ਦੇ ਨਾਲ ਹੀ ਨਾਲ ਇਕ ਕਮੇਟੀ ਬਣਾਈ ਜਿਸ ਵਿਚ ਸ੍ਰੀਮਾਨ ਅਚਾਰਿਆ ਜੀ ਸ਼ਾਮਿਲ ਸਨ। (ਵਿਘਨ) ਸਪੀਕਰ ਸਾਹਿਬ, ਉਸ ਕਮੇਟੀ ਦੀਆਂ ਮੀਟਿੰਗਜ਼ ਹੋਈਆਂ ਲੇਕਿਨ ਅਚਾਰਿਆ ਜੀ ਦੋ ਤਿੰਨ ਮੀਟਿੰਗਜ਼ ਵਿਚ ਆਏ ਪਰ ਬਾਕੀ ਦੀਆਂ ਮੀਟਿੰਗਾਂ ਇਨ੍ਹਾਂ ਨੇ ਅਟੈਂਡ ਨਹੀਂ ਕੀਤੀਆਂ। (ਵਿਘਨ)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮੇਰੀ ਸੁਣਦਾ ਕੋਈ ਨਹੀਂ। (ਵਿਘਨ)

**ਉਪ-ਮੰਤਰੀ:** ਇਸ ਬਾਰੇ ਚੰਡੀਗੜ੍ਹ ਵਿਖੇ ਹਿਮਾਚਲ ਪ੍ਰਦੇਸ਼, ਜੰਮੂ ਐਂਡ ਕਸ਼ਮੀਰ, ਹਰਿਆਣਾ, ਰਾਜਿਸਥਾਨ ਔਰ ਪੰਜਾਬ ਦੀ ਮੀਟਿੰਗ ਬੁਲਾਈ ਗਈ। ਅਸੀਂ ਸਿੰਸੀਅਰਲੀ ਸੋਚਿਆ ਕਿ ਇਹ ਮਾੜੀ ਚੀਜ਼ ਹੈ ਅਤੇ ਬੰਦ ਹੋਣੀ ਚਾਹੀਦੀ ਹੈ ਅਤੇ ਜਿੰਨਾ ਚਿਰ ਇਹ ਸਾਡੇ ਲਾਗੇ ਦੇ ਸੂਬਿਆਂ ਵਿਚ ਬੰਦ ਨਹੀਂ ਹੋਏਗੀ ਉਨਾਂ ਚਿਰ ਇਸ ਦੀ ਸਮਗਲਿੰਗ ਹੋਏਗੀ। ਇਸ ਬਾਰੇ ਇਨੀਸ਼ਿਏਟਿਵ ਅਸੀਂ ਲਿਆ ਹੈ। ਗਿਆਨੀ ਜੀ ਦੀ ਸਰਕਾਰ ਨੇ ਵੀ ਲਿਆ ਹੈ। ਅਸੀਂ ਮੀਟਿੰਗ ਬੁਲਾਈ। ਇਸ ਵਿਚ ਇਕ ਫੈਸਲਾ ਜ਼ਰੂਰ ਹੋਇਆ ਕਿ ਜਿਹੜੇ ਦੂਸਰਿਆਂ ਸੂਬਿਆਂ ਦੇ ਬਾਰਡਰਜ਼ ਹਨ ਉਥੇ ਤਿੰਨ ਮੀਲ ਦੀ ਪੱਟੀ ਵਿਚ ਕੋਈ ਠੇਕਾ ਨਾ ਹੋਵੇ। ਇਸ ਦੇ ਨਾਲ ਹੀ ਇਹ ਵੀ ਫੈਸਲਾ ਹੋਇਆ ਕਿ ਜਿਥੇ ਠੇਕਾ ਕੋਈ ਨਾ ਖੋਲ੍ਹਿਆ ਜਾਵੇ ਉਥੇ ਬੰਬੇ ਵਿਚ ਜਿਸ ਤਰ੍ਹਾਂ ਸ਼ਰਮਾ ਜੀ ਨੇ ਦਸਿਆ ਹੈ ਪਾਬੰਦੀ। (ਵਿਘਨ)

**ਸ੍ਰੀ ਸਪੀਕਰ:** ਆਨਰੇਬਲ ਮੈਂਬਰ ਨੇ ਸਪੈਸੀਫਿਕਲੀ ਫਿਗਰਜ਼ ਦੀ ਮੰਗ ਕੀਤੀ ਸੀ ਕਿ ਪਿਛਲੇ ਸਾਲ ਕਿੰਨੇ ਠੇਕੇ ਸੀ ਅਤੇ ਐਤਕੀ ਕਿੰਨੇ ਖੋਲ੍ਹੇ ਗਏ। ਪਿਛਲੇ ਸਾਲ ਸ਼ਰਾਬ ਦੀਆਂ ਬੋਤਲਾਂ ਕਿੰਨੀਆਂ ਵਿਕੀਆਂ ਅਤੇ ਇਸ ਸਾਲ ਕਿੰਨੀਆਂ ਵਿਕੀਆਂ। ਪਿਛਲੇ ਸਾਲ ਕਿੰਨੀ ਡਿਗਰੀ ਸ਼ਰਾਬ ਸੀ ਅਤੇ ਇਸ ਸਾਲ ਕਿੰਨੀ ਡਿਗਰੀ ਸ਼ਰਾਬ ਹੈ। (The hon. Member has specifically asked for figures about the number of vends last year as well as of those started this year, the number of wine bottles sold last year as well as this year and the percentage of alcohol in the wine last year as well as this year.)

**ਉਪ-ਮੰਤਰੀ** : ਇਸ ਬਾਰੇ ਮੈਨੂੰ ਸਵਾਲ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ।

**ਸ੍ਰੀ ਸਪੀਕਰ** : ਜਿਹੜੀਆਂ ਫਿਗਰਜ਼ ਤੁਸੀਂ ਦੱਸੀਆਂ ਹਨ ਉਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਪਿਛਲੇ ਸਾਲ ਤੋਂ ਇਸ ਸਾਲ ਜ਼ਿਆਦਾ ਸ਼ਰਾਬ ਵਿਕੀ ਹੈ। ਇਸ ਸਾਲ ਜਿਹੜਾ ਤੁਸੀਂ ਕਿਹਾ ਹੈ ਕਿ ਸ਼ਰਾਬ ਦੇ ਠੇਕੇ ਘਟ ਖੋਲ੍ਹਣ ਦਾ ਯਤਨ ਕੀਤਾ ਹੈ, ਇਹ ਵੀ ਗਲਤ ਹੈ (ਵਿਘਨ) ਇਹ ਬੜੀ ਗੰਭੀਰ ਗੱਲ ਹੈ। 19/22 ਰੁਪਏ ਦੀ ਬੋਤਲ ਦਸ ਰੁਪਏ ਨੂੰ ਵਿਕਦੀ ਹੈ। ਇਸ ਤਰ੍ਹਾਂ ਨਾਲ ਇਹ ਸ਼ਰਾਬ ਵਿਕੇਗੀ ਜਾਂ ਕੁਝ ਹੋਰ ਵਿਕੇਗਾ ? It appears from the figures quoted by you that there has been an increase in the sale of wine this year as compared to the last year. It is also not correct to say that an effort was made this year to issue licenses for less number of vends. (*Interruption*). It is a serious matter, when a bottle earlier costing Rs. 19 to 22 is sold for Rs. 10 only, Will it contain wine ?)

**ਉਪ-ਮੰਤਰੀ:** ਇਸ ਬਾਰੇ ਪੂਰਾ ਪਰਬੰਧ ਕੀਤਾ ਗਿਆ ਹੈ ਅਤੇ ਚੈਕਿੰਗ ਹੋ ਰਹੀ ਹੈ। ਜਿਹੜੀ ਆਵਾਂ ਵਿਚ ਸ਼ਰਾਬ ਨਿਕਲਦੀ ਹੈ ਉਸ ਦੀ ਚੈਕਿੰਗ ਲਈ ਮੋਟਰ ਬੋਟਾਂ ਦਾ ਇੰਤਜ਼ਾਮ ਕਰ ਦਿਤਾ ਗਿਆ ਹੈ। ਵੀ ਨਾਜਾਇਜ਼ ਸ਼ਰਾਬ ਨੂੰ ਬੰਦ ਕਰਨ ਲਈ ਘੋੜ ਸਵਾਰ ਪੁਲਿਸ ਵਿਚ ਹੋਰ ਵਾਧਾ ਕਰ ਦਿਤਾ ਗਿਆ ਕਈ ਕੇਸਿਜ਼ ਵੀ ਫੜੇ ਗਏ ਹਨ ਤਾਂ ਕਿ ਇਸ ਵਿਚ ਸੁਧਾਰ ਆਵੇ ।

**ਸ੍ਰੀ ਸਪੀਕਰ:** ਸਰਕਾਰ ਵਲੋਂ ਕੀਮਤ ਇਕ ਬੋਤਲ ਦੀ 17 ਰੁਪਏ ਜਾਂ 22 ਰੁਪਏ ਹੈ ਪਰ ਜਿਹੜੇ ...ਰ ਵੇਚਦੇ ਹਨ ਉਹ 10-11 ਰੁਪਏ ਫੀ ਬੋਤਲ ਵੇਚਦੇ ਹਨ। ਕੀ ਇਹ ਫਰਕ ਕਾਫੀ ਨਹੀਂ ...ਘਨ)? (The rate fixed by the Government is Rs. 17 or ... 22 per bottle but it is sold at the rate of Rs. 10 11 per bottle. Is it not a rather too big difference ?)

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ):** ਸਪੀਕਰ ਸਾਹਿਬ, ਤੁਸੀਂ ਬਹੁਤ ਕੁਝ ਫਰਮਾ ਦਿਤਾ ਹੈ, ... ਸੁਣਨ ਨਹੀਂ ਦਿੰਦੇ। ਜੋ ਤੁਸੀਂ ਫਰਮਾ ਰਹੇ ਹੋ ਸ਼ਰਾਬ ਦੇ ਬਾਰੇ ਵਿਚ ਉਸ ਬਾਰੇ ਮੇਰੀ ਬੇਨਤੀ ਹੈ ਸਾਡੇ ਆਬਕਾਰੀ ਮੰਤਰੀ ਜੀ ਅੱਜ ਹੈ ਨਹੀਂ। ਇਸ ਦਾ ਮੁਕੰਮਲ ਤੌਰ ਤੇ ਹਾਊਸ ਨੂੰ ਜਵਾਬ ਦਿਤਾ ...ਗਾ। ਅਸੀਂ ਦੌੜਨਾ ਨਹੀਂ ਚਾਹੁੰਦੇ। ਜਿਥੇ ਠੇਕਿਆਂ ਦੇ ਖੁਲ੍ਹਣ ਵਿਚ ਵਾਧਾ ਹੋਇਆ ਹੈ ਉਸਦਾ ... ਵੀ ਕਾਰਣ ਹੈ ਕਿ ਨਾਜਾਇਜ਼ ਕੱਢੀ ਜਾਂਦੀ ਸ਼ਰਾਬ ਬੰਦ ਕੀਤੀ ਹੈ। ਜਿਹੜੀ ਡਿਗਰੀ ਘਟਾਉਣ ਦੀ % ਵਾਲੀ ਗੱਲ ਕੀਤੀ ਹੈ, ਅਸੀਂ ਦੋ ਅਪ੍ਰੈਲ ਨੂੰ ਇਸੇ ਹਾਊਸ ਵਿਚ ਫਿਗਰਜ਼ ਰਖ ਦਿਆਂਗੇ ਕਿ ਪਹਿਲਾਂ ...ੀ ਡਿਗਰੀ ਸੀ ਅਤੇ ਹੁਣ ਕਿੰਨੀ ਡਿਗਰੀ ਹੈ। (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ:** ਸਪੀਕਰ ਸਾਹਿਬ ਮੈਂ ਸਿਰਫ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ... ਕੀ ਇਨ੍ਹਾਂ ਨੂੰ ਇਲਮ ਹੈ ਕਿ ਨਹੀਂ ਕਿ ਸਸਤੇ ਜਿਹੇ ਕੈਪਸੂਲਜ਼ ਵਿਕ ਰਹੇ ਹਨ ਅਤੇ ਇਹ ਸਿਹਤ ਨੂੰ ... ਖਰਾਬ ਕਰਦੇ ਹਨ। ਆਇਆ ਇਸ ਨੂੰ ਰੋਕਣ ਵਾਸਤੇ ਕੋਈ ਇੰਤਜ਼ਾਮ ਕੀਤਾ ਜਾਵੇਗਾ ?

**ਮੰਤਰੀ:** ਇਹ ਹੈਲਥ ਦੇ ਮਹਿਕਮੇ ਵਿਚ ਆਉਂਦਾ ਹੈ। ਕਈ ਕੇਸਿਜ਼ ਪਕੜੇ ਗਏ ਹਨ। ਜਿਹੜੇ ...ਡੇ ਕੈਮਿਸਟਸ ਹਨ ਇਨ੍ਹਾਂ ਦਾ ਚਲਾਨ ਕਰਦੇ ਪਏ ਹਾਂ। ਬਠਿੰਡਾ, ਸੰਗਰੂਰ, ਪਟਿਆਲਾ ਔਰ ਫਿਰੋਜ਼ਪੁਰ ਜ਼ਿਲ੍ਹਿਆਂ ਵਿਚ ਅਸੀਂ ਆਪਣੇ ਡਰੱਗ ਇਨਸਪੈਕਟਰਾਂ ਨੂੰ ਕਿਹਾ ਹੈ ਕਿ ਜਿਥੇ ਜਿਥੇ ਨਸ਼ੀਲੀਆਂ ਚੀਜ਼ਾਂ ਜਾਂ ...ਸੂਲਜ਼ ਵਿਕਦੇ ਹਨ ਉਨ੍ਹਾਂ ਤੇ ਕਬਜ਼ਾ ਕੀਤਾ ਜਾਵੇ ਔਰ ਉਨ੍ਹਾਂ ਦੇ ਚਲਾਨ ਅਦਾਲਤ ਵਿਚ ਪੇਸ਼ ਕੀਤੇ ਜਾਣ। ...ਵਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ...ਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਹੈ ਕਿ ਕੈਪਸੂਲਜ਼ ਮਾਨਸਾ ਤਹਿਸੀਲ ਵਿਚੋਂ ਢਾਈ ਕੁਇੰਟਲ ...ੜੇ ਗਏ ਸਨ। ਇਸੇ ਤਰ੍ਹਾਂ ਹੀ ਖੁਲ੍ਹੀ ਸ਼ਰਾਬ ਟਰੱਕਾਂ ਵਿਚ ਲਿਜਾ ਕੇ ਲੋਕ ਬਸਾਂ ਦੇ ਅੱਡਿਆਂ ਤੇ ਵੇਚ ਰਹੇ ...ਨ ? ਕੀ ਇਹ ਵੀ ਠੀਕ ਹੈ, ਕਿ ਜੇ ਕਿਸੇ ਦੇਸ਼ ਨੂੰ ਜਾਂ ਸੂਬੇ ਨੂੰ ਕਮਜ਼ੋਰ ਕਰਨਾ ਹੋਵੇ ਤਾਂ ਉਥੇ ਦੇ ਲੋਕਾਂ ...ੂੰ ਨਸ਼ੀਲੀਆਂ ਚੀਜ਼ਾਂ ਖਿਲਾਕੇ ਕਮਜ਼ੋਰ ਕੀਤਾ ਜਾਂਦਾ ਹੈ ? ਕੀ ਪੰਜਾਬੀਆਂ ਨੂੰ ਨਸ਼ੀਲੀਆਂ ਗੋਲੀਆਂ ਦੇਕੇ ...ਥੇ ਸ਼ਰਾਬ ਦੇ ਠੇਕੇ ਵਧਾ ਕੇ, ਹਰ ਪੰਜਵੀਂ ਦੁਕਾਨ ਪਿਛੋਂ ਛੇਵੀਂ ਦੁਕਾਨ ਠੇਕੇ ਦੀ ਖੋਲ੍ਹ ਕੇ, ਸਕੂਲਾਂ ਅਤੇ ...ਰਮ ਅਸਥਾਨਾਂ ਦੇ ਨੇੜੇ ਠੇਕੇ ਖੋਲ੍ਹ ਕੇ ਬੱਸਾਂ ਦੇ ਅੱਡਿਆਂ ਤੇ ਵਿਕਵਾ ਕੇ, ਕੀ ਇਹ ਨਸ਼ੀਲੀਆਂ ਚੀਜ਼ਾਂ ਦੇ ਕੇ ... ਸੂਬੇ ਨੂੰ ਕਮਜ਼ੋਰ ਕਰਨ ਦੀ ਕੋਈ ਸਾਜਿਸ਼ ਤਾਂ ਨਹੀਂ ਕੀਤੀ ਜਾ ਰਹੀ ? ਇਸ ਬਾਰੇ, ਸਪੀਕਰ, ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਦੱਸਿਆ ਜਾਵੇ ।

**ਮੰਤਰੀ** : ਗੁਲਸ਼ਨ ਜੀ ਨੇ ਜਿਹੜਾ ਸਵਾਲ ਕੀਤਾ ਹੈ ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਜਿਹੜੀ ਇਹ ਕੈਪਸੂਲ ਦੀ ਸੇਲ ਹੈ ਉਹ ਪੰਜਾਬ ਦੇ ਅੰਦਰ ਪਿਛਲੇ ਪੰਜ ਛੇ ਸਾਲਾਂ ਦੇ ਵਿਚ ਵੱਧੀ ਹੈ। (ਵਿਘਨ) ਮੈਂ ਇਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਉਸ ਦੇ ਉਤੇ ਐਕਸ਼ਨ ਸ਼ੁਰੂ ਕਰ ਦਿੱਤਾ ਹੈ। ਸਾਰੇ ਡਰੱਗ ਇਨਸਪੈਕਟਰ ਵੀ ਕਰਨਗੇ (ਵਿਘਨ) ਕਈ ਕੇਸ ਰਜਿਸਟਰ ਹੋ ਗਏ ਹਨ। (ਵਿਘਨ) ਸਪੂਰੀਅਸ ਡਰੱਗਜ਼ ਦੇ ਵਿਚ ਆਉਂਦੀ ਹੈ। (ਵਿਘਨ) ਜਿਹੜੇ ਗਲਤ ਦਵਾਈ ਵੇਚਦੇ ਹਨ ਉਹ ਉਸ ਦੇ ਵਿਚ ਆਉਂਦੇ ਹਨ। (ਵਿਘਨ) ਅਸੀਂ ਸਪੂਰੀਅਸ ਡਰੱਗਜ਼ ਦੇ ਅੰਦਰ ਉਨ੍ਹਾਂ ਦੇ ਚਲਾਣ ਕਰ ਰਹੇ ਹਾਂ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਕੈਪਸੂਲਜ਼ ਦੇ ਖਿਲਾਫ ਸਾਡੇ ਇਹ ਦੋਸਤ ਸਾਨੂੰ ਸਾਥ ਦੇਣ ਤਾਂ ਕਿ ਅਸੀਂ ਸਾਰੇ ਇਕੱਠੇ ਹੋ ਕੇ ਇਸ ਚੀਜ਼ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੀਏ। (ਵਿਘਨ) ਇਹ ਪੰਜਾਬੀਆਂ ਦੇ ਖਿਲਾਫ ਹੈ। ਇਹ ਜ਼ਿਮੀਂਦਾਰਾਂ ਅਤੇ ਕਿਸਾਨ ਦੇ ਬਹੁਤ ਖਿਲਾਫ ਹੈ। (ਵਿਘਨ)

(ਇਸ ਸਮੇਂ ਸ੍ਰੀ ਸਪੀਕਰ ਨੇ *1608 ਵਾਸਤੇ ਕਿਹਾ।)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਸਾਡੀ ਤਸੱਲੀ ਨਹੀਂ ਹੋਈ। (ਵਿਘਨ) ਅਸੀਂ ਸ਼ਾਮ ਨੂੰ ਆ ਜਾਵਾਂਗੇ। (ਵਿਘਨ)

**ਮੰਤਰੀ** : ਤੁਸੀਂ ਰਾਤ ਨੂੰ ਚੱਕਰ ਲਗਾ ਲੈਣਾ (ਵਿਘਨ) ਤੁਸੀਂ ਸਾਰਿਆਂ ਦੇ ਰਾਤ ਨੂੰ ਚੱਕਰ ਮਾਰ ਲੈਣਾ, ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਹੜੇ ਮਦਹੋਸ਼ ਮਿੱਲਦੇ ਹਨ ਅਤੇ ਕਿਹੜੇ ਹੋਸ਼ ਵਿੱਚ ਮਿਲਦੇ ਹਨ (ਵਿਘਨ)

(ਇਸ ਸਮੇਂ ਸ੍ਰੀ ਸਪੀਕਰ ਨੇ *1608 ਵਾਸਤੇ ਫਿਰ ਕਿਹਾ।)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਇਸ ਸਬਜੈਕਟ ਤੇ ਡਿਸਕਸ਼ਨ ਅੱਗੇ ਵਾਸਤੇ ਰੱਖ ਲਓ। (ਵਿਘਨ)

**ਸ੍ਰੀ ਸਪੀਕਰ** : ਇਸ ਦੇ ਉਤੇ ਬਹੁਤ ਸਪਲੀਮੈਂਟਰੀਜ਼ ਹੋ ਚੁਕੀਆਂ ਹਨ। (ਵਿਘਨ) ਅਗਲਾ ਸਵਾਲ ਪੁਛਿਆ ਜਾ ਚੁਕਾ ਹੈ। (ਵਿਘਨ) (More than enough supplementary questions have been put on this question. Now the next question has been called.)

**ਸਰਦਾਰ ਅਜਾਇਬ ਸਿੰਘ ਸੰਧੂ** : ਅਸੀਂ ਸਾਰੇ ਚਾਹੁੰਦੇ ਹਾਂ ਕਿ ਇਹ ਬੰਦ ਹੋਣੀ ਚਾਹੀਦੀ ਹੈ ਪਰ ਇਹ ਨਹੀਂ ਚਾਹੁੰਦੇ। (ਵਿਘਨ)

**Recommendations made by Kothari Commission in respect of Wage Structure etc. of Post Graduate Masters**

***1608. Comrade Raj Kumar** : Will the Minister for Education and Revenue be pleased to state—

(a) whether the Government is aware of the fact that Kothari Commission made specific recommendations in respect of Post Graduate masters regarding wage structure, conditions of service and other allied matters ;

(b) if the reply to part (a) above be in the affirmative, the details of the steps taken by the Government towards implementation of these recommendations in the State ?

**Sardar Umrao Singh :** (a) Yes.

(b) Steps have already been taken to implement the recommendation of the Kothari Commission as far as possible by the State Government. Post-graduate Masters with 1st and 2nd Class in M.A/M.Sc., who have been adjusted against the posts of lecturers, are being paid Rs 300/600 grade according to the recommendations of the Kothari Commission.

[(ੳ) ਹਾਂ ;

(ਅ) ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਜਿੰਨਾ ਮੁੰਮਕਿਨ ਸੀ, ਲਾਗੂ ਕਰਨ ਲਈ ਸਰਕਾਰ ਨੇ ਪਹਿਲਾਂ ਹੀ ਕਾਰਵਾਈ ਕਰ ਦਿਤੀ ਹੈ। ਪੋਸਟ-ਗਰੈਜੂਏਟ ਮਾਸਟਰ ਜਿਹੜੇ ਐਮ. ਏ./ ਐਮ. ਐਸ. ਸੀ. ਵਿਚ ਪਹਿਲੇ ਅਤੇ ਦੂਜੇ ਦਰਜੇ ਵਿਚ ਪਾਸ ਹੋਏ ਅਤੇ ਲੈਕਚਰਾਰਾਂ ਦੀਆਂ ਅਸਾਮੀਆਂ ਵਿਰੁਧ ਲੱਗੇ ਹੋਏ ਹਨ, ਨੂੰ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ 300—600 ਦਾ ਗਰੇਡ ਦਿਤਾ ਜਾਂਦਾ ਹੈ।]

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਕੁਠਾਰੀ ਕਮਿਸ਼ਨ ਦੇ ਵਿਚ ਸਾਫ ਤੌਰ ਤੇ ਰਿਕਮੈਂਡ ਕੀਤਾ ਗਿਆ ਹੈ ਕਿ ਜਿਹੜੇ ਐਮ. ਏ. ਮਾਸਟਰ ਸੈਕੰਡਰੀ ਸਕੂਲਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਸਾਰਿਆਂ ਨੂੰ ਲੈਕ-ਚਰਰ ਦਾ ਗਰੇਡ ਦਿਤਾ ਜਾਵੇਗਾ ਲੇਕਿਨ ਉਹ ਨਹੀਂ ਦਿਤਾ ਗਿਆ। ਦੂਜੀ ਗੱਲ ਇਹ ਹੈ ਕਿ ਕੁਠਾਰੀ ਕਮਿਸ਼ਨ ਨੇ ਸਾਫ਼ ਤੌਰ ਤੇ ਰਿਕਮੈਂਡ ਕੀਤਾ ਹੈ ਕਿ ਟੀਚਰਜ਼ ਦੇ ਗਰੇਡ ਹਰ ਪੰਜਵੇਂ ਸਾਲ ਰਿਵਾਈਜ਼ ਕੀਤੇ ਜਾਣਗੇ। ਉਹ 1966 ਵਿਚ ਰਿਵਾਈਜ਼ ਕੀਤੇ ਗਏ ਸਨ ਜਦ ਕਿ ਕੁਠਾਰੀ ਕਮਿਸ਼ਨ ਲਾਗੂ ਕੀਤਾ ਗਿਆ ਸੀ। (ਵਿਘਨ) ਇਸ ਤਰ੍ਹਾਂ ਉਹ 1971 ਵਿਚ ਰਿਵਾਈਜ਼ ਹੋਣੇ ਚਾਹੀਦੇ ਸਨ ਪਰ ਉਹ ਰਿਵਾ-ਈਜ਼ ਨਹੀਂ ਹੋਏ। ਮੈਂ ਵਜ਼ੀਰ ਸਾਹਿਬ ਤੋਂ ਇਸ ਦਾ ਕਾਰਨ ਪੁਛਣਾ ਚਾਹੁੰਦਾ ਹਾਂ ਕਿ ਉਹ ਰਿਵਾਈਜ਼ ਕਿਉਂ ਨਹੀਂ ਹੋਏ ?

**ਮੰਤਰੀ** : ਸਪੀਕਰ ਸਾਹਿਬ, ਗੁਪਤਾ ਜੀ ਦੋ ਸਵਾਲ ਕਰ ਗਏ ਹਨ। ਜਿਥੋਂ ਤੱਕ ਇਨ੍ਹਾਂ ਟ-ਚਰਜ਼ ਦਾ ਸਵਾਲ ਹੈ ਉਸ ਦੇ ਬਾਰੇ ਮੈਂ ਜਵਾਬ ਦੇ ਚੁਕਿਆ ਹਾਂ ਕਿ ਜਿਹੜੇ ਲੈਕਚਰਰਜ਼ ਹਨ ਉਨ੍ਹਾਂ ਨੂੰ ਤਾਂ ਉਹੀ ਗਰੇਡ ਦਿੱਤੇ ਜਾਂਦੇ ਹਨ। ਜਿਥੋਂ ਤੱਕ ਰਿਵੀਜ਼ਨ ਦਾ ਤੁਅੱਲਕ ਹੈ, ਉਸ ਦੇ ਬਾਰੇ ਲੈਕ-ਚਰਰਜ਼, ਟੀਚਰਜ਼ ਅਤੇ ਦੂਸਰਿਆਂ ਦੇ ਸਾਡੇ ਕੋਲ ਕਈ ਮੈਮੋਰੈਂਡਮ ਆਏ ਹਨ ਅਤੇ ਉਹ ਵਿਚਾਰ ਅਧੀਨ ਹਨ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਜਵਾਬ ਬਿਲ ਕੁਲ ਨਾ ਮੁਕੰਮਲ ਅਤੇ ਅਧੂਰਾ ਹੈ। ਮੈਂ ਕੁਠਾਰੀ ਕਮਿਸ਼ਨ ਦੀਆਂ ਰਿਕਮੈਂਡੇਸ਼ਨਜ਼ regarding Wage structure, conditions of service and other allied matters,

ਬਾਰੇ ਪੁਛਿਆ ਸੀ ?

ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਉਹ ਹੈ ਕਿ ਅਸੀਂ 300—600 ਦਾ ਗਰੇਡ ਉਨ੍ਹਾਂ ਪੋਸਟ ਗਰਜੂਏਟ ਮਾਸਟਰਾਂ ਲਈ ਲਾਗੂ ਕਰ ਦਿਤਾ ਹੈ ਜਿਨ੍ਹਾਂ ਦੇ ਕੋਲ ਐਮ. ਏ. /ਐਮ. ਐਸ. ਸੀ. ਫਸਟ ਕਲਾਸ ਅਤੇ ਸੈਕੰਡ ਕਲਾਸ ਦੀ ਡਿਗਰੀ ਹੋਵੇ। ਮੈਂ ਇਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੁਠਾਰੀ ਕਮਿਸ਼ਨ ਦੀ ਰਿਕਮੈਂਡੇਸ਼ਨ ਤਾਂ ਇਹ ਹੈ ਕਿ :

Teachers with Post-graduate qualifications in Higher Secondary Schools should have the same Pay Scales as junior lecturers— Rs 300— 600. Since their academic qualifications will be the same they should be given one increment when trained.

[ਕਾਮਰੇਡ ਰਾਜ ਕੁਮਾਰ]

ਇਨ੍ਹਾਂ ਨੇ ਜਵਾਬ ਦਿਤਾ ਕਿ ਜਿਹੜੇ ਐਡਜਸਟ ਹੋਏ ਹਨ ਲੈਕਚਰਰਜ਼ ਦੀ ਜਗ੍ਹਾ ਤੇ ਉਨ੍ਹਾਂ ਨੂੰ ਤਾਂ 300—600 ਦਾ ਗਰੇਡ ਦੇ ਦਿੱਤਾ ਗਿਆ ਹੈ ਪਰ ਬਾਕੀਆਂ ਬਾਰੇ ਨਹੀਂ ਦੱਸਿਆ। ਇਸ ਲਈ ਇਹ ਇਸ ਦੇ ਬਾਰੇ ਦੱਸ ਦੇਣ ਅਤੇ ਬਾਕੀ ਦਾ ਸਵਾਲ ਮੈਂ ਫਿਰ ਪੁਛਾਂਗਾ। (ਵਿਘਨ)

(ਕੋਈ ਜਵਾਬ ਨਹੀਂ ਦਿੱਤਾ ਗਿਆ।)

ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਜਿਹੜੇ ਪੋਸਟ ਗਰਜੂਏਟ ਐਮ. ਏ. ਹਨ ਉਨ੍ਹਾਂ ਦੇ ਬਾਰੇ ਵਿਚ ਤਿੰਨ ਕਿਸਮ ਦੀਆਂ ਰਿਕਮੈਂਡੇਸ਼ਨਜ਼ ਕੁਠਾਰੀ ਕਮਿਸ਼ਨ ਦੀਆਂ ਹਨ। (ਵਿਘਨ) ਇਹ ਸਵਾਲ ਵਿਚ ਲਿਖਿਆ ਹੈ। (ਵਿਘਨ) ਤੁਸੀਂ ਇਕ ਦਾ ਜਵਾਬ ਦਿੱਤਾ ਹੈ ਕਿ ਪੇ ਸਕੇਲ 300—600 ਦਾ ਉਨ੍ਹਾਂ ਲਈ ਹੈ ਜਿਨ੍ਹਾਂ ਨੂੰ ਲੈਕਚਰਰਜ਼ ਦੀ ਜਗ੍ਹਾ ਤੇ ਅੈਡਜਸਟ ਕੀਤਾ ਗਿਆ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਸਾਰਿਆਂ ਦੇ ਵਾਸਤੇ ਜੂਨੀਅਰ ਲੈਕਚਰਰਜ਼ ਦਾ ਗਰੇਡ ਰਿਕਮੈਂਡ ਕੀਤਾ ਗਿਆ ਸੀ ਤਾਂ ਬਾਕੀਆਂ ਨੂੰ ਕਿਉਂ ਨਹੀਂ ਦਿਤਾ ਗਿਆ ?

**ਮੰਤਰੀ**: ਇਹ ਗਰੇਡ ਸਿਰਫ ਲੈਕਚਰਰਜ਼ ਨੂੰ ਦਿੱਤਾ ਗਿਆ ਹੈ ਜੋ ਕਿ ਹਾਇਰ ਸੈਕੰਡਰੀ ਸਕੂਲਾਂ ਵਿਚ ਲੱਗੇ ਹਨ ਅਤੇ ਬਾਕੀਆਂ ਨੂੰ ਨਹੀਂ ਦਿਤਾ ਗਿਆ। (ਵਿਘਨ) ਇਸ ਸਟੇਜ ਤੇ ਦੇਣਾ ਮੁਸ਼ਕਿਲ ਹੈ ਕਿਉਂਕਿ ਫਾਈਨੈਂਸਿਜ ਆਗਿਆ ਨਹੀਂ ਦਿੰਦੇ। (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੁਠਾਰੀ ਕਮਿਸ਼ਨ ਵਿਚ ਸਿਰਫ ਗਰੇਡ ਦਾ ਹੀ ਚਰਚਾ ਹੈ ਜਾਂ ਕਿ ਐਜੂਕੇਸ਼ਨ ਦੀ ਰਿਫਾਰਮ ਦਾ ਵੀ ਜ਼ਿਕਰ ਹੈ ? ਜੇ ਅੈਜੂਕੇਸ਼ਨ ਦੀ ਰਿਫਾਰਮ ਦਾ ਜ਼ਿਕਰ ਹੈ ਤਾਂ ਉਸ ਨੂੰ ਇੰਪਲੀਮੈਂਟ ਕਰਨ ਵਾਸਤੇ ਇਹ ਕੀ ਯਤਨ ਕਰ ਰਹੇ ਹਨ ?

**ਮੰਤਰੀ**: ਜਿਥੋਂ ਤੱਕ ਐਜੂਕੇਸ਼ਨ ਦੀ ਰਿਫਾਰਮ ਦੀ ਗੱਲ ਹੈ ਜਾਂ ਅੈਜੂਕੇਸ਼ਨ ਨੂੰ ਇੰਪਰੂਵ ਕਰਨ ਦੀ ਗਲ ਹੈ, ਉਸ ਵੱਲ ਵੀ ਯਤਨ ਕੀਤਾ ਜਾ ਰਿਹਾ ਹੈ। (ਵਿਘਨ)

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਪੇ ਸਟਰੱਕਚਰ ਤੋਂ ਇਲਾਵਾ ਦੋ ਹੋਰ ਇੰਪਾਰਟੈਂਟ ਚੀਜ਼ਾਂ ਹਨ, ਉਹ ਮੈਂ ਤੁਹਾਡੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਦੇ ਸਬੰਧ ਵਿਚ ਗੌਰਮਿੰਟ ਕੀ ਕਰ ਰਹੀ ਹੈ ? ਪਹਿਲੀ ਗੱਲ ਤਾਂ ਇਹ ਹੈ ਕਿ ਇਕ ਤਾਂ ਉਨ੍ਹਾਂ ਨੂੰ (ਟੀਚਰਜ਼ ਨੂੰ) ਰਾਈਟ ਟੂ ਆਰਗੇਨਾਈਜੇਸ਼ਨ ਅਤੇ ਦੂਸਰਾ ਸਿਵਿਕ ਰਾਈਟਸ ਦਿੱਤੇ ਜਾਣਗੇ। ਉਨ੍ਹਾਂ ਨੂੰ ਹਰ ਕਿਸਮ ਦੀਆਂ ਇਲੈਕਸ਼ਨਾਂ ਵਿਚ ਹਿੱਸਾ ਦਿਤਾ ਜਾਵੇਗਾ। ਇਹ ਰਿਕਮੈਂਡੇ-ਸ਼ਨ ਹੈ 3.39। ਦੂਸਰਾ ਹੈ ਕਿ ਟੀਚਰਜ਼ ਦੀਆਂ ਮੈਨੇਜਮੈਂਟ ਦੇ ਨਾਲ ਜੁਆਇੰਟ ਐਡਵਾਇਜ਼ਰੀ ਕੌਂਸਲਜ਼ ਬਣਾਈਆਂ ਜਾਣਗੀਆਂ। ਟੀਚਰਜ਼ ਆਰਗੇਨਾਈਜ਼ੇਸ਼ਨ ਨੂੰ ਰਿਕਗਨਾਈਜ਼ ਕੀਤਾ ਗਿਆ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਬੰਧ ਵਿਚ ਗੌਰਮਿੰਟ ਦੀ ਕੀ ਪਾਲਿਸੀ ਹੈ ਅਤੇ ਉਨ੍ਹਾਂ ਨੇ ਕੀ ਸਟੈਪਸ ਲਏ ਹਨ ?

**ਮੰਤਰੀ** : ਇਹ ਇਸ ਗੱਲ ਲਈ ਨੋਟਿਸ ਦੇ ਦੇਣ। (ਵਿਘਨ) ਜਿਹੜੀ ਇਨ੍ਹਾਂ ਨੇ ਚੀਜ਼ ਪੁੱਛੀ ਹੈ ਉਸ ਦਾ ਜਵਾਬ ਦੇ ਦਿੱਤਾ ਗਿਆ ਹੈ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਕੁਠਾਰੀ ਕਮਿਸ਼ਨ ਤੋਂ ਪਹਿਲਾਂ ਪੰਜਾਬ ਦੇ ਵਿਚ ਮਾਸ-ਟਰਜ਼ ਅਤੇ ਲੈਕਚਰਰਜ਼ ਸਨ ਅਤੇ ਥਰਡ ਕਲਾਸ M. As. ਦੇ ਗਰੇਡ ਰਵਾਈਜ਼ ਹੋ ਕੇ 250—550 ਹੋ ਗਿਆ ਜਿਹੜਾ ਲੈਕਚਰਰ ਸੈਕੰਡ ਕਲਾਸ ਹੋਵੇ ਉਸ ਦਾ ਹੋ ਗਿਆ 300—600। ਕੁਠਾਰੀ ਕਮਿਸ਼ਨ ਨੇ ਇਸ ਕੇਡਰ ਵਿਚ ਜਿਨ੍ਹਾਂ ਨੂੰ ਪਹਿਲਾਂ ਦੋ ਇਨਕਰੀਮੈਂਟਸ ਜਾਂ ਪੰਜ ਇਨਕਰੀਮੈਂਟਸ ਦਾ ਬੈਨੀਫਿਟ ਮਿਲਦਾ ਸੀ, ਉਹ ਵਿਦਡਰਾ ਕਰ ਲਿਆ ਹੈ। ਉਨ੍ਹਾਂ ਨੂੰ ਇਸ ਚੀਜ਼ ਤੋਂ ਕਿਉਂ ਇਗਨੋਰ ਕੀਤਾ ਗਿਆ ? (ਵਿਘਨ) ਮੈਂ ਪੁਛਣਾ ਚਾਹੁੰਦਾ ਹਾਂ ਕਿ ਕੁਠਾਰੀ ਕਮਿਸ਼ਨ ਦੀ ਰਿਕਮੈਂਡੇਸ਼ਨ ਦੇ ਮੁਤਾਬਿਕ

ਜਿਹੜੇ ਐਮ. ਏ. ਹਨ ਅਤੇ ਉਹ ਲੈਕਚਰਰਜ਼ ਨਹੀਂ ਲੱਗੇ ਉਨ੍ਹਾਂ ਨੂੰ 300—600 ਦਾ ਗਰੇਡ ਦੇਣ ਬਾਰੇ ਸਰਕਾਰ ਦਾ ਕੀ ਵਿਚਾਰ ਹੈ ?

**ਮੰਤਰੀ :** ਇਸ ਦਾ ਜਵਾਬ ਅੱਗੇ ਹੀ ਦਿਤਾ ਜਾ ਚੁਕਾ ਹੈ। ਸਟੇਟ ਦੇ ਫਾਈਨੈਂਸਿਜ਼ ਇਸ ਗੱਲ ਨੂੰ ਐਲਾਓ ਨਹੀਂ ਕਰਦੇ ਕਿ ਮਾਸਟਰਜ਼ ਦੀ ਤਨਖਾਹ ਲੈਕਚਰਰਜ਼ ਵਾਲੀ ਕਰ ਦਿਤੀ ਜਾਵੇ। (ਵਿਘਨ)

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਗਲਤ ਦਿਤਾ ਗਿਆ ਹੈ ਅਤੇ ਹਾਊਸ ਨੂੰ ਮਿਸ ਲੀਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ ਫਿਰ ਪੜ੍ਹ ਦੇਣ, ਮੇਰਾ ਸਵਾਲ ਇਹ ਸੀ ਕਿ —

Whether the Government is aware of the fact that Kothari Commission made specific recommendations in respect of Post Graduate Masters regarding Wage Structure, Conditions of Service and other allied matters.

ਮੈਂ ਕਨਡੀਸ਼ਨਜ਼ ਆਫ ਸਰਵਿਸ ਦੇ ਮੁਤੱਲਕ ਸਵਾਲ ਪੁਛਿਆ ਸੀ। ਉਨ੍ਹਾਂ ਦੀ ਯੂਨੀਅਨ ਬਣਾਉਣ ਦਾ ਰਾਈਟ, ਐਡਵਾਈਜ਼ਰੀ ਕੌਂਸਲ ਦੇ ਸਿਲਸਿਲੇ ਵਿਚ ਰਿਕਮੈਂਡੇਸ਼ਨਜ਼, ਜੁਆਇੰਟ ਕੌਂਸਲ ਬਣਾਉਣ ਅਤੇ ਮੈਨੇਜਮੈਂਟਸ ਵਿਚ ਟੀਚਰਜ਼ ਦੀ ਰਿਪ੍ਰੈਜ਼ੈਨਟੇਸ਼ਨ ਅਤੇ ਹੋਰ ਮੈਟਰਜ਼ ਡਿਸਾਈਡ ਕਰਨ ਲਈ ਕੁਠਾਰੀ ਕਮਿਸ਼ਨ ਦੀ ਰਿਕਮੈਂਡੇਸ਼ਨ ਹੈ, ਇਸ ਦੇ ਬਾਰੇ ਪੰਜਾਬ ਸਰਕਰ ਦੀ ਕੀ ਪੋਜ਼ੀਸ਼ਨ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ ਇਹ ਲਫਜ਼ ਕਹੇ ਹਨ ਕਿ ਮੈਂ ਹਾਊਸ ਨੂੰ ਮਿਸਲੀਡ ਕੀਤਾ ਹੈ ਇਸ ਨੂੰ ਮੈਂ ਆਬਜੈਕਟ ਕਰਦਾ ਹਾਂ। ਤੁਸੀਂ ਸਵਾਲ ਦੇਖ ਲਓ ਅਤੇ ਉਸ ਦਾ ਜਵਾਬ ਜੋ ਮੈਂ ਦਿਤਾ ਹੈ ਉਹ ਵੀ ਦੇਖ ਲਓ ਕਿ ਮੈਂ ਕਿਸ ਤਰ੍ਹਾਂ ਹਾਊਸ ਨੂੰ ਮਿਸਲੀਡ ਕੀਤਾ ਹੈ ..............

**ਸ੍ਰੀ ਸਪੀਕਰ :** ਉਨ੍ਹਾਂ ਨੇ ਸਵਾਲ ਪੁਛਿਆ ਹੈ। ਤੁਸੀਂ ਕਹਿ ਦਿਤਾ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ ................................(ਵਿਘਨ) (He has asked a specific question while you have replied that this supplementary does not arise out of the question....) (*Interruption.*)

**Minister :** Sir, my answer is "Yes". There is nothing in it to mislead the House.

**Mr. Speaker :** The hon. Member has asked whether the Government is aware of the fact that Kothari Commission made specific reccmmendations..........

**Minister :** Sir, I have already said "Yes". He should ask a specific question and a specific reply will be given to him.

**ਸ੍ਰੀ ਸਪੀਕਰ :** ਉਨ੍ਹਾਂ ਨੇ ਇਕ ਸਪੈਸਫਿਕ ਸਵਾਲ ਪੁਛਿਆ ਸੀ। (He had asked a specific question)

**Minister :** Sir, I have already given the reply as "Yes."

**ਸਪੀਕਰ ਸਾਹਿਬ,** ਕੰਡੀਸ਼ਨਜ਼ ਆਫ਼ ਸਰਵਿਸ ਵਿਚ ਹੀ ਸਭ ਕੁਝ ਨਹੀਂ ਆ ਜਾਂਦਾ। 500 ਸਫ਼ੇ ਦੀ ਕਮਿਸ਼ਨ ਦੀ ਰਿਕਮੈਂਡਸ਼ਨ ਹੁੰਦੀ ਹੈ। ਇਹ ਜ਼ਰੂਰੀ ਨਹੀਂ ਕਿ ਹਰ ਇਕ ਚੀਜ਼ ਇਸ ਸਵਾਲ ਵਿਚ ਦੱਸ ਦੇਵਾਂਗੇ। (ਵਿਘਨ)

**Comrade Darshan Singh Canadian :** The hon. Minister has asked for a fresh notice but the thing is that we have asked whether the Kothari Commission made specific recommendations in respect of Post-Graduate Masters regarding Wage Structure, Conditions of Service and other alllied matters ?

**Minister :** Sir, I have said "Yes." These recommendations are being implemented according to the conditions of service.

**Comrade Raj Kumar :** Sir, I again repeat that the Minister is misleading the House. (*Interruption*)

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਦੋ ਕਿਸਮ ਦੀ ਗਲ ਹੈ । ਗੌਰਮਿੰਟ ਸਕੂਲਜ਼ ਅਤੇ ਪ੍ਰਾਈਵੇਟ ਸਕੂਲਜ਼ ਦੀ ਵਖਰੀ ਵਖਰੀ ਪੋਜ਼ੀਸ਼ਨ ਹੈ । ਸੀ. ਐਸ. ਆਰ. ਵਿਚ ਪ੍ਰਾਈਵੇਟ ਸਕੂਲ ਟੀਚਰਜ਼ ਲਈ ਪੋਲੀਟੀਕਲ ਰਾਈਟਸ ਹਨ । (ਵਿਘਨ) ਜਿਤਨੀ ਦੇਰ ਤਕ ਇਹ ਚੀਜ਼ ਰਹਿਣੀ ਹੈ ਉਤਨੀ ਦੇਰ ਤਕ ਇਹ ਹਿਚ ਦੂਰ ਨਹੀਂ ਹੋਣੀ ਜਾਂ ਤਾਂ ਉਨ੍ਹਾਂ ਨੂੰ ਸਿਵਲ ਸਰਵਿਸ ਰੂਲਜ਼ ਵਿਚੋਂ ਕਢੋ । ਪ੍ਰਾਈਵੇਟ ਟੀਚਰਜ਼ ਪੋਲੀਟੀਕਲ ਪਾਰਟੀਆਂ ਵਿਚ ਕੰਮ ਕਰਦੇ ਹਨ । (ਵਿਘਨ) ਇਹ ਵਨ ਸਾਈਡਿਡ ਚੀਜ਼ ਜਿਹੜੀ ਹੈ ਇਸ ਵਲ ਧਿਆਨ ਕਰਨਾ ਪਏਗਾ ।

**ਮੰਤਰੀ** : ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਕਹਿੰਦੇ ਸੀ ਕਿ ਟੀਚਰਜ਼ ਨੂੰ ਪੂਰਾ ਹੱਕ ਨੁਮਾਇੰਦਗੀ ਦਾ ਮਿਲਣਾ ਚਾਹੀਦਾ ਹੈ । (ਵਿਘਨ) ਕੌਂਸਲ ਵਿਚ ਉਨ੍ਹਾਂ ਨੂੰ ਹੱਕ ਮਿਲਿਆ ਸੀ ਪਰ ਉਹ ਹੱਕ ਇਨ੍ਹਾਂ ਨੇ ਉੜਾ ਦਿਤਾ । ਮੈਂ ਸਮਝਦਾ ਹਾਂ ਕਿ ਇਹ ਡੈਮੋਕਰੇਸੀ ਦੇ ਵਫਾਦਾਰ ਬਣਦੇ ਹਨ, ਟੀਚਰਜ਼ ਨੂੰ ਐਕਸਪਲਾਇਟ ਕਰਨ ਤੋਂ ਬਿਨਾਂ ਹੋਰ ਕੋਈ ਇਨ੍ਹਾਂ ਦਾ ਮੁਦਾ ਨਹੀਂ । ਇਸ ਕਿਸਮ ਦੀ ਐਕਸਪਲਾਇਟੇਸ਼ਨ ਦੀ ਅਸੀਂ ਬਿਲਕੁਲ ਕੋਈ ਇਜਾਜ਼ਤ ਨਹੀਂ ਦੇ ਸਕਦੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹਾਰੇ ਹੋਏ ਕਾਂਗਰਸ ਦੇ ਪੋਲੀਟੀਸ਼ਨਜ਼ ਨੂੰ ਮੁੜ ਕੇ ਇਹ ਲਿਆਉਣਾ ਚਾਹੁੰਦੇ ਹਨ ਅਤੇ ਉਹ ਸਫੈਦ ਹਾਥੀ ਫਿਰ ਖੜਾ ਕਰਨਾ ਚਾਹੁੰਦੇ ਹਨ । ਜੇ ਇਹ ਇਨ੍ਹਾਂ ਨੂੰ ਮੁੜ ਕੇ ਲਿਆਉਣਾ ਚਾਹੁੰਦੇ ਹਨ ਤਾਂ ਸਿਧੇ ਹੋਕੇ ਨੰਗੇ ਹੋਕ ਕਿਉਂ ਨਹੀਂ ਕਹਿੰਦੇ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਗਲ ਬਿਲਕੁਲ ਗਲਤ ਹੈ । ਕੌਂਸਲ ਦਾ ਵਿਧਾਨ ਬਿਲਕੁਲ ਕਲੀਅਰ ਹੈ । ਇਸ ਦੇ ਵਿਚ ਟੀਚਰਜ਼ ਨੂੰ ਨੁਮਾਇੰਦਗੀ ਮਿਲਦੀ ਹੈ, 1/3 ਲੋਕਲ ਬਾਡੀਜ਼ ਦੇ ਨੁਮਾ-ਇੰਦੇ ਹੁੰਦੇ ਹਨ । ਫਿਰ ਇਸ ਆਗਸਟ ਹਾਊਸ ਦੇ ਨੁਮਾਇੰਦੇ ਹੁੰਦੇ ਹਨ । ਅੱਜ ਇਹ ਇਸ ਅਪਰ ਹਾਊਸ ਨੂੰ ਸਫੈਦ ਹਾਥੀ ਕਹਿੰਦੇ ਹਨ । ਕਨਸਟੀਚਿਊਸ਼ਨ ਵਿਚ ਅਪਰ ਹਾਊਸ ਬਣਾਉਣ ਵਾਸਤੇ ਲਿਖਿਆ ਹੋਇਆ ਹੈ ਅਤੇ ਇਸ ਗਲ ਦਾ ਫੈਸਲਾ ਸਾਰੀਆਂ ਪਾਰਟੀਆਂ ਨੇ ਕਨਸਟੀਚਿਊਐਂਟ ਅਸੈਂਬਲੀ ਵਿਚ ਕੀਤਾ ਸੀ । ਹੁਣ ਇਹ ਕੌਂਸਲ ਨੂੰ ਸਫੈਦ ਹਾਥੀ ਕਹਿੰਦੇ ਹਨ, ਹਾਰੇ ਹੋਏ ਪੋਲੀਟੀਸ਼ਨਾਂ ਨੂੰ ਜਗਾਂ ਦੇਣ ਵਾਸਤੇ ਕਹਿੰਦੇ ਹਨ, ਕਦੇ ਕੁਝ ਕਹਿੰਦੇ ਹਨ ਅਤੇ ਕਦੇ ਕੁਝ ਕਹਿੰਦੇ ਹਨ । ਇਸ ਕੌਂਸਲ ਦੇ ਵਿਚ ਬੜੇ ਬੜੇ ਐਜੂ-ਕੇਸ਼ਨਿਸਟ ਮੈਂਬਰ ਰਹੇ ਹਨ ਅਤੇ ਬੜੀਆਂ ਬੜੀਆਂ ਕੁਰਬਾਨੀਆਂ ਦੇਣ ਵਾਲੇ ਸੱਜਣ ਵੀ ਮੈਂਬਰ ਰਹੇ ਹਨ । ਇਸ ਦੇ ਵਿਹ ਭਾਈ ਵੀਰ ਸਿੰਘ ਜੀ ਮੈਂਬਰ ਰਹੇ ਹਨ, ਇਸ ਦੇ ਵਿਚ ਭਾਈ ਜੋਧ ਸਿੰਘ ਜੀ ਮੈਂਬਰ ਰਹੇ ਹਨ । ਇਸ ਦੇ ਸ਼੍ਰੀ ਦੁਰਗਾਦਾਸ ਜੀ ਬਤੌਰ ਚੇਅਰਮੈਨ ਰਹੇ ਹਨ ਜਿਨਾਂ ਦੀਆਂ ਕੁਰਬਾਨੀਆਂ ਸੁਨਹਿਰੀ ਅੱਖਰਾਂ ਵਿਚ ਲਿਖਣ ਵਾਲੀਆਂ ਹਨ । ਇਸ ਦੇ ਵਿਚ ਕਾਮਰੇਡ ਸੋਹਣ ਸਿੰਘ ਜੀ ਜੋਸ਼ ਅਤੇ ਮਾਸਟਰ ਹਰੀ ਸਿੰਘ ਜੀ ਵਰਗੇ ਬੰਦੇ ਰਹੇ ਹਨ ਜਿਨ੍ਹਾਂ ਦੀਆਂ ਕੁਰਬਾਨੀਆਂ ਸੁਨਹਿਰੀ ਅੱਖਰਾਂ ਵਿਚ ਲਿਖਣ ਵਾਲੀ-ਆਂ ਹਨ । ਫਿਰ ਇਸ ਦੇ ਵਿਚ ਸ਼੍ਰੀ ਪ੍ਰੇਮ ਗੁਪਤਾ ਜੀ ਵੀ ਜੋ ਇਸ ਵੇਲੇ ਸਾਡੇ ਸਾਥੀ ਹਨ ਉਹ ਵੀ

ਟੀਚਰਾਂ ਦੀ ਨੁਮਾਇੰਦਗੀ ਕਰਦੇ ਰਹੇ ਹਨ। ਟੀਚਰਾਂ ਦੀ ਨੁਮਾਇੰਦਗੀ ਇਨ੍ਹਾਂ ਨੇ ਖੋਹੀ ਹੈ ਅਤੇ ਅੱਜ ਇਹ ਸਾਨੂੰ ਗਲਾਂ ਕਹਿੰਦੇ ਹਨ।

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਪੰਜਾਬ ਦੇ ਲੋਕ ਇਹ ਮਹਿਸੂਸ ਕਰਦੇ ਹਨ ਕਿ ਸਰਕਾਰ ਸਫੈਦ ਹਾਥੀ ਮੁੜ ਲਿਆਉਣਾ ਚਾਹੁੰਦੀ ਹੈ। ਜੇ ਇਹ ਲਿਆਉਣਾ ਚਾਹੁੰਦੇ ਹਨ ਤਾਂ ਸਾਡੀ ਪਾਰਟੀ ਅਤੇ ਪੰਜਾਬ ਦੇ ਲੋਕ ਡੱਟ ਕੇ ਇਸ ਦੀ ਮੁਖਾਲਫਤ ਕਰਨਗੇ । ਇਸ ਕਰ ਕੇ ਇਨ੍ਹਾਂ ਨੂੰ ਇਹ ਗੱਲ ਸੋਚਣੀ ਚਾਹੀਦੀ ਹੈ ਤਾ ਕਿ ਮੁੜ ਕੇ ਇਹ ਗੱਲ ਨਾ ਹੋਵੇ। (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਸਰਦਾਰ ਗੁਰਨਾਮ ਸਿੰਘ ਜੀ ਉਮਰਾ ਨੰਗਲ ਜੀ ਨੂੰ ਮਨਿਸਟਰੀ ਵਿਚੋਂ ਕਢਣਾ ਚਾਹੁੰਦੇ ਸੀ ਤਾਂ ਇਹ ਕੌਂਸਲ ਉਨ੍ਹਾਂ ਨੇ ਤੋੜੀ.................(ਸ਼ੋਰ)

**ਸ੍ਰੀ ਸਪੀਕਰ :** ਤੁਸੀਂ ਇਕ ਗੈਰ ਜ਼ਰੂਰੀ ਕੰਟਰੋਵਰਸੀ ਰੇਜ਼ ਕਰ ਦਿਤੀ ਹੈ, ਸਰਦਾਰ ਉਮਰਾਓ ਸਿੰਘ ਜੀ ਤੁਹਾਡੀ 2/3 ਦੀ ਮੈਜਾਰਟੀ ਹੈ ਤੁਸੀਂ ਬਿਲ ਲੈ ਆਓ............... (ਵਿਘਨ) (Sardar Umrao Singh Jee, you have raised an unnecessary controversy. The Govt. is in 2/3 majority and it may bring forward a Bill) (*Interruption*)

**Sardar Ajaib Singh Sandhu :** Sir, we will oppose it.

**ਮੰਤਰੀ :** ਸਪੀਕਰ ਸਾਹਿਬ, ਟੀਚਰਾਂ ਦੀ ਗੱਲ ਸ਼ੁਰੂ ਹੋਈ ਸੀ ਮੈਂ ਤਾਂ ਉਸ ਸਿਲਸਿਲੇ ਵਿਚ ਕਿਹਾ ਹੈ ਕਿ ਉਨ੍ਹਾਂ ਦੀ ਰਿਪ੍ਰੈਜ਼ੈਂਟੇਸ਼ਨ ਇਸ ਦੇ ਵਿਚ ਹੁੰਦੀ ਸੀ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕੌਂਸਲ ਅਬਾਲਿਸ਼ ਕਰਨ ਦੀ ਗੱਲ ਆਈ ਸੀ ਤਾਂ ਉਸ ਵੇਲੇ ਭੱਜਦੇ ਕਿਉਂ ਸੀ ਉਸ ਵੇਲੇ ਇਨ੍ਹਾਂ ਦਾ ਮਾਰਲ ਕਰੇਜ ਕਿਥੇ ਸੀ ? ਅੱਜ ਇਹ ਹਾਰੇ ਹੋਏ ਪੋਲੀਟੀਸ਼ਨਜ਼ ਲਿਆਉਣਾ ਚਾਹੁੰਦੇ ਹਨ । ਇਨ੍ਹਾਂ ਨੇ ਕਾਮਰੇਡ ਸੋਹਣ ਸਿੰਘ ਜੀ ਜੋਸ਼ ਦਾ ਜ਼ਿਕਰ ਕੀਤਾ ਹੈ, ਕਾਮਰੇਡ ਸੋਹਣ ਸਿੰਘ ਜੀ ਕਹਿੰਦੇ ਹਨ ਕਿ ਕੌਂਸਲ ਨਹੀਂ ਹੋਣੀ ਚਾਹੀਦੀ ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਇਹ ਤਾਂ ਇਕ ਮਰੇ ਹੋਏ ਸ਼ੇਰ ਤੇ ਗੋਲੀਆਂ ਮਾਰ ਕੇ ਕਹਿਣਾ ਹੈ ਕਿ ਮੈਂ ਸ਼ੇਰ ਮਾਰ ਕੇ ਲਿਆਇਆ ਹਾਂ, ਉਹ ਗੱਲ ਇਨ੍ਹਾਂ ਨੇ ਕੀਤੀ ਹੈ। (ਥੰਪਿੰਗ) ਇਹ ਗੱਲ ਕੋਈ ਵਿਚਾਰ ਅਧੀਨ ਨਹੀਂ ਕਿ ਅਸੀਂ ਅਪਰ ਹਾਊਸ ਬਣਾਉਣਾ ਚਾਹੁੰਦੇ ਹਾਂ । (ਥੰਪਿੰਗ) ਔਰ ਇਹ ਕਹਿਣਾ ਕਿ ਅਪਰ ਹਾਊਸ ਚੰਗਾ ਸੀ, ਅਪਰ ਹਾਊਸ ਵਿਚ ਲੋਕਾਂ ਦੀ ਨੁਮਾਇੰਦਗੀ ਸੀ ਜਾਂ ਇਹ ਹਾਰੇ ਹੋਏ ਪੋਲੀਟੀਸ਼ਨਾਂ ਨੂੰ ਲਿਆਉਣ ਦਾ ਰਸਤਾ ਸੀ, ਇਹ ਆਪਣੀਆਂ ਆਪਣੀਆਂ ਰਾਵਾਂ ਹਨ । ਸਪੀਕਰ ਸਾਹਿਬ, ਉਸ ਦੇ ਵਿਚ ਲੋਕਾਂ ਦੀ ਆਵਾਜ਼ ਜ਼ਿਆਦਾ ਉਠਦੀ ਸੀ। ਇਸ ਹਾਊਸ ਵਿਚੋਂ ਜਿਹੜੀਆਂ ਚੀਜ਼ਾਂ ਪਾਸ ਹੋ ਕੇ ਜਾਂਦੀਆਂ ਸਨ ਅੱਗੇ ਉਸ ਅਪਰ ਹਾਊਸ ਵਿਚ ਜਾ ਕੇ ਕਈ ਹੋਰ ਚੰਗੀਆਂ ਚੀਜ਼ਾਂ ਰਿਕਮੈਂਡ ਹੋ ਜਾਂਦੀਆਂ ਸਨ ਜਿਸ ਦਾ ਕਿ ਬਹੁਤ ਫਾਇਦਾ ਹੋ ਸਕਦਾ ਹੈ । ਮੈਂ ਇਨ੍ਹਾਂ ਲੋਕਾਂ ਤੋਂ ਪੁਛਣਾ ਚਾਹੁੰਦਾ ਹਾਂ, ਜਿਹੜੇ ਇਸ ਅਪਰ ਹਾਊਸ ਨੂੰ ਸਫੈਦ ਹਾਥੀ ਕਹਿੰਦੇ ਹਨ, ਉਹ ਕਿਹੜੀ ਚੀਜ਼ ਨੂੰ ਸਫੈਦ ਹਾਥੀ ਕਹਿੰਦੇ ਹਨ ? ਉਸ ਚੀਜ਼ ਨੂੰ ਜਿਸ ਨੂੰ ਲੋਕ ਚੁਣ ਕੇ ਆਪਣੇ ਨੁਮਾਇੰਦੇ ਭੇਜਦੇ ਹਨ, ਕੱਲ ਨੂੰ ਤਾਂ ਫਿਰ ਉਹ ਇਹ ਵੀ ਕਹਿ ਦੇਣਗੇ ਕਿ ਇਹ ਹਾਊਸ ਵੀ ਸਫੈਦ ਹਾਥੀ ਹੈ । ਡੈਮੋਕਰੈਟਿਕ ਸੈਟ ਅਪ ਦੇ ਵਿਚ, ਸਪੀਕਰ ਸਾਹਿਬ, ਜੋ ਫੈਸਲਾ ਮੈਜਾਰਿਟੀ ਕਰਦੀ ਹੈ ਉਸ ਫੈਸਲੇ ਨੂੰ ਪ੍ਰਵਾਨ ਕੀਤਾ ਜਾਂਦਾ ਹੈ । ਮੈਂ ਬੜਾ ਹੈਰਾਨ ਹੋਇਆ ਜਦੋਂ

[ਮੁੱਖ ਮੰਤਰੀ]

ਅਕਾਲੀ ਪਾਰਟੀ ਦੇ ਡਿਪਟੀ ਲੀਡਰ ਸਾਹਿਬ ਨੇ ਕਿਹਾ ਕਿ ਅਸੀਂ ਬਿਲ ਨੂੰ ਅਪੋਜ਼ ਕਰਾਂਗੇ। ਕੋਈ ਬਿਲ ਨਹੀਂ ਇਸ ਵੇਲੇ, ਕੋਈ ਵਿਚਾਰ ਨਹੀਂ ਇਹ ਅਪੋਜ਼ ਕਿਸ ਗੱਲ ਨੂੰ ਕਰਦੇ ਹਨ ......

**ਸਰਦਾਰ ਅਜਾਇਬ ਸਿੰਘ ਸੰਧੂ** : ਤੁਹਾਡੇ ਵਕੀਲ ਸਾਹਿਬ ਵਕਾਲਤ ਕਰ ਰਹੇ ਸਨ..

**ਮੁੱਖ ਮੰਤਰੀ** : ਡਾਂਗ ਸਾਹਿਬ ਨੂੰ ਇਹ ਡਰ ਹੋ ਗਿਆ ਕਿ ਹਾਰੇ ਹੋਏ ਪੋਲੀਟੀਸ਼ਨਜ਼ ਲਿਆਂਦੇ ਜਾਣਗੇ। (ਵਿਘਨ) ਮੈਂ ਡਾਂਗ ਸਾਹਿਬ ਨਾਲ ਕੋਈ ਵਾਇਦਾ ਕਰ ਲੈਂਦਾ। ਜੇ ਹਾਊਸ ਹੀ ਨਹੀਂ ਬਣ ਰਿਹਾ ਤਾਂ ਹਾਰੇ ਹੋਏ ਪੋਲੀਟੀਸ਼ਨਜ਼ ਦੀ ਤਾਂ ਕੋਈ ਗੱਲ ਹੀ ਨਹੀਂ ਇਸ ਦੇ ਵਿਚ ਲਿਆਉਣ ਦੀ। ਫਿਰ ਤੁਸੀਂ ਇਹ ਦੇਖੋ ਕਿ ਅਸੀਂ ਇਲੈਕਸ਼ਨ ਹਾਰਦੇ ਹੋਏ ਵੀ ਕਈਂ ਪੋਲੀਟੀਸ਼ਨਜ਼ ਦੇਖੇ ਹਨ ਅਤੇ ਐਸੇ ਵੀ ਦੇਖੇ ਹਨ ਜਿਨ੍ਹਾਂ ਦੀਆਂ ਜ਼ਮਾਨਤਾਂ ਜ਼ਬਤ ਹੁੰਦੀਆਂ ਰਹੀਆਂ ਹਨ ਪਰ ਉਨ੍ਹਾਂ ਵਿਚੋਂ ਕਈ ਬਹੁਤ ਵੱਡੇ ਵੱਡੇ ਲੀਡਰ ਵੀ ਬਣੇ। ਇਹ ਇਲੈਕਸ਼ਨ ਹਾਰਨ ਦੀ ਹੀ ਗੱਲ ਨਹੀਂ। ਅਕਾਲੀਆਂ ਦੇ ਰਾਜ ਵਿਚ ਹਾਰੇ ਹੋਏ ਵਜ਼ੀਰ ਬਣੇ ਸੀ ਔਰ ਅੱਜ ਇਹ ਗੱਲਾਂ ਕਰਦੇ ਹਨ। (ਵਿਘਨ) ਮੇਰੀ ਇਹ ਪ੍ਰਾਰਥਨਾ ਹੈ ਕਿ ਸਵਾਲ ਦੇ ਵਿਚ ਇਹ ਕੌਂਸਲ ਬਣਨ ਦੀ ਕੋਈ ਗੱਲ ਨਹੀਂ ਕੀਤੀ ਗਈ.....

**ਸ਼੍ਰੀ ਸਪੀਕਰ** : ਸਵਾਲ ਵਿਚ ਤਾਂ ਨਹੀਂ ਸੀ ਪਰ ਸਪਲੀਮੈਂਟਰੀ ਦੇ ਜਵਾਬ ਦਿੰਦੇ ਦਿੰਦੇ ਵਜ਼ੀਰ ਸਾਹਿਬ ਇਸ ਪਾਸੇ ਗੱਲ ਲੈ ਗਏ। (ਵਿਘਨ) (It was not mentioned in the main question but while replying to supplementary questions, the Minister carried the argument to that side.) (*Interruption*)

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਮੁਦਾਖਲਤ ਕੀਤੀ ਹੈ। ਜੇ ਤੁਸੀਂ ਆਗਿਆ ਦਿਉ ਤਾਂ ਪਹਿਲੇ ਸਵਾਲ ਦੇ ਜਵਾਬ ਬਾਰੇ ਵੀ ਕੁਝ ਕਹਿ ਦੇਵਾਂ। ਇਨ੍ਹਾਂ ਨੇ ਸ਼ਰਾਬ ਦੀ ਗੱਲ ਕਹੀ ਹੈ। ਪਹਿਲਾਂ ਇਹ ਸ਼ਰਾਬ ਦੀ ਗੱਲ ਨੂੰ ਲੱਗੇ ਰਹੇ (ਵਿਘਨ) ਇਸ ਤੋਂ ਤਾਂ ਚੰਗਾ ਹੁੰਦਾ ਕਿ ਤੁਸੀਂ ਉਸ ਉਤੇ ਅੱਧਾ ਘੰਟਾ ਡਿਸਕਸ਼ਨ ਰੱਖ ਲੈਂਦੇ। (ਵਿਘਨ)

**ਸ਼੍ਰੀ ਸਪੀਕਰ** : ਜੇ ਤੁਸੀਂ ਕਹਿੰਦੇ ਹੋ ਕਿ ਸ਼ਰਾਬ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ ਤਾਂ ਦੋ ਘੰਟੇ ਉਸ ਦੇ ਲਈ ਰੱਖ ਲੈਂਦੇ ਹਾਂ। (ਵਿਘਨ) (If you are willing then we may earmark two hours for discussion on the liquor policy of the Government) (*Interruption*)

**ਮੁੱਖ ਮੰਤਰੀ** : ਮੈਂ ਤਾਂ ਕਹਿੰਦਾ ਹਾਂ ਕਿ ਜੇ ਇੰਨਾ ਇੰਨਾ ਚਿਰ ਇਕ ਸੁਆਲ ਤੇ ਲੱਗੇ ਅਤੇ ਆਊਟ ਆਫ ਦੀ ਕੁਐਸਚਨ ਸਪਲੀਮੈਂਟਰੀ ਪੁਛੇ ਜਾਣ ਔਰ ਫਿਰ ਡਿਸਕਸ਼ਨ ਵਿਚ ਪਈ ਜਾਣ (ਵਿਘਨ)

**ਸ਼੍ਰੀ ਸਪੀਕਰ** : ਚੀਫ ਮਨਿਸਟਰ ਸਾਹਿਬ, ਇਹ ਤਾਂ ਮੈਨੂੰ ਵੇਖਣਾ ਪੈਂਦਾ ਹੈ ਕਿ ਜੇ ਕਿਸੇ ਸੁਆਲ ਤੇ ਸਪਲੀਮੈਂਟਰੀ ਕਰਨ ਲਈ ਬਹੁਤ ਮੈਂਬਰ ਸਾਹਿਬ ਖੜੇ ਹੋਣ ਤਾਂ ਸਪਲੀਮੈਂਟਰੀ ਪੁਛਣ ਲਈ ਮੈਂਬਰ ਸਾਹਿਬਾਨ ਨੂੰ ਟਾਈਮ ਤਾਂ ਦੇਣਾ ਪੈਂਦਾ ਹੈ। (ਵਿਘਨ) (Chief Minister Sahib, when a large number of hon. members want to ask supplementary questions on important questions then I have to accommodate them.) (*Interruption*)

STARRED QUESTION No. 1756

ਸ੍ਰੀ ਸਪੀਕਰ : *ਸਵਾਲ ਨੰ : 1756 ਵਿਚ ਐਕਸਟੈਨਸ਼ਨ ਮੰਗੀ ਗਈ ਹੈ । (Extension has been asked for in respect of Starred Question No 1756)

ਸਰਦਰ ਸੁਰਜੀਤ ਸਿੰਘ (ਬਰਨਾਲਾ) : ਸਪੀਕਰ ਸਾਹਿਬ, ਇਹ ਇਕ ਸਾਧਾਰਣ ਜਿਹਾ ਸੁਆਲ ਸੀ ਛੁਟੀਆਂ ਬਾਰੇ, ਇਹ ਇਨਫਰਮੇਸ਼ਨ ਤਾਂ ਇਹ ਟੈਲੀਫੋਨ ਤੇ ਹੀ ਲੈ ਸਕਦੇ ਸਨ (ਵਿਘਨ)

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਮੇਰੇ ਸਪਲੀਮੈਂਟਰੀ ਨੂੰ ਗਲਤ ਇੰਟਰਪਰਟ ਕੀਤਾ ਗਿਆ........ (ਵਿਘਨ)

**Starred Question No. 1758.**

ਸ੍ਰੀ ਸਪੀਕਰ : ਹੁਣ ਤੇ, ਕਾਮਰੇਡ ਸਾਹਿਬ, ਅਗਲਾ ਸੁਆਲ ਵੀ ਕਾਲ ਅਪਾਨ ਹੋ ਚੁਕਾ ਹੈ (ਵਿਘਨ) (Comrade Sahib next question has been called upon now.) (*Interruption*)

ਸ੍ਰੀ ਸਪੀਕਰ : †ਸਵਾਲ ਨੰ : 1758 ਵਿਚ ਐਕਸਟਨਸ਼ਨ ਮੰਗੀ ਗਈ ਹੈ । (Extension has been asked for in respect of Starred Question No. 1758)

ਸ੍ਰੀ ਸਰਦਾਰੀ ਲਾਲ ਕਪੂਰ : ਸਪੀਕਰ ਸਾਹਿਬ, ਬੜਾ ਸਾਧਾਰਨ ਜਿਹਾ ਸੁ ਆ ਲ ਹੈ, ਡੀ. ਈ. ਓ. ਉਥੇ ਬੈਠਾ ਹੈ । (ਵਿਘਨ) ਇਹ ਇਕ ਛੋਟੀ ਜਿਹੀ ਗੱਲ ਹੈ । ਸਕੂਲ ਟੁਟੇ ਪਏ ਹਨ। ਮੈਂ ਇਹ ਪੁਛਦਾ ਹਾਂ ਕਿ ਕੀ ਇਸ ਸੁਆਲ ਦਾ ਜਵਾਬ ਸਰਕਾਰ ਇਸ ਚਲਦੇ ਸੈਸ਼ਨ ਵਿਚ ਦੇ ਦੇਵੇਗੀ ਅਤੇ ਉਨ੍ਹਾਂ ਛੋਟੇ ਛੋਟੇ ਬੱਚਿਆਂ ਦਾ, ਜਿਹੜੇ ਉਨ੍ਹਾਂ ਟੁਟੇ ਹੋਏ ਸਕੂਲਾਂ ਵਿਚ ਪੜ੍ਹਦੇ ਹਨ, ਭਲਾ ਕਰੇਗੀ (ਵਿਘਨ)

ਸ੍ਰੀ ਸਪੀਕਰ : ਵਜ਼ੀਰ ਸਾਹਿਬ, ਇਹ ਇਕ ਛੋਟੀ ਜਿਹੀ ਗੱਲ ਹੈ । ਜੇ ਤੁਸੀਂ ਇਨੇ ਸਕੂਲ ਖੋਲ੍ਹਣੇ ਹਨ ਅਤੇ ਉਨ੍ਹਾਂ ਨੂੰ ਕੁਆਲੀਟੇਟਿਵ ਸਹੂਲਤਾਂ ਵੀ ਦੇਣੀਆਂ ਹਨ, ਫਿਰ ਉਨ੍ਹਾਂ ਲਈ ਵੀ ਫੰਡਜ਼ ਤਾਂ ਪ੍ਰੋਵਾਈਡ ਕਰਨੇ ਚਾਹੀਦੇ ਹਨ (ਵਿਘਨ) (Minister Sahib it is a simple matter. If you are going to open some Schools and provide them with qualitative facilities then you must provide funds also for the purpose (*Interruption.*)

ਸਿਖਿਆ ਮੰਤਰੀ (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਪੈਸੇ ਬੜੇ ਰੱਖੇ ਹਨ ਅਤੇ ਮੈਂਬਰ ਸਾਹਿਬ ਜਦੋਂ ਐਜੂਕੇਸ਼ਨ ਦੀ ਡੀਮਾਂਡ ਤੇ ਬੋਲੇ ਸਨ ਤਾਂ ਉਨ੍ਹਾਂ ਨੇ ਸ਼ਲਾਘਾ ਵੀ ਕੀਤੀ ਸੀ ।

**Writing off Taccavi due to Damage caused to crops by Floods in Faridkot District during 1972-73**

*1722. **Sardar Gurdev Singh Badal** : Will the Minister for Education and Revenue be pleased to state whether Government intends to write off the Taccavi of those villages in district Faridkot whose crop was ruined by floods during the year 1972-73 ?

**Sardar Umrao Singh** : Government have received no report regarding damage to crops by floods in Faridkot District during 1972-73. Hence the question of writing off taccavi does not arise.

---

*For Starred Question No. 1756 and reply there to please see the Punjab Vidhan Sabha Debate dated 18th May, 1973.

†For Starred Question No. 1758 and reply there to Please see Punjab Vidhan Sabha Debate dated 18th April, 1973.

[Minister for Education & Revenue]

[ਸਰਕਾਰ ਨੂੰ ਸਾਲ 1972-73 ਦੇ ਦੌਰਾਨ ਫਰੀਦਕੋਟ ਜ਼ਿਲ੍ਹੇ ਵਿਚ ਹੜ੍ਹਾਂ ਕਾਰਨ ਫਸਲਾਂ ਨੂੰ ਨੁਕਸਾਨ ਹੋਣ ਬਾਰੇ ਕੋਈ ਰਿਪੋਟ ਨਹੀਂ ਮਿਲੀ। ਇਸ ਲਈ ਤਕਾਵੀ ਕਰਜ਼ਿਆਂ ਨੂੰ ਮੁਆਫ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।]

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪਿੰਡ ਡਗਰਾ ਰੁਮਾਣੀ, ਰਤੀ ਰੋੜੀ, ਨਵਾਂ ਜ਼ਿਲ੍ਹਾਂ, ਸਖਣਵਾਲਾ ਅਤੇ ਹੋਰ ਭੀ ਕਈ ਪਿੰਡ ਹਨ, ਜਿਥੇ ਦੀ ਡੀ. ਸੀ. ਚੀਮਾ ਨੇ ਆਪ ਇਨਕੁਆਇਰੀ ਕੀਤੀ। ਉਥੇ ਦੀ ਡਰੇਨ ਨਹੀਂ ਪੁਟੀ ਗਈ ਸੀ ਅਤੇ ਫਲੱਡ ਦੇ ਕਾਰਣ ਲੋਕਾਂ ਦੀਆਂ ਫਸਲਾਂ ਤਬਾਹ ਹੋ ਗਈਆਂ। ਕੀ ਸਰਕਾਰ ਕੋਈ ਵਿਚਾਰ ਰੱਖਦੀ ਹੈ ਕਿ ਉਨ੍ਹਾਂ ਪਿੰਡਾਂ ਦਾ ਮਾਲੀਆ ਅਤੇ ਤਕਾਵੀਆਂ ਮਾਫ ਕੀਤੀਆਂ ਜਾਣ ?

**ਮੰਤਰੀ** : ਜੇ ਉਥੇ ਦੇ ਡੀ. ਸੀ. ਔਰ ਦੂਸਰੇ ਰੈਵੇਨਿਊ ਅਫਸਰ ਸਿਫਾਰਸ਼ ਕਰ ਦੇਣਗੇ ਤਾਂ ਜ਼ਰੂਰ ਕਰ ਦਿਆਂਗੇ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਸ ਸਰਕਾਰ ਦਾ ਡੀ. ਸੀ. ਖੁਦ ਗੋਡੇ ਗੋਡੇ ਔਰ ਲੱਕ ਲੱਕ ਪਾਣੀ ਤੋਂ ਲੰਘ ਕੇ ਇਨਕੁਆਇਰੀ ਕਰ ਕੇ ਆਇਆ ਹੋਵੇ ਅਤੇ ਇਹ ਨਾਅਹਿਲ ਸਰਕਾਰ ਕਹੇ ਕਿ ਇਸ ਨੂੰ ਰਿਪੋਰਟ ਨਹੀਂ ਪਹੁੰਚੀ........(ਵਿਘਨ)'

**ਸ੍ਰੀ ਸਪੀਕਰ**: ਇਹ ਨਾਅਹਿਲ ਸ਼ਬਦ ਠੀਕ ਨਹੀਂ ਵਰਤਿਆ (ਵਿਘਨ) The use of the word 'Na-Ahil' here is not in proper taste (Inerruption)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਨਾ-ਅਹਿਲ ਸਰਕਾਰ ਦੇ ਨਾ-ਅਹਿਲ ਵਜ਼ੀਰ ਤੋਂ ਪੁਛਣਾ ਚਾਹੁੰਦਾ ਹਾਂ ......(ਵਿਘਨ)

**ਸ੍ਰੀ ਸਪੀਕਰ** : ਇਹ ਸ਼ਬਦ ਅਨ-ਪਾਰਲੀਮੈਂਟਰੀ ਹਨ, ਪਹਿਲਾਂ ਤੁਸੀਂ ਆਪਣੇ ਸ਼ਬਦ ਠੀਕ ਕਰੋ (These words are unparliamentary. Please improve your language.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਤੁਸੀਂ ਅਹਿਲ ਜਾਂ ਜਿਵੇਂ ਚਾਹੁੰਦੇ ਹੋ ਕਰ ਲਵੋ ਵੈਸੇ ਗੱਲ ਠੀਕ ਹੈ ਕਿ ਸਰਕਾਰ ਉਨ੍ਹਾਂ ਲੋਕਾਂ ਨੂੰ ਗਰਾਂਟਾਂ ਜਾਂ ਕੋਈ ਤਕਾਵੀਆਂ ਮੁਆਫ ਕਰੇਗੀ ਤਾਂ ਕਿ ਉਹ ਉਜੜੇ ਹੋਏ ਲੋਕ ਵੱਸ ਸਕਣ।

**ਮੰਤਰੀ** : ਜੇ ਸਾਡੇ ਕਿਸੇ ਅਫਸਰ ਤੋਂ ਨਾ-ਅਹਿਲੀਅਤ ਹੋ ਗਈ ਤਾਂ ਸਾਡੇ ਮੈਂਬਰ ਸਾਹਿਬ ਅਹਿਲੀਅਤ ਕਰਦੇ ਅਤੇ ਸਾਡੇ ਨੋਟਿਸ ਵਿਚ ਲਿਆਉਂਦੇ ਤਾਂ ਮੈਂ ....(ਵਿਘਨ)

**ਸ੍ਰੀ ਸਪੀਕਰ** : ਤੁਸੀਂ ਆਪਣੇ ਅਫਸਰ ਨੂੰ ਨਾ ਆਹਿਲ ਕਹਿੰਦੇ ਹੋ, ਮੈਂਬਰ ਸਾਹਿਬ ਨੇ ਕੁਝ ਨਹੀਂ ਕਿਹਾ (ਵਿਘਨ) (You yourself call your officer 'Na-Ahil'. The hon. Member has not said so.) (Interruption)

**ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਨੇ ਲਫਜ਼ ਠੀਕ ਨਹੀਂ ਕੀਤਾ ਸੀ, ਹਾਲਾਂ ਕਿ ਉਹ ਜ਼ਿੰਮੇਂਵਾਰ ਮੈਂਬਰ ਹਨ (ਵਿਘਨ) ਤੁਹਾਡੇ ਕਹਿਣ ਤੇ ਵੀ ਉਹ ਲਫਜ਼ ਉਨ੍ਹਾਂ ਨੇ ਵਾਪਸ ਨਹੀਂ ਲਏ ਸੀ ਅਤੇ ਲੈ ਲੈਣੇ ਚਾਹੀਦੇ ਸਨ, ਇਸ ਲਈ ਮੇਰੀ ਗੁਜ਼ਾਰਸ਼ ਇਹ ਹੈ ਕਿ .... (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਕਿਹਾ ਕਿ ਜੇ ਸ਼ਬਦ ਮਾੜਾ ਹੈ ਤਾਂ ਮੈਂ ਵਾਪਸ ਲੈਂਦਾ ਹਾਂ (ਵਿਘਨ)

**ਮੰਤਰੀ** : ਮੈਂ ਕਹਿੰਦਾ ਹਾਂ ਕਿ ਇਹ ਇਸੇ ਕਰਕੇ ਤਾਂ ਲੀਡਰੀ ਤੋਂ ਇਧਰ ਆ ਕੇ ਬੈਠੇ ਹਨ (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੇ ਸੁਆਲ ਦਾ ਜਵਾਬ ਨਹੀਂ ਦਿੱਤਾ ਗਿਆ (ਵਿਘਨ)

---

**Special Grant of Rs 150 per Family for Harijans affected by Indo-Pak War**

***1671. 1. Comrade Mehtab Singh Nokerian :**
**2. Comrade Satya Pal Dang,** : Will the Minister for Education and Revenue be pleased to state—

(a) whether in connection with the December, 1971 Indo-Pak conflict, a special grant of Rs 150 per family or so, for Harijans affected by the conflict, was announced ;

(b) the exact basis/criteria for admissibility of the said grant ;

(c) the names of villages (district-wise) in case of which the said special grant for Harijans, has actually been disbursed ;

(d) the total amount so disbursed so far ?

**S. Umrao Singh :** (a) An *ad-hoc* grant of Rs 150 per family has been sanctioned to such of the landless labourers including Harijans, who had suffered during the Indo-Pak hostilities of 1971 ;

(b) This grant is to be given provided the landless labourers have not drawn any other financial assistance and they have not received any share out of crop compensation given to agriculturists/farmers;

(c) Only in village Vear Estate, district Ferozepore ;

(d) Rs. 750.

[(ੳ) 150 ਰੁਪਏ ਪ੍ਰਤੀ ਪਰਵਾਰ ਦੇ ਹਿਸਾਬ ਨਾਲ ਤਦਅਰਥ ਸਹਾਇਤਾ ਭੂਮੀ-ਰਹਿਤ ਮਜ਼ਦੂਰਾਂ ਲਈ ਜਿਨ੍ਹਾਂ ਵਿਚ ਹਰੀਜਨ ਵੀ ਸ਼ਾਮਲ ਹਨ ਅਤੇ ਜਿਨ੍ਹਾਂ ਨੂੰ ਭਾਰਤ-ਪਾਕਿਸਤਾਨ, 1971 ਦੀ ਜੰਗ ਕਾਰਣ ਨੁਕਸਾਨ ਹੋਇਆ ਸੀ ਮੰਨਜੂਰ ਕੀਤੀ ਗਈ ਹੈ ;

(ਅ) ਇਹ ਸਹਾਇਤਾ ਇਸ ਸ਼ਰਤ ਤੇ ਦੇਣੀ ਹੈ ਕਿ ਭੂਮੀ ਰਹਿਤ ਮਜ਼ਦੂਰ ਨੇ ਹੋਰ ਕੋਈ ਵਿੱਤੀ ਸਹਾਇਤਾ ਪ੍ਰਾਪਤ ਨਹੀਂ ਕੀਤੀ ਅਤੇ ਨਾ ਹੀ ਉਸ ਨੇ ਫਸਲਾਂ ਦੇ ਮੁਆਵਜ਼ੇ ਵਿਚੋਂ ਜੋ ਕਿ ਕਾਸ਼ਤਕਾਰਾਂ / ਕਿਸਾਨਾਂ ਨੂੰ ਦਿਤਾ ਗਿਆ ਹੈ ਕੋਈ ਹਿੱਸਾ ਲਿਆ ਹੋਵੇ ;

(ੲ) ਸਿਰਫ ਪਿੰਡ ਵੀਅਰ ਇਸਟੇਟ, ਜ਼ਿਲ੍ਹਾ ਫਿਰੋਜ਼ਪੁਰ ;

(ਸ) 750 ਰੁਪਏ ।]

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ 150 ਰੁਪਏ ਫੀ ਘਰ ਇਨ੍ਹਾਂ ਨੇ ਹਰੀਜਨਾਂ ਨੂੰ ਗਰਾਂਟ ਦੇਣੀ ਸੀ ਅਤੇ ਇਹ ਕੁਲ 750 ਰੁਪਏ ਦਿਤੇ ਗਏ ਹਨ ਸਾਰੇ ਪੰਜਾਬ ਵਿਚ ਕੀ ਸਿਰਫ 5 ਫੈਮਲੀਆਂ ਹੀ ਇਸ ਲਈ ਹੱਕਦਾਰ ਸਨ ?

**ਮੰਤਰੀ** : ਸਪੀਕਰ ਸਾਹਿਬ, ਠੀਕ ਹੀ ਕਿਹਾ ਹੈ, ਇਸ ਵਿਚ ਜਿਹੜੀ ਸ਼ਰਤ ਹੈ ਉਹ ਮੈਂ ਦੋਬਾਰਾ ਪੜ੍ਹ ਦਿੰਦਾ ਹਾਂ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਲੈਕਚਰ ਕਰਨ ਲੱਗ ਜਾਂਦੇ ਹਨ ਸਿਰਫ ਪੰਜ ਸਵਾਲਾਂ ਦੇ ਜਵਾਬ ਹੀ ਆਉਂਦੇ ਹਨ (ਵਿਘਨ)

**ਮੰਤਰੀ** : ਮੈਂ ਜਵਾਬ ਦੋਬਾਰਾ ਪੜ੍ਹ ਦਿੰਦਾ ਹਾਂ (ਵਿਘਨ)

**ਸ੍ਰੀ ਸਪੀਕਰ** : ਅਸਲ ਗੱਲ ਇਹ ਹੈ ਕਿ ਸੁਆਲ ਕਰਨ ਦਾ ਸਮਾਂ ਤਾਂ ਹੁਣ ਸਮਾਪਤ ਹੀ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਲੋਕਾਂ ਦੀਆਂ ਗਰੀਵੇਂਸਿਜ਼ ਹੁੰਦੀਆਂ ਹਨ ਉਹ ਦੂਰ ਕਰਨ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ । ਸਵਾਲ ਦਾ ਜਵਾਬ ਤਿਆਰ ਕਰਨ ਦੇ ਅਰਸੇ ਦੇ ਦੌਰਾਨ ਜਿਹੜੇ ਅਫਸਰ ਤੋਂ ਗਲਤੀ ਹੋਈ ਹੁੰਦੀ ਹੈ ਜਿਥੇ ਕੋਈ ਖਰਾਬੀ ਹੋਈ ਹੁੰਦੀ ਹੈ ਜਿਵੇਂ ਲੋਕਾਂ ਨੂੰ ਘੱਟ ਰਿਲੀਫ ਮਿਲੇ ਹੁੰਦੇ ਹਨ, ਜਾਂ ਹੋਰ ਤਕਾਵੀਆਂ ਦੇਣ ਦੀ ਲੋੜ ਹੁੰਦੀ ਹੈ ਉਸ ਦੀ ਦੋਬਾਰਾ ਇਨਕੁਆਇਰੀ ਕਰਕੇ ਤੁਹਾਡੇ ਸਾਹਮਣੇ ਲੈ ਆਉਣ, ਇਸ ਭਾਵਨਾ ਨਾਲ ਕੁਐਸਚਨਜ਼ ਨੂੰ ਲੈਣਾ ਚਾਹੀਦਾ ਹੈ (ਵਿਘਨ) (The question hour is almost over. I would like to request the hon. Chief Minister that efforts must be made to redress the griveances of the people. If any officer has committed a mistake i.e. there have been instances where the people were given less relief than provided for or the taccavi loans needed augmenting, then all such cases should be enquired into during the period of the notice of the relevant question and facts placed before the House. The questions put here should be taken in that spirit.)

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਸੁਆਲ ਦੇ ਜੁਆਬ ਵਿਚ ਤੁਸੀਂ ਸਮਝਦੇ ਹੋ ਕਿ ਇਨਫਰਮੇਸ਼ਨ ਠੀਕ ਨਹੀਂ ਦਿਤੀ ਗਈ..............(ਵਿਘਨ)

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਉਸ ਦਾ ਜਵਾਬ ਦੇ ਦਿਤਾ ਹੈ । ਇਨ੍ਹਾਂ ਨੇ ਨਿਜ਼ਾਮ ਭਗਵੰਤ ਸਿੰਘ ਦੀ ਜ਼ਮੀਨ ਬਾਰੇ ਕਿਹਾ ਸੀ। ਮੈਂ ਹਾਈ ਲੈਵਲ ਤੇ ਉਸ ਦੀ ਇਨਕੁਆਇਰੀ ਕਰਾਈ ਹੈ । ਹੋਰ ਵੀ ਜੇ ਕੋਈ ਇਸ ਕਿਸਮ ਦਾ ਮਸਲਾ ਸਾਡੇ ਨੋਟਿਸ ਵਿਚ ਆਉਂਦਾ ਹੈ ਤਾਂ ਅਸੀਂ ਬਕਾਇਦਾ ਪੜਤਾਲ ਕਰਦੇ ਹਾਂ । ਜੇ ਮੈਂਬਰ ਦੱਸੇ ਹੀ ਨਾ ਜਾਂ ਇਸ ਤਰੀਕੇ ਨਾਲ ਦੱਸੇ ਕਿ ਉਸ ਦਾ ਮਤਲਬ ਹੀ ਕੋਈ ਨਾ ਹੋਵੇ ਤਾਂ ਉਸ ਦਾ ਜਵਾਬ ਦੇਣਾ ਬੜਾ ਮੁਸ਼ਕਲ ਹੈ ।

**ਸ੍ਰੀ ਸਪੀਕਰ** : ਸਮਾਂ ਤਾਂ ਹੋ ਹੀ ਗਿਆ ਹੈ ਪਰ ਸੁਆਲ ਨੰ: *1672 ਮੈਂ ਕਾਲ ਅਪੋਨ ਕਰ ਲਿਆ ਹੈ ਇਸ ਲਈ ਵਜ਼ੀਰ ਸਾਹਿਬ ਜਵਾਬ ਦੇ ਦੇਣ । ਇਹ 2 ਅਪਰੈਲ, 1973 ਨੂੰ ਸਪਲੀਮੈਂਟਰੀ ਪੁਛ ਲੈਣਗੇ । (The question hour is almost over. As I have already called upon. S. Q. No. 1672, the Minister concerned may please give its reply. The Member, may, however, put supplementary question on the 2nd April, 1973.

**Criteria for inclusion of Villages in 'A' category for purpose of Grant of Relief**

***1672. 1. Comrade Mehtab Singh,**
**2. Comrade Satya Pal Dang,** : Will the Minister for Education and Revenue be pleased to state—

(a) the criteria on the basis of which certain villages were categorised as 'A' category villages for the purpose of giving help to the people affected by the Indo-Pak War in December, 1971 ;

(b) whether there has been any change in this criteria ; if so the change so made alongwith the reasons therefor ;

(c) the basis and scale of the daily cash doles given to the people of the said villages when they were first put in this category ;

(d) whether subsequently any sections of the people were excluded and cash doles in their cases stopped ; if so, the reasons for this decision ;

(e) the sections of the people who were affected as a result of the decision mentioned in part (d) above ?

**Sardar Umrao Singh** : (a) All villages which were occupied by the Pakistani Army were declared inaccessible on account of our defence requirements or otherwise were classified as category 'A' villages.

(b) None.

(c) All uprooted persons belonging to 'A' category villages were allowed cash doles at Rs 1.50 per day for all adults including children above 8 years, Re 1.00 per day for children between 3-8 years and 0.50 paise per day for children below 3 years.

(d) & (e) Affected people of category 'A' villages whose lands were inaccessible due to our defence requirements were also paid cash doles in the 1st instance. The payment was stopped when these villages/lands were made available to civil population by our Army authorities.

[(ੳ) ਉਹ ਸਾਰੇ ਪਿੰਡ ਜਿਹੜੇ ਪਾਕਿਸਤਾਨ ਦੀਆਂ ਫੌਜਾਂ ਦੇ ਕਬਜ਼ੇ ਹੇਠ ਆ ਗਏ ਸਨ ਜਾਂ ਜਿਹੜੇ ਪਿੰਡ ਸਾਡੀ ਸੁਰੱਖਿਆ ਦੀਆਂ ਲੋੜਾਂ/ਹੋਰਨਾਂ ਕਾਰਨਾਂ ਕਰਕੇ ਪਹੁੰਚ ਤੋਂ ਬਾਹਰ ਘੋਸ਼ਤ ਕੀਤੇ ਗਏ ਸਨ, ਨੂੰ ਕੈਟੇਗਰੀ 'ਏ' ਵਿਚ ਸ਼੍ਰੇਣੀ-ਬੰਧ ਕੀਤਾ ਗਿਆ ਸੀ ।

(ਅ) ਕੋਈ ਨਹੀਂ ਜੀ ।

(ੲ) ਸਾਰੇ ਉਜੜੇ ਲੋਕਾਂ ਨੂੰ ਜਿਹੜੇ ਕਿ ਸ਼੍ਰੇਣੀ 'ਏ ਪਿੰਡਾਂ ਨਾਲ ਸਬੰਧਤ ਹਨ, ਕੈਸ਼ ਡੋਲ ਦਿੱਤਾ ਗਿਆ ਸੀ । 1.50 ਰੁਪਏ ਪ੍ਰਤੀ ਦਿਨ ਦੇ ਹਿਸਾਬ ਨਾਲ ਬਾਲਗਾਂ/ਸਮੇਤ 8 ਸਾਲ ਦੇ ਵਧੀ ਉਮਰ ਦੇ ਬੱਚਿਆਂ ਨੂੰ, 1 ਰੁਪਿਆ 3 ਸਾਲ ਤੋਂ 8 ਸਾਲ ਦੇ ਬੱਚਿਆਂ ਨੂੰ ਅਤੇ 50 ਪੈਸੇ ਪ੍ਰਤੀ ਦਿਨ 3 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਦਿਤੇ ਗਏ ਸਨ ।

(ਸ) ਤੇ (ਹ) 'ਏ' ਕੈਟੇਗਰੀ ਦੇ ਪਿੰਡਾਂ ਦੇ ਯੁਧ ਪੀੜਤ ਲੋਕਾਂ ਨੂੰ ਜਿਨ੍ਹਾਂ ਦੀ ਜ਼ਮੀਨ ਆਪਣੀ ਸੁਰੱਖਿਆ ਦੀਆਂ ਲੋੜਾਂ ਨੂੰ ਮੁਖ ਰੱਖ ਕੇ ਪਹੁੰਚ ਤੋਂ ਬਾਹਰ ਕਰਾਰ ਦਿਤੀ ਗਈ ਸੀ, ਉਨ੍ਹਾਂ ਨੂੰ ਪਹਿਲਾਂ ਪਹਿਲ ਕੈਸ਼ ਡੋਲ ਦਿਤਾ ਗਿਆ ਸੀ । ਜਦੋਂ ਇਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਜਾਂ ਪਿੰਡ ਅਪਣੀ ਫੌਜ ਨੇ ਸਿਵਲ ਅਬਾਦੀ ਦੀ ਹਵਾਲੇ ਕਰ ਦਿਤੇ ਸਨ ਤਾਂ ਕੈਸ਼ ਡੋਲ ਦੀ ਅਦਾਇਗੀ ਬੰਦ ਕਰ ਦਿਤੀ ਗਈ ਸੀ ।]

---

**Mr. Speaker**: The Question Hour is now over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Primary Health Centre at Village Fatehgarh Panjgrain, Tehsil Malerkotla

***1568. Giani Kundan Singh Patang** : Will the Minister for Finance be pleased to state—

(a) whether it is a fact that a Primary Health Centre was sanctioned at village Fatehgarh Panjgrain, tehsil Malerkotla on 2nd June, 1972 and its opening ceremony was performed by the Minister of State for Local Government and Jails on 26th August, 1972 ;

(b) if the answer to part (a) above be in the affirmative, whether it is a fact that the said Primary Health Centre has been shifted to village Kothala on 27th November, 1972; if so, the reasons therefor ?

**Shri Hans Raj Sharma** : (a) Yes, Sir.

(b) Yes Sir. However, the Government have now decided that Primary Health Centre may also be established at Fatehgarh Panjgrain, in addition to that established at village Kothala.

(ਅ) ਹਾਂ ਸ੍ਰੀ ਮਾਨ ਜੀ ।

(ੲ) ਹਾਂ ਸ਼੍ਰੀਮਾਨ ਜੀ । ਫਿਰ ਭੀ ਹੁਣ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕੁਥਾਲਾ ਦੇ ਪ੍ਰਾਇਮਰੀ ਹੈਲਥ ਸੈਂਟਰ ਤੋਂ ਅਤੀਰਿਕਤ ਪਿੰਡ ਫਤੇਹਗੜ੍ਹ ਪੰਜਗਰਾਂਇਆਂ ਵਿਚ ਵੀ ਇਕ ਪ੍ਰਾਇਮਰੀ ਹੈਲਥ ਸੈਂਟਰ ਖੋਲ੍ਹਿਆ ਜਾਵੇ ।

---

### Dispensary shifted from Village Jandwala Bhimeshah, Tehsil Fazilka

***1664. Comrade Mehtab Singh Nokerian** : Will the Minister for Finance be pleased to state—

(a) whether a dispensary was functioning in village Jandwala Bhimeshah, tehsil Fazilka, block Jalalabad until recently; if so, since when;

(b) whether the said dispensary has either been closed down or shifted to some other place; if so, the place where it has been shifted alongwith the reasons therefor ?

**Shri Hans Raj Sharma** : (a) A Primary Health Centre including dispensary component and rural family planning unit existed at village Jandwala Bhimeshah since long.

(b) The dispensary component of the said Primary Health Centre has been shifted to Village Shakoor, District Ferozepur with a view to extending medical facilities to more areas under the programme of delinking dispensary component of Primary Health Centre.

(ਅ) ਪਿੰਡ ਜੰਡਵਾਲਾ ਭੀਮੇਸ਼ਾਹ ਵਿਚ ਇਕ ਪ੍ਰਾਇਮਰੀ ਹੈਲਥ ਸੈਂਟਰ ਡਿਸਪੈਂਸਰੀ ਕਮਪੋਨੈਂਟ ਸਮੇਤ ਅਤੇ ਰੂਰਲ ਫੈਮਲੀ ਪਲੈਨਿੰਗ ਯੂਨਿਟ ਚਿਰਕਾਲ ਤੋਂ ਚਲੇ ਆ ਰਹੇ ਹਨ ।

(ਬ) ਦੱਸੇ ਹੋਏ ਪ੍ਰਾਇਮਰੀ ਹੈਲਥ ਸੈਂਟਰ ਦਾ ਡਿਸਪੈਂਸਰੀ ਕੰਮਪੋਨੈਂਟ ਪਿੰਡ ਸ਼ਕੂਰ, ਜ਼ਿਲ੍ਹਾ ਫਿਰੋਜਪੁਰ ਵਿਚ ਬਦਲ ਦਿੱਤਾ ਗਿਆ ਤਾਂ ਜੋ ਪ੍ਰਾਇਮਰੀ ਹੈਲਥ ਸੈਂਟਰ ਦੇ ਡਿਸਪੈਂਸਰੀ ਕੰਮਪੋਨੈਂਟ ਭੀ ਡੀਲਿੰਕਿੰਗ ਪ੍ਰੋਗਰਾਮ ਅਧੀਨ ਵੱਧ ਪਿੰਡਾਂ ਨੂੰ ਮੈਡੀਕਲ ਸੁਵਿਧਾਵਾਂ ਪ੍ਰਾਪਤ ਹੋ ਸਕਣ।

-------

**Appointment of Operation Theatre Assistant in E.S.I. Hospital Amritsar.**

***1717. 1. Comrade Arjan Singh Mastana**
**2. Comrade Satya Pal Dang** : Will the Minister for Finance be pleased to state—

(a) whether in the month of July, 1972, any Legislator wrote to him pointing out alleged irregularity in the matter of appointment of Operation Theatre Assistant, E.S.I. Hospital, Amritsar: if so, a copy of the allegations so levelled by him be placed on the Table of the House ;

(b) whether the alleged irregularity has been enquired into; if so, the result of the enquiry ?

**Shri Hans Raj Sharma** : (a) Yes, Sir. A copy of the letter written by Comrade Satya Pal Dang, M.L.A. , is laid on the Table of the House.

(b) Yes, Sir. However, due to non receipt of the requisite non-availability certificate from the local Employment Exchange, the post had not been filled and the same has since been advertised in the papers for filling it up through the Departmental Selection Committee.

[(ੲ) ਹਾਂ ਜੀ । ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਵੱਲੋਂ ਲਿਖੇ ਪੱਤਰ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਹਾਂ ਜੀ । ਕਿਉਂ ਜੋ ਇਸ ਅਸਾਮੀ ਨੂੰ ਭਰਨ ਲਈ ਸਥਾਨਕ ਰੋਜ਼ਗਾਰ ਦਫਤਰ ਤੋਂ ਅਪ੍ਰਾਪਤੀ ਸਰਟੀਫਿਕੇਟ ਪ੍ਰਾਪਤ ਨਹੀਂ ਹੋ ਸਕਿਆ ਸੀ ਇਸ ਲਈ ਇਹ ਅਸਾਮੀ ਭਰੀ ਨਹੀਂ ਗਈ । ਇਸ ਬਾਰੇ ਵਿਗਿਆਪਨ ਅਖਬਾਰਾਂ ਵਿੱਚ ਕੱਢਾ ਦਿੱਤਾ ਹੈ ਅਤੇ ਹੁਣ ਇਹ ਅਸਾਮੀ ਵਿਭਾਗੀ ਚੋਣ ਕਮੇਟੀ ਰਾਹੀਂ ਭਰੀ ਜਾਵੇਗੀ ]

**Copy of the Letter**

Chheharta (Amritsar),
27thJuly, 1972.

My dear Shri Sharma Ji,

This is to draw your attention to the following :—

There was a vacancy of one Operation Theatre Assistant at the E.S.I. Hospital, Amritsar. The candidates for the post were interviewed on 20th April, 1972 at Amritsar. Although more than 3 months have passed, no appointment has yet been made and the result has not yet been declared. One of the candidates has represented to me that he was judged the best and conseauently his name was recommended for appointment to the Director, Health Services, Punjab, Chandigarh. He has also expressed his fear and

[Minister for Finance]

apprehension that some one with contacts and recommendations is trying to snatch his right. I have no personal knowledge about the extent to which his contentions, apprehensions and fear are correct and justified. But the long delay in making the appointment does create doubts and does lend weight to his contentions :

This is to request you to please ensure that the matter is decided without further delay and that the decision is made on the basis of merit and merit alone.

With regards,

Yours sincerely,

Sd.

(Satya Pal Dang, M.L.A.),

Shri Hans Raj Sharma,
Finance Minister, Punjab,
Chandigarh.

---

**Samples Taken under the Pure Food Act in Ludhiana District during 1973 to-date**

***1757. Shri Sardari Lal Kapur** : Will the Minister for Finance be pleased to state—

(a) the number of samples taken under the Pure Food Act in Ludhiana District, during the year 1973 to date ;

(b) the number of challans made, as a result of adulterated samples, referred to in part (a) above during the said period;

(c) the time that intervened between the date of taking samples and the date of making the challan, in each case ?

**Shri Hans Raj Sharma** : (a) Thirty-eight samples were taken under the Pure Food Act in Ludhiana District during the year 1973 to-date. (1st January, 1973 to 28th March, 1973) .

(b) Five

(c) The Information is given below :—

| No. of samples found adulterated | Date of seizing the sample | Date of filing challan in the Court. |
|---|---|---|
| 1 | 1st February, 1973 | 28th March, 1973. |
| 1 | 7th March, 1973 | 28th March, 1973. |
| 3 | 12th March, 1973 | 28th March, 1973. |
| 5 | | |

[(ੳ) ਪਿਓਰ ਫੂਡ ਐਕਟ ਦੇ ਅਧੀਨ ਲੁਧਿਆਣਾ ਜ਼ਿਲ੍ਹੇ ਵਿਚ ਸਾਲ 1973 ਵਿਚ ਹੁਣ ਤਕ ਭਾਵ ਮਿਤੀ 1 ਜਨਵਰੀ, 1973 ਤੋਂ 28 ਮਾਰਚ, 1973 ਤਕ 38 ਸੈਂਪਲ ਲਏ ਗਏ।

(ਅ) ਉਪਰੋਕਤ 'ੳ' ਵਿਚ ਦਿਤੇ ਹੋਏ ਸੈਂਪਲਾਂ ਵਿਚੋਂ 5 ਸੈਂਪਲ ਫੇਲ੍ਹ ਹੋਣ ਕਰਕੇ ਕੋਰਟ ਵਿਚ ਚਲਾਣ ਫਾਈਲ ਕੀਤੇ ਗਏ।

(ੲ) ਸੂਚਨਾ ਹੇਠ ਦਿੱਤੀ ਜਾਂਦੀ ਹੈ :—

| ਜਿਨੇ ਸੈਂਪਲ ਫੇਲ ਹੋਏ | ਸੈਂਪਲ ਭਰਨ ਦੀ ਮਿਤੀ | ਚਲਾਣ ਪੇਸ਼ ਕਰਨ ਦੀ ਮਿਤੀ |
|---|---|---|
| 1 | 1-2-1973 | 28-3-1973 |
| 1 | 7-3-1973 | 28-3-1973 |
| 3 | 12-3-1973 | 28-3-1973 ] |
| 5 | | |

### Harijans Registered with Employment Exchanges

***1713. Sardar Jasdev Singh Sandhu** : Will the Minister for Finance be pleased to state —

(a) the total number of Harijan Graduates and or holding higher qualifications who are unemployed and had got themselves registered with the Employment Exchanges in the State during 1972-73 ;

(b) the number of unemployed Harijans (both boys and girls) who are Matriculates or Higher Secondary pass and stand registered with the Employment Exchanges at present ?

**Shri Hans Raj Sharma** : (a) 1,207.
(b) 10, 169
(This information is for the period form January, 1972 to December, 1972)

[(ੳ) 1,207
(ਅ) 10,169

(ਇਹ ਸੂਚਨਾ ਜਨਵਰੀ, 1972 ਤੋਂ ਦਸੰਬਰ 1972 ਦੇ ਸਮੇਂ ਦੀ ਹੈ]

### Tubewells bored in Upper Bari Doab Canal Circle, Rasulpur, District Amritsar

***1715. Comrade Arjan Singh Mastana** : Will the Minister for Irrigation and Power be pleased to state—

(a) whether it is a fact that 90 tubewells have since been bored in Upper Bari Doab Canal Circle, Rasulpur, district Amritsar

[Comrade Arjan Singh Mastana]

and there is every likelihood of their being gone out of order in case they are not put to use ;

(b) whether tubewells rooms and channels have also been constructed; if not, the reasons therefor;

(c) whether the Government propose to fix a date for providing water at the tail of "Khara Majha" and remove the worries of the residents of this area ?

**Shri Gurmail Singh** : (a) 89 tubewells have been bored. There is no likelihood of their going out of order.

(b) Pump-houses and channels are under construction.

(c) 42 tubewells along Main Branch Upper have been drilled for providing additional supplies for use in Khara Majha area, out of which 14 tubewells are already working.

[(ਏ) 89 ਟਿਊਬਵੈੱਲ ਬੋਰ ਕੀਤੇ ਜਾ ਚੁਕੇ ਹਨ। ਉਨ੍ਹਾਂ ਦੇ ਖਰਾਬ ਹੋ ਜਾਣ ਦੀ ਕੋਈ ਸੰਭਾਵਨਾ ਨਹੀਂ—

(ਬ) ਪੰਪ ਘਰ ਅਤੇ ਖਾਲ ਉਸਾਰੀ ਅਧੀਨ ਹਨ ।

(ਸੀ) ਮੇਨ ਬਰਾਂਚ ਅਪਰ ਦੇ ਕੰਢੇ ਦੇ ਨਾਲ ਨਾਲ 42 ਟਿਊਬਵੈੱਲ ਖਾਰਾ ਮਾਝਾ ਦੇ ਰਕਬੇ ਦੀ ਸਿੰਚਾਈ ਲਈ ਲਗਾਏ ਜਾ ਚੁਕੇ ਹਨ ਜਿਨ੍ਹਾਂ ਵਿਚੋਂ 14 ਟਿਊਬਵੈੱਲ ਚਾਲੂ ਵੀ ਹਨ ]

**Land acquired for Harike Pond Area in District Kapurthala**

***1720. Sardar Jaswinder Singh Brar** : Will the Minister for Irrigation and Power be pleased to state—

(a) the area of land acquired in District Kapurthala for Harike Pond area together with the number of families rendered homeless as a result of said acquisition ;

(b) whether any families out of those mentioned in para (a) above have been resettled by providing them land in Rajasthan, if so, their number ;

(c) the steps being taken to rehabilitate the remaining families by giving them land in lieu of their lands acquired by the Government.

**Shri Gurmail Singh** : (a) Land acquired .. 17987 acres

Persons displaced .. 2101

(b) 94 displaced persons have been allotted land in Rajasthan.

(c) To rehabilitate the displaced persons, a Committee under the Chairmanship of the Union Irrigation and Power Minister, with the Chief Ministers of the concerned States as Members, looks after the rehabilitation of the displaced persons.

(ਏ) 17987 ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਜਿਸ ਨਾਲ 2101 ਜ਼ਿਮੀਂਦਾਰ ਬੇ-ਆਬਾਦ ਹੋਏ;

(ਬੀ) ਇਨ੍ਹਾਂ ਵਿਚੋਂ 94 ਜ਼ਿਮੀਦਾਰਾਂ ਨੂੰ ਰਾਜਸਥਾਨ ਵਿਚ ਜ਼ਮੀਨ ਅਲਾਟ ਹੋਈ ਹੈ ।

(ਸੀ) ਉਖੜੇ ਲੋਕਾਂ ਨੂੰ ਮੁੜ ਵਸਾਉਣ ਲਈ ਇਕ ਕਮੇਟੀ ਬਣੀ ਹੋਈ ਹੈ ਜਿਸ ਦੇ ਪ੍ਰਧਾਨ ਕੇਂਦਰੀ ਸਿੰਜਾਈ ਤੇ ਬਿਜਲੀ ਮੰਤਰੀ ਹਨ ਅਤੇ ਸਬੰਧਤ ਪ੍ਰਾਂਤਾਂ ਦੇ ਮੁਖ ਮੰਤਰੀ ਮੈਂਬਰ ਹਨ । ਇਨ੍ਹਾਂ ਉਖੜੇ ਜ਼ਿਮੀਦਾਰਾਂ ਨੂੰ ਮੁੜ ਵਸਾਉਣ ਦਾ ਕੰਮ ਇਹ ਕਮੇਟੀ ਕਰਦੀ ਹੈ]

---

**Non-Supply of Water at the tail of Abohar Division**

***1730. Comrade Arjan Singh Mastana :** Will the Minister for Irrigation and Power be pleased to state—

(a) whether it is a fact that the farmers of the Abohar Division had no work to do during the last 3 months due to non-supply of water at the tails of the said Division resulting in loss worth crores of rupees ;

(b) whether any S.D.Os or Overseers have been suspended/dismissed on this account; if so, their number ;

(c) whether any action has also been taken or is proposed to be taken against the XEN responsible for the said loss etc.

(d) whether the Government has also received a complaint from Chief Engineer against the said XEN. ?

**Shri Gurmail Singh :** (a) No.

(b) One S.D.O. and 7 Sectional Officers have been suspended.

(c) No. The matter is being enquired into by the Vigilance Officer of the Irrigation Department. Action against the officers at fault will be taken on the receipt of the Vigilance Officer's Report.

(d) No Chief Engineer suggested the transfer of the XEN. Action in this behalf will be taken on receipt of the report of the Vigilance Officer.

[(ਏ) ਨਹੀਂ ਜੀ ।

(ਬੀ) ਇਕ ਐਸ. ਡੀ. ਓ. ਅਤੇ 7 ਸੈਕਸ਼ਨਲ ਆਫਸਰਾਂ ਨੂੰ ਮੁਅੱਤਲ ਕੀਤਾ ਗਿਆ ਹੈ

(ਸੀ) ਨਹੀਂ ਜੀ । ਮਹਿਕਮਾ ਨਹਿਰ ਦਾ ਵਿਜੀਲੈਂਸ ਅਫਸਰ ਇਨਕਵਾਰੀ ਕਰ ਰਿਹਾ ਹੈ ਅਤੇ ਇਨਕਵਾਰੀ ਰਿਪੋਰਟ ਦੇ ਅਧਾਰ ਤੇ ਦੋਸ਼ੀ ਅਧਿਕਾਰੀ ਦੇ ਵਿਰੁਧ ਕਾਰਵਾਈ ਕੀਤੀ ਜਾਵੇਗੀ ।

(ਡੀ) ਨਹੀਂ ਜੀ । ਮੁੱਖ ਇੰਜਨੀਅਰ ਨੇ ਕਾਰਜਕਾਰੀ ਇੰਜੀਨੀਅਰ ਦੀ ਤਬਦੀਲੀ ਬਾਰੇ ਲਿਖਿਆ ਸੀ ਪਰ ਇਸ ਸਬੰਧ ਵਿਚ ਵਿਜੀਲੈਂਸ ਅਫਸਰ ਦੀ ਰਿਪੋਰਟ ਆਣ ਤੇ ਅਗਲੀ ਕਾਰਵਾਈ ਕੀਤੀ ਜਾਵੇਗੀ ]

**Representation for providing Sewerage facilities in Village Nowshera Majja Singh, District Gurdaspur**

*1610. **Comrade Raj Kumar** : Will the Minister for Finance be pleased to state whether he received, in the month of February a representation from the Sant of village Nowshera Majja Singh in Gurdaspur District for formulation and implementation of scheme for providing Sewerage facility in the said village; if so, the action taken thereon?

**Shri Hans Raj Sharma** : Yes, Sir. According to the present policy, grant-in-aid is being given for providing drinking water in the rural areas under the National Water Supply and Sanitation Programme and there is no provision for rural sewerage schemes. Government can, however, help the Panchayat for formulation and execution of the scheme if the Panchayat at Noweshera Majja Singh is prepared to meet the entire cost of the scheme from their own resources, for which the Panchayat will be consulted.

ਹਾਂ ਜੀ। ਵਰਤਮਾਨ ਨੀਤੀ ਅਨੁਸਾਰ ਕੌਮੀ ਜਲ-ਸਪਲਾਈ ਅਤੇ ਸੈਨੀਟੇਸ਼ਨ ਪ੍ਰੋਗਰਾਮ ਅਧੀਨ ਪੇਂਡੂ ਇਲਾਕਿਆਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਅਨੁਦਾਨ ਦਿਤਾ ਜਾਂਦਾ ਹੈ ਅਤੇ ਪੇਂਡੂ ਮੀਵਰੇਜ਼ ਸਕੀਮਾਂ ਲਈ ਕੋਈ ਉਪਬੰਧ ਨਹੀਂ ਹੈ। ਪਰੰਤੂ ਸਰਕਾਰ ਸੀਵਰੇਜ਼ ਸਕੀਮ ਦੇ ਤਿਆਰ ਕਰਨ ਅਤੇ ਅਮਲ ਵਿਚ ਲਿਆਉਣ ਵਿਚ ਸਹਾਇਤਾ ਦੇ ਸਕਦੀ ਹੈ ਜੇਕਰ ਨੌਸ਼ਹਿਰਾ ਮਾਜਾ ਸਿੰਘ ਦੀ ਪੰਚਾਇਤ ਇਸ ਸਕੀਮ ਦਾ ਸਾਰਾ ਖਰਚਾ ਆਪਣੇ ਹੀ ਸਾਧਨਾਂ ਤੋਂ ਪੂਰਾ ਕਰਨ ਲਈ ਤਿਆਰ ਹੋਵੇ। ਇਸ ਬਾਰੇ ਪੰਚਾਇਤ ਨੂੰ ਪੁਛਿਆ ਜਾਵੇਗਾ।]

---

**Black-Market in Trucks/Bus Tyres in Hoshairpur District**

*1533. **Comrade Darshan Singh Canadian** : Will the Minister of State for Food and Supplies be pleased to state—

(a) whether it is a fact that the matter of rampant black-market in truck and bus tyres in Hoshairpur district generally and Garhshankar Sub-Division particularly, has been repeatedly raised in the meetings of the Public Grievances Committee of that district for the last several months;

(b) if the reply to part (a) above be in the affirmative, the steps the Government has taken to remove the complaint?

**Shri Gian Chand Kharbanda** : (a) Yes Sir.

(b) Various steps were taken as follows :—

(i) The Deputy Commissioner, Hoshiarpur, requested all the manufacturing companies of Tyres and Tubes to raise the quota for Hoshiarpur District in order to meet the increased demand due to the stoppage of supply of Tyres and Tubes from Jullundur District.

(ii) The Deputy Commissioner, Hoshiarpur, also assured equitable distribution of tyres and tubes to all truck and bus operators of Hoshiarpur District including Garhshankar Sub-Division;

(iii) It was also decided on 5th February, 1973 by the Chairman of the District Grievances Committee to call all the dealers of

Tyres and Tubes of Hoshiarpur District in the next meeting for taking effective measures for checking black-marketing of Tyres and Tubes. Generally there is shortage of only truck tyres of size 900 x 20.

[(ੲ) ਹਾਂ ਜੀ ।

(ਬੀ) ਚੁਕੇ ਗਏ ਕਦਮ ਇਸ ਪ੍ਰਕਾਰ ਹਨ:—

(1) ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨੇ ਸਾਰੀਆਂ ਟਾਇਰ ਅਤੇ ਟਿਊਬਾਂ ਬਣਾਉਣ ਵਾਲੀਆਂ ਕੰਪਨੀਆਂ ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦਾ ਕੋਟਾ ਵਧਾਉਣ ਲਈ ਬੇਨਤੀ ਕੀਤੀ ਤਾਂ ਕਿ ਜਲੰਧਰ ਜ਼ਿਲ੍ਹੇ ਵਲੋਂ ਹੁਸ਼ਿਆਰਪੁਰ ਦੀ ਟਾਇਰ ਟਿਊਬਾਂ ਦੀ ਸਪਲਾਈ ਬੰਦ ਕਰਨ ਕਰਕੇ ਜੋ ਡੀਮਾਂਡ ਵੱਧ ਗਈ ਹੈ ਉਸ ਨੂੰ ਪੂਰਾ ਕੀਤਾ ਜਾਵੇ ।

(2) ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨੇ ਇਹ ਵੀ ਯਕੀਨ ਦਵਾਇਆ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ, ਜਿਸ ਵਿਚ ਗੜ੍ਹ-ਸ਼ੰਕਰ ਸਬ-ਡਵੀਜ਼ਨ ਵੀ ਸ਼ਾਮਲ ਹੈ, ਦੇ ਸਾਰੇ ਟਰੱਕ ਅਤੇ ਬੱਸ ਓਪਰੇਟਰਾਂ ਨੂੰ ਬਰਾਬਰ ਟਾਇਰ ਟਿਊਬ ਸਪਲਾਈ ਕੀਤੇ ਜਾਣਗੇ ।

(3) ਚੇਅਰਮੈਨ ਡਿਸਟ੍ਰਿਕਟ ਗਰੀਵੈਨਸਿਜ਼ ਕਮੇਟੀ ਨੇ ਮਿਤੀ 5 ਫਰਵਰੀ, 1973 ਨੂੰ ਫੈਸਲਾ ਕੀਤਾ ਸੀ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਸਾਰੇ ਟਾਇਰ ਅਤੇ ਟਿਊਬ ਡੀਲਰਾਂ ਨੂੰ ਅਗਲੀ ਮੀਟਿੰਗ ਵਿਚ ਬੁਲਾਇਆ ਜਾਵੇ ਤਾਂ ਜੋ ਟਾਇਰਾਂ ਅਤੇ ਟਿਊਬਾਂ ਦੀ ਬਲੈਕ ਮਾਰਕੀਟਿੰਗ ਦੀ ਰੋਕਥਾਮ ਕੀਤੀ ਜਾਵੇ । ਆਮ ਤੌਰ ਤੇ ਉਥੇ 900×20 ਸਾਈਜ਼ ਦੇ ਟਰੱਕ ਦੇ ਟਾਇਰਾਂ ਦੀ ਘਾਟ ਹੈ ]

**Plying of Buses from Barnala to Bakhatgarh Via village Thikriwala etc.**

*1724. **Giani Kundan Singh Patang :** Will the Chief Minister be pleased to state—

(a) whether the Government propose to run buses from Barnala, district Sangur to Bakhatgarh via village Thikriwala;

(b) whether the Government propose to ensure that the buses which run from Barnala to Himatpura, should also pass via village Beehla to provide facilities to the residents of the said village;

(c) whether the Government also propose to consider the extension of route of such buses as run up to village Gehlan to village Dewana ?

**Giani Zail Singh :** (a) No, Sir.
(b) No Sir.
(c) Yes Sir.

[(ੳ) ਨਹੀਂ ਜੀ ।
(ਅ) ਨਹੀਂ ਜੀ ।
(ੲ) ਹਾਂ ਜੀ

**Starred Question No. 1760.**

*Extension applied in respect of Starred Question No. 1760*

Starred Question No. 1723

ਅ.ਸ. ਪੱਤਰ ਨੰ: 3295-2.1 ਓਸ-73/11307

ਜ਼ੈਲ ਸਿੰਘ

ਮੁੱਖ ਮੰਤਰੀ, ਪੰਜਾਬ,

ਚੰਡੀਗੜ੍ਹ ।

ਮਿਤੀ 29 ਮਾਰਚ, 1973

ਪਿਆਰੇ ਸਰਦਾਰ ਸਾਹਿਬ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1723, ਜੋ ਮਿਤੀ 30 ਮਾਰਚ, 1973 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਜਸਵਿੰਦਰ ਸਿੰਘ ਬਰਾੜ, ਐਮ. ਐਲ. ਏ. ਅਤੇ ਸ੍ਰੀ ਅਜਾਇਬ ਸਿੰਘ ਸੰਧੂ, ਐਮ. ਐਲ. ਏ. ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਇਕ ਹਫਤੇ ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਹਿਤੂ,

ਸਹੀ.........ਜ਼ੈਲ ਸਿੰਘ,

ਸ੍ਰੀ ਦਰਬਾਰਾ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**Widening of Jagraon-Sidhwan Bet Road**

***1598. Sardar Gurdev Singh Badal :** Will the Chief Minister be pleased to state whether there is any proposal under the consideration of the Government to widen the Jagraon-Sidhwan Bet Road to avoid accidents ?

**Giani Zail Singh :** Yes, it is proposed to widen this road during fifth Plan period.

[ਹਾਂ, ਇਸ ਸੜਕ ਨੂੰ ਪੰਜਵੀਂ ਪੰਜ ਸਾਲਾ ਪਲੈਨ ਵਿਚ ਚੌੜਾ ਕਰਨ ਦਾ ਇਰਾਦਾ ਹੈ ।]

---

**Construction of work on Approach Road from village Beehla to village Beehli in Bhadaur Assembly Constituency**

***1613. Giani Kundan Singh Patang :** Will the Chief Minister be pleased to state the time by which the construction work on approach road from

---

†For Starred Question No. 1760 and reply thereto please see Appendix to this Debate.

village Beehla to village Beehli (Bhadaur Assembly Constituency), district Sangrur, which has been recommended by the Advisory Committee of the D.C. Sangrur, is likely to be started ?

**Giani Zail Singh :** Link Road from village Beehla to village Beehli has been approved and work thereon is likely to be started soon.

[ਪਿੰਡ ਬੀਹਲਾਂ ਤੋਂ ਬੀਹਲੀ ਤੱਕ ਲਿੰਕ ਸੜਕ ਮਨਜ਼ੂਰ ਕਰ ਦਿੱਤੀ ਗਈ ਹੈ ਅਤੇ ਇਸ ਦੀ ਉਸਾਰੀ ਦਾ ਕੰਮ ਛੇਤੀ ਹੀ ਸ਼ੁਰੂ ਕਰ ਦਿੱਤਾ ਜਾਵੇਗਾ ।]

Starred Question No. 1759

ਅ.ਸ.ਪ. ਨੰ: 106-ਏ.ਕਿਯੂ-ਏਸ-2(1)-73/

ਜ.ਪ. ਪਾਂਡੇ

ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ,
ਪੰਜਾਬ ।
ਮਿਤੀ ਚੰਡੀਗੜ੍ਹ, 29 ਮਾਰਚ, 1973.

ਵਿਸ਼ਾ :—ਸਟਾਰਡ ਸਵਾਲ ਨੰ: 1759 ਵਲੋਂ ਸ੍ਰੀ ਸਰਦਾਰੀ ਲਾਲ ਕਪੂਰ, ਐਮ. ਐਲ. ਏ. ।

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1759 ਜੋ 30 ਮਾਰਚ, 1973 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਸਰਦਾਰੀ ਲਾਲ ਕਪੂਰ, ਐਮ. ਐਲ. ਏ. ਦੇ ਨਾਂ ਵਲੋਂ ਦਰਜ਼ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10 ਅਪਰੈਲ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ............ਜੋ.ਪਾ ਪਾਂਡੇ ।

ਸ੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

## Residential Plots Allotted at Urban Estate, Batala

***1609. Comrade Raj Kumar :** Will the Chief Minister be pleased to state—

(a) whether any residential plots at the Urban Estate, Batala are being allotted to the public, if so, since when together with the criteria for allotment.

(b) whether the possession of the said plots has been given to the allottees ;

[Comrade Raj Kumar]

(c) whether the Estate Officer, Punjab Urban Estates, Batala, received any complaints from certain allottees at Batala, as to change of sites subsequent to allotment; if so, the number of such complaints received and the action taken thereon ?

**Giani Zail Singh :** (a) Yes, since December, 1971. The allotment has been made on the basis of 'first come first served.'

(b) Yes, the possession of 288 plots has been given to the allottees.

(c) Yes, one complaint was received in this regard. The plot given in exchange to the complainant was of his choice.

[(ਏ) ਹਾਂ ਜੀ, ਦਸੰਬਰ, 1971 ਤੋਂ ਅਲਾਟਮੈਂਟ ਫਸਟ-ਕਮ-ਫਸਟ ਸਰਵ ਦੇ ਬੇਸਿਸ ਤੇ ਕੀਤੀ ਗਈ ਸੀ ।

(ਬੀ) ਹਾਂ ਜੀ, 288 ਪਲਾਟਾਂ ਦਾ ਕਬਜ਼ਾ ਅਲਾਟੀਆਂ ਨੂੰ ਦੇ ਦਿੱਤਾ ਗਿਆ ਹੈ ।

(ਸੀ) ਹਾਂ ਜੀ । ਇਸ ਸਿਲਸਿਲੇ ਵਿਚ ਇਕ ਸ਼ਿਕਾਇਤ ਪ੍ਰਾਪਤ ਹੋਈ ਸੀ । ਜਿਹੜਾ ਪਲਾਟ ਤਬਦੀਲ ਕਰਕੇ ਬਿਨੈਕਾਰ ਨੂੰ ਦਿੱਤਾ ਗਿਆ ਸੀ, ਉਹ ਉਸ ਦੀ ਮਰਜ਼ੀ ਅਨੁਸਾਰ ਕੀਤਾ ਗਿਆ ਸੀ ।]

## UNSTARRED QUESTIONS AND ANSWERS

### Certificates issued to untrained Drawing Teachers

**624. Master Dalip Chand :** Will the Minister for Education and Revenue be pleased to State whether the requisite certificates have been issued to such untrained Drawing teachers in the State who have passed Refresher course or Drawing Examination according to the Government's orders issued in 1958 ; if not, the reasons therefor ?

**ਸਰਦਾਰ ਉਮਰਾਓ ਸਿੰਘ :** ਸਪੈਸ਼ਲ ਡਰਾਇੰਗ ਮਾਸਟਰ ਟੈਸਟ (ਰਿਫਰੈਸ਼ਰ ਕੋਰਸ ਨਹੀਂ) ਪਾਸ ਕਰਨਾ ਡਰਾਇੰਗ ਪੜ੍ਹਾਉਣ ਦੇ ਸਪੈਸ਼ਲ ਸਰਟੀਫਿਕੇਟ ਪ੍ਰਾਪਤ ਕਰਨ ਲਈ ਇਕ ਸ਼ਰਤ ਸੀ ਅਤੇ ਉਹ ਸਾਰੇ ਅਸਿਖਿਅਤ ਟੀਚਰ ਜੋ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਸਨ ਅਤੇ ਜਿਹਾਂ ਨੇ ਨਿਸਚਿਤ ਮਿਤੀ ਨੂੰ ਸਪੈਸ਼ਲ ਸਰਟੀਫੀਕੇਟ ਵਾਸਤੇ ਦਰਖਾਸਤ ਕੀਤੀ ਸੀ, ਉਹਾਂ ਨੂੰ ਲੋੜੀਂਦੇ ਸਰਟੀਫਿਕੇਟ ਜਾਰੀ ਕਰ ਦਿੱਤੇ ਸਨ ।

[Passing of special Drawing Master's Test (Not-refresher course) was one of the conditions for the award of special certificate for teaching Drawing and all the untrained teachers who fulfilled all the conditions and applied for the special certificates by the due date were awarded the requisite certificates.]

---

### Case of Embezzlement of Panchayat Funds registered against Ex-Sarpanch of village Sikanderpur, District Jullundur

**625, Comrade Darshan Singh Canadian :** Will the Minister for Development be pleased to state whether a case of embezzlement of panchayat funds was registered against the ex-Sarpanch Gurmit Singh of village

Sikendarpur (P. O. Alawalpur) in Jullundur District; if so, the action taken against the said Sarpanch ?

**Capt. Rattan Singh** : Yes. The case is pending in the Court.

[ਹਾਂ । ਕੇਸ ਅਦਾਲਤ ਵਿਚ ਚੱਲ ਰਿਹਾ ਹੈ ।]

**Provincialisation of Services of Head Clerks, Clerks and Patwaris working in Block Samitis in the State**

626. **Sardar Balwinder Singh Bhunder** : Will the Minister for Development be pleased to state whether the Government has any proposal under its consideration to provincialisation the services of employees such as Head Clerks, Clerks and Patwarios etc., working in the Block Samitis in the State; if so, the time by which it is likely to be done ?

**Capt. Rattan Singh** : No such proposal is under consideration of the Development Department.

[ਵਿਕਾਸ ਵਿਭਾਗ ਵਿਚ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।]

**Model villages sanctioned in Kharar Sub-Division of Ropar District**

627. **Comrade Shamsher Singh Josh** : Will the Minister for Development be pleased to State—

(a) the names of villages sanctioned for making as Model villages in Kharar Sub-Division of Ropar District:

(b) the number of villages out of those mentioned in part (a) above in which the Model Gram Scheme has been implemented and of those in which it has not been implemented so far ;

(c) the reasons for not implementing the scheme in all the villages sanctioned together with the time by which the same is likely to be implemented now ?

**Capt. Rattan Singh** : (a) A statement at Annexure 1 is enclosed.

(b) (i) 13 Model Villages.

(ii) Two Model Villages.

(c) The Model Villages Scheme is also being implemented in the remaining two villages and the works under this scheme are likely to be completed in all the model villages by the end of June, 1973.

[(ੳ) ਇਕ ਸਟੇਟਮੈਂਟ ਅਨੈਕਸਚਰ1 ਨਾਲ ਨੱਥੀ ਕੀਤੀ ਜਾਂਦੀ ਹੈ ।

(ਅ) (1) 13 ਮਾਡਲ ਪਿੰਡਾਂ ਵਿਚ ।

(2) 2 ਮਾਡਲ ਪਿੰਡਾਂ ਵਿਚ ।

(ੲ) ਬਾਕੀ ਦੋਹਾਂ ਪਿੰਡਾਂ ਵਿਚ ਵੀ ਮਾਡਲ ਗਰਾਮ ਸਕੀਮ ਲਾਗੂ ਕੀਤੀ ਜਾ ਰਹੀ ਹੈ ਅਤੇ ਸਾਰੇ ਪਿੰਡਾਂ ਵਿਚ ਇਸ ਸਕੀਮ ਅਧੀਨ ਕੰਮ ਜੂਨ, 1973 ਦੇ ਅੰਤ ਤੀਕ ਪੂਰਾ ਹੋਣ ਦੀ ਸੰਭਾਵਨਾ ਹੈ ।]

[Capt. Rattan Singh]

ANNEXURE 1

**Statement showing the names of villages sanctioned for making as Model Villages in Kharar Sub-Division of Ropar District (Unstarred Assembly Question No. 627)**

| Serial No. | Name of the Model Village | Block | Year in which selected |
|---|---|---|---|
| 1 | Kumbra | .. Kharar | 1969-70 |
| 2 | Majri | .. Majri | 1969-70 |
| 3 | Mullanpur Garib Dass | .. Kharar | 1970-71 |
| 4 | Rajheri and Shakrulapur | .. Kharar | 1970-71 |
| 5 | Sanotta | .. Kharar | 1970-71 |
| 6 | Bhankharpur | .. Kharar | 1970-71 |
| 7 | Lady Tarvedi Camp at Mubarikpur | Kharar | 1970-71 |
| 8 | Chuni Kalan | .. Kharar | 1970-71 |
| 9 | Chuni Khurd | .. Kharar | 1970-71 |
| 10 | Bhabat (Daulat Singh wala) | .. Kharar | 1970-71 |
| 11 | Jhampur | .. Majri | 1970-71 |
| 12 | Manakpur Sharif | .. Majri | 1970-71 |
| 13 | Kansala and Kartarpura | .. Majri | 1970-71 |
| 14 | Jainti Majrian | .. Majri | 1970-71 |
| 15 | Nangal, Manheri, Rakauli and Singhpura | .. Majri | 1970-71 |

## Employees in Rural Industrial Development Centres

**628. Comrade Shamsher Singh Josh :** Will the Chief Minister be pleased to state —

(a) the details of employees category-wise working in the Rural Industrial Development Centres at present;

(b) the category-wise number of temporary and permanent employees separately out of those mentioned in part (a) above;

(c) the category-wise number of permanent posts lying vacant in the said Centres at present ;

(d) the steps being taken by the Government to confirm the temporary employees working against the said permanent vacant posts together with the time by which the said employees are likely to be confirmed ;

(e) the category-wise details of temporary posts in the said Centres which have been lying vacant for more than three years ;

(f) the steps taken during the year 1972-73 for confirming the temporary posts mentioned in part (e) above together with the results thereof ?

**Giani Zail Singh** ; (a) 23 Foremen-cum-Supervisors, 38 Technicians, 37 Assistant Technicians and 23 Clerks Class III; 23 Peons-cum-Chowkidars-Class IV.

| (b) | Class III | Class IV |
|---|---|---|
| Permanent | 3 | 5 |
| Temporary .. | 118 | 18 |

(c) 7 posts of Class III only.

(d) The case regarding confirmation of the temporary Class III employees will be taken up after the finalisation of their seniority list which is under process.

(e) one post of Class III.

(f) As the only one temporary post has been lying vacant for more than one year during 1972-73, no steps could be taken.

[(ੳ) 23 ਫੋਰਮੈਨ-ਕਮ-ਸੁਪਰਵਾਈਜ਼ਰ, 38 ਟੈਕਨੀਸ਼ਨ, 37 ਸਹਾਇਕ ਟੈਕਨੀਸ਼ਨ ਅਤੇ 23 ਕਲਰਕ-ਦਰਜਾ 111, 23 ਸੇਵਾਦਾਰ-ਕਮ-ਚੌਕੀਦਾਰ ਦਰਜਾ IV ।

| (ਅ) | ਕਲਾਸ III | ਕਲਾਸ IV |
|---|---|---|
| ਪੱਕੇ | 3 | 5 |
| ਕੱਚੇ | 118 | 18 |

(ੲ) ਦਰਜਾ ਤਿੰਨ ਦੀਆਂ 7 ਅਸਾਮੀਆਂ

(ਸ) ਦਰਜਾ ਤਿੰਨ ਦੀਆਂ ਕੱਚੀਆਂ ਅਸਾਮੀਆਂ ਦੇ ਕਰਮਚਾਰੀਆਂ ਨੂੰ ਉਨ੍ਹਾਂ ਦੀ ਸੀਨੀਅਰਤਾ ਸੂਚੀ ਅੰਤਮ ਰੂਪ ਤੇ ਹੋ ਜਾਣ ਤੇ, ਪੱਕੇ ਕਰਨ ਬਾਰੇ ਵਿਚਾਰਿਆ ਜਾਵੇਗਾ ।

(ਹ) ਦਰਜਾ ਤਿੰਨ ਦੀ ਇਕ ਅਸਾਮੀ । ]

(ਕ) ਇਕ ਸਾਲ ਤੋਂ ਜ਼ਿਆਦਾ ਅਰਸੇ ਤੋਂ ਕੇਵਲ ਇਕੋ ਅਸਾਮੀ ਹੀ ਹੋਣ ਕਰਕੇ 1972-73 ਵਿਚ ਕੋਈ ਕਦਮ ਨਹੀਂ ਉਠਾਏ ਗਏ ।

---

**Students killed by Police Fiiring or Lathi charges during 1972-73**

**629. Sardar Jasdev Singh Sandhu :** Will the Chief Minister be pleased to state —

(a) the total number of students who died as a result of police firing or lathi charges in the State during the year 1972-73 ;

[Sardar Jasdev Singh Sandhu]

(b) the total number of tear gas shells used on the students on various occasions during the year 1972-73 ;

(c) the number of times the lathi charge was resorted by the police on the students during the said period ?

**Giani Zail Singh** : (a) 1 (One) ;
(b) 656;

(c) 4 (Four)

[(ਏ) 1 (ਇੱਕ)

(ਬੀ) 656

(ਸੀ) 4 (ਚਾਰ) ।]

---

## Question of Privilege

**Mr. Speaker** : On 22nd March, 1973, Comrade Shamsher Singh Josh and Comrade Saghar Singh gave notice of a Privilege Motion wherein they had stated that time and again it had been stated by responsible members of the State Government that the Punjab Government had decided to nationalize Cinema Industry in the State and that the decision was not being implemented as clearance from the Centre was being awaited. They further stated that a statement had been made by Shri Gujral, Minister of State for Information and Broadcasting, to the effect that the State Government had not approached the Centre on this issue, although he had seen reports regarding the decision of the State Government to nationalize Cinemas.

On that day, I reserved my ruling. Now, the matter has been examined. In reply to supplementaries to Starred Question No. 1062 on the 28th February, 1973, the hon, Chief Minister stated that the Bill regarding nationalization of Cinemas was under the consideration of the Government and that the Bill, after its preparation, was being sent to Delhi for approval. He also stated that the Bill involving property could only be introduced in the House after obtaining the approval of the President.

Again in reply to supplementaries to Starred Question No. 1050 on 14th March, 1973, the Deputy Minister (Home and Industries) stated that the date for the nationalization of Cinemas could not be announced as the legislation to be enacted for the nationalization of Cinemas needed President's approval.

It will, thus, be seen that neither the Chief Minister nor the Deputy Minister made any statement to the effect that the decision "to nationalise Cinemas is not being implemented as clearance from the Centre is being awaited". Therefore, there is no contradiction between the statements made by the Ministers in reply to questions and the statement made by Shri Gujral, Union Minister, in reply to a Question in the Lok Sabha.

I, therefore, do not give my consent to the question of privilege being raised.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ ਮੈਂ ਇਕ ਬੇਨਤੀ ਕਰਨੀ ਸੀ ! ਇਸ ਦੇ ਵਿਚ ਕਿਹਾ ਹੈ ਕਿ 'it is being sent to Delhi for approval' ਸਪੀਕਰ ਸਾਹਿਬ ਇਸ ਦਾ ਮਤਲਬ ਤਾਂ ਇਹ ਹੈ ਕਿ ਇਹ ਅਪਰੂਵਲ ਲਈ ਭੇਜਿਆ ਗਿਆ । ਰਿਪੀਟਡਲੀ ਹਰ ਮਨਿਸਟਰ ਨੇ ਇਹ ਗੱਲ ਕਹੀ ਹੈ ।

**ਸ੍ਰੀ ਸਪੀਕਰ** : ਇਸ ਬਾਰੇ ਜੋ ਰਿਕਾਰਡ ਤੇ ਆਇਆ ਹੈ ਉਹ ਮੈਂ ਤੁਹਾਨੂੰ ਦੱਸ ਦਿਤਾ ਹੈ! ਜੇ ਤੁਸੀਂ ਇਸ ਵਿਚੋਂ ਕੋਈ ਹੋਰ ਇਨਫਰੈਂਸ ਡਰਾ ਕਰੋ ਤਾਂ ਤੁਹਾਡੀ ਮਰਜ਼ੀ ਹੈ (I have told you whatever is there on the record. If you draw some other inference from that then it is your sweet will.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ ਮੈਨੂੰ ਤਾਂ ਤੁਸੀਂ ਸਪਲੀਮੈਂਟਰੀ ਵੀ ਨਹੀਂ ਪੁਛਣ ਦਿੰਦੇ । ਸ਼ੁਕਰ ਹੈ ਤੁਸੀਂ ਮੈਨੂੰ ਇਸ ਦੀ ਆਗਿਆ ਦਿਤੀ ਹੈ ।

**ਸ੍ਰੀ ਸਪੀਕਰ** : ਤੁਸੀਂ ਕੱਲ ਬਹੁਤ ਅੱਛੀ ਸਪੀਚ ਕੀਤੀ ਸੀ । ਮੈਂ ਸਮਝਦਾ ਸੀ ਕਿ ਤੁਹਾਡੀ ਉਸ ਨਾਲ ਹੀ ਸੰਤੁਸ਼ਟੀ ਹੋ ਗਈ ਹੋਵੇਗੀ । (You made a very good speech yesterday. I thought you might have been satisfied with that.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ ਅਕਾਲੀਆਂ ਦੇ ਰਾਜ ਵੇਲੇ ਮੈਨੂੰ ਬਹੁਤ ਟਾਈਮ ਮਿਲਦਾ ਸੀ । ਹੁਣ ਤਾਂ ਆਪਣਾ ਰਾਜ ਹੈ, ਫਿਰ ਵੀ ਤੁਸੀਂ ਟਾਈਮ ਨਹੀਂ ਦਿੰਦੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਇਨ੍ਹਾਂ ਨੂੰ ਤਾਂ ਅਕਾਲੀ ਫੋਬੀਆ ਹੋ ਗਿਆ ਹੈ । ਵਜ਼ੀਰ ਸਾਹਿਬ ਨੂੰ ਕਹੋ ਕਿ ਇਸ ਦਾ ਵੀ ਪ੍ਰਬੰਧ ਕਰ ਦੇਣ ।

## CALL ATTENTION NOTICES UNDER RULE 66

ਕ੍ਰਮ ਨੰ: 195

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਅਪਰੈਲ, 1973 ਤੋਂ ਬਾਅਦ ਬਿਆਸ ਡੈਮ ਬਣ ਜਾਣ ਤੋਂ ਬਾਅਦ ਉਥੇ ਪਾਣੀ ਇਕੱਠਾ ਹੋਣਾ ਸ਼ੁਰੂ ਹੋ ਜਾਣਾ ਹੈ । ਇਸ ਦੇ ਨਾਲ ਉਸ ਇਲਾਕੇ ਦੇ ਤਕਰੀਬਨ 20,000 ਮਜ਼ਦੂਰ ਜਿਹੜੇ ਕਿ ਡੈਮ ਉਤੇ ਲੱਗੇ ਹੋਏ ਹਨ ਬੇਕਾਰ ਹੋ ਜਾਣਗੇ । ਇਸ ਦੇ ਨਾਲ ਇਨ੍ਹਾਂ 20,000 ਮਜ਼ਦੂਰਾਂ ਅਤੇ ਉਨ੍ਹਾਂ ਦੀਆਂ ਫੈਮੀਲੀਜ਼ ਤੇ ਐਡਵਰਸਲੀ ਇਫੈਕਟ ਹੋਵੇਗਾ ਕਿਉਂਕਿ ਉਨ੍ਹਾਂ ਨੇ ਬੇਰੋਜ਼ਗਾਰ ਹੋ ਜਾਣਾ ਹੈ । ਸਰਕਾਰ ਨੇ ਉਨ੍ਹਾਂ ਦਾ ਦੁਬਾਰਾ ਰੋਜ਼ਗਾਰ ਦੇਣ ਦਾ ਅਜੇ ਤਕ ਕੋਈ ਪ੍ਰਬੰਧ ਨਹੀਂ ਕੀਤਾ । ਇਸ ਲਈ ਲੋਕਾਂ ਵਿਚ ਇਸ ਗੱਲ ਦੀ ਬੜੀ ਪ੍ਰੇਸ਼ਾਨੀ ਹੈ । ਸਰਕਾਰ ਇਸ ਸਬੰਧ ਵਿਚ ਆਪਣੀ ਪਾਲਸੀ ਦਾ ਸਟੇਟਮੈਂਟ ਸਦਨ ਵਿਚ ਸਪੱਸ਼ਟ ਕਰੇ ਕਿ ਉਨ੍ਹਾਂ ਮਜ਼ਦੂਰਾਂ ਵਾਸਤੇ ਕੀ ਪ੍ਰਬੰਧ ਕੀਤਾ ਹੈ ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned is requested to make a statement in this respect.)

---

(Serial No. 196)

**Sardar Surjit Singh (Barnala)** : Sir, I beg to draw the attention of the Government towards a matter of urgent public importance, namely, the publication of wrong and slanderous facts about the Sikh Gurus by Zahiruddin Faruki in his book entitled "Aurangzeb and his Times" published by Idarah-i-Adabiyat-i-Delhi. The wrong contents of the book mischevously incorporated by the author have caused a great resentment

[Sardar Surjit Singh Barnala]

among the Sikhs in general and Panjabis in particular. There is general demand by the public that this book should be prescribed and its entry in Punjab be banned. The Government may be asked to make a statement in the House

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਵਜ਼ੀਰ ਸਾਹਿਬ ਇਸ ਸਬੰਧ ਵਿਚ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned is requested to make a statement in this behalf.)

**Sardar Surjit Singh (Barnala)** : Sir, with your permission I would read out an extract from this Book. About Guru Har Gobind. It is written******

**ਸ੍ਰੀ ਸਪੀਕਰ** : ਇਹ ਜੋ ਕੁਝ ਤੁਸੀਂ ਪੜ੍ਹਿਆ ਹੈ, ਇਹ ਹਾਊਸ ਦੀ ਕਾਰਵਾਈ ਦਾ ਹਿੱਸਾ ਨਾ ਬਣੇ । ਚੀਫ ਮਨਿਸਟਰ ਸਾਹਿਬ ਇਸ ਉਤੇ ਜਿਹੜਾ ਐਕਸ਼ਨ ਐਪਰੋਪਰੀਏਟ ਹੋਵੇਗਾ, ਜ਼ਰੂਰ ਲੈਣਗੇ । (Whatever you have read should not form part of the proceedings. The Chief Minister will take appropriate action in the matter.)

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਕਿਤਾਬ ਦਾ ਨਾਂ ਕੀ ਹੈ ?

**ਮੁਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਤੁਹਾਡੀ ਤਜਵੀਜ਼ ਮਨਜ਼ੂਰ ਹੈ । ਬਿਹਤਰ ਇਹ ਰਹੇਗਾ ਜੇ ਸਰਦਾਰ ਸੁਰਜੀਤ ਸਿੰਘ ਮੈਨੂੰ ਮਿਲ ਲੈਣ । ਇਹ ਕਿਤਾਬ ਲੈ ਆਉਣ । ਹਾਊਸ ਵਿਚ ਰੱਖਣ ਦੀ ਲੋੜ ਨਹੀਂ ।

(ਇਸ ਸਮੇਂ ਇਹ ਕਿਤਾਬ ਸਰਦਾਰ ਉਮਰਾਓ ਸਿੰਘ ਨੂੰ ਦਿਤੀ ਗਈ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਇਨ੍ਹਾਂ ਨੇ ਤਾਂ ਕਿਤਾਬ ਜ਼ਬਤ ਕਰ ਲਈ ਹੈ। ਇਹ ਵਾਪਸ ਦੇ ਦੇਣ ।

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਕ ਪਾਸੇ ਇਹ ਕਹਿੰਦੇ ਹਨ ਕਿ ਜ਼ਬਤ ਕਰ ਲਈ ਹੈ ਅਤੇ ਦੂਜੇ ਪਾਸੇ ਇਹ ਕਹਿੰਦੇ ਹਨ ਕਿ ਰਿਟਰਨੇਬਲ ਹੈ ।

**ਸ੍ਰੀ ਸਪੀਕਰ** : ਬਗੈਰ ਕਾਨੂੰਨ ਐਪਲਾਈ ਕੀਤੇ ਦੇ ਸਰਕਾਰ ਐਵੇਂ ਕਿਤਾਬ ਜ਼ਬਤ ਨਹੀਂ ਕਰ ਸਕਦੀ । ਵਜ਼ੀਰ ਸਾਹਿਬ ਦੀ ਸਰਕਾਰ ਕੋਈ 'ਇਨ ਪਰਸਨ' ਨਹੀਂ ਹੈ । (The book cannot be prescribed without applying the appropriate law. The Minister is not 'Government in person'.)

(Serial No. 200)

**Sardar Jaswinder Singh Brar** : Sir, I beg to draw the attention of the Government towards a matter of urgent public importance, namely, harassment and resentment caused in the people of district Bhatinda with the new time table published by the Regional Transport Authority Patiala which will be enforced from 1st April, 1973 till 30th September, 1973. According to this published time-table no bus of the Pepsu Roadways Corporation will reach from any place of the District at Bhatinda and Mansa by the Court Time i.e. 7.00 a.m. The Government should give statement what steps it proposes to remove the apprehensions of the people and to amend the time-table in accordance with the timings of the Courts.

---

*Expunged as ordered by the Chair.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement in this respect).

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਬਰਾੜ ਸਾਹਿਬ ਨੂੰ ਕਹੋ ਕਿ ਇਹ ਹਿੰਦੀ ਵਿਚ ਬੋਲਿਆ ਕਰਨ ਔਰ ਮੈਂ ਪੰਜਾਬੀ ਵਿਚ ਬੋਲਿਆ ਕਰਾਂਗਾ । (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਕਹੋ ਤਾਂ ਮੈਂ ਪੰਜਾਬੀ ਵਿਚ ਵੀ ਪੜ੍ਹ ਦਿੰਦਾ ਹਾਂ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਅਜ਼ਾਦ ਸਾਹਿਬ ਦੀ ਗੱਲ ਸੁਣ ਲਓ । ਬਿਹਤਰ ਤਾਂ ਇਹ ਹੈ ਕਿ ਦੋਨੋਂ ਮੈਂਬਰ ਸਾਹਿਬਾਨ ਹੀ ਪੰਜਾਬੀ ਵਿਚ ਪੜ੍ਹ ਦਿਆ ਕਰਨ । (ਹਾਸਾ) (Brar Sahib, please listen to what Azad Sahib says. It would be better if both the hon. members move the motions in Punjabi.)

(Serial No. 202)

1. **Comrade Raj Kumar**
2. **Comrade Satya Pal Dang**

: Sir, I beg to draw the attention of the Government towards a matter of urgent public importance, namely, the acute discontentment which prevails amongst the students of the Punjab Agricultural University because of many acts of hooliganism, etc., committed and being committed by some anti-social elements. There has been a failure on the part of the authorities to control these trouble makers. There have been protest demonstrations and rallies. One student has gone on fast unto-death. Agitation may spread. In view of obvious and urgent importance of the matter, Government may please be asked to make a sta tement in the House.

ਸ੍ਰੀ ਸਪੀਕਰ : ਪਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned is requested to make a statement in this respect).

## POINTS OF ORDER REGARDING DIRECTION ISSUED UNDER RULE 113

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਇਹ ਪੁਆਇੰਟ ਆਫ ਆਰਡਰ ਹੈ ਕਿ ਤੁਸੀਂ ਰੂਲ 113 ਦੇ ਹੇਠ ਇਕ ਡਾਇਰੈਕਸ਼ਨ ਕੱਢੀ ਹੈ ਜਿਹੜੀ ਕਿ ਮੈਂ ਕੱਲ ਹੀ ਵੇਖੀ ਹੈ । ਇਹ ਇਸ ਤਰ੍ਹਾਂ ਹੈ:

> The Hon'ble Speaker in consultation with the Rules Committee has issued the following direction under rule 113 of the Rules of Procedure and Conduct of Business in the Punjab Legislative Assembly :—
>
> "When discussion of the report of a Commission of Inquiry appointed by the State Government or Government of India takes place in the House, the debate should be confined to the action taken by the Government on the report".

Rule 113 of the Rules of Procedure and Conduct of Business in the Punjab Legislative Assembly reads as under—

"All matters not specifically provided in these Rules.........,"

[ਕਾਮਰੇਡ ਸਤ ਪਾਲ ਡਾਂਗ]

ਸਪੀਕਰ ਸਾਹਿਬ, ਇਹ ਜਿਹੜੀ ਤੁਸੀਂ ਡਾਇਰੈਕਸ਼ਨ ਦਿਤੀ ਹੈ ਰੂਲ 113 ਦੇ ਹੇਠ ਇਸ ਦੇ ਸਬੰਧ ਵਿਚ ਮੈਂ ਤੁਹਾਡਾ ਧਿਆਨ ਰੂਲ 113 ਵੱਲ ਦਵਾਉਂਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਚੈਂਬਰ ਵਿਚ ਤਸ਼ਰੀਫ ਲੈ ਆਉਣਾ । ਹਾਊਸ ਵਿਚ ਡਿਸਕਸ਼ਨ ਕਰਨੀ ਤਾਂ ਠੀਕ ਨਹੀਂ ਹੈ । ਮੈਂ ਤੁਹਾਨੂੰ ਕਨਵਿਨਸ ਕਰਵਾ ਦਿਆਂਗਾ । (Dang Sahib, you may come to my Chamber, as it is not proper to discuss this matter in the House. I will convince you.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਇਹ ਡਾਇਰੈਕਸ਼ਨ ਤਾਂ ਸਰਕੂਲੇਟ ਹੀ ਕਰ ਦਿਤੀ ਹੈ। ਸਪੀਕਰ ਸਾਹਿਬ, ਉਹ ਤਾਂ ਰੈਜ਼ੀਡਰੀ ਪਾਵਰਜ਼ ਵਾਸਤੇ ਹੈ । ਇਹੋ ਜਿਹੀ ਮੋਸ਼ਨ ਰੂਲਜ਼ ਦੇ ਵਿਚ ਪ੍ਰੋਵਾਈਡਿਡ ਹੈ । ਜਿਹੜੀ ਕੋਈ ਰੂਲਜ਼ ਦੇ ਵਿਚ ਪ੍ਰੋਵਾਈਡਿਡ ਨਹੀਂ ਸੀ ਉਥੇ ਤਾਂ ਇਸ ਤਰ੍ਹਾਂ ਦੀ ਡਾਇਰੈਕਸ਼ਨ ਦਿਤੀ ਜਾ ਸਕਦੀ ਹੈ । ਪਰ ਜਿਹੜੀ ਚੀਜ਼ ਰੂਲਜ਼ ਦੇ ਵਿਚ ਪਹਿਲਾਂ ਪ੍ਰੋਵਾਈਡਿਡ ਹੈ ਉਸ ਬਾਰੇ ਤੁਸੀਂ ਡਾਇਰੈਕਸ਼ਨ ਇਸ਼ੂ ਨਹੀਂ ਕਰ ਸਕਦੇ । ਮੈਂ ਮੋਗੇ ਫਾਇਰਿੰਗ ਦੀ ਰਿਪੋਰਟ ਤੇ ਡਿਸਕਸ਼ਨ ਕਰਨ ਲਈ ਮੋਸ਼ਨ ਦਿਤੀ ਸੀ ਔਰ ਰੂਲ ਦੇ ਹੇਠਾਂ ਦਿਤੀ ਸੀ । ਉਹ ਰੂਲ ਪ੍ਰੋਵਾਈਡ ਕਰਦਾ ਹੈ ਕਿ ਉਸ ਤੇ ਡਿਸਕਸ਼ਨ ਅਲਾਓ ਕੀਤੀ ਜਾਵੇ । ਇਹ ਚੀਜ਼ ਰੈਜ਼ੀਡਰੀ ਪਾਵਰਜ਼ ਹੇਠ ਨਹੀਂ ਆਉਂਦੀ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਤਸ਼ਰੀਫ ਲੈ ਆਉਣਾ । ਮੈਂ ਤੁਹਾਨੂੰ ਕਨਵਿਨਸ ਕਰਵਾ ਦੇਵਾਂਗਾ । (Dang Sahib, you may come to my Chamber and I will convince you.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜੀ ਮੋਸ਼ਨ ਮੈਂ ਦਿਤੀ ਸੀ ਉਹ ਰੂਲਜ਼ ਦੇ ਵਿਚ ਪ੍ਰੋਵਾਈਡਿਡ ਹੈ । ਇਹ ਮੈਟਰ ਤਾਂ ਰੈਜ਼ੀਡਰੀ ਪਾਵਰ ਹੇਠ ਨਹੀਂ ਆਉਂਦਾ । ਇਸ ਤਰ੍ਹਾਂ ਡਾਇਰੈਕਸ਼ਨ ਇਸ਼ੂ ਕਰਕੇ ਸਪੀਕਰ ਸਾਹਿਬ, ਤੁਸੀਂ ਤਾਂ ਹਾਊਸ ਦਾ ਇਕ ਹੱਕ ਖੋਹ ਲਿਆ ਹੈ । ਅਸੀਂ ਤਾਂ ਗੁਜਰਾਲ ਕਮਿਸ਼ਨ ਦੀ ਰਿਪੋਰਟ ਤੇ ਪੂਰੀ ਡਿਸਕਸ਼ਨ ਕਰਨੀ ਚਾਹੁੰਦੇ ਹਾਂ ਪਰ ਤੁਸੀਂ ਇਹ ਡਾਇਰੈਕਸ਼ਨ ਦੇ ਦਿਤੀ ਹੈ This is not a residuary matter.

**ਸ੍ਰੀ ਸਪੀਕਰ** : ਡਾਂਗ ਸਾਹਿਬ, ਇਹ ਹਾਊਸ ਆਫ ਕਾਮਨਜ਼ ਵਿਚ ਪ੍ਰੈਕਟਿਸ ਰਹੀ ਹੈ । ਸਾਡੇ ਹਾਊਸ ਵਿਚ ਵੀ ਇਹ ਪ੍ਰੈਕਟਿਸ ਰਹੀ ਹੈ । ਇਸ ਤਰ੍ਹਾਂ ਕੋਈ ਰੂਲਜ਼ ਦੀ ਉਲੰਘਣਾ ਨਹੀਂ ਹੋਈ । ਜੇਕਰ ਤੁਸੀਂ ਸਾਬਤ ਕਰ ਦਿਉਗੇ ਕਿ ਰੂਲਜ ਦੀ ਉਲੰਘਣਾ ਹੋਈ ਹੈ ਤਾਂ ਮੈਂ ਰਿਵਿਊ ਕਰ ਲਵਾਂਗਾ ਤੁਸੀਂ ਮੈਨੂੰ ਕਨਵਿਨਸ ਕਰਵਾ ਦੇਣਾ। (Dang Sahib, this has been the practice in the House of Commons as also in this House. Thus there is no violation of rules. If you prove that there had been a violation of rules then I will review the matter. You may convince me.)

---

## POINT REG. PRESENTATION OF THE PUNJAB URBAN PROPERTY (CEILING) BILL

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਵੀ ਇਕ ਪੁਆਇੰਟ ਜ਼ੀਰੋ ਆਵਰ ਵਿਚ ਰੇਜ਼ ਕਰਨਾ ਚਾਹੁੰਦਾ ਹਾਂ । ਪੰਜਾਬ ਅਰਬਨ ਪਰਾਪਰਟੀ ਸੀਲਿੰਗ ਬਿਲ ਦੇ ਬਾਰੇ ਗੌਰਮਿੰਟ ਆਪਣੀ ਪੁਜੀਸ਼ਨ ਵਾਜ਼ੇ ਕਰੇ । ਡਾਂਗ ਸਾਹਿਬ ਨੇ ਵੀ ਇਹ ਗੱਲ ਪੁਛੀ ਸੀ ਕਿ ਕੀ ਸਰਕਾਰ ਉਸ ਬਿਲ ਨੂੰ ਚਾਰ ਪੰਜ ਤਰੀਕ ਤੱਕ ਹਾਊਸ ਦੇ ਸਾਹਮਣੇ ਲੈ ਆਵੇਗੀ ਜਾਂ ਨਹੀਂ । ਸਪੀਕਰ ਸਾਹਿਬ, ਜੇਕਰ ਇਹ ਨਹੀਂ ਲਿਆਉਣਗੇ ਤਾਂ ਅਸੀਂ ਡਿਸਐਸੋਸੀਏਟ ਕਰਾਂਗੇ । ਕੱਲ ਸਾਡੀ ਪਾਰਟੀ ਨੇ ਇਹ

ਅੰਡਰ-ਸਟੈਂਡ ਕੀਤਾ ਸੀ ਕਿ ਜਦੋਂ ਹਾਊਸ ਦਾ ਟਾਈਮ ਇਕ ਵਜੇ ਤੋਂ ਦੋ ਵਜੇ ਤੱਕ ਐਕਸਟੈਂਡ ਕੀਤਾ ਗਿਆ ਸ਼ੀ ਕਿ ਸਰਕਾਰ ਕੋਈ ਇਸ ਦੇ ਬਾਰੇ ਆਪਣਾ ਬਿਆਨ ਦੇਵੇਗੀ । ਇਸ ਲਈ ਮੇਰੀ ਬੇਨਤੀ ਹੈ ਕਿ ਜੇਕਰ ਤਾਂ ਸਰਕਾਰ ਨੇ ਇਸ ਮਾਮਲੇ ਤੇ ਕੋਈ ਐਕਸ਼ਨ ਲਿਆ ਹੈ ਤਾਂ ਉਹ ਹਾਊਸ ਨੂੰ ਦੱਸ ਦੇਣ । ਸਪੀਕਰ ਸਾਹਿਬ, ਮੈਂ ਸੀਲੈਕਟ ਕਮੇਟੀ ਤੋਂ ਇਹ ਐਕਸਪੈਕਟ ਕਰਦਾ ਸਾਂ ਕਿ ਗੌਰਮਿੰਟ ਇਸ ਬਿਲ ਨੂੰ ਲਿਆਉਣ ਲਈ ਟਾਲ ਮਟੋਲ ਨਹੀਂ ਕਰੇਗੀ ਔਰ ਇਸ ਲਈ ਹੀ ਮੈਂ ਆਪਣੇ ਆਪ ਇਸ ਕਮੇਟੀ ਵਿਚ ਸਰਵ ਕਰਨ ਵਾਸਤੇ ਐਗਰੀ ਕਰਵਾਇਆ ਸੀ । ਲੇਕਿਨ ਜੋ ਐਟੀਚਿਊਡ ਰਿਹਾ ਹੈ ਉਸ ਹੇਠ ਕਿਸੇ ਮੈਂਬਰ ਲਈ ਜਿਹੜਾ ਕਿ ਸੀਰੀਅਸਲੀ ਵਰਕ ਕਰਨਾ ਜਾਣਦਾ ਹੋਵੇ, ਉਸ ਲਈ ਕੰਮ ਕਰਨਾ ਮੁਸ਼ਕਲ ਹੋ ਜਾਂਦਾ ਹੈ । ਇਹ ਕਮੇਟੀ ਸਰਕਾਰ ਦੇ ਉਸ ਫੈਸਲੇ ਨੂੰ ਜਿਹੜਾ ਕਿ ਉਸ ਨੇ ਬਾਰ ਬਾਰ ਦੁਹਰਾਇਆ ਹੈ ਉਸ ਲਈ ਵਕਤ ਵਕਤ ਤੇ ਨਵਾਂ ਪੈਂਤੜਾ ਬਦਲ ਰਹੀ ਹੈ ਔਰ ਇਸ ਤੋਂ ਇਹ ਸਾਫ ਜ਼ਾਹਿਰ ਹੈ ਕਿ ਇਹ ਗੌਰਮਿੰਟ ਇਸ ਬਿਲ ਨੂੰ ਪਾਸ ਕਰਨਾ ਨਹੀਂ ਚਾਹੁੰਦੀ ।

**Mr. Speaker :** No reflection should be cast on the Committee.

**Comrade Raj Kumar :** Sir, I do not mean to cast any reflection on the Committee or its working.

ਨਹੀਂ ਸਪੀਕਰ ਸਾਹਿਬ, ਮੈਂ ਤਾਂ ਗੌਰਮਿੰਟ ਦੀ ਪਾਲਿਸੀ ਤੇ ਬੋਲ ਰਿਹਾ ਹਾਂ । ਜੇਕਰ ਸਰਕਾਰ ਦੀ ਪਾਲਿਸੀ ਇਹ ਹੋਵੇ ਕਿ ਇਸ ਬਿਲ ਨੂੰ ਪਾਸ ਨਹੀਂ ਕਰਨਾ ਤਾਂ ਮੈਂ. ਸਪੀਕਰ ਸਾਹਿਬ, ਇਸ ਹਾਊਸ ਵਿਚ ਡਿਕਲੇਅਰ ਕਰਦਾ ਹਾਂ ਕਿ ਮੈਂ ਇਸ ਕਮੇਟੀ ਵਿਚ ਸਰਵ ਨਹੀਂ ਕਰਾਂਗਾ । ਨਹੀਂ ਤਾਂ ਗੌਰਮਿੰਟ ਆਪਣੀ ਪੁਜੀਸ਼ਨ ਕਲੀਅਰ ਕਰੇ ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਕੱਲ ਵੀ ਇਹ ਸਵਾਲ ਆਇਆ ਸੀ ਔਰ ਅੱਜ ਵੀ ਆਇਆ ਹੈ । ਬਿਹਤਰ ਤਾਂ ਇਹ ਸੀ ਕਿ ਅਗਰ ਇਨ੍ਹਾਂ ਨੇ ਕਮੇਟੀ ਵਿਚੋਂ ਡਿਸ-ਐਸੋਸੀਏਟ ਕਰਨਾ ਸੀ ਤਾਂ ਕਰ ਜਾਂਦੇ । ਇਹ ਬੜੀ ਖੁਸ਼ੀ ਨਾਲ ਕਰ ਸਕਦੇ ਸਨ । ਗੌਰਮਿਟ ਕਮੇਟੀ ਦੇ ਮਾਮਲੇ ਵਿਚ ਨਹੀਂ ਆਉਂਦੀ । ਇਸ ਹਾਊਸ ਦੀ ਕਮੇਟੀ ਬਣੀ, ਇਸ ਹਾਊਸ ਵਿਚ ਬਣੀ ਲੇਕਿਨ ਇਸ ਮਾਮਲੇ ਦਾ ਬਹਾਨਾ ਲਾ ਕੇ ਇਹ ਗੱਲ ਕਹਣੀ ਕਿ ਗੌਰਮਿੰਟ ਕੋਈ ਇਧਰ ਉਧਰ ਦੀ ਗੱਲ ਕਰ ਰਹੀ ਹੈ, ਇਹ ਬਿਲਕੁਲ ਗਲਤ ਤੇ ਬੇ-ਬੁਨਿਆਦ ਹੈ । ਰੂਲਿੰਗ ਪਾਰਟੀ ਇਸ ਦੇ ਬਾਰੇ ਜਨਤਾ ਨਾਲ ਕਮਿਟਿਡ ਹੈ । ਇਹ ਆਪਣੇ ਮੈਨੀਫੈਸਟੋ ਵਿਚ ਕਮਿਟਿਡ ਹੈ, ਹਾਊਸ ਵਿਚ ਕਮਿਟਿਡ ਹੈ । ਹਾਊਸ ਵਿਚ ਆਲਰੇਡੀ ਬਿਲ ਇਨਟ੍ਰੋਡਿਊਸ ਕੀਤਾ ਹੋਇਆ ਹੈ । ਬਿਲ ਸਿਲੈਕਟ ਕਮੇਟੀ ਨੂੰ ਦਿਤਾ ਹੋਇਆ ਹੈ । ਹੁਣ ਇਹ ਇਨ੍ਹਾਂ ਦੀ ਮਰਜ਼ੀ ਹੈ ਕਿ ਉਸ ਕਮੇਟੀ ਦੇ ਵਿਚ ਸਰਵ ਕਰਨ ਜਾਂ ਨ ਕਰਨ । ਉਸ ਕਮੇਟੀ ਵਿਚ ਇਨ੍ਹਾਂ ਨੇ ਸਰਵ ਕਰਨਾ ਹੈ ਤਾਂ ਕਰਨ, ਨਹੀਂ ਤਾਂ ਨਾ ਕਰਨ । ਲੇਕਿਨ ਹਰ ਰੋਜ਼ ਇਹ ਕਹਿਣਾ ਕਿ ਅਸੀਂ ਅਸਤੀਫਾ ਦੇ ਦੇਣਾ ਹੈ, ਅਸੀਂ ਡਿਸਐਸੋਸੀਏਸ਼ਨ ਕਰਾਂਗੇ, ਇਹ ਤਰੀਕਾ ਦਰੁਸਤ ਨਹੀਂ ਹੈ । ਪਰ ਫਿਰ ਵੀ ਮੈਂ ਪੁਜੀਸ਼ਨ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਜੇਕਰ ਕਮੇਟੀ ਦੇ ਸਾਰੇ ਮੈਂਬਰ ਆਪਣੀ ਰਿਪੋਰਟ ਦੇ ਦੇਣ ਤਾਂ ਸਰਕਾਰ ਦਾ ਇਹ ਫੈਸਲਾ ਹੈ ਕਿ ਇਸੇ ਸੈਸ਼ਨ ਵਿਚ ਇਹ ਬਿਲ ਪਾਸ ਕੀਤਾ ਜਾਵੇਗਾ । (ਥੰਪਿੰਗ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਮੌੜ, ਜ਼ਿਲ੍ਹਾ ਬਠਿੰਡਾ ਵਿਚ ਇਕ ਲੜਕੀ ਦੀ ਬੇਪਤੀ ਕੀਤੀ ਗਈ ਸੀ । ਉਸ ਦੇ ਬਾਰੇ ਮੈਂ ਕਾਲ ਅਟੈਨਸ਼ਨ ਦਿਤੀ ਸੀ

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਚੈਂਬਰ ਵਿਚ ਤਸ਼ਰੀਫ ਲੈ ਆਉਣਾ, ਉਥੇ ਡਿਸਕਸ ਕਰ ਲੈਣਾ (Brar Sahib, you may come to my Chamber and discuss this matter there.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ 28 ਤਾਰੀਖ ਨੂੰ ਹੋਮ ਮਨਿਸਟਰ ਨੇ ਬਿਆਨ ਦਿਤਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਿਆਨ ਦਿਤਾ ਹੈ ਮੇਰੀ ਬੇਨਤੀ ਹੈ ਕਿ ਇਹ ਤੁਸੀਂ ਗਲਤ ਗਰਾਊਂਡ ਤੇ ਡਿਸਅਲਾਓ ਕੀਤੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਇਕ ਬਹੁਤ ਜ਼ਰੂਰੀ ਧਿਆਨ ਦਿਵਾਊ ਮਤਾ ਹੈ ਕਿ ਕਿਸ ਤਰ੍ਹਾਂ ਇਕ ਇਕਲੀ ਨੌਜਵਾਨ ਲੜਕੀ ਦੀ ਮੌੜਾਂ ਵਿਖੇ ਪੱਤ ਲੁਟੀ ਗਈ ਅਤੇ ਤੁਸੀਂ ਇਸ ਦੀ ਆਗਿਆ ਨਹੀਂ ਦਿੰਦੇ ? (ਵਿਘਨ)

**ਸ੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਤਸ਼ਰੀਫ ਲੈ ਆਉਣਾ (ਵਿਘਨ) ਗੁਲਸ਼ਨ ਜੀ ਤਾਂ ਬੜੇ ਮਿਠੇ ਬੁਲਾਰੇ ਹਨ । (You may come to my Chamber to discuss this matter *(interruption)* Gulshan Ji is a soft spoken man).

**ਸਰਦਾਰ ਧੰਨਾ ਸਿੰਘ ਗੁਲਸ਼ਨ**: ਇਹ ਤਾਂ ਮਾਮਲਾ ਬੜਾ ਗੰਭੀਰ ਹੈ। ਸਪੀਕਰ ਸਾਹਿਬ, ਔਰਤਾਂ ਦੀ ਬੇਇਜ਼ਤੀ ਰੋਜ਼ ਦਿਨ ਦਿਹਾੜੇ ਕੀਤੀ ਜਾਂਦੀ ਹੈ ਅਤੇ ਲੋਕਾਂ ਵਿਚ ਭਾਰੀ ਬੇਚੈਨੀ ਫੈਲੀ ਹੋਈ ਹੈ । ਇਸ ਧਿਆਨ ਦਿਵਾਊ ਮਤੇ ਦੇ ਬਾਰੇ ਵਿਚ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਣਾ ਚਾਹੀਦਾ ਹੈ (ਵਿਘਨ)

## PRESENTATION OF SECOND REPORT OF THE COMMITTEE ON PUBLIC UNDERTAKINGS

**Comrade Satya Pal Dang** (Chairman, Committee on Public Undertaking) : Sir, I beg to present the *second report of the Committee on Public Undertakings on the audit paras appearing in Audit Reports for the year 1968 and 1969 and Reports of Comptroller and Auditor-General for the years 1969-70 and 1970-71 relating to the Public Undertakings of the Punjab Government.

**ਸਰਦਾਰ ਅਜਾਇਬ ਸਿੰਘ ਸੰਧੂ**: ਆਨ ਏ ਪੁਆਇੰਟ ਆਫ ਆਰਡਰ ਸਰ। ਹੁਣੇ ਹੀ ਚੀਫ ਮਨਿਸਟਰ ਸਾਹਿਬ ਨੇ ਆਪਣੇ ਬਿਆਨ ਵਿਚ ਕਿਹਾ ਹੈ ਕਿ ਅਰਬਨ ਪਰਾਪਰਟੀ ਦੀ ਸੀਲਿੰਗ ਦੇ ਬਿਲ ਤੇ ਜਿਹੜੀ ਸਿਲੈਕਟ ਕਮੇਟੀ ਬਣਾਈ ਗਈ ਹੈ ਇਸ ਤੋਂ ਕਿਸੇ ਮੈਂਬਰ ਨੇ ਅਸਤੀਫਾ ਨਹੀਂ ਦਿੱਤਾ। ਮੈਂ ਆਪਣੀ ਪਾਰਟੀ ਵਲੋਂ ਤਿੰਨ ਅਸਤੀਫੇ, ਸਪੀਕਰ ਸਾਹਿਬ, ਆਪ ਨੂੰ ਭੇਜ ਦਿਤੇ ਸਨ। ਕੀ ਉਹ ਪਹੁੰਚ ਗਏ ਹਨ ਜਾਂ ਨਹੀਂ ? ਸਾਨੂੰ ਤਾਂ ਚੀਫ ਮਨਿਸਟਰ ਸਾਹਿਬ ਦੇ ਕਹਿਣ ਦੇ ਬਾਵਜੂਦ ਸ਼ਕ ਹੈ ਕਿ ਸਰਕਾਰ ਇਸ ਕੰਮ ਵਿਚ ਸੀਰੀਅਸ ਨਹੀਂ ਅਤੇ ਇਹ ਬਿਲ ਇਸ ਸੈਸ਼ਨ ਵਿਚ ਨਹੀਂ ਲਿਆਣਾ ਚਾਹੀਦੀ । (ਵਿਘਨ)

**Minister for Finance** (Shri Hans Raj Sharma) : This is playing to the gallery.

**ਸ੍ਰੀ ਸਪੀਕਰ**: ਤੁਹਾਡੇ ਅਸਤੀਫੇ ਮੇਰੇ ਪਾਸ ਪਹੁੰਚੇ ਗਏ ਹਨ ਜੀ। (The resignations have since been received by me.)

---

*Placed in the library of the Punjab Vidhan Sabha.

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ): ਇਨ੍ਹਾਂ ਦਾ ਸ਼ਕ ਤਾਂ ਲੋਕਾਂ ਨੇ ਰਫਾ ਕਰ ਦਿਤਾ ਹੈ। ਅਗੋਂ ਦਾ ਪਤਾ ਨਹੀਂ ।

**Mr. Speaker**: Now, the secretary will make certain announcements.

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਪੰਜਾਬ ਐਪਰੋਪਰੀਏਸ਼ਨ ਬਿਲ, 1973 ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚਾਲੂ ਸਮਾਗਮ ਦੇ ਦੌਰਾਨ ਪਾਸ ਕੀਤਾ ਗਿਆ ਸੀ ਨੂੰ ਰਾਜਪਾਲ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ।

**(i) Resolution under clause 2(a) of Article 213 of the Constitution**
**and**
**(ii) The Punjab Pre-emption (Repeal) Bill, 1973.**

**Mr. Speaker** : A practice in the past has been that the Resolutions disapproving the Ordinances and the Bills seeking replacement of the Ordinances are discussed together, though voting takes place on each item separately.

If the House agrees, the previous practice may be followed.

(*Voices* : Yes, yes.)

**Sardar Surjit Singh Barnala** : Sir, I beg to move —

> That this House dis-approves the Punjab Pre-emption (Repeal Ordinance, 1973 (Punjab Ordinance No. 1 of 1973.)

**Education and Revenue Minister** (Sardar Umrao Singh ): Sir, I beg to move —

> That the Punjab Pre-emption (Repeal) Bill, 1973 be taken into consideration at once.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਪਿਛੇ ਇਕ ਆਰਡੀਨੈਂਸ ਲਿਆਂਦਾ ਗਿਆ ਹੈ ਪੰਜਾਬ ਪਰੀਐਮਪਸ਼ਨ ਐਕਟ ਨੂੰ ਰੀਪੀਲ ਕਰਨ ਲਈ। ਉਸ ਵੇਲੇ ਇਹ ਸਮਝਿਆ ਗਿਆ ਕਿ ਆਰਡੀਨੈਂਸ ਇਸ ਕਿਸਮ ਦੇ ਕਾਨੂੰਨ ਨੂੰ ਖਤਮ ਕਰਨ ਵਾਸਤੇ ਨਹੀਂ ਲਿਆਣਾ ਚਾਹੀਦਾ ਸੀ। ਕਿਉਂਕਿ ਆਰਡੀਨੈਂਸ ਉਨ੍ਹਾਂ ਮਸਲਿਆਂ ਦੇ ਸਬੰਧ ਵਿਚ ਲਿਆਂਦਾ ਜਾਂਦਾ ਹੈ ਜਦੋਂ ਕਿ ਕੁਝ ਅਜਿਹੀਆਂ ਸਮਸਿਆਵਾਂ ਆ ਗਈਆਂ ਹੋਣ ਸੂਬੇ ਦੇ ਸਾਹਮਣੇ ਜਿਨ੍ਹਾਂ ਦਾ ਕੋਈ ਹਲ ਨਾ ਹੋ ਸਕਦਾ ਹੋਵੇ ਅਤੇ ਅਸੈਂਬਲੀ ਦੀਆਂ ਸਿਟਿੰਗ ਨਾ ਹੋ ਰਹੀਆਂ ਹੋਣ। ਇਹ ਕਾਨੂੰਨ ਮੁਦਤ ਮਦੀਤ ਤੋਂ ਚਲਿਆ ਆ ਰਿਹਾ ਹੈ ਅਤੇ ਆਰਡੀਨੈਂਸ ਨੂੰ ਪੇਸ਼ ਕਰਨ ਅਤੇ ਜਾਰੀ ਕਰਨ ਦਾ ਵੀ ਅਸੂਲ ਚਲਿਆ ਆ ਰਿਹਾ ਹੈ। ਸਪੀਕਰ ਸਾਹਿਬ, ਇਹ ਕਾਨੂੰਨ ਬਹੁਤ ਪੁਰਾਣਾ ਹੈ। ਇਸ ਨੂੰ ਰੀਪੀਲ ਕਰਨ ਲਈ ਆਰਡੀਨੈਂਸ ਦੀ ਲੋੜ ਨਹੀਂ ਸੀ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਹ ਆਰਡੀਨੈਂਸ ਡਰ ਦੇ ਮਾਰੇ ਜਾਰੀ ਕੀਤਾ ਹੈ। ਤਾਂ ਕਿ ਇਸ ਤੋਂ ਪਹਿਲਾਂ ਪਬਲਿਕ ਓਪੀਨੀਅਨ ਆ ਜਾਵੇ, ਜੋ ਗਲਤੀਆਂ ਹੋਣ ਸਾਹਮਣੇ ਆ ਜਾਣ। ਇਸ ਤਰ੍ਹਾਂ ਆਰਡੀਨੈਂਸ ਜਾਰੀ ਕਰਨਾ ਗਲਤ ਨੀਤੀ ਹੈ ਅਤੇ ਇਹ ਐਕਸ਼ਨ ਸਰਕਾਰ ਦਾ ਗਲਤ ਸੀ ਇਸ ਦੀ ਮੈਂ ਪੁਰਜ਼ੋਰ ਅੱਖਰਾਂ ਵਿਚ ਨਿਖੇਧੀ ਕਰਦਾ ਹਾਂ।

ਜਿਥੇ ਤਕ ਪੰਜਾਬ ਪਰੀਐਮਪਸ਼ਨ ਐਕਟ ਦਾ ਸੰਬੰਧ ਹੈ ਇਸ ਦਾ ਇਕ ਪੁਰਾਣਾ ਇਤਿਹਾਸ ਹੈ। ਇਹ ਮੁਸਲਿਮ ਲਾ ਵਿਚੋਂ ਨਿਕਲਿਆ ਹੋਇਆ ਕਾਨੂੰਨ ਹੈ। ਇਸਲਾਮ ਦੇ ਸਮੇਂ ਜੋ ਸ਼ਕਲ ਸੀ ਉਹ ਅੰਗ੍ਰੇਜ਼

fmro*

[ਸਰਦਾਰ ਸੁਰਜੀਤ ਸਿੰਘ (ਬਰਨਾਲਾ)]

ਦੇ ਰਾਜ ਵਿਚ ਆ ਕੇ ਬਦਲ ਗਈ ਅਤੇ ਕਾਨੂੰਨ ਦੀ ਸ਼ਕਲ ਬਨਾਉਣ ਦੀ ਕੋਸ਼ਿਸ਼ ਕੀਤੀ ਗਈ। ਸਨ 1905 ਵਿਚ ਇਹ ਪਹਿਲੀ ਵੇਰ ਕਾਨੂੰਨ ਬਣਿਆ। ਇਸ ਤੋਂ ਬਾਦ ਪੰਜਾਬ ਸਿਵਲ ਕੋਡ ਦੀ ਧਾਰਾ 13 ਵਿਚ ਲਿਖਿਆ ਗਿਆ ਕਿ ਪੰਜਾਬ ਪਰੀਐਮਪਸ਼ਨ ਐਕਟ ਅਧੀਨ ਹੈ ਇਸ ਤਰੀਕੇ ਨਾਲ ਕਾਰਵਾਈ ਕੀਤੀ ਜਾਵੇ। ਫਿਰ ਪੰਜਾਬ ਲਾਜ਼ ਐਕਟ 72 ਵਿਚ ਧਾਰਾਵਾਂ ਰਖੀਆਂ ਗਈਆਂ। ਫਿਰ ਇਸ ਦੇ ਅੰਦਰ ਖਾਮੀਆਂ ਵੇਖ ਕੇ 1931 ਵਿਚ ਮੌਜੂਦਾ ਕਾਨੂੰਨ ਦੀ ਸ਼ਕਲ ਦਿਤੀ ਗਈ। ਅਤੇ ਇਸ ਵਿਚ ਮੌਕੇ ਮੌਕੇ ਤੇ ਤਰਮੀਮਾਂ ਕੀਤੀਆਂ ਗਈਆਂ ਪਹਿਲੀ ਵੇਰ 1928 ਵਿਚ ਦੂਜੀ ਵੇਰ 1944 ਵਿਚ ਤੀਜੀ ਵੇਰ 1960 ਵਿਚ ਅਤੇ ਚੌਥੀ ਵੇਰ 1964 ਵਿਚ ਤਰਮੀਮਾਂ ਕੀਤੀਆਂ ਗਈਆਂ। ਹੁਣ ਇਹ ਚੀਜ਼ ਹਾਊਸ ਦੇ ਸਾਹਮਣੇ ਆਈ ਹੈ ਕਿ ਇਸ ਕਾਨੂੰਨ ਨੂੰ ਬਿਲਕੁਲ ਖਤਮ ਕਰ ਦਿਤਾ ਜਾਵੇ। ਇਸ ਕਾਨੂੰਨ ਦੇ ਦੋ ਪਹਿਲੂ ਸਨ। ਲਾ ਕੋਰਟਸ ਇਹ ਕਹਿੰਦੀਆਂ ਸਨ ਕਿ ਕਾਨੂੰਨ ਚੰਗਾ ਹੈ ਪਰ ਇਸ ਵਿਚ ਮਾੜੀਆਂ ਗੱਲਾਂ ਵੀ ਸਨ। ਜਿਥੇ ਤਕ ਚੰਗੀਆਂ ਗਲਾਂ ਦਾ ਸਬੰਧ ਹੈ ਫੁਲ ਬੈਂਚ ਨੇ ਇਸ ਦੇ ਬਾਰੇ ਵਿਚ ਏ. ਆਈ. ਆਰ 1954 ਵਿਚ ਕਿਹਾ ਹੈ:

From a perusal of Ss. 15 and 16 of the Act, it is plain that while S. 15 of the Act gives precedence to the cases...........

From what I have stated above, it is plain that the objects underlying Ss. 15 and 16 of the Act may be briefly enumerated as follows :—

(1) to preserve the integrity of the village and the village community'.

(2) to avoid fragmentation of holdings :

(3) to implement the aganatic theory of the law of succession :

(4) to reduce the chances of litigation and friction and to promote public orde and domestic comfort and :

(5) tc promote private and public decency and convenience.

ਇਹ ਸਨ ਚੰਗੇ ਐਸਪੈਕਟ ਜਿਹੜੇ ਕਿ ਇਸ ਕਾਨੂੰਨ ਵਿਚ ਸਮਝੇ ਜਾਂਦੇ ਸਨ। ਇਹ ਸਮਝਿਆ ਜਾਂਦਾ ਰਿਹਾ ਕਿ ਇਹ ਕਾਨੂੰਨ ਜਾਇਜ਼ ਹੈ ਅਤੇ ਰਹਿਣਾ ਚਾਹੀਦਾ ਹੈ। ਭਾਰਤ ਦੇ ਸੰਵਿਧਾਨ ਬਣਨ ਤੋਂ ਬਾਦ ਇਸ ਨੂੰ ਚੈਲੰਜ ਕੀਤਾ ਗਿਆ ਕਿ ਇਹ ਅਲਟਰਾ ਵਾਇਰਜ਼ ਹੈ, ਸੰਵਿਧਾਨ ਦੀਆਂ ਧਾਰਾਵਾਂ ਦੇ ਮੁਤਜ਼ਾਦ ਹੈ ਤਾਂ ਕੋਰਟ ਨੇ ਹੋਲਡ ਕੀਤਾ ਕਿ ਨਹੀਂ। ਇਸ ਤੋਂ ਬਾਦ, ਸਪੀਕਰ ਸਾਹਿਬ, ਪੰਜਾਬ ਲੈਂਡ ਐਲੀਏਨੇਸ਼ਨ ਐਕਟ ਰਾਹੀਂ ਇਹ ਕੋਸ਼ਿਸ਼ ਕੀਤੀ ਗਈ ਕਿ ਬੇਨਾਮੀ ਟ੍ਰਾਂਜ਼ੈਕਸ਼ਨਾਂ ਕੀਤੀਆਂ ਜਾਣ। ਕੁਝ ਅਜਿਹੇ ਲੋਕ ਵੀ ਆ ਗਏ ਜਿਹੜੇ ਕਿ ਖੇਤੀ ਬਾੜੀ ਨਹੀਂ ਸਨ ਕਰਦੇ, ਧਨਾਡ ਸਨ ਅਤੇ ਖੇਤੀਬਾੜੀ ਕਰਨ ਵਾਲਿਆਂ ਨੂੰ ਐਕਸਪਲਾਇਟ ਕਰਨ ਦੀ ਗਰਜ਼ ਨਾਲ ਖੇਤੀ ਬਾੜੀ ਕਰਨ ਵਾਲੇ ਗਰੀਬ ਲੋਕਾਂ ਤੋਂ ਜ਼ਮੀਨਾਂ ਖਰੀਦਣੀਆਂ ਸ਼ੁਰੂ ਕਰ ਦਿਤੀਆਂ। ਇਨ੍ਹਾਂ ਬੇਨਾਮੀਆਂ ਨੂੰ ਰੋਕਣ ਲਈ ਇਹ ਕਾਨੂੰਨ ਸਾਹਮਣੇ ਆ ਗਿਆ ਪੰਜਾਬ ਪਰੀਐਮਪਸ਼ਨ ਐਕਟ। ਅਤੇ ਇਹ ਇਸ ਕੰਮ ਵਿਚ ਕਾਮਯਾਬ ਵੀ ਹੋਇਆ ਕਿਉਂਕਿ ਜੇਕਰ ਪਿਤਾ ਵੇਚ ਦਿੰਦਾ ਸੀ ਤਾਂ ਪੁਤਰ ਆ ਕੇ ਦਾਹਵਾ ਕਰ ਦਿੰਦਾ ਸੀ (ਵਿਘਨ) ਫਿਰ ਐਕਸਪਲਾਇਟ ਕਰਨ ਵਾਲਿਆਂ ਇਸ ਪਾਸੇ ਧਿਆਨ ਦਿਤਾ ਇਸ ਵਾਸਤੇ ਨਹੀਂ ਕਿ ਉਨ੍ਹਾਂ ਨੇ ਕੋਈ ਖੇਤੀ ਆਪ ਕਰਨੀ ਸੀ ਸਗੋਂ ਇਸ ਵਾਸਤੇ ਕਿ ਉਨ੍ਹਾਂ ਪਾਸ ਜਿਹੜਾ ਕਾਲਾ ਧਨ ਕਮਾਇਆ ਹੋਇਆ ਸੀ ਇਸ ਨੂੰ ਚਿਟਾ ਕਿਵੇਂ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਜ਼ਰੀਆ ਮਿਲ ਗਿਆ ਅਤੇ ਖੁਲ੍ਹ ਕਰ ਦਿਤੀ ਗਈ ਕਿ ਸਾਰੇ ਦੇਸ਼ ਵਿਚ ਹੀ ਜ਼ਮੀਨ ਖਰੀਦੀ ਜਾ ਸਕਦੀ ਹੈ। ਵਡੇ ਵਡੇ ਕਾਰਖਾਨੇ-ਦਾਰਾਂ ਨੇ ਪਿੰਡਾਂ ਵਿਚ ਜਾ ਕੇ ਜ਼ਮੀਨ ਖਰੀਦਣੀ ਸ਼ੁਰੂ ਕਰ ਦਿਤੀ। ਤੁਸੀਂ, ਸਪੀਕਰ ਸਾਹਿਬ, ਆਪ ਵੇਖਿਆ ਹੋਣਾ ਹੈ ਜੀ. ਟੀ. ਰੋਡ ਤੇ ਕਿਤੇ ਓਸਵਾਲ ਫਾਰਮ ਹੈ, ਕਿਤੇ ਬਿਰਲਾ ਫਾਰਮ ਹੈ ਅਤੇ ਕਿਤੇ ਹੋਰ ਕਿਸੇ ਦਾ ਹੈ ਅਤੇ ਕਈ ਕਾਰਖਾਨੇਦਾਰਾਂ ਨੇ ਪੋਲਟਰੀ ਫਾਰਮ ਸੈਟ ਅਪ ਕਰ ਲਏ ਹਨ। ਇਸ ਵਾਸਤੇ ਨਹੀਂ ਕਿ ਦੇਸ਼ ਵਿਚ ਪੈਦਾਵਾਰ ਵਧੇ ਸਗੋਂ ਇਸ ਵਾਸਤੇ ਕਿ ਕਾਲਾ ਧਨ ਚਿਟਾ ਕੀਤਾ ਜਾ ਸਕੇ ਇਸ ਲਈ ਇਹ ਗਰੀਬ ਕਿਸਾਨਾਂ

ਦੀ ਐਕਸਪਲਾਇਟੇਸ਼ਨ ਕੀਤੀ ਗਈ ਜਿਸ ਦਾ ਨਤੀਜਾ ਇਹ ਹੋਇਆ ਕਿ ਜ਼ਮੀਨ ਦੀਆਂ ਕੀਮਤਾਂ ਬਹੁਤ ਵਧ ਗਈਆਂ ਅਤੇ ਇਨਫਲੇਟ ਕਰ ਗਈਆਂ। 10 ਹਜ਼ਾਰ ਰੁਪਏ ਏਕੜ ਦੀ ਜ਼ਮੀਨ 50 ਹਜ਼ਾਰ ਰੁਪਏ ਏਕੜ ਤਕ ਪਹੁੰਚ ਗਈ ਅਤੇ ਕੀਮਤ ਜਾਣ ਕੇ ਉਚੀ ਲਿਖਵਾਈ ਗਈ ਤਾਂ ਕਿ ਕਾਲਾ ਧਨ ਲੁਕਾਇਆ ਜਾ ਸਕੇ। ਇਸ ਦਾ ਨਤੀਜਾ ਇਹ ਹੋਇਆ ਕਿ ਇਹ ਸਮਝ ਲਿਆ ਗਿਆ ਕਿ ਜ਼ਿਮੀਂਦਾਰ ਧਨਾਢ ਬਣ ਗਏ ਹਨ ਅਤੇ ਇਨ੍ਹਾਂ ਪਾਸ ਧਨ ਜ਼ਿਆਦਾ ਆ ਗਿਆ ਹੈ ਤਾਂ ਵੈਲਥ ਟੈਕਸ ਆਦਿ ਲਗਾ ਦਿਤੇ ਗਏ।

ਇਸ ਦੇ ਨਾਲ ਸਪੀਕਰ ਸਾਹਿਬ, ਇਸ ਵਿਚ ਨੁਕਸ ਵੀ ਸਨ ਜਿਨ੍ਹਾਂ ਦਾ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ।

Pre-emption is invidious.

Pre-emption is a piratical right :

It is aggressive and offensive........

ਸੋ ਕੋਈ ਜ਼ਮੀਨ ਵੇਚ ਜਾਂਦਾ ਸੀ ਜਾਇਜ਼ ਤਰੀਕੇ ਨਾਲ ਤਾਂ ਦੂਜਾ ਆ ਕੇ ਮੁਕਦਮਾ ਕਰਕੇ ਜ਼ਮੀਨ ਵਾਪਿਸ ਲੈ ਲੈਂਦਾ ਸੀ। ਇਸ ਦੇ ਨਤੀਜੇ ਮਾੜੇ ਹੁੰਦੇ ਸਨ। ਮੈਨੂੰ ਇਸ ਸਬੰਧ ਵਿਚ ਜ਼ਾਤੀ ਤਜਰਬਾ ਹੈ। ਮੇਰੇ ਪਾਸ ਇਸ ਤਰ੍ਹਾਂ ਦੇ ਕੇਸਿਜ਼ ਆਏ ਨੇ ਜਿਨ੍ਹਾਂ ਵਿਚ ਜ਼ਮੀਨ ਅੱਜ ਤੋਂ 10 ਸਾਲ ਪਹਿਲਾਂ ਵੇਚੀ ਗਈ ਸੀ। 20 ਹਜ਼ਾਰ ਰੁਪਿਆ ਲਗਾਕੇ ਜਿਹੜੀ ਕਿ ਬੰਜਰ ਪਈ ਸੀ ਰਵੈਂਨਡੀ ਨੇ ਆ ਕੇ ਦਰੁਸਤ ਕਰ ਦਿਤੀ। ਉਸ ਨੇ ਜ਼ਮੀਨ ਨੂੰ ਕਾਸ਼ਤ ਕਰਨ ਲਈ ਪੂਰੀ ਮੇਹਨਤ ਕਰਕੇ ਦਰੁਸਤ ਕੀਤਾ, ਕਾਬਲੇ-ਕਾਸ਼ਤ ਬਣਾਇਆ, ਟਿਊਬਵੈਲ ਪਾਣੀ ਦੇਣ ਲਈ ਲਾਇਆ। ਪਰ ਇਤਨਾ ਕੁਝ ਹੋ ਜਾਣ ਦੇ ਬਾਅਦ ਉਸ ਦੇ ਭਤੀਜੇ ਨੇ ਦਾਵਾ ਕਰ ਦਿੱਤਾ। ਇਹ ਦਾਵਾ 10 ਸਾਲ ਅਦਾਲਤ ਦੇ ਵਿਚ ਚਲਦਾ ਰਿਹਾ। ਜਿਸ ਨੇ ਜ਼ਮੀਨ ਖਰੀਦੀ, ਉਸ ਨੂੰ ਠੀਕ ਕੀਤਾ, ਪਾਣੀ ਲਾਉਣ ਦਾ ਪ੍ਰਬੰਧ ਕੀਤਾ ਪਰ ਆਖਿਰ ਵਿਚ ਫੈਸਲਾ ਭਤੀਜੇ ਦੇ ਹਕ ਵਿਚ ਹੋ ਗਿਆ। ਉਸ ਨੂੰ ਆਪਣਾ ਘਰ ਬਾਰ ਬੇਚ ਕੇ 20 ਹਜ਼ਾਰ ਰੁਪਿਆ ਸਾਰੇ ਖਰਚੇ ਦਾ ਦਾਖਲ ਕਰਨਾ ਪਿਆ। ਇਕ ਪਾਸੇ 10–20 ਸਾਲ ਦਾ ਸਮਾਂ ਲੱਗਣਾ, ਪੈਸਾ ਖਰਾਬ ਹੋਣਾ ਅਤੇ ਅਦਾਲਤਾਂ ਵਿਚ ਖਜ਼ਲ ਖੁਆਰ ਹੋਣਾ, ਇਸ ਕਾਨੂੰਨ ਦਾ ਨਤੀਜਾ ਸੀ ਜੋ ਇਸ ਤਰ੍ਹਾਂ ਟਬਰ ਉਜੜ ਗਏ। ਇਹ ਇਸ ਕਾਨੂੰਨ ਦੀ ਭੈੜੀ ਮਿਸਾਲ ਜਾਂ ਇਸ ਕਾਨੂੰਨ ਦਾ ਜੋ ਔਗਣ ਹੈ ਮੈਂ ਆਪਦੇ ਸਾਹਮਣੇ ਰਖਿਆ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਕਾਨੂੰਨ ਅੱਜ ਤੋਂ ਕਈ ਸਾਲ ਪਹਿਲਾਂ ਹੀ ਖਤਮ ਕਰ ਦੇਣਾ ਚਾਹੀਦਾ ਸੀ ਕਿਉਂਕਿ ਹਰ ਪਾਸੇ ਇਸ ਦਾ ਬੁਰਾ ਅਸਰ ਪੈ ਰਿਹਾ ਹੈ। ਮੈਂ ਅਰਜ਼ ਕਰਾਂਗਾ ਕਿ ਸਰਕਾਰ ਨੂੰ ਇਸ ਪਾਸੇ ਤਵੱਜੋ ਦੇਣੀ ਚਾਹੀਦੀ ਹੈ। ਇਸ ਕਾਨੂੰਨ ਦੇ ਪਾਸ ਹੋ ਜਾਣ ਤੋਂ ਬਾਅਦ ਹੁਣ ਜਿਹੜੀਆਂ ਵੀ ਰਜਿਸਟਰੀਆਂ ਹੋਣੀਆਂ ਹਨ ਉਨ੍ਹਾਂ ਦਾ ਕਿਸੇ ਨੂੰ ਵੀ ਕੋਈ ਡਰ ਨਹੀਂ ਰਹਿਣਾ ਕਿ ਉਨ੍ਹਾਂ ਦੀ ਲਗੀ ਹੋਈ ਰਕਮ ਕਿਵੇਂ ਅਜਾਈਂ ਵੀ ਜਾ ਸਕਦੀ ਹੈ। ਪਰ ਇਸ ਦੇ ਨਾਲ ਮੈਂ ਅਰਜ਼ ਕਰਾਂਗਾ ਕਿ ਅਜੇ ਵੀ ਇਸ ਦੇ ਵਿਚ ਇਕ ਤੌਖਲਾ ਹੈ, ਇਕ ਡਰ ਹੈ ਜਾਂ ਇਉਂ ਕਹੋ ਕਿ ਇਸ ਕਾਨੂੰਨ ਦੇ ਵਿਚ ਇਕ ਫਲਾ ਹੈ। ਉਹ ਇਹ ਕਿ ਜਿਹੜਾ ਆਦਮੀ ਜ਼ਮੀਨ ਵੇਚਦਾ ਹੈ ਹੁਣ ਉਸ ਦੀ ਜ਼ਮੀਨ ਹਜ਼ਾਰ ਰੁਪਏ ਏਕੜ ਦੇ ਹਿਸਾਬ ਨਾਲ ਲੈ ਕੇ ਉਹ ਲੋਕ ਜਿਨ੍ਹਾਂ ਪਾਸ ਬਲੈਕ-ਮਨੀ ਹੈ 20,30 ਹਜ਼ਾਰ ਰੁਪਿਆ ਲਿਖਵਾ ਲਿਆ ਕਰਨਗੇ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਿਹੜਾ ਐਗਰੀਕਲਚਰਲ ਸਟਰਕਚਰ ਹੈ ਉਸਦੇ ਵਿਚ ਇਸ ਤਰ੍ਹਾਂ ਦੇ ਮੌਕਾ ਤਾੜੂ ਲੋਕ ਜਿਨ੍ਹਾਂ ਪਾਸ ਪੈਸਾ ਹੈ ਅਤੇ ਉਹ ਇਸ ਨੂੰ ਜਾਇਜ਼ ਵਿਖਾਉਣਾ ਚਾਹੁੰਦੇ ਹਨ, ਨਾਨ ਅਗਰੀਕਲਚਲਰਿਸਟਸ ਹਨ, ਆ ਘੁਸਣਗੇ। ਉਹ ਲੋਕ ਜਿਨ੍ਹਾਂ ਨੂੰ ਖੇਤੀ ਬਾੜੀ ਦਾ ਕੋਈ ਪਤਾ ਨਹੀਂ ਮੁੜ ਇਸ ਸੁਸਾਇਟੀ ਵਿਚ ਦੱਖਲ ਦੇ ਕੇ ਖਰਾਬ ਕਰਨਗੇ। 1960 ਤੋਂ ਬਾਅਦ ਜਿਤਨੀਆਂ ਵੀ ਪ੍ਰੀਐਮਪਸ਼ਨਜ਼ ਹੋਈਆਂ ਸਨ, ਮੁਜ਼ਾਰਿਆਂ ਨੂੰ ਹਕ ਦ੍ਰਿਤੇ ਸੀ। ਇਹ ਲੋਕ ਆ ਕੇ ਖਰਾਬ ਕਰ ਸਕਦੇ ਹਨ ਕਿਉਂਕਿ ਹੁਣ ਅਸੀਂ ਉਸ ਨੂੰ ਵੇਚਣ ਦਾ ਰਾਈਟ ਦੇ ਦਿਤਾ ਹੈ। ਮਾਲਕ ਜੇ ਬੇਚਣਾ ਚਾਹੇ ਬੇਚ ਸਕਦਾ ਹੈ। ਜੇ ਉਹ ਪ੍ਰੀਐਮਪਸ਼ਨ ਦਾ ਦਾਵਾ ਵੀ ਕਰੇ ਤਾਂ ਫੇਰ ਉਸ ਨੂੰ ਘਾਟਾ ਹੀ ਪੈਣਾ ਹੈ। ਇਨ੍ਹਾਂ

[ਸਰਦਾਰ ਸੁਰਜੀਤ ਸਿੰਘ (ਬਰਨਾਲਾ)

ਸਾਰੀਆਂ ਗਲਾਂ ਨੂੰ ਵੇਖਦੇ ਹੋਏ ਸਾਨੂੰ ਇਸ ਕਾਨੂੰਨ ਨੂੰ ਖਤਮ ਕਰਨਾ ਚਾਹੀਦਾ ਹੈ । ਇਸ ਦੀ ਧਾਰਾ 2 ਦੇ ਵਿਚ ਇਕ ਕਨਫੀਊਜ਼ਨ ਹੈ। ਇਸ ਵਿਚ ਲਿਖਿਆ ਹੈ—

Punjab Pre-emption Act is hereby repealed provided that such repeal shall not effect the previous operation of the Act etc.

ਸਾਰੀ ਗਲ ਕਹਿਣ ਦਾ ਮੇਰਾ ਮਤਲਬ ਇਹ ਹੈ ਕਿ ਜੋ ਮੁਕਦਮੇਂ ਚਲ ਰਹੇ ਹਨ ਤਾਂ ਉਨ੍ਹਾਂ ਤੇ ਅਸਰ ਅੰਦਾਜ਼ ਹੋਣ ਦਾ ਕੋਈ ਡਰ ਨਹੀਂ ਹੋਵੇਗਾ ਜੇ ਇਸ ਸੁਬੰਧ ਵਿਚ ਕੋਈ ਰਾਈਟ ਪ੍ਰੋਵੀਜ਼ਨ ਹੋ ਜਾਵੇ, ਮੈਂ ਸਮਝਦਾ ਹਾਂ ਕਿ ਇਸ ਗਲ ਨੂੰ ਹੁਣ ਖਤਮ ਕਰ ਦੇਣਾ ਚਾਹੀਦਾ ਹੈ। ਇਸ ਬਾਰੇ ਇਕ ਅਮੈਂਡਮੈਂਟ 1964 ਦੇ ਵਿਚ ਪੇਸ਼ ਵੀ ਕੀਤੀ ਗਈ ਸੀ । ਉਸ ਵੇਲੇ ਇਕ ਸੈਕਸ਼ਨ ਪਾ ਦਿੱਤੀ ਗਈ ਸੀ। ਹੁਣ ਮੈਂ ਸਮਝਦਾ ਹਾਂ ਕਿ ਲਿਟੀਗੇਸ਼ਨ ਖਤਮ ਕਰ ਦੇਣੀ ਚਾਹੀਦੀ ਹੈ। ਇਸ ਪਾਸੇ ਤੋਂ ਸਰਕਾਰ ਨੂੰ ਇਸ ਬਿਲ ਵਿਚ ਕੁਝ ਅਮੈਂਡਮੈਂਟ ਸ ਵੀ ਆਈਆਂ ਹਨ ਜਿਨ੍ਹਾਂ ਦਾ ਮਕਸਦ ਵੀ ਇਹੋ ਹੈ ਕਿ ਲਿਟੀਗੇਸ਼ਨ ਖਤਮ ਹੋਣੀ ਚਾਹੀਦੀ ਹੈ । ਤੁਸੀਂ ਹੈਰਾਨ ਤਾਂ ਹੋਵਗੇ ਕਿ ਇਹ ਗਲ ਇਕ ਵਕੀਲ ਕਹਿ ਰਿਹਾ ਹੈ। ਪਰ ਅਸਲ ਗਲ ਇਹ ਹੈ ਕਿ ਸਾਡੀ ਪਾਰਟੀ ਇਹ ਚੀਜ਼ ਚਾਹੁੰਦੀ ਹੈ ਕਿ ਜ਼ਿਮੀਦਾਰਾਂ ਨੂੰ ਘਟ ਤੋਂ ਘਟ ਲਿਟੀਗੇਸ਼ਨ ਹੋਵੇ । ਇਸ ਤਰ੍ਹਾਂ ਕਰਨ ਲਈ ਸਾਡੀ ਪਾਰਟੀ ਨੇ ਪਹਿਲਾਂ ਵੀ ਫੈਸਲਾ ਕੀਤਾ ਸੀ, ਪਰ ਕੁਝ ਵਿਘਨ ਪੈ ਗਏ ਜਿਨ੍ਹਾਂ ਕਾਰਣ ਅਸੀਂ ਕਰ ਨਹੀਂ ਸਕੇ । ਇਹ ਲਫਜ਼ ਕਹਿੰਦਾ ਹੋਇਆ ਕਿ ਇਸ ਚੀਜ਼ ਨੂੰ ਹੁਣ ਖਤਮ ਕਰ ਦੇਣਾ ਚਾਹੀਦਾ ਹੈ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**Mr. Speaker : Motion moved—**

(i) that this House disapproves the Punjab Pre-emption (Repeal) Ordinance, 1973 (Punjab Ordinance No. 1 of 1973).

(ii) That the Punjab Pre-emption (Repeal) Bill 1973 be taken into consideration at once.

Both the Motions will be discussed together.

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ): ਸਪੀਕਰ ਸਾਹਿਬ, ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ, ਜਿਸ ਨੇ ਪ੍ਰੀਐਮਪਸ਼ਨ ਬਿਲ ਦੇ ਲਈ ਆਰਡੀਨੈਂਸ ਲਿਆਂਦਾ ਹੈ। ਅੱਜ ਹਾਊਸ ਦੇ ਸਾਹਮਣੇ ਬਿਲ ਪੇਸ਼ ਹੋਇਆ ਅਤੇ ਇਸ ਵਿਚ ਅਮੈਂਡਮੈਂਟਸ ਵੀ ਮੂਵ ਹੋਈਆਂ। ਇਸ ਦੇ ਨਾਲ ਹੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੇ ਵੀ ਆਖਿਆ ਕਿ ਅਮੈਂਡਮੈਂਟਸ ਮਨਜ਼ੂਰ ਹੋਣੀਆਂ ਚਾਹੀਦੀਆਂ ਹਨ। ਪੰਜਾਬ ਸਰਕਾਰ ਨੇ, ਉਹ ਪ੍ਰੀਐਮਪਸ਼ਨ ਦਾ ਬਿਲ ਜਿਹੜਾ 1913 ਵਿਚ, ਯਾਨੀ 60 ਸਾਲ 30 ਦਿਨ ਪਹਿਲਾਂ ਬਣਿਆ ਸੀ, ਉਸ ਦੇ ਬਦਲੇ ਅੱਜ ਇਹ ਪ੍ਰੀਐਮਪਸ਼ਨ ਦਾ ਬਿਲ ਲਿਆ ਕੇ ਸਰਕਾਰ ਨੇ ਐਗਰੀਕਲਚਰਿਸਟਸ ਨੂੰ, ਹਰੀਜਨਾਂ ਨੂੰ ਇਨਸਾਫ ਦਿੱਤਾ ਹੈ। ਅੱਗੇ ਇਕ ਨਾਨ ਐਗਰੀਕਲਚਰਿਸਟ, ਐਗਰੀਕਲਚਰਿਟਸ ਦੀ ਜ਼ਮੀਨ ਖਰੀਦ ਨਹੀਂ ਸਕਦਾ ਸੀ। ਪਰ ਅੱਜ ਦਾ ਵਾਯੂ ਮੰਡਲ ਵੇਖਦੇ ਹੋਏ ਹਿੰਦੋਸਤਾਨ ਦੇ ਨੇਤਾਵਾਂ ਨੇ ਕਲਾਸ-ਲੈਸ ਸੋਸਾਇਟੀ ਪੈਦਾ ਕਰਨ ਦਾ ਯਤਨ ਕੀਤਾ । ਐਗਰੀਕਲਚਰਿਟਸ ਅਤੇ ਨਾਨ ਐਗਰੀਕਲਚਰਿਟਸ ਦੇ ਆਪਸ ਵਿਚ ਸਬੰਧ ਪੈਦਾ ਕੀਤੇ। ਹੁਣ ਮੈਂ ਸਰਕਾਰ ਨੂੰ ਇਹ ਵੀ ਕਹਾਂਗਾ ਕਿ ਇਹ ਅਮੈਂਡਮੈਂਟਸ ਵੀ ਮਨ ਲੈਣੀਆਂ ਚਾਹੀਦੀਆਂ ਹਨ । ਐਸੇ ਕੇਸਿਜ਼ ਜਿਨ੍ਹਾਂ ਦੀਆਂ ਰਜਿਸਟਰੀਆਂ 23 ਜਨਵਰੀ ਤੋਂ ਬਾਅਦ ਵਿਚ ਹੋਈਆਂ, ਉਨ੍ਹਾਂ ਤੇ ਇਹ ਲਾਗੂ ਨਹੀਂ ਹੋਵੇਗਾ, ਉਨ੍ਹਾਂ ਨੂੰ ਪ੍ਰੀਐਮਪਟ ਕੀਤਾ ਜਾ ਸਕਦਾ ਹੈ। ਮੈਂ ਸਰਦਾਰ ਉਮਰਾਓ ਸਿੰਘ ਅਗੇ ਬੇਨਤੀ ਕਰਦਾ ਹਾਂ ਕਿ ਜੋ ਅਮੈਂਡਮੈਂਟ ਸ਼੍ਰੀ ਗੋਇਲ ਅਤੇ ਹੋਰ ਮੈਂਬਰਾਂ ਨੇ ਦਿਤੀ ਹੈ ਉਸ ਨੂੰ ਇਹ ਮੰਨ ਲੈਣ। (ਅਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ) ਇਹ ਕਿਹਾ ਜਾਂਦਾ ਹੈ ਕਿ ਅਜਿਹਾ ਕਾਨੂੰਨ ਰੀਟਰੋਸਪੈਕਟਵਲੀ ਲਾਗੂ ਨਹੀਂ ਹੋ ਸਕਦਾ। ਪਰ ਹਾਈ ਕੋਰਟ ਦੀਆਂ ਔਰ ਸੁਪਰੀਮ ਕੋਰਟ ਦੀਆਂ

ਕਈ ਜਜਮੈਂਟਾਂ ਇਸ ਸਬੰਧ ਵਿਚ ਆ ਚੁਕੀਆਂ ਹਨ ਜਿਨ੍ਹਾਂ ਦੇ ਮੁਤਾਬਿਕ ਇਹ ਰੀਟਰੋਸਪੇਕਟਵਲੀ ਲਾਗੂ ਹੋ ਸਕਦਾ ਹੈ। ਇਸ ਬਾਰੇ ਹਰਿਆਣੇ ਨੇ ਵੀ 1972 ਵਿਚ ਇਕ ਬਿਲ ਪਾਸ ਕੀਤਾ ਹੈ। ਜਿਥੋਂ ਤਕ ਇਸ ਅਮੈਂਡਮੈਂਟ ਦਾ ਤੁਅਲਕ ਹੈ ਮੈਂ ਸਮਝਦਾ ਹਾਂ ਕਿ ਇਹ ਅਮੈਂਡਮੈਂਟ ਵੀ ਵੇਗ ਹੈ। ਇਸ ਵਿਚ ਵੀ ਇਹ ਨਜ਼ਰ ਨਹੀਂ ਆਇਆ ਕਿ ਕਿਹੜੀ ਤਰੀਕ ਤੋਂ ਇਹ ਲਾਗੂ ਹੋਵੇਗਾ।

'On and from the date of commencement of the Punjab Pre-emption (Repeal) Act, 1973, Who knows from which date [the commencement shall possibly start ? It might start after two to three months. The Commencement cannot be started unless the Bill is assented to by the President.

ਮੇਰੀ ਬੇਨਤੀ ਹੈ ਕਿ ਵਜ਼ੀਰ ਸਾਹਿਬ ਨੂੰ ਕੋਈ ਪਾਰਟੀਕੁਲਰ ਡੇਟ ਇਸ ਬਾਰੇ ਨਿਅਤ ਕਰਨੀ ਚਾਹੀਦੀ ਹੈ ਕਿ ਇਸ ਡੇਟ ਤੋਂ ਫਿਊਚਰ ਵਿਚ ਕੋਈ ਡਿਗਰੀ ਪਾਸ ਨਹੀਂ ਹੋਵੇਗੀ ਕਿਉਂਕਿ ਜੇ ਇਸ ਬਿਲ ਨੂੰ ਵਕਤ ਲਗ ਗਿਆ ਜਿਸ ਤਰ੍ਹਾਂ ਕਿ 3/4 ਮਹੀਨੇ ਲਗ ਹੀ ਜਾਂਦੇ ਹਨ ਪਰੈਜ਼ੀਡੈਂਟ ਤੋਂ ਮਨਜ਼ੂਰੀ ਲੈਂਦੇ ਹੋਏ, ਉਤਨੀ ਦੇਰ ਵਿਚ ਤਾਂ ਸਬੰਧਤ ਪਾਰਟੀਆਂ **ਨਾਲ ਮਿਲ ਕੇ ਆਪਣੇ ਹੱਕ ਵਿਚ ਡਿਗਰੀਆਂ ਪਾਸ ਕਰਵਾ ਲੈਣਗੀਆਂ।

**ਸ੍ਰੀ ਸਪੀਕਰ** : ** ਦਾ ਸ਼ਬਦ ਐਕਸਪੰਜ ਕਰ ਦਿੱਤਾ ਜਾਵੇ। (The word * may be expunged)

**ਚੌਧਰੀ ਦਰਸ਼ਨ ਸਿੰਘ**: ਮੈਂ ਵਾਪਸ ਹੀ ਲੈਂਦਾ ਹਾਂ ਜੀ। ਪਰ ਇਹ ਲੋਕ ਮਿਲ ਗਿਲ ਕੇ ਆਪਣੇ ਹੱਕ ਵਿਚ ਡਿਗਰੀਆਂ ਕਰਵਾ ਲੈਣਗੇ। ਇਸ ਲਈ ਜ਼ਰੂਰੀ ਹੈ ਕਿ ਕੋਈ ਡੇਟ ਨੀਅਤ ਕੀਤੀ ਜਾਵੇ। ਜਿਸ ਮੁਤਾਬਕ ਹੋਵੇ ਕਿ ...

From today there shall be no decree from any court in any Pre-emption suit.

**ਸ੍ਰੀ ਸਪੀਕਰ** : ਜਿਸ ਤਰੀਕ ਤੋਂ ਆਰਡੀਨੈਂਸ ਇਸ਼ੂ ਹੋਇਆ ਹੈ ਉਹ ਹੀ ਨੀਅਤ ਕਰ ਲੈਣ। (The date on which the Ordinance was issued may be fixed for this purpose.)

**ਚੌਧਰੀ ਦਰਸ਼ਨ ਸਿੰਘ** : ਇਹ ਵੀ ਠੀਕ ਹੈ ਜੀ ਕਿ 23 ਜਨਵਰੀ, 1973 ਤੋਂ ਇਹ ਐਕਟ ਲਾਗੂ ਕੀਤਾ ਜਾਵੇ। ਇਸ ਤਰੀਕ ਤੋਂ ਪਿਛੋਂ ਜਿਤਨੀਆਂ ਡਿਗਰੀਆਂ ਪਾਸ ਹੋਈਆਂ ਹਨ ਉਹ ਸਾਰੀਆਂ ਨਲ ਐਂਡ ਵਾਇਡ ਕਰਾਰ ਦਿਤੀਆਂ ਜਾਣ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੀਆਂ ਡਿਗਰੀਆਂ ਪਾਸ ਹੋ ਗਈਆਂ ਹਨ ਪਰ ਉਨ੍ਹਾਂ ਦੀ ਐਗਜ਼ੀਕਿਊਸ਼ਨ ਨਹੀਂ ਹੋਈ।

Many parties have gone in for appeal and the decrees of the Courts are pending. Those decrees have not been executed so far.

ਜੋ ਡਿਗਰੀਜ਼ ਚਲ ਰਹੀਆਂ ਹਨ ਉਨ੍ਹਾਂ ਨੂੰ ਸਟੇ ਦੇ ਦੇਣ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਂਗਾ ਕਿ ਉਹ ਵੇਗ ਗਲ ਨਾ ਕਰਨ। ਹਾਊਸ ਵਿਚ ਕਲੀਅਰ ਸ਼ਬਦਾਂ ਵਿਚ ਕਹਿਣ ਕਿ ਉਹ ਜੋ ਡਿਗਰੀਆਂ ਚਲ ਰਹੀਆਂ ਹਨ ਉਨ੍ਹਾਂ ਨੂੰ ਸਟੇ ਕਰ ਦੇਣਗੇ।

**ਸ੍ਰੀ ਸਪੀਕਰ**: ਖਤਮ ਹੀ ਕਰ ਦੇਣ ਸਟੇ ਦੀ ਥਾਂ ਤੇ। (Those may be declared null and void instead of giving a stay order)

---

*Expunged as ordered by the Chair

**ਚੌਧਰੀ ਦਰਸ਼ਨ ਸਿੰਘ** : ਜਦੋਂ ਚੇਅਰ ਵਲੋਂ ਐਸ਼ੋਰੈਂਸ ਆ ਗਈ ਹੈ ਤਾਂ ਠੀਕ ਹੈ। ਇਨ੍ਹਾਂ ਅਗੇ ਕੋਈ ਕਾਨੂੰਨੀ ਹਿਚ ਵੀ ਨਹੀਂ ਹੈ। ਜੇ ਹੈ ਤਾਂ ਜਿਸ ਤਰ੍ਹਾਂ ਹਰਿਆਣੇ ਨੇ ਕਾਨੂੰਨ ਪਾਸ ਕੀਤਾ ਹੈ, ਉਸ ਤਰ੍ਹਾਂ ਕਰ ਦੇਣ There is an Act in Haryana, namely, the Haryana Public Premises and Land (Eviction and Rent Recovery) Act, 1972. This Act has already been challenged and upheld.

ਔਰ ਉਥੇ ਕਿਹਾ ਹੈ ਕਿ ਜਿਹੜੀਆਂ ਪਹਿਲੀਆਂ ਪਾਸ ਹੋਈਆਂ ਡਿਗਰੀਆਂ ਲਾਗੂ ਨਹੀਂ ਹੋਈਆਂ ਉਨ੍ਹਾਂ ਨੂੰ ਲਾਗੂ ਨਾ ਕੀਤਾ ਜਾਵੇ ਅਤੇ ਜਿਹੜੇ ਕੇਸ ਪਏ ਹਨ ਉਹ ਵਾਪਸ ਲੈ ਲਏ ਜਾਣ।

A decree is pending till that appeal is there. The decree is absolutely useless unless it is executed. Supposing it is executed it can be set aside in appeal. Right of appeal still lies with the appellant.

ਇਸ ਲਈ ਮੇਰੀ ਇਹ ਗੁਜ਼ਾਰਿਸ਼ ਹੈ ਕਿ ਜਿਹੜੀਆਂ ਡਿਗਰੀਆਂ ਪੈਂਡਿੰਗ ਹਨ, ਅਗੇਂਸਟ ਦੀ ਰੂਲ ਹੋਈਆਂ ਹਨ, ਜੇ ਤੁਸੀਂ ਕਲਾਸ-ਲੈਸ ਸੁਸਾਇਟੀ ਬਣਾਉਣੀ ਹੈ ਤਾਂ ਉਨ੍ਹਾਂ ਨੂੰ ਖਤਮ ਕਰੋ ਅਤੇ ਜਿਹੜੀ ਡਿਗਰੀ ਪਾਸ ਹੋ ਗਈ ਹੈ ਪਰ ਅਨ ਡਿਊ ਹੈ ਉਹ ਲਾਗੂ ਨਹੀਂ ਕੀਤੀ ਜਾਣੀ ਚਾਹੀਦੀ। ਇਸ ਵਿਚ ਮੌਰਲ ਸਵਾਲ ਵੀ ਹੈ (ਵਿਘਨ) ਇਸ ਬਾਰੇ ਟ੍ਰੇਜ਼ਰੀ ਬੈਂਚਿਜ਼ ਤੋਂ ਵੀ ਅਵਾਜ਼ ਉਠੀ ਹੈ। (ਵਿਘਨ) ਇਹ ਤਾਂ ਮੇਰੀ ਰਿਕਵੈਸਟ ਹੈ।

**ਸ੍ਰੀ ਸਪੀਕਰ** : ਰਾਜਿਆਂ ਦੇ ਤਖਤ ਖੋਹ ਲਏ ਉਹਨਾਂ ਦੀਆਂ ਜਗੀਰਾਂ ਖੋਹ ਲਈਆਂ, ਕੀ ਇਹ ਵੀ ਠੀਕ ਨਹੀਂ ਸੀ ? (ਵਿਘਨ) (Rajas have been dethroned, their jagirs confiscated; was that improper?) (interruption)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਲਾਸ-ਲੈਸ ਸੁਸਾਇਟੀ ਬਣਾਉਣੀ ਹੋਵੇ ਤਾਂ ਲੋਕਾਂ ਦੇ ਭਲੇ ਲਈ ਮਾਰਲ ਨੂੰ ਵੀ ਕਈ ਵਾਰੀ ਸੈਂਟ ਅਸਾਈਡ ਕਰਨਾ ਪੈਂਦਾ ਹੈ। (ਵਿਘਨ) ਸੋ ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਡਿਗਰੀਆਂ ਪੈਂਡਿੰਗ ਹਨ, ਸਰਕਾਰ ਉਨ੍ਹਾਂ ਨੂੰ ਵਾਪਸ ਲੈ ਲਵੇ ਅਤੇ ਜਿਹੜੀਆਂ ਡਿਗਰੀਆਂ ਪਾਸ ਹੋ ਚੁਕੀਆਂ ਹਨ ਪਰ ਅਜੇ ਐਗਜ਼ੀਕਿਊਟ ਨਹੀਂ ਹੋਈਆਂ, ਉਨ੍ਹਾਂ ਨੂੰ ਲਾਗੂ ਨਾ ਕੀਤਾ ਜਾਵੇ । ਇੰਨੇ ਸ਼ਬਦ ਕਹਿ ਕੇ ਮੈਂ ਬੈਠਦਾ ਹਾਂ ।

**ਕਾਮਰੇਡ ਅੱਛਰਾ ਸਿੰਘ** (ਧੂਰੀ): ਸਪੀਕਰ ਸਾਹਿਬ, ਜਿਹੜਾ ਬਿਲ ਹੁਣ ਹਾਊਸ ਦੇ ਸਾਹਮਣੇ ਹੈ ਇਹ 1913 ਵਿਚ ਐਕਟ ਬਣਿਆ ਸੀ ਔਰ ਪਿਛਲੀ ਜਨਵਰੀ ਵਿਚ ਸਰਕਾਰ ਨੇ ਇਸ ਬਾਰੇ ਆਰਡੀਨੈਂਸ ਜਾਰੀ ਕੀਤਾ ਸੀ।

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਅਗਲੇ ਬੈਂਚਾਂ ਤੇ ਕੋਈ ਵੀ ਵਜ਼ੀਰ ਨਹੀਂ ਬੈਠਾ ਹੋਇਆ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਅਗੇ ਆ ਜਾਓ। (ਵਿਘਨ) ਸੰਧੂ ਸਾਹਿਬ, ਇਹ ਤੁਹਾਡਾ ਦਬਕਾ ਮੰਨਦੇ ਹਨ। (Addressing the Education Minister: Please take your seat on the front benches. (interruption) Sandhu Sahib does not want to incur your displeasure.)

**ਸਰਦਾਰ ਅਜਾਇਬ ਸਿੰਘ ਸੰਧੂ** : ਹਾਲੇ ਤਾਂ ਅਸੀਂ ਇਨ੍ਹਾਂ ਨੂੰ ਕੁਝ ਕਿਹਾ ਹੀ ਨਹੀਂ ਹੈ

**ਕਾਮਰੇਡ ਅੱਛਰਾ ਸਿੰਘ** : ਇਹ ਜਿਹੜੀ ਹਕ ਸ਼ੁਫੇ ਨੂੰ ਬਦਲਣ ਲਈ ਬਿਲ ਲਿਆਏ ਹਨ ਇਹ ਇਕ ਚੰਗੀਅਟੇ ਪਟ ਹੈ। ਇਹ ਕਾਨੂੰਨ ਪਹਿਲਾਂ 1913 ਵਿਚ ਬਣਿਆ ਸੀ ਅਤੇ ਫਿਰ 1964 ਵਿਚ ਇਸ ਵਿਚ ਅਮੈਂਡਮੈਂਟ ਹੋਈ ਸੀ। ਇਹ ਸਰਕਾਰ ਜਿਹੜੀ ਇਹ ਦਾਅਵਾ ਕਰਦੀ ਹੈ ਕਿ ਅਸੀਂ ਕਲਾਸ-ਲੈਸ ਸੁਸਾਇਟੀ ਬਣਾਉਣੀ ਹੈ, ਗਰੀਬੀ ਅਤੇ ਅਮੀਰੀ ਵਿਚਲਾ ਪਾੜਾ ਮਿਟਾਉਣਾ ਹੈ ਤਾਂ ਇਸ ਲਈ ਜ਼ਰੂਰੀ ਹੈ ਕਿ ਇਹ ਰਾਜ ਪ੍ਰਬੰਧ ਦਾ ਢਾਂਚਾ ਜੋ ਹੈ ਜਿਸ ਵਿਚ ਰਿਸ਼ਵਤ ਆਮ ਚਲਦੀ ਹੈ ਇਸ ਨੂੰ ਸੁਧਾਰਣਾ ਜ਼ਰੂਰੀ ਹੈ। ਸਿਰਫ਼ ਕਾਨੂੰਨ ਪਾਸ ਕਰਨ ਨਾਲ ਇਹ ਪਾੜਾ ਅਤੇ ਇਹ ਰਿਸ਼ਵਤ ਦੂਰ ਨਹੀਂ ਹੋ ਸਕਦੀ। ਇਸ ਦੇ ਨਾਲ ਹੀ ਇਕਹੋਰ ਗਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਿਛਲਾ ਕਾਨੂੰਨ ਸੀ ਜਿਸ ਵਿਚ ਇਹ ਤਰਮੀਮ ਲੈ ਕੇ ਆਏ ਹਨ ਉਸ ਵਿਚ ਮੁਜ਼ਾਰੇ ਲਈ, ਆਕੂਪੈਂਟ ਮੁਜ਼ਾਰੇ ਲਈ ਹੱਕ ਸ਼ੁਫੇ ਦਾ ਹੱਕ ਮਹਿਫੂਜ਼ ਸੀ। ਕੁੱਝ ਹੱਦ ਤਕ। ਮੈਂ ਸਮਝਦਾ ਹਾਂ ਕਿ ਹੁਣ ਉਸ ਹੱਕ ਦੀ ਪੂਰੀ ਤਰ੍ਹਾਂ ਮਹਫੂਜ਼ ਨਹੀਂ ਕੀਤੀ ਜਾ ਰਹੀ। ਮੈਂ ਇਸ ਦੇ ਨਾਲ ਇਹ ਵੀ ਅਰਜ਼ ਕਰਦਾ ਹਾਂ ਕਿ ਜੇ ਇਹ ਸਿੰਸੀਅਰਲੀ ਇਸ ਕਾਨੂੰਨ ਨੂੰ ਲਾਗੂ ਕਰਨਾ ਚਾਹੁੰਦੇ ਹਨ ਤਾਂ ਜਿਹੜੀ ਲਿਟੀਗੇਸ਼ਨ ਪੈਂਡਿੰਗ ਹੈ ਉਸ ਨੂੰ ਰਾਈਟ ਆਫ਼ ਕਰ ਦਿਤਾ ਜਾਵੇ। ਜਿਸ ਤਰ੍ਹਾਂ ਕਿ ਰਾਈਟ ਆਫ ਵਿਲ, ਇਹ ਜਿਹੜਾ ਵਸੀਹਤ ਦਾ ਹੱਕ ਹੈ ਇਹ ਬੜੀਆਂ ਪੇਚੀਦਗੀਆਂ ਪੈਦਾ ਕਰਦਾ ਹੈ। ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇਹ ਬੜੀ ਅੱਛੀ ਗਲ ਹੋਵੇਗੀ। ਜਿਸ ਤਰ੍ਹਾਂ ਕਿ ਇਥੇ ਗਲਾਂ ਕੀਤੀਆਂ ਜਾਂਦੀਆਂ ਹਨ ਕਿ ਸਮਾਜਵਾਦ ਲਿਆਉਣਾ ਹੈ' ਸਮਾਜਵਾਦ ਤਾਂ ਹੁੰਦਾ ਹੈ ਜੇ ਪਰਾਪਰਟੀ ਸਾਰੀ ਕੌਮ ਦੀ ਹੋਵੇ ਅਤੇ ਕੌਮ ਸਾਰਿਆਂ ਨੂੰ ਵੰਡੇ। ਇਸ ਵਿਚ ਜਿਹੜੀਆਂ ਰੁਕਾਵਟਾਂ ਆ ਰਹੀਆਂ ਹਨ ਇਨ੍ਹਾਂ ਸਾਰੀਆਂ ਨੂੰ ਰੀਪੀਲ ਕਰ ਦੇਣਾ ਚਾਹੀਦਾ ਹੈ। ਇਸ ਚੀਜ਼ ਨੂੰ ਪਰੈਕਟੀਕਲ ਰੂਪ ਦੇਣਾ ਚਾਹੀਦਾ ਹੈ। ਗਲਾਂ ਕਰਨ ਦਾ ਕੋਈ ਫਾਇਦਾ ਨਹੀ ਹੋਵੇਗਾ। ਇਸ ਦੇ ਨਾਲ ਹੀ ਨਾਲ ਮੁਜ਼ਾਰਿਆਂ ਦਾ ਹੱਕ ਇਸ ਵਿਚ ਰਖਣਾ ਚਾਹੀਦਾ ਹੈ। ਜਿਹੜੇ ਵੀ ਜੈਨੂਅਨ ਮੁਜ਼ਾਰੇ ਹੋਣ ਉਨ੍ਹਾਂ ਨੂੰ ਪਰੀਐਮਪਸ਼ਨ ਦਾ ਰਾਈਟ ਹੋਵੇ। ਮੈਂ ਤਜਵੀਜ਼ ਕਰਾਂਗਾ ਕਿ ਜਨਵਰੀ, 1973 ਜਦ ਤੋਂ ਇਹ ਸ਼ਾਹੀ ਫਰਮਾਨ ਕੀਤਾ ਗਿਆ ਹੈ ਉਸ ਤਾਰੀਖ ਤੋਂ ਹੀ ਜਿਹੜੇ ਪੈਂਡਿੰਗ ਕੇਸਿਜ਼ ਪਏ ਹਨ ਪੰਜਾਬ ਦੀਆਂ ਅਦਾਲਤਾਂ ਵਿਚ ਉਨ੍ਹਾਂ ਸਾਰੇ ਦੇ ਸਾਰੇ ਕੇਸਿਜ਼ ਵਾਸਤੇ ਕਾਨੂੰਨ ਵਿਚ ਵਿਵਸਥਾ ਹੋਣੀ ਚਾਹੀਦੀ ਹੈ ਕਿ ਉਹ ਆਟੋਮੈਟੀਕਲੀ ਖਤਮ ਹੋ ਜਾਣਗੇ। ਜਿਹੜਾ ਇਥੇ ਜ਼ਮੀਨ ਦੀ ਹੱਦਬੰਦੀ ਦਾ ਕਾਨੂੰਨ ਲਗਦਾ ਰਿਹਾ ਹੈ ਉਸ ਤੋਂ ਡਰਦੇ ਮਾਰੇ ਲੈਂਡਲਾਰਡਾਂ ਨੇ ਜ਼ਮੀਨਾਂ ਵੇਚੀਆਂ ਹਨ। (ਵਿਘਨ) ਇਨ੍ਹਾਂ ਮੁਜ਼ਾਰਿਆਂ ਨੇ ਇਨ੍ਹਾਂ ਜ਼ਮੀਨਾਂ ਨੂੰ ਸੰਵਾਰਿਆਂ। ਇਰੀਗੇਸ਼ਨ ਵਾਸਤੇ ਫੈਸੀਲੀਟੀਜ਼ ਪਰੋ-ਵਾਈਡ ਕੀਤੀ ਅਤੇ ਹੋਰ ਵੀ ਬੜੀ ਇਨਵੈਸਟਮੈਂਟ ਕੀਤੀ। ਜਿਹੜੀ ਜ਼ਮੀਨ ਉਦੋਂ ਹਜ਼ਾਰ ਰੁਪਏ ਫੀ ਏਕੜ ਸੀ ਅੱਜ ਕਲ ਉਹ ਦਸ ਹਜ਼ਾਰ, ਪਦਰਾਂ ਹਜ਼ਾਰ ਰੁਪਏ ਫੀ ਏਕੜ ਤਕ ਚਲੀ ਗਈ ਹੈ। ਜਿਥੇ ਮੁਜ਼ਾਰਿਆਂ ਨੇ, ਕਲਟੀਵੇਟਰਾਂ ਨੇ ਉਸ ਜ਼ਮੀਨ ਨੂੰ ਸੰਵਾਰਿਆਂ ਹੈ ਉਥੇ ਲੈਂਡਲਾਰਡਾਂ ਨੇ ਇਸ ਨੂੰ ਵੇਚਿਆ ਹੈ। (ਘੰਟੀ) ਮੈਂ ਦੋ ਤਿੰਨ ਮਿੰਟ ਹੋਰ ਲੈਣਾ ਚਾਹੁੰਦਾ ਹਾਂ। ਇਹ ਬੜੀ ਅਛੀ ਚੀਜ਼ ਹੈ ਅਤੇ ਇਸ ਤਰ੍ਹਾਂ ਦੀਆਂ ਹੋਰ ਚੀਜ਼ਾਂ ਵੀ ਕਰਨੀਆਂ ਚਾਹੀਦੀਆਂ ਹਨ। ਜਿਹੜੇ ਵੀ ਹੋਰ ਕਾਨੂੰਨ ਪੇਚੀਦਗੀਆਂ ਪੈਦਾ ਕਰਦੇ ਹਨ ਇਨ੍ਹਾਂ ਵਿਚ ਇਹ ਪੇਚੀਦਗੀਆਂ ਦੂਰ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਅਸੀਂ ਲੋਕਾਂ ਨੂੰ ਕਹਿ ਸਕੀਏ ਕਿ ਜੋ ਵਾਇਦੇ ਉਨ੍ਹਾਂ ਨਾਲ ਅਸੀਂ ਚੋਣਾਂ ਵਿਚ ਕਰਕੇ ਆਏ ਸੀ ਉਸਦੇ ਅਸੀਂ ਪਾਬੰਦ ਹਾਂ (ਘੰਟੀ) ਮੁਜ਼ਾਰਿਆਂ ਵਗੈਰਾ ਦੇ ਹਕੂਕ ਕਾਇਮ ਰਖਣੇ ਚਾਹੀਦੇ ਹਨ ਅਤੇ ਦੂਸਰੇ ਜਿਹੜੇ ਪੈਂਡਿੰਗ ਕੇਸਿਜ਼ ਹਨ ਉਨ੍ਹਾਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇਨ ਜਨਰਲ ਮੈਂ ਅਤੇ ਇਨ ਪਰਟੀਕੁਲਰ ਮੇਰੀ ਪਾਰਟੀ ਇਸ ਕਾਨੂੰਨ ਦੇ ਹਕ ਵਿਚ ਹੈ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ ਇਸ ਤੋਂ ਪਹਿਲਾਂ ਸਰਕਾਰ ਨੇ ਇਹ ਸਾਰੀਆਂ ਮੁਸ਼ਕਲਾਤਾਂ ਜਿਹੜੀਆਂ ਕਿ ਲੋਕਾਂ ਨੂੰ ਪੇਸ਼ ਆਉਂਦੀਆਂ ਸਨ ਉਸ ਵਾਸਤੇ ਇਕ ਆਰਡੀਨੈਂਸ ਕੀਤਾ ਅਤੇ ਅੱਜ ਹਾਊਸ ਵਿਚ ਇਸ ਨੂੰ ਬਿਲ ਦੀ ਸ਼ਕਲ ਵਿਚ ਲਿਆਂਦਾ ਹੈ। ਮੈਂ ਸਮਝਦਾ

[ਸ਼੍ਰੀ ਪ੍ਰੇਮ ਗੁਪਤਾ]

ਹਾਂ ਕਿ ਇਹ ਬੜਾ ਚੰਗਾ ਕਾਨੂੰਨ ਬਣੇਗਾ ਅਤੇ ਜੋ ਲੋਕਾਂ ਨੂੰ ਅੱਜ ਤਕ ਹਰਾਸਮੈਂਟ ਹੋਈ ਹੈ, ਉਸ ਤੋਂ ਇਹ ਕਾਨੂੰਨ ਇਨ੍ਹਾਂ ਨੂੰ ਬਚਾਏਗਾ। ਮੈਂ ਇਕ ਐਡੀਸ਼ਨ ਕਰਨਾ ਚਾਹੁੰਦਾ ਹਾਂ ਕਿ ਅੱਜ ਤਕ ਜਿੰਨੇ ਵੀ ਕੇਸਿਜ਼ ਕੋਰਟਸ ਵਿਚ ਹਨ, ਸਰਕਾਰ ਦਾ ਮਕਸਦ ਸਾਫ ਹੈ ਕਿ ਉਨ੍ਹਾਂ ਤੋਂ ਲੋਕਾਂ ਨੂੰ ਬਚਾਇਆ ਜਾਵੇ। ਜਿੰਨੇ ਵੀ ਕੋਰਟਸ ਵਿਚ ਕੇਸਿਜ਼ ਪੈਂਡਿੰਗ ਹਨ ਉਹ ਇਸ ਐਕਟ ਅਧੀਨ ਆਟੋਮੈਟੀਕਲੀ ਖਤਮ ਹੋ ਜਾਣੇ ਚਾਹੀਦੇ ਹਨ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿਉਂਕਿ ਜੋ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਥਾਣਾ ਐਸ. ਸੀ.): ਸਪੀਕਰ ਸਾਹਿਬ ਮੈਂ ਦੋ ਚਾਰ ਮਿੰਟਾਂ ਵਿਚ ਹੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਟਕਸੂਵਾ ਬਿਲ ਮਾਨਯੋਗ ਵਟਕੇ ਸਰਕਾਰ ਨੇ ਹਾਊਸ ਵਿਚ ਜੋ ਇਹ ਕਾਨੂੰਨ ਲਿਆਂਦਾ ਹੈ ਮੈਂ ਸਮਝਦਾ ਹਾਂ ਕਿ ਇਹ ਬੜਾ ਸ਼ਲਾਘਾਯੋਗ ਕੰਮ ਹੈ। ਪਰ ਇਹ ਅੱਜ ਤੋਂ ਬਹੁਤ ਸਮਾਂ ਪਹਿਲਾਂ ਆ ਜਾਣਾ ਚਾਹੀਦਾ ਸੀ। ਸਪੀਕਰ ਸਾਹਿਬ, ਇਸ ਐਕਟ ਨੇ ਬਹੁਤ ਸਾਰੇ ਉਲਝੇਵੇਂ ਪੈਦਾ ਕੀਤੇ ਹੋਏ ਸਨ। ਇਸ ਸਬੰਧੀ ਮੈਂ ਦੋ ਮਿਸਾਲਾਂ ਦਿਆਂਗਾ। (ਵਿਘਨ) ਮੈਂ ਤਾਂ ਐਨੀ ਗਲ ਕਹਿਣਾ ਚਾਹੁੰਦਾ ਹਾਂ ਕਿ ਇਸ ਐਕਟ ਨਾਲ ਜੋ ਤਰਮੀਮ ਆਈ ਹੈ ਇਸ ਦੇ ਨਾਲ ਬਹੁਤ ਸਾਰੇ ਝਗੜੇ ਮੁਕਣਗੇ। ਪਹਿਲਾਂ ਜ਼ਮੀਨ ਦੇ ਵੀ ਦਿੰਦੇ ਸੀ ਪਰ ਪਿਛੋਂ ਅਦਾਲਤ ਵਿੱਚ ਹੱਕ ਸ਼ੁਫਾ ਮੁਕਦਮਾ ਕਰ ਲਿਆ ਜਾਂਦਾ ਸੀ। ਸਭ ਤੋਂ ਜ਼ਿਆਦਾ ਇਹ ਮੁਸ਼ਕਿਲ ਆਈ ਹੈ ਕਿ ਬਰਗੜੀ ਜ਼ਿਲ੍ਹਾ ਫਰੀਦਕੋਟ ਵਿਖੇ ਮੁਜ਼ਾਰੇ ਅਤੇ ਹਰੀਜਨ ਵਿਚਾਰਿਆਂ ਨੂੰ ਉਥੇ ਵਸਣ ਨਹੀਂ ਦਿਤਾ (ਵਿਘਨ) ਇਹ ਤਰਮੀਮ ਬੜੀ ਅਛੀ ਹੈ ਅਤੇ ਪਰਵਾਨ ਕਰ ਲੈਣੀ ਚਾਹੀਦੀ ਹੈ ਅਤੇ ਜਿਹੜੇ ਕੇਸਿਜ਼ ਅਦਾਲਤਾਂ ਵਿਚ ਪੈਂਡਿੰਗ ਪਏ ਹੋਏ ਹਨ, ਇਨ੍ਹਾਂ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ।

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ): ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ-ਪਰੀ ਐਂਪਸ਼ਨ (ਰੀਪੀਲ) ਐਕਟ ਆਇਆ ਹੈ, ਇਹ ਬੜਾ ਸ਼ਲਾਘਾਯੋਗ ਹੈ। ਜੋ ਆਰਡੀਨੈਂਸ ਇਹ ਲਿਆਏ ਸੀ, ਜੋ ਬਰਨਾਲਾ ਸਾਹਿਬ ਨੇ ਕਿਹਾ ਹੈ, ਇਸ ਦੇ ਵਿਚ ਜੇਕਰ ਪੁਰਾਣੇ ਕੇਸਾਂ ਨੂੰ ਖਤਮ ਕਰਨ ਬਾਰੇ ਕਿਹਾ ਜਾਂਦਾ ਤਾਂ ਮੈਂ ਸਮਝਦਾ ਕਿ ਇਸ ਦਾ ਕੋਈ ਫਾਇਦਾ ਹੁੰਦਾ। ਮਨਿਸਟਰ ਸਾਹਿਬ ਜੇ ਪੁਰਾਣੇ ਕੇਸਾਂ ਨੂੰ ਖ਼ਤਮ ਕਰਨ ਦਾ ਹੁਣ ਫੈਸਲਾ ਕਰ ਲੈਣ ਤਾਂ ਚੰਗੀ ਗਲ ਹੈ। ਇਸ ਬਾਰੇ ਮੈਂ ਅਮੈਂਡਮੈਂਟ ਦਿਤੀ ਹੋਈ ਹੈ। (ਵਿਘਨ)

'No court shall pass a decree for pre-emption in a suit whether instituted before or after the enforcement of this Act.''

ਇਹ ਐਕਸੈਪਟ ਕਰ ਲੈਣ ਤਾਂ ਅੱਛੀ ਗਲ ਹੋਵੇਗੀ। ਜੋ ਬਰਨਾਲਾ ਸਾਹਿਬ ਦੇ ਖਿਆਲਾਤ ਹਨ ਕਿ ਇਸਦੀ ਨਾਜਾਇਜ਼ ਵਰਤੋਂ ਲੋਕ ਕਰਨਗੇ ਅਤੇ ਜ਼ਮੀਨ ਇਥੇ ਆ ਕੇ ਲੋਕ ਖਰੀਦਣਗੇ, ਇਥੇ ਬਲੈਕ-ਮਾਰਕੀਟੀਏ ਆ ਜਾਣਗੇ, ਇਹ ਠੀਕ ਨਹੀਂ। (ਵਿਘਨ) ਸਾਡੇ ਬਿਜ਼ਨੈਸ-ਮੈਨ ਜ਼ਮੀਨ ਖਰੀਦਣ ਵਾਸਤੇ ਹੁਣ ਤਿਆਰ ਨਹੀਂ ਹੋਣਗੇ। ਇਹ ਠੀਕ ਹੈ 60 ਸਾਲ ਇਸ ਐਕਟ ਨੇ ਸੇਵਾ ਕੀਤੀ ਹੈ। ਪਰ ਅੱਜ ਦੇ ਯੁਗ ਵਿਚ ਇਸ ਦੀ ਕੋਈ ਲੋੜ ਨਹੀਂ ਹੈ। ਇਸ ਨੂੰ ਛੇਤੀ ਤੋਂ ਛੇਤੀ ਪਾਸ ਕਰਕੇ ਪੰਜਾਬ ਦੀ ਬੜੀ ਭਾਰੀ ਸੇਵਾ ਕੀਤੀ ਜਾਵੇਗੀ। ਉਹ ਜ਼ਿਮੀਂਦਾਰ ਜਿਹੜੇ ਦਸ ਸਾਲ ਪੰਦਰਾਂ ਸਾਲ ਇਸ ਪਰੀਐਂਪਸ਼ਨ (ਰੀਪੀਲ) ਐਕਟ ਹੇਠਾਂ ਨੁਕਸਾਨ ਉਠਾਉਂਦੇ ਰਹੇ ਉਨ੍ਹਾਂ ਨੂੰ ਹੁਣ ਇਸ ਨਾਲ ਫਾਇਦਾ ਹੋਵੇਗਾ। ਬਾਕੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਸ ਵੇਲੇ ਕਲਾਜ਼ ਆਏਗੀ ਅਸੀਂ ਸੋਚ ਲਵਾਂਗੇ। ਮੇਰੀ ਬੇਨਤੀ ਹੈ ਕਿ ਇਸ ਐਕਟ ਨੂੰ ਪਾਸ ਕਰ ਦਿਤਾ ਜਾਵੇ।

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਮੈ ਇਸ ਗਲ ਦੀ ਬੜੀ ਪਰਸ਼ੰਸ਼ਾ ਕਰਦਾ ਹਾਂ ਕਿ ਇਸ ਹਾਊਸ ਦੇ ਸਾਰੇ ਖਿਆਲਾਂ ਦੇ ਮੈਂਬਰਾਂ ਨੇ ਇਸ ਐਕਟ ਨੂੰ ਵੈਲਕਮ

ਕੀਤਾ ਹੈ (ਥੰਪਿੰਗ) ਬਰਨਾਲਾ ਸਾਹਿਬ ਨੇ ਇਸ ਐਕਟ ਦੇ ਮੁਤੱਲਕ ਦੋ ਕਿਸਮ ਦੇ ਖਿਆਲ ਰਖੇ ਸਨ ਕੁਝ ਚੰਗੀਆਂ ਗੱਲਾਂ ਸਨ। (ਵਿਘਨ) ਮੈਂ ਸਮਝਦਾ ਹਾਂ ਕਿ ਇਸ ਐਕਟ ਦੇ ਮੁਤੱਲਕ ਅਜ ਤੋਂ ਕਾਫੀ ਅਰਸਾ ਪਹਿਲਾਂ ਮੇਰੇ ਵਿਚਾਰ ਇਸ ਦੇ ਹੱਕ ਵਿਚ ਸਨ ਕਿਉਂਕਿ ਉਦੋਂ ਦੇ ਸਰਕਮਸਟਾਂਸਿਜ਼ ਅਤੇ ਹੁਣ ਦੇ ਸਰਕਮਸਟਾਂਸਿਜ਼ ਵਿਚ ਬੜਾ ਫਰਕ ਹੈ। ਜੋ ਐਕਟ 1913 ਵਿਚ ਬਣਿਆ, ਸਪੀਕਰ ਸਾਹਿਬ, ਉਦੋਂ ਦੀਆਂ ਲੋੜਾਂ ਹੋਰ ਸਨ। ਫੇਰ ਸਮੇਂ ਸਮੇਂ ਤੇ ਇਸ ਵਿਚ ਸੋਧ ਹੁੰਦੀ ਰਹੀ। 1959 ਵਿਚ ਫੇਰ ਇਸ ਐਕਟ ਦੇ ਦਾਇਰਾ-ਅਖਤਿਆਰਾਤ ਵਿਚ ਕੁਝ ਰਿਸਟ੍ਰਿਕਸ਼ਨਜ਼ ਰਹਿਣ ਦੇਣ ਦਾ ਫੈਸਲਾ ਕੀਤਾ ਗਿਆ । ਜਦੋਂ ਅਸੈਂਬਲੀ ਵਿਚ ਬਿਲ ਪੇਸ਼ ਹੋਇਆ ਸੀ ਉਸ ਵਿਚ ਕਾਫੀ ਕੈਟੇਗਰੀਜ਼ ਵਾਸਤੇ ਸਿਲੈਕਟ ਕਮੇਟੀ ਬਣੀ। ਮੈਂ ਵੀ ਉਸ ਕਮੇਟੀ ਦਾ ਮੈਂਬਰ ਸੀ। ਕਾਫੀ ਵਿਚਾਰ ਹੋਇਆ ਅਤੇ ਇਕ ਵਿਚਾਰ ਇਹ ਵੀ ਆਇਆ ਕਿ ਇਹ ਐਕਟ ਰੀਪੀਲ ਕਰ ਦੇਣਾ ਚਾਹੀਦਾ ਹੈ। ਉਸ ਵੇਲੇ ਸਿਲੈਕਟ ਕਮੇਟੀ ਵਿਚ ਵੋਟਾਂ ਪਈਆਂ ਕਿ ਐਕਟ ਰੀਪੀਲ ਕਰਨਾ ਚਾਹੀਦਾ ਹੈ ਜਾਂ ਨਹੀਂ ।

ਜਿੰਨੇ ਵੀ ਕਿਸਾਨਾਂ ਦੇ ਨੁਮਾਇੰਦੇ ਸਨ ਉਨ੍ਹਾਂ ਨੇ ਜ਼ੋਰ ਨਾਲ ਇਸ ਬਿੱਲ ਨੂੰ ਰੱਖਣ ਲਈ ਮੰਗ ਕੀਤੀ ਅਤੇ ਇਸ ਗੱਲ ਦੀ ਸਪੋਰਟ ਕੀਤੀ। ਜਦੋਂ ਅਸੈਂਬਲੀ ਦੇ ਵਿਚ ਸਲੈਕਟ ਕਮੇਟੀ ਦੀ ਰਿਪੋਰਟ ਆਈ ਤਾਂ ਬਹੁਤ ਸਾਰੇ ਮੈਂਬਰਾਂ ਨੇ, ਤਕਰੀਬਨ 7-8 ਮੈਂਬਰਾਂ ਨੇ ਉਸ ਵਿਚ ਡਾਈਸੈਂਟਿੰਗ ਨੋਟ ਦਿੱਤਾ, ਮੈਂ ਵੀ ਦਿੱਤਾ। ਉਸ ਵੇਲੇ ਹਾਲਾਤ ਦੇ ਮੁਤਾਬਿਕ ਅਸੀਂ ਸਮਝਦੇ ਸੀ ਕਿ ਇਹ ਕਿਸਾਨ ਦੇ ਫਾਇਦੇ ਵਿਚ ਹੈ। (ਵਿਘਨ) ਜਿਸ ਤਰ੍ਹਾਂ ਡਿਵੈਲਪਮੈਂਟ ਹੋ ਰਹੀ ਸੀ ਇਹ ਬੜੀ ਰੈਪਿਡਲੀ ਹੋ ਰਹੀ ਸੀ। ਪਰ ਜਦੋਂ ਕਿਸਾਨ ਨੂੰ ਇਸ ਗੱਲ ਦਾ ਡਰ ਹੋਵੇ ਕਿ ਹੱਕ ਸ਼ੁਫਾ ਹੋ ਜਾਣਾ ਹੈ ਤਾਂ ਫਿਰ ਡਿਵੈਲਪ-ਮੈਂਟ ਨਹੀਂ ਹੋ ਸਕਦੀ। ਉਹ ਫਿਰ ਜ਼ਮੀਨ ਦੀ ਚੰਗੀ ਤਰ੍ਹਾਂ ਕਾਸ਼ਤ ਨਹੀਂ ਕਰ ਸਕਦਾ, ਜ਼ਮੀਨ ਵਿਚ ਉਹ ਆਪਣਾ ਮਕਾਨ ਨਹੀਂ ਬਣਾ ਸਕਦਾ ਆਦਿ। (ਵਿਘਨ) ਕਿਸਾਨ ਦੇ ਉਤੇ ਕਈ ਟੈਕਸ ਲਗਾਏ ਗਏ ਹਨ। (ਵਿਘਨ) ਪਹਿਲਾਂ ਇਹ ਕੀਤਾ ਜਾਂਦਾ ਸੀ ਕਿ ਜਿਸ ਨੇ ਜ਼ਮੀਨ ਵੇਚਣੀ ਹੈ ਉਹ ਕੀਮਤ ਉਸ ਦੀ ਵੱਧ ਲਿਖਾ ਦਿੰਦਾ ਸੀ । ਉਹ ਪਰੀਐਂਪਸ਼ਨ ਕਰਕੇ ਵੱਧ ਜਾਂਦੀ ਸੀ ਅਤੇ ਇਸ ਤਰ੍ਹਾਂ ਕਿਸਾਨ ਤੇ ਕਈ ਕਿਸਮ ਦੀਆਂ ਕੰਪਲੀਕੇਸ਼ਨਜ਼ ਆ ਸਕਦੀਆਂ ਸੀ । ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰਨ ਤੋਂ ਬਾਅਦ ਇਹ ਫੈਸਲਾ ਕੀਤਾ ਗਿਆ ਕਿ ਮੌਜੂਦਾ ਲੋੜ ਅਨੁਸਾਰ ਕਿਉਂਕਿ ਦੇਸ਼ ਵਿਚ ਸਮਾਜਵਾਦ ਲਿਆਉਣ ਦੇ ਯਤਨ ਕੀਤੇ ਜਾ ਰਹੇ ਹਨ ਉਸ ਹਿਸਾਬ ਨਾਲ ਇਸ ਚੀਜ਼ ਨੂੰ ਦੇਖਕੇ ਕਿ ਜ਼ਮੀਨ ਟਿਲਰ ਕੋਲ ਹੀ ਜਾਵੇ । ਇਹ ਜ਼ਮੀਨ ਟਿਲਰ ਤੋਂ ਇਲਾਵਾ ਹੋਰ ਕੋਈ ਨਹੀਂ ਖਰੀਦੇਗਾ। ਹੁਣ ਧਨੀ ਆਦਮੀ ਨਹੀਂ ਜ਼ਮੀਨ ਖਰੀਦਣਗੇ ਅਤੇ ਨਾ ਹੀ ਉਹ ਖਰੀਦਣਗੇ ਜਿਨ੍ਹਾਂ ਨੇ ਆਪਣੇ ਬਲੈਕ-ਮਨੀ ਜ਼ਮੀਨ ਖਰੀਦਕੇ ਲੁਕਾਉਣੀ ਹੈ, ਕਿਉਂਕਿ ਉਸ ਦੇ ਉਤੇ ਇਨਕਮ ਟੈਕਸ ਲੱਗੇਗਾ। ਇਨਕਮ ਟੈਕਸ ਦੇ ਉਤੇ ਜਿਹੜਾ ਸਲੈਬ ਐਗਰੀਕਲਚਰ ਇਨਕਮ ਵਾਲਾ ਹੈ, ਉਹ ਵੀ ਪਾ ਦਿੱਤਾ ਹੈ। ਇਸ ਹਾਲਤ ਵਿਚ ਸਪੀਕਰ ਸਾਹਿਬ, ਇਸ ਐਕਟ ਦੀ ਲੋੜ ਨਹੀਂ ਰਹਿ ਜਾਂਦੀ। ਜਿਸ ਆਦਮੀ ਨੂੰ ਜ਼ਮੀਨ ਦੀ ਲੋੜ ਨਹੀਂ ਉਹ ਵੇਚ ਦੇਵੇਗਾ ਅਤੇ ਜਿਸ ਨੂੰ ਲੋੜ ਹੈ ਉਹ ਖਰੀਦ ਲਵੇਗਾ। ਉਸ ਦੇ ਅਖਤਿਆਰਾਂ ਉਤੇ ਇਸ ਕਿਸਮ ਦੀ ਰਿਸਟ੍ਰਿਕਸ਼ਨ ਲਾਉਣੀ ਮੈਂ ਸਮਝਦਾ ਹਾਂ ਕਿ ਮੌਜੂਦਾ ਹਾਲਾਤ ਦੇ ਮੁਤਾਬਿਕ ਜਦ ਕਿ ਅਸੀਂ ਡਿਵੈਲਪਿੰਗ ਸਟੇਜ ਤੇ ਹਾਂ, ਸਮਾਜਵਾਦ ਵਲ ਜਾ ਰਹੇ ਹਾਂ, ਸੋਸ਼ਲਿਟ ਨਿਜ਼ਾਮ ਵੱਲ ਜਾ ਰਹੇ ਹਾਂ, ਤਾਂ ਇਹ ਚੰਗੀ ਗੱਲ ਨਹੀਂ ਹੋਵੇਗੀ। ਇਸ ਬਿੱਲ ਦਾ ਕਿਸੇ ਵੇਲੇ ਮੈਂ ਵੀ ਹਾਮੀ ਹੁੰਦਾ ਸੀ। (ਵਿਘਨ) ਮੈਂ ਫੈਸਲਾ ਕੀਤਾ ਕਿ ਇਹ ਐਕਟ ਰੀਪੀਲ ਕਰਨਾ ਚਾਹੀਦਾ ਹੈ। ਜਿਹੜਾ ਆਰਡੀਨੈਂਸ ਸੀ ਉਸ ਦੇ ਮੁਤਾਬਿਕ ਬਿੱਲ ਆਇਆ। ਬਿੱਲ ਦੇ ਉਤੇ ਮੈਂਬਰ ਸਾਹਿਬਾਨ ਨੇ ਸੁਜੈਸ਼ਨਜ਼ ਦਿੱਤੀਆਂ ਹਨ ਅਤੇ ਉਨ੍ਹਾਂ ਨੇ ਇਹ ਵੀ ਕਿਹਾ ਕਿ ਇਹ ਬਿੱਲ ਜਲਦੀ ਲਾਗੂ ਹੋਣਾ ਚਾਹੀਦਾ ਹੈ ਅਤੇ ਇਹ ਵੀ ਕਿਹਾ ਗਿਆ ਕਿ ਜਿਹੜੇ ਕੇਸਿਜ਼ ਪੈਂਡਿੰਗ ਹਨ ਉਹ ਵੀ ਖਤਮ ਹੋਣੇ ਚਾਹੀਦੇ

[ਸਿਖਿਆ ਅਤੇ ਮਾਲ ਮੰਤਰੀ]

ਹਨ। (ਵਿਘਨ) ਜਿਸ ਤਰ੍ਹਾਂ ਮੈਂਬਰਜ਼ ਦੀ ਐਂਗਜ਼ਾਇਟੀ ਹੈ, ਉਹ ਬਹੁਤ ਅੱਗੇ ਵੱਧ ਗਏ ਹਨ। ਪਹਿਲਾਂ ਪਿਛਲੇ ਸਾਲ, ਸਪੀਕਰ ਸਾਹਿਬ, ਇਸ ਹਾਊਸ ਵਿਚ ਕਿਸੇ ਮੈਂਬਰ ਨੇ ਇਸ ਨੂੰ ਰੀਪੀਲ ਕਰਨ ਦੀ ਮੰਗ ਨਹੀਂ ਕੀਤੀ। (ਵਿਘਨ) ਸਾਰਾ ਹਾਊਸ ਮੇਰੇ ਨਾਲ ਸਹਿਮਤ ਹੈ, ਉਹ ਮੇਰੇ ਨਾਲੋਂ ਵੀ ਅੱਗੇ ਵੱਧ ਜਾਣ ਨੂੰ ਤਿਆਰ ਹਨ। ਇਹ ਜੋ ਉਨ੍ਹਾਂ ਦੀ ਐਂਗਜ਼ਾਇਟੀ ਹੈ, ਜੋ ਉਨ੍ਹਾਂ ਦੇ ਖਹਿਸ਼ਾਤ ਹਨ, ਮੈਂ ਉਨ੍ਹਾਂ ਦਾ ਸਨਮਾਨ ਕਰਦਾ ਹਾਂ। ਜਿਸ ਵਕਤ ਯੋਗ ਅਮੈਂਡਮੈਂਟ ਆਵੇਗੀ ਉਸ ਦੇ ਮੁਤਾਬਿਕ ਸੋਧ ਲਵਾਂਗੇ। (ਵਿਘਨ) ਇਸ ਲਈ ਮੈਂ ਅਰਜ਼ ਕਰਾਂਗਾ ਕਿ ਬਿੱਲ ਦੀ ਕੰਸਿਡਰੇਸ਼ਨ ਕਲਾਜ਼ ਬਾਈ ਕਲਾਜ਼ ਕੀਤੀ ਜਾਵੇ।

**Mr. Speaker :** Question is—

That this House disapproves the Punjab Pre-emption (Repeal) Ordinance, 1973 (Punjab Ordinance No. 1 of 1973).

*The motion was lost.*

**Mr. Speaker :** Question is—

That the Punjab Pre-emption (Repeal) Bill, 1973 be taken into consideration, at once.

*The motion was carried.*

**Mr. Speaker :** Now the House will proceed to consider the Bill clause by clause. Clause 2 is before the House.

## *Clause 2*

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਸ ਬਿੱਲ ਦੇ ਸਬੰਧ ਵਿਚ ਅਮੈਂਡਮੈਂਟਸ ਦਾ ਨੋਟਿਸ ਦਿੱਤਾ ਸੀ। ਉਹ ਸਪੀਕਰ ਸਾਹਿਬ ਤੁਹਾਡੇ ਵਲੋਂ ਇਹ ਕਹਿਕੇ ਰਿਜੈਕਟ ਕੀਤਾ ਗਿਆ ਅਤੇ ਐਕਸੈਪਟ ਨਹੀਂ ਕੀਤਾ ਗਿਆ ਕਿ "ਆਰ ਨਾਟ ਵਿਦਿਨ ਦੀ ਸਕੋਪ ਆਫ ਦੀ ਬਿੱਲ"। ਇਹ ਕਹਿ ਕੇ ਤੁਸੀਂ ਐਕਸੈਪਟ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਡੀ ਰੂਲਿੰਗ ਤੋਂ ਪਹਿਲਾਂ ਆਪਣਾ ਪੁਆਇੰਟ ਆਫ ਵਿਊ ਕਹਿਣਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਸਪੀਕਰ :** ਤੁਸੀਂ ਕਿਸ ਦੇ ਬਾਰੇ ਬੋਲ ਰਹੇ ਹੋ? (What are you speaking (about ?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮੈ ਪੰਜਾਬ ਪਰੀਐਂਪਸ਼ਨ ਰੀਪੀਲ ਐਕਟ (ਬਿਲ) ਦੇ ਬਾਰੇ ਅਮੈਂਡਮੈਂਟਸ ਦਿੱਤੀਆਂ ਸਨ। (ਵਿਘਨ)

**ਸ੍ਰੀ ਸਪੀਕਰ :** ਪਰ ਤੁਸੀ ਤਾਂ ਲੈਂਡ ਟੈਨੇਉਰ ਐਕਟ ਦੇ ਬਾਰੇ ਕਹਿ ਰਹੇ ਹੋ। (ਵਿਘਨ) ਉਸ ਵਿਚ ਪਰੋਵੀਜ਼ਨ ਨਹੀ ਹੈ। (But you are discussing the Land Tenures Act. (*Interruptions*). There is no such provision in the present Bill.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਸੁਣੋ ਤਾਂ ਸਹੀ। ਪਰੋਵੀਜ਼ਨ ਹੈ। ਪਾਰਲੀਮੈਂਟ ਨੇ ਅੱਗੇ ਕੀਤਾ ਹੈ। (ਵਿਘਨ) ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਸੈਕਸ਼ਨ 15 ਵਿਚ ਪੰਜਾਬ ਪਰੀਐਮਸ਼ਨ ਐਕਟ ਦੇ ਮੁਤਾਬਿਕ ਜਿਥੇ ਹੋਰ ਲੋਕਾਂ ਨੂੰ ਪਰੀਐਮਪਸ਼ਨ ਦਾ ਰਾਈਟ ਦਿੱਤਾ

ਗਿਆ ਹੈ ਉਥੇ ਟੇਨੈਂਟ ਨੂੰ ਦਿੱਤਾ ਗਿਆ ਹੈ। (ਵਿਘਨ) ਜਦ ਇਹ ਹਾਊਸ ਉਸ ਪਰੀਐਮਪਸ਼ਨ ਨੂੰ ਰੀਪੀਲ ਕਰ ਰਿਹਾ ਹੈ, ਖਤਮ ਕਰ ਰਿਹਾ ਹੈ ਤਾਂ ਉਹ ਰਾਈਟ ਵੀ ਖਤਮ ਹੋ ਜਾਂਦਾ ਹੈ। ਜ਼ਿਮੀਦਾਰਾਂ ਵਲੋਂ ਜ਼ਮੀਨ ਵੇਚਣ ਦੀ ਸੂਰਤ ਵਿਚ ਮੁਜ਼ਾਰਿਆਂ ਦਾ ਜ਼ਮੀਨ ਖਰੀਦਣ ਦਾ ਅਧਿਕਾਰ ਖਤਮ ਹੋ ਜਾਵੇਗਾ, ਉਨ੍ਹਾਂ ਦੀ ਰਖਿਆ ਕੀਤੀ ਜਾਵੇ। ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਦੇ ਵਿਚ ਦੋ ਕਾਨੂੰਨ ਹਨ । ਇਕ ਹੈ ਪੰਜਾਬ ਸਿਕਿਉਰਿਟੀ ਆਫ ਲੈਂਡ ਟੈਨੇਉਰ ਐਕਟ। ਇਸ ਦੇ ਵਿਚ ਕੁਝ ਰਾਈਟਸ ਦਿੱਤੇ ਗਏ ਹਨ। ਦੂਜਾ ਹੈ ਪੈਪਸੂ ਟੈਨੈਂਸੀ ਐਂਡ ਐਗਰੀਕਲਚਰਲ ਲੈਂਡਜ਼ ਐਕਟ, ਉਸ ਦੇ ਵਿਚ ਇਹ ਰਾਈਟ ਨਹੀਂ ਦਿੱਤਾ ਗਿਆ। (ਵਿਘਨ)

**Mr. Speaker :** I will quote the relevant Rule. It reads :

> "An amendment shall be within the scope of the Bill and relevant to the subject-matter of clause to which it relates".

Your amendments are beyond the scope of the Bill and cannot be allowed.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਇਸ ਸਵਾਲ ਤੇ ਹਾਈਕੋਰਟ ਵਿਚ ਜਾਵਾਂਗਾ। (ਵਿਘਨ) ਇੰਡਸਟਰੀਅਲ ਡਿਸਪਿਊਟਸ ਐਪੀਲੇਟ ਟਰੀਬਿਊਨਲ ਐਕਟ, 1950 ਪਾਰਲੀਮੈਂਟ ਨੇ ਪਾਸ ਕੀਤਾ। (ਵਿਘਨ) ਉਸ ਨੂੰ ਅਮੈਂਡ ਕਰਨ ਨਾਲ ਉਸ ਦਾ 2 ਐਕਟਸ ਤੇ ਅਫੈਕਟ ਹੁੰਦਾ ਹੈ। (ਵਿਘਨ) ਸਪੀਕਰ ਸਾਹਿਬ, ਪਾਰਲੀਮੈਂਟ ਦਾ ਇੰਡਸਟਰੀਅਲ ਡਿਸਪਿਊਟਸ ਅਮੈਂਡਮੈਂਟ ਐਂਡ ਮਿਸਲੇਨੀਅਸ ਪਰੋਵੀਜ਼ਨਜ਼ ਐਕਟ, 1956 ਕਢਾ ਕੇ ਦੇਖ ਲਵੋ। (ਵਿਘਨ) ਸਪੀਕਰ ਸਾਹਿਬ, ਇਹ ਵਿਦਿਨ ਦੀ ਸਕੋਪ ਹੈ। ਇਸ ਨੂੰ ਪੈਂਡਿੰਗ ਰਖ ਲਵੋ। ਇਹ ਅਮੈਂਡਮੈਂਟ ਇਨ ਆਰਡਰ ਹੈ। (ਵਿਘਨ) ਹਾਊਸ ਇਸ ਨੂੰ ਰੀਜੈਕਟ ਕਰ ਦੇਵੇ ਤਾਂ ਉਹ ਵੱਖ ਚੀਜ਼ ਹੈ। (ਵਿਘਨ)

**आचार्य पृथ्वी सिंह आजाद :** Point of order, Sir. स्पीकर साहिब, मैं आपकी इस मामले में सहायता चाहता हूं। चाहे जोश जी की एमैंडमैंट रूल्ज के मुताबिक आई या नहीं (विघ्न) मगर सरकार वचनबद्ध है कि टेनैंट्स के राइटस को protection देनी है। अगर इस बिल को पास करके उन्हें protection नहीं देते हैं तो मैं समझता हूं कि हम अपनी पालिसी के खिलाफ काम करेंगे। (विघ्न)।

**ਸ੍ਰੀ ਸਪੀਕਰ :** ਇਸ ਐਕਟ ਨੂੰ ਰੀਪੀਲ ਕਰਨ ਨਾਲ ਟੇਨੈਂਟਸ ਦਾ ਰਾਈਟ ਬਿਲਕੁਲ ਖਤਮ ਨਹੀਂ ਹੁੰਦਾ। (ਵਿਘਨ) (The tenants rights are not extinguished if this Act is repealed).

**आचार्य पृथ्वी सिंह आजाद :** अगर आप की राए में उनका राईट खत्म नहीं होता तो मैं आपके द्वारा अर्ज़ करूंगा कि यह जो कानून होगा, उस पर अमल नहीं होगा। (विघ्न)।

**ਕਾਮਰੇਡ ਸੱਤਪਾਲ ਡਾਂਗ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿਹੜੀ ਗੱਲ ਜੋਸ਼ ਸਾਹਿਬ ਨੇ ਦੱਸੀ ਹੈ ਉਹ ਬੜੀ ਵੈਲਿਡ ਹੈ। ਸੈਰਿਟਿਸ ਦੇ ਉੱਤੇ ਦੇਖ ਲਵੋ। ਜਿਹੜਾ ਤੁਸੀਂ ਇਤਰਾਜ਼ ਕੀਤਾ ਹੈ ਉਹ ਠੀਕ ਨਹੀਂ ਹੈ। ਟੇਨੈਂਟ ਦਾ ਰਾਈਟ ਵਾਕਿਆ ਹੀ ਇਸ ਐਕਟ ਨੂੰ ਰੀਪੀਲ ਕਰਨ ਦੇ ਨਾਲ ਖਤਮ ਨਹੀਂ ਹੋਵੇਗਾ। ਤੁਹਾਡੀ ਇਹ ਆਬਜ਼ਰਵੇਸ਼ਨ ਤਾਂ ਠੀਕ ਹੈ ਕਿ ਇਸ ਐਕਟ ਦੇ ਰੀਪੀਲ ਹੋਣ ਨਾਲ ਟੇਨੈਂਟ ਦਾ ਜੋ ਰਾਈਟ ਹੈ ਉਹ ਖਤਮ ਨਹੀਂ ਹੋਵੇਗਾ। ਪਰ ਜਦ ਜ਼ਿਮੀਂਦਾਰ ਜ਼ਮੀਨ ਵੇਚ ਜਾਵੇ

[ਕਾਮਰੇਡ ਸਤਪਾਲ ਡਾਂਗ]

ਜਾਂ ਜਦੋਂ ਉਹ ਜ਼ਮੀਨ ਵੰਡੀ ਜਾਏ ਤਾਂ ਟੇਨੈਂਟ ਦਾ ਜਿਹੜਾ ਰਾਈਟ ਟੂ ਪ੍ਰੀਐਮਪਟ ਹੈ ਉਹ ਖਤਮ ਹੋ ਜਾਵੇਗਾ। ਕਿਸੇ ਹੋਰ ਲੈਜਿਸਲੇਸ਼ਨ ਦੁਆਰਾ ਇਰਸਟ ਵਾਇਲ ਪੰਜਾਬ ਦੇ ਏਰੀਆ ਲਈ ਇਹ ਪ੍ਰੀਐਮਪਸ਼ਨ ਦਾ ਰਾਈਟ ਨਹੀਂ ਹੈ। ਤੁਹਾਨੂੰ ਇਨ੍ਹਾਂ ਨੇ ਸੈਂਟਰ ਦੀ ਐਗਜ਼ਾਮਪਲ ਦਿਤੀ ਹੈ । ਸੈਂਟਰ ਵਿਚ ਐਕਟ 36 ਆਫ 1956 ਪਾਸ ਹੋਇਆ। ਉਸ ਐਕਟ ਦੇ ਰਾਹੀਂ, ਅਮੈਂਡਮੈਂਟਸ ਦੇ ਰਾਹੀਂ ਇਕ ਕਲਾਜ਼ ਦੀ ਅਮੈਂਡਮੈਂਟ ਹੋਈ ......

**ਸ੍ਰੀ ਸਪੀਕਰ** : ਇਹ ਕਿਤਨੀਆਂ ਅਮੈਂਡਮੈਂਟਸ ਹੋਈਆਂ ਹਨ । (How many amendments have been made?)

**ਕਾਮਰੇਡ ਸੱਤਪਾਲ ਡਾਂਗ** : ਤਿੰਨ ਹੋਈਆਂ ਹਨ ਜੀ। The name of the Central Act is Industrial Disputes Amendment and Miscellaneous Provisions Act, 1956.

ਉਸ ਐਕਟ ਦੀਆਂ ਡਿਫਰੈਂਟ ਕਲਾਜ਼ਿਜ਼ ਦੀਆਂ 3 ਅਮੈਂਡਮੈਂਟਸ ਕੀਤੀਆਂ ਹਨ । ਜਿਹੜਾ ਰੂਲ ਤੁਸੀਂ ਕੋਟ ਕੀਤਾ ਹੈ ਇਹ ਰੂਲ ਲੋਕ ਸਭਾ ਵਿਚ ਵੀ ਹੈ। ਅਗਰ ਲੋਕ ਸਭਾ ਵਿਚ ਇਕ ਸੈਂਟਰਲ ਐਕਟ ਦੀਆਂ ਡਿਫਰੈਂਟ ਕਲਾਜ਼ਾਂ ਦੇ ਹੇਠਾਂ .........

**ਸ੍ਰੀ ਸਪੀਕਰ** : ਜਿਸ ਤਰ੍ਹਾਂ ਲੋਕ ਸਭਾ ਵਿਚ ਹੋਈਆਂ ਹਨ ਸਾਡੇ ਹਾਊਸ ਵਿਚ ਵੀ ਹੋਈ ਹੈ। (ਵਿਘਨ) ਉਥੇ ਨਾਮਨਕਲੇਚਰ ਡਿਫਰੈਂਟ ਹਨ ।(Our House has also made amendments as was done by the Lok Sabha. (*Interruption*) However, the nomenclature is different in both the cases.)

**Comrade Satya Pal Dang** : Sir, the nomenclature is not an important thing. It is only a form. ਜੋ ਵੀ ਰਖ ਲਉ, it is immaterial, ਇਹ ਜਿਹੜੀ ਅਮੈਂਡਮੈਂਟ ਤੁਸੀਂ ਰੂਲ ਆਊਟ ਕੀਤੀ ਹੈ, ਇਸ ਨੂੰ ਰਿਵਿਊ ਕਰ ਲਓ। ਸਪੀਕਰ ਸਾਹਿਬ, ਇਹ ਇਕ ਬੜਾ ਇਮਪਾਰਟੈਂਟ ਪੁਆਇੰਟ ਹੈ ......

**ਸ੍ਰੀ ਸਪੀਕਰ** : ਇਹ ਜਿਹੜਾ ਬਿਲ ਹੈ ਟੂ ਰਿਪੀਲ ਦੀ ਪੰਜਾਬ ਪ੍ਰੀਐਮਪਸ਼ਨ ਐਕਟ, 1973, ਇਸ ਦੇ ਵਿਚ ਸਪੈਸੀਫਿਕਲੀ ਮੈਨਸ਼ਨ ਕੀਤਾ ਗਿਆ ਹੈ। (ਵਿਘਨ) (It is specifically mentioned in this Bill which is to repeal the Punjab Pre-emption Act.) (*interruption*)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਇਸ ਵਿਚ ਜਿਹੜੀਆਂ ਕਲਾਜ਼ਾਂ ਹਨ, ਉਨ੍ਹਾਂ ਵਿਚੋਂ One is that the Punjab Pre-emption Act, 1913, is hereby repealed. ਜਿਹੜੇ ਪਿਛਲੇ ਮੁਕਦਮੇ ਹੋ ਕੇ ਮੁੜ ਚਲੇ, ਕਿਸੇ ਨੂੰ ਰਾਈਟ ਮਿਲ ਗਿਆ ਸੀ ਅਤੇ ਕਿਸੇ ਨੂੰ ਲਾਇਲਟੀ ਮਿਲ ਗਈ ਸੀ ਉਨ੍ਹਾਂ ਨੂੰ ਤੁਸੀਂ ਸੇਫ ਰਖਦੇ ਹੋ। ਇਸੇ ਤਰ੍ਹਾਂ ਇਹ ਟੇਨੈਂਟਸ ਦੇ ਰਾਈਟ ਵੀ ਸੇਫ ਰਖਣੇ ਚਾਹੀਦੇ ਹਨ। ਇਹ ਲੀਗਲੀ ਸੇਫਗਾਰਡ ਹੋ ਸਕਦੇ ਹਨ। (ਵਿਘਨ)

**ਚੌਧਰੀ ਦਰਸ਼ਨ ਸਿਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਹ ਜਿਹੜਾ ਬਿਲ ਆ ਰਿਹਾ ਹੈ ਇਹ ਐਕਟ ਬਣੇਗਾ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਇਹ ਰਿਪੀਲ ਬਿੱਲ ਹੈ ।

**ਚੌਧਰੀ ਦਰਸ਼ਨ ਸਿੰਘ** : ਤੁਸੀਂ ਸੁਣ ਤਾਂ ਲਓ। ਇਹ ਸਪੀਕਰ ਸਾਹਿਬ, ਐਕਟ ਬਣੇਗਾ। (ਵਿਘਨ) ਮੁਜ਼ਾਰਿਆਂ ਨੂੰ ਸਪੀਕਰ ਸਾਹਿਬ, ਇਸ ਐਕਟ ਦੇ ਥਲੇ ਰਾਈਟ ਹੈ, ਹੋਰ ਕਿਸੇ ਐਕਟ ਦੇ ਥਲੇ ਨਹੀਂ ਹੈ। ਇਸ ਦੇ ਵਿਚ ਕਿਉਂ ਨਹੀਂ ਇਕ ਪ੍ਰੋਵੀਜ਼ਨ ਰੱਖ ਦਿੰਦੇ ਕਿ ਮੁਜ਼ਾਰਿਆਂ ਦਾ ਰਾਈਟ ਆਫ ਪ੍ਰੀਐਮਪਸ਼ਨ ਸੇਫ ਰਖਿਆ ਜਾਵੇ ਜਾਂ ਤੁਸੀਂ ਕੋਈ ਇਸ ਕਿਸਮ ਦੀ ਗਰੰਟੀ ਦੇ ਦਿਉ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਜਾਣਦੇ ਹੋ ਕਿ ਮੁਜ਼ਾਰਾ ਬਣਨਾ ਕਿੰਨਾਂ ਸੌਖਾ ਹੈ ? (ਵਿਘਨ) ਦੋ ਗਿਰਦਾਵਰੀਆਂ ਬਣਾ ਲਓ ਮੁਜ਼ਾਰਾ ਬਣ ਗਿਆ। (ਵਿਘਨ) (You very well realise how easy it is for anyone to become a tenant. A couple of Girdawaries are enough) (*interruption*)

**ਚੌਧਰੀ ਦਰਸ਼ਨ ਸਿੰਘ** : ਇਹ ਗੱਲ ਨਹੀਂ ਜੀ। ਇਕ ਪਾਸੇ ਸਟਰੌਂਗਰ ਸੈਕਸ਼ਨ ਹੈ ......

**ਸ੍ਰੀ ਸਪੀਕਰ** : ਸਟਰੌਂਗਰ ਸੈਕਸ਼ਨ ਮੁਜ਼ਾਰੇ ਦੇ ਨਾਮ ਤੇ ਮਿਸਯੂਜ਼ ਕਰੇਗਾ ...... (ਵਿਘਨ) (The stronger section will misuse the rights of the tenant)

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਦੋ ਇਸ਼ੂ ਹਨ ਤੁਸੀਂ ਉਨ੍ਹਾਂ ਨੂੰ ਮਿਕਸ ਕਰ ਰਹੇ ਹੋ ......... (ਵਿਘਨ)

**ਸ੍ਰੀ ਸਪੀਕਰ** : ਮੈਂ ਚੌਧਰੀ ਸਾਹਿਬ ਦੀ ਗਲ ਦਾ ਜਵਾਬ ਦਿਤਾ ਹੈ। (I have given my argument in reply to the argument of Chaudhri Darshan Singh.)

**Development Minister** (Captain Rattan Singh) : Point of order, Sir.

**Mr. Speaker** : What is your point of order ?

**Development Minister** (Captain Rattan Singh) : Sir, my point of order is that so far as merits and demerits of the Bill are concerned, my colleague will tell the House about that. ਪਰ ਤੁਸੀਂ ਡਿਸਕਸ਼ਨ ਦੀ ਕੋਈ ਲਿਮਿਟ ਰਖ ਦਿਉ । ਇਸ ਤਰ੍ਹਾਂ ਜੋ ਅਸੀਂ ਉਠ ਉਠ ਕੇ ਡਿਸਕਸ਼ਨ ਵਿਚ ਪੈ ਜਾਈਏ ਤਾਂ ਠੀਕ ਨਹੀਂ ਹੋਵੇਗਾ । When you give your ruling that it is out of order, the House should accept it.

**ਕਾਮਰੇਡ ਸਤਪਾਲ ਡਾਂਗ** ਸਪੀਕਰ ਸਾਹਿਬ, ਜੋ ਤੁਸੀਂ ਰੂਲਿੰਗ ਦਿਤੀ ਹੈ ਉਹ....

**ਸ੍ਰੀ ਸਪੀਕਰ** ਡਾਂਗ ਸਾਹਿਬ, ਉਸ ਗਲ ਤੇ ਕਾਫੀ ਡਿਸਕਸ਼ਨ ਹੋ ਗਈ ਹੈ .. (ਵਿਘਨ) (Dang Sahib, this matter has already been amply discussed.) (*Interruption*)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਜਿਹੜਾ ਨਾਮਨੇਕਲੇਚਰ ਵਾਲਾ ਔਬਜੈਕਸ਼ਨ ਕੀਤਾ ਹੈ, ਉਹ ਔਬਜੈਕਸ਼ਨ ਤੁਹਾਡਾ ਗ਼ਲਤ ਹੈ .. ,,

**ਸ੍ਰੀ ਸਪੀਕਰ**: ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਗਲਬਾਤ ਕਰ ਲਵਾਂਗੇ। (ਵਿਘਨ) (You may come to my Chamber and we will discuss this matter)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਕਹਿਣਾ ਚਾਹੁੰਦਾ ਹਾਂ ਅਮੈਂਡਮੈਂਟ ਰੂਲ ਆਊਟ ਕਰਨ ਦੀ ਜੋ ਗੱਲ ਕੀਤੀ ਹੈ, ਇਹ ਗੱਲ ਠੀਕ ਨਹੀਂ ਜੇ ਤੁਸੀਂ ਧੱਕਾ ਕਰਨਾ ਹੈ ਤਾਂ ਤੁਹਾਡੀ ਮਰਜ਼ੀ ਹੈ। (ਵਿਘਨ)

**ਸ੍ਰੀ ਸਪੀਕਰ** : ਕਲਾਜ 2 ਤੇ ਕਿਸੀ ਆਨੰਰੇਬਲ ਮੈਂਬਰ ਦੀ ਅਮੈਂਡਮੈਂਟ ਹੈ ? (Is there any amendment by any hon. Member on Clause 2?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਕਲਾਜ਼ ਦੋ ਤੇ ਮੇਰੀ ਅਮੈਂਡਮੈਂਟ ਹੈ ਜੀ।

**Shri Brij Lal Goel :** Sir, I beg to ask for leave to move the following new clause.. .. .. .. ..

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਗੋਇਲ ਸਾਹਿਬ ਤੋਂ ਪਹਿਲਾਂ ਆਈ ਹੈ।

**ਸ੍ਰੀ ਸਪੀਕਰ**: ਜੋਸ਼ ਸਾਹਿਬ ਤੁਸੀਂ ਬੋਲੋ। (Josh Sahib, please move your amendment)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ)** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਆਨਰੇਬਲ ਮੈਂਬਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਬੋਲੇ ਉਨ੍ਹਾਂ ਨੇ ਸਾਰੇ ਮਸਲੇ ਨੂੰ ਹਾਊਸ ਵਿਚ ਰਖਿਆ ਹੈ, (ਵਿਘਨ) ਸਪੀਕਰ ਸਾਹਿਬ, ਇਸ ਹਾਊਸ ਵਿਚ ਜਿਤਨੇ ਵੀ ਆਨਰੇਬਲ ਮੈਂਬਰ ਸਾਹਿਬਾਨ ਬੋਲੇ ਹਨ ਭਾਵੇਂ ਉਹ ਟਰੈਜ਼ਰੀ ਬੈਂਚਾਂ ਵਲੋਂ ਬੋਲੇ ਹਨ ਜਾਂ ਉਹ ਅਪੋਜ਼ੀਸ਼ਨ ਬੈਂਚਾਂ ਵਲੋਂ ਬੋਲੇ ਹਨ, ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਕਾਨੂੰਨ ਬਣੇ, ਇਹ ਜਿਹੜੇ ਮੁਕੱਦਮੇ ਅਦਾਲਤਾਂ ਵਿਚ ਚਲ ਰਹੇ ਹਨ ਇਹ ਉਨ੍ਹਾਂ ਤੇ ਵੀ ਲਾਗੂ ਹੋ ਜਾਣਾ ਚਾਹੀਦਾ ਹੈ। (ਵਿਘਨ) ਉਸ ਸਬੰਧ ਵਿਚ ਮੇਰੀ ਅਮੈਂਡਮੈਂਟ ਹੈ।

Sir, I beg to move —

*For* Clause 2, *substitute* the following :—

"2. (1) The Punjab Pre-emption Act, 1913, is hereby repealed.

(2) No court shall pass or execute a decree in a suit for pre-emption whether instituted before or after 23rd of January, 1973 which is inconsistent with the provisions of this Act."

ਸਪੀਕਰ ਸਾਹਿਬ, ਇੱਕ ਗਲ ਦੀ ਮੈਨੂੰ ਬੜੀ ਹੈਰਾਨੀ ਹੋਈ ਹੈ। ਹੁਣੇ ਇਸ ਹਾਊਸ ਨੇ ਇਸ ਤੋਂ ਬਾਦ ਪੰਜਾਬ ਕਸਟਮ ਅਮੈਂਡਮੈਂਟ ਬਿੱਲ ਤੇ ਵਿਚਾਰ ਕਰਨਾ ਹੈ ਅਤੇ ਉਸ ਦੇ ਸੈਕਸ਼ਨ 1 ਵਿਚ ਸਰਦਾਰ ਉਮਰਾਓ ਸਿੰਘ ਨੇ ਇਕ ਸੈਕਸ਼ਨ ਐਡ ਕੀਤਾ ਹੈ.. ..

It shall be deemed to have come into force on the 23rd Day of January, 1973.

ਯਾਨੀ ਆਪ ਉਸ ਐਕਟ ਦੇ ਵਿਚ ਕਹਿੰਦੇ ਹੋ ਕਿ 23 ਜਨਵਰੀ, 1973 ਤੋਂ ਇਹ ਲਾਗੂ ਸਮਝਿਆ ਜਾਏਗਾ। ਜਿਹੜਾ ਹੁਣ ਪਰੀਐਮਪਸ਼ਨ ਬਿਲ ਲਿਆ ਰਹੇ ਹਨ ਉਸ ਵਿਚ ਵੀ ਇਹ ਗੱਲ ਐਡ ਹੋਣੀ ਚਾਹੀਦੀ ਹੈ। ਇਹ ਇਸ ਨੂੰ ਮੰਨ ਚੁਕੇ ਹਨ, ਇਸ ਲਈ ਇਹ ਐਡ ਹੋਣੀ ਚਾਹੀਦੀ ਹੈ। ਇਹ ਚੰਗੀ ਅਮੈਂਡਮੈਂਟ ਹੈ। ਇਹ ਮਨਿਸਟਰ ਸਾਹਿਬ ਨੂੰ ਮੰਨ ਲੈਣੀ ਚਾਹੀਦੀ ਹੈ।

**Mr. Speaker** : Motion moved.—

*For Clause 2 substitute* the following:—

"2. (1) The Punjab Pre-emption Act, 1913 is hereby repealed.

(2) No court shall pass or execute a decree in a suit for pre-emption whether instituted before or after 23rd of January, 1973, which is inconsistent with the provisions of this Act".

**ਵਿਕਾਸ ਮੰਤਰੀ** : (ਕੈਪਟਨ ਰਤਨ ਸਿਘ) : ਇਹ ਚੰਗੀ ਨਹੀਂ ਹੈ, ਮਾੜੀ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** (ਮੌਰਿੰਡਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਲਾਜ਼ 2 ਦੇ ਵਿਚ ਵਜ਼ੀਰ ਸਾਹਿਬ ਨੇ ਬੈਠੇ ਬੈਠੇ ਫ਼ਰਮਾਇਆ ਸੀ ਕਿ ਇਹ ਜਿਹੜੀ ਸ੍ਰੀ ਬਰਿਜ ਲਾਲ ਗੋਇਲ ਅਤੇ ਚੌਧਰੀ ਰਾਮ ਸਿੰਘ ਵਾਲੀ ਅਮੈਂਡਮੈਂਟ ਹੈ..........

On and from the date of commencement of the Punjab Pre-emption (Repeal) Act, 1973, no court shall pass a decree in any suit for pre-emption.

ਮੈਨੂੰ ਇਹ ਨਜ਼ਰ ਆਉਂਦਾ ਹੈ ਕਿ ਵਜ਼ੀਰ ਸਾਹਿਬ ਇਸ ਨੂੰ ਐਕਸੈਪਟ ਕਰਨ ਵਾਲੇ ਹਨ। ਜੇ ਤਾਂ ਇਸ ਕਲਾਜ਼ ਦੇ ਨਾਲ ਪ੍ਰੋਵੀਜ਼ੋ ਕਾਇਮ ਰਹਿਣਾ ਹੈ ਤਾਂ ਕਲਾਜ਼ 3 ਵੀ ਐਕਸੈਪਟ ਹੋਈ ਸਮਝੀ ਜਾਏਗੀ ਅਤੇ ਮਤਲਬ ਹੱਲ ਨਹੀਂ ਹੋਣਾ। ਜੇ ਕਲਾਜ਼ 2 ਦੀ ਅਮੈਂਡਮੈਂਟ ਐਕਸੈਪਟ ਕਰਨੀ ਹੈ ਤਾਂ ਉਸ ਦੇ ਸਾਰੇ ਪ੍ਰੋਵੀਜ਼ਨ ਦੇਖਣੇ ਪੈਣਗੇ। ਫਿਰ ਤਾਂ ਮੁਕਦਮੇ ਕਾਇਮ ਰਹਿਣਗੇ ਅਤੇ ਡਿਗਰੀਆਂ ਪਾਸ ਹੋਣੀਆਂ ਸ਼ੁਰੂ ਹੋ ਜਾਣਗੀਆਂ। ਕਲਾਜ਼ 2 ਇਨੀਂ ਹੋਣੀ ਚਾਹੀਦੀ ਹੈ............

"The Punjab Pre-emption Act, 1913, is hereby repealed".

**Shri Brij Lal Goel** : Sir, I beg to move—

*Delete* the proviso.

**Mr. Speaker** : Motion moved —

*Delete* the proviso.

**Shri Brij Lal Goel** : Sir, I beg to ask for leave to move the following new clause. *(interruption)*.

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ) ਕਿ ਜਿਹੜੀ ਅਮੈਂਡਮੈਂਟ ਕਾਮਰੇਡ ਸਾਹਿਬ ਨੇ ਦਿਤੀ ਹੈ ਉਨ੍ਹਾਂ ਨੇ ਕਲਾਜ਼ ਚੇਂਜ ਕੀਤੀ ਸੀ ਅਤੇ ਲੀਵ ਨਹੀਂ ਲਈ ਅਤੇ ਇਸ ਲਈ ਕਿਸੇ ਵੀ ਸਟੇਜ ਤੇ ਕਿਹਾ ਜਾ ਸਕਦਾ ਹੈ ਕਿ ਇਹ ਠੀਕ ਤਰ੍ਹਾਂ ਇੰਟਰੋਡਿਊਸ ਨਹੀਂ ਹੋਈ। ਜਿਹੜੀ ਗੋਇਲ ਜੀ ਨੇ ਕਲਾਜ਼ ਦਿਤੀ ਹੈ ਉਹ ਇਨ ਆਰਡਰ ਹੈ, ਮੈਂ ਐਕਸੈਪਟ ਕਰਦਾ ਹਾਂ।

**ਸ੍ਰੀ ਸਪੀਕਰ** : ਉਹ ਵੀ ਇਨ ਆਰਡਰ ਹੈ। (That is also in order.)

**ਸਿਖਿਆ ਅਤੇ ਮਾਲ ਮੰਤਰੀ** : ਉਨ੍ਹਾਂ ਨੇ ਲੀਵ ਨਹੀਂ ਮੰਗੀ।

**ਕਾਮਰੇਡ ਸਤ ਪਾਲ ਡਾਂਗ**: * * * * *

**ਸ੍ਰੀ ਸਪੀਕਰ** : ਜੋ ਕੁਝ ਡਾਂਗ ਸਾਹਿਬ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever Dang Sahib is saying should not be recorded.)

---

*Not recorded as ordered by the Chair.

**Mr. Speaker :** Question is—

For clause 2 substitute the following :—

"2. (1) The Punjab Pre-emption Act, 1913, is hereby repealed.

(2) No court shall pass or execute a decree in a suit for pre-emption whether instituted before or after 23rd January, 1973, which is inconsistent with the provisions of this Act."

*The motion was lost.*

**Mr. Speaker :** Question is—

*Delete* the proviso.

*The motion was carried,*

**Mr. Speaker :** Question is—

That Clause 2, as amended, stand part of the Bill.

*The motion was carried.*

**Shri Brij Lal Goel :** Sir, I beg to ask for leave to move the following new clause (Interruption) (noise).

**Mr. Speaker :** Motion moved.....(interruption).

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਪੀਕਰ ਸਾਹਿਬ ਮੁਆਫ਼ ਕਰਨਾ ਕਿ ਨਾ ਉਹ ਲੀਵ ਮੰਗਦੇ ਹਨ, ਨਾ ਉਹ ਪੜ੍ਹਦੇ ਹਨ ਤੁਸੀਂ ਕਹੀ ਜਾ ਰਹੇ ਹੋ ਮੋਸ਼ਨ ਮੂਵਡ This is making a mockery of the procedure.

**ਸਿਖਿਆ ਅਤੇ ਮਾਲ ਮੰਤਰੀ :** ਤੁਸੀਂ ਰੌਲਾ ਪਾਈ ਜਾਂਦੇ ਹੋ, ਸੁਣਦੇ ਤਾਂ ਹੈ ਨਹੀਂ।

**ਸ੍ਰੀ ਸਪੀਕਰ :** ਮੂਵ ਕਰੋ ਜੀ। (Please move it)

**Shri Brij Lal Goel :** Sir, I beg to ask for leave to move the following new clause :—

"That after clause 2, the following new clause shall be added :—

| Bar to pass decree in suit for pre-emption | 3. On and from the date of commencement of the Punjab Pre-emption (Repeal Act, 1973, no court shall pass a decree in any suit for pre-emption." |
|---|---|

**Mr. Speaker :** Motion moved—

That leave be granted to move the following new clause :—

"That after clause 2, the following new clause shall be added :—

| Bar to pass decree in suit for pre-emption | 3. On and from the date of commencement of the Punjab Pre-emption (Repeal) Act, 1973, no court shall pass a decree in any suit for pre-emption." |
|---|---|

**Mr. Speaker :** Question is—

That leave be granted to move the following new clause :—

"That after clause 2, the following new clause shall be added :—

| Bar to pass decree in suit for pre-emption | 3. On and from the date of commencement of the Punjab Pre-emption (Repeal) Act, 1973, no court shall pass a decree in any suit for pre-emption. |
|---|---|

*The motion was carried.*

**Mr. Speaker :** The leave is granted.

**Shri Brij Lal Goel :** Sir, I beg to move—

"That after clause 2, the following new clause shall be added :—

| Bar to pass decree in suit for pre-emption. | 3. On and from the date of commencement of the Punjab Pre-emption (Repeal Act, 1973, no court shall pass a decree in any suit for pre-emption." |
|---|---|

**Mr. Speaker :** Motion moved—

"That after clause 2, the following new clause shall be added :—

| Bar to pass decree in suit for pre-emption. | 3. On and from the date of commencement of the Punjab Pre-emption (Repeal Act, 1973, no court shall pass a decree in any suit for pre-emption." |
|---|---|

**Mr. Speaker :** Question is—

'That after Clause 2 the following new Clause shall be added :—

| Bar to pass decree in suit for pre-emption." | 3. On and from the date of commencement of the Punjab Pre-emption (Repeal), Act, 1973, no court shall pass a decree in any suit for pre-emption." |
|---|---|

*The Motion was carried.*

**CLAUSE 3 (re-numbered as Clause 4)**

**Mr. Speaker :** Question is—

"That clause 3 renumbered as clause 4 stand part of the Bill.

*The motion was carried.*

**Clause 1**

**Mr. Speaker :** Question is—

That Clause 1 stand part of the Bill.

*The motion was carried.*

**TITLE**

**Mr. Speaker :** Question is—

That Title be the title of the Bill.

*The motion was carried.*

**Minister for Education and Revenue (Sardar Umrao Singh) :** Sir, I beg to move—

That the Punjab Pre-emption (Repeal) Bill, 1973, as amended, be passed.

**Mr. Speaker :** Motion moved—

That the Punjab Pre-emption (Repeal) Bill, 1973, as amended, be passed.

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਇਕ ਮਿੰਟ ਲਈ ਬੋਲਣਾ ਹੈ। ਮੈਂ ਵਜ਼ੀਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਾਰੇ ਹਾਊਸ ਦੀ ਮਰਜ਼ੀ ਨਾਲ ਬਿਲ ਲਿਆ ਕੇ ਪਾਸ ਕੀਤਾ ਹੈ ਅਤੇ ਜਿਹੜਾ ਕਨਫਿਊਜ਼ਨ ਇਹ ਲੈ ਕੇ ਆਏ ਸੀ, ਉਹ ਦੂਰ ਕਰ ਦਿੱਤਾ ਹੈ। ਇਸ ਲਈ ਡਬਲੀ ਧੰਨਵਾਦ ਕਰਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਗਲ ਦੀ ਸਰਕਾਰ ਅਸ਼ੋਰੈਂਸ ਦੇਵੇ ਕਿ ਪਰੀ-ਐਮਪਸ਼ਨ ਐਕਟ ਦੇ ਖ਼ਤਮ ਹੋਣ ਨਾਲ ਮੁਜ਼ਾਰਿਆਂ ਦਾ ਪਰੀਐਮਪਸ਼ਨ ਦਾ ਹੱਕ ਖਤਮ ਕਰ ਦਿੱਤਾ ਹੈ, ਉਹ ਦੂਜੇ ਐਕਟਾਂ ਵਿਚ ਅਮੈਂਡਮੈਂਟ ਕਰਕੇ ਠੀਕ ਕਰ ਦੇਣ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) ਸਪੀਕਰ ਸਾਹਿਬ, ਇਸ ਬਿਲ ਨਾਲ ਮੁਜ਼ਾਰਿਅ ਦਾ ਹੱਕ ਖਤਮ ਹੋ ਜਾਂਦਾ ਹੈ। ਜਿਹੜੇ ਹਰੀਜਨ ਸਨ ਉਨ੍ਹਾਂ ਤੇ ਕੋਈ ਹੱਕ ਸ਼ੁਫਾ ਨਹੀਂ ਕਰ ਸਕਦਾ ਸੀ। ਉਹ ਬੰਦ ਹੋ ਗਿਆ ਹੈ। ਗੌਰਮਿੰਟ ਸਾਨੂੰ ਅਸ਼ੋਰੈਂਸ ਦੇਵੇ ਕਿ ਉਨ੍ਹਾਂ ਦੇ ਹੱਕ ਮਹਿਫੂਜ਼ ਕਰੇਗੀ ਅਤੇ ਦੂਜੇ ਐਕਟਾਂ ਵਿਚ ਅਮੈਂਡਮੈਂਟ ਕਰੇਗੀ। ਪਹਿਲਾਂ ਕਈ ਜਗ੍ਹਾ ਮੁਕਦਮੇ ਹੋਏ ਹਨ, ਲੜਾਈਆਂ, ਹੋਈਆਂ, ਲਾਠੀਆਂ ਅਤੇ ਬੰਦੂਕਾਂ ਚਲੀਆਂ। ਉਹ ਹੱਕ ਨਹੀਂ ਦਿੰਦੇ ਸਨ। ਹੁਣ ਤੁਸੀਂ ਉਸ ਹੱਕ ਨੂੰ ਖਤਮ ਕਰਨ ਲੱਗੇ ਹੋ।

**ਵਿਦਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਸ ਤਰ੍ਹਾਂ ਮੈਂ ਅੱਗੇ ਅਰਜ਼ ਕੀਤੀ ਸੀ ਜੋ 1959 ਵਿਚ ਅਮੈਂਡਮੈਂਟ ਹੋਈ, ਉਦੋਂ ਇੱਕ ਅਮੈਂਡਿਗ ਬਿਲ ਹਾਊਸ ਵਿਚ ਲਿਆਂਦਾ ਗਿਆ ਸੀ। ਮਾਸਟਰ ਗੁਰਬੰਤਾ ਸਿਘ ਹੋਰੀਂ ਉਦੋਂ ਵਜ਼ੀਰ ਸਨ ਅਤੇ ਮੈਂ ਅਸੈਂਬਲੀ ਦਾ ਮੈਂਬਰ ਸੀ। ਜਿਹੜਾ ਬਿਲ ਲਿਆਂਦਾ ਗਿਆ ਸੀ ਉਸ ਵਿਚ ਹਰੀਜਨਾਂ ਨੂੰ ਕੋਈ ਰਾਈਟ ਆਫ਼ ਪਰੀਐਮਪਸ਼ਨ ਨਹੀਂ ਦਿੱਤਾ ਗਿਆ ਸੀ। ਸਿਲੈਕਟ ਕਮੇਟੀ ਵਿਚ ਮੇਰੀ ਇਹ ਪ੍ਰਪੋਜ਼ਲ ਸੀ ਕਿ ਅਸੀਂ ਟੈਨੈਂਟ ਨੂੰ ਰਾਈਟ ਦੇਈਏ। ਜ਼ਮੀਨ ਵਾਸਤੇ ਟੈਨੈਂਟ ਨੂੰ ਰਾਈਟ ਨਹੀਂ ਦਿੱਤਾ ਬਲਕਿ ਅਰਬਨ ਵਿਚ ਟੈਨੈਂਟ ਨੂੰ ਰਾਈਟ ਦਿੱਤਾ ਸੀ। ਇਸ ਕਰਕੇ ਸਪੀਕਰ ਸਾਹਿਬ, ਇਹ ਗਲ ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਟੈਨੈਂਟਸ ਅਤੇ ਹਰੀਜਨਾਂ ਦੇ ਰਾਈਟਸ ਨੂੰ ਪੂਰੀ ਤਰ੍ਹਾਂ ਪ੍ਰੋਟੈਕਟ ਕਰਨ ਦਾ ਸਰਕਾਰ ਦਾ ਇਰਾਦਾ ਹੈ। ਜਿਥੋਂ ਤਕ ਇਸ ਗਲ ਦਾ ਤੁਅੱਲਕ ਹੈ ਕਿ ਜਿਹੜੀ ਜ਼ਮੀਨ ਹਰੀਜਨ ਵੇਚਣਾ ਚਾਹੁੰਦੇ ਹਨ ਉਸ ਉਤੇ ਟੈਨੈਂਸੀ ਐਕਟ ਨਾ ਲਾਗੂ ਹੋਏ। ਵੈਸੇ ਇਸ ਲਈ ਪੰਜਾਬ ਟੈਨੈਂਸੀ ਐਕਟ ਵਿਚ ਅਸੀਂ ਪ੍ਰੋਵੀਜ਼ਨ ਕੀਤਾ ਹੈ। ਜਿਥੋਂ ਤਕ ਟੈਨੈਂਟਸ ਦੇ ਰਾਈਟ ਦਾ ਸਵਾਲ ਹੈ, ਅਸੀਂ ਟੈਨੈਂਸੀ ਐਕਟ ਵਿਚ ਵੀ ਵਿਚਾਰ ਲਵਾਂਗੇ ਅਤੇ ਜਿਸ ਤਰ੍ਹਾਂ ਹਾਊਸ ਦੀਆਂ ਵਿਸ਼ਿਜ਼ ਹਨ, ਉਸ ਵਿਚ ਸੋਧ ਕਰ ਲਵਾਂਗੇ।

**Mr. Speaker :** Question is—

That the Punjab Pre-emption (Repeal) Bill, 1973, as amended, be passed.

*The motion was carried.*

## RESOLUTION UNDER CLAUSE 2(a) OF ARTICLE 213 OF THE CONSTITUTION AND THE PUNJAB CUSTOM (POWER TO CONTEST) AMENDMENT BILL, 1973.

**Comrade Shamsher Singh Josh :** Sir, I beg to move :

That this House disappr ves the Punjab Customs (Power to Contest) Amendment Ordinance, 1973 (Punjab Ordinance No. 2 of 1973).

**Minister for Education and Revenue** (Sardar Umrao Singh) **:** Sir I beg to move—

That the Punjab Custom (Power to Contest) Amendment Bill, 1973 be taken in to consideration at once.

**Mr. Speaker : Motion moved —**

(i) That this House disapproves the Punjab Customs (Power to Contest) Amendment) Ordinance' 1973 (Punjab Ordinance No. 2 of 1973).

(ii) That the Punjab Custom (Power to Contest) Amendment Bill, 1973 be taker into consideration at once.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਇਹ ਜਿਹੜੀ ਬਿਲ ਵਿਚ ਅਮੈਂਡਮੈਂਟ ਲਿਆ ਰਹੇ ਹਨ, ਇਸ ਦੀ ਬਹੁਤ ਸਮਾਂ ਪਹਿਲਾਂ ਲੋੜ ਸੀ। ਅੱਜ ਦੀ ਸੋਸ਼ਲ ਰਿਕੁਆਇਰਮੈਂਟ ਸੀ। ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਹ ਬਹੁਤ ਅਹਿਮ ਮਸਲਾ ਸੀ। ਜਿਹੜੇ ਲੋਕ ਜ਼ਮੀਨ ਖਰੀਦ ਲੈਂਦੇ ਸੀ ਉਨ੍ਹਾਂ ਦੇ ਬਾਅਦ ਵਿਚ ਝਗੜੇ ਹੁੰਦੇ ਸਨ ਅਤੇ ਡਿਵੈਲਪਮੈਂਟ ਨਹੀਂ ਹੁੰਦੀ ਸੀ। ਇਹ ਬਹੁਤ ਭਾਰੀ ਸਿਰਦਰਦੀ ਰਹਿੰਦੀ ਸੀ। ਲੋਕੀਂ ਆਊਟ ਆਫ਼ ਕੋਰਟ ਪੈਸੇ ਲੈ ਕੇ, ਕਿਉਂਕਿ ਜ਼ਮੀਨ ਦੀ ਕੀਮਤ ਤਾਂ ਹਰ ਸਾਲ ਵੱਧਦੀ ਰਹਿੰਦੀ ਹੈ, ਪੈਕੇਜ ਡੀਲ ਕਰਕੇ, ਪੰਜ, ਦੱਸ ਜਾਂ ਪੰਦਰਾਂ ਹਜ਼ਾਰ ਰੁਪਿਆ ਲੈ ਕੇ ਕੇਸਿਜ਼ ਵਿਦਡਰਾ ਕਰ ਲੈਂਦੇ ਸੀ। ਇਸ ਦੇ ਨਾਲ ਇਹ ਖਤਮ ਹੋ ਜਾਵੇਗਾ। ਆਰਡੀਨੈਂਸ ਦੀ ਡਿਸਅਪਰੂਵਲ ਦਾ ਨੋਟਿਸ ਇਸ ਕਰਕੇ ਦਿੱਤਾ ਸੀ ਕਿਉਂਕਿ ਇਹ ਇਨ੍ਹਾਂ ਦੀ ਲਿਆਕਤ ਦਾ ਸਰਟੀਫੀਕੇਟ ਸੀ। ਸਰਕਾਰ ਦਾ ਮਨਸ਼ਾ ਤਾਂ ਇਹ ਸੀ ਕਿ ਸੈਕਸ਼ਨ 6 ਵਿਚ ਜਿਹੜੀਆਂ ਪਾਬੰਦੀਆਂ ਲਾਈਆਂ ਹੋਈਆਂ ਹਨ, ਜੇ ਕੋਈ ਐਨਸੈਸਟਰਲ ਪਰਾਪਰਟੀ ਵੇਚੇ, ਉਸ ਤੇ ਕਸਟਮ ਦੇ ਅੰਦਰ ਕੰਟੈਸਟ ਕਰਦਾ ਹੈ। ਇਸ ਤੋਂ ਪਹਿਲਾਂ 20, 30 ਪੀਹੜੀਆਂ ਦਾ ਵੀ ਦਾਅਵਾ ਕਰ ਸਕਦਾ ਸੀ, ਕੰਟੈਸਟ ਕਰ ਸਕਦਾ ਸੀ। ਇਨ੍ਹਾਂ ਨੇ ਜਿਹੜਾ ਆਰਡੀਨੈਂਸ ਲਿਆਂਦਾ ਸੀ, ਪੰਜਾਬ ਕਸਟਮ (ਪਾਵਰ ਟੂ ਕੰਟੈਸਟ) ਅਮੈਂਡਮੈਂਟ ਆਰਡੀਨੈਂਸ 1973, ਇਸ ਵਿਚ ਇਹ ਸੀ ਕਿ ਸੈਕਸ਼ਨ 6 ਨੂੰ ਖਤਮ ਕਰ ਦਿਉ। ਮਤਲਬ ਇਹ ਕਿ 20 ਸਾਲ ਪਹਿਲਾਂ ਦੀ ਪੋਜ਼ੀਸ਼ਨ ਲੈ ਆਂਦੀ ਸੀ। ਇਸ ਲਈ ਅਸੀਂ ਇਸ ਦੀ ਡਿਸਅਪਰੂਵਲ ਦਾ ਨੋਟਿਸ ਦਿੱਤਾ। ਹੁਣ ਜਿਹੜਾ ਬਿਲ ਲੈ ਆਏ ਹਨ ਇਸ ਵਿਚ ਇਸ ਗਲ ਦੀ ਕਮੀ ਨੂੰ ਪੂਰਾ ਕਰ ਰਹੇ ਹਨ। ਸੈਕਸ਼ਨ 7 ਵਿਚ ਨਾਨ ਐਨਸੈਸਟਰਲ ਪਰਾਪਰਟੀ ਉਤੇ ਕਸਟਮ ਦੁਆਰਾ ਕੋਈ ਦਾਅਵਾ ਨਹੀਂ ਕਰ ਸਕਦਾ ਸੀ। ਹੁਣ ਅੱਜ ਕਰ ਸਕਦਾ ਹੈ। ਉਸ ਕਮੀ ਨੂੰ ਇਸ ਬਿਲ ਵਿਚ ਪੂਰਾ ਕਰ ਦਿੱਤਾ ਗਿਆ ਹੈ। ਆਰਡੀਨੈਂਸ ਵਿਚ ਇਹ ਗਲ ਉਲਟ ਸੀ। ਮੈਂ ਚਾਹਾਂਗਾ ਕਿ ਜਿਸ ਅਫ਼ਸਰ ਨੇ ਇਹ ਆਰਡੀਨੈਂਸ ਡਰਾਫਟ ਕਰਕੇ ਦਿੱਤਾ ਸੀ ਉਸ ਦੀ ਲਿਆਕਤ ਟੈਸਟ ਹੋਣੀ ਚਾਹੀਦੀ ਹੈ ਅਤੇ ਇਸ ਗਲ ਤੇ ਵੀ ਵਿਚਾਰ ਹੋਣਾ ਚਾਹੀਦਾ ਹੈ ਕਿ ਮਨਿਸਟਰ ਸਾਹਿਬ ਨੇ ਕਿਸ ਤਰ੍ਹਾਂ ਦਸਤਖਤ ਕਰ ਦਿੱਤੇ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਬਿਲ ਵਿਚ ਕੁਰੈਕਟ ਅਪ੍ਰੋਚ ਲਿਆਂਦੀ ਗਈ ਹੈ। ਲੇਕਿਨ ਜਿਹੜਾ ਆਰਡੀਨੈਂਸ ਹੈ ਇਸ ਦੀ ਭਾਵਨਾ ਬਿਲਕੁਲ ਵਖਰੀ ਹੀ ਹੈ। ਇਸ ਵਿਚ ਵੀ ਕਮੀ ਰਹਿ ਗਈ ਹੈ। ਇਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ 23 ਜਨਵਰੀ, 1973 ਤੋਂ ਲਾਗੂ ਸਮਝਿਆ ਜਾਵੇਗਾ। ਸਰਦਾਰ ਉਮਰਾਓ ਸਿੰਘ ਜੀ ਨੇ ਪਿਛਲੀ ਘਾਟ ਤਾਂ ਪੂਰੀ ਕਰ ਦਿਤੀ ਹੈ ਲੇਕਿਨ ਇਹ ਕਮੀਂ ਰਹਿ ਗਈ ਹੈ ਕਿ ਜਿਹੜੀਆਂ ਡਿਗਰੀਆਂ ਹੋ ਚੁਕੀਆਂ ਹਨ ਇਸ ਐਕਟ ਦੇ ਅੰਦਰ ਉਨ੍ਹਾਂ ਦੀ ਐਗਜ਼ੀਕਿਊਸ਼ਨ ਵੀ ਰੋਕਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਸ ਵਿਚ ਇਹ ਹੈ ਕਿ ਜਿਹੜਾ ਆਦਮੀ ਮਰ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਜਾਂਦਾ ਹੈ ਉਸ ਦੇ ਮਰਨ ਤੋਂ ਪੰਜ ਸੱਤ ਸਾਲ ਬਾਅਦ ਵੀ ਉਹ ਹੱਕਦਾਰ ਬਣ ਜਾਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੇ ਕੇਸ ਇਸ ਦੇ ਅੰਦਰ ਚਲਦੇ ਹੋਣ ਜਾਂ ਡਿਗਰੀਆਂ ਹੋ ਚੁਕੀਆਂ ਹੋਣ ਉਹ ਵੀ ਰੁਕਣੀਆਂ ਚਾਹੀਦੀਆਂ ਹਨ। ਇਹ ਸਮੇਂ ਦੀ ਮੰਗ ਹੈ। ਇਹ ਸੋਸ਼ਲ ਰਿਕੁਆਇਰਮੈਂਟ ਹੈ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਆਪ ਨੇ ਇਸ ਤੋਂ ਪਹਿਲਾਂ ਇਕ ਬਿਲ ਨੂੰ ਪਾਸ ਕਰਵਾਇਆ ਹੈ। ਲੇਕਿਨ ਇਹ ਜਿਹੜਾ ਬਿੱਲ ਹੈ ਇਹ ਬੜੇ ਹੀ ਕਰੂਡ ਜਿਹੇ ਤਰੀਕੇ ਨਾਲ ਪਾਸ ਕਰਵਾਇਆ ਜਾ ਰਿਹਾ ਹੈ। ਇਨ੍ਹਾਂ ਨੇ ਕਲਾਜ਼ 6 ਡੀਲੀਟ ਕਰ ਦਿਤੀ ਹੈ। ਇਸ ਤਰ੍ਹਾਂ ਇਹ ਇਕ ਬੜਾ ਹੀ ਨਿੱਕਾ ਜਿਹਾ ਬਿੱਲ ਬਣ ਜਾਂਦਾ ਹੈ। (ਇਸ ਸਮੇਂ ਸਿਖਿਆ ਮੰਤਰੀ ਜੀ ਵਿੱਤ ਮੰਤਰੀ ਜੀ ਦੀ ਸੀਟ ਤੇ ਜਾ ਕੇ ਕੁਝ ਗੱਲਾਂ ਕਰ ਰਹੇ ਸਨ)।

**ਸ੍ਰੀ ਸਪੀਕਰ**: ਸਰਦਾਰ ਉਮਰਾਓ ਸਿੰਘ ਜੀ, ਜ਼ਰਾ ਧਿਆਨ ਦਿਓ। ਇਹ ਜਨਰਲ ਗਰੀਵੈਂਸ ਹੈ ਕਿ ਬਿਲਾਂ ਦੀ ਡਰਾਫਟਿੰਗ ਠੀਕ ਨਹੀਂ ਹੁੰਦੀ। (Sardar Umrao Singh, please pay attention to what the hon. Member is saying. There is a general grievance that the drafting of the Bills is not up to the mark.)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਹੈ ਇਹ ਬੜਾ ਹੀ ਕਨਫਿਊਜ਼ਨ ਕਰੀਏਟ ਕਰਦਾ ਹੈ। ਆਪ ਵੀ ਇਸ ਚੀਜ਼ ਨੂੰ ਸਮਝੋਗੇ ਕਿ ਇਹ ਗਲ ਠੀਕ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਬਿਲ ਦੇ ਨਾਮ ਬਾਰੇ ਲਿਖਿਆ ਹੈ:

> This Act may be called the Punjab Custom (Power to Contest) Amendment Act, 1973.

ਸਪੀਕਰ ਸਾਹਿਬ, ਇਹ ਐਕਟ ਬਣਿਆ ਹੋਇਆ ਹੈ। ਬੜਾ ਛੋਟਾ ਜਿਹਾ ਐਕਟ ਹੈ। ਇਹ 1920 ਦਾ ਬਣਿਆ ਹੋਇਆ ਹੈ ਔਰ ਇਸ ਦੇ ਵਿਚ ਸੱਤ ਧਾਰਾਵਾਂ ਹਨ। ਛੇਵੀਂ ਧਾਰਾ ਇਨ੍ਹਾਂ ਨੇ ਕੱਢ ਦਿਤੀ ਹੈ। ਪਹਿਲੀ ਔਰ ਦੂਜੀ ਟਾਈਟਲ ਤੇ ਐਕਸਟੈਨਸ਼ਨ ਦੀ ਹੈ। ਪਹਿਲੀ ਹੈ:—

> (1) This Act may be called the Punjab Custom (Power to Contest) Act, 1920.
>
> (2) It extends to the Punjab.

ਤੀਸਰੀ ਹੈ scope of the Act ਬਾਰੇ, ਚੌਥੀ ਸੇਵਿੰਗਜ਼ ਦੀ ਹੈ ਅਤੇ ਪੰਜਵੀਂ Right of females ਬਾਰੇ ਹੈ। ਇਹ ਹੱਕ ਪਹਿਲਾਂ ਖਤਮ ਹੋ ਚੁਕਿਆ ਹੈ। ਛੇਵੀਂ ਕਲਾਜ਼ ਨੂੰ ਡੀਲੀਟ ਕਰ ਦਿਤਾ ਹੈ। ਨੈਕਸਟ ਕਲਾਜ਼ ਵਿਚ ਇਹ ਐਡ ਕਰਨਾ ਚਾਹੁੰਦੇ ਹਨ :—

> Notwithstanding anything to the contrary contained in Section 5, Punjab Laws Act, 1872, no person shall contest any alienation of no-ancestral immovable property or any appointment of an heir to such property on the ground that such alienation or appointment is contrary to custom.

ਇਸ ਦੇ ਵਿਚ ਇਹ ਲਫ਼ਜ਼ ਪਾਉਣਾ ਚਾਹੁੰਦੇ ਹਨ 'ancestral as well as non-ancestral. ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਬਾਕੀ ਕਿਹੜੀ ਚੀਜ਼ ਰਹਿ ਗਈ ਹੈ। ਇਹ ਸਿਰਫ ਇਤਨਾ ਹੀ ਕਰ ਦਿੰਦੇ ਕਿ Punjab Custom (Power to contest) Act, 1920 ਨੂੰ ਰੀਪੀਲ ਕਰਦੇ ਹਾਂ, ਤਾਂ ਗਲ ਮੁਕ ਜਾਂਦੀ ਜਾਂ ਇਹ ਮੈਨੂੰ ਦੱਸਣ

ਕਿ ਕੋਈ ਵੀ ਕਲਾਜ਼ ਰਹਿ ਗਈ ਹੈ ਜਿਸ ਲਈ ਕਿ ਇਹ ਰੀਪੀਲ ਕਰਨ ਨੂੰ ਤਿਆਰ ਨਹੀਂ ਹਨ। ਕਿਹੜੀ ਗੱਲ ਰਹਿ ਗਈ ਹੈ ਜਿਸ ਲਈ ਕਿ ਇਨ੍ਹਾਂ ਨੇ ਰੀਪੀਲ ਕਰਨਾ ਮੁਨਾਸਿਬ ਨਹੀਂ ਸਮਝਿਆ। ਜਦੋਂ ਕਿ ਕੋਈ ਕਲਾਜ਼ ਈਫੈਕਟਿਵ ਨਹੀਂ ਹੈ, ਕਿਸ ਕਲਾਜ਼ ਦੇ ਹੇਠ ਲਿਟੀਗੇਸ਼ਨ ਹੋ ਨਹੀਂ ਸਕਦੀ ਤਾਂ ਕਲਾਜ਼ ਸੱਤ ਦੇ ਵਿਚ ਇਹ ਅਮੈਂਡਮੈਂਟ ਲਿਆਉਣ ਦੀ ਲੋੜ ਨਹੀਂ ਰਹਿ ਜਾਂਦੀ। ਮੈਂ ਸਮਝਦਾ ਹਾਂ ਕਿ ਇਸ ਬਿਲ ਦੀ ਲੋੜ ਨਹੀਂ ਸੀ ਸਗੋਂ ਰੀਪੀਲ ਕਰਨ ਦੀ ਹੀ ਲੋੜ ਸੀ। ਸਪੀਕਰ ਸਾਹਿਬ, ਜੋਸ਼ ਜੀ ਨੇ ਠੀਕ ਕਿਹਾ ਹੈ ਕਿ ਜਿਹੜੇ ਲਿਟੀਗੇਸ਼ਨਜ਼ ਚਲ ਰਹੇ ਹਨ, ਪੈਂਡਿਗ ਹਨ, ਕੀ ਸਰਕਾਰ ਉਹ ਵੀ ਸਟਾਪ ਕਰਾ ਰਹੀ ਹੈ? ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਜਿਹੜੀ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਉਸ ਵਿਚ ਇਸ ਤਰ੍ਹਾਂ ਦਾ ਕੋਈ ਵੀ ਜ਼ਿਕਰ ਨਹੀਂ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੇ ਵਿਚ ਇਕ ਕਲਾਜ਼ ਐਡ ਕਰ ਦੇਣੀ ਔਰ ਹੁਣ ਵੀ ਐਲ. ਆਰ. ਦੇ ਨਾਲ ਇਹ ਰਾਏ ਕਰਕੇ ਐਡ ਕਰ ਦੇਣ ਤਾਂ ਠੀਕ ਹੈ।

ਸਪੀਕਰ ਸਾਹਿਬ, ਇਨ੍ਹਾਂ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ:

"Along with the repeal of the Punjab Pre-emption Act, 1913, it was considered that the right to contest alienation of immovable property whether ancestral or non-ancestral on the ground that it is contrary to custom, should also be done away with. Hence this Bill'.

Sir, Section 5 of the Punjab Laws Act, 1972, provides as follows :—

5. "In questions regarding succession, special property of females, betrothal and marriages, divorce, dowry, adoption, guardianship, minority, bastardy family relations, wills, legacies, gifts, partitions, or any religious usage or institution, the rule of decision shall be—

(a) any custom applicable to the parties concerned, which is not contrary to justice, equity or good conscience, and has not been by this or any other enactment-altered or abolished, and has not been declared to be void by any competent authority :"

ਸਪੀਕਰ ਸਾਹਿਬ, ਅਸੀਂ ਇਕ ਕਸਟਮ ਜਿਹੜਾ ਕਿ ਬਹੁਤ ਦੇਰ ਤੋਂ ਪੰਜਾਬ ਦੇ ਵਿਚ ਚਲ ਰਿਹਾ ਸੀ ਉਸ ਨੂੰ ਖਤਮ ਕਰਨ ਦੇ ਬਾਵਜੂਦ ਵੀ ਪਾਵਰ ਟੂ ਕਨਟੈਸਟ ਰਖਿਆ ਹੈ। ਦਫਾ ਛੇ ਦੇ ਵਿਚ ਪੰਜ ਪੀੜ੍ਹੀਆਂ ਤਕ ਲਿਟੀਗੇਸ਼ਨਜ਼ ਕਰ ਸਕਦੇ ਸਨ। ਜਿਥੇ ਦਾਵਾ ਕਰ ਸਕਦੇ ਸਨ ਫਿਰ ਨਹੀਂ ਕਰਨਗੇ, ਜਦੀ ਜਾਇਦਾਦ ਤੇ ਦਾਵਾ ਨਹੀਂ ਹੋ ਸਕਦਾ। ਹੁਣ ਕੀ ਹੋਵੇਗਾ? ਇਸ ਦੇ ਨਾਲ ਜਿਹੜਾ ਐਕਟ 1920 ਦਾ ਹੈ ਉਹ ਐਗਜਿਸਟ ਕਰੇਗਾ। ਉਸ ਵਿਚ ਤਰਮੀਮ ਆ ਗਈ ਔਰ ਉਹ ਰਦੀ ਦਾ ਕਾਗਜ਼ ਬਣ ਕੇ ਰਹਿ ਜਾਵੇਗਾ ਕਿਉਂਕਿ ਉਸ ਦੇ ਥੱਲੇ ਲਿਟੀਗੇਸ਼ਨ ਤਾਂ ਹੋ ਹੀ ਨਹੀਂ ਸਕਦੀ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਬਿਲ ਦੇ ਵਿਚ ਮੁਨਾਸਿਬ ਤਰਮੀਮ ਕਰਨ ਔਰ ਐਕਟ ਨੂੰ ਰੀਪੀਲ ਕਰ ਦੇਣ।

ਸਪੀਕਰ ਸਾਹਿਬ, ਇਸ ਨਾਲ ਇਕ ਕਿਸਮ ਦੀ ਡਿਸਕ੍ਰੀਮੀਨੇਸ਼ਨ ਕਰਨ ਲਗੇ ਹਨ। ਹੁਣ ਜੋ ਬੰਦਾ ਕਸਟਮ ਦੇ ਨਾਲ ਗਵਰਨ ਕਰਦਾ ਹੈ ਉਸ ਲਈ ਤਾਂ ਕੋਈ ਚਾਰਾ ਨਹੀਂ ਰਹਿ ਜਾਂਦਾ। ਉਹ ਦਾਵਾ ਨਹੀਂ ਕਰ ਸਕਦਾ। ਲੇਕਿਨ ਦੂਸਰੇ ਪਾਸੇ ਜੋ ਹਿੰਦੂ ਲਾਅ ਨਾਲ ਗਵਰਨਡ ਸੀ ਜਿਨ੍ਹਾਂ ਦੀ ਪ੍ਰਾਪਰਟੀ ਜੁਆਇੰਟ ਸੀ ਉਹ ਦਾਵਾ ਕਰ ਸਕੇਗਾ। ਇਸ ਤਰ੍ਹਾਂ ਹੀ ਫਿਰ ਡਿਸਕ੍ਰਿਮੀਨੇਸ਼ਨ ਆ ਗਈ। ਜਿਨ੍ਹਾਂ ਤੇ ਹਿੰਦੂ ਲਾਅ ਲਾਗੂ ਹੁੰਦਾ ਹੈ ਉਹ ਅੱਜ ਵੀ ਚੈਲੈਂਜ ਕਰ ਸਕਦੇ ਹਨ। ਮੈਂ ਸਮਝਦਾ ਹਾਂ ਕਿ ਐਸੀ ਤਰਮੀਮ ਲਿਆਉਣੀ ਚਾਹੀਦੀ ਹੈ ਜਿਸ ਨਾਲ ਕਿ ਚੈਲੈਂਜ ਨਾ ਕੀਤਾ ਜਾ

[ਸਰਦਾਰ ਸੁਰਜੀਤ ਸਿੰਘ]

ਸਕੇ ਕਿਉਂਕਿ ਜ਼ਰਾਇਤ ਵਾਲਿਆਂ ਦੇ ਐਲੀਨੀਏਸ਼ਨਜ਼ ਚੈਲੈਂਜ ਨਹੀਂ ਹੋ ਸਕਦੇ। ਇਸ ਲਈ ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਾਂਗਾ ਕਿ ਇਸ ਡਿਸਕਰਿਮੀਨੇਸ਼ਨ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਨਹੀਂ ਤਾਂ ਇਸ ਬਾਰੇ ਵੀ ਲੋਕਾਂ ਦੇ ਵਿਚ ਆਵਾਜ਼ ਪੈਦਾ ਹੋਵੇਗੀ ਕਿ ਸਾਡਾ ਕਾਨੂੰਨ ਤੋੜ ਦਿਤਾ ਹੈ ਔਰ ਦੂਸਰਿਆਂ ਦਾ ਰੱਖ ਲਿਆ ਹੈ। ਇਹ ਪੈਂਡਿੰਗ ਕੇਸਿਜ਼ ਤੇ ਵੀ ਲਾਗੂ ਹੋਣਾ ਚਾਹੀਦਾ ਹੈ।

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : ਬਰਨਾਲਾ ਜੀ ਨੇ ਸਪੀਕਰ ਸਾਹਿਬ, ਇਹ ਕਿਹਾ ਹੈ ਕਿ ਇਸ ਬਿਲ ਦੀ ਲੋੜ ਨਹੀਂ। ਇਹ ਰੀਪੀਲ ਕਰ ਦੇਣਾ ਚਾਹੀਦਾ ਹੈ ਜੇਕਰ ਇਨ੍ਹਾਂ ਦੀ ਗਲ ਮਨ ਲਈ ਜਾਵੇ ਤਾਂ ਇਸ ਦੀਆਂ ਇਮਪਲੀਕੇਸ਼ਨਾਂ ਉਲਟ ਹੋ ਜਾਣਗੀਆਂ। ਇਸ ਸਬੰਧ ਵਿਚ ਅਰਜ਼ ਇਹ ਹੈ ਕਿ ਇਸ ਵਿਚ ਅਗੇ ਹੀ ਰਿਸਟ੍ਰਕਿਸ਼ਨ ਹੈ ਅਤੇ ਇਕ ਅਮੈਂਡਮੈਂਟ ਨਾਲ ਹੋਰ ਲਗਾ ਦਿਤੀ ਹੈ, ਕਸਟਮ ਜਿਸ ਨੂੰ ਬਿਲ ਵਿਚ, ਅਡਾਪਸ਼ਨ ਵਿਚ ਅਤੇ ਸਕਸੈਸ਼ਨ ਵਿਚ ਅਤੇ ਇਨਹੈਰੀਟੈਂਸ ਵਿਚ ਲਾਗੂ ਕੀਤਾ ਜਾਂਦਾ ਸੀ ਉਸ ਵਿਚ ਇਸ ਐਕਟ ਰਾਹੀਂ ਰਿਸਟ੍ਰਿਕਸ਼ਨ ਲਗਾ ਦਿਤੀ ਗਈ ਹੈ। ਸਾਰੀਆਂ ਹੀ ਰੀਵਾਇਵ ਹੋ ਜਾਣਗੀਆਂ ਜੇਕਰ ਇਨ੍ਹਾਂ ਦੀ ਗਲ ਮਨ ਲਈ ਜਾਵੇ। (ਵਿਘਨ) ਦਫਾ 6 ਉੜਾ ਦਿਤਾ ਜਾਵੇਗਾ। ਇਸ ਬਾਰੇ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਫਿਰ ਤਾਂ ਕਸਟਮ ਸਟੈਂਡ ਕਰੇਗਾ। ਜੇਕਰ ਰੀਪੀਲ ਕਰ ਦਿਤਾ ਜਾਵੇ ਇਸ ਐਕਟ ਨੂੰ ਜਿਵੇਂ ਕਿ ਇਹ ਚਾਹੁੰਦੇ ਹਨ। ਕਸਟਮ ਇਹ ਹੈ ਕਿ ਐਲੀਨੀਏਸ਼ਨ ਨਹੀਂ ਹੋ ਸਕਦੀ ਇਸ ਨੂੰ ਅਸੀਂ ਕਰਬ ਕਰ ਰਹੇ ਹਾਂ। ਜੇਕਰ ਇਹ ਐਕਟ ਸਟੈਂਡ ਕਰੇਗਾ ਤਾਂ ਇਹ ਇਨਫੋਰਸ ਰਹੇਗਾ। ਸੈਕਸ਼ਨ 7 ਦੇ ਬਾਰੇ ਵਿਚ ਵੀ ਕਸਟਮ ਕਰਕੇ ਹੀ ਲਫਜ਼ ਪਹਿਲਾਂ ਰਖੇ ਹੋਏ ਸਨ ਹੁਣ ਉਸ ਨੂੰ ਅਸੀਂ ਅਮੈਂਡ ਕਰ ਰਹੇ ਹਾਂ ਕਿਉਂਕਿ ਸੈਕਸ਼ਨ 6 ਨੂੰ ਡੀਲੀਟ ਕੀਤਾ ਜਾ ਰਿਹਾ ਹੈ। ਇਸ ਲਈ ਸੈਕਸ਼ਨ 7 ਵਿਚ ਇਹ ਅਮੈਂਡਮੈਂਟ ਲਿਆਂਦੀ ਗਈ ਹੈ ਜਿਹੜੀ ਕਿ ਆਰਡੀਨੈਂਸ ਵਿਚ ਨਹੀਂ ਸੀ ਲਿਆਂਦੀ ਅਤੇ ਇਸ ਨੂੰ ਹੋਰ ਵਾਇਡ ਕੀਤਾ ਜਾ ਰਿਹਾ ਹੈ। ਪਹਿਲਾਂ ਇਹ ਸੀ ਕਿ ਕਲ੍ਹੇ ਕਲ੍ਹੇ ਕੋਈ ਕੁਲੈਟਰਲ ਦਾਵਾ ਕਰ ਸਕਦਾ ਸੀ ਫਿਰ ਅਮੈਂਡਮੈਂਟ ਲਿਆਂਦੀ ਗਈ ਕਿ 5 ਡਿਗਰੀ ਤਕ ਇਨ੍ਹਾਂ ਨੂੰ ਰਿਸਟਿਕਟ ਕਰ ਦਿਤਾ ਜਾਵੇ। ਇਹ ਕਨਟੈਸਟ ਕਰ ਸਕਦੇ ਸੀ। ਹੁਣ ਕਲਾਜ਼ 6 ਨੂੰ ਹਟਾਣ ਨਾਲ ਅਖਤਿਆਰ ਇਸ ਸਬੰਧ ਵਿਚ ਜਿਹੜਾ ਸੀ ਉਸ ਨੂੰ ਤੋੜ ਦਿਤਾ ਗਿਆ ਹੈ। ਜਿਹੜੀ ਐਨਸੈਸਟਰਲ ਜਾਂ ਨਾਨ-ਐਨਸੈਸਟਰਲ ਜਾਇਦਾਦ ਸੀ ਉਸ ਦੇ ਕਸਟਮ ਨੂੰ ਤੋੜ ਦਿਤਾ ਗਿਆ ਹੈ। ਫਿਰ ਇਕ ਗਲ ਹੋਰ ਹੈ ਕਿ ਹਿਦੂ ਸੁਕਸੈਸ਼ਨ ਐਕਟ ਵਿਚ ਜਿਹੜਾ ਕਿ ਸੈਂਟਰ ਦਾ ਹੈ। ਫੀਮੇਲ ਨੂੰ ਫੂਲ ਓਨਰ ਕਰ ਦਿਤਾ ਗਿਆ ਸੀ। ਇਹ ਐਕਟ 1956 ਵਿਚ ਪਾਸ ਹੋਇਆ ਸੀ। ਭਾਂਵੇਂ ਜਾਇਦਾਦ ਐਨਸੈਸਟਰਲ ਹੋਵੇ ਜਾਂ ਨਾਨ-ਐਨਸੈਸਟਰਲ ਹੋਵੇ, ਸੇਲ ਕਰ ਸਕਦੀ ਸੀ ਕੋਈ ਕਾਨਟੈਸਟ ਨਹੀਂ ਸੀ ਕਰ ਸਕਦਾ। ਪਰ ਜਦ ਕੋਈ ਫੈਮਲੀ ਦਾ ਮੇਲ ਕਰਦਾ ਸੀ ਤਾਂ ਕਨਟੈਸਟ ਹੋ ਸਕਦੀ ਸੀ। ਇਸ ਬਿਲ ਰਾਹੀਂ ਇਸ ਡਿਸਟਿੰਕਸ਼ਨ ਨੂੰ ਦੂਰ ਕੀਤਾ ਹੈ। ਫਿਰ ਜਿਹੜੇ ਕੋਪਾਰਸਨਰੀ ਹਨ ਉਨ੍ਹਾਂ ਨੂੰ ਹਿੰਦੂ ਸਕਸੈਸ਼ਨ ਐਕਟ ਅਧੀਨ ਐਪਲੀਕੇਬਲ ਸੀ ਅਤੇ ਜੇਕਰ ਇਸ ਵਿਚ ਵੇਖਿਆ ਗਿਆ ਕਿ ਕੋਈ ਕਮੀ ਇਸ ਸਬੰਧ ਵਿਚ ਰਹਿ ਗਈ ਹੈ ਤਾਂ ਸੈਂਟਰ ਦੀ ਸਰਕਾਰ ਨੂੰ ਲਿਖ ਦਿਆਂਗੇ ਕਿ ਉਸ ਮੂਲ ਐਕਟ ਵਿਚ ਇਨ੍ਹਾਂ ਦੇ ਸਬੰਧ ਵਿਚ ਤਰਮੀਮ ਕਰ ਦਿਤੀ ਜਾਵੇ।

**Mr. Speaker :** Question is—

That this House disapproves the Punjab Custom (Power to Contest) Amendment Ordinance, 1973 (Punjab Ordinance No. 2 of 1973).

*The motion was lost.*

**Mr. Speaker :** Question is—

That the Punjab Custom (Power to Contest) Amendment Bill, 1973 be taken into consideration at once.

*The Motion ws carried.*

**Mr. Speaker :** Now the House will proceed to consider the Bill Clause by Clause.

**Sub-Clause 2 of Clause I.**

**Mr. Speaker :** Question is—

That Sub-clause 2 of Clause I stand part of the Bill.

*The Motion was carried.*

**Clause 2**

**Mr. Speaker :** Question is—
That Clause 2 stand part of the Bill.

*The Motion was carried.*

**Clause 3**

**Mr. Speaker :** Now clause 3 is before the House. There is an amendment given notice of by Com. Shamsher Singh Josh to this clause.

**Comrade Shamsher Singh Josh** (Kharar) : Sir, I beg to move—

That after Clause 3, the following proviso be added :

Provided that no court shall pass or give effect to a decree in a suit which is inconsistent with the provisions of this Act.

ਮੈਂ ਇਸ ਤੇ ਬੋਲ ਤਾਂ ਚੁਕਾ ਹਾਂ ਪਰ ਮੈਂ ਆਪਣੀ ਤਰਮੀਮ ਮੂਵ ਕਰ ਦਿਤੀ ਹੈ। ਮੇਰਾ ਪੁਆਇੰਟ ਇਹ ਸੀ ਕਿ ਜਿਹੜੇ ਕੇਸ ਅਦਾਲਤਾਂ ਵਿਚ ਚਲ ਰਹੇ ਹਨ ਉਨਾਂ ਤੇ ਵੀ ਇਹ ਇਫੈਕਟਿਵ ਹੋਵੇ, ਕਾਰਗਰ ਹੋਵੇ ਕਿਉਂਕਿ ਇਨ੍ਹਾਂ ਨੇ ਆਪ ਤਾਂ ਇਸ ਗਲ ਨੂੰ ਮਨ ਹੀ ਲਿਆ ਹੋਇਆ ਹੈ ਅਤੇ ਪਹਿਲਾਂ 23 ਜਨਵਰੀ ਤੋਂ ਕਮੈਨਸਮੈਂਟ ਸੀ। ਇਸ ਨੂੰ ਹੁਣ ਐਨਹਾਂਸ ਕਰ ਦਿਤਾ ਜਾਵੇ ਕਿਉਂਕਿ ਇਹ ਇਸ ਐਕਟ ਦੇ ਪਰੋਵੀਜ਼ਨ ਦੇ ਇਨਕਾਨਸਿਸਟੰਟ ਹੋਵੇਗਾ।

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਸ ਅਮੈਂਡਿੰਗ ਐਕਟ ਦੀ ਮਨਸ਼ਾ ਇਹ ਹੈ ਕਿ ਜਿੰਨੇ ਵੀ ਇਸ ਕਿਸਮ ਦੇ ਕੇਸ ਪੈਂਡਿੰਗ ਹਨ ਉਹ ਨਹੀਂ ਚਲਣਗੇ। ਇਨ੍ਹਾਂ ਦਾ ਇਹ ਖਦਸ਼ਾ ਵੈਲ-ਫਾਊਂਡਿਡ ਨਹੀਂ। ਮੈਂ ਇਨ੍ਹਾਂ ਨੂੰ ਅਸ਼ੋਅਰ ਕਰਦਾ ਹਾਂ।

**Mr. Speaker** : Motion moved—

After clause 3, the following proviso be added—

"Provided that no court shall pass or give effect to a decree in a suit which is inconsistent with the provision of this Act.

**Mr. Speaker :** Question is—

After clause 3, the following proviso be added-

"Provided that no court shall pass or give effect to a decree in a suit which is inconsistent with the provisions of this Act.

*The Motion was lost.*

**Mr. Speaker :** Question is—

That Clause 3 stand part of the Bill.

*The Motion was carried.*

**Clause 4**

**Mr. Speaker :** Question is—

That Clause 4 stand part of the Bill.

*The Motion was carried.*

**Sub-Clause (I) of Clasue 1**

**Mr. Speaker :** Question is—

That Sub-clause (I) of Clause I stand part of the Bill.

*The Motion was carried.*

**Title**

**Mr. Speaker :** Question is—

That Title be the title of the Bill.

*The Motion was carried.*

**Education and Revenue Minister** (Sardar Umrao Singh) : Sir, I beg to move—

That the Punjab Custom (Power to Contest) Amendment Bill, 1973, be passed.

**Mr. Speaker :** Motion moved—

That the Punjab Custom (Power to Contest) Amendment Bill, 1973, be passed.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਸਪੀਕਰ ਸਾਹਿਬ, ਜਿਥੇ ਤਕ ਇਸ ਬਿਲ ਦਾ ਸਬੰਧ ਹੈ ਮੈਂ ਸਮਝਦਾ ਹਾਂ ਕਿ ਇਹ ਇਕ ਚੰਗਾ ਬਿਲ ਹੈ ਅਤੇ ਮੈਂ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਇਸ ਲਈ ਵਧਾਈ ਦਿੰਦਾ ਹਾਂ। ਇਹ ਲਾਂਗ ਓਵਰਡਿਯੂ ਸੀ ਅਤੇ ਅਸੀਂ ਵੀ ਕੋਸ਼ਿਸ਼ ਕਰਦੇ ਰਹੇ ਹਾਂ ਪਰ ਨਹੀਂ ਸਾਂ ਲਿਆ ਸਕੇ। ਇਸ ਲਈ ਸਰਦਾਰ ਉਮਰਾਓ ਸਿੰਘ ਵਧਾਈ ਦੇ ਪਾਤਰ ਹਨ। ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨਟਰਪਰਟੇਸ਼ਨ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਲਈ ਹੈ ਇਹ ਠੀਕ ਨਹੀਂ। ਜਿਹੜੇ ਪੈਂਡਿੰਗ ਕੇਸ ਹਨ ਉਹ ਖਤਮ ਹੋ ਜਾਣਗੇ। ਕਿਉਂਕਿ ਜਿਹੜੇ ਕੇਸ ਫਾਇਲ ਕੀਤੇ ਗਏ ਹਨ ਜਦ ਫਾਈਲ ਕੀਤੇ ਗਏ ਸਨ ਉਸ ਸਮੇਂ ਉਨ੍ਹਾਂ ਅਦਾਲਤਾਂ ਨੂੰ ਅਖ਼ਤਿਆਰ ਸੀ। ਇਸ ਲਈ ਉਹ ਚਲਣਗੇ

ਜਦ ਤਕ ਕਿ ਇਸ ਬਿਲ ਵਿਚ ਖਾਸ ਤੌਰ ਤੇ ਇਸ ਗਲ ਲਈ ਪਰੋਵੀਜ਼ਨ ਨਾ ਕਰ ਲਿਆ ਜਾਵੇ। ਇਹ ਸੈਟਲਡ ਲਾ ਹੈ ਕਿ ਉਹ ਜਾਰੀ ਰਹਿਣਗੇ । ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਐਲ ਆਰ. ਦੀ ਸਲਾਹ ਲੈ ਲੈਣ। ਇਹ ਤਾਂ ਆਪ ਪਾਰਟੀ ਦੇ ਐਲ. ਆਰ ਰਹੇ ਹਨ (ਹਾਸਾ) ਅਸੀਂ ਤਾਂ ਚਾਹੁੰਦੇ ਹਾਂ ਕਿ ਅੱਗੇ ਵਾਸਤੇ ਮੁਕਦਮੇ ਬਾਜ਼ੀ ਖਤਮ ਹੋ ਜਾਵੇ ਅਤੇ ਘਟੋ ਘਟ ਡਿਗਰੀਆਂ ਤਾਂ ਨਾ ਹੋਣ। (ਵਿਘਨ)

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਜੇ ਇਸ ਸਬੰਧ ਵਿਚ ਕੋਈ ਇੰਪਲੀਕੇਸ਼ਨਜ਼ ਹੋਈਆਂ ਉਹ ਵਿਚਾਰ ਲਈਆਂ ਜਾਣਗੀਆਂ। ਪੈਂਡਿੰਗ ਅਪੀਲਜ਼ ਨੂੰ ਸੇਫ ਕਰਨ ਦਾ ਗਵਰਨਮੈਂਟ ਦਾ ਇਰਾਦਾ ਹੈ ।

**Mr. Speaker :** Question is—

That the Punjab Custom (Power to Contest) Amendment Bill, 1973 be passed.

*The Motion was carried.*

## RESOLUTION UNDER CLAUSE 2(A) OF ARTICLE 213 OF THE CONSTITUTION AND THE PUNJAB GENERAL SALES TAX (AMENDMENT) BILL, 1973.

**Shri Prem Gupta** (Patiala) : Sir, I beg to move—

That this House dispapproves the Punjab General Sales Tax (Amendment) Ordinance, 1972 (Punjab Ordinance No. of 1972).

**Development Minister** (Captain Rattan Singh) : Sir, I beg to introduce the Punjab General Sales Tax (Amendment) Bill, 1973.

**Development Minister :** Sir, I beg to move—

That the Punjab General Sales Tax (Amendment) Bill, 1973 be taken into consideration at once.

**ਸ਼੍ਰੀ ਪ੍ਰੇਮ ਗੁਪਤਾ** (ਪਟਿਆਲਾ): ਸਪੀਕਰ ਸਾਹਿਬ, ਸੇਲਜ਼ ਟੈਕਸ ਦੇ ਬਾਰੇ ਅਤੇ ਢਾਬਿਆਂ ਦੇ ਬਾਰੇ ਬੜੀ ਦੇਰ ਤੋਂ ਇਹ ਮੁਆਮਲਾ ਸਰਕਾਰ ਦੇ ਜ਼ੇਰੇ-ਗੌਰ ਸੀ। ਇਨ੍ਹਾਂ ਬਾਰੇ ਬਹੁਤ ਸਾਰੇ ਰਿਪਰਜ਼ੈਂਟੇਟਿਵਜ਼ ਵੀ ਸਰਕਾਰ ਨੂੰ ਮਿਲੇ। ਸਰਕਾਰ ਨੇ ਇਨ੍ਹਾਂ ਸਾਰੀਆਂ ਮੁਸ਼ਕਲਾਤਾਂ ਨੂੰ ਇਹ ਬਿਲ ਲਿਆ ਕੇ ਦੂਰ ਕਰ ਦਿੱਤਾ ਹੈ । ਇਕ ਔਕੜ ਤਾਂ ਹੁਣ ਇਹ ਹੈ ਕਿ ਸੇਲਜ਼ ਟੈਕਸ ਪਹਿਲੀ ਸਟੇਜ ਤੇ ਹੀ ਲਗਣਾ ਚਾਹੀਦਾ ਹੈ.। ਇਹ ਪ੍ਰਬੰਧ ਗਵਰਨਮੈਂਟ ਲੈਵਲ ਤੇ ਹੀ ਹੋਵੇ ਤਾਂ ਹੀ ਸੇਲਜ਼ ਟੈਕਸ ਦੀ ਚੋਰੀ ਬਚ ਸਕਦੀ ਹੈ। ਇਕ ਦੁਕਾਨ-ਦਾਰ ਦੀ ਇਕ ਲੱਖ ਰੁਪਿਆ ਜੋ ਲਿਮਟ ਮੁਕੱਰਰ ਕੀਤੀ ਹੈ, ਗਵਰਨਮੈਂਟ ਨੂੰ ਇਹੋ ਜਿਹਾ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ ਕਿ ਇਹ ਟੈਕਸ ਫਸਟ ਸਟੇਜ ਤੇ ਹੀ ਲਗੇ। (ਵਿਘਨ) ਸਪੀਕਰ ਸਾਹਿਬ, ਜੇ ਸੇਲਜ਼ ਟੈਕਸ ਫਸਟ ਸਟੇਜ ਤੇ ਹੀ ਲਗੇ ਤਾਂ ਇਸ ਦੀ ਜਿਹੜੀ ਚੋਰੀ ਹੁੰਦੀ ਹੈ ਉਹ ਬਚ ਸਕਦੀ ਹੈ ਜਿਹੜੀ ਲਿਮਟ 40 ਹਜ਼ਾਰ ਤੋਂ ਇਕ ਲੇਖ ਕੀਤੀ ਗਈ ਹੈ ਇਹ ਬਹੁਤ ਅਛੀ ਹੈ ਪਰ ਜਿਹੜੀ ਢਾਬੇ ਵਾਲਿਆਂ ਦੀ ਲਿਮਟ 25 ਤੋਂ 40 ਹਜ਼ਾਰ ਕੀਤੀ ਗਈ ਹੈ ਇਹ 40 ਦੀ ਬਜਾਏ ਘਟ ਤੋਂ ਘਟ 50 ਹਜ਼ਾਰ ਹੋਣੀ ਚਾਹੀਦੀ ਹੈ। (ਇਕ ਮਾਨਯੋਗ ਮੈਂਬਰ: ਅਮੈਂਡਮੈਂਟ ਤਾਂ ਕੋਈ ਦਿੱਤੀ ਨਹੀਂ) ਬਿਲ ਵੱਧੀਆ ਹੈ। ਅਮੈਂਡਮੈਂਟ

[ਸ੍ਰੀ ਪ੍ਰੇਮ ਗੁਪਤਾ]

ਕੀ ਕਰਨੀ ਹੈ ? ਮੈਂ ਕਹਿੰਦਾ ਹਾਂ ਕਿ ਇਹ ਬਿਲ ਲਿਆ ਕੇ ਗਵਰਨਮੈਂਟ ਨੇ ਬੜਾ ਚੰਗਾ ਕੰਮ ਕੀਤਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਜੋ ਇਸ ਮੁਆਮਲੇ ਤੇ ਆਪਣੀ ਅਮੈਂਡਮੈਂਟ ਦਿੱਤੀ ਸੀ, ਉਸ ਨੂੰ ਮੈਂ ਵਿਦਡਰਾ ਕਰਦਾ ਹਾਂ।

**Mr. Speaker :** Is it the pleasure of the House ?

**Voices :** Yes, Yes.

*The resolution regarding disapproval of the Punjab General Sales Tax (Amendment Ordinance, 1972, was, by leave of the House, withdrawn.*

**Mr. Speaker :** Motion moved—

That the Punjab General Sales Tax (Amendment) Bill, 1973 be taken into consideration at once.

**डाक्टर केवल कृष्ण :** (मुकेरियां) अध्यक्ष महोदय, पंजाब सरकार ने जो सेल्ज़ टैक्स अमैन्डमैन्ट बिल 1973 पेश किया है इसकी बहुत जरूरत थी। इसके लिये मैं पंजाब सरकार को बधाई देता हूं। वह बधाई की इस लिये पात्र हैं क्योंकि उन्होंने जो कदम उठाया है वह सोशलिज़्म की तरफ है। यह एक बहुत बड़ा काम है कि समाज के सभी वर्गों का ख्याल रखा जाए। जहां हरिजनों , किसानों और दूसरे पिछड़े वर्गों का ख्याल रखा जाता है, वहां सरकार ने छोटे छोटे दुकानदारों का, व्यापारी वर्ग का भी ख्याल किया है। आज तक इन को गलत समझा जाता रहा है। कोई ब्लैक मार्किटिये कहता है कोई समगलर पुकारता है । इन लोगों की एक ठेकेदार पार्टी को भी राज्य मिला था। मगर वह लोग अपनी सरकार के दिनों में भी कुछ नहीं कर सके। मैं समझता हूं कांग्रेस सरकार बधाई की पात्र है जिन्होंने इस वर्ग की पुकार को सुना। छोटे दुकानदारों को पहले 40 हज़ार तक छूट थी। इसके ऊपर मुनीम रखना पड़ता था और सेल्ज़ टैक्स आफीसर्ज़ इत्यादि को काफी लेना देना पड़ता था। अब इन लोगों को इन से राहत मिलेगी। पंजाब को पिछले साल 44,1,00,000 रुपया सेल्ज़ टैक्स से income मिला था मगर इस साल बजट के अन्दाज़े के मुताबिक 46,8,00,000 रुपये की income होगी।यानी यह ऐसा वर्ग है जो हमारे बजट का 10वां हिस्सा अदा करता है। इस लिये इस सरकार ने इस वर्ग का ख्याल करके बहुत अच्छा काम किया है।

**श्री स्पीकर :** पे करने वाला वर्ग तो consumer है। (It is the consumer who pays.)

**डाक्टर केवल कृष्ण :** कलैक्ट करके तो यही दुकानदार देता है । उनका ख्याल करके सरकार ने बड़ा दुरुस्त काम किया है कि टैक्स की रकम अदा करने के लिये इस वर्ग का आदमी 9 बजे सवेरे आता है और 5 बजे तक कोर्टस में अपने हिसाब किताब के लिये डटा रहता है मगर उसे कोई पूछता तक नहीं। इसी तरह दो-चार दिन खुआर होने के बाद तब इस की बारी आती है । मैं सरकार को कहूंगा कि जहां इन्होंने लिमिट बढ़ा कर इस वर्ग का ख्याल किया है वहां इनको कोटर्स में भी बुलाने के टाईम का भी ख्याल रखना चाहिये। जिस दिन भी बुलाया जाये उसी दिन काम का निपटारा होना चाहिये। अगर सुबह

बुलायें तो सुबह ही निपटारा हो और अगर शाम को बुलाया हो तो शाम को हो इन के हिसाब की चैकिंग हो। इनको परेशानी नहीं होनी चाहिये। जैसे इन्कम टैक्स दफतर वालों का सत्कार होता है वैसे ही सरकार को इस वर्ग का भी ख्याल करना चाहिये जो 46 करोड़ रुपए इस सरकार को इकट्ठे करके देता है। इनके बैठने इत्यादि का प्रबन्ध करना चाहिये। इन शब्दों के साथ मैं भी इस बिल का समर्थन करता हूं और सरकार को बधाई देता हूं।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਪ੍ਰਿਥੀਪਾਲ ਸਿੰਘ** (ਅੰਮ੍ਰਿਤਸਰ-ਦੱਖਣ) : ਡਿਪਟੀ ਸਪੀਕਰ ਸਾਹਿਬ, ਮੈਂ ਮਸ਼ਕੂਰ ਹਾਂ ਪੰਜਾਬ ਸਰਕਾਰ ਦਾ ਜਿਸ ਨੇ ਬਿਉਪਾਰੀਆਂ ਦੀ ਤਕਲੀਫ ਨੂੰ ਸਮਝਦੇ ਹੋਏ ਜਿਹੜੀ ਸੇਲਜ਼ ਟੈਕਸ ਦੀ ਲਿਮਟ 40 ਹਜ਼ਾਰ ਤੱਕ ਸੀ ਹੁਣ ਉਹ 1 ਲੱਖ ਰੁਪਿਆ ਕਰ ਦਿੱਤੀ ਹੈ । ਇਸੇ ਤਰ੍ਹਾਂ ਢਾਬੇ ਵਾਲਿਆਂ ਲਈ ਵੀ ਇਹ ਲਿਮਟ 25 ਹਜ਼ਾਰ ਤੋਂ 40 ਹਜ਼ਾਰ ਕਰ ਦਿੱਤੀ ਹੈ। ਚੰਗਾ ਹੁੰਦਾ ਜੇ ਇਹ ਲਿਮਟ 50 ਹਜ਼ਾਰ ਕਰ ਦਿੱਤੀ ਜਾਂਦੀ। ਇਕ ਗੱਲ ਮੈਂ ਇਹ ਵੀ ਕਹਾਂਗਾ ਕਿ ਗਵਰਨਮੈਂਟ ਨੂੰ ਸੇਲਜ਼ ਟੈਕਸ ਪਹਿਲੇ ਮਰਹਲੇ ਤੇ ਹੀ ਲਾਉਣਾ ਚਾਹੀਦਾ ਹੈ । ਇਹ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਪੈਟਰੋਲ ਪੰਪਾਂ ਤੇ ਚਾਰਜ ਹੁੰਦਾ ਹੈ। ਸਾਈਕਲ ਤੇ ਜੋ ਸੇਲਜ਼ ਟੈਕਸ ਲਗਦਾ ਹੈ ਉਹ ਹੈਂਡ-ਪੰਪ (ਸਾਈਕਲ) ਤੇ ਲੱਗਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਅੰਮ੍ਰਿਤਸਰ ਮੰਡੀ ਵਿਚ ਮੰਡੀ ਫੀਸ ਲਾਉਣ ਦਾ ਫੈਸਲਾ ਕੀਤਾ ਹੈ। ਮੈਂ ਸਰਕਾਰ ਕੋਲ ਅਰਜ਼ ਕਰਾਂਗਾ ਕਿ ਪੰਜਾਬ ਵਿਚ ਹਲਦੀ ਦੀ ਪੈਦਾਵਾਰ ਨਹੀਂ ਹੁੰਦੀ। ਪੰਜਾਬ ਵਿਚ ਸਿਰਫ਼ ਮਜੀਠ ਮੰਡੀ ਹਲਦੀ ਦੀ ਮੰਡੀ ਹੈ, ਇਸ ਲਈ ਇਸ ਤੇ ਫੀਸ ਨਾ ਲਾਈ ਜਾਵੇ।

ਫਿਰ ਮੈਂ ਮਨਿਸਟਰ ਸਾਹਿਬ ਦੀ ਸੇਵਾ ਵਿਚ ਇਕ ਹੋਰ ਅਰਜ਼ ਕਰਾਂਗਾ। ਪਹਿਲਾਂ ਵੀ ਇਹ ਗੱਲ ਇਥੇ ਹੋ ਚੁਕੀ ਹੈ ਕਿ ਚੰਗੇ ਚੰਗੇ ਵਪਾਰੀਆਂ ਦੇ ਕੇਸ ਈ. ਟੀ. ਓ ਜ਼ ਕੋਲ ਹੁੰਦੇ ਹਨ ਪਰ ਉਹ ਇਕ ਇਕ ਹਫਤਾ, ਦੋ, ਦੋ ਹਫਤੇ ਫੈਸਲਾ ਨਹੀਂ ਕਰਦੇ। ਇਸ ਨਾਲ ਵਪਾਰੀਆਂ ਨੂੰ ਬੜੀ ਤਕਲੀਫ਼ ਹੁੰਦੀ ਹੈ। ਇਸ ਲਈ ਇਹ ਫੈਸਲੇ ਜਲਦੀ ਹੋਣੇ ਚਾਹੀਦੇ ਹਨ। ਇਸ ਦੇ ਨਾਲ ਹੀ ਇਕ ਹੋਰ ਤਕਲੀਫ਼ ਇਹ ਹੈ ਕਿ ਜਦੋਂ ਵਪਾਰੀ ਤਰੀਕ ਭੁਗਤਣ ਜਾਂਦੇ ਹਨ ਤਾਂ ਉਨ੍ਹਾਂ ਦੇ ਬੈਠਣ ਦਾ ਉਥੇ ਕੋਈ ਇੰਤਜ਼ਾਮ ਨਹੀਂ ਹੁੰਦਾ ਇਸ ਲਈ ਇਹ ਮਨਿਸਟਰ ਸਾਹਿਬ ਆਪ ਧਿਆਨ ਦੇ ਕੇ ਜਲਦੀ ਤੋਂ ਜਲਦੀ ਉਨ੍ਹਾਂ ਦੇ ਬੈਠਣ ਦਾ ਪ੍ਰਬੰਧ ਕਰਵਾਉਣ। ਇਤਨਾ ਕਹਿ ਕੇ ਮੈਂ ਫਿਰ ਸਰਕਾਰ ਨੂੰ ਵਧਾਈ ਦਿੰਦਾ ਹੋਇਆ ਬੈਠ ਜਾਂਦਾ ਹਾਂ ਕਿ ਇਨ੍ਹਾਂ ਨੇ ਇਹ ਰਕਮ ਵਧਾ ਦਿਤੀ ਹੈ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਡਿਪਟੀ ਸਪੀਕਰ, ਸਾਹਿਬ ਮੈਂ ਬੜਾ ਖੁਸ਼ ਕਿਸਮਤ ਹਾਂ ਕਿ ਇਹ ਬਿਲ ਜੋ ਮੈਂ ਹਾਊਸ ਵਿਚ ਪੇਸ਼ ਕੀਤਾ ਸੀ ਇਸ ਦੀ ਸਾਰਿਆਂ ਪਾਸਿਆਂ ਤੋਂ ਪ੍ਰਸ਼ੰਸਾ ਹੋਈ ਹੈ। (ਵਿਘਨ) ਦੁੱਧ ਵੀ ਵਧਾ ਲਵਾਂਗੇ ਪਹਿਲਾਂ ਇਹ ਗੱਲ ਤਾਂ ਸੁਣੋ । ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕੁਝ ਗੱਲਾਂ ਵਲ ਧਿਆਨ ਦਿਵਾਇਆ ਹੈ। ਉਨ੍ਹਾਂ ਵਲ ਪਹਿਲਾਂ ਹੀ ਸਰਕਾਰ ਧਿਆਨ ਦੇ ਰਹੀ ਹੈ। ਸਰਕਾਰ ਨੇ ਪਹਿਲਾਂ ਹੀ ਆਰਡਰ ਕਰ ਦਿਤੇ ਹਨ ਕਿ ਜਦੋਂ ਕੋਈ ਵਪਾਰੀ ਤਰੀਕ ਤੇ ਬੁਲਾਇਆ ਜਾਵੇ ਤਾਂ ਸੰਮਨ ਵਿਚ ਟਾਈਮ ਦਿਤਾ ਹੋਣਾ ਚਾਹੀਦਾ ਹੈ ਕਿ ਬੀਫੋਰ ਦੀ ਨੂਨ ਜਾਂ ਆਫ਼ਟਰ ਦੀ ਨੂਨ। ਇਸ ਤਰ੍ਹਾਂ ਇਹ ਕਦਮ ਪਹਿਲਾਂ ਹੀ ਸਰਕਾਰ ਨੇ ਚੁਕ ਲਿਆ ਹੈ।

[ਵਿਕਾਸ ਮੰਤਰੀ]

ਦੂਸਰੀ ਗੱਲ ਜਿਸ ਵਲ ਬਹੁਤ ਸਾਰੇ ਮੈਂਬਰਾਂ ਨੇ ਧਿਆਨ ਦਿਵਾਇਆ ਹੈ ਉਹ ਇਹ ਹੈ ਕਿ ਵਪਾਰੀਆਂ ਦੇ ਬੈਠਣ ਦੀ ਥਾਂ ਨਹੀਂ ਹੁੰਦੀ। ਇਸ ਬਾਰੇ ਵੀ ਇਸ ਸਰਕਾਰ ਨੇ ਧਿਆਨ ਦਿਤਾ ਹੈ। ਅਸਲ ਵਿਚ ਇਨ੍ਹਾਂ ਦਫ਼ਤਰਾਂ ਕੋਲ ਅਕੋਮੋਡੇਸ਼ਨ ਥੋੜ੍ਹੀ ਹੁੰਦੀ ਸੀ ਜਿਸ ਕਰਕੇ ਇਹ ਤਕਲੀਫ਼ ਹੁੰਦੀ ਸੀ। ਹੁਣ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਕੋਮੋਡੇਸ਼ਨ ਦਾ ਪ੍ਰਬੰਧ ਕਰਕੇ ਇਨ੍ਹਾਂ ਦੇ ਬੈਠਣ ਦਾ ਪ੍ਰਬੰਧ ਕੀਤਾ ਜਾਵੇ ਅਤੇ ਹੋਰ ਸਹੂਲਤਾਂ ਦਿਤੀਆਂ ਜਾਣ। ਪੈਸੇ ਦੀ ਕਮੀ ਕਰਕੇ ਅਕੋਮੋਡੇਸ਼ਨ ਦੀ ਤੰਗੀ ਰਹਿੰਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਵਪਾਰੀਆਂ ਤੋਂ ਤੁਹਾਨੂੰ ਹੁਣ 46 ਕਰੋੜ ਦੀ ਆਮਦਨ ਹੋਣੀ ਹੈ, ਜੇ 74 ਲੱਖ ਉਨ੍ਹਾਂ ਦੀਆਂ ਸਹੂਲਤਾਂ ਲਈ ਖਰਚ ਕਰ ਦਿਤੇ ਜਾਣ ਤਾਂ ਕੋਈ ਗੱਲ ਨਹੀਂ। (The Government will get an amount ot Rs. 46 crores fıom businessmen. It it spends an amount ot Rs. 74 lakhs for providing certain facilities to them, then that would not be excessive.)

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਇਸੇ ਲਈ ਤਾਂ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੇ ਇਸ ਬਾਰੇ ਕਦਮ ਚੁਕਿਆ ਹੈ। ਪੰਜਾਬ ਪਹਿਲੀ ਸਰਕਾਰ ਹੈ ਜਿਸ ਨੇ ਇ ਸ ਪਾਸੇ ਕਦਮ ਚੁਕਿਆ ਹੈ ਅਤੇ ਇਹ ਜ਼ਰੂਰੀ ਨਹੀਂ ਹੈ ਕਿ ਇਕ ਕਦਮ ਚੁਕ ਕੇ ਗੱਲ ਖਤਮ ਕਰ ਦਿਤੀ ਜਾਵੇ। ਅਸੀਂ ਇਸ ਪਾਸੇ ਹੋਰ ਵੀ ਕਦਮ ਚੁਕਾਂਗੇ। ਇਹ ਵਪਾਰੀਆਂ ਦੀ ਸਹੂਲੀਅਤ ਲਈ ਕੀਤਾ ਹੈ ਜਿਹੜੇ ਕਿ ਸਰਕਾਰ ਦੇ ਬੀਹਾਫ਼ ਤੇ ਲੋਕਾਂ ਤੋਂ ਪੈਸੇ ਉਗਰਾਉਂਦੇ ਹਨ। ਜਿਹੜੇ ਵਪਾਰੀ ਲੋਕਾਂ ਤੋਂ ਪੈਸੇ ਉਗਰਾਉਂਦੇ ਹਨ, ਉਨ੍ਹਾਂ ਦੀਆਂ ਸਹੂਲਤਾਂ ਦਾ ਧਿਆਨ ਰਖਿਆ ਜਾਵੇਗਾ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ।

**Mr. Deputy Speaker :** Question is—

That the Punjab General Sales Tax (Amendment) Bill, 1973, be taken into consideration at once.

*The Motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The Motion was carried.*

**Clause 3**

**Mr. Deputy Speaker :** Question is—

That Clause 3 stand part of the Bill.

*The Motion was carried.*

## Clause 1

**Mr. Deputy Speaker :** Question is—

That Clause 1 stand part of the Bill.

*The Motion was carried.*

## TITLE

**Mr. Deputy Speaker :** Question is—

That Title be the title of the Bill.

*The Motion was carried.*

**Development Minister** (Captain Rattan Singh) **:** Sir, I beg to move:

That the Punjab General Sales Tax (Amendment) Bill, 1973, be passed.

**Mr. Deputy Speaker :** Motion moved—

That the Punjab General Sales Tax (Amendment) Bill, 1973, be passed.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ): ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਜਿਹੜਾ ਬਿਲ ਲਿਆਂਦਾ ਹੈ ਇਹ ਓਵਰ ਡਿਊ ਸੀ। ਇਸ ਬਿਲ ਨਾਲ ਛੋਟੇ ਵਪਾਰੀਆਂ ਨੂੰ ਇਨਸਾਫ਼ ਦਿੱਤਾ ਗਿਆ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਨੂੰ ਇਹ ਮਹਿਕਮਾ ਮੁੜ ਕੇ ਰੀ-ਆਰਗੇਨਾਈਜ਼ ਕਰਨਾ ਚਾਹੀਦਾ ਹੈ। ਪੰਜਾਬ ਵਿਚ ਜੇ ਕਿਸੇ ਮਹਿਕਮੇ ਵਿਚ ਸਭ ਤੋਂ ਵੱਧ ਕੁਰੱਪਸ਼ਨ ਹੈ ਤਾਂ ਇਸ ਮਹਿਕਮੇ ਵਿਚ ਹੀ ਹੈ। ਇੰਸਪਕਟਰ ਜਦੋਂ ਅਸੈਸਮੈਂਟ ਕਰਨ ਜਾਂਦੇ ਹਨ ਤਾਂ ਰਿਸ਼ਵਤ ਮੰਗਦੇ ਹਨ। ਇਸ ਲਈ ਇਨ੍ਹਾਂ ਨੂੰ ਕੋਈ ਸਖਤ ਕਦਮ ਚੁਕਣਾ ਚਾਹੀਦਾ ਹੈ। ਇਹ ਵਪਾਰੀਆਂ ਨੂੰ ਰੀਲੀਫ਼ ਦੇਣਾ ਚਾਹੁੰਦੇ ਹਨ ਪਰ ਰੀਲੀਫ਼ ਤਾਂ ਦਿਤੀ ਜਾ ਸਕਦੀ ਹੈ ਜੇ ਇਨ੍ਹਾਂ ਦੇ ਬਿਲ ਔਰ ਐਕਟ ਸਹੀ ਇੰਪਲੀਮੈਂਟ ਹੋਣ ਅਤੇ ਇੰਸਪੈਕਟਰਾਂ ਨੂੰ ਰਿਸ਼ਵਤ ਨਾ ਦੇਣੀ ਪਏ ਅਤੇ ਆਪ ਗੌਰਮਿੰਟ ਦੀ ਮਸ਼ੀਨਰੀ ਵਪਾਰੀਆਂ ਨੂੰ ਤੰਗ ਨਾ ਕਰੇ। ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੀ ਹੈ ਕਿ ਵਪਾਰੀਆਂ ਨੂੰ ਕਿਤਨਾ ਕੁ ਇਨਸਾਫ਼ ਮਿਲਦਾ ਹੈ। ਹਰ ਸਾਲ ਪੀ.ਏ. ਸੀ. ਦੀਆਂ ਰਿਪੋਰਟਾਂ ਵਿਚ ਇਸ ਮਹਿਕਮੇ ਵਿਚ ਹੋਏ ਘਪਲੇ ਦਾ ਜ਼ਿਕਰ ਹੁੰਦਾ ਹੈ। ਅਖਬਾਰਾਂ ਵਿਚ ਵੀ ਖਬਰਾਂ ਨਿਕਲਦੀਆਂ ਰਹਿੰਦੀਆਂ ਹਨ। ਇੰਸਪੈਕਟਰ ਰਿਸ਼ਵਤ ਲੈਂਦੇ ਹਨ, ਨਹੀਂ ਤਾਂ ਵਪਾਰੀਆਂ ਨੂੰ ਹੈਰਾਸ ਕਰਦੇ ਹਨ। ਮਨਿਸਟਰ ਸਾਹਿਬ ਨੂੰ ਇਸ ਪਾਸੇ ਧਿਆਨ ਦੇ ਕੇ ਵਪਾਰੀਆਂ ਨੂੰ ਰੀਲੀਫ਼ ਦਿਵਾਉਣੀ ਚਾਹੀਦੀ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉਤਰ): ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹੈ ਕਿ ਇਹ ਬਿਲ ਜੋ ਲੈ ਕੇ ਆਏ ਹਨ ਇਹ ਬਹੁਤ ਅੱਛਾ ਹੈ ਪਰ ਮੈਂ ਅਰਜ਼ ਕਰਦਾ ਹਾਂ ਕਿ ਇਸ ਮਹਿਕਮੇਂ ਵਿਚ ਬੜੀ ਉਥਲ ਪੁਥਲ ਮਚੀ ਹੋਈ ਹੈ। ਜਿਹੜੇ ਵਪਾਰੀਆਂ ਦੇ ਅਧਿਕਾਰ ਹਨ ਉਹ ਪੂਰੇ ਦਿਤੇ ਨਹੀਂ ਜਾਂਦੇ। ਇਸ ਦਾ ਅਸਰ ਸਟੇਟ ਦੇ ਰੈਵਨਿਊ ਤੇ ਵੀ ਪੈਂਦਾ ਹੈ। ਮੈਂ ਮਨਿਸਟਰ ਸਾਹਿਬ ਕੋਲ ਇਕ ਹੀ ਅਰਜ਼ ਕਰਦਾ ਹਾਂ ਕਿ ਕੇਸਾਂ ਦੇ ਨਿਪਟਾਰੇ ਵਿਚ ਕੋਈ ਦੇਰੀ ਨਾ ਹੋਣ ਦੇਣ। ਕਿਉਂਕਿ ਜਿਥੇ ਦੇਰੀ ਹੁੰਦੀ ਹੈ ਉਥੇ ਸੌਦੇਬਾਜ਼ੀ ਸ਼ੁਰੂ ਹੋ ਜਾਂਦੀ ਹੈ। ਇਸ ਲਈ ਸਰਕਾਰ ਨੂੰ ਕੋਈ ਅਜਿਹੀ ਤਰਕੀਬ ਲੱਭਣੀ ਚਾਹੀਦੀ ਹੈ ਕਿ ਕੇਸਾਂ ਦੇ ਫੈਸਲੇ ਜਲਦੀ ਹੋ ਜਾਇਆ ਕਰਨ।

**ਕਾਮਰੇਡ ਸੱਤ ਪਾਲ ਡਾਂਗ** : (ਅੰਮ੍ਰਿਤਸਰ, ਪੱਛਮ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਬਿਲ ਰਾਹੀਂ ਰਜਿਸਟਰ ਰਖਣ ਦੀ ਲਿਮਿਟ 40,000 ਰੁਪਏ ਤੋਂ ਵਧਾ ਕੇ 1 ਲੱਖ ਕਰ ਦਿਤੀ ਹੈ। ਇਹ ਇਕ ਚੰਗਾ ਕਦਮ ਹੈ ਪਰ ਮੈਂ ਤੁਹਾਡੇ ਰਾਹੀਂ ਕੈਪਟਨ ਸਾਹਿਬ ਦੀ ਤੋਵਜੋ ਇਸ ਪਾਸੇ ਦਿਵਾਉਣੀ ਚਾਹੁੰਦਾ ਹਾਂ ਕਿ ਇਸ ਵਿਚ ਹਾਲੇ ਕੁਝ ਹੋਰ ਤਬਦੀਲੀਆਂ ਦੀ ਲੋੜ ਹੈ । ਮਿਸਾਲ ਦੇ ਤੌਰ ਤੇ ਮੈਨੂਫੈਕਚਰਰ ਨੂੰ 10 ਹਜ਼ਾਰ ਤਕ ਦੀ ਛੋਟ ਹੈ । ਮੈਂ ਅਰਜ਼ ਕਰਦਾ ਹਾਂ ਕਿ ਮੈਨੂਫੈਕਚਰਰ ਵਿਚ ਬਿਰਲਾ ਟਾਟਾ ਵੀ ਆ ਜਾਂਦੇ ਹਨ ਅਤੇ ਦੋ ਜੋੜੇ ਜੁਤੀਆਂ ਬਣਾਉਣ ਵਾਲਾ ਮਜ਼ਦੂਰ ਵੀ। ਇਸ ਲਈ ਮੈਂ ਇਹ ਅਰਜ਼ ਕਰਾਂਗਾ ਕਿ ਇਹ ਮੈਨੂਫੈਕਚਰਰ ਨੂੰ ਅਗੇ ਡੀਫਾਈਨ ਕਰਨ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਵਪਾਰੀਆਂ ਵਾਸਤੇ 40 ਹਜ਼ਾਰ ਤੋਂ 1 ਲੱਖ ਰੁਪਿਆ ਕੀਤਾ ਹੈ ਉਸੇ ਤਰ੍ਹਾਂ ਮੈਨੂਫੈਕਚਰਰਜ਼ ਵਾਸਤੇ ਇਹ ਛੋਟ 10 ਹਜ਼ਾਰ ਤੋਂ ਵਧਾ ਕੇ 40 ਹਜ਼ਾਰ ਕਰ ਦੇਣੀ ਚਾਹੀਦੀ ਹੈ । ਇਸ ਦੇ ਨਾਲ ਇਕ ਹੋਰ ਗੱਲ ਹੈ ਕਿ ਕੈਸ਼ ਮੀਮੋ ਪਹਿਲਾਂ 5 ਰੁਪਏ ਤਕ ਦੀ ਆਰਟੀਕਲ ਵਾਸਤੇ ਕੱਟਣਾ ਜ਼ਰੂਰੀ ਸੀ ਪਰ ਹੁਣ ਕੀਮਤਾਂ ਦੇ ਲੈਵਲ ਨੂੰ ਦੇਖਦੇ ਹੋਏ ਇਸ ਵਿਚ ਵੀ ਤਬਦੀਲੀ ਕਰਨੀ ਚਾਹੀਦੀ ਹੈ। ਇਹ ਬਿਲ ਜਿਥੇ ਸਾਰਿਆਂ ਨੇ ਵੈਲਕਮ ਕੀਤਾ ਹੈ ਉਥੇ ਜਿਹੜੀਆਂ ਗਲਾਂ ਮੈਂ ਧਿਆਨ ਵਿਚ ਲਿਆਂਦੀਆਂ ਹਨ ਇਹ ਵੀ ਕਾਲਡ ਫਾਰ ਹਨ।

**ਵਿਕਾਸ ਮੰਤਰੀ** : (ਕੈਪਟਨ ਰਤਨ ਸਿੰਘ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਰਦਾਰ ਜਸਦੇਵ ਸਿੰਘ ਜੀ ਨੇ ਜਿਹੜੀ ਗੱਲ ਕਹੀ ਹੈ ਉਹ ਜਨਰਲ ਤੌਰ ਤੇ ਠੀਕ ਹੈ । ਸਾਨੂੰ ਵੀ ਇਸ ਬਾਰੇ ਸ਼ਿਕਾਇਤਾਂ ਆਉਂਦੀਆਂ ਰਹਿੰਦੀਆਂ ਹਨ ਪਰ ਮੈਂ ਉਨ੍ਹਾਂ ਨੂੰ ਅਤੇ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕੁਰੱਪਸ਼ਨ ਦੇ ਖਿਲਾਫ ਲੜਾਈ ਪੂਰੇ ਜ਼ੋਰ ਨਾਲ ਕਰੇਗੀ ਔਰ ਇਸ ਨੂੰ ਰੂਟ ਆਊਟ ਕਰ ਕੇ ਰਹੇਗੀ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕੁਲੈਕਸ਼ਨ ਕਰਨ ਦੇ ਮਈਅਰ ਟਾਈਟ ਕਰ ਦਿਤੇ ਹਨ। ਜਿਹੜੇ ਕੁਰੱਪਸ਼ਨ ਕਰਦੇ ਫੜੇ ਜਾਂਦੇ ਹਨ ਉਨ੍ਹਾਂ ਦੇ ਖਿਲਾਫ ਮੁਕੱਦਮੇਂ ਚਲਾਏ ਜਾ ਰਹੇ ਹਨ। ਕੁਰੱਪਸ਼ਨ ਹਟਾਉਣ ਲਈ ਸਿਸਟਮ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ ਸਿਸਟਮ ਵਿਚ ਤਬਦੀਲੀ ਲਿਆਉਣ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਪਿਛਲੇ ਸਾਲ ਜਿਥੇ ਸਾਡੀ ਐਸਟੀਮੇਟਿਡ ਇਨਕਮ 78 ਕਰੋੜ ਰੁਪਏ ਦੀ ਸੀ ਉਥੇ ਅਸੀਂ 85 ਕਰੋੜ ਰੁਪਏ ਦੀ ਇਨਕਮ ਕੀਤੀ । ਐਸਟੀਮੇਟਿਡ ਅਮਾਊਂਟ ਤੋਂ ਵੀ ਜ਼ਿਆਦਾ ਕੁਲੈਕਸ਼ਨ ਕੀਤੀ ਹੈ। ਇਸ ਦਾ ਮਤਲਬ ਇਹ ਹੈ ਕਿ ਮਹਿਕਮੇਂ ਵਿਚ ਨਵੀਂ ਚੇਂਜ ਆਈ ਹੈ। ਮੈਂ ਤਾਂ ਸਮਝਦਾ ਹਾਂ ਕਿ ਇਹ ਵੀ ਪਰਸੰਸਾ ਕਰਨ ਦੇ ਕਾਬਲ ਹੈ ਕਿ ਮਹਿਕਮੇਂ ਵਿਚ ਐਤਕੀਂ ਤਬਦੀਲੀ ਆਈ ਹੈ ਔਰ ਪਹਿਲੀ ਦਫਾ ਔਕਸ਼ਨਜ਼ ਵਿਚ ਨਾ ਕੋਈ ਤਾਰ ਆਈ ਹੈ ਅਤੇ ਨਾ ਹੀ ਵੈਂਡਜ਼ ਬਾਰੇ ਕੋਈ ਕੇਸਿਜ਼ ਹਾਈ ਕੋਰਟ ਤਕ ਗਏ ਹਨ । ਇਹ ਪਹਿਲੀ ਦਫਾ ਹੈ ਕਿ ਇਨਸਾਫ ਨਾਲ ਬੋਲੀਆਂ ਹੋਈਆਂ ਹਨ ਔਰ ਪੰਜਾਬ ਨੂੰ ਤਕਰੀਬਨ ਢਾਈ ਕਰੋੜ ਰੁਪਏ ਦੀ ਆਮਦਨ ਫਾਲਤੂ ਹੋਈ ਹੈ । ਇਹ ਟੈਕਸ ਜ਼ਰੂਰ ਹੋਣਾ ਚਾਹੀਦਾ ਸੀ । ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਜਿਥੇ ਕਿਤੇ ਮਹਿਕਮੇਂ ਵਿਚ ਅੱਛਾ ਕੰਮ ਹੋਵੇ, ਇਸ ਬਿਲ ਨੂੰ ਸਾਰਿਆਂ ਨੇ ਅੱਛਾ ਕਿਹਾ ਹੈ, ਮਹਿਕਮੇਂ ਦੀ ਪਰਸ਼ੰਸਾ ਵੀ ਕੀਤੀ ਜਾਣੀ ਚਾਹੀਦੀ ਹੈ ਤਾ ਕਿ ਉਹ ਅੱਗੇ ਨਾਲੋਂ ਚੰਗਾ ਕੰਮ ਕਰੇ। ਠੀਕ ਹੈ ਉਹ ਭਗਤ ਨਹੀਂ ਬਣ ਗਏ ਲੇਕਿਨ ਚੰਗੇ ਪਾਸੇ ਵਲ ਤਬਦੀਲੀ ਹੋਈ ਹੈ। ਸਾਡੀ ਹੋਰ ਕੋਸ਼ਿਸ਼ ਹੋਵੇਗੀ ਕਿ ਕੁਰੱਪਸ਼ਨ ਦੇ ਖਿਲਾਫ ਜਹਾਦ ਕਰੀਏ ਔਰ ਪੂਰੀ ਤਰ੍ਹਾਂ ਕੁਰੱਪਸ਼ਨ ਦੇ ਖਿਲਾਫ ਲੜਾਈ ਕੀਤੀ ਜਾਵੇ । ਮੈਂ ਇਨਾਂ ਕਹਿੰਦਾ ਹੋਇਆ ਤੁਹਾਡੇ ਕੋਲ ਬੇਨਤੀ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ । ਬਾਕੀ ਜੋ ਡਾਂਗ ਸਾਹਿਬ ਨੇ ਕਿਹਾ ਹੈ ਉਸ ਦੇ ਮੁਤੱਲਕ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਛੋਟੇ ਮੈਨਫੈਕਚਰਰਜ਼ ਦੇ ਮੁਤੱਲਕ ਅਸੀਂ ਇਕ ਕਦਮ ਅਗੇ ਵਧੇ ਹਾਂ ਅਤੇ ਹੋਰ ਵੀ ਅੱਗੇ ਵਧਾਂਗੇ। ਛੋਟੇ ਜਾਂ ਗਰੀਬ ਆਦਮੀਆਂ ਦੀਆਂ ਜੋ ਵੀ ਦਿਕਤਾਂ ਹੋਣਗੀਆਂ ਉਨ੍ਹਾਂ ਨੂੰ ਦੂਰ ਕੀਤਾ ਜਾਵੇਗਾ । ਹੁਣ ਮੈਂ ਐਨਾ ਕਹਿੰਦਾ ਹੋਇਆ ਬੈਠਦਾ ਹਾਂ ਕਿ ਬਿਲ ਪਾਸ ਕੀਤਾ ਜਾਵੇ।

**Mr. Deputy Speaker :** Question is—

That the Punjab General Sales Tax (Amendment) Bill, 1973 be passd.

*The Motion was carried.*

## THE EAST PUNJAB AGRICULTURAL PESTS, DISEASES AND NOXIOUS WEEDS (AMENDMENT) BILL, 1973

**Development Minister (Captain Rattan Singh) :** Sir, I beg to move—

That the East Punjab Aricultural Pests, Diseases and Noxious Weeds (Amendment) Bill, 1973 be taken into consideration at once.

**Mr. Deputy Speaker :** Motion moved—

That the East Punjab Agricultural Pests, Diseases and Noxious Weeds (Amendment) Bill, 1973 be taken into consideration at once.

**ਕਾਮਰੇਡ ਅਰਜਨ ਸਿੰਘ ਮਸਤਾਨਾ** (ਵਲਟੋਹਾ) : ਇਹ ਬਿਲ ਬੜਾ ਚੰਗਾ ਹੈ ਪਰ ਇਸ ਦੇ ਵਿਚ ਕੁਝ ਖਦਸ਼ੇ ਹਨ (ਵਿਘਨ) ਜਿਸ ਤਰ੍ਹਾਂ ਕਿ ਵੱਡੇ ਵੱਡੇ ਲੈਂਡ ਲਾਰਡਾਂ ਦੀ ਕਰਾਪ ਤੇ ਤਾਂ ਸਪਰੇ ਹੋ ਜਾਂਦਾ ਹੈ ਪਰ ਛੋਟੇ ਛੋਟੇ ਜ਼ਿਮੀਂਦਾਰਾਂ ਦੀ ਕਰਾਪ ਰਹਿ ਜਾਂਦੀ ਹੈ। ਜਿਵੇਂ ਕਿ ਗੁਰਨਾਮ ਸਿੰਘ ਵੇਲੇ ਬਾਦਲ ਸਾਹਿਬ ਦੀ ਜ਼ਮੀਨ ਤੇ 11 ਹੈਲੀਕਾਪਟਰਾਂ ਨੇ ਛਿੜਕਾ ਕੀਤਾ ਇਸ ਤਰ੍ਹਾਂ ਖ਼ੇਰਾ ਚੱਕ ਸ਼ੇਰੇ ਵਾਲੇ ਵੀਡ ਵਾਲੇ ਤੇ ਕਾਕਾ ਸਰਾਂ ਵਾਲੇ ਦੀਆਂ ਫਸਲਾਂ ਤੇ ਹਰ ਸਾਲ ਛੜਕਾ ਕੀਤਾ ਜਾਂਦਾ ਹੈ ਅਤੇ ਛੋਟੇ ਲੋਕਾਂ ਦੀ ਵਾਰੀ ਹੀ ਨਹੀਂ ਆਉਂਦੀ। ਗਰੀਬ ਕਿਸਾਨਾਂ ਨੂੰ ਇਸ ਦਾ ਫਾਇਦਾ ਘੱਟ ਹੁੰਦਾ ਸੀ ਅਤੇ ਵੱਡੇ ਵੱਡੇ ਹੀ ਇਸ ਦਾ ਫਾਇਦਾ ਲੈ ਜਾਂਦੇ ਸੀ । ਜਿਥੇ ਨਰਮੇਂ ਨੂੰ ਬਿਮਾਰੀ ਲਗਦੀ ਹੈ ਉਥੇ ਤੋਰੀਏ ਨੂੰ ਵੀ ਬੀਮਾਰੀ ਦੇ ਸੁੰਡ ਲਗ ਜਾਂਦੇ ਹਨ। ਇਸ ਤਰ੍ਹਾਂ ਹੋਰ ਵੀ ਕਈ ਫ਼ਸਲਾਂ ਹਨ ਪਿਛੇ ਜਿਹੇ ਮੋਰਿੰਡੇ ਵਿਚ ਕਮਾਦ ਨੂੰ ਬਿਮਾਰੀ ਪੈ ਗਈ ਅਤੇ ਸਪਰੇ ਤੋਂ ਬਾਅਦ ਇਹ ਬਿਮਾਰੀ ਦੁਗਣੀ ਹੋ ਗਈ। ਮਲੋਟ ਵਿਚ ਛਿੜਕਾ ਕੀਤਾ ਗਿਆ। ਉਥੇ ਦੇ ਅਫਸਰ ਸਸਪੈਂਡ ਹੋਏ ਕਿਉਂਕਿ ਉਨ੍ਹਾਂ ਨੇ ਦਵਾਈ ਵਿਚ ਹੇਰਾ ਫੇਰੀ ਕਰ ਲਈ ਸੀ । ਇਸ ਲਈ ਦਵਾਈਆਂ ਤੇ ਚੰਗਾ ਕੰਟ੍ਰੋਲ ਹੋਣਾ ਚਾਹੀਦਾ ਹੈ ਤਾਂ ਕਿ ਕੋਈ ਹੇਰਾ ਫੇਰੀ ਨਾ ਕਰ ਸਕੇ । ਨਵੇਂ ਬੀਜਾਂ ਵਿਚ ਵੀ ਕਾਫੀ ਬਿਮਾਰੀ ਵੱਧ ਰਹੀ ਹੈ । ਇਸ ਲਈ ਦੂਜੀਆਂ ਫਸਲਾਂ ਦੇ ਮੁਤੱਲਕ ਵੀ ਸਪਰੇ ਕਰਨ ਬਾਰੇ ਫੈਸਿਲਿਟੀਜ਼ ਦੇਣੀਆਂ ਚਾਹੀਦੀਆਂ ਹਨ । ਜਿਸ ਤਰ੍ਹਾਂ ਨਾਲ ਮੈਂ ਮੋਰਿੰਡੇ ਅਤੇ ਮਲੋਟ ਬਾਰੇ ਕਿਹਾ ਹੈ, ਦਵਾਈਆਂ ਦੇ ਕੰਟ੍ਰੋਲ ਬਾਰੇ ਸੁਧਾਰ ਕਰਨਾ ਚਾਹੀਦਾ ਹੈ ਤਾ ਕਿ ਦਵਾਈਆਂ ਵਿਚ ਕੋਈ ਗੜ ਬੜ ਜਾਂ ਕੋਈ ਹੋਰ ਘੁਟਾਲਾ ਨਾ ਹੋਵੇ. । ਇਸ ਬਿਲ ਦੀ ਮੈਂ ਇਨ੍ਹਾਂ ਲਫਜ਼ਾਂ ਨਾਲ ਹਮਾਇਤ ਕਰਦਾ ਹਾਂ। ਪੰਜਾਬ ਵਿਚ ਸਾਰੇ ਇਲਾਕਿਆਂ ਵਿਚ ਛਿੜਕਾ ਕੀਤਾ ਜਾਵੇ ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਇਹ ਬੜਾ ਸੋਹਣਾ ਬਿਲ ਹੈ । ਅੱਜ ਇਸ ਤਰ੍ਹਾਂ ਦੇ 3–4 ਚੰਗੇ ਬਿਲ ਆਏ ਹਨ ਅਤੇ ਬੜੀ ਖੁਸ਼ੀ ਦਾ ਮੁਕਾਮ ਹੈ ਕਿ ਆਪੋਜ਼ੀਸ਼ਨ ਵਲੋਂ ਵੀ ਬਿਲਾਂ ਦੀ ਪ੍ਰੋੜ੍ਹਤਾ ਕੀਤੀ ਗਈ ਹੈ । ਮੈਂ ਪਹਿਲੀ ਵਾਰੀ ਬਜਟ ਤੇ ਬੋਲਦਿਆਂ ਹੋਇਆਂ ਕਿਹਾ ਸੀ ਕਿ ਇਹ ਭਾਈ ਲਾਲੋ ਦੀ ਸਰਕਾਰ ਹੈ। ਇਹ ਵਰਕਰਾਂ ਦੀ ਸਰਕਾਰ ਹੈ, ਅਤੇ ਗਰੀਬਾਂ ਦੀ ਸਰਕਾਰ ਹੈ (ਥੰਪਿੰਗ) ਸਾਡੀ ਸਰਕਾਰ ਯਤਨ ਕਰ ਰਹੀ ਹੈ ਕਿ ਪਿਛੜੇ ਲੋਕਾਂ ਦਾ ਫਾਇਦਾ ਕੀਤਾ ਜਾਏ। ਇਹ ਬੜਾ ਚੰਗਾ ਬਿਲ ਹੈ ਪਰ ਇਹ ਹੋਰ ਵੀ ਅੱਛਾ ਹੋਵੇ ਜੇ ਕਰ ਹਰ ਇਕ ਮਕਾਨ ਤੇ ਅਤੇ ਫਸਲ ਵਾਸਤੇ ਸਪਰੇ ਕੰਪਲਸਰੀ ਕਰ ਦਿਤੀ ਜਾਵੇ।

**ਸਰਦਾਰ ਜਸਦੇਵ ਸਿੰਘ ਸੰਧੂ** : ਮਕਾਨ ਤੇ ਸਪਰੇ ਕਰਨ ਦੀ ਕੀ ਲੋੜ ਹੈ ?

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਤਾਂ ਇਹ ਕਿਹਾ ਹੈ ਕਿ ਮਲੇਰੀਆ ਫੈਲਣ ਦਾ ਡਰ ਹੈ, ਇਸ ਲਈ ਮਕਾਨਾਂ ਤੇ ਸਪਰੇ ਕੀਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਐਤਕੀਂ ਇਨ੍ਹਾਂ ਨੇ ਬੜਾ ਅੱਛਾ ਕੰਮ ਕੀਤਾ ਹੈ ਪਰ ਸਪਰੇ ਕਰਨ ਵਿਚ ਕਈ ਸ਼ਿਕਾਇਤਾਂ ਆਈਆਂ ਹਨ । ਅਗੇ ਸਪਰੇ ਸਿਲੈਕਟਿਵ ਹੋਇਆ ਕਰਦੀ ਸੀ। ਮੇਰੇ ਹਲਕੇ ਵਿਚ ਕੁਝ ਲੋਕਾਂ ਨੇ ਹੈਲੀਕਾਪਟਰ ਵਾਲਿਆਂ ਨੂੰ ਅਤੇ ਹੋਰ ਅਫਸਰਾਂ ਨੂੰ ਚੰਗਾ ਲੰਚ ਅਤੇ ਸ਼ਰਾਬ ਪਿਲਾ ਕੇ ਆਪਣੇ ਏਰੀਏ ਵਿਚ ਯੂਰੀਆ ਛਿੜਕਾ ਲਿਆ ਅਤੇ ਮੇਰੇ ਵਰਗੇ ਜਿਹੜੇ ਇਸ ਸੈਸ਼ਨ ਵਿਚ ਬੈਠੇ ਸੀ ਉਨ੍ਹਾਂ ਦੀ ਕਰਾਪ ਰਹਿ ਗਈ (ਵਿਘਨ) ਡਿਪਟੀ ਸਪੀਕਰ ਸਾਹਿਬ, ਬਹੁਤ ਅੱਛੇ ਬਿਲ ਹਨ ਅਤੇ ਇਹੋ ਜਿਹੇ ਹੋਰ ਵੀ ਬਿਲ ਲਿਆਏ ਜਾਣ ਜਿਸ ਨਾਲ ਕਿ ਗਰੀਬ ਜਨਤਾ ਨੂੰ ਹੈਲਪ ਮਿਲਿਆ ਕਰੇ ।

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹੰਦ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਦਵਾਈਆਂ ਦੇ ਸਪਰੇ ਹੋਣ ਦਾ ਬਿਲ ਆਇਆ ਹੈ ਮੈਂ ਤਾਂ ਇਹ ਗੱਲ ਕਹਾਂਗਾ ਕਿ ਪਿਛੇ ਹਾਊਸ ਵਿਚ ਇਲ-ਜ਼ਾਮ ਲਗਾਇਆ ਗਿਆ ਸੀ ਕਿ ਜਿਹੜੀ ਸਪਰੇ ਹੋਈ ਹੈ ਇਸ ਸਪਰੇ ਵਿਚ ਕੁਝ ਅਫਸਰਾਂ ਜਾਂ ਹੋਰ ਉਚ ਅਧਿਕਾਰੀ ਗੜਬੜ ਕਰਦੇ ਹਨ ਜਾਂ ਕੁਰੱਪਸ਼ਨ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸ਼ੂਗਰ ਕੇਨ ਤੇ ਸਪਰੇ ਹੋਈ ਉਸ ਸਪਰੇ ਦਾ ਬਿਲਕੁਲ ਕੋਈ ਅਸਰ ਨਹੀਂ ਹੋਇਆ ਅਤੇ ਬੀਮਾਰੀ ਉਸ ਤਰ੍ਹਾਂ ਹੀ ਕਾਇਮ ਰਹੀ। ਇਸ ਤੋਂ ਇਲਾਵਾ ਜਿਹੜਾ ਗੌਰਮਿੰਟ ਦਾ ਆਪਣਾ ਸੀਡ ਫਾਰਮ ਮੋਰਿੰਡੇ ਵਿਚ ਹੈ ਉਥੇ ਛੇ ਵਾਰੀ ਸਪਰੇ ਕੀਤੀ ਗਈ ਅਤੇ ਫੇਰ ਵੀ ਬੀਮਾਰੀ ਨਹੀਂ ਗਈ। ਇਸ ਲਈ ਮੈਂ ਕੈਪਟਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਖਾਸ ਤੌਰ ਤੇ ਜਿਹੜੀਆਂ ਦਵਾਈਆਂ ਬਾਹਰੋਂ ਮੰਗਵਾਉਂਦੇ ਹੋ ਜਾਂ ਫਰਮਾਂ ਤੋਂ ਸਪਲਾਈ ਹੁੰਦੀ ਹੈ, ਇਸ ਸਬੰਧੀ ਕਾਰਨ ਜਾਣਨਾ ਚਾਹੀਦਾ ਹੈ ਕਿ ਇਹ ਛੇ ਵਾਰੀ ਸਪਰੇ ਕਰਨ ਤੇ ਵੀ ਬਿਮਾਰੀ ਕਿਉਂ ਨਹੀਂ ਜਾਂਦੀ ਹੈ । (ਵਿਘਨ) ਮੈਂ ਸਮਝਦਾ ਹਾਂ ਕਿ ਕੈਪਟਨ ਸਾਹਿਬ ਨੂੰ ਇਹ ਗੱਲ ਸੋਚਣੀ ਚਾਹੀਦੀ ਹੈ ਕਿ ਜਿਹੜੀਆਂ ਦਵਾਈਆਂ ਬਾਹਰੋਂ ਆਉਂਦੀਆਂ ਹਨ ਇਹ ਠੀਕ ਢੰਗ ਨਾਲ ਮੰਗਵਾਈਆਂ ਜਾਣ ਤਾਂ ਕਿ ਇਸ ਵਿਚ ਕੋਈ ਨੁਕਸ ਨਾ ਹੋਵੇ। ਇਸ ਦੇ ਸਿਸਟਮ ਵਿਚ ਵੀ ਸੁਧਾਰ ਲਿਆਉਣਾ ਚਾਹੀਦਾ ਹੈ। ਪਹਿਲਾਂ 5 ਏਕੜ ਦੇ ਹਿਸਾਬ ਨਾਲ ਕਾਟਨ ਉਤੇ ਸਪਰੇ ਹੁੰਦੀ ਸੀ ਪਰ ਹੁਣ ਇਨ੍ਹਾਂ ਨੇ ਬਾਰਾਂ ਆਨੇ ਦਾ ਰੇਟ ਹੋਰ ਵਧਾ ਦਿਤਾ ਸੀ । ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਸੀ। ਡਿਪਟੀ ਸਪੀਕਰ ਸਾਹਿਬ, ਮੇਰਾ ਇਲਜ਼ਾਮ ਹੈ ਕਿ 5 ਲੱਖ ਰੁਪਿਆ ਐਮਬੇਜ਼ਲਮੈਂਟ ਜਾਂ ਕੁਰੱਪਸ਼ਨ ਦੇ ਰਾਹੀਂ ਇਕੱਠਾ ਹੋਇਆ । (ਵਿਘਨ) ਕੈਪਟਨ ਸਾਹਿਬ ਪਿਛਲੀ ਆਪਣੀ ਕਾਰਵਾਈ ਕਢਵਾ ਕੇ ਦੇਖ ਲੈਣ। ਇਨ੍ਹਾਂ ਨੇ ਯਕੀਨ ਦਿਵਾਇਆ ਸੀ ਕਿ ਅਸੀਂ ਇਸ ਦੀ ਪੜਤਾਲ ਕਰਾਵਾਂਗੇ ਪਰ ਇਸ ਦੀ ਪੜਤਾਲ ਨਹੀਂ ਹੋਈ । ਇਨ੍ਹਾਂ ਨੇ ਕੋਈ ਗੱਲ ਸਪਸ਼ਟ ਨਹੀਂ ਕੀਤੀ ਕਿ ਆਇਆ ਅਸੀਂ ਕੀ ਕਰ ਰਹੇ ਹਾਂ। (ਵਿਘਨ) ਮੈਂ ਬੇਨਤੀ ਕਰਾਂਗਾ ਕਿ ਆਉਣ ਵਾਲੇ ਸਮੇਂ ਵਿਚ ਜਿਹੜੀਆਂ ਦਵਾਈਆਂ ਲਿਆਉਣੀਆਂ ਹਨ ਉਹ ਚੰਗੇ ਢੰਗ ਨਾਲ ਲੈਣ ਅਤੇ ਵਰਤੋਂ ਵਿਚ ਲਿਆਉਣ। ਜਿਸ ਤਰ੍ਹਾਂ ਮੋਰਿੰਡੇ ਵਿਚ ਹੋਇਆ ਹੈ ਉਸ ਤਰ੍ਹਾਂ ਨਾ ਹੋਵੇ। ਉਥੇ 6 ਵਾਰ ਸਪਰੇ ਕੀਤਾ ਗਿਆ ਪਰ ਉਸ ਤੋਂ ਬਾਅਦ ਵੀ ਉਥੋਂ ਬਿਮਾਰੀ ਨਹੀਂ ਗਈ। ਇਸ ਲਈ ਮੈਂ ਕਹਾਂਗਾ ਕਿ ਇਹ ਮੋਰਿੰਡੇ ਦੀ ਵੀ ਪੜਤਾਲ ਕਰਨ ਅਤੇ ਉਸ ਦੀ ਪੜਤਾਲ ਕਰ ਕੇ ਹਾਊਸ ਨੂੰ ਦੱਸਣ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਸਪੀਕਰ ਸਾਹਿਬ, ਮੈਂ ਫਿਰ ਹਾਊਸ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਸਾਰੇ ਕਦਮ ਨੂੰ ਠੀਕ ਸਮਝਿਆ ਹੈ । ਹਾਂ ਹੈ ਵੀ ਅੱਛਾ ਕਦਮ । ਕਿਉਂਕਿ ਅਗੇ ਦਵਾਈ ਕਿਸੇ ਇਕ ਜਗ੍ਹਾ ਤੇ ਛਿੜਕ ਦਿਤੀ ਜਾਂਦੀ ਸੀ ਤਾਂ ਉਥੋਂ ਕੀੜੇ ਮਕੌੜੇ, ਇਨਸੈਕਟੀਸਾ-ਈਡਜ਼ ਉਡ ਕੇ ਦੂਸਰੀ ਫਸਲ ਉਤੇ ਚਲੇ ਜਾਂਦੇ ਸੀ ਅਤੇ ਫਿਰ ਉਨ੍ਹਾਂ ਫਸਲਾਂ ਉਤੇ ਅਟੈਕ ਕਰਦੇ ਸੀ ਸੋ ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਇਆਂ ਇਹ ਕੰਮ ਕੀਤਾ ਗਿਆ ਹੈ ਅਤੇ ਇਸ ਦੀ ਬੜੀ ਪ੍ਰਸ਼ੰਸਾ

ਹੋਈ ਹੈ । ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਜਿਨ੍ਹਾਂ ਗੱਲਾਂ ਵਲ ਚੀਮਾ ਜੀ ਨੇ ਮੇਰਾ ਧਿਆਨ ਦਿਵਾ-ਇਆ ਹੈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਏਰੀਅਲ ਸਪਰੇ ਦੇ ਜਿਹੜੇ ਰੇਟਸ ਹਨ ਉਹ ਪੰਜਾਬ ਸਰਕਾਰ ਫਿਕਸ ਨਹੀਂ ਕਰਦੀ । ਉਨ੍ਹਾਂ ਰੇਟਸ ਨੂੰ ਗੌਰਮਿੰਟ ਆਫ ਇੰਡੀਆ ਫਿਕਸ ਕਰਦੀ ਹੈ ਅਤੇ ਇਹ ਜਿਹੜੇ ਰੇਟਸ ਹਨ ਇਹ ਅੱਜ ਤੋਂ 3-4 ਸਾਲ ਪਹਿਲਾਂ ਦੇ ਹਨ । ਹੁਣ ਉਨ੍ਹਾਂ ਰੇਟਸ ਦੇ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ। ਇਸ ਕਰ ਕੇ ਇਹ ਜਿਹੜਾ ਇਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਇਹ ਸੁਣੀ ਸੁਣਾਈ ਗੱਲ ਦੇ ਆਧਾਰ ਤੇ ਹੈ, ਇਹ ਠੀਕ ਨਹੀਂ ਹੈ। ਅਸੀਂ ਰੇਟਸ ਫਿਕਸ ਨਹੀਂ ਕਰਦੇ । ਰੇਟਸ 3-4 ਸਾਲ ਪਹਿਲਾਂ ਦੇ ਹਨ ਅਤੇ ਉਨ੍ਹਾਂ ਦੇ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ । ਉਨ੍ਹਾਂ ਰੇਟਸ ਦੇ ਵਿਚ ਇਕ ਪੈਸੇ ਦੀ ਵੀ ਐਡੀਸ਼ਨ ਨਹੀਂ ਕੀਤੀ। ਸਗੋਂ ਕੋਸ਼ਿਸ਼ ਕੀਤੀ ਗਈ ਹੈ ਕਿ ਘੱਟ ਤੋਂ ਘੱਟ ਕੀਤਾ ਜਾਵੇ ਅਤੇ ਘੱਟ ਕੀਤਾ ਹੈ, ਵੱਧ ਨਹੀਂ ਹੈ, ਵੱਧ ਨਹੀਂ ਕੀਤਾ । ਇਹ ਇਨ੍ਹਾਂ ਦੀ ਗਲਤ ਫਹਿਮੀ ਹੈ। (ਵਿਘਨ) ਇਨ੍ਹਾਂ ਦਾ ਇਲਜ਼ਾਮ ਬੇਬੁਨਿਆਦ ਹੈ। ਇਸ ਇਲਜ਼ਾਮ ਵਿਚ ਕੋਈ ਸਚਾਈ ਨਹੀਂ ਹੈ। ਇਹ ਰੇਟਸ 3 ਸਾਲ ਪਹਿਲਾਂ ਦੇ ਹਨ ਅਤੇ ਇਹ ਰੇਟਸ ਗੌਰਮਿੰਟ ਆਫ ਇੰਡੀਆ ਫਿਕਸ ਕਰਦੀ ਹੈ ਅਤੇ ਪੰਜਾਬ ਸਰਕਾਰ ਨਹੀਂ ਫਿਕਸ ਕਰਦੀ। ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਜੋ ਵੀ ਕੋਈ ਸਪੈਸੀ-ਫਿਕ ਕੰਪਲੇਂਟ ਹੋਵੇਗੀ ਉਸ ਦੀ ਇਨਕੁਆਇਰੀ ਕਰੇਗੀ । ਇਹ ਵੀ ਜਦੋਂ ਮੈਂ ਕੀਤਾ ਸੀ ਤਾਂ ਮੈਂ ਲਿਖ ਕੇ ਪਤਾ ਕੀਤਾ ਸੀ। ਰੇਟਸ ਕੰਪੇਅਰ ਕੀਤੇ ਸਨ । ਮੈਂ ਹਾਊਸ ਵਿਚ ਕਹਿ ਸਕਦਾ ਹਾਂ ਕਿ ਕੋਈ ਨਵੇਂ ਰੇਟਸ ਨਹੀਂ ਦਿੱਤੇ ਗਏ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਪਹਿਲਾਂ ਰੇਟ ਕੀ ਸਨ ਅਤੇ ਹੁਣ ਜਿਹੜੀ ਪਿਛੇ ਸਪਰੇ ਕੀਤੀ ਹੈ ਉਸ ਦਾ ਰੇਟ ਕੀ ਸੀ ?

**ਵਿਕਾਸ ਮੰਤਰੀ** : ਤੁਸੀਂ ਆ ਜਾਣਾ, ਦੱਸ ਦਿਆਂਗਾ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਖਾਸ ਕਰਕੇ ਜਦ ਮੈਂ ਕੋਈ ਬਿਆਨ ਕਰਦਾ ਹਾਂ ਤਾਂ ਮੈਂ ਉਦੋਂ ਤਕ ਉਸ ਨੂੰ ਬਿਆਨ ਨਹੀਂ ਕਰਦਾ ਜਦ ਤਕ ਮੈਨੂੰ ਉਸ ਦੀ ਤਸੱਲੀ ਨਾ ਹੋਵੇ । (ਵਿਘਨ) ਜਦ ਮੈਂ ਅਪੋ-ਜ਼ੀਸ਼ਨ ਵਿਚ ਬੈਠਦਾ ਸੀ ਉਦੋਂ ਵੀ ਮੈਂ ਕੋਈ ਗਲਤ ਬਿਆਨੀ ਨਹੀਂ ਕੀਤੀ ਅਤੇ ਨਾ ਹੀ ਕੋਈ ਗਲਤ ਇਲਜ਼ਾਮ ਲਗਾਏ ਸੀ (ਵਿਘਨ) ਇਥੇ ਜੋ ਬਿਲ ਲਿਆਂਦੇ ਗਏ ਹਨ ਇਨ੍ਹਾਂ ਦੀ ਪ੍ਰਸ਼ੰਸਾ ਹੋਈ ਹੈ। ਇਹ ਪਬਲਿਕ ਅਤੇ ਇਹ ਜਿਹੜੇ ਇਲੈਕਟਿਡ ਮੈਂਬਰ ਹਨ, ਇਨ੍ਹਾਂ ਦੀ ਡਿਮਾਂਡ ਹੈ ਅਤੇ ਉਸ ਡਿਮਾਂਡ ਨੂੰ ਪੂਰਾ ਕਰਨ ਲਈ ਸਰਕਾਰ ਯਤਨ ਕਰ ਰਹੀ ਹੈ । (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਐਨਾ ਕੁਝ ਕਹਿੰਦਾ ਹੋਇਆ ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਕਲਾਜ਼ ਬਾਈ ਕਲਾਜ਼ ਲਿਆ ਜਾਵੇ।

**Mr. Deputy Speaker :** Question is—

That the East Punjab Agricultural Pests, Diseases and Noxious Weeds (Amendment) Bill, 1973 be taken into consideration at once.

*The Motion was carried.*

**Mr. Deputy Speaker :** Now the House will proceed to consider the Bill Clause by Clause. Clause 2 is before the House.

**Clause 2**

**Development Minister** (Captain Rattan Singh ): Sir, there has been an inadvertent omission in clause 2.

**In line 1 between the words "the" and "Punjab", the words "East" be added.**

**Mr. Deputy Speaker :** Motion moved—

That in line 1 between the words "the" and "Punjab", the word "East" be added.

**Mr. Deputy Speaker** Question is—

That in line 1 between the words "the" and 'Punjab' the word 'East' be added.

*The Motion was carried.*

**Mr. Deputy Speaker :** Question is—

That Clause 2, as amended, stand part of the Bill.

*The Motion was carried.*

**Clause 3**

**Mr. Deputy Speaker :** Question is—

That Clause 3 stand part of the Bill.

*The Motion was carried.*

**Clause 4**

**Mr. Deputy Speaker :** Question is—

That Clause 4 stand part of the Bill.

*The Motion was Carried.*

**Clause 5**

**Mr. Deputy Speaker :** Question is—

That Clause 5 stand part of the Bill.

*The Motion was carried.*

**Clause 1**

**Mr. Deputy Speaker :** Question is —

That Clause 1 stand part of the Bill.

*The Motion was carried.*

**TITLE**

**Mr. Deputy Speaker :** Question is—

That Title be the title of the Bill.

*The Motion was carrie*

**Development Minister (Captain Rattan Singh) :** Sir, I beg to move—

That the East Punjab Agricultural Pests, Diseases and Noxious Weeds (Amendment) Bill, 1973 as amended be passed.

**Mr. Deputy Speaker :** Motion moved—

That the East Punjab Agricultural Pests, Diseases and Noxious Weeds (Amendment Bill, 1973 as amended, be passed.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਡਿਪਟੀ ਸਪੀਕਰ ਸਾਹਿਬ, ਮੈਂ ਦੋ ਗੱਲਾਂ ਕਹਿਣੀ-ਆਂ ਚਾਹੁੰਦਾ ਹਾਂ । ਜਿਥੋਂ ਤੱਕ ਇਸ ਬਿਲ ਦੀ ਮਨਸ਼ਾ ਦਾ ਤੁਅੱਲਕ ਹੈ ਅਸੀਂ ਇਸ ਦਾ ਸਵਾਗਤ ਕਰਦੇ ਹਾਂ। ਪਰ ਮੈਂ ਜਿਵੇਂ ਪਿਛਲੇ ਬਿੱਲ ਤੇ ਬੋਲਦਿਆਂ ਕਿਹਾ ਸੀ ਕਿ ਜਦੋਂ ਇੰਪਲੀਮੈਂਟੇਸ਼ਨ ਹੁੰਦੀ ਹੈ ਰੁਕਾਵਟਾਂ ਉਥੇ ਹੁੰਦੀਆਂ ਹਨ। ਇਸ ਵੇਲੇ ਅਸੀਂ ਸਾਰੇ ਸੁਣਦੇ ਹਾਂ ਕਿ ਪੰਜਾਬ ਦੇ ਵਿਚ ਪਟਵਾਰੀ ਗਿਰਦਾਵਰੀਆਂ ਗਲਤ ਕਰਦੇ ਹਨ। ਜਿਥੇ ਪਾਣੀ ਲੱਗਦਾ ਹੈ, ਜਦ ਗਿਰਦਾਵਰੀ ਹੁੰਦੀ ਹੈ ਤਾਂ ਗਲਤ ਅਤੇ ਵੱਧ ਆਬਿਆਨਾ ਲਗਾਇਆ ਜਾਂਦਾ ਹੈ । (ਵਿਘਨ) ਇਨ੍ਹਾਂ ਨੇ ਜਿਹੜੀ ਸਪਰੇ ਕਰਨੀ ਹੈ ਉਸ ਬਾਰੇ ਮਾਲਕਾਂ ਤੋਂ ਵਸੂਲੀ ਕਰਨਾ ਕਿ ਤੁਹਾਡੀ ਕਿੰਨੀ ਜ਼ਮੀਨ ਤੇ ਸਪਰੇ ਹੋਣੀ ਹੈ ਅਤੇ ਫਿਰ ਉਨ੍ਹਾਂ ਤੋਂ ਪੈਸੇ ਲੈਣੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਜਿਸ ਤਰੀਕੇ ਨਾਲ ਆਬਿਆਨੇ ਦੀਆਂ ਗਿਰਦਾਵ-ਰੀਆਂ ਗਲਤ ਹੁੰਦੀਆਂ ਹਨ ਉਸੇ ਤਰ੍ਹਾਂ ਕਿਤੇ ਇਸ ਪਾਸੇ ਵੀ ਗਲਤ ਕੰਮ ਨਾ ਹੋਵ । ਜਿਨ੍ਹਾਂ ਦਾ ਰਕਬਾ ਸਪਰੇ ਕਰਾਉਣ ਵਾਲਾ ਘੱਟ ਹੈ ਉਨ੍ਹਾਂ ਤੋਂ ਵੱਧ ਰਕਮ ਲਈ ਜਾਵੇ ਅਤੇ ਜਿਨ੍ਹਾਂ ਦਾ ਰਕਬਾ ਸਪਰੇ ਕਰਾਉਣ ਵਾਲਾ ਜ਼ਿਆਦਾ ਹੈ ਉਨ੍ਹਾਂ ਤੋਂ ਘੱਟ ਲਿਆ ਜਾਵੇ (ਵਿਘਨ) ਇਸ ਗਲ ਵਿਚ ਅੱਗੇ ਦੋ ਮਹਿਕਮੇਂ, ਮਹਿਕਮਾ ਮਾਲ ਅਤੇ ਮਹਿਕਮਾ ਨਹਿਰ ਬਦਨਾਮ ਹਨ। ਉਹ ਲੋਕਾਂ ਦੀਆਂ ਗਲਤ ਗਿਰਦਾਵ-ਰੀਆਂ ਕਰਕੇ ਵੱਧ ਮੁਆਮਲਾ ਲਾਉਂਦੇ ਹਨ। ਇਹ ਚੀਜ਼ ਕੈਪਟਨ ਸਾਹਿਬ ਦੇ ਮਹਿਕਮੇਂ ਵਿਚ ਵੀ ਆਉਣ ਵਾਲੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਯੂਰੀਆ ਸਪਰੇ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਉਹ ਠੀਕ ਢੰਗ ਨਾਲ ਕਈ ਥਾਵਾਂ ਤੇ ਖੇਤਾਂ ਵਿਚ ਨਹੀਂ ਪਹੁੰਚੀ । ਜਿਸ ਤਰ੍ਹਾਂ ਇਥੇ ਡਾਕਟਰ ਕਲਕਟ ਨੇ ਵੀ ਕਿਹਾ ਹੈ ਜਿਹੜੇ ਮਾਲਕ ਪਾਇਲੈਟਸ ਜਾਂ ਹੋਰ ਕਰਮਚਾਰੀਆਂ ਨਾਲ ਮਿਲੇ ਹੋਏ ਸਨ ਉਨ੍ਹਾਂ ਨੇ ਦੋ ਤਿੰਨ ਵਾਰ ਛਿੜਕਾ ਲਈ ਪਰ ਦੂਜੇ ਪਾਸੇ ਕਈ ਮਾਲਕਾਂ ਦੇ ਅੱਧੇ ਕਿਲੇ ਵਿਚ ਛਿੜਕਾ ਹੋਇਆ ਅਤੇ ਅੱਧੇ ਵਿਚ ਨਹੀਂ ਹੋਇਆ ਪਰ ਪੈਸੇ ਸਾਰਿਆਂ ਦੇ ਦਿੱਤੇ ਗਏ । ਇਸ ਲਈ ਮੇਰੀ ਬੇਨਤੀ ਹੈ ਕਿ ਜਿਨ੍ਹਾਂ ਲੋਕਾਂ ਨੇ ਫੀਲਡ ਵਿਚ ਇਸ ਨੂੰ ਇੰਪਲੀਮੈਂਟ ਕਰਨਾ ਹੈ ਉਨ੍ਹਾਂ ਦੀ ਇਨਕੁਆ-ਇਰੀ ਅਤੇ ਉਨ੍ਹਾਂ ਦੀ ਦੇਖ ਭਾਲ ਹੋਣੀ ਬੜੀ ਜ਼ਰੂਰੀ ਹੈ ਨਹੀਂ ਤਾਂ ਇਹ ਐਕਟ ਦਾ ਮਿਸਯੂਜ਼ ਹੋਵੇ-ਗਾ ਅਤੇ ਜਿਸ ਮਨਸ਼ੇ ਨਾਲ ਇਨ੍ਹਾਂ ਨੇ ਇਹ ਐਕਟ ਬਣਾਇਆ ਹੈ ਉਹ ਮਨਸ਼ਾ ਪੂਰਾ ਨਹੀਂ ਹੋਵੇਗਾ ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ। ਸਾਡੇ ਕੋਲ ਇਹ ਵੀ ਸ਼ਿਕਾਇਤ ਆਈ ਹੈ ਕਿ ਯੂਰੀਆ ਕਈ ਥਾਵਾਂ ਤੇ ਪਾਈਲੈਟ ਜਾਂ ਕਰਮਚਾਰੀਆਂ ਨਾਲ ਮਿਲ ਕੇ ਪੂਰਾ ਨਹੀਂ ਪਾਇਆ ਗਿਆ । ਇਸ ਤਰ੍ਹਾਂ ਹੋ ਸਕਦਾ ਹੈ ਕਿ ਦਵਾਈਆਂ ਵੀ ਪੂਰੀਆਂ ਨਾ ਪਾਉਣ। ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਇਸ ਲਈ ਇਹ ਮਸ਼ੀਨਰੀ ਦੀ ਚੈਕਿੰਗ ਕਰਨ ਤਾ ਕਿ ਲੋਕਾਂ ਨੂੰ ਕੋਈ ਮੁਸ਼ਕਿਲ ਪੇਸ਼ ਨਾ ਆਵੇ ਅਤੇ ਲੋਕ ਰੌਲਾ ਨਾ ਪਾਉਣ। ਉਨ੍ਹਾਂ ਨੇ ਪੈਸੇ ਦੇਣੇ ਹਨ (ਵਿਘਨ) ਜਿਸ ਤਰ੍ਹਾਂ ਚੀਮਾ ਸਾਹਿਬ ਨੇ ਕਿਹਾ ਹੈ ਕਿ 6 ਵਾਰ ਸਪਰੇ ਹੋਇਆ ਸ਼ੂਗਰ ਕੇਨ ਤੇ ਮੁਰਿੰਡਾ ਵਿਚ ਪਰ ਬਿਮਾਰੀ ਨਹੀਂ ਗਈ। ਇਹ ਵੀ ਹੋ ਸਕਦਾ ਹੈ ਕਿ ਦਵਾਈ ਵਿਚ ਪਾਣੀ ਜ਼ਿਆਦਾ ਮਿਲ਼ਾ ਲ਼ਿਆ ਹੋਵੇ। ਇਸ ਲ਼ਈ ਇਸ ਪਾਸੇ ਧਿਆਨ ਦਿਤਾ ਜਾਵੇ ਤਾਂ ਕਿ ਕਿਸੇ ਕਿਸਮ ਦੀ ਕੋਈ ਹੇਰਾ

[ਸਰਦਾਰ ਜਸਦੇਵ ਸਿੰਘ ]

ਫੇਰੀ ਨਾ ਹੋਵੇ। ਜਿਸ ਮਨਸ਼ੇ ਨਾਲ ਇਸ ਨੂੰ ਪਾਸ ਕਰਾਉਣਾ ਚਾਹੁੰਦੇ ਹੋ ਉਸ ਦੇ ਉਤੇ ਪੂਰੀ ਤਰ੍ਹਾਂ ਅਮਲ ਹੋਵੇ। ਲੋਕਾਂ ਉਤੇ ਮਾਲ ਅਤੇ ਨਹਿਰ ਦੇ ਮਹਿਕਮਿਆਂ ਵਾਂਗ ਜ਼ਬਰ ਨਾ ਹੋਵੇ। ਮੈਂ ਇਸ ਐਕਟ ਨੂੰ ਚੰਗਾ ਸਮਝਦਾ ਹਾਂ ਅਤੇ ਇਸ ਦੀ ਪ੍ਰਸ਼ੰਸਾ ਕਰਦਾ ਹਾਂ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਜਿਹੜੀਆਂ ਗੱਲਾਂ ਵੱਲ ਇਨ੍ਹਾਂ ਨੇ ਧਿਆਨ ਦਿਵਾਇਆ ਹੈ। ਸਰਕਾਰ ਪੂਰੀ ਕੋਸ਼ਿਸ਼ ਕਰ ਕੇ ਯਤਨ ਕਰੇਗੀ ਕਿ ਇਹ ਜਿਹੜੇ ਇਨ੍ਹਾਂ ਨੇ ਖਦਸ਼ੇ ਜ਼ਾਹਿਰ ਕੀਤੇ ਹਨ ਉਹ ਨਾ ਆਉਣ । ਮੈਂ ਇਹ ਸਮਝਦਾ ਹਾਂ ਕਿ ਹਰ ਸਰਕਾਰ ਦਾ ਫਰਜ਼ ਵੀ ਹੈ ਅਤੇ ਮੈਂ ਤਾਂ ਇਸ ਦੇ ਵਿਚ ਤੁਹਾਡੀ ਪਬਲਿਕ ਦੀ ਕੁਆਪ੍ਰੇਸ਼ਨ ਮੰਗਾਂ-ਗਾ ਕਿ ਇਹੋ ਜਿਹੀ ਗੱਲ ਕਰ ਕੇ ਅਸੀਂ ਉਸ ਦੇ ਉਤੇ ਕੰਸਟਰੱਕਟਿਵ ਐਕਸ਼ਨ ਲਵਾਂਗੇ। ਐਨਾ ਕੁਝ ਕਹਿੰਦਾ ਹੋਇਆ ਮੈਂ ਬੇਨਤੀ ਕਰਾਂਗਾ ਕਿ ਇਹ ਬਿਲ ਪਾਸ ਹੋਣਾ ਚਾਹੀਦਾ ਹੈ।

**Mr. Deputy Speaker :** Question is—

That the East Punjab Agricultural Pests, Diseases and Noxious Weeds (Amendment Bill, 1973, as amended, be passed.

*The Motion was carried.*

## THE EAST PUNJAB MOLASSES (CONTROL) AMENDMENT BILL. 1973

**Development Minister** (Captain Rattan Singh): Sir, I beg to move—

That the East Punjab Molasses (Control Amendment Bill, 1973, be taken into consideration at once.

**Mr. Deputy Speaker :** Motion moved—

That the East Punjab Molasses (Control) Amendment Bill 1973 be taken into consideration at once.

**आचार्य पृथ्वी सिंह आज़ाद** (खन्ना ऐस. सी.) डिप्टी स्पीकर साहिब, यह मेरी बदकिसमती है कि मैं एक ऐसी सरकारी पार्टी का सदस्य हूं जो अपने ही बनाये हुए सिद्धांत को आप ही तोड़ने जा रही है। यह मैं इस लिये कह रहा हूं कि यह जो शीरा कंट्रोल करने का बिल इस सदन के सामने आया है देखने में एक बड़ा साधारण बिल है और वज़ीर साहिब कहते होंगे कि यह नान कंट्रोवर्शल है लेकिन डिप्टी स्पीकर साहिब, यह तो उन बुराइयों को बढ़ावा देने के लिये है जिन बुराइयों के मुतल्लिक इस सदन में सवेरे question hour के वक्त शराब से सम्बन्धित एक सवाल पर बहुत देर तक विचार होता रहा है। Molasses पर कंट्रोल इस लिये करना चाहते हैं ताकि इस सूबे में मेरी अपनी पार्टी कांग्रेस की सरकार, गांधी जी का नाम लेकर लोगों से वोटें लेने वाली सरकार ज्यादा से ज्यादा शराब बना कर लोगों को पिला सके, लोगों का स्वास्थ्य बिगाड़ सके, लोगों का चरित्र भ्रष्ट कर सके। जब इन सब बातों की तरफ सरकार का ध्यान दिलाया जाता है भी तो बड़ी भासू के साथ मेरे मोहतरिम वज़ीर साहिब.........

**ਸ੍ਰੀ ਡਿਪਟੀ ਸਪੀਕਰ :** ਆਚਾਰਿਆ ਸਾਹਿਬ ਇਹ ਮੋਲੇਸਿਜ਼ ਸਕੈਂਡਲ ਰੋਕਣ ਲਈ ਕੀਤਾ ਹੈ । (Acharyaji, this Bill has been brought to prevent the molasses scandal).

**आचार्य पृथ्वी सिंह आजाद :** डिप्टी स्पीकर साहिब, चोर को मत मारो चोर की मां को मारो। । (विघ्न) अगर आपकी इच्छा हो तो मैं बोलूं अगर न हो तो मैं न बोलूं।

**ਸ੍ਰੀ ਡਿਪਟੀ ਸਪੀਕਰ :** ਆਚਾਰਿਆ ਸਾਹਿਬ ਤੁਸੀਂ ਕਿਤਨਾ ਟਾਈਮ ਲਵੋਗੇ । ਇਸ ਬਿਲ ਵਾਸਤੇ ਸਾਰੇ 20 ਮਿੰਟ ਹਨ, ਕੈਪਟਨ ਸਾਹਿਬ ਨੇ ਵੀ ਬੋਲਣਾ ਹੈ । ਤੁਸੀਂ ਆਪਣੀ ਸਪੀਚ 5 ਮਿੰਟ ਵਿਚ ਖਤਮ ਕਰ ਦਿਓ। (How much time will you take ? There are only twenty minutes earmarked for this Bill and the hon. Minister Captain Sahib has also to give a reply. You may finish your speech within five minutes only.)

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਸਾਡਾ ਟਾਈਮ ਵੀ ਆਚਾਰਿਆ ਸਾਹਿਬ ਨੂੰ ਦੇ ਦਿਓ।

**ਸ੍ਰੀ ਡਿਪਟੀ ਸਪੀਕਰ:** ਆਚਾਰਿਆ ਸਾਹਿਬ 10 ਮਿੰਟ ਬੋਲਣਗੇ । (The hon. Member, Acharya Sahib may speak for ten minutes.)

**आचार्य पृथ्वी सिंह आजाद :** डिप्टी स्पीकर साहिब, मैं 15 मिन्ट तक बोलूंगा ।

**ਸਰਦਾਰ ਅਜਾਇਬ ਸਿੰਘ ਸੰਧੂ :** 10 ਮਿੰਟ ਸਾਡੇ ਤੇ 5 ਮਿੰਟ ਇਨ੍ਹਾਂ ਦੇ ਆਪਣੇ । 15 ਮਿੰਟ ਇਨ੍ਹਾਂ ਨੂੰ ਬੋਲਣ ਦਿਓ ਜੀ ।

**आचार्य पृथ्वी सिंह आजाद :** डिप्टी सस्पीकर साहिब, इस शीरे से हमारी सरकार ने शराब बना कर 1971-72 में 20 करोड़ 10 लाख रुपये कमाये और जो साल बीता जा रहा है, कल को खत्म हो रहा है इस में 24 करोड़ 30 लाख 69 हजार 350 रुपये और आगे को हमारे नाम पर मंत्री कप्तान साहिब का जो निशाना है वह तो 50 करोड़ रुपये तक ले जाने का है । इन को तो शीरा नहीं मिलता अगर शीरा मिले तो पता नहीं कहां से कहां पहुंच जायें। बाकी तमाम इंडस्ट्री बन्द करवा दें और एक शराब की इन्डस्ट्री पंजाब में लगा कर पंजाब के नाम को ऊंचा करें। डिप्टी स्पीकर साहिब, हजारों हकूमत के मेहरबान जगह जगह मय रंगी के दौर चलाते हैं। यह रोके जा सकते हैं अगर ईमानदारी के साथ सरकार एक प्रोग्राम बना ले। पिछले साल इतने वायदे किये, इतने ब्यान दिये :

वो वायदा ही क्या,
जो वफ़ा हो गया।

(ਆਪੋਜੀਸ਼ਨ ਬੈਂਚਾਂ ਵਲੋਂ ਥੰਪਿੰਗ)

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਅਕਾਲੀ ਪਾਰਟੀ ਦੇ ਡਿਪਟੀ ਲੀਡਰ ਸਾਹਿਬ ਕਹਿੰਦੇ ਹਨ ਕਿ ਉਹ ਸ਼ਰਾਬ ਨਹੀਂ ਪੀਂਦੇ । ਮੇਰੀ ਅਰਜ਼ ਹੈ ਕਿ ਸ਼ਾਮ ਨੂੰ ਕਦੇ ਇਨ੍ਹਾਂ ਨੂੰ ਹੋਸਟਲ ਵਿਚ ਜਾ ਕੇ ਵੇਖੋ ਤਾਂ ਤੁਹਾਨੂੰ ਪਤਾ ਲੱਗੇਗਾ । (ਵਿਘਨ)

आचार्य पृथ्वी सिंह आज़ाद : डिप्टी स्पीकर साहिब, मेरा जो टाइम ज़ाया हो रहा है उसका भी ख्याल रखना (विघ्न)। राष्ट्रपिता महात्मा गांधी के चित्र की छत्र छाया में इस सरकार की ओर से शराब के प्रचार का पाप होता है। महात्मा जी ने कहा था कि "मैं मद्यपान को चोरी यहां तक कि वैश्या वृत्ति से भी अधिक निन्दनीय मानता हूं। क्या यह उन दोनों बुराइयों की जननी नहीं। मैं आप से देश वासियों के साथ मिलकर, आबकारी राजस्व के अस्तित्व को उखाड़कर फैंकने और शराब की दुकानों को खत्म करने में योगदान देने को कहता हूं।" (विघ्न)।

**ਵਿੱਤ ਮੰਤਰੀ (ਸ੍ਰੀ ਹੰਸਰਾਜ ਸ਼ਰਮਾ)** : ਬੋਲਣ ਦਿਉ, ਜਵਾਬ ਦੇ ਦਿਆਂਗੇ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਜਵਾਬ ਤਾਂ ਤੁਹਾਡੇ ਘੜੇ ਘੜਾਏ ਹਨ (ਵਿਘਨ) डिप्टी स्पीकर साहिब, मैंने तो पहले कह दिया है कि मैं एक बदकिस्मत मैंबर हूं और मैं बात कहने से नहीं हटता। (विघ्न)। महात्मा गांधी जी ने कहा था कि मैं अपने देश वासियों से शराब के अस्तित्व को देश से बाहर निकालने और शराब को खत्म करने में में योग दान चाहता हूं (थम्पिंग) मेरे मोहतरिम वज़ीर साहिब शराब के हामियों को थपकी दे रहे हैं। मैं कहता हूं कि अगर महात्मा गांधी जी की तरह इन्होंने शराब की दुकानों को बन्द करवाने के लिये हमारे साथ धक्के खाये होते, सत्याग्रह किये होते तो इन को पता चलता। यह तो इन दिनों की पैदावार हैं.......(विघ्न).

**ਵਿਕਾਸ ਮੰਤਰੀ** : ਮੈਂ ਆਈ. ਐਸ: ਏ. ਦੀ ਪੈਦਾਵਾਰ ਹਾਂ। (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮੈਨੂੰ ਪਤਾ ਹੈ ਤੁਸੀਂ ਇਥੋਂ ਦੀ ਪੈਦਾਵਾਰ ਹੋ (ਵਿਘਨ)।

तो मैं अर्ज़ कर रहा था कि यह शीरा कंट्रोल बिल जो है, यह शीरा कन्ट्रोल बिल नहीं है, यह पंजाब के भविष्य को तारीख बनाने वाला है। इस लिये डिप्टी स्पीकर साहिब, मैं आपकी मार्फत अपने मोहतरिम कप्तान रत्न सिंह जो कि (विघ्न) पंजाब के अन्दर हरी क्रांति लाने में आगे हैं, सफैद क्रांति लाने में आगे हैं, से दरखास्त करूंगा कि यह जो दूसरी क्रांति लाने की तरफ बड़ी तेज़ी से दिन ब दिन अपने कदम बढ़ा रहे हैं उन कदमों को रोकें वरना डिप्टी स्पीकर साहिब हालात इस तरह के हो जायेंगे .....कप्तान साहिब आपके लिये कह रहा हूं :—

कहे कलाली सुनों रत्न सिंह
सब को खूब छका दो।
धर्म कर्म का नाम मिटा कर
चरित्र भ्रष्ट बना दो।
गांधी जी का नाम न लो अब,
बोतल पंथ चलाओ।
ईट ड्रिंक ऐण्ड बी मैरी का
नारा खूब लगाओ।

कहे पृथ्वी आज़ाद सुनो ऐ ज्ञानी प्यारे ।
गांधी के सिद्धांत पै अब तो चल गये आरे।

मैं यह जानता हूं कि सरकार की कुछ अपनी मजबूरियां होती हैं । सरकार को एक तरफ तो इल्लिसिट डिस्टीलेशन को रोकना है, दूसरी तरफ सरकार ने अपनी आमदनी के ज़राए को बढ़ाना है। यह दोनों बातें इनकी मजबूरियां हैं, लेकिन इस के साथ साथ सरकार की जिम्मेवारी यह भी है कि शराब को उसी तरह लोगों से छुड़वाये जिस तरह हमने लोगों से अफीम छुड़वाई है, चर्स और गांजा छुड़वाया है, जिसने चीन को तबाह कर दिया था यह चर्स और अफ़ीम चीन को तबाह करने वाले थे। चीन वालों ने इसके खिलाफ कदम उठाये तो कोई कारण नहीं है कि कप्तान साहिब वही कदम न उठायें जिन की तरफ देश की प्रधान मन्त्री श्रीमती इन्दिरा गांधी ने अपने एक खत में जो गोकल भाई भट्ट जो सर्वोदय के नेता हैं और जो कई दिनों तक भूख हड़ताल पर रहे को लिखा है। शराब को बन्द करने के लिये यह एक अच्छा कदम है । जब भट्ट भाई की भूख हड़ताल तुड़वाने के लिये देश के महान नेता एक प्रोग्राम को बनाते हैं वही प्रोग्राम जिसको मानकर हम और आप चुनाव लड़कर आये हैं, तो क्या कारण है कि पंजाब सरकार उस प्रोग्राम को नहीं अपना सकती है। मैं कहना चाहता हूं कि प्रधान मन्त्री ने जो खत श्री बरकतुल्ला को लिखा है यदि उस पर अमल किया जाये तो वह शराब बन्दी की तरफ ले जाने वाला एक ठोस पग होगा।

डिप्टी स्पीकर साहिब, मैं वज़ीर साहिब का ध्यान अभी जो 24 तारीख को सैन्ट्रल प्रोहिबशन कौंसल की मीटिंग श्री नूरउलहसन, यूनियन मिनिस्टर की अध्यक्षता में हुई उसकी तरफ दिलाना चाहता हूं । अगर इस शीरे को जिसके लिये कन्ट्रोल बिल ला रहे हैं शराब के लिये प्रयोग करना है, जिसके बगैर उनकी सरकार चल नहीं सकती, बच नहीं सकती तो आपकी सरकार को यह 13 प्वायंट जो उस कमेटी ने तमाम राज्यों के लिये अपनाने के लिये लिखे हैं तुरन्त अपनाने चाहियें । कल संकोच के साथ कप्तान साहिब से पूछा था कि कप्तान साहिब आप तो दिल्ली नहीं गये, आपका कोई नुमायंदा तो गया होगा, लेकिन आप ने कहा कि नहीं आप नहीं गये (विघ्न) मैं कहता हूं कि इस से ज्यादा सरकार की लापरवाही इस जरूरी मसले की तरफ और क्या हो सकती है। वज़ीर साहिब तो ज़ोनल कान्फ्रैन्स के कारण नहीं जा सके। ऐक्साइज़ महकमें का सैक्रेटरी तो ज़ोनल कांफ्रैन्स में नहीं गया था, कम से कम वह तो जा सकता था ( विघ्न)।

ਸਰਦਾਰ ਜਸਦੇਵ ਸਿੰਘ ਸੰਧੂ : * * * * (ਵਿਘਨ)

**Mr. Deputy Speaker :** Azad Sahib, please wind up now.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇਣਟ ਆਫ ਆਰਡਰ ਇਹ ਹੈ ਕਿ ਮੇਰੇ ਦੋਸਤ ਸੰਧੂ ਸਾਹਿਬ ਨੇ ਕਿਹਾ ਹੈ ਕਿ ਫਾਈਨੈਂਸ਼ਲ ਕਮਿਸ਼ਨਰ ਅਤੇ ਕਮਿਸ਼ਨਰ ਐਕਸਾਈਜ਼ ** ** ** । ਉਹ ਸਾਹਿਬਾਨ ਇਥੇ ਹਾਊਸ ਵਿਚ ਮੌਜੂਦ ਨਹੀਂ ਹਨ । This should be expunged from the proceedings.

---

*Expunged as ordered by the Chair.

**Mr. Deputy Speaker :** Whatever the hon. Member Sandhu Sahib has said without the permission of the Chair should be expunged.

**आचार्य पृथ्वी सिंह आज़ाद :** डिप्टी स्पीकर साहिब, उस कमेटी ने यह सुझाव सरकारों को दिया है कि यह जो शराब दे रहे हैं आप उसमें अलकोहल की पर्सेंटेज इतनी कम कर दें कि वह शराब न रह कर आब बन जाये और इसको इतना मंहगा कर दिया जाये कि आसानी से न खरीदी जा सके इसके अलावा जो हार्ड लिक्कर हैं। जो सेहत के लिये बहुत नुकसान देह हैं, जिसको पी कर होश नहीं रहता है, उसकी कीमत इतनी ऊंची कर दें कि हर एक आदमी के खरीदने की ताकत में न रहे।

डिप्टी स्पीकर साहिब मैं वज़ीर साहिब का ध्यान एक और बात की तरफ दिलाना चाहता हूं। आज कप्तान साहिब शीरा खरीदते हैं पीछे सरदार लछमन सिंह ने भी शीरा खरीदा था वह जिधर गये सो गये, लेकिन पिछले साल हमारे मित्रों ने भी शीरा खरीदने का फैसला किया था। हमारी सरकार ने इस के लिये टैन्डर मांगे और आठ पार्टीज़ ने टैन्डर दिये। एक पार्टी ने टैन्डर दिया कि 20 रु. फी क्विंटल शीरा मिल जायेगा। जिस वक्त टैन्डर के अनुसार शीरा मंगवाने की बात चली वह टैन्डर नजर अन्दाज़ कर दिया गया और सरकार ने फैसला किया कि फर्मों से सीधी बातचीत करने के बाद शीरा खरीदने का फैसला किया जाये। एक फर्म ने 25 हजार क्विंटल शीरा खरीदने के लिए 29 रुपये फी क्विन्टल की पेशकश की और एक दूसरी पार्टी ने 25 रुपये फी क्विन्टल पर देने की बात कही पर शर्त यह लगाई कि कम-अज-कम 50 हज़ार क्विंटल शीरा खरीदा जाये। तीसरी एक और फर्म ने 28 रुपये क्विन्टल के हिसाब से शीरा देने का बचन दिया और कहा कि 75 हाजर क्विंटल शीरा सरकार खरीदे। डिप्टी स्पीकर साहिब सरकार का सौदा हो गया लेकिन सरकार ने बाकायदा ऐग्रीमैन्ट नहीं किया, जिसके कारण वह पार्टी बैक आऊट कर गई। इसी तरह सारी पार्टियां बैक आऊट कर गईं मगर कप्तान साहिब ने भी शराब बनाने के लिये शीरा जरूर देना था। अगर शराब न बनती तो ठेकेदारों के नोटिस मिलने थे।

तब सरकार ने 36 रुपये फी क्विंटल के हिसाब से शीरा खरीदा और इस मामले में जान बूझ कर कोताही हुई। यह भी फैसला हुआ कि 75,000 क्विन्टल शीरा खरीदा जाए। यह बात देखने की है कि पहले 50,000 क्विन्टल खरीदने के लिए सरकार तैयार नहीं हुई। इस सौदे से मैं समझता हूं कि डिप्टी स्पीकर साहिब सरकार के खज़ाने पर लाखों रुपये का बोझ पड़ा है। यह गड़बड़ घोटाला किस ने किया है। इस की जांच वज़ीर साहिब करें। वज़ीर साहिब जो कि efficient और ईमानदार सिपाही हैं उनके होते हुए यह काम शोभा बढ़ाने वाला नहीं है।

डिप्टी स्पीकर साहिब, मैं आपकी मार्फत वज़ीर साहिब से तीन सवाल करना चाहता हूं। पहला सवाल यह है कि शीरा खरीदने वाली कमेटी ने जब टैन्डर मंगवाए थे तो उनमें से जो सब से कम कीमत का टैन्डर था वह क्यों नहीं मंजूर किया गया और बाद में सारे टैन्डरज़ को क्यों नज़रअन्दाज़ किया। दूसरा सवाल यह है कि जब दो फर्मों के साथ सौदा हो गया और वह 29 रुपये फी क्विन्टल के हिसाब से शीरा देने को

तैयार थीं तो कानूनी तौर पर agreement तैयार क्यों नहीं किया गया। तीसरा सवाल यह है कि क्या कारण था कि इस शीरा खरीदने वाली कमेटी के सौदे को एक तरफ रखते हुए वहीं तरीका अपनाया गया जो गिल साहिब ने अपनाया था। यह जंची तुली हेराफेरी है जिसके कारण opposition वाले और अवाम कांग्रेस सरकार की बदनामी कर रहे हैं।

फिर डिप्टी स्पीकर साहिब यह बिल इतना सख्त बना रहे हैं कि पहले तो 500 रुपये तक जुरमाना होता था। गांव में लोग गुड़ बनाते हैं तो और शीरा बच जाता है उस से सिरका बनाते हैं और अचार बगैरा डालते हैं। इन्होंने पुलिस और अपने महिकमे को डिक्टेटराना अख्यात्यार दे दिये हैं। जिसके पास से शीरा मिल जाए उसको 10,000 रुपये तक जुरमाना हो सकता है। मैं उम्मीद करता हूं कि मेरे मोहतरिम दोस्त कैप्टन रत्न सिंह, इस बिल में जो तबदीलियां ला रहे हैं उनके साथ साथ यह भी सोचेंगे कि तबाही करने के लिए शराब न बनायें बल्कि इस शीरे का प्रयोग और कामों के लिए करें।

इन शब्दों के साथ मैं आपका धन्यावाद करते हुए सरकार की शराब की नीति की निन्दा करता हूं और आशा करता हूं कि यह सरकार जो महात्मा गांधी की नामलेवा है और जवाहर लाल नेहरू, और इन्दिरा गांधी के नाम पर चलती है, सैन्टर की नूर-उल-हसन कमेटी की recommendation के मुताबिक कोई प्रोग्राम बनायेगी।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਡਿਪਟੀ ਸਪੀਕਰ ਸਾਹਿਬ, ਜਿਹੜਾ ਇਹ ਸੋਧਨਾ ਬਿਲ ਕੈਪਟਨ ਸਾਹਿਬ ਨੇ ਲਿਆਂਦਾ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ । ਮੈਂ ਅਜ਼ਾਦ ਸਾਹਿਬ ਵਾਲੇ ਨੁਕਤਾ ਨਿਗਾਹ ਨਾਲ ਨਹੀਂ ਸਗੋਂ ਹੋਰ ਨੁਕਤਾ ਨਿਗਾਹ ਨਾਲ ਇਸ ਦੀ ਵਿਰੋਧਤਾ ਕਰਨੀ ਹੈ । ਈਸਟ ਪੰਜਾਬ ਮੋਲੇਸਜ਼ ਕੰਟਰੋਲ ਐਕਟ, 1948 ਸਰਕਾਰ ਨੇ ਪਾਸ ਕੀਤਾ ਕਿ ਖੰਡ ਦੇ ਜਿਹੜੇ ਕਾਰਖਾਨੇ ਪੰਜਾਬ ਵਿਚ ਹਨ, ਉਨ੍ਹਾਂ ਵਿਚ ਖੰਡ ਬਣਾਉਣ ਤੋਂ ਬਾਅਦ ਜੋ ਸ਼ੀਰਾ ਰਹਿ ਜਾਂਦਾ ਹੈ ਉਸ ਨੂੰ ਖਰੀਦਣ ਦਾ ਅਖਤਿਆਰ ਸਿਰਫ ਸਰਕਾਰ ਨੂੰ ਹੈ ਅਤੇ ਉਸ ਦੀ ਕੀਮਤ ਤਹਿ ਕਰਨ ਦਾ ਅਖਤਿਆਰ ਵੀ ਸਰਕਾਰ ਨੂੰ ਹੈ । ਇਨ੍ਹਾਂ ਦੋ ਗੱਲਾਂ ਦਾ ਅਖਤਿਆਰ ਸਰਕਾਰ ਨੇ ਇਸ ਕਾਨੂੰਨ ਰਾਹੀਂ ਲਿਆ ਸੀ । ਉਦੋਂ ਇਹ ਗੱਲ ਦਰੁਸਤ ਸੀ । ਉਦੋਂ ਪੰਜਾਬ ਵਿਚ ਧੂਰੀ ਅਤੇ ਫਗਵਾੜੇ ਦੋ ਖੰਡ ਦੇ ਕਾਰਖਾਨੇ ਕਰਮ ਚੰਦ ਥਾਪਰ ਅਤੇ ਹੋਰ ਵੱਡੇ ਵੱਡੇ ਕਾਰਖਾਨੇਦਾਰਾਂ ਦੇ ਸਨ । ਠੀਕ ਹੈ ਉਨ੍ਹਾਂ ਤੇ ਇਹ ਪਾਬੰਦੀ ਲਾ ਦਿਤੀ । ਸਰਕਾਰ ਨੂੰ ਆਬਕਾਰੀ ਲਈ ਸ਼ੀਰਾ ਚਾਹੀਦਾ ਹੈ । ਲੇਕਿਨ ਡਿਪਟੀ ਸਪੀਕਰ ਸਾਹਿਬ ਕੈਪਟਨ ਸਾਹਿਬ, ਸੋਸ਼ਲਿਸਟ ਖਿਆਲਾਂ ਦੇ ਅਤੇ ਇਮਾਨਦਾਰ ਵਜ਼ੀਰ ਹਨ । ਉਨ੍ਹਾਂ ਦੀ ਪਾਰਟੀ ਵੀ ਇਸ ਗੱਲ ਲਈ ਕਮਿਟਿਡ ਹੈ । ਲੇਕਿਨ ਇਨ੍ਹਾਂ ਪਿਛਲੇ 25 ਸਾਲਾਂ ਵਿਚ ਪੰਜਾਬ ਵਿਚ 4 ਕੁਆਪਰੇਟਿਵ ਸ਼ੂਗਰ ਮਿਲਾਂ ਬਣ ਗਈਆਂ ਹਨ ਅਤੇ ਦੋ ਪ੍ਰਾਈਵੇਟ ਮਿੱਲਾਂ ਇਥੇ ਰਹਿ ਗਈਆਂ ਹਨ । ਹੁਣ ਇਹ ਪਾਬੰਦੀ ਉਨ੍ਹਾਂ ਕੁਆਪਰੇਟਿਵ ਮਿਲਾਂ ਤੇ ਵੀ ਲਾਗੂ ਹੈ । ਸਰਕਾਰ ਉਨ੍ਹਾਂ ਮਿਲਾਂ ਦਾ ਸ਼ੀਰਾ 65 ਪੈਸੇ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਲੈਂਦੀ ਹੈ । ਪਰ ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਦੱਸਿਆ ਹੈ ਕਿ 75 ਹਜ਼ਾਰ ਕੁਇੰਟਲ ਦੇ ਕਰੀਬ ਸ਼ੀਰਾ 36 ਰੁਪਏ ਪਰ ਕੁਇੰਟਲ ਦੇ ਹਿਸਾਬ ਨਾਲ ਬਾਹਰੋਂ ਲਿਆ ਗਿਆ । ਇਨ੍ਹਾਂ ਚਾਰ ਕੁਆਪਰੇਟਿਵ ਸ਼ੂਗਰ ਮਿਲਾਂ ਵਿਚ ਤਕਰੀਬਨ ਤਿੰਨ ਚਾਰ ਲੱਖ ਦੇ ਕਰੀਬ ਕਿਸਾਨ ਮੈਂਬਰ ਹਨ । ਸਰਕਾਰ ਜਾਂ ਤਾਂ ਉਨ੍ਹਾਂ ਨੂੰ ਛੋਟ ਦੇਵੇ ਜਾਂ ਫਿਰ ਮਾਰਕਿਟ ਰੇਟ ਉਨ੍ਹਾਂ ਨੂੰ ਦੇਵੇ । ਜੇ ਇਹ ਲੱਖਾਂ ਰੁਪਏ ਇਸ ਤਰ੍ਹਾਂ ਕੁਅਪਰੇਟਿਵ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਸ਼ੂਗਰ ਮਿਲਾਂ ਨੂੰ ਮਿਲਣਗੇ ਤਾਂ ਫਿਰ ਗੰਨੇ ਦਾ ਜੋ ਭਾਅ ਕਿਸਾਨਾਂ ਨੂੰ ਘੱਟ ਮਿਲਦਾ ਹੈ, ਉਹ ਇਨ੍ਹਾਂ ਕੁਆਪਰੇਟਿਵ ਮਿਲਾਂ ਦੀਆਂ ਮਨੇਜਮੈਂਟਾਂ ਬਿਹਤਰ ਕਰ ਦੇਣਗੀਆਂ । ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਐਸਾ ਬਿਲ ਲਿਆਵੇ ਜਿਸ ਨਾਲ ਇਨ੍ਹਾਂ ਕੁਆਪਰੇਟਿਵ ਸ਼ੂਗਰ ਮਿਲਾਂ ਨੂੰ ਛੋਟ ਮਿਲੇ ਤਾਂ ਕਿ ਉਹ ਵੀ ਮਾਰਕਿਟ ਵਿਚ ਆਪਣਾ ਸ਼ੀਰਾ ਵੇਚ ਸਕਣ ਜਾਂ ਫਿਰ ਸਰਕਾਰ ਉਨ੍ਹਾਂ ਨੂੰ ਮਾਰਕਿਟ ਪ੍ਰਾਈਸ ਦੇਵੇ । ਡਿਪਟੀ ਸਪੀਕਰ ਸਾਹਿਬ, ਇਕ ਆਲ ਇੰਡੀਆ ਸ਼ੂਗਰ ਕੇਨ ਗਰੋਅਰਜ਼ ਦੀ ਕਾਨਫਰੰਸ ਮੇਰਠ ਵਿਚ 29, 30 ਨਵੰਬਰ, 1970 ਨੂੰ ਯੂ. ਪੀ. ਦੇ ਇਕ ਬਹੁਤ ਵੱਡੇ ਨੇਤਾ ਦੀ ਪ੍ਰਧਾਨਗੀ ਹੇਠ ਹੋਈ ਸੀ । ਉਸ ਕਾਨਫਰੰਸ ਨੇ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਸੀ :

**Molasses of the Co-operative Sugar Mills and Khandsari facto ies should be exempted from the operaton of the Mollasses Control Order.**

ਇਹ ਸਾਰੇ ਕੇਨ ਗਰੋਅਰਜ਼ ਦੀ ਮੰਗ ਸੀ । ਕੁਆਪਰੇਟਿਵ ਸ਼ੂਗਰ ਮਿਲਾਂ ਅਤੇ ਖੰਡਸਰੀ ਯੂਨਿਟਾਂ ਨੂੰ ਇਸ ਤੋਂ ਛੋਟ ਦਿਤੀ ਜਾਵੇ । ਪਰ ਇਹ ਤਾਂ ਇਸ ਤੋਂ ਵੀ ਜ਼ਿਆਦਾ ਸਖਤੀ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਕੈਪਟਨ ਸਾਹਿਬ ਕਹਿੰਦੇ ਹਨ ਇਹ ਮਾਮੂਲੀ ਜਿਹੀਆਂ ਗੱਲਾਂ ਹਨ । ਅੱਜ ਕਲ ਪਿੰਡ ਵਿਚ ਚਾਰ ਪੰਜ ਕਿਸਾਨ ਰਲ ਕੇ ਬਿਜਲੀ ਦੀ ਪਰਮਿਸ਼ਨ ਲੈ ਕੇ ਕਰੱਸ਼ਰ ਲਾ ਲੈਂਦੇ ਹਨ ਅਤੇ ਕਲਹਾੜੀਆਂ ਤੇ ਗੁੜ ਬਣਾਉਂਦੇ ਹਨ । ਇਸ ਤਰ੍ਹਾਂ ਸ਼ੀਰਾ ਰਹਿ ਜਾਂਦਾ ਹੈ । ਕੁਝ ਤਾਂ ਸਿਰਕੇ ਵਗੈਰਾ ਲਈ ਉਹ ਇਸਤੇਮਾਲ ਕਰਦੇ ਹਨ । ਹੁਣ ਤਾਂ ਥਾਣਿਆਂ ਨੂੰ ਨਵਾਂ ਕੰਮ ਹੀ ਸ਼ੁਰੂ ਹੋ ਗਿਆ ਹੈ । ਉਹ ਹੁਣ ਸਿੱਧੇ ਕਲਹਾੜੀਆਂ ਤੇ ਜਾਇਆ ਕਰਨਗੇ । ਇਸ ਲਈ ਮੈਂ ਇਸ ਗੱਲ ਦੀ ਵਿਰੋਧਤਾ ਕਰਦਾ ਹਾਂ । ਇਸ ਨੂੰ ਫਰਦਰ ਐਕਸਟੈਂਡ ਕੀਤਾ ਜਾਵੇ । ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਬੇਸ਼ਕ ਜਿਹੜੀਆਂ ਪ੍ਰਾਈਵੇਟ ਸ਼ੂਗਰ ਮਿਲਾਂ ਹਨ ਉਨ੍ਹਾਂ ਤੇ ਇਹ ਲਾਗੂ ਰਹੇ ਪਰ ਕੁਆਪਰੇਟਿਵ ਸ਼ੂਗਰ ਮਿਲਾਂ ਜਿਹੜੀਆਂ ਹਨ ਜਾਂ ਜਿਹੜੀਆਂ ਛੋਟੀਆਂ ਛੋਟੀਆਂ ਖੰਡਸਰੀ ਦੀਆਂ ਯੂਨਿਟਾਂ ਹਨ, ਉਨ੍ਹਾਂ ਨੂੰ ਐਗਜ਼ਮਪਸ਼ਨ ਹੋਣੀ ਚਾਹੀਦੀ ਹੈ । ਜਾਂ ਫਿਰ ਉਨ੍ਹਾਂ ਨੂੰ ਮਾਰਕਿਟ ਪ੍ਰਾਈਸ ਮਿਲਣੀ ਚਾਹੀਦੀ ਹੈ । ਇਸ ਸ਼ੀਰੇ ਦਾ ਸਰਕਾਰ ਬਹੁਤ ਥੋੜ੍ਹਾ ਮੁੱਲ ਤਹਿ ਕਰ ਰਹੀ ਹੈ । ਇਕ ਕੁਇੰਟਲ ਸ਼ੀਰੇ ਵਿਚੋਂ 10 ਬੋਤਲਾਂ ਸ਼ਰਾਬ ਦੀਆਂ ਨਿਕਲਦੀਆਂ ਹਨ । 65 ਪੈਸੇ ਪਰ ਕੁਇੰਟਲ ਸ਼ੀਰਾ ਖਰੀਦਿਆ ਜਾਂਦਾ ਹੈ । 10 ਬੋਤਲਾਂ ਸਰਕਾਰ ਸ਼ਰਾਬ ਦੀਆਂ 110 ਰੁਪਏ ਦੀਆਂ ਵੇਚਦੀ ਹੈ । ਇਸ ਤਰ੍ਹਾਂ ਇਕ ਰੁਪਏ ਤੋਂ ਵੀ ਘੱਟ ਮੁੱਲ ਤੇ ਜੱਟ ਕੋਲੋਂ ਸ਼ੀਰਾ ਲੈ ਕੇ ਸਰਕਾਰ 110 ਰੁਪਏ ਕਮਾਉਂਦੀ ਹੈ । ਹੁਣ ਤੁਸੀਂ ਅੰਦਾਜ਼ਾ ਲਗਾਉ ਕਿ ਇਤਨੀ ਲੁਟ ਹੋਰ ਕਿਹੜੇ ਕੰਮ ਵਿਚ ਹੈ । ਜਾਂ ਤਾਂ ਉਨ੍ਹਾਂ ਨੂੰ ਮਾਰਕਿਟ ਪ੍ਰਾਈਸ ਮਿਲਣੀ ਚਾਹੀਦੀ ਹੈ ਜਾਂ ਉਨ੍ਹਾਂ ਨੂੰ ਐਗਜ਼ਮਪਟ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਚੂੰ ਕਿ ਇਹ ਮਸਲਾ ਸ਼ੂਗਰਕੇਨ ਗਰੋਅਰਜ਼ ਨਾਲ ਤੁਅੱਲਕ ਰੱਖਣ ਵਾਲਾ ਹੈ ਅਤੇ ਕੈਪਟਨ ਸਾਹਿਬ ਵੀ ਪੰਜਾਬ ਦੀ ਡਿਵੈਲਪਮੈਂਟ ਵਿਚ ਇੰਟਰੈਸਟਿਡ ਹਨ । ਇਸ ਲਈ ਇਸ ਸਬੰਧ ਵਿਚ ਮੈਂ ਇਕ ਦੋ ਆਬਜ਼ਰਵੇਸ਼ਨ ਕਰਨਾ ਚਾਹੁੰਦਾ ਹਾਂ। ਇਹ ਸਾਡੀ ਬਦਕਿਸਮਤੀ ਹੈ ਕਿ ਪਰ ਏਕੜ ਸ਼ੂਗਰ ਕੇਨ ਦੀ ਰਿਕਵਰੀ ਪਰ ਕੁਇੰਟਲ ਲੋਐਸਟ ਹੈ, ਜੰਮੂ ਅਤੇ ਕਸ਼ਮੀਰ ਨੂੰ ਛੱਡ ਕੇ ਜੇ. ਐਂਡ ਕੇ. ਤੋਂ ਬਾਦ ਅਸੀਂ ਦੂਜੇ ਨੰਬਰ ਤੇ ਆਉਂਦੇ ਹਾਂ । ਸਾਡੀ ਇਹ ਰਿਕਵਰੀ 7 : 1 ਹੈ ਜਦ ਕਿ ਮਹਾਂਰਾਸ਼ਟਰ ਵਿਚ ਇਹ 11 ਫ਼ੀ ਸਦੀ ਹੈ ; ਮੱਧ ਪਰਦੇਸ਼ ਵਿਚ 8 ਪਰਸੈਂਟ ; ਮੈਸੂਰ ਵਿਚ 10 ਫ਼ੀ ਸਦੀ ਅਤੇ ਹਰਿਆਣਾ ਵਿਚ 9 : 50 ਪਰਸੈਂਟ ਹੈ । ਅੱਜ ਜਿਹੜੀ ਸ਼ੂਗਰ ਇਨਡਸਟਰੀ ਹੈ ਇਹ ਕਰਾਇਸਿਜ਼ ਵਿਚ ਹੈ ਅਤੇ ਇਸ ਨੂੰ ਵੇਖ ਕੇ ਸ਼ੂਗਰ ਕੇਨ ਬੀਜਣ ਵਾਲੇ ਸ਼ਿਫਟ ਕਰ ਰਹੇ ਹਨ । ਜੇਕਰ ਕਿਸਾਨ ਨੇ ਸ਼ੂਗਰਕੇਨ ਬੀਜਣਾ ਬੰਦ ਕਰ ਦਿਤਾ ਤਾਂ ਇਸ ਦਾ ਭਾਰੀ ਨੁਕਸਾਨ ਹੋਵੇਗਾ । ਇਸ ਲਈ ਕਿਸਾਨ ਨੂੰ ਸ਼ੂਗਰਕੇਨ ਦੀ ਰੈਮੂਨਰੇਟਿਵ ਪਰਾਇਸ ਦੇਣੀ ਚਾਹੀਦੀ ਹੈ । ਸਾਡੇ ਪਾਸ ਚਾਰ

ਸੂਗਰ ਮਿਲਾਂ ਕੁਆਪਰੇਟਿਵ ਸੈਕਟਰ ਵਿਚ ਚਲ ਰਹੀਆਂ ਹਨ । ਇਨ੍ਹਾਂ ਵਿਚੋਂ ਤਿੰਨ ਤਾਂ ਘਾਟੇ ਵਿਚ ਜਾ ਰਹੀਆਂ ਹਨ ਅਤੇ ਭੋਗਪੁਰ ਬਰਾਬਰ ਤੇ ਹੈ । ਇਸ ਸਬੰਧ ਵਿਚ ਇਕ ਹਾਈ ਲੈਵਲ ਕਮੇਟੀ ਬਣਾ ਕੇ ਇਨ੍ਹਾਂ ਦੀ ਵਰਕਿੰਗ ਬਾਰੇ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ । ਮੈਂ ਇਹ ਸਮਝਦਾ ਹਾਂ ਕਿ ਵਿਕਾਸ ਮੰਤਰੀ ਕੈਪਟਨ ਸਾਹਿਬ ਇਸ ਐਂਗਲ ਤੋਂ ਇਸ ਨੂੰ ਵੇਖਣਗੇ ਅਤੇ ਕੋਆਪਰੇਟਿਵ ਸੂਗਰ ਮਿਲਾਂ ਨੂੰ ਛੋਟ ਦਿਤੀ ਜਾਵੇਗੀ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ (ਲੁਧਿਆਣਾ, ਉੱਤਰ)** : ਡਿਪਟੀ ਸਪੀਕਰ ਸਾਹਿਬ, ਸਾਡੀ ਕਿੰਨੀ ਭਾਰੀ ਬਦਕਿਸਮਤੀ ਹੈ ਕਿ ਜਿਥੇ ਵੀ ਕਾਂਗਰਸ ਦੀਆਂ ਗੌਰਮਿੰਟਾਂ ਬਣੀਆਂ ਹਨ, ਅਕਾਲੀ ਗੌਰਮਿੰਟ ਵੀ ਇਥੇ ਰਹੀ ਅਤੇ ਕਾਂਗਰਸ ਗੌਰਮਿੰਟ ਵੀ ਇਸ ਸੂਬੇ ਵਿਚ ਆਈ, ਇਨ੍ਹਾਂ ਨੇ ਸ਼ਰਾਬ ਹੀ ਪਿਲਾਈ । ਜਦ ਇਥੇ ਦੇ ਚੀਫ ਮਨਿਸਟਰ ਡਾਕਟਰ ਗੋਪੀ ਚੰਦ ਭਾਰਗੋ ਸਨ ਅਤੇ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਉਸ ਸਮੇਂ ਡਿਪਟੀ ਮਨਿਸਟਰ ਸਨ, ਸ਼ਰਾਬ ਉਸ ਵੇਲੇ ਵੀ ਲੋਕਾਂ ਨੂੰ ਪਿਲਾਈ । (ਵਿਘਨ) ਅਸੀਂ ਮਾਹਰ ਹਾਂ ਲੋਕਾਂ ਨੂੰ ਸ਼ਰਾਬ ਪਿਲਾਣ ਵਿਚ । ਇਸ ਪੱਖ ਵਿਚ ਸੀਰੀਅਸਲੀ ਸੋਚਣ ਦੀ ਲੋੜ ਹੈ । ਸ਼ਰਾਬ ਨਾਲ ਇਕ ਤਾਂ ਲੋਕਾਂ ਦੀ ਸਿਹਤ ਖਰਾਬ ਹੁੰਦੀ ਹੈ ਅਤੇ ਦੂਜਾ ਸੂਬੇ ਵਿਚ ਲਾ ਐਂਡ ਆਰਡਰ ਦੀ ਹਾਲਤ ਵੀ ਖਰਾਬ ਹੁੰਦੀ ਹੈ । ਕੈਪਟਨ ਰਤਨ ਸਿੰਘ ਹੋਰਾਂ ਨੂੰ ਮੈਂ ਮਿਲਿਆ ਸਾਂ ਤਾਂ ਇਨ੍ਹਾਂ ਕਿਹਾ ਕਿ ਮੈਂ ਤਾਂ ਛੱਡ ਦਿਤੀ ਹੈ ਪਰ ਇਨ੍ਹਾਂ ਨੂੰ ਕੋਈ ਪੁਛੇ ਕਿ ਤੁਸੀਂ ਛੱਡੀ ਹੈ ਤਾਂ ਇਸ ਨੂੰ ਮਾੜੀ ਚੀਜ਼ ਸਮਝਕੇ ਛੱਡੀ ਹੈ ਇਸ ਲਈ ਲੋਕਾਂ ਨੂੰ ਕਿਉਂ ਪਿਲਾਈ ਜਾ ਰਹੀ ਹੈ । ਇਸ ਪੱਖ ਵਿਚ ਧਿਆਨ ਦੇਣ ਦੀ ਲੋੜ ਹੈ ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਦੁਨੀਆਂ ਵਿਚ ਰਿਵਾਜ਼ ਹੈ ਕਿ ਹਾਥੀ ਕੇ ਦਾਂਤ ਖਾਨੇ ਕੇ ਔਰ ਦਿਖਾਨੇ ਕੇ ਔਰ । ਅਸੀਂ ਜੇਕਰ ਆਪਣੇ ਮਨ ਵਿਚ ਝਾਤ ਮਾਰੀਏ ਤਾਂ ਪਤਾ ਲਗਦਾ ਹੈ । ਇਹ ਜਿਹੜਾ ਸ਼ੀਰੇ ਦਾ ਮਸਲਾ ਹੈ ਇਹ ਬੜਾ ਖਰਾਬ ਮਸਲਾ ਹੈ । ਇਸ ਬਾਰੇ ਇਹ ਕਿਹਾ ਗਿਆ ਕਿ ਡਾਕਟਰ ਜਗਜੀਤ ਸਿੰਘ 50 ਲੱਖ ਰੁਪਿਆ ਇਸ ਵਿਚੋਂ ਖਾ ਗਿਆ । ਫਿਰ ਇਥੇ ਅਕਾਲੀ ਅਤੇ ਜਨ-ਸੰਘ ਸਰਕਾਰ ਆਈ ਤਾਂ ਇਸ ਦੇ ਧੋਣੇ ਧੋ ਨਾ ਸਕੀ । ਐਕਸਾਈਜ਼ ਇਨਸਪੈਕਟਰ 4 ਲੱਖ ਖਾ ਗਿਆ ਤਾਂ ਉਸ ਵਕਤ ਦੇ ਵਜ਼ੀਰ ਨੇ ਛਡ ਦਿਤਾ ਅਤੇ ਅੱਜ ਐਂਟੀ ਕੁਰੱਪਸ਼ਨ ਕਾਨਫਰੰਸਾਂ ਕੀਤੀਆਂ ਜਾਂਦੀਆਂ ਹਨ ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਨਾਲ ਐਂਟੀ ਸੋਸ਼ਲ ਐਲੀਮੈਂਟ ਰਾਜ ਕਰ ਰਿਹਾ ਹੈ । ਤੁਸੀਂ ਗਾਂਜਾ ਅਤੇ ਅਫੀਮ ਬੰਦ ਕਰ ਦਿਤੀ ਪਰ ਕੀ ਇਹ ਬੰਦ ਹੋ ਗਈ ਹੈ ? ਬਿਲਕੁਲ ਨਹੀਂ ਹੋਈ । ਇਸੇ ਤਰਾਂ ਸ਼ਰਾਬ ਨੂੰ ਬੰਦ ਨਹੀਂ ਕੀਤਾ ਜਾ ਸਕਦਾ । ਇਸ ਨੂੰ ਅੱਜ ਅੱਧੀ ਦੁਨੀਆਂ ਪੀਂਦੀ ਹੈ ਤੇ ਫਿਰ ਇਲਿਸਿਟ ਸ਼ਰਾਬ ਸ਼ਰੀਫ ਆਦਮੀ ਕਢਦਾ ਅਤੇ ਪਿਲਾਂਦਾ ਹੈ (ਵਿਘਨ) ਮਹਾਤਮਾ ਗਾਂਧੀ ਵੀ ਕੰਟਰੋਲ ਨਹੀਂ ਸਨ ਕਰ ਸਕੇ ਅਤੇ ਤੁਸੀਂ ਵੀ ਇਸ ਤੇ ਕੰਟਰੋਲ ਨਹੀਂ ਕਰ ਸਕਦੇ । ਮੈਂ ਇਹ ਸੁਜੈਸ਼ਨ ਰਖਾਂਗਾ ਕਿ ਇਹ ਤੁਸੀਂ ਜਿਹੜਾ ਬਿਲ ਲਿਆਂਦਾ ਹੈ ਇਸ ਨਾਲ ਕੁਝ ਹੱਦ ਤੱਕ ਰੋਕ ਪਏਗੀ । ਇਹ ਚੰਗਾ ਕੀਤਾ ਹੈ ਕਿ ਜੇਕਰ ਗੁੜ ਨਹੀਂ ਬੰਦ ਕੀਤਾ ਜਾ ਸਕਦਾ ਤਾਂ ਸ਼ੀਰਾ ਬੰਦ ਕੀਤਾ ਜਾ ਸਕਦਾ ਹੈ ਤਾਂ ਕਿ ਇਲਿਸਿਟ ਡਿਸਟੀਲੇਸ਼ਨ ਬੰਦ ਕੀਤੀ ਜਾ ਸਕੇ। ਅਤੇ ਇਸ ਬਿਲ ਵਿਚ ਜਿਹੜੀ ਸਜ਼ਾ ਵਧਾਈ ਹੈ ਇਹ ਚੰਗੀ ਗੱਲ ਕੀਤੀ ਗਈ ਹੈ ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਡਿਪਟੀ ਸਪੀਕਰ ਸਾਹਿਬ, ਜਿਹੜੇ ਖਿਆਲਾਤ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਹੋਰਾਂ ਦੇ ਹਨ ਅਤੇ ਜਿਹੜੇ ਉਨ੍ਹਾਂ ਨੇ ਇਸ ਸਦਨ ਵਿਚ ਪਰਗਟ ਕੀਤੇ ਹਨ ਜੇਕਰ ਉਨ੍ਹਾਂ ਦੇ ਮੁਤਾਲਿਕ ਮੈਂ ਡੀਟੇਲ ਵਿਚ ਗਿਆ ਤਾਂ ਬਹੁਤ ਸਮਾਂ ਲੱਗੇਗਾ । ਇਸ ਲਈ ਇਕ ਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਖਿਆਲ ਬਦਲੇ ਨਹੀਂ । ਉਨ੍ਹਾਂ ਦੇ ਸਾਹਮਣੇ ਸਮੇਂ ਦੇ ਨਾਲ ਜਿਹੜੇ ਪ੍ਰੈਕਟੀਕਲ ਰੀਜ਼ਲਟ ਆਏ ਹਨ ਉਨ੍ਹਾਂ ਨੂੰ ਦੇਖ ਕੇ ਚਾਨਣ ਨਹੀਂ

[ ਵਿਕਾਸ ਮੰਤਰੀ ]
ਹੋਇਆ ਅਤੇ ਉਹ ਉਨ੍ਹਾਂ ਨੇ ਅੱਖੋਂ ਉਹਲੇ ਕਰ ਦਿਤੇ ਹਨ । ਇਹ ਜਿਹੜਾ ਮੌਲੈਸਿਜ਼ ਕੰਟ੍ਰੋਲ ਐਕਟ ਸੀ ਇਹ ਮਦਰ ਐਕਟ ਹੈ ਇਸ ਨੂੰ ਮੈਂ ਬਦਲਿਆ ਨਹੀਂ । ਇਹ ਸੰਨ 1948 ਵਿਚ ਪਾਸ ਕੀਤਾ ਗਿਆ ਸੀ ਅਤੇ ਜੇਕਰ ਮੈਂ ਭੁਲਦਾ ਨਹੀਂ ਤਾਂ ਆਜ਼ਾਦ ਸਾਹਿਬ ਉਸ ਸਮੇਂ ਐਕਸਾਈਜ਼ ਵਜ਼ੀਰ ਸਨ । ਇਨ੍ਹਾਂ ਨੇ ਜਿਹੜੀ ਅੱਜ ਤਕਰੀਰ ਕੀਤੀ ਉਸ ਵੇਲੇ ਪਤਾ ਨਹੀਂ ਇਹ ਕਿਉਂ ਸਮਝ ਲਿਆ ਕਿ ਇਹ ਬਿਲ ਲਿਆਣਾ ਚੰਗਾ ਹੈ ਇਹ ਖਿਆਲ ਉਨ੍ਹਾਂ ਨੂੰ ਉਸ ਸਮੇਂ ਆ ਜਾਣਾ ਚਾਹੀਦਾ ਸੀ (ਪਰਸ਼ੰਸਾ) ਇਹ ਐਕਟ 1948 ਵਿੱਚ ਇਨ੍ਹਾਂ ਨੇ ਹੀ ਪਾਸ ਕਰਵਾਇਆ । ਮੈਂ ਤਾਂ ਕੇਵਲ ਇਸ ਵਿਚ ਅਮੈਂਡਮੈਂਟ ਕਰਨ ਲੱਗਾ ਹਾਂ । ਲੰਮੇ ਲੰਮੇ ਲੈਕਚਰ ਕਰਨ ਨਾਲ ਇਹ ਗੱਲ ਨਹੀਂ ਬਣਦੀ । ਵਿਸ਼ਵਾਸ ਵੀ ਚਾਹੀਦਾ ਹੈ । ਇਨ੍ਹਾਂ ਨੇ ਗੱਲਾਂ ਕੀਤੀਆਂ ਹਨ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਰੋਹਿਬੀਸ਼ਨ ਦੇ ਬਾਰੇ ਵਿਚ ਮਹਾਂਰਾਸ਼ਟਰ ਵਿਚ ਤਜ਼ਰਬਾ ਕੀਤਾ ਗਿਆ । ਸ੍ਰੀ ਮੁਰਾਰ ਜੀ ਡਿਸਾਈ ਇਸ ਦੇ ਹਾਮੀ ਸਨ ਅਤੇ ਜਦ ਉਹ ਮਹਾਂਰਾਸ਼ਟਰ ਦੇ ਚੀਫ ਮਨਿਸਟਰ ਬਣੇ ਤਾਂ ਉਨ੍ਹਾਂ ਨੇ ਇਸ ਨੂੰ ਸਟੇਟ ਵਿਚ ਲਾਗੂ ਕਰ ਦਿਤਾ ਅਤੇ ਨਤੀਜਾ ਕੀ ਹੋਇਆ ਕਿ ਜਿੰਨੇ ਅੱਗੇ ਸ਼ਰਾਬ ਪੀਂਦੇ ਸਨ ਉਸ ਤੋਂ ਹਜ਼ਾਰ ਗੁਣਾ ਵੱਧ ਗਏ । ਅਤੇ ਪੋਲੀਟੀਕਲ ਪਾਵਰ ਸਮਗਲਰਾਂ ਦੇ ਹੱਥ ਆ ਗਈ (ਵਿਘਨ) ਅਤੇ ਜਿਹੜਾ ਨਤੀਜਾ ਨਿਕਲਿਆ ਤੁਹਾਡੇ ਸਾਹਮਣੇ ਹੈ । ਮੈਂ ਸ਼ਰਾਬ ਪੀਣ ਦੇ ਖਿਲਾਫ ਹਾਂ ਅਤੇ ਪਰਚਾਰ ਕਰਦਾ ਹਾਂ ਉਨ੍ਹਾਂ ਪਾਸ ਜਿਹੜੇ ਕਿ ਪੀਂਦੇ ਹਨ । ਬਾਕੀ ਜਿਹੜਾ ਜ਼ਿਕਰ ਕੀਤਾ ਗਿਆ ਬਦਕਿਸਮਤੀ ਦਾ ਇਸ ਵਿਚ ਚੰਗੀ ਕਿਸਮਤ ਤਾਂ ਆਪ ਬਣਾਉਣੀ ਪੈਂਦੀ ਹੈ । ਜਿਹੜੇ ਇਸ ਨਾਲ ਸਹਿਮਤ ਨਹੀਂ ਛਡ ਜਾਣ (ਵਿਘਨ)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਫਿਕਰ ਨਾ ਕਰੋ ਛੱਡ ਕੇ ਚਲੇ ਜਾਣਾ ਹੈ। (ਵਿਘਨ)

**ਵਿਕਾਸ ਮੰਤਰੀ** : ਸਰਕਾਰ ਇਹ ਕੋਸ਼ਿਸ਼ ਕਰ ਰਹੀ ਹੈ ਕਿ ਸ਼ਰਾਬ ਦੀ ਖਪਤ ਘਟ ਹੋਵੇ ਪਰ ਇਹ ਬਾਈ ਸਟੇਜ਼ ਹੋਵੇਗੀ ਅਤੇ ਇਸ ਦੀ ਥਾਂ ਤੇ ਸਬਸਟੀਚਿਊਟ ਲੱਭੇ ਜਾ ਰਹੇ ਹਨ । ਬੀਅਰ ਦਾ ਅਤੇ ਹੋਰ ਤਾਂ ਕਿ ਹਾਰਡ ਡਰਿੰਕਸ ਦਾ ਕੰਮ ਖਤਮ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ ਜੇਕਰ ਇਨਾਂ ਨੂੰ ਬੀਲੀਫ ਨਹੀਂ ਸੀ ਤਾਂ ਜਦ ਇਹ ਐਕਟ ਪਾਸ ਕੀਤਾ ਗਿਆ 1948 ਵਿਚ ਤਾਂ ਇਹ ਆਪ ਇਸ ਦੇ ਖਿਲਾਫ ਅਸਤੀਫਾ ਦੇ ਜਾਂਦੇ । ਮੈਂ ਤਾਂ ਕੇਵਲ ਇਸ ਵਿਚ ਤਰਮੀਮ ਲਿਆਂਦੀ ਹੈ । ਸਾਨੂੰ ਇਸ ਗੱਲ ਦਾ ਸਬੂਤ ਮਿਲਿਆ ਕਿ ਖੰਡਸਾਰੀ ਤੋਂ ਨਾਜਾਇਜ਼ ਸ਼ਰਾਬ ਨਿਕਲਦੀ ਹੈ ਅਤੇ ਜਿਹੜੇ ਨਾਜਾਇਜ਼ ਸ਼ਰਾਬ ਕੱਢਦੇ ਹਨ ਅਤੇ ਸਮਗਲਰ ਹਨ ਅਤੇ ਇਸ ਤਰ੍ਹਾਂ ਜਿਨ੍ਹਾਂ ਦੀ ਆਮਦਨ ਪਬਲਿਕ ਹਿਤ ਵਿਚ ਖਰਚ ਨਹੀਂ ਹੁੰਦੀ ਉਨ੍ਹਾਂ ਨੂੰ ਇਸ ਕਾਨੂੰਨ ਦੀ ਜ਼ਦ ਹੇਠ ਲਿਆਂਦਾ ਜਾਵੇ । ਇਸ ਲਈ ਇਹ ਤਰਮੀਮ ਲਿਆਂਦੀ ਗਈ ਹੈ । ਇਹ ਐਕਟ ਤਾਂ ਪੁਰਾਣਾ ਹੈ ਇਸ ਵਿਚ ਖੰਡਸਾਰੀ ਵਾਲਿਆਂ ਤੇ ਕੰਟਰੋਲ ਕੀਤਾ ਗਿਆ ਹੈ ਅਤੇ ਸਜ਼ਾ ਵੀ ਵਧਾ ਦਿਤੀ ਗਈ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਅੱਜ ਨਜਾਇਜ਼ ਸਰਾਬ ਅਤੇ ਮੌਲੇਸਿਜ਼ ਦੀ ਗੱਲ ਕਰਨ ਦੀ ਥਾਂ 1948 ਵਿਚ ਕੀਤੀ ਜਾਣੀ ਚਾਹੀਦੀ ਸੀ ਜਦ ਕਿ ਐਕਟ ਪਾਸ ਕੀਤਾ ਗਿਆ ਉਸ ਸਮੇਂ ਪਤਾ ਨਹੀਂ ਕੀ ਵਿਚਾਰ ਸੀ ਇਨ੍ਹਾਂ ਦਾ ਇਹ ਤਾਂ ਤਰਮੀਮ ਲਿਆਂਦੀ ਗਈ ਹੈ (ਵਿਘਨ)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ ਆਰਡਰ, ਸਰ ਕੈਪਟਨ ਰਤਨ ਸਿੰਘ ਹੋਰਾਂ ਨਾਲ ਮੈਂ ਸਹਿਮਤ ਹਾਂ । ਇਹ ਕੇਵਲ ਇਤਨਾ ਦੱਸ ਦੇਣ ਹਾਊਸ ਨੂੰ ਕਿ ਜਦ ਇਹ ਐਕਟ ਪਾਸ ਕੀਤਾ ਗਿਆ ਸੀ ਤਾਂ ਸ਼ਰਾਬ ਦੀ ਕੰਜ਼ੰਪਸ਼ਨ ਕਿਨੀ ਸੀ ਅਤੇ ਹੁਣ ਦੀ ਅਲਕੋਹਿਲਕ ਪਰਸੈਂਟੇਜ਼ ਕੀ ਹੈ ?

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਆਮ ਲੋਕਾਂ ਨੂੰ ਅਤੇ ਅਸੈਂਬਲੀ ਦੇ ਮੈਂਬਰ ਸਾਹਿਬਾਨ ਨੂੰ ਅੱਗੇ ਇਸ ਗੱਲ ਦਾ ਪਤਾ ਨਹੀਂ ਸੀ ਅਤੇ ਆਜ਼ਾਦ ਸਾਹਿਬ ਨੇ ਮੈਨੂੰ ਮਜਬੂਰ ਕਰ

ਦਿਤਾ ਇਹ ਦੱਸਣ ਤੇ ਕਿ ਆਜ਼ਾਦ ਸਾਹਿਬ ਐਕਸਾਈਜ਼ ਮਨਿਸਟਰ ਸਨ ਜਦ ਕਿ ਇਹ ਮੂਲ ਐਕਟ ਪਾਸ ਕੀਤਾ ਗਿਆ ਸੀ ਅੱਜ ਇਹ ਇਤਰਾਜ਼ ਕਰਦੇ ਹਨ । ਦਿਖਾਨੇ ਦੇ ਕੁਝ ਹੋਰ ਅਤੇ ਚਬਾਨੇ ਕੇ ਕੁਝ ਹੋਰ (ਵਿਘਨ) ਮੈਂ ਜਾਣ ਕੇ ਨਾਂ ਨਹੀਂ ਸੀ ਲੈਣਾ ਚਾਹੁੰਦਾ ਕਿਉਂਕਿ ਇਹ ਮੇਰੇ ਬਜ਼ੁਰਗ ਹਨ ਅਤੇ ਮੈ ਇਨਾਂ ਦੀ ਇੱਜ਼ਤ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਇਨਾਂ ਦੀ ਕੀ ਗੱਲ ਕਰੀਏ, ਚਾਚਾ ਭਤੀਜਾ ਆਪਸ ਵਿਚ ਲੜਦੇ ਹਨ । (ਹਾਸਾ) ਹੁਣ ਅਸੀਂ ਇਹ ਕੋਸ਼ਿਸ਼ ਕੀਤੀ ਹੈ ਕਿ ਮਿੱਲ ਮਾਲਕਾਂ ਤੋਂ ਹੀ ਮੋਲੇਸਿਜ਼ ਖਰੀਦ ਕੀਤੇ ਜਾਇਆ ਕਰਨ ਤਾਂਕਿ ਕੇਨ ਗਰੋਅਰਜ਼ ਨੂੰ ਜ਼ਿਆਦਾ ਕੀਮਤ ਮਿਲ ਸਕੇ । ਡਿਪਟੀ ਸਪੀਕਰ ਸਾਹਿਬ ਸ਼ਰਾਬ ਦੇ ਮੁਤਲਿਕ ਅਚਾਰੀਆ ਸਾਹਿਬ ਨੇ ਗੱਲ ਕੀਤੀ ਹੈ । ਸੰਧੂ ਸਾਹਿਬ ਤੁਸੀਂ ਵੀ ਇਨਫਰਮੇਸ਼ਨ ਮੰਗੀ ਹੈ । ਅਸੀਂ ਟੈਂਡਰ ਕਾਲ ਕੀਤੇ ਸਨ ਲੇਕਿਨ ਜਿਹੜੇ ਟੈਂਡਰ ਦੇਣ ਵਾਲੇ ਸਨ ਉਨ੍ਹਾਂ ਨੇ ਪੂਲ ਕਰ ਲਿਆ । ਟੈਂਡਰ ਦੇਣ ਵਾਲਿਆਂ ਨੇ ਇਹ ਹੀ ਰੇਟ ਕੋਟ ਕੀਤਾ । ਟੈਂਡਰਾਂ ਵਿਚ ਸਾਰਿਆਂ ਨੇ ਹੀ 49.50 ਪੈਸੇ ਰੇਟ ਦਿਤਾ । ਇਸ ਲਈ ਅਸੀਂ ਨੈਗੋਸ਼ੀਏਟ ਕੀਤਾ ਕਿਉਂਕਿ ਜੇਕਰ ਉਨ੍ਹਾਂ ਨੇ ਪੂਲ ਨਾ ਕੀਤਾ ਹੁੰਦਾ ਤਾਂ ਸਾਰੇ ਇਕ ਰੇਟ ਨਹੀਂ ਸਨ ਦੇ ਸਕਦੇ । ਸਾਡੀ ਨੈਗੋਸ਼ੀਏਸ਼ਨ ਤੇ ਇਕ ਨੇ 28 ਰੁਪਏ ਕਿਹਾ ਔਰ ਇਕ ਨੇ 29 ਰੁਪਏ ਕਿਹਾ । ਪੂਲ ਕਰਨ ਦਾ ਇਹ ਵੀ ਸਬੂਤ ਸੀ ਕਿ ਜੇਕਰ ਉਨਾਂ ਨੇ ਪੂਲ ਨਾ ਕੀਤਾ ਹੁੰਦਾ ਤਾਂ ਸਾਢੇ 49 ਰੁਪਏ ਤੋਂ ਉਹ 28 ਰੁਪਏ ਤੇ ਨਾ ਆਉਂਦੇ । ਜਦੋਂ ਅਸੀਂ ਕਿਹਾ ਕਿ ਤੁਸੀਂ ਇਸ ਭਾ ਦੀ ਗਰੰਟੀ ਦਿਓ, ਸਿਕਿਉਰਿਟੀ ਦਿਓ ਤਾਂ ਉਹ ਵੀ ਬੈਕ ਆਊਟ ਕਰ ਗਏ । ਅਸੀਂ ਫਿਰ ਨੈਗੋਸ਼ੀਏਟ ਕਰਨ ਦੀ ਕੋਸ਼ਿਸ਼ ਕੀਤੀ ਤਾਂ 36 ਰੁਪਏ ਤੇ ਆਏ । ਫਿਰ ਅਸੀਂ ਇਹ ਮਸਲਾ ਕੈਬਨੈਟ ਵਿਚ ਲੈ ਗਏ ਕਿਉਂਕਿ ਅਸੀਂ ਬੜੀਆਂ ਭੈੜੀਆਂ ਗੱਲੀ ਸੁਣੀਆਂ ਸਨ । ਇਸ ਲਈ ਅਸੀਂ ਕਿਹਾ ਕਿ ਜਿਸ ਵੇਲੇ ਟੈਂਡਰ ਦੇਣ ਵਾਲੇ ਮੁਕਰ ਜਾਣ ਤਾਂ ਕੀ ਕਰਨਾ ਚਾਹੀਦਾ ਹੈ ? ਮੈਂ ਇਹ ਦੱਸਣਾ ਚਾਹੁੰਦਾ ਹਾਂ ਡਿਪਟੀ ਸਪੀਕਰ ਸਾਹਿਬ, ਕਿ ਕੈਬੀਨੇਟ ਨੇ ਕਿਹਾ ਕਿ ਇਸ ਤਰ੍ਹਾਂ ਉਨ੍ਹਾਂ ਪਾਸੋਂ ਗਰੰਟੀ ਲਓ ਜਿਸ ਨਾਲ ਕਿ ਉਹ ਭੱਜ ਨਾ ਸਕਣ । ਕੈਸ਼ ਗਰੰਟੀ ਵਧਾਓ। ਇਸ ਵਿਚ 28 ਜਾਂ 29 ਰੁਪਏ ਵਾਲੀ ਗੱਲ ਨਹੀਂ ਸੀ ਬਲਕਿ 49/50 ਰੁਪਏ ਵਾਲੀ ਗਲ ਸੀ । ਇਸ ਲਈ ਹੀ ਇਸ ਚੀਜ਼ ਨੂੰ ਮੁੱਖ ਰੱਖ ਕੇ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਸ਼ੂਗਰ ਮਿਲਜ਼ ਜਦੋਂ ਮੋਲੈਸਜ਼ ਦੇਣ ਤਾਂ 25 ਰੁਪਏ ਨੂੰ ਦੇਣ । ਇਹ ਅਸੀਂ ਇਸ ਲਈ ਕਰ ਰਹੇ ਹਾਂ ਤਾਂ ਕਿ ਉਹ ਜਿਹੜਾ ਕੁਰੱਪਸ਼ਨ ਕਰਨ ਦਾ ਢਾਂਚਾ ਬਣਿਆ ਹੋਇਆ ਸੀ ਉਸ ਨੂੰ ਠੀਕ ਕੀਤਾ ਜਾ ਸਕੇ । ਅਸੀਂ ਇਸ ਵੇਲੇ ਤਾਂ ਪੂਰੇ ਸੈਲਫ ਸਫੀਸ਼ੈਂਟ ਨਹੀਂ ਹੋਵਾਂਗੇ ਲੇਕਿਨ ਅਗਲੇ ਸਨ 1974-75 ਤੋਂ ਬਾਅਦ ਪੰਜਾਬ ਨੂੰ ਮੋਲੈਸਜ਼ ਬਾਹਰੋਂ ਖਰੀਦਣਾ ਨਹੀਂ ਪਵੇਗਾ ।

ਡਿਪਟੀ ਸਪੀਕਰ ਸਾਹਿਬ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮੈਂ ਤਾਂ ਆਪ ਸ਼ਰਾਬ ਦੇ ਖਿਲਾਫ ਹਾਂ ਲੇਕਿਨ ਮੈਂ ਉਨ੍ਹਾਂ ਲੋਕਾਂ ਵਿਚ ਭਾਸ਼ਣ ਕਰਨਾ ਪਸੰਦ ਨਹੀਂ ਕਰਦਾ ਜਿਹੜੇ ਕਿ ਸ਼ਰਾਬ ਹੀ ਨਾ ਪੀਂਦੇ ਹੋਣ । ਮੈਂ ਤਾਂ ਉਥੇ ਭਾਸ਼ਣ ਕਰਦਾ ਹਾਂ ਜਿਥੇ ਕਿ ਲੋਕ ਬਹੁਤ ਸ਼ਰਾਬ ਪੀਂਦੇ ਹਨ । ਡਿਪਟੀ ਸਪੀਕਰ ਸਾਹਿਬ ਮੈਂ ਮਨਦਾ ਹਾਂ ਕਿ ਸ਼ਰਾਬ ਮਾੜੀ ਹੈ, ਮੈਂ ਇਨਾਂ ਦੀ ਨੁਕਤਾਚੀਨੀ ਦੀ ਸ਼ਲਾਘਾ ਕਰਦਾ ਹਾਂ । ਲੇਕਿਨ ਜਿਨ੍ਹਾਂ ਲੋਕਾਂ ਨੇ ਇਹ ਕਿੱਤਾ ਹੀ ਬਣਾ ਲਿਆ ਹੈ ਔਰ ਜਿਹੜੇ ਐਕਸਪਲਾਇਟ ਕਰਦੇ ਹਨ ਉਨ੍ਹਾਂ ਨੂੰ ਬੰਦ ਕਰਨਾ ਹੈ । ਅਸੀਂ ਸਮੱਗਲਰਾਂ ਦਾ ਰਾਜ ਨਹੀਂ ਰਹਿਣ ਦੇਣਾ (ਥੰਪਿੰਗ) ਮੈਂ ਸਵੇਰੇ ਵੀ ਸਵਾਲ ਦੇ ਜਵਾਬ ਵਿਚ ਦੱਸਿਆ ਸੀ ਕਿ ਜੋ ਸੈਂਟਰ ਦੀ ਕਮੇਟੀ ਨੇ ਕਿਹਾ ਹੈ ਪਰ ਅਸੀਂ 80 ਫ਼ੀ ਸਦੀ ਪਰੂਵ ਤੋਂ 50 ਫ਼ੀ ਸਦੀ ਪਰੂਵ ਤੇ ਲੈ ਆਏ ਹਾਂ ਔਰ ਅਸੀਂ ਫੀਸ ਵੀ ਘਟਾਈ ਹੈ ਤਾਂ ਕਿ ਲੋਕ ਘਰ ਦੇ ਵਿਚ ਹੀ ਇਕ ਪੈਗ ਪੀ ਕੇ ਹੀ ਘਰ ਪੂਰਾ ਕਰ ਲੈਣ ਔਰ ਉਹ ਘੱਟ ਪੀਣ । ਡਿਪਟੀ ਸਪੀਕਰ ਸਾਹਿਬ ਇਨਾਂ ਲਫ਼ਜ਼ਾਂ ਨਾਲ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਹ ਬਿਲ ਪਾਸ ਕੀਤਾ ਜਾਵੇ ।

[ਵਿਕਾਸ ਮੰਤਰੀ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਦਾ ਹਾਂ ਕਿ ਇਸ ਬਿਲ ਦੇ ਮਾਰਜਨ ਵਿਚ ਜਿਥੇ ਜਿਥੇ ਵੀ ਪੰਜਾਬ ਐਕਟ ਲਿਖਿਆ ਹੋਇਆ ਹੈ ਉਥੇ ਉਥੇ ਹੀ ਈਸਟ ਪੰਜਾਬ ਐਕਟ ਲਿਖਿਅ ਸਮਝਿਆ ਜਾਵੇ ।

**Mr. Deputy Speaker**: It will be done.

**Mr. Deputy Speaker** : Question is—

That the East Punjab Molasses (Control) Amendment Bill, 1973 be taken into consideration at once.

*The Motion was carried.*

**Mr. Deputy Speaker** : Now the House will proceed to consider the Bill clause by clause.

**CLAUSE 2**

**Mr. Deputy Speaker** : Question is—

That Clause 2 stand part of the Bill.

*The Motion was carried.*

**Clause 3**

**Mr. Deputy Speaker** : Question is—

That Clause 3 stand part of the Bill.

*The Motion was carried.*

**Clause 4**

**Mr. Deputy Speaker** : Question is—

That Clause 4 stand part of the Bill.

*The Motion was carried.*

**Clause 5**

**Mr. Deputy Speaker** : Question is—

That Clause 5 stand part of the bill.

*The Motion was carried.*

**Clause 6**

**Mr. Deputy Speaker** : Question is—

That Clause 6 stand part of the Bill.

*The Motion was carried.*

**Clause 7**

**Mr. Deputy Speaker :** Question is—

That Clause 7 stand part of the Bill.

*The Motion was carried.*

**Clause 8**

**Mr. Deputy Speaker :** Question is—

That Clause 8 stand part of the Bill.

*The Motion was carried.*

**Clause 9**

**Mr. Deputy Speaker :** Question is—

That Clause 9 stand part of the Bill.

*The Motion was carried.*

**Clause 10**

**Mr. Deputy Speaker :** Question is—

That Clause 10 stand part of the Bill.

*The Motion was carried.*

**Clause 11**

**Mr. Deputy Speaker :** Question is—

That Clause I stand part of the Bill.

*The Motion was carried.*

**Clause I**

**Mr. Deputy Speaker :** Question is—

That Clause 11 stand part of the Bill.

*The Motion was carried.*

TITLE

**Mr. Deputy Speaker :** Question is—

That title be the title of the Bill.

*The Motion was carried.*

---

BXTENSION OF THE TIME OF THE SITTING

**Mr. Deputy Speaker :** The time of the House, if agreed, may be extended by five minutes.

**Voices :** Yes, Yes.

**Mr. Deputy Speaker :** The time of sitting is extended by five minutes.

## THE EAST PUNJAB MOLASSES (CONTROL) AMENDMENT BILL, 1973 (*RESUMPTION OF DISCUSSION*)

**ਸਰਦਾਰ ਅਜਾਇਬ ਸਿੰਘ ਸੰਧੂ :** (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਕੁਝ ਨਹੀਂ ਕਹਿਣਾ ਚਾਹੁੰਦਾ । ਸਿਰਫ ਆਬਕਾਰੀ ਮੰਤਰੀ ਜੀ ਨੂੰ ਇਤਨਾ ਹੀ ਕਹਾਂਗਾ ਕਿ ਬਿਲ ਤਾਂ ਉਨ੍ਹਾਂ ਨੇ ਹੁਣ ਪਾਸ ਕਰਾ ਹੀ ਲੈਣਾ ਹੈ, ਪਰ ਜਿਹੜਾ ਸ਼ੇਅਰ ਪੜ੍ਹਿਆ ਸੀ ਉਹ ਤਾਂ ਹੁਣ ਪੜ੍ਹਨ ।

**Development Minister (Captain Rattan Singh) :** Sir, I beg to move—

That the East Punjab Molasses (Control) Amendment Bill, 1973 be passed.

**Mr. Deputy Speaker :** Motion moved—

That the East Punjab Molasses (Control) Amendment Bill, 1973 be passed.

**Mr. Deputy Speaker :** Question is—

That the East Punjab Molasses (Control) Amendment Bill, 1973 be passed.

*The Motion was carried.*

**Mr. Deputy Speaker :** The House stands adjourned till 2·00 P.M. on Monday, the 2nd April, 1973.

1,31 P.M. | (*The Sabha then adjourned till 2:00 P.M. on Monday, the 2nd April, 1973*).

## APPENDIX

To

## PUNJAB VIDHAN SABHA DEBATES

DATED 30th March, 1973.

VOL. I—No. 21.

### STARRED QUESTION AND ANSWER

**Drivers and Conductors in Punjab Roadways**

*1760. **Shri Piara Ram Dhanowali :** Will the Chief Minister be pleased to state :—

(a) the number of drivers and conductors working in the Punjab Roadways as at present;

(b) the number of the drivers and conductors out of those mentioned in part (a) above, belonging to Scheduled Castes and Backward Classes ;

(c) whether the number of the Scheduled Castes and Backward Classes is in accordance with the quota of reservation ; if not, the reasons therefor ?

**Giani Zail Singh :** (a) Drivers—2,018, Conductors—2,509.

| | | | | |
|---|---|---|---|---|
| (b) Drivers | .. | Scheduled Caste | .. | 221 |
| | | Backward Classes | .. | 111 |
| Conductors | .. | Scheduled Caste | .. | 436 |
| | | Backward Classes | .. | 208 |

(c) Backward Classes .. Yes, Sir.

Scheduled Caste .. No sir. The reason why Scheduled Caste persons were not appointed as drivers according to the Rules, was non-availability of skilled and trained drivers at the time of selection.

So far as the recruitment of conductors is concerned, the deficiency is marginal.

The deficiency in the case of both drivers and conductors will be made up as soon as possible.

(ੳ) ਡਰਾਈਵਰ 2,018

ਕੰਡਕਟਰ 2,509

| | | | |
|---|---|---|---|
| (ਅ) | ਡਰਾਈਵਰ | ਅਨੁਸੂਚਿਤ ਜਾਤੀ | .. 221 |
| | | ਪਿਛੜੀਆਂ ਜਾਤੀਆਂ | .. 111 |
| | ਕੰਡਕਟਰ | ਅਨੁਸੂਚਿਤ ਜਾਤੀ | .. 436 |
| | | ਪਿਛੜੀਆਂ ਸ੍ਰੇਣੀਆਂ | .. 208 |

(ੲ) ਪਿਛੜੀਆਂ ਜਾਤੀਆਂ .. ਹਾਂ ਜੀ ।

ਅਨੁਸੂਚਿਤ ਜਾਤੀਆਂ .. ਨਹੀਂ ਜੀ । ਅਨੁਸੂਚਿਤ ਜਾਤੀਆਂ ਦੀ ਨਿਯੁਕਤੀ ਡਰਾਈਵਰਾਂ ਦੇ ਪੱਧਰ ਤੇ ਨਾ ਕਰਨ ਦਾ ਕਾਰਣ ਇਹ ਹੈ ਕਿ ਚਨਾਓ ਵੇਲੇ ਸਕਿਲ , ਤਜਰਬੇਕਾਰ ਡਰਾਈਵਰ ਨਹੀਂ ਮਿਲਦੇ । ਕੰਡਕਟਰਾਂ ਦੀ ਨਿਯੁਕਤੀ ਦੇ ਸਬੰਧ ਵਿਚ ਥੋੜ੍ਹੀ ਜਿਹੀ ਹੀ ਕਮੀ ਹੈ । ਡਰਾਈਵਰਾਂ ਅਤੇ ਕੰਡਕਟਰਾਂ ਦੀ ਨਿਯੁਕਤੀ ਵਿਚ ਕਮੀ ਛੇਤੀ ਤੋਂ ਛੇਤੀ ਪੂਰੀ ਕੀਤੀ ਜਾਵੇਗੀ।]

------

11307 PVS——Govt. Press, (U.T.) Chd.

22

S.P.

# Punjab Vidhan Sabha Debates

*2nd April, 1973*

Vol. I--No. 22

OFFICIAL REPORT

CONTENTS

*Monday, the 2nd April, 1973.*


| | | *Page* |
|---|---|---|
| Starred Questions and Answers | .. | (22)1-35 |
| Written Answers to Starred Questions laid on the Table of the House under Rule 38 | .. | (22)35 |
| Unstarred Questions and Answers | .. | (22)38 |
| Adjournment Motion | .. | (22)54 |
| Call Attention Notices under Rule 66 | .. | (22)57 |
| Statements laid on the Table of the House in reply to Call Attention Notices | .. | (22)61 |
| Personal Explanation by Acharya Prithvi Singh Azad | .. | (22)78 |
| Message from the Governor | .. | (22)79 |
| Bills— | | |
| (i) The Punjab Public Premises and Land (Eviction and Rent Recovery) — 1973 | .. | (22)80 |
| (ii) The Punjab Betterment Charges and Acreage Rates (Amendment) —1973 | .. | (22)90 |
| (iii) The Punjab Registration (Validation)—, 1973 | .. | (22)101 |


Punjab Vidhan Sabha Secretariate, Chandigarh.

Price Rs. 27.75 Paise

Price Rs. 27.75 Paise

# PUNJAB VIDHAN SABHA

**Monday, the 2nd April, 1973**

*The Vidhan Sabha met in the Punjab Vidhan Sabha Hall, Vidhan Bhavan, Chandigarh -160001, at 2.00 P.M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### Supplementaries to Starred Question No. 1672*

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਡੇਢ ਰੁਪਿਆ (ਵਿਘਨ)

**ਵਿਦਿਆ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਵਾਲ ਮੈਂ ਪੜ੍ਹਿਆ ਨਹੀਂ ਜੀ ਅਜੇ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਕਿਹਾ ਕਿ ਜਿਹੜੇ ਪਿੰਡ 'ਏ' ਕੈਟੇਗਰੀ ਵਿਚ ਆਏ ਹਨ, ਉਨ੍ਹਾਂ ਵਿਚ ਡੇਢ ਰੁਪਿਆ ਅਡਲਟ ਨੂੰ, ਇਕ ਰੁਪਿਆ ਅੱਠ ਸਾਲ ਵਾਲੇ ਬੱਚੇ ਨੂੰ, ਅਤੇ ਅਠ ਆਨੇ ਛੋਟੇ ਬਚੇ ਨੂੰ ਦਿਤੇ ਗਏ ਹਨ । ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਹੈ ਜਾਂ ਨਹੀਂ ਕਿ ਇਹ ਜਿਹੜੇ doles ਦਿਤੇ ਜਾਂਦੇ ਸਨ 'ਏ' ਕੈਟੇਗਰੀ ਦੇ ਪਿੰਡਾਂ ਨੂੰ ਇਹ ਬੰਦ ਕਰ ਦਿਤੇ ਗਏ ਅਤੇ ਬਾਅਦ ਵਿਚ ਇਹ ਗੱਲ ਕਹਿ ਦਿਤੀ ਗਈ ਕਿ ਸਿਰਫ ਇਹ ਕੈਸ਼ ਡੋਲ ਉਨ੍ਹਾਂ ਨੂੰ ਮਿਲਣਗੇ ਜਿਨ੍ਹਾਂ ਦੀ ਜ਼ਮੀਨ ਪਾਕਿਸਤਾਨ ਦੇ ਆਕੂਪੇਸ਼ਨ ਵਿਚ ਹੈ ?

**ਮੰਤਰੀ** : ਇਹ ਠੀਕ ਹੈ ਕਿ ਪਹਿਲਾਂ 'ਏ' ਕੈਟੇਗਰੀ ਦੇ ਪਿੰਡਾਂ ਵਿਚ ਇਹ ਦਿਤੇ ਜਾਂਦੇ ਸਨ ਪਰ ਫੇਰ ਕੁਝ ਪਿੰਡਾਂ ਵਿਚ ਬੰਦ ਕਰ ਦਿਤੇ ਗਏ ਜਿਨ੍ਹਾਂ ਦੀ ਜ਼ਮੀਨ ਪਾਕਿਸਤਾਨ ਵਿਚ ਨਹੀਂ ਗਈ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਇਕ ਪਿੰਡ ਵਿਚ ਅਗਰ 100 ਜ਼ਿਮੀਂਦਾਰ ਨੇ ਉਨ੍ਹਾਂ ਵਿਚੋਂ 50 ਜ਼ਿਮੀਦਾਰਾਂ ਦੀ ਜ਼ਮੀਨ ਪਾਕਿਸਤਾਨ ਕੋਲ ਰਹਿ ਗਈ ਅਤੇ ਬਾਕੀ ਦੇ 50 ਦੀ ਪਾਕਿਸਤਾਨ ਵਿਚ ਜ਼ਮੀਨ ਨਹੀਂ ਸੀ । ਕੀ ਇਨ੍ਹਾਂ 50 ਬੇਜ਼ਮੀਨਿਆਂ ਨੂੰ ਕੈਸ਼ ਡੋਲਜ਼ ਮਿਲਣਗੇ ਜਾਂ ਜਿਹੜੇ ਲੈਂਡਲੈਸ ਲੇਬਰਰਜ਼ ਹਨ ਉਨ੍ਹਾਂ ਨੂੰ ਕਿਸੇ ਨੂੰ ਕੈਸ਼ ਡੋਲਜ਼ ਨਹੀਂ ਮਿਲਣਗੇ । ਕੀ ਇਹ ਹਕੀਕਤ ਹੈ ?

**ਮੰਤਰੀ** : ਇਹ ਤਾਂ ਅਬਾਦੀ ਤੇ ਡੀਪੈਂਡ ਕਰਦਾ ਹੈ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਇਕ ਪਿੰਡ ਵਿਚ ਜਿਨ੍ਹਾਂ ਜ਼ਿਮੀਦਾਰਾਂ ਦੀ ਜ਼ਮੀਨ ਪਾਕਿਸਤਾਨ ਕੋਲ ਰਹਿ ਗਈ ਉਨ੍ਹਾਂ ਨੂੰ ਕੈਸ਼ ਡੋਲਜ਼ ਮਿਲਦੇ ਰਹੇ ਅਤੇ ਜਿਨ੍ਹਾਂ ਦੀ ਜ਼ਮੀਨ ਨਹੀਂ ਸੀ ਉਨ੍ਹਾਂ ਨੂੰ ਕੈਸ਼ ਡੋਲਜ਼ ਬੰਦ ਕਰ ਦਿਤੇ । ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਪਿੰਡ ਦੀ ਅੱਧੀ, ਤੀਜਾ ਹਿੱਸਾ ਜਾਂ 2/3 ਹਿੱਸਾ ਪਾਕਿਸਤਾਨ ਕੋਲ ਚਲਾ ਗਿਆ ਉਨ੍ਹਾਂ ਜ਼ਿਮੀਂਦਾਰਾਂ ਨੂੰ ਕੈਸ਼ ਡੋਲਜ਼ ਮਿਲਣਗੇ । ਪਰ ਜਿਸ ਲੈਂਡਲੈਸ ਲੇਬਰ ਨੇ ਉਸ ਜ਼ਮੀਨ ਉਤੇ ਕੰਮ ਕਰਨਾ ਸੀ ਉਹ ਬੇਕਾਰ ਹੋ ਗਏ ਉਨ੍ਹਾਂ ਨੂੰ ਕੈਸ਼ ਡੋਲਜ਼ ਕਿਉਂ ਬੰਦ ਕਰ ਦਿਤੇ ਗਏ ?

---

*For Starred Question No. 1672 and reply thereto please see P.V.S. Debate dated 30-3-1973.

**ਮੰਤਰੀ** : ਇਹ ਵਿਲੇਜਿਜ਼ ਦੀ ਆਬਾਦੀ ਵਾਲੀ ਪੁਜ਼ੀਸ਼ਨ ਮੈਂ ਦੱਸ ਦਿਤੀ ਹੈ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹਕੀਕਤ ਇਹ ਹੈ ਕਿ ਇਨ੍ਹਾਂ ਨੇ ਪੈਸੇ ਬਚਾਉਣ ਦੀ ਖਾਤਰ ਚੰਦ ਜ਼ਿਮੀਂਦਾਰ ਜਿਨ੍ਹਾਂ ਦੀ ਜ਼ਮੀਨ ਪਾਕਿਸਤਾਨ ਵਿੱਚ ਰਹਿ ਗਈ ਉਨ੍ਹਾਂ ਨੂੰ ਤਾਂ ਕੈਸ਼ ਡੋਲਜ਼ ਮਿਲ ਜਾਣਗੇ ਅਤੇ ਜਿਹੜੇ ਬੇ ਜ਼ਮੀਨੇ ਹਨ ਉਹ ਭੁਖੇ ਮਰਨਗੇ । ਇਹ ਆਬਾਦੀ ਦਾ ਕਰਾਇਟੇਰੀਆ ਦੱਸ ਦੇਣ ?

**ਮੰਤਰੀ** : ਜਿਹੜੇ ਤਾਂ ਟੈਨੈਂਟਸ ਹਨ ਉਨ੍ਹਾਂ ਦਾ ਹਿਸਾਬ ਤਾਂ ਲਗਾਇਆ ਜਾ ਸਕਦਾ ਹੈ ਪਰ ਜਿਹੜੇ ਟੈਨੈਂਟਸ ਨਹੀਂ ਉਨ੍ਹਾਂ ਦਾ ਦੇਖਣਾ ਕਿ ਕਿਹੜੀ ਜ਼ਮੀਨ 'ਤੇ ਕੰਮ ਕਰਦੇ ਸਨ ਜਾਂ ਨਹੀਂ, ਇਹ ਮੁਸ਼ਕਿਲ ਗੱਲ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਪੈਸੇ ਦੇਣੇ ਸੀ ਸੈਂਟਰ ਨੇ ਔਰ ਜਿਹੜੇ ਪੈਸੇ ਸੈਂਟਰ ਨੇ ਦੇਣੇ ਸੀ ਉਹਦੇ ਵਿਚ ਇਹ ਗੱਲ ਆਉਣੀ ਚਾਹੀਦੀ ਸੀ ਕਿ ਜਿਸ ਦਾ ਨੁਕਸਾਨ ਹੋਇਆ ਉਸ ਨੂੰ ਪੈਸੇ ਦੇਣੇ ਚਾਹੀਦੇ ਹਨ । ਜਿਹੜਾ ਲੈਂਡਲੈਸ ਸੀ ਉਸ ਦਾ ਨੁਕਸਾਨ ਹੋਇਆ ਉਸ ਨੂੰ ਵੀ ਕੈਸ਼ ਡੋਲਜ਼ ਮਿਲਣੇ ਚਾਹੀਦੇ ਸਨ ।

**ਮੰਤਰੀ** : ਅਜਿਹੀ ਗੱਲ ਨਹੀਂ ਜਿਹੜਾ ਕਪੂਰ ਸਾਹਿਬ ਨੇ ਕਹਿ ਦਿਤਾ ਹੈ ਸੈਂਟਰ ਵਾਲਿਆਂ ਨੂੰ ਵੀ ਪੈਸੇ ਦੇ ਸਿਲਸਿਲੇ ਵਿਚ ਉਨ੍ਹਾਂ ਨੂੰ ਵੀ ਕਨਵਿਨਸ ਕਰਨਾ ਪੈਂਦਾ ਹੈ । ਸ਼ਰਮਾ ਸਾਹਿਬ ਵਰਗਿਆਂ ਨੂੰ ਉਥੇ ਜਾ ਕੇ ਕਨਵਿਨਸ ਕਰਨਾ ਪੈਂਦਾ ਹੈ (ਵਿਘਨ) ਇਸ ਲਈ ਪਹਿਲਾਂ ਰੀਹੈਬਲੀ-ਟੇਸ਼ਨ ਮਨਿਸਟਰੀ ਨੂੰ ਕਨਵਿਨਸ ਕਰਨਾ ਪੈਂਦਾ ਹੈ ਅਤੇ ਫੇਰ ਸੈਂਟਰ ਨੂੰ ਕਨਵਿਨਸ ਕਰਨਾ ਪੈਂਦਾ ਹੈ। ਇਸ ਦੇ ਨਾਲ ਹੀ ਡਿਫੈਂਸ ਮਨਿਸਟਰੀ ਦੀ ਕਨਕਰੰਸ ਦਾ ਵੀ ਹੋਣਾ ਜ਼ਰੂਰੀ ਹੈ ।

**ਚੌਧਰੀ ਸੁੰਦਰ ਸਿੰਘ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪੈਸੇ ਉਪਰੋਂ ਆਉਂਦੇ ਸੀ ਕੀ ਉਸ ਦੇ ਮੁਤਅੱਲਕ ਸੈਂਟਰ ਨੇ ਕਹਿ ਦਿਤਾ ਸੀ ਕਿ ਇਹ ਲੈਂਡਲੈਸ ਲੇਬਰਰਜ਼ ਨੂੰ ਨਹੀਂ ਮਿਲਣੇ ਅਤੇ ਜ਼ਿਮੀਂਦਾਰਾਂ ਨੂੰ ਹੀ ਦੇਣੇ ਹਨ ?

**ਮੰਤਰੀ** : ਸਵਾਏ ਚੰਦ ਪਿੰਡਾਂ ਦੇ ਬਾਕੀ ਸਾਰਿਆਂ ਨੂੰ ਮਿਲ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਵਜ਼ੀਰ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਇਹ ਜਾਂਚਣਾ ਕਿ ਖੇਤ ਮਜ਼ਦੂਰ ਉਥੇ ਕੰਮ ਕਰਦਾ ਸੀ ਜਾਂ ਨਹੀਂ, ਇਹ ਬੜੀ ਮੁਸ਼ਕਲ ਗੱਲ ਹੈ । ਇਸ ਸ਼ਬੰਧ ਵਿਚ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਇਲਮ ਹੈ ਕਿ ਇਨ੍ਹਾਂ ਦੇ ਸੈਕਰੀਟੇਰੀਏਟ ਤੋਂ ਇਕ ਸਰਕੂਲਰ ਜਾਰੀ ਹੋਇਆ ਹੋਇਆ ਹੈ ਜਿਸ ਵਿਚ ਇਹ ਗੱਲ ਲਿਖੀ ਹੋਈ ਹੈ ਕਿ ਪਿੰਡ ਦੀ ਜ਼ਮੀਨ ਦਾ ਜਿਨਵਾਂ ਹਿੱਸਾ ਪਾਕਿਸਤਾਨ ਕੋਲ ਰਹਿ ਗਿਆ ਹੈ ਉਸ ਪਰੋਪੋਰਸ਼ਨ ਨਾਲ ਲੈਂਡਲੈਸ ਲੇਬਰਰਜ਼ ਨੂੰ ਕੈਸ਼ ਡੋਲਜ਼ ਦਿਤੇ ਜਾਣ ਅਤੇ ਇਸ ਸਰਕੂਲਰ ਤੇ ਅਮਲ ਨਹੀਂ ਹੋ ਰਿਹਾ ਹੈ । ਕੀ ਇਹੋ ਜਿਹਾ ਕੋਈ ਸਰਕੂਲਰ ਜਾਰੀ ਹੋਇਆ ਹੈ ਅਤੇ ਜੇ ਹੋਇਆ ਹੈ ਤਾਂ ਇਸ ਤੇ ਅਮਲ ਕਿਉਂ ਨਹੀਂ ਹੋ ਰਿਹਾ ਹੈ ?

**ਮੰਤਰੀ** : ਜੇ ਸਰਕੂਲਰ ਗਿਆ ਹੋਵੇਗਾ ਤਾਂ ਅਮਲ ਕਰਾ ਦਿਤਾ ਜਾਵੇਗਾ ।

---

**Site given by Government for a college building near Dhuri.**

***1104 Master Chand Singh** : Will the Minister for Education and Revenue be pleased to state whether any site has been earmarked

by the Government for a College building near Dhuri, if so, the name of the said College and the time by which it is likely to start functioning?

**Sardar Umrao Singh** : No please. Question does not arise.
[ਨਹੀਂ ਜੀ । ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਮਾਸਟਰ ਚੰਦ ਸਿੰਘ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਪੱਥਰ ਲਾਇਆ ਇਕ ਵਜ਼ੀਰ ਸਾਹਿਬ ਨੇ ਅਤੇ ਕਮਰਿਆਂ ਦੀਆਂ ਨੀਹਾਂ ਬਣੀਆਂ ਪਈਆਂ ਹਨ ਅਤੇ ਵਜ਼ੀਰ ਸਾਹਿਬ ਨੇ ਕਹਿ ਦਿਤਾ ਕਿ ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਨੀਹਾਂ ਵਗੈਰਾ ਕਿਸ ਕਾਲਜ ਲਈ ਭਰੀਆਂ ਗਈਆਂ ਸਨ ?

**ਵਿਦਿਆ ਮੰਤਰੀ** : ਤੁਹਾਡੇ ਕੋਲ ਖਾਲਸਾ ਜੀ ਬੈਠੇ ਹੋਏ ਹਨ, ਇਨ੍ਹਾਂ ਨੂੰ ਪੁਛ ਲਵੋ ਕਿਉਂਕਿ ਉਸ ਵੇਲੇ ਇਹ ਪਾਰਲੀਮੈਂਟਰੀ ਸਕੱਤਰ ਸਨ ।

**ਸਰਦਾਰ ਅਜਾਇਬ ਸਿੰਘ ਸੰਧੂ** : ਜੇ ਜਵਾਬ ਅਸੀਂ ਦੇਣਾ ਹੈ ਤਾਂ ਫੇਰ ਇਹ ਮਨਿਸਟਰ ਕਿਉਂ ਬੈਠੇ ਹਨ? (ਵਿਘਨ)

**आचार्य पृथ्वी सिंह आजाद** : क्या वजीर साहिब यह पता करने की कृपा करेंगे कि क्या कालेज की इमारत की नींव का पत्थर रखा गया और क्या बुन्यादें भरी हुई हैं? अगर ऐसा है तो इस के लिये जो भी जिम्मेवार है क्या उसके खिलाफ कार्यवाई की जायेगी बशर्तेकि सरकार के फैसले के अनुसार कार्यवाई न की गई हो ?

**ਮੰਤਰੀ** : ਪਿਛਲੇ ਦੋ ਸਾਲਾਂ ਵਿਚ ਦੋ ਕਾਲਜ ਬਣਨੇ ਸੀ । ਮੇਰਾ ਅੰਦਾਜ਼ਾ ਹੈ ਕਿ ਉਥੇ ਕਿਸੇ ਕਾਲਜ਼ ਵਾਸਤੇ ਕੋਈ ਪੱਥਰ ਨਹੀਂ ਰੱਖਿਆ ਗਿਆ ਹੈ। ਜੇ ਪਰਾਈਵੇਟਲੀ ਇਹ ਕੰਮ ਕੀਤਾ ਗਿਆ ਹੋਵੇ ਤਾਂ ਚੋਪੜਾ ਜੀ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਨਾਲ ਮਿਲਕੇ ਇਹ ਕੰਮ ਕਰ ਲੈਣ। ਇਹ ਉਸ ਇਲਾਕੇ ਦੇ ਐਮ. ਐਲ. ਏ. ਹਨ ਇਨ੍ਹਾਂ ਨੂੰ ਇਸ ਪਾਸੇ ਉਦਮ ਕਰਨਾ ਚਾਹੀਦਾ ਹੈ ।

**ਸਰਦਾਰ ਸੁਰਜੀਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਕਿ ਦੋ ਕਾਲਜ ਬਣਨੇ ਸੀ ਪਰ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਦੋ ਨਹੀਂ ਬਲਕਿ ਤਿੰਨ ਕਾਲਜ਼ ਬਣੇ ਹਨ ਪਿਛਲੇ ਰਿਜੀਮ ਵਿਚ, ਅਕਾਲੀ ਰਿਜੀਮ ਵਿਚ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਚੋਪੜਾ ਸਾਹਿਬ ਨੇ ਧੂਰੀ ਦੇ ਲਾਗੇ ਦੇ ਕਾਲਜ ਬਾਰੇ ਸਵਾਲ ਕੀਤਾ ਹੈ । ਇਨ੍ਹਾਂ ਨੇ ਕਿਹਾ ਕਿ ਉਥੇ ਨੀਂਹ ਪੱਥਰ ਰੱਖਿਆ ਗਿਆ ਹੈ ਅਤੇ ਇਸ ਨੂੰ ਵਜ਼ੀਰ ਸਾਹਿਬ ਨੇ ਇਨਕਾਰ ਕੀਤਾ ਹੈ । ਜੇ ਮਹਿਕਮੇ ਵਿਚੋਂ ਮਨਜ਼ੂਰੀ ਮਿਲੀ ਹੋਈ ਹੋਵੇ ਅਤੇ ਇਸ ਸਬੰਧੀ ਕਾਗਜ਼ ਇਨ੍ਹਾਂ ਨੂੰ ਦਿਖਾ ਦਿਤੇ ਜਾਣ ਤਾਂ ਕੀ ਇਹ ਇਸ ਨੂੰ ਨਵੇਂ ਸਿਰਿਉਂ ਬਨਾਉਣ ਵਾਸਤੇ ਕਨਸਿਡਰ ਕਰਨ ਵਾਸਤੇ ਤਿਆਰ ਹਨ ?

**ਮੰਤਰੀ** : ਮੇਰੇ ਕੋਲ ਜੋ ਕਾਗਜ਼ ਹਨ ਉਸ ਬਾਰੇ ਮੈਂ ਦੱਸ ਦਿਤਾ ਹੈ । ਜੇ ਇਨ੍ਹਾਂ ਕੋਲ ਜਾਂ ਕਿਸੇ ਹੋਰ ਅਲਮਾਰੀ ਵਿਚ ਕੋਈ ਕਾਗਜ਼ ਪਏ ਹਨ ਤਾਂ ਉਸ ਬਾਰੇ ਦੱਸ ਦਿਤਾ ਜਾਵੇ । (ਵਿਘਨ)

———

Adjustment of B. A,/ M. A./B.Ed, Clerks of Education Department as Masters.

***1173. Comrade Satya Pal Dang** : Will the Minister for Education and Revenue be pleased to state :—

(a) whether it is a fact that the B.A./MA./BEd clerks of the Education Department Punjab are not being adjusted as Masters like teachers if so, the reasons therefor;

(b) the time by which the department is likely to be instructed to adjust all the BA/MA/BEd clerks of the Education Department, Punjab, as Masters/Mistresses?

**Sardar Umrao Singh** : (a) Yes. Firstly there is a great number of BA/ BEd. BT/ MA, teachers/ masters available within the Education cadre and secondly in view of the different cadres of clerks and masters,

(b) In view of (a) above, question does not arise.

[(ੳ) ਹਾਂ ਜੀ । ਇਕ ਤਾਂ ਹੁਣ ਬੀ. ਏ., ਬੀ. ਐਡ. ਤੇ ਐਮ. ਏ. ਟੀਚਰਜ਼ / ਮਾਸਟਰਜ਼ ਸਿਖਿਆ ਵਿਭਾਗ ਨੂੰ ਬਹੁਤ ਸੰਖਿਆ ਵਿਚ ਵਿਦਿਅਕ ਕਾਡਰ ਵਿਚੋਂ ਹੀ ਮਿਲ ਰਹੇ ਹਨ, ਦੂਜੇ ਕਲਰਕਾਂ ਅਤੇ ਮਾਸਟਰਾਂ ਦਾ ਕਾਡਰ ਵੱਖਰਾ ਹੈ ।

(ਅ) "ੳ" ਨੂੰ ਮੁੱਖ ਰੱਖਦੇ ਹੋਏ, ਕੋਈ ਨਹੀਂ ।]

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਇਕ ਦਫਾ ਸੈਕਟਰੀ ਐਜੂਕੇਸ਼ਨ ਡਿਪਾਰਟਮੈਂਟ ਨੇ ਸਰਕੂਲਰ ਕੀਤਾ ਕਿ ਐਜੂਕੇਸ਼ਨ ਡਿਪਾਰਟਮੈਂਟ ਦੇ ਜਿਹੜੇ ਕਲਰਕ ਜਾਂ ਅਸਿਸਟੈਂਟ ਐਮ. ਏ. ਜਾਂ ਬੀ. ਐਡ ਕਰ ਲੈਣਗੇ ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇਗਾ ਪਰ ਬਾਅਦ ਵਿਚ ਉਹ ਸਰਕੂਲਰ ਵਿਦਡਰਾ ਕਰ ਲਿਆ ਗਿਆ ?

**ਵਿਦਿਆ ਮੰਤਰੀ** : ਇਹ ਇਸ ਦਾ ਨੋਟਿਸ ਦੇ ਦੇਣ, ਜਵਾਬ ਦੇ ਦਿਆਂਗੇ । ਇਨ੍ਹਾਂ ਨੇ ਮੈਨੂੰ ਪਹਿਲਾਂ ਵੀ ਕਿਹਾ ਸੀ ਕਿ ਇਸ ਮਾਮਲੇ ਨੂੰ ਦੁਬਾਰਾ ਸੈਸ਼ਨ ਤੋਂ ਬਾਅਦ ਸੋਚਾਂਗੇ ਅਤੇ ਵਿਚਾਰ ਕਰਾਂਗੇ। ਕਿਉਂਕਿ ਇਹ ਦੇਖਣਾ ਹੈ ਕਿ ਕਿੰਨੇ ਕੁ ਕਲਰਕ ਹਨ ਜਿਨ੍ਹਾਂ ਨੇ ਇਹ ਪਾਸ ਕੀਤਾ ਹੈ, ਜਿਹੜਾ ਕੁਐਂਟਮ ਆਫ ਨੰਬਰ ਹੈ, ਉਹ ਉਨ੍ਹਾਂ ਉਤੇ ਡਿਪੈਂਡ ਕਰਦਾ ਹੈ । ਇਸ ਸਟੇਜ ਤੇ ਸਾਡੇ ਕੋਲ ਕੋਈ ਵਿਚਾਰ ਅਧੀਨ ਨਹੀਂ (ਵਿਘਨ)

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਲਰਕਾਂ ਦੇ ਬਾਰੇ ਤਾਂ ਐਸ਼ੋਰੈਂਸ ਦਿਤੀ ਹੈ ਕਿ ਸੈਸ਼ਨ ਤੋਂ ਬਾਅਦ ਸੋਚਾਂਗੇ । ਪਰ ਜਿਹੜੇ ਬੀ. ਏ. ਡੀ. ਪੀ. ਈ. ਹਨ ਉਨ੍ਹਾਂ ਦੀ ਮਾਸਟਰ ਕੇਡਰ ਵਿਚ ਰਿਜ਼ਰਵੇਸ਼ਨ ਵਾਸਤੇ ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਕੁਝ ਕਰਨਗੇ ?

**ਮੰਤਰੀ** : ਡੀ. ਪੀ. ਈ. ਤਾਂ ਲੱਗੇ ਹੋਏ ਹਨ । (ਵਿਘਨ)

**ਸ਼੍ਰੀ ਪ੍ਰੇਮ ਗੁਪਤਾ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪਾਸ ਕਰ ਲੈਣ ਉਨ੍ਹਾਂ ਵਾਸਤੇ ਕੋਈ ਪਰਮੋਸ਼ਨ ਦਾ ਚਾਂਸ ਨਹੀਂ । (ਵਿਘਨ)

**ਕਾਮਰੇਡ ਸਤ ਪਾਲ ਡਾਂਗ** : ਕੀ ਇਸ ਗਲ ਦੀ ਰੋਸ਼ਨੀ ਦੇ ਵਿਚ ਕਿ ਜਿਹੜਾ ਸਰਕੂਲਰ ਪਹਿਲਾਂ ਭੇਜਿਆ ਗਿਆ ਅਤੇ ਬਾਅਦ ਵਿਚ ਵਿਦਡਰਾ ਕਰ ਲਿਆ ਗਿਆ 80 ਦੇ ਕਰੀਬ ਇਸ ਨਾਨ-

ਟੀਚਿੰਗ ਐਜੂਕੇਸ਼ਨ ਦੇ ਸਟਾਫ ਵਿਚ ਜਿੰਨੇ ਬੀ. ਐਡ ਸਿਲੈਕਟ ਹੋਏ ਉਨ੍ਹਾਂ ਨੂੰ ਐਡਜਸਟ ਕਰਨ ਵਾਸਤੇ ਮਨਿਸਟਰ ਸਾਹਿਬ ਮੰਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਪੇਚੀਦਾ ਹੈ। ਜਿਹੜੇ ਫਰੈਸ਼ ਬੀ. ਐਡ (ਗਰੈਜੂਏਟਸ) ਹੁੰਦੇ ਹਨ ਉਨ੍ਹਾਂ ਨੂੰ ਬੜਾ ਲੇਟੈਸ਼ਟ ਨਾਲੇਜ਼ ਐਜੂਕੇਸ਼ਨ ਦਾ ਹੁੰਦਾ ਹੈ। (ਵਿਘਨ) ਜਿਹੜੇ ਕਲਰਕ ਪੁਰਾਣੇ ਬੈਠੇ ਹਨ ਇਹ ਚੀਜ਼ ਵੀ ਵੇਖਣੀ ਹੈ। ਇਸ ਲਈ ਇਨ੍ਹਾਂ ਸਾਰੀਆਂ ਗਲਾਂ ਨੂੰ ਦੇਖ ਕੇ ਕਿ ਉਹ ਕਿੰਨੇ ਅੱਛੇ ਬਣ ਸਕਦੇ ਹਨ ਕਿਉਂਕਿ ਕਲਰਕਾਂ ਵਿਚ ਹੋਰ ਐਟਮਾਸਫੀਅਰ ਹੁੰਦਾ ਹੈ। (ਵਿਘਨ) ਮੇਰਾ ਮਤਲਬ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰਨ ਤੋਂ ਬਾਅਦ ਹੀ ਫੈਸਲਾ ਕੀਤਾ ਜਾਵੇਗਾ। (ਵਿਘਨ)

---

## Selection made for Social Studies Masters

***1580. Comrade Jangir Singh Joga :** Will the Minister for Education and Revenue be pleased to state—

(a) whether the department held interviews for recruitment to the posts of Social Studies Masters in the year 1971 and only 10,000 candidates were selected in the first instance ;

(b) whether it was assured that other candidates will be adjusted later on ; if so, the steps taken so far in this regard ?

**Sardar Umrao Singh :** (a) Yes, only 997 candidates of Social Studies Masters were selected.

(b) No.

[ (ੲ) ਹਾਂ ਜੀ, ਕੇਵਲ 997 ਸੋਸ਼ਲ ਸਟੱਡੀ ਮਾਸਟਰ ਚੁਣੇ ਗਏ ਸਨ।

(ਬੀ) ਨਹੀਂ ਜੀ। ]

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 997 ਸਿਲੈਕਟ ਕਰ ਲਏ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿੰਨੀਆਂ ਐਪਲੀਕੇਸ਼ਨਾਂ ਆਈਆਂ ਸਨ ਅਤੇ ਉਨ੍ਹਾਂ ਵਿਚ ਹਰੀਜਨ ਕਿੰਨੇ ਲਗਾਏ ਗਏ ਹਨ ?

**ਵਿਦਿਆ ਮੰਤਰੀ** : ਇਸ ਲਈ ਇਹ ਨੋਟਿਸ ਦੇ ਦੇਣ। (ਵਿਘਨ) ਬਾਕੀ ਲੇਡੀਜ਼ (ਫੀਮੇਲ) ਇਸ ਤੋਂ ਇਲਾਵਾ ਹਨ ਅਤੇ ਉਹ 701 ਹਨ। ਉਨ੍ਹਾਂ ਦੀਆਂ ਫਿੱਗਰਜ਼ ਮੇਰੇ ਪਾਸ ਹਨ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਜਿਹੜੇ ਸਿਲੈਕਟ ਕੀਤੇ ਸਨ ਉਨ੍ਹਾਂ ਵਿਚੋਂ ਕਿੰਨਿਆਂ ਨੂੰ ਐਪੁਆਇੰਟਮੈਂਟਸ ਮਿਲ ਗਈਆਂ ਹਨ ਅਤੇ ਕਿੰਨਿਆਂ ਨੂੰ ਐਪੁਆਇੰਟਮੈਂਟਸ ਹਾਲਾਂ ਨਹੀਂ ਮਿਲੀਆਂ। (ਵਿਘਨ) ਅਤੇ ਇਹ ਲਿਸਟ ਦੀ ਡੇਟ ਇਨ੍ਹਾਂ ਨੇ ਐਕਸਟੈਂਡ ਕਰਕੇ ਹੁਣ ਕਦ ਤੱਕ ਕੀਤੀ ਹੈ ?

**ਮੰਤਰੀ** : ਸਪੀਕਰ ਸਾਹਿਬ, ਅਜੇ ਐਗਜ਼ੈਕਟ ਨੰਬਰ ਨਹੀਂ ਦੱਸ ਸਕਦੇ। (ਵਿਘਨ) ਕਿਉਂਕਿ ਬਾਹਰ ਡਿਸਟ੍ਰਿਕਟਸ ਵਿਚੋਂ ਲਿਸਟਾਂ ਆਉਣੀਆਂ ਹਨ। ਜੇ ਨੋਟਿਸ ਦਿਉ ਤਾਂ ਮੰਗਵਾ ਕੇ ਦੇ ਸਕਦੇ ਹਾਂ। (ਵਿਘਨ) ਲਿਸਟ ਦੀ ਮਿਆਦ 31 ਮਾਰਚ ਤੱਕ ਖਤਮ ਹੋਣੀ ਸੀ ਅਤੇ ਹੁਣ ਉਹ 3 ਮਹੀਨੇ ਐਕਸਟੈਂਡ ਕਰ ਦਿਤੀ ਹੈ। (ਵਿਘਨ)

**ਸ਼੍ਰੀ ਸਪੀਕਰ** : ਬਾਰ ਬਾਰ ਐਕਸਟੈਂਡ ਕਰਦੇ ਹੋ, ਜਦ ਤੱਕ ਉਹ ਐਬਜ਼ਾਰਬ ਨਹੀਂ ਹੁੰਦੇ ਉਦੋਂ ਤੱਕ ਉਸ ਨੂੰ ਐਕਸਟੈਂਡ ਕਰ ਦਿਉ । (ਪ੍ਰਸ਼ੰਸਾ) (you are extending the date from time to time. I think this should be extended until they are absorbed) (Appreciation.)

**ਮੰਤਰੀ** : ਸਪੀਕਰ ਸਾਹਿਬ, ਅੱਗੇ ਤੁਸੀਂ ਕਿਹਾ ਨਹੀਂ। ਹੁਣ ਤੁਹਾਡੇ ਕਹਿਣ ਦੇ ਮੁਤਾਬਿਕ ਕਰ ਦਿਆਂਗੇ । (ਤਾੜੀਆਂ)

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 997 ਕੈਂਡੀਡੇਟ ਸਿਲੈਕਟ ਹੋਏ ਸਨ ਅਤੇ ਕਿਹਾ ਕਿ ਜਿੰਨੀ ਦੇਰ ਤੱਕ ਉਹ ਆਬਜ਼ਰਬ ਨਹੀਂ ਕੀਤੇ ਜਾਂਦੇ ਡੇਟ ਐਕਸਟੈਂਡ ਹੋ ਜਾਵੇਗੀ । (ਵਿਘਨ) ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦ ਚੇਅਰਮੈਨ ਡਿਪਾਰਟਮੈਂਟਲ ਸਿਲੈਕਟ ਕਮੇਟੀ ਨੇ ਸਿਲੈਕਸ਼ਨ ਕਮੇਟੀ ਤੋਂ ਬਾਅਦ ਕੋਈ ਐਡੀਸ਼ਨਲ ਲਿਸਟ ਤਿਆਰ ਕੀਤੀ ਤਾਂ ਸਰਕਾਰ ਨੇ ਉਸ ਬਾਰੇ ਕੀ ਕਾਰਵਾਈ ਕੀਤੀ ?

**ਮੰਤਰੀ** : ਸਪੀਕਰ ਸਾਹਿਬ, ਜਦ ਇਨਾਂ ਪੋਸਟਾਂ ਵਾਸਤੇ ਐਡਵਰਟਾਈਜ਼ਮੈਂਟ ਹੋਈ ਸੀ ਤਾਂ ਉਸ ਦੇ ਵਿਚ 335 ਪੋਸਟਾਂ ਦੱਸੀਆਂ ਗਈਆਂ ਸਨ । ਉਸ ਦੇ ਬਾਅਦ ਜਿੰਨੀਆਂ ਐਪਲੀਕੇਸ਼ਨਾਂ ਆਈਆਂ ਉਸ ਵਿਚ ਮੇਲ ਅਤੇ ਫੀਮੇਲ ਮਾਸਟਰ ਸਾਰੇ ਰਲਾ ਕੇ 1,698 ਦੇ ਕਰੀਬ ਬਣਦੇ ਹਨ । (ਵਿਘਨ) ਰਿਕਾਰਡ ਸਾਰੇ ਦਾ ਸਾਰਾ ਦੇਖਿਆ ਗਿਆ ਪਰ ਉਹ ਅਵੇਲੇਬਲ ਨਹੀਂ । ਜਿੰਨੀ ਦੇਰ ਤਕ ਰਿਕਾਰਡ ਅਵੇਲੇਬਲ ਨਹੀਂ ਹੋ ਸਕਦਾ ਉਤਨੀ ਦੇਰ ਤੱਕ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਕਿ ਕਿਹੜੀ ਡੇਟ ਤੱਕ ਕਿੰਨੇ ਸਿਲੈਕਟ ਹੋਏ। (ਵਿਘਨ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਚੌਧਰੀ ਰਾਮ ਸਿੰਘ ਨੇ ਪੁਛਿਆ ਸੀ ਕਿ ਹਰੀਜਨ ਕਿੰਨੇ ਲਗਾਏ ਗਏ । ਪਰ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸਾਨੂੰ ਨੋਟਿਸ ਦੇਣ ਫਿਰ ਦੱਸ ਦਿਆਂਗੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੀ ਕੋਈ ਪਰਸੈਂਟੇਜ ਵੀ ਵੇਖਦਾ ਹੈ ਕਿ ਪੂਰੀ ਹੁੰਦੀ ਪਈ ਹੈ ਜਾਂ ਨਹੀਂ ? ਅਤੇ ਹਰੀਜਨ ਰਿਜ਼ਰਵੇਸ਼ਨ ਦੇ ਮੁਤਾਬਿਕ ਲਏ ਜਾ ਰਹੇ ਹਨ ?

**ਮੰਤਰੀ**: ਹਰੀਜਨ ਰਿਜ਼ਰਵੇਸ਼ਨ ਦੇ ਮੁਤਾਬਿਕ ਲਏ ਜਾਂਦੇ ਹਨ । (ਵਿਘਨ) ਜੇ ਨਾ ਲਗੇ ਹੋਣ ਤਾਂ ਉਹ ਜਗ੍ਹਾ ਖਾਲੀ ਰੱਖੀਆਂ ਜਾਂਦੀਆਂ ਹਨ ਅਤੇ ਉਹ ਅੱਗੇ ਲਏ ਜਾਣਗੇ । (ਪ੍ਰਸ਼ੰਸਾ)

---

**Demands of Class IV Government Employees Union, Amritsar**

***1056. Master Chand Singh :** Will the Minister for Education and Revenue be pleased to state whether the Revenue Department received any resolutions from Class IV Government Employees Union, Amritsar containing their demands during the period from, 25th October 1972 to 8th January, 1973, addressed to the Financial Commissioner, Revenue, Punjab, Deputy Secretary to Government, Punjab, Revenue Department, Chandigarh, Commissioner, Jullundur Division, Jullundur and Deputy Commissioner, Jullundur ; if so, their number stating the details of the demands enumerated therein and the action taken by the Government thereon ?

**ਸਰਦਾਰ ਉਮਰਾਓ ਸਿੰਘ** : (ੳ) ਹਾਂ ਜੀ

(ਅ) ਦਸ (10) ਮੰਗਾਂ ਅਤੇ ਇਹਨਾਂ ਉਤੇ ਕੀਤੀ ਕਾਰਵਾਈ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ANNEXURE

| Resolutions | Action taken by Government |
| --- | --- |
| 1. The meeting strongly protested and condemned the Gundaism of the D.C. Office peons Baldev Raj, Joginder Singh, working in the Copying agency and in the court of Shri Dyal Singh, P.C.S., E.M.I.C. Amritsar. They are day by day harassing the Union Workers, under the directions of establishment Branch and Mr. Gulati, G.A.I. as he has posted them on good places. On 25th October, 1972 attacked the Union President and the matter has been already brought to the notice of the learned D.C. Amritsar and the Government. The meeting strongly condemned that so far no action is taken towards it by the D.C. Amritsar. | ਮਾਮਲੇ ਵਿਚ ਇਨਕੁਆਇਰੀ ਕੀਤੀ ਗਈ ਅਤੇ ਮਤੇ ਵਿਚ ਕੀਤੀ ਗਈ ਸ਼ਕਾਇਤ ਨੂੰ ਬੇ ਬੁਨਿਆਦ ਹੋਣ ਕਾਰਨ ਦਾਖ਼ਲ ਦਫਤਰ ਕੀਤਾ ਗਿਆ ਸੀ। ਇਸ ਬਾਰੇ ਯੂਨੀਅਨ ਨੂੰ ਵੀ ਸੂਚਿਤ ਕੀਤਾ ਗਿਆ ਸੀ। |
| 2. The meeting demanded that both the said peons be suspended/transferred under the Public Safety Act. In case no action is taken, the responsibility will lie on the Government. | ਉਪਰ ਦੱਸੇ ਹਾਲਾਤ ਵਿਚ ਕਾਰਵਾਈ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ਹੈ। |
| 3. The General House of the Union strongly condemned the Gundaism of the D.C. Office and protested against law and order in the District court compound under the Public Safety Act. The House appeal to the Chief Minister for immediate enquiry on 25th October, 1972 Mr. Baldev Raj and Joginder Singh peons of the D.C. Office attacked the President of the Union and this matter has already been brought to the notice of D.C., Police and other authorities, but so far no action is taken against the said peons. Day by day the life of the office bearers of this Union is in danger at the hands of the above noted persons. The management of the D.C. Office is not taking any action. Kindly make immediate enquiry into the matter and register the case. | ਮਾਮਲੇ ਵਿਚ ਇਨਕੁਆਇਰੀ ਕਰਵਾਈ ਗਈ ਹੈ। ਇਸ ਸ਼ਕਾਇਤ ਵਿਚ ਕੋਈ ਸਚਾਈ ਨਹੀਂ ਪਾਈ ਗਈ ਹੈ। ਇਸ ਲਈ ਸ਼ਕਾਇਤ ਦਾਖ਼ਲ ਦਫਤਰ ਕਰ ਦਿੱਤੀ ਹੈ ਅਤੇ ਯੂਨੀਅਨ ਨੂੰ ਸੂਚਿਤ ਕਰ ਦਿੱਤਾ ਹੈ। |
| 4. The meeting strongly condemned the illegal and unlawful action of Mr. Dyal Singh P.C.S., Executive Magistrate 1st Class of Amritsar district. Mr. Dayal Singh mis-used his power and authority and filed the proceedings of the executive Committee meetings of the Union held on 27th October, 1972. Whereas he has no authority to file such proceedings of the Union, as the resolutions and the proceedings of the Union, were against Mr. Joginder Singh official of the said Shri Dyal Singh and to save him, the step was taken. The Union demanded from the Chief Secretary, Punjab Government that the power of Mr. Dyal Singh, immdediately be suspended and order for his transfer. | ਮਾਮਲੇ ਵਿਚ ਇਨਕੁਆਇਰੀ ਸ੍ਰੀ ਦਿਆਲ ਸਿੰਘ, ਪੀ. ਸੀ. ਐਸ. ਮੈਜਿਸਟਰੇਟ ਨੇ ਕੀਤੀ ਸੀ, ਸ਼ਕਾਇਤ ਵਿਚ ਕੋਈ ਸਾਰ ਨਾਂ ਹੋਣ ਕਾਰਨ, ਡਿਪਟੀ ਕਮਿਸ਼ਨਰ ਨੇ ਸ਼ਕਾਇਤ ਦਾਖ਼ਲ ਦਫਤਰ ਕਰ ਦਿੱਤੀ ਸੀ। |

[Minister for Education]

5. The meeting demanded from the Revenue Department the Deputy Commissioner Office Amritsar, as to why such step-motherly treatment of tehsil peons is made and they are not provided wtih warm uniforms and only to the head-quarters peons. It is demanded that the warm uniforms be given to them.

ਸਰਕਾਰ ਦੀਆਂ ਵਰਤਮਾਨ ਹਦਾਇਤਾਂ ਅਨੁਸਾਰ ਕੇਵਲ ਗਰਮ ਵਰਦੀਆਂ ਹੈਡ ਕੁਆਟਰ ਵਿਚ ਲੱਗੇ ਸਾਥੀਆਂ ਨੂੰ ਹੀ ਦਿੱਤੀਆਂ ਜਾਂਦੀਆਂ ਹਨ। ਤਹਿਸੀਲ ਵਿਚ ਲੱਗੇ ਸਾਥੀਆਂ ਨੂੰ ਗਰਮ ਵਰਦੀਆਂ ਦੇਣ ਦਾ ਸੁਆਲ ਸਰਕਾਰ ਦੇ ਵਿਚਾਰ ਅਧੀਨ ਹੈ।

---

6. The meeting demanded from the D.C. Office Amritsar and the Revenue Department, Punjab the transfer of all the tehsil Jamandar working in the tehsil agency Amritsar as they are sitting for the last many years.

ਤਹਿਸੀਲ ਏਜੰਸੀ, ਅੰਮ੍ਰਿਤਸਰ ਵਿਖੇ ਕੇਵਲ ਇਕ ਜਮਾਂਦਾਰ ਦੀ ਆਸਾਮੀ ਹੈ। ਇਹ ਕਰਮਚਾਰੀ ਬਦਲੀ ਯੋਗ ਨਹੀਂ ਹੈ। ਫਿਰ ਵੀ ਇਸ ਦੀ ਬਦਲੀ ਬਾਰੇ ਸਾਲਾਨਾ ਬਦ-ਲੀਆਂ ਵਿਚ ਵਿਚਾਰ ਕੀਤਾ ਜਾਵੇਗਾ। ਇਹ-

---

7. The meeting demanded from the D.C. Amritsar that the exchange be made in tehsil and District Headquarter peonsso that the party faction in tehsil may come to an end. Moreover the knowledege of working be obtained by the tehsil peons that of District peons, in the clean administration.

ਇਨ੍ਹਾਂ ਉਤੇ ਸਾਲਾਨਾ ਬਦਲੀਆਂ ਵੇਲੇ ਵਿਚਾਰ ਕੀਤਾ ਜਾਵੇਗਾ।

---

8. The meeting strongly protested that so far no action is taken on the complaint dated 25th October, 1972 against Baldev Raj and Joginder Singh peons of the D.C. Office Amritsar, when so many reminders have been sent. On 28th December, 1972, the deputation of the Union met the worthy D.C. Amritsar and requested to hold an enquiry, at judicial level, but so far no action is taken over it. The Union requested the Government in the interest of law and order to look into the matter personally.

25 ਅਕਤੂਬਰ, 1972 ਨੂੰ ਕੀਤੀ ਸ਼ਿਕਾਇਤ ਵਿਚ ਇਨਕੁਆਇਰੀ ਕਰਵਾਈ ਗਈ ਪਰ ਸ਼ਿਕਾਇਤ ਝੂਠੀ ਹੋਣ ਕਾਰਨ ਦਾਖ਼ਲ ਦਫਤਰ ਕੀਤੀ ਗਈ। ਇਸ ਬਾਰੇ ਯੂਨੀਅਨ ਨੂੰ ਸੂਚਿਤ ਕਰ ਦਿੱਤਾ ਗਿਆ ਸੀ।

---

9. The Union is further requesting to the D.C. Amritsar that the Memorandum given on 28th December, 1972 be looked into and the reply be given parawise and remove the grievances of the Union.

ਇਸ ਮੈਮੋਰੈਂਡਮ ਉਤੇ ਵਿਚਾਰ ਕਿਤਾ ਜਾ ਰਿਹਾ ਹੈ। ਫੈਸਲਾ ਹੋਣ ਤੇ ਯੂਨੀਅਨ ਨੂੰ ਸੂਚਿਤ ਕੀਤਾ ਜਾਵੇਗਾ।

---

10. The meeting strongly proteste d to the D.C. Amritsar that the letters given in the office on 28th December, 1972 are being misplaced inthe office and have not been sent to the Branch concerned. The proper compliance of D.C. orders is not being made by the office and the cases are being delayed. The Union requests the D.C. Amritsar that the Union should be given proper consideration and the full cooperation be made to ease situation and removing their difficuty.

28 ਦਸੰਬਰ, 1972 ਨੂੰ ਯੂਨੀਅਨ ਵਲੋਂ ਦਿੱਤੇ ਪੱਤਰ ਗੁੰਮ ਨਹੀਂ ਹੋਏ ਹਨ, ਬਲਕਿ ਉਹਨਾਂ ਉਤੇ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

---

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ 1972 ਦੇ ਵਿਚ ਜ਼ਿਹੜਾ ਕਲਾਸ ਫੋਰ ਇੰਪਲਾਈਜ਼ ਨੇ ਮੈਮੋਰੈਂਡਮ ਦਿਤਾ ਸੀ ਉਸ ਦੇ ਉਤੇ ਕੋਈ ਵਿਚਾਰ ਹੋ ਗਿਆ ਹੈ ? ਅਤੇ ਕਦ ਤੱਕ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਜਾਣਗੀਆਂ । ਨਾਲ ਹੀ ਮੈਂ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਡੀ. ਸੀ. ਦਫਤਰ ਅੰਮ੍ਰਿਤਸਰ ਦੇ ਦੋ ਚਪੜਾਸੀਆਂ ਨੇ ਯੂਨੀਅਨ ਦੇ ਪ੍ਰੈਜ਼ੀਡੈਂਟ ਦੇ ਉਤੇ ਹਮਲਾ ਕੀਤਾ ਸੀ ਕੀ ਉਸ ਦੀ ਇਨਕੁਆਇਰੀ ਕਰਵਾਉਣਗੇ ?

**ਵਿਦਿਆ ਮੰਤਰੀ** : ਜਿਹੜਾ ਉਨ੍ਹਾਂ ਨੇ ਮੈਮੋਰੰਡਮ ਦਿਤਾ ਸੀ ਉਸ ਦੇ ਵਿਚ ਕੰਪਲੇਂਟ ਦਾ ਵੀ ਜ਼ਿਕਰ ਸੀ । ਮੈਮੋਰੈਂਡਮ ਤੋਂ ਪਹਿਲਾਂ ਕੰਪਲੇਂਟ ਵੀ ਕੀਤੀ ਸੀ । ਪਰ ਜਦ ਠਾਕਰ ਹਰੀ ਚੰਦ ਨੂੰ, ਜੋ ਕਿ ਡਿਸਮਿਸ ਹੈ ਜਿਸ ਵੇਲੇ ਉਸ ਨੂੰ ਕਿਹਾ ਕਿ ਤੂੰ ਸ਼ਹਾਦਤ ਦੇ ਤਾਂ:— (He never turned up and in view of this absence, the complaint could not be pushed through and it has now been filed.

———

**Supply of Stationery to Tubewell opreraters**

***1105. Master Chand Singh** : Will the Minister for Irrigation and Power be pleased to state —

(a) whether the Tubewell Operators working in the Tubewell Deparment in the State are given any stationery articles for use in the official work ; if no , the reasons therefor ;

(b) whether the Government propose to supply stationery articles to them ?

**Shri Gurmail Singh** (a) Yes. Regular Tubewell Operators are supplied bill books, Accounts Books, Copying Pencils, Carbon and Blank papers etc. as and when required by them. No regular supply of stationery is being made to them every month.

(b) There is no proposal to give them regular supply of stationery every month.

[(ੳ) ਹਾਂ ਜੀ । ਨਿਯਮਿਤ ਟਿਊਬਵੈਲ ਉਪਰੇਟਰਾਂ ਨੂੰ ਜ਼ਰੂਰਤ ਅਨੁਸਾਰ ਬਿਲ ਬੁਕਾਂ ਅਕਾਉਂਟਸ ਬੁਕਾਂ, ਪੱਕੀਆਂ ਪੈਂਸਲਾਂ ਅਤੇ ਖਾਲੀ ਕਾਗਜ਼ ਆਦਿ ਦਿਤੇ ਜਾਂਦੇ ਹਨ ਪਰ ਉਹਨਾਂ ਨੂੰ ਸਟੇਸ਼ਨਰੀ ਦੀ ਨਿਯਮਿਤ ਸਪਲਾਈ ਮਹੀਨੇਵਾਰ ਨਹੀਂ ਕੀਤੀ ਜਾਂਦੀ ਹੈ ।

(ਅ) ਟਿਊਬ ਵੈਲ ਉਪਰੇਟਰਾਂ ਨੂੰ ਮਹੀਨੇ ਵਾਰ ਨਿਯਮਤਿ ਸਟੇਸ਼ਨਰੀ ਦੇਣ ਦੀ ਕੋਈ ਪਤ-ਪੋਜ਼ਲ ਨਹੀਂ ਹੈ ।]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਜ਼ਰੂਰਤ ਅਨੁਸਾਰ ਬਿਲ ਬੁਕਾਂ, ਅਕਾਉਂਟਸ ਬੁਕਾਂ, ਪੱਕੀਆਂ ਪੈਂਸਲਾਂ ਤੇ ਖਾਲੀ ਕਾਗਜ਼ ਆਦਿ ਦਿਤੇ ਜਾਂਦੇ ਹਨ। ਉਨ੍ਹਾਂ ਨੂੰ ਖਾਲੀ ਕਾਗਜ਼ ਅਤੇ ਪੈਂਸਲਾਂ ਨਹੀਂ ਦਿਤੀਆਂ ਜਾਂਦੀਆਂ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਕੰਮ ਬਹੁਤ ਰਹਿੰਦਾ ਹੈ । ਉਨ੍ਹਾਂ ਨੇ ਬਹੁਤ ਕੰਮ ਕਰਨਾ ਹੁੰਦਾ ਹੈ ਇਸ ਲਈ ਸਟੇਸ਼ਨਰੀ ਪੂਰੀ ਦਿਤੀ ਜਾਣੀ ਚਾਹੀਦੀ ਹੈ । (ਵਿਘਨ) ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਪਟਵਾਰੀਆਂ ਨੂੰ ਜਿੰਨੀ ਸਟੇਸ਼ਨਰੀ ਮਹੀਨੇਵਾਰ ਦਿਤੀ ਜਾਂਦੀ ਹੈ ਕੀ ਉਸੇ ਤਰ੍ਹਾਂ ਇਨ੍ਹਾਂ ਨੂੰ ਸਟੇਸ਼ਨਰੀ ਦੇਣਗੇ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ ਤਾਂ ਪਹਿਲਾਂ ਦੱਸਿਆ ਹੈ ਕਿ ਲੋੜ ਦੇ ਮੁਤਾਬਿਕ ਅਸੀਂ ਉਨ੍ਹਾਂ ਨੂੰ ਦਿੰਦੇ ਹਾਂ।

**ਸ੍ਰੀ ਸਪੀਕਰ** : ਜੇ ਦਿੰਦੇ ਹੋ ਤਾਂ ਫਿਰ ਵੀ ਕਹੋ ਕਿ ਅਸੀਂ ਦੇ ਦਿਆ ਕਰਾਂਗੇ (ਹਾਸਾ) (ਵਿਘਨ) (If you supply stationery, you should at least say that you would continue supplying it.) (*Laughter*) (*Interruption*)

**ਮੰਤਰੀ** : ਜਿੰਨੀ ਲੋੜ ਹੋਵੇਗੀ ਉਸ ਦੇ ਮੁਤਾਬਿਕ ਦਿਆ ਕਰਾਂਗੇ।

---

**Legal aid for persons belonging to the Scheduled Castes.**

***1655 Sardar Basant Singh Khalsa** : Will the Minister for Irrigation and Power be pleased to state.—

(a) Whether it is a fact that Government had decided to grant legal aid to the persons belonging to the Scheduled Castes;

(b) the number of cases in district Ludhiana to whom the said aid has so far been given stating the name of the beneficiaries;

(c) Whether it is a fact that a cheque of Rs. 150 is lying pending unpaid since long, with the District Welfare Officer, Ludhiana; if so, the reasons therefor;

(d) the date of receipt of the said cheque by the said officer and the name of the beneficiary?

**Shri Gurmail Singh** (a) Yes.

(b) 19. A statement containing the names of beneficiaries is laid on the table of the House.

(c) Yes. The beneficiary was called by the District Welfare Officer, Ludhiana to receive the payment but he did not turn up.

(d) 23-1-73 Shri Lal Singh, son of Bishan Singh.

[(ੳ) ਜੀ ਹਾਂ।

(ਅ) 19. ਲਾਭ ਪ੍ਰਾਪਤੀਆਂ ਦੇ ਨਾਉਂ ਦੀ ਸੂਚੀ ਹਾਊਸ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ੲ) ਜੀ ਹਾਂ ਲਾਭ ਪਾਤਰੀ ਨੂੰ ਜ਼ਿਲ੍ਹਾ ਭਲਾਈ ਅਫਸਰ ਲੁਧਿਆਣਾ ਨੇ ਰਕਮ ਲੈਣ ਲਈ ਬੁਲਾਇਆ ਸੀ ਪਰ ਉਹ ਨਹੀਂ ਆਇਆ।

(ਸ) 23 ਜਨਵਰੀ, 1973। ਸ੍ਰੀ ਲਾਲ ਸਿੰਘ, ਪੁਤਰ ਸ੍ਰੀ ਬਿਸ਼ਨ ਸਿੰਘ।]

ਕਾਨੂੰਨੀ ਸਹਾਇਤਾ ਸਕੀਮ ਅਧੀਨ ਲਾਭਪਾਤਰੀਆਂ ਦੀ ਲਿਸਟ, ਜ਼ਿਲ੍ਹਾ ਲੁਧਿਆਣਾ

List of beneficiaries under I "Legal Aid" scheme District Ludhiana.

| ਲੜੀ ਨੰ: | ਲਾਭਪਾਤਰੀਆਂ / ਵਕੀਲ ਦਾ ਨਾਂ | Serial No. | Name of beneficiary/ Lawyer |
|---|---|---|---|
| 1. | ਸ੍ਰੀ ਛੱਜੂ ਰਾਮ | 1. | Shri Chhajju Ram |
| 2. | ਸ੍ਰੀ ਇੰਦਰ ਸਿੰਘ | 2. | Shri Inder Singh |
| 3. | ਸ੍ਰੀ ਇੰਦਰ ਸਿੰਘ | 3. | Shri Inder Singh |
| 4. | ਸ੍ਰੀ ਚਨਣ ਬੌਰੀਆ | 4. | Shri Chanan Bauria |
| 5. | ਸ੍ਰੀ ਗੁਰਦਿਆਲ ਸਿੰਘ | 5. | Shri Gurdial Singh |
| 6. | ਸ੍ਰੀ ਪੁਨੂੰ, ਪੁਤਰ ਸੰਤੂ | 6. | Shri Punnu son of Santu |
| 7. | ਸ੍ਰੀ ਅਮਰ ਨਾਥ | 7. | Shri Amar Nath |
| 8. | ਸ੍ਰੀ ਬੀਰੂ ਰਾਮ | 8. | Shri Biru Ram |
| 9. | ਸ੍ਰੀ ਮਸਤਾਨ ਸਿੰਘ | 9. | Shri Mastan Singh |
| 10. | ਸ੍ਰੀ ਇੰਦਰ ਸਿੰਘ | 10. | Shri Inder Singh |
| 11. | ਸ੍ਰੀ ਦਲੀਪ ਸਿੰਘ | 11. | Shri Dalip Singh |
| 12. | ਸ੍ਰੀ ਬੀਰੂ ਰਾਮ | 12. | Shri Biru Ram |
| 13. | ਸ੍ਰੀ ਹਰਭਜਨ ਸਿੰਘ | 13. | Shri Harbhajan Singh |
| 14. | ਸ੍ਰੀ ਫੁਮਨ ਸਿੰਘ | 14. | Shri Phuman Singh |
| 15. | ਸ੍ਰੀ ਫੁਮਨ ਸਿੰਘ | 15. | Shri Phuman Singh |
| 16. | ਸ੍ਰੀ ਪ੍ਰੇਮ ਚੰਦ ਗੁਪਤਾ ਐਡਵੋਕੇਟ | 16. | Shri Prem Chand Gupta, Advocate |
| 17. | ਸ੍ਰੀ ਅਰਜਨ, ਪੁੱਤਰ ਇਸ਼ਰ | 17. | Shri Arjun, son of Isher. |
| 18. | ਸ੍ਰੀ ਪੂਰਨ ਚੰਦ, ਪੁੱਤਰ ਰੁਲੀਆ | 18. | Shri Puran Chand, son of Shri Rulia. |
| 19. | ਸ੍ਰੀ ਲਾਲ ਸਿੰਘ, ਪੁੱਤਰ ਬਿਸ਼ਨ ਸਿੰਘ | 19. | Shri Lal Singh, son of Shri Bishan Singh. |

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਹ ਜਿਹੜਾ ਵਜ਼ੀਰ ਸਾਹਿਬ ਨੇ ਦੱਸਿਆ ਹੈ ਲਾਲ ਸਿੰਘ ਨੂੰ ਜ਼ਿਲ੍ਹਾ ਭਲਾਈ ਅਫਸਰ, ਲੁਧਿਆਣਾ ਨੇ ਰਕਮ ਲੈਣ ਲਈ ਬੁਲਾਇਆ ਸੀ ਪਰ ਉਹ ਟਰਨ ਅਪ ਨਹੀਂ ਹੋਇਆ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਬਿਲਕੁਲ ਗਲਤ ਆਖਿਆ ਹੈ। ਇਹ ਲਾਲ ਸਿੰਘ ਨੇ ਐਸ. ਡੀ. ਐਮ, ਲੁਧਿਆਣਾ ਅਤੇ ਇਨ੍ਹਾਂ ਦੇ ਮਹਿਕਮੇ ਦੇ ਡਿਪਟੀ ਡਾਇਰੈਕਟਰ ਅਤੇ ਪੁਲਿਸ ਇਨਸਪੈਕਟਰ ਸਰਦਾਰ ਰੇਸ਼ਮ ਸਿੰਘ ਨੂੰ ਇਸ ਦੇ ਖਿਲਾਫ ਕਈ ਗਬਨ ਦੀਆਂ ਅਤੇ ਹੋਰ ਸ਼ਿਕਾਇਤ ਕੀਤੀ ਅਤੇ ਉਸ ਅਫਸਰ ਨੇ ਆਖਿਆ ਕਿ ਤੁਸੀਂ ਕਰ ਲਓ ਸ਼ਿਕਾਇਤ, ਤੁਹਾਨੂੰ ਪੈਸੇ ਨਹੀਂ ਦੇਣੇ। ਮਨਿਸਟਰ ਸਾਹਿਬ ਦੱਸਣਗੇ ਕਿ ਕੀ ਇਹ ਸੱਚ ਹੈ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਗੱਲ ਆਖੀ ਹੈ ਉਸ ਦਾ ਮੈਨੂੰ ਪਤਾ ਨਹੀਂ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਪਿੰਡ ਦੀ ਧਰਮਸ਼ਾਲਾ ਵਾਸਤੇ 5,500 ਰੁਪਏ 1971 ਵਿਚ ਸੈਂਕਸ਼ਨ ਹੋਏ ਸਨ । ਪਹਿਲੀ ਕਿਸ਼ਤ 1,375 ਰੁਪਏ ਦੀ ਸਰਦਾਰ ਲਾਲ ਸਿੰਘ ਲੈ ਗਿਆ ਫਿਰ ਉਸ ਦੇ ਬਾਦ ਦੂਜੀ ਅਤੇ ਫਿਰ ਤੀਜੀ ਕਿਸ਼ਤ ਲੈ ਗਿਆ । ਜਿਹੜਾ ਰੁਪਿਆ ਦਿਤਾ ਹੈ ਉਸ ਪਹਿਲੀ ਕਿਸ਼ਤ ਦਾ ਹਿਸਾਬ ਦਫਤਰ ਵਾਲੇ ਮੰਗਦੇ ਹਨ ਤਾਂ ਡਰਦਾ ਮਾਰਾ ਦਫਤਰ ਵਿਚ ਉਹ ਨਹੀਂ ਜਾਂਦਾ ਕਿ ਮੇਰੇ ਕੋਲੋਂ ਵੈਲਫੇਅਰ ਅਫਸਰ ਅਕਾਊਂਟਸ ਮੰਗੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਭਾਵੇਂ ਜ਼ਿਲ੍ਹਾ ਲੁਧਿਆਣਾ ਹੈ ਤੇ ਭਾਵੇਂ ਸਾਰਾ ਪੰਜਾਬ ਹੈ, ਇਸ ਸਕੀਮ ਹੇਠਾਂ ਬਹੁਤ ਘੱਟ ਲੋਕਾਂ ਨੂੰ ਫਾਇਦਾ ਮਿਲਿਆ ਹੈ । ਕੀ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰਕੇ ਇਸ ਸਕੀਮ ਦੇ ਵਿਚ ਸੁਧਾਰ ਕਰਨਗੇ ਤਾਂ ਕਿ ਲੋਕਾਂ ਨੂੰ ਫਾਇਦਾ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜੇ ਇਨ੍ਹਾਂ ਕੋਲ ਕੋਈ ਚੰਗੀ ਸੁਜੈਸ਼ਨ ਹੈ ਤਾਂ ਦੇ ਦੇਣ, ਮੈਂ ਗੌਰ ਕਰ ਲਵਾਂਗਾ ।

-----

## District Welfare Officers

*1656. **Sardar Basant Singh Khalsa**: Will the Minister for Irrigation and Power be pleased to state —

(a) whether the Government has granted gazetted rank to all the District Welfare Officers of Punjab ;

(b) whether it is a fact that the District Welfare Officers who have been granted gazetted rank are expected to be graduates if so the number of District Welfare Officers in the State possessing the requisite qualifications ;

(c) the number of graduates who are working as Tehsil Welfare Officers in the State at present ;

(d) whether any graduate working as Tehsil Welfare Officer has been promoted or selected as District Welfare Officer in the gazetted rank ;

(e) whether any *ad hoc* appointment as District Welfare Officer has been made in the State of persons without possessing the required qualifications ; if so, the reasons therefor ?

**Shri Gurnail Singh** : (a) Yes, except one whose case is under consideration.

(b) Yes, in case of direct recruits only. The number of graduate District Welefare Officer is six (6).

(c) 9.

(d) No.

(e) No direct appointment of District Welfare Officer has been made. Non-graduate Tehsil Welfare Officers have been promoted as District Welfare Officers on temporary/*ad hoc* basis keeping in view their seniority and merits. A non-graduate is eligible for promotion to the post of District Welfare Officer.

---

[(ੳ) ਹਾਂ ਜੀ। ਸਵਾਏ ਇਕ ਦੇ ਜਿਸ ਦਾ ਕੇਸ ਵਿਚਾਰ ਅਧੀਨ ਹੈ।

(ਅ) ਹਾਂ ਜੀ, ਕੇਵਲ ਸਿੱਧੀ ਭਰਤੀ ਦੇ ਕੇਸਾਂ ਵਿਚ। ਗਰੈਜੂਏਟ ਜ਼ਿਲਾ ਭਲਾਈ ਅਫਸਰਾਂ ਦੀ ਗਿਣਤੀ ਛੇ (6) ਹੈ।

(ੲ) ਨੌਂ (9)

(ਸ) ਨਹੀਂ ਜੀ।

(ਹ) ਕੋਈ ਜ਼ਿਲਾ ਭਲਾਈ ਅਫਸਰ ਸਿੱਧਾ ਭਰਤੀ ਨਹੀਂ ਕੀਤਾ ਗਿਆ। ਨਾਨ ਗਰੈਜੂਏਟ ਤਹਿਸੀਲ ਭਲਾਈ ਅਫਸਰਾਂ ਨੂੰ ਉਨ੍ਹਾਂ ਦੀ ਸੀਨੀਅਰਤਾ ਤੇ ਯੋਗਤਾ ਨੂੰ ਮੁੱਖ ਰਖ ਕੇ ਆਰਜ਼ੀ/ਤੱਦ ਅਰਥ ਤੌਰ ਤੇ ਜ਼ਿਲਾ ਭਲਾਈ ਅਫਸਰ ਦੀ ਆਸਾਮੀ ਤੇ ਤਰੱਕੀ ਦਿੱਤੀ ਗਈ ਹੈ। ਇਕ ਨਾਨ ਗਰੈਜੂਏਟ ਜ਼ਿਲ੍ਹਾ ਭਲਾਈ ਅਫਸਰ ਦੀ ਆਸਾਮੀ ਤੇ ਤਰੱਕੀ ਲੈਣ ਦੇ ਯੋਗ ਹੈ।]

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਇਹ ਜਿਹੜੇ ਨਾਨ-ਗਰੈਜੂਏਟ ਤਹਿਸੀਲ ਵੈਲਫੇਅਰ ਅਫਸਰ ਉਥੇ ਕੰਮ ਕਰਦੇ ਹਨ ਉਨਾਂ ਨੂੰ ਜਦੋਂ ਪ੍ਰੋਮੋਟ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਨੂੰ ਤੁਸੀਂ ਟੈਮਪ੍ਰੇਰੀ ਕਿਉਂ ਕਰਦੇ ਹੋ, ਪੱਕੇ ਤੌਰ ਤੇ ਕਿਉਂ ਨਹੀਂ ਕਰਦੇ ? ਜੇ ਉਹ ਟੈਮਪ੍ਰੇਰੀ ਪ੍ਰੋਮੋਟ ਕਰਦੇ ਹੋ ਤਾਂ ਕੀ ਉਨ੍ਹਾਂ ਨੂੰ ਗਜ਼ਟਿਡ ਰੈਂਕ ਮਿਲਦਾ ਹੈ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਜਿਸ ਵੇਲੇ ਪੱਕੀ ਤਰ੍ਹਾਂ ਪ੍ਰੋਮੋਟ ਹੋਣਗੇ ਤਾਂ ਉਨ੍ਹਾਂ ਨੂੰ ਗਜ਼ਟਿਡ ਰੈਂਕ ਦੇ ਦੇਵਾਂਗੇ।

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਕੋਈ ਅਫਸਰ ਚਾਹੇ ਟੈਮਪ੍ਰੇਰੀ ਪ੍ਰੋਮੋਟ ਹੋਵੇ ਜਾਂ ਪ੍ਰਮਾਨੈਂਟ ਉਸ ਦੇ ਕੱਚੇ ਪੱਕੇ ਦਾ ਸਵਾਲ ਨਾ ਦੇਖ ਕੇ ਉਸ ਨੂੰ ਗਜ਼ਟਿਡ ਅਫਸਰਾਂ ਵਾਲੇ ਅਧਿਕਾਰ ਜੋ ਉਸ ਦੇ ਬਣਦੇ ਹਨ ਦਿਤੇ ਜਾਂਦੇ ਹਨ। ਤਹਿਸੀਲ ਵੈਲਫੇਅਰ ਅਫਸਰ ਜਿਹੜੇ ਟੈਮਪ੍ਰੇਰੀ ਤੌਰ ਤੇ ਸਾਲ ਸਾਲ ਦੋ ਦੋ ਸਾਲ ਤੋਂ ਪ੍ਰੋਮੋਟ ਹੋਏ ਹੋਏ ਹਨ ਉਨ੍ਹਾਂ ਨੂੰ ਤੁਸੀਂ ਕਨਫਰਮ ਕਰੋ ਜਾਂ ਨਾ ਕਰੋ, ਉਨ੍ਹਾਂ ਨੂੰ ਗਜ਼ਟਿਡ ਅਫਸਰਾਂ ਦੇ ਅਧਿਕਾਰ ਕਿਉਂ ਨਹੀਂ ਮਿਲਦੇ ?

**ਮੰਤਰੀ** : ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਐਸਾ ਕੇਸ ਹੈ ਤਾਂ ਦਸਣ, ਮੈਂ ਕਨਸਿਡਰ ਕਰ ਲਵਾਂਗਾ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਅਫਸਰਾਂ ਨੂੰ ਤੁਸੀਂ ਗਜ਼ਟਿਡ ਰੈਂਕ ਦੇ ਦਿਤੇ ਅਤੇ ਇਹ ਕੰਮ ਵੀ ਬਹੁਤ ਕਰਦੇ ਹਨ ਪਰ ਜੇ ਇਨ੍ਹਾਂ ਨੂੰ ਟਰਾਂਸਪੋਰਟ ਦੀ ਸਹੂਲਤ ਦਿਤੀ ਜਾਵੇ ਤਾਂ ਇਹ ਹੋਰ ਜ਼ਿਆਦਾ ਕੰਮ ਕਰ ਸਕਦੇ ਹਨ, ਕੀ ਇਸ ਤੇ ਕੋਈ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਅਫਸਰਾਂ ਕੋਲ ਕੰਮ ਵਧੀਕ ਹੋ ਗਿਆ ਹੈ ਅਤੇ ਇਸ ਸੋਸ਼ਲ ਵੈਲਫੇਅਰ ਦੀ ਮੱਦ ਵੱਲੋਂ ਇਸ ਗੌਰਮਿੰਟ ਨੇ ਕਾਫੀ ਰੁਪਿਆ ਵਧਾਇਆ ਹੈ। ਇਸ ਕੰਮ ਦੇ ਵਧਣ ਕਰਕੇ ਅਸੀਂ ਇਨ੍ਹਾਂ ਅਫਸਰਾਂ ਨੂੰ ਟਰਾਂਸਪੋਰਟ ਫੈਸਿਲਟੀਜ਼ ਦੇਣ ਤੇ ਵਿਚਾਰ ਕਰ ਰਹੇ ਹਾਂ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਆਜ਼ਾਦ ਸਾਹਿਬ ਨੂੰ ਕਿ ਕੋਈ ਕੇਸ ਹੈ ਤਾਂ ਦੱਸੋ, ਮੈਂ ਕਨਸਿਡਰ ਕਰ ਲਵਾਂਗਾ । ਕੀ ਇਹ ਗੱਲ ਦਰੁਸਤ ਨਹੀਂ ਕਿ ਜਿਹੜੇ ਤਹਿਸੀਲ ਵੈਲਫੇਅਰ ਅਫਸਰ ਪ੍ਰੋਮੋਟ ਹੋ ਕੇ ਡਿਸਟ੍ਰਿਕਟ ਵੈਲਫੇਅਰ ਅਫਸਰ ਬਣਦੇ ਹਨ ਤਾਂ ਉਹ ਕਾਫੀ ਸੀਨੀਅਰ ਹੁੰਦੇ ਹਨ ਅਤੇ ਉਨ੍ਹਾਂ ਨੇ 5-5, 7-7 ਸਾਲ ਬਤੌਰ ਤਹਿਸੀਲ ਵੈਲਫੇਅਰ ਅਫਸਰ ਕੰਮ ਕੀਤਾ ਹੁੰਦਾ ਹੈ ਪਰ ਜਦੋਂ ਉਨ੍ਹਾਂ ਨੂੰ ਗਜ਼ਟਿਡ ਪੋਸਟਾਂ ਦੇ ਅਗੇਂਸਟ ਟੈਮਪ੍ਰੇਰੀ ਪ੍ਰੋਮੋਟ ਕੀਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਿਉਂ ਨਹੀਂ ਗਜ਼ਟਿਡ ਬਣਾਇਆ ਜਾਂਦਾ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ ਜੇ ਇਨ੍ਹਾਂ ਦੀ ਨਜ਼ਰ ਵਿਚ ਕੋਈ ਐਸਾ ਕੇਸ ਹੈ ਤਾਂ ਦੱਸਣ, ਉਸ ਤੇ ਵਿਚਾਰ ਕਰ ਲਵਾਂਗੇ । ਜਦੋਂ ਤਹਿਸੀਲ ਵੈਲਫੇਅਰ ਅਫਸਰ ਪ੍ਰੋਮੋਟ ਹੁੰਦੇ ਹਨ ਤਾਂ ਉਸ ਦੀ ਸਰਵਿਸ, ਸਰਵਿਸ ਰਿਕਾਰਡ ਅਤੇ ਸਾਰਾ ਕੁਝ ਦੇਖ ਕੇ ਪ੍ਰੋਮੋਟ ਕੀਤਾ ਜਾਂਦਾ ਹੈ । (ਵਿਘਨ)

**ਸ੍ਰੀ ਸਪੀਕਰ** : ਸਵਾਲ ਤਾਂ ਬੜਾ ਸਿੱਧਾ ਹੈ ਜੇ ਉਹ ਗਜ਼ਟਿਡ ਅਫਸਰਾਂ ਦੇ ਅਗੇਂਸਟ ਪ੍ਰੋਮੋਟ ਹੁੰਦੇ ਹਨ ਤਾਂ ਉਹ ਪ੍ਰੋਮੋਟ ਹੋ ਕੇ ਸਿਧੇ ਗਜ਼ਟਿਡ ਅਫਸਰ ਹੋਣੇ ਚਾਹੀਦੇ ਹਨ । (The question is quite simple. The officials who are promoted against the resultant vacancies of gazetted officers, should become gazetted officers on promotion to such posts.)

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਉਹ ਗਜ਼ਟਿਡ ਹੁੰਦੇ ਹਨ, ਜੇ ਕੋਈ ਕਸਰ ਹੈ ਤਾਂ ਉਹ ਦੱਸ ਦੇਣ, ਮੇਰੇ ਨੋਟਿਸ ਵਿਚ ਲੈ ਆਉਣ ਮੈਂ ਗੌਰ ਕਰ ਲਵਾਂਗਾ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿੰਨੇ ਤਹਿਸੀਲ ਵੈਲਫੇਅਰ ਅਫਸਰ ਪ੍ਰੋਮੋਟ ਕਰਕੇ ਡਿਸਟ੍ਰਿਕਟ ਵੈਲਫੇਅਰ ਅਫਸਰ ਬਣਾਏ ਹਨ ਅਤੇ ਉਨ੍ਹਾਂ ਵਿਚੋਂ ਕਿੰਨੇ ਹਨ ਜਿਨ੍ਹਾਂ ਨੂੰ ਗਜ਼ਟਿਡ ਬਣਾਇਆ ਹੈ ਔਰ ਕਿੰਨੇ ਹਨ ਜਿੰਨਾ ਨੂੰ ਗਜ਼ਟਿਡ ਨਹੀਂ ਬਣਾਇਆ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ ਜੇ ਇਨ੍ਹਾਂ ਨੇ ਪੁਛਣਾ ਹੋਵੇ ਤਾਂ ਪੁਛ ਸਕਦੇ ਹਨ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਪੁਛਿਆ ਹੀ ਹੈ ਮੈਂ ਕੋਈ ਅਲਫ ਲੈਲਾ ਦੀ ਕਹਾਣੀ ਤਾਂ ਨਹੀਂ ਸੁਣਾ ਰਿਹਾ ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਹੁਣੇ ਹੀ ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਅਸੀਂ ਇਨ੍ਹਾਂ ਵੈਲਫੇਅਰ ਅਫਸਰਾਂ ਨੂੰ ਟਰਾਂਸਪੋਰਟ ਦੀ ਸਹੂਲਤ ਦੇਣ ਤੇ ਵਿਚਾਰ ਕਰ ਰਹੇ ਹਾਂ । ਇਨ੍ਹਾਂ ਨੇ ਡਿਸਟ੍ਰਿਕਟ ਵੈਲਫੇਅਰ ਅਫਸਰ ਗਜ਼ਟਿਡ ਬਣਾ ਦਿਤੇ ਅਤੇ ਉਨਾਂ ਨੂੰ ਕਲਾਸ ਟੂ ਦੇ ਦਿਤੀ ਪਰ ਉਨ੍ਹਾਂ ਦਾ ਜਿਹੜਾ ਗਰੇਡ ਹੈ ਉਹ ਬਾਕੀਆਂ ਗਜ਼ਟਿਡ ਅਫਸਰਾਂ ਤੋਂ ਬਹੁਤ ਘੱਟ ਹੈ । ਉਨ੍ਹਾਂ ਦਾ ਗਰੇਡ 250-25-550 ਹੈ ਜਦੋਂ ਕਿ ਦੂਜਿਆਂ ਅਫਸਰਾਂ ਦਾ 350-30-650 ਹੈ । ਕੀ ਇਸੇ ਤਰਾਂ ਟਰਾਂਸਪੋਰਟ ਦੇ ਕੰਮ ਵਿਚ ਤਾਂ ਨਹੀਂ ਕਰਨਗੇ ਕਿ ਬਾਕੀ ਅਫਸਰਾਂ ਕੋਲ ਜੀਪਾਂ ਹਨ ਅਤੇ ਇਨਾਂ ਨੂੰ ਮੋਟਰ ਸਾਈਕਲ ਹੀ ਦੇ ਦਿਤੇ ਜਾਣ ? (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਗਰੇਡ ਦਾ ਸਵਾਲ ਹੈ, ਇਹ ਜਿਹੜਾ ਮਸਲਾ ਹੈ ਇਹ ਵੀ ਵਿਚਾਰ ਅਧੀਨ ਹੈ । ਟਰਾਂਸਪੋਰਟ ਵਾਲੀ ਗੱਲ ਤੇ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਇਸ ਤੇ ਅਸੀਂ ਵਿਚਾਰ ਕਰ ਰਹੇ ਹਾਂ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਵੈਲਫੇਅਰ ਅਫਸਰ ਹਨ ਇਹ ਬਹੁਤ ਸੋਹਣਾ ਕੰਮ ਕਰਦੇ ਹਨ ਅਤੇ ਇਨ੍ਹਾਂ ਨੂੰ ਗਜ਼ਟਿਡ ਅਫਸਰ ਵੀ ਬਣਾਇਆ ਹੈ ਔਰ ਇਹ ਜਦੋਂ ਹਰੀਜਨਾਂ ਦੇ ਅਤੇ ਸ਼ੈਡੂਲਡ ਕਲਾਸਾਂ ਦੇ ਸਰਟੀਫਿਕੇਟ ਤਸਦੀਕ ਕਰਦੇ ਹਨ ਤਾਂ ਇਸ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ ਅਤੇ ਐਮ. ਐਲ. ਏ. ਨੂੰ ਨਾਲ ਜਾਣਾ ਪੈਂਦਾ ਹੈ । ਫਿਰ ਇਹ ਕਾਹਦੇ ਲਈ ਗਜ਼ਟਿਡ ਅਫਸਰ ਬਣਾਏ ਹਨ ਜੇ ਇਨ੍ਹਾਂ ਦੇ ਤਸਦੀਕ ਕੀਤੇ ਸਰਟੀਫੀਕੇਟਾਂ ਦੀ ਡੀ. ਸੀ. ਵਗੈਰਾ ਪ੍ਰਵਾਹ ਨਹੀਂ ਕਰਦੇ ਅਤੇ ਉਹ ਡਿਸਟ੍ਰਿਕਟ ਵੈਲਫੇਅਰ ਅਫਸਰ ਨੂੰ ਨਹੀਂ ਮੰਨਦੇ, ਇਹ ਕੀ ਵਜ੍ਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਤਅੱਲੁਕ ਹੈ ਡਿਸਟ੍ਰਿਕਟ ਵੈਲਫੇਅਰ ਅਫਸਰਾਂ ਦੀ ਅਟੈਸਟੇਸ਼ਨ ਦਾ, ਇਸ ਦੇ ਲਈ ਹਰੀਜਨਾਂ ਜਾਂ ਸ਼ੈਡੂਲਡ ਕਾਸਟ ਜਾਂ Backward class ਦੇ ਸਰਟੀਫਿਕੇਟ ਜਾਂ ਹੋਰ ਕਿਸੇ ਕਿਸਮ ਦੇ ਸਰਟੀਫੀਕੇਟ ਦੇ ਲਈ ਪਹਿਲਾਂ ਉਨ੍ਹਾਂ ਨੂੰ ਪਾਵਰਾਂ ਘੱਟ ਸਨ ਫਿਰ ਉਨਾਂ ਨੂੰ ਪਾਵਰਾਂ ਦਿਤੀਆਂ ਗਈਆਂ ਕਿ ਉਹ ਅਟੈਸਟ ਕਰ ਸਕਦਾ ਹੈ । ਹੁਣ ਕੋਈ ਵੀ ਸਰਟੀਫੀਕੇਟ ਜਿਹੜਾ ਹਰੀਜਨਾਂ ਜਾਂ ਸ਼ੈਡੂਲਡ ਕਾਸਟਸ ਨੂੰ ਡਿਸਟ੍ਰਿਕਟ ਵੈਲਫੇਅਰ ਅਫਸਰ ਦਾ ਦਿਤਾ ਹੋਵੇ, ਜੇ ਕੋਈ ਪੰਜਾਬ ਸਰਕਾਰ ਦਾ ਅਫਸਰ ਨਾ ਮੰਨੇ ਤਾਂ ਉਸ ਨਾ ਮੰਨਣ ਵਾਲੇ ਅਫਸਰ ਦੇ ਖਿਲਾਫ ਅਸੀਂ ਸਖਤ ਐਕਸ਼ਨ ਲਵਾਂਗੇ । (ਥੰਪਿੰਗ) ਇਹ ਸਰਕਾਰ ਵੱਲੋਂ ਇਨਸਟਰੱਕਸ਼ਨਜ਼ ਬਹੁਤ ਜਲਦੀ ਜਾ ਰਹੀਆਂ ਹਨ ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਜਿਹੜੇ ਤਹਿਸੀਲ ਵੈਲਫੇਅਰ ਅਫਸਰ ਹਨ ਜਿਨਾਂ ਨੂੰ ਮਹਿਕਮਾ ਭਰਤੀ ਕਰਦਾ ਹੈ ਉਹ ਸਾਰੇ ਦੇ ਸਾਰੇ ਸ਼ੈਡੂਲਡ ਕਾਸਟਸ ਹੁੰਦੇ ਹਨ ਅਤੇ ਹੋਰ ਕਿਸੇ ਬਰਾਦਰੀ ਦੇ ਨਹੀਂ ਹੁੰਦੇ । (ਵਿਘਨ) ਸਪੀਕਰ ਸਾਹਿਬ, ਮੈਨੂੰ ਇਹ ਖਦਸ਼ਾ ਹੈ ਕਿ ਕਿਧਰੇ ਸੈਕਟਰੀਏਟ ਵਾਲੇ ਉਨ੍ਹਾਂ ਨੂੰ ਜਦੋਂ ਗਜ਼ਟਿਡ ਅਫਸਰ ਬਣਨ ਦਾ ਮੌਕਾ ਮਿਲਦਾ ਹੈ ਤਾਂ ਕਿਧਰੇ ਮਾੜੀ ਧਾਰ ਤਾਂ ਨਹੀਂ ਚਲਾਉਂਦੇ ? ਮੈਂ ਪੁਛਣਾ ਚਾਹੁੰਦਾ ਹਾਂ ਵਜ਼ੀਰ ਸਾਹਿਬ ਤੋਂ ਕਿ ਇਹ ਗਜ਼ਟਿਡ ਅਫਸਰ ਕਿਉਂ ਨਹੀਂ ਬਣਾਉਂਦੇ ਕੀ ਇਸ ਦੇ ਲਈ ਸੈਕਟਰੀਏਟ ਦੀ ਮਾੜੀ ਧਾਰ ਤਾਂ ਨਹੀਂ ? (ਵਿਘਨ)

ਸਪੀਕਰ ਸਾਹਿਬ, ਜਦੋਂ ਉਨਾਂ ਨੂੰ ਪਰਮੋਸ਼ਨ ਦਿਤੀ ਜਾਂਦੀ ਹੈ. ਉਨਾਂ ਦੀ ਸੀਨੀਆਰਟੀ ਦੇਖੀ ਜਾਂਦੀ ਹੈ, ਉਨ੍ਹਾਂ ਦਾ ਕੰਮ ਵੇਖਿਆ ਜਾਂਦਾ ਹੈ ਅਤੇ ਹੋਰ ਸਭ ਕੁਝ ਵੇਖਿਆ ਜਾਂਦਾ ਹੈ । ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਵੀ ਕਿਸੇ ਆਦਮੀ ਨੂੰ ਪਰੋਮੋਟ ਕਰੋ ਉਸ ਨੂੰ ਉਸੇ ਵੇਲੇ ਹੀ ਗਜ਼ਟਿਡ ਕਰ ਦੇਣਾ ਚਾਹੀਦਾ ਹੈ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਦਰੁਸਤ ਹੈ ਕਿ ਜਿਸ ਵੇਲੇ ਵੀ ਕੋਈ ਬੰਦਾ ਪਰਮੋਟ ਕੀਤਾ ਜਾਂਦਾ ਹੈ ਤਾਂ ਉਸ ਵੇਲੇ ਉਸ ਦਾ ਰਿਕਾਰਡ ਐਕਸਪੀਰੀਐਂਸ ਸਭ ਕੁਝ ਵੇਖਿਆ ਜਾਂਦਾ ਹੈ ਜਿਸ ਦਾ ਹੱਕ ਬਣਦਾ ਹੈ ਉਸ ਨੂੰ ਹੀ ਪਰਮੋਟ ਕੀਤਾ ਜਾਂਦਾ ਹੈ । ਦੂਸਰਾ ਜਿਹੜਾ ਮਾਸਟਰ ਜੀ ਦਾ ਖਦਸ਼ਾ ਹੈ ਉਹ ਵੀ ਦਰੁਸਤ ਹੈ, ਉਨ੍ਹਾਂ ਨੂੰ ਪਿਛਲੇ 5-6 ਸਾਲਾਂ ਦਾ ਤਜਰਬਾ ਹੈ ਉਨ੍ਹਾਂ ਦੋਸਤਾਂ ਦੇ ਸਮੇਂ ਦਾ (ਅਕਾਲੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਦਾ ਹੱਕ ਬਣੇਗਾ ਉਸੇ ਨੂੰ ਪਰਮੋਸ਼ਨ ਦਿਆਂਗੇ, ਗਿਆਨੀ ਜੀ ਦੀ ਸਰਕਾਰ ਵਿਚ ਨਾ ਕੋਈ ਧੋਖਾ ਇਥੇ ਹੁੰਦਾ ਹੈ ਨਾ ਹੋਣ ਦਿਆਂਗੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਜਿਹੜੇ 25 ਸਾਲਾਂ ਦੇ ਤਜਰਬੇਕਾਰ ਹਨ (ਵਿਘਨ)

**ਸ੍ਰੀ ਸਪੀਕਰ** : ਕੀ ਗਰੇਡ ਹੈ ਡਿਸਟ੍ਰਿਕਟ ਵੈਲਫੇਅਰ ਅਫਸਰ ਦਾ, ਸੰਧੂ ਸਾਹਿਬ...(ਵਿਘਨ)

(Sandhu Sahib, what is the grade of the District Welfare officer?

**ਸਰਦਾਰ ਅਜਾਇਬ ਸਿੰਘ ਸੰਧੂ** : 250 ਰੁਪਏ ਹੀ ਹੋਣਾ ਹੈ ਜੀ (ਵਿਘਨ)

**ਸ੍ਰੀ ਸਪੀਕਰ** : ਅੱਜ ਕਲ ਬੜੇ ਫੰਡਜ਼ ਹਨ ਉਨ੍ਹਾਂ ਦੀ ਡਿਸਪੋਜ਼ਲ ਤੇ। ਉਨ੍ਹਾਂ ਦਾ ਗਰੇਡ ਘਟੋ ਘਟ 350 ਤੋਂ ਸ਼ੁਰੂ ਹੋਣਾ ਚਾਹੀਦਾ ਹੈ (ਵਿਘਨ) ਅਤੇ ਸੀਨੀਅਰ ਰੈਂਕ ਦੇ ਬੰਦੇ ਹੋਣੇ ਚਾਹੀਦੇ ਹਨ।

(Huge funds are at their disposal. now-a-days Their grade should start with at least from Rs. 350 (*Interruption*) and they should be persons of senior ranks.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਅੱਛੇ ਰੈਂਕ ਦੇ ਬੰਦੇ ਲਾਉਣੇ ਚਾਹੀਦੇ ਹਨ, ਕਿਉਂਕਿ ਕੰਮ ਵੱਧ ਗਿਆ ਹੈ। ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਡਿਸਟ੍ਰਿਕਟ ਵੈਲਫੇਅਰ ਅਫਸਰ ਦਾ ਸਰਟੀਫਿਕੇਟ ਹਰ ਕੋਈ ਮੰਨੇਗਾ। ਪਰ ਸਪੀਕਰ ਸਾਹਿਬ, ਉਹ ਜਿਹੜੇ ਅਫਸਰ ਹਨ ਸ਼ਡਿਊਲਡ ਕਾਸਟ ਦਾ ਸਰਟੀਫਿਕੇਟ ਇਸ਼ੂ ਕਰਨ ਲਈ ਗੁਰੇਜ਼ ਕਰਦੇ ਹਨ, ਕੀ ਇਹ ਕੋਈ ਹਦਾਇਤ ਜ਼ਾਰੀ ਕਰਨਗੇ ਕਿ ਜਿਹੜਾ ਵੀ ਉਨ੍ਹਾਂ ਪਾਸ ਜਾਏ ਸਰਟੀਫਿਕੇਟ ਇਸ਼ੂ ਕਰ ਦੇਣ ?

**ਮੰਤਰੀ** : ਸਪੀਕਰ ਸਾਹਿਬ, ਇਹ ਗੁਰੇਜ਼ ਕਰਦੇ ਰਹੇ ਹਨ, ਮੈਨੂੰ ਪਿਛਲੇ ਦਿਨਾਂ ਦਾ ਪਤਾ ਹੈ। ਪਰ ਹੁਣ ਸਰਟੀਫਿਕੇਟ ਇਸ਼ੂ ਕਰਨ ਵਿਚ ਕੋਈ ਗੁਰੇਜ਼ ਨਹੀਂ ਕਰੇਗਾ।

---

**Reduction in rate of Interest Charged by Punjab Scheduled Caste Land Development and Finance Corporation**

*1659. **Sardar Basant Singh Khalsa** ; Will the Minister for Irrigation and Power be pleased to state—

(a) Whether there is any proposal, under the consideration of the Government to reduce the rate of interest to 3 per cent from 7 per cent at present charged by the Punjab Scheduled Caste Land Development and Finance Corporation from the loanees ;

(b) whether the amount sanctioned from time to time by the Punjab Government to the said Corporation is treated as grant or loan ;

(c) whether the Punjab Government charges any interest from the said Corporation on the said amount if the same is given on loan ; if so, the reasons therefor ?

**Shri Gurmail Singh**: (a) Yes, but to the following extent .—

(i) Loans from 1,501 to 10,000—3 per cent.

(ii) Loans from 10,001 to 20,000—5 per cent.

(ii) Loans from 200,001 to 50,000— 7 per cent.

Loans up to Rs : 1,500 are given interest free.

(b) The matter is under consideration.

(c) The matter is under consideration.

[(ੳ) ਜੀ ਹਾਂ। ਪ੍ਰੰਤੂ ਹੇਠ ਲਿਖੀ ਹਦ ਤਕ :

(1) 1,501 ਰੁਪਏ ਤੋਂ 10,000 ਤਕ 3 ਪ੍ਰਤੀਸ਼ਤ

(2) 10,001 ਰੁਪਏ ਤੋਂ 20,000 ਤਕ 5 ,,

(3) 20,000 ਰੁਪਏ ਤੋਂ 50,000 ਤਕ 7 ,,

1,500 ਰੁਪਏ ਤਕ ਕੋਈ ਵਿਆਜ ਨਹੀਂ ਲਿਆ ਜਾਂਦਾ।

(ਅ) ਮਾਮਲਾ ਵਿਚਾਰ ਅਧੀਨ ਹੈ ਜੀ ।

(ੲ) ਮਾਮਲਾ ਵਿਚਾਰ ਅਧੀਨ ਹੈ ਜੀ । ]

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ 1,500 ਰੁਪਏ ਤਕ ਇੰਟਰੈਸਟ ਮਾਫ ਹੈ । ਮੈਂ ਕਹਿੰਦਾ ਹਾਂ ਕਿ 1,500 ਰੁਪਏ ਤੱਕ ਕੀ ਵਪਾਰ ਚਲ ਸਕਦਾ ਹੈ । 20,000 ਰੁਪਏ ਨਾਲ ਤਾਂ ਥੋੜੀ ਬਹੁਤੀ ਗੱਲ ਹੋ ਸਕਦੀ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਾਰੇ ਦੇ ਸਾਰੇ ਲੋਨ ਤੇ 3 ਫੀ ਸਦੀ ਸੂਦ ਕਰਨ ਨੂੰ ਤਿਆਰ ਹਨ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਪਿਛਲੇ ਦਿਨੀਂ ਇਕ ਮੀਟਿੰਗ ਹੋਈ ਸੀ ਕਾਰਪੋਰੇਸ਼ਨ ਦੀ ਅਸੀਂ ਸੀ. ਐਮ. ਸਾਹਿਬ ਨੂੰ ਕੈਟੇਗਾਰੀਕਲੀ ਦੱਸਿਆ ਸੀ ਕਿ 1,500 ਰੁਪਏ ਜਿਹੜੇ ਬਗੈਰ ਵਿਆਜ ਤੋਂ ਹਨ ਇਹ ਵਧਾ ਕੇ 3,000 ਕਰ ਦਿਤੇ ਜਾਣ । ਇਹ ਮਸਲਾ ਅਸੀਂ ਗੌਰਮਿੰਟ ਲਵਲ ਤੇ ਟੇਕ ਅਪ ਕਰਕੇ ਕਾਰਪੋਰੇਸ਼ਨ ਨੂੰ ਲਿਖ ਦਿਤਾ ਹੈ ਅਤੇ ਬੋਰਡ ਆਫ ਡਾਇਰੈਕਟਰ ਆਪਣੀ ਮੀਟਿੰਗ ਕਰਕੇ ਇਸ ਬਾਰੇ ਫੈਸਲਾ ਕਰੇਗਾ, ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਇਹ ਜਿਹੜਾ ਗੌਰਮਿੰਟ ਦਾ ਫੈਸਲਾ ਹੈ ਉਸ ਨੂੰ ਫਾਲੋ ਕਰੋ ।

**ਸ੍ਰੀ ਸਪੀਕਰ** : ਇਹੋ ਜਿਹੇ ਨੇਕ ਕੰਮ ਲਈ ਤਾਂ ਫੌਰੀ ਮੀਟਿੰਗ ਬੁਲਾ ਲੈਣੀ ਚਾਹੀਦੀ ਹੈ ।

(A meeting should be called immediately for such a noble work)

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਤੁਸੀਂ ਫਰਮਾਇਆ ਹੈ ਇਹ ਦਰੁਸਤ ਹੈ । ਬੋਰਡ ਦੀ ਮੀਟਿੰਗ ਦੀ date fix ਹੋ ਚੁੱਕੀ ਹੈ । ਸੀ. ਐਮ. ਸਾਹਿਬ ਨਾਲ ਵੀ ਕੋਈ 5-6 ਦਿਨ ਹੋਏ ਹਨ ਮੀਟਿੰਗ ਹੋਈ ਸੀ ।

**Sardar Surjit Singh** : Sir, part (b) of the question is very clear. It reads as under —

> "Whether the amont sanctioned from time to time by the Punjab Government to the said Corporation is treated as grant or loan ?"

The answer is that it is under consideration. May I know whether it is treated as grant or loan ? The Minister should reply specific on this.

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਤੱਕ ਇਹ ਵਰਕਿੰਗ ਕੈਪੀਟਲ ਹੈ । ਲੇਕਿਨ ਇਹ ਗਰਾਂਟ ਇਨ ਏਡ ਕਰਨੀ ਹੈ ਜਾਂ ਵਰਕਿੰਗ ਕੈਪੀਟਲ ਰੱਖਣਾ ਹੈ ਇਹ ਮਸਲਾ ਵਿਚਾਰ ਅਧੀਨ ਹੈ।

**ਸ੍ਰੀ ਸਪੀਕਰ** : ਹੁਣ ਇਸ ਵੇਲੇ ਕਿਸ ਢੰਗ ਨਾਲ ਦਿਤਾ ਜਾਂਦਾ ਹੈ? ਗੌਰਮਿੰਟ ਕੰਟਰੀਬਿਊਸ਼ਨ ਦਿੰਦੀ ਹੈ ਲੋਨ ਦੇਣ ਲਈ, ਕਾਰਪੋਰੇਸ਼ਨ ਨੂੰ ਕੀ ਇਤਰਾਜ਼ ਹੋ ਸਕਦਾ ਹੈ । (ਵਿਘਨ)

(What is the present position? The Government makes a contribution for being advanced as loan. What objection the Corporation possibly can have to such a procedure?)

**ਮੰਤਰੀ** : ਸਪੀਕਰ ਸਾਹਿਬ, ਪਿਛੇ ਜਦੋਂ 5, 6 ਦਿਨ ਹੋਏ ਮੀਟਿੰਗ ਹੋਈ ਸੀ ਉਸ ਦੇ ਵਿਚ ਫੈਸਲਾ ਕਰਕੇ ਬੋਰਡ ਆਫ ਡਾਇਰੈਕਟਰਜ਼ ਨੂੰ ਲਿਖ ਦਿਤਾ ਹੈ ਕਿ ਗੌਰਮਿੰਟ ਦੇ ਇਸ ਫੈਸਲੇ ਮੁਤਾਬਕ ਕਰ ਦਿਤਾ ਜਾਏ । ਦੂਜੇ ਕਾਰਪੋਰੇਸ਼ਨ ਜਿਹੜੀ ਹੈ ਇਹ ਅਟਾਨੋਮਸ ਬਾਡੀ ਹੈ ਉਸ ਦੀ ਮੀਟਿੰਗ ਹੋਣੀ ਹੈ ਅਤੇ ਉਸ ਦੇ ਵਿਚ ਇਸ ਦਾ ਫੈਸਲਾ ਕੀਤਾ ਜਾਣਾ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਤੇ ਵਿਆਜ 3 ਫ਼ੀ ਸਦੀ ਕਿਤੇ 4 ਫ਼ੀ ਸਦੀ ਅਤੇ ਕਿਤੇ 7 ਫ਼ੀ ਸਦੀ ਰੱਖਆ ਹੈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਸਾਰੇ ਦਾ ਸਾਰਾ 3 ਫ਼ੀ ਸਦੀ ਕਰ ਦੇਣਗੇ ?

**ਮੰਤਰੀ** : ਮੈਂ ਪਹਿਲਾਂ ਦੱਸਿਆ ਹੈ ਕਿ ਇਹ ਗੱਲ ਵਿਚਾਰ ਅਧੀਨ ਹੈ ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਇਹ ਜਿਹੜੀ ਕਾਰਪੋਰੇਸ਼ਨ ਹੈ ਇਹ ਹਰੀਜਨ ਦੇ ਉਧਾਰ ਵਾਸਤੇ ਹੈ ਉਨ੍ਹਾਂ ਦਾ ਜੀਵਨ ਪੱਧਰ ਉਚਾ ਕਰਨ ਵਾਸਤੇ ਹੈ । ਇੰਡਸਟਰੀ ਦਾ ਕਰਜ਼ ਤੇ 3 ਫ਼ੀ ਸਦੀ ਮਿਲਦਾ ਹੈ ਕੀ ਉਨ੍ਹਾਂ ਹਰੀਜਨਾਂ ਦਾ ਜੀਵਨ ਪੱਧਰ ਉਚਾ ਕਰਨ ਲਈ 3 ਫ਼ੀ ਸਦੀ ਤੇ ਕਰਜ਼ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਇੰਡਸਟਰੀ ਦਾ ਕਰਜ਼ਾ 3 ਫ਼ੀ ਸਦੀ ਤੇ ਨਹੀਂ ਮਿਲਦਾ ਇਹ ਜਦੋਂ ਕਾਰਪੋਰੇਸ਼ਨ ਬਣੀ ਸੀ ਉਸ ਵੇਲੇ ਇਸ ਦਾ ਜਿਹੜਾ ਕਰਜ਼ਾ ਹੈ ਉਸ ਦੀ ਵਿਆਜ ਪਰਸੈਂਟੇਜ਼ ਇੰਡਸਟਰੀ ਕਰਜ਼ੇ ਨਾਲ ਰਖ ਦਿਤੀ ਸੀ ਅਤੇ ਇਹ ਜਿਹੜੇ ਮੇਰੇ ਵੀਰ ਬੈਠੇ ਹਨ ਉਨ੍ਹਾਂ ਨੇ ਇਸ ਗੱਲ ਤੇ ਵਿਚਾਰ ਨਹੀਂ ਸੀ ਕੀਤਾ । ਜੋ ਇਨ੍ਹਾਂ ਨੇ 3 ਫ਼ੀ ਸਦੀ, 4 ਫ਼ੀ, ਸਦੀ ਜਾਂ 7 ਫ਼ੀ ਸਦੀ ਕੀਤਾ ਸੀ ਉਸ ਦੇ ਮੁਕਾਬਲੇ ਵਿਚ ਸਾਨੂੰ ਵੀ 7 ਫ਼ੀ ਸਦੀ ਲੈਣਾ ਪਏਗਾ । ਲੇਕਿਨ ਗਿਆਨੀ ਜੀ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹਰੀਜਨਾਂ ਨੂੰ ਜੋ ਕਰਜ਼ਾ ਦੇਣਾ ਹੈ ਉਸ ਦਾ ਵਿਆਜ ਘੱਟ ਲੈਣਾ ਹੈ ਤਾਂ ਕਿ ਉਹ ਆਪਣਾ ਕੰਮ ਚਲਾ ਕੇ ਰੁਜ਼ਗਾਰ ਕਮਾ ਸਕਣ ।

---

**Television Sets for Municipal Committees**

***1191. 1. Comrade Satya Pal Dang,**
**2. Comrade Dana Ram** } : Will the Minister of State for Local Government and Jails be pleased to state—

(a) whether there is any proposal under the consideration of the Government to provide free of charge television sets to the Municipal Committees in the State, if so the time by which these are likely to be provided ?

**Shri Joginder Pal Pandey** : No. Question does not arise.

(ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ।)

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿਤਾ ਹੈ ਕਿ 'ਨਹੀਂ ਜੀ' ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਟੈਲੀਵੀਜ਼ਨ ਚਾਲੂ ਹੋ ਜਾਵੇਗਾ, ਕੀ ਉਸ ਵਕਤ ਟੈਲੀਵੀਜ਼ਨ ਜੇਲ੍ਹਾਂ ਨੂੰ ਦੇਣਗੇ ?

**ਸ੍ਰੀ ਸਪੀਕਰ** : ਇਹ ਪਰੀਮੈਚਿਓਰ ਸੁਆਲ ਹੈ । (It is premature to ask this)

---

**No-Confidence Resolution Passed by Municipal Committee, Lehragaga, District Sangrur**

***1619. 1. Comrade Jangir Singh Joga,**
**2. Comrade Satya Pal Dang** : Will the Minister of State for Local Government and Jails be pleased to state.—

(a) whether the Government is aware of the fact that 11 members of the Lehragaga Municipal Committee in District Sangrur passed resolution on the 7th January, 1973 expressing no-confidence in the President ?

(b) if the answer to part (a) above be in the affirmative, whether any Gazette notification removing the said President from his office has been published, if not, the reasons therefor .

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਹਾਂ ਜੀ ।

(ਅ) ਨਹੀਂ ਜੀ, ਮਾਮਲਾ ਉਪ-ਮੰਡਲ ਅਫਸਰ (ਸੀ) ਸੁਨਾਮ ਦੁਆਰਾ ਘੋਖਿਆ ਜਾ ਰਿਹਾ ਹੈ ।

[(a) Yes Sir,.

(b) No Sir, the matter is being inquired by the S.D.O. (C) Sunam.]

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਜਦੋਂ ਵੀ ਇਹ ਸੰਗਰੂਰ ਗਏ, ਇਨ੍ਹਾਂ ਨੂੰ ਡੈਪੂਟੇਸ਼ਨ ਮਿਲੇ ਹਨ । ਇਨ੍ਹਾਂ ਨੇ ਯਕੀਨ ਦਿਵਾਇਆ । ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ । ਕੀ ਇਹ ਦੱਸਣਗੇ ਕਿ ਕਿਤਨੇ ਚਿਰ ਵਿਚ ਇਹ ਕਰ ਦੇਣਗੇ ?

**ਰਾਜ ਮੰਤਰੀ (ਸਥਾਨਕ ਸਰਕਾਰ ਅਤੇ ਜ਼ੇਲ੍ਹਾਂ)** : ਸਪੀਕਰ ਸਾਹਿਬ ਮੈਂ ਸੰਗਰੂਰ ਕਈ ਦਫਾ ਗਿਆ ਪਰ ਡੈਪੂਟੇਸ਼ਨ ਮੈਨੂੰ ਇਕ ਦਫਾ ਹੀ ਮਿਲਿਆ ਸੀ । ਮੈਂ ਉਸੇ ਵੇਲੇ ਡਿਪਟੀ ਕਮਿਸ਼ਨਰ ਦੀ ਡਿਊਟੀ ਲਗਾ ਦਿਤੀ ਸੀ ਕਿ ਇਸ ਦੇ ਮੁਤਲਿਕ ਰਿਪੋਰਟ ਸਾਨੂੰ ਮਿਲਣੀ ਚਾਹੀਦੀ ਹੈ । ਮੈਂ ਇਸ ਸਿਲਸਿਲੇ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਸ ਕਮੇਟੀ ਨੂੰ ਸਮੱਸਿਆ ਹੈ, ਇਸੇ ਡਰ ਤੋਂ ਮਾਰੇ ਕਿ ਇਹ ਸਮੱਸਿਆ ਬਾਕੀ ਕਮੇਟੀਆਂ ਵਿਚ ਪੈਦਾ ਨਾ ਹੋ ਜਾਵੇ, ਅਸੀਂ ਮਯੂਨਸਿਪਲ ਅਮੈਂਡਮੈਂਟ ਬਿਲ ਕਲ ਲਿਆ ਰਹੇ ਹਾਂ । ਉਸ ਦੇ ਵਿਚ ਇਸ ਕਿਸਮ ਦੀ ਤਰਮੀਮ ਅਸੀਂ ਰੱਖੀ ਹੈ ਤਾਂ ਕਿ ਕੋਈ ਪ੍ਰੈਜ਼ੀਡੈਂਟ ਜਾਂ ਵਾਈਸ ਪ੍ਰੈਜ਼ੀਡੈਂਟ ਆਪਣੀ ਪੋਜੀਸ਼ਨ ਦਾ ਨਜਾਇਜ਼ ਫਾਇਦਾ ਨਾ ਉਠਾ ਸਕੇ । ਮੈਂ ਸਮਝਦਾ ਹਾਂ ਕਿ ਉਸ ਬਿੱਲ ਦੇ ਪਾਸ ਹੋਣ ਤੋਂ ਬਾਅਦ ਸਾਰੀਆਂ ਸਮੱਸਿਆਵਾਂ ਹੱਲ ਹੋ ਜਾਣਗੀਆਂ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਕਲ ਬਿਲ ਆਉਣਾ ਹੈ, ਉਸ ਤੇ ਬਹਿਸ ਤਾਂ ਕੱਲ ਕਰਾਂਗੇ । ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕਮੇਟੀ ਦੀ ਬਕਾਇਦਾ ਮੀਟਿੰਗ ਕਾਨੂੰਨੀ ਤੌਰ ਤੇ ਹੋਈ ਅਤੇ 15 ਵਿਚੋਂ 11 ਮੈਂਬਰਾਂ ਨੇ ਪ੍ਰੈਜ਼ੀਡੈਂਟ ਦੇ ਖਿਲਾਫ ਨੋ ਕਾਨਫੀਡੈਂਸ ਮੋਸ਼ਨ ਪਾਸ ਕਰ ਦਿਤਾ, ਫਿਰ ਇਹ ਉਸ ਨੂੰ ਗਜ਼ਟ ਕਿਉਂ ਨਹੀਂ ਕਰਦੇ ? ਕੀ ਇਹ ਜ਼ਮਹੂਰੀਅਤ ਨਾਲ ਧੱਕਾ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ ਜ਼ਮਹੂਰੀਅਤ ਦੀ ਪੂਰੀ ਰਖਵਾਲੀ ਕੀਤੀ ਜਾ ਰਹੀ ਹੈ । ਮਯੂਨਸਪਲ ਕਮੇਟੀ ਨੇ ਬਕਾਇਦਾ ਮੀਟਿੰਗ ਕਾਲ ਕੋਈ ਨਹੀਂ ਕੀਤੀ । ਜਿਹੜੀ ਮੀਟਿੰਗ ਕਾਲ ਹੋਈ ਹੈ, ਉਹ ਆਫਿਸ ਤੋਂ ਬਾਹਰ ਹੋਈ ਹੈ । ਉਸ ਦਿਨ ਦਫਤਰ ਖੁਲਾ ਨਹੀਂ ਸੀ । ਇਸ ਦੀ ਇਨਕੁਆਇਰੀ ਐਸ. ਡੀ. ਐਮ. ਸੁਨਾਮ ਦੇ ਥਰੂ ਕੀਤੀ ਜਾ ਰਹੀ ਹੈ । ਉਸ ਨੇ ਐਕਸ਼ਨ ਲਿਤਾ । ਇਤਫਾਕ ਨਾਲ ਜਿਸ ਧਾਰਾ ਦੇ ਤਹਿਤ ਐਕਸ਼ਨ ਉਸ ਨੇ ਲਿਤਾ ਉਹ ਰਾਈਟ ਉਸ ਕੋਲ ਨਹੀਂ ਸੀ, ਡਿਪਟੀ ਕਮਿਸ਼ਨਰ ਕੋਲ ਸੀ । ਉਸ ਨੂੰ ਹੁਣ ਦੁਬਾਰਾ ਕਿਹਾ ਗਿਆ ਹੈ ਕਿ ਜਿਸ ਧਾਰਾ ਦੇ ਤਹਿਤ ਐਕਸ਼ਨ ਉਹ ਲੈ ਸਕਦਾ ਹੈ, ਉਹ ਐਕਸ਼ਨ ਲਵੇ ਤਾਂ ਕਿ ਕੋਈ ਨਜਾਇਜ਼ ਕਾਰਵਾਈ ਨਾ ਹੋਵੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜੇ ਮਨਿਸਟਰ ਸਾਹਿਬ ਨੂੰ ਕੋਈ ਸ਼ੱਕ ਹੈ ਕਿ ਉਸ ਪ੍ਰਧਾਨ ਦੇ ਖਿਲਾਫ ਕਮੇਟੀ ਦੀ ਬਹੁਤ ਵਡੀ ਗਿਣਤੀ ਨਹੀਂ ਹੈ ਤਾਂ ਸਵੇਰੇ ਮੀਟਿੰਗ ਸੱਦ ਕੇ ਮੁੜ ਉਸ ਕਮਟੀ ਨੂੰ ਕਿਉਂ ਨਹੀਂ ਪੁਛਿਆ ਜਾਂਦਾ । ਇਹ ਕੇਸ ਲਮਕਾਈ ਜਾਂਦੇ ਹਨ । ਜਦੋਂ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ 15 ਮੈਂਬਰਾਂ ਵਿਚੋਂ 11 ਮੈਂਬਰ ਉਸ ਦੇ ਖਿਲਾਫ ਹਨ ।

**ਰਾਜ ਮੰਤਰੀ** : ਸਪੀਕਰ ਸਾਹਿਬ ਡਾਂਗ ਸਾਹਿਬ ਤਾਂ ਆਪ ਲੋਕਲ ਸੈਲਫ ਗੌਰਮਿੰਟ ਦੇ ਮਨਿਸਟਰ ਰਹੇ ਹਨ । ਇਨ੍ਹਾਂ ਨੂੰ ਪਤਾ ਹੈ ਕਿ ਮਿਉਂਸਿਪਲ ਕਮੇਟੀ ਕੋਲ ਕਿਤਨੇ ਅਖਤਿਆਰ ਵੈਸਟ ਕਰਦੇ ਹਨ । ਜੋ ਅਖਤਿਆਰ ਗੌਰਮਿੰਟ ਵੈਸਟ ਕਰਦੀ ਹੈ, ਉਸ ਮੁਤਾਬਿਕ ਐਸ. ਡੀ. ਐਮ. ਕਾਰਵਾਈ ਕਰੇਗਾ । ਜੇ ਨਹੀਂ ਕਰਨਗੇ ਤਾਂ ਅਸੀਂ ਕਾਰਵਾਈ ਕਰਾਂਗੇ ਅਤੇ ਸੇਫਗਾਰਡ ਕਰਾਂਗੇ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ 1970 ਵਿਚ ਮਿਉਂਸਪਲ ਕਮੇਟੀ ਦੇ ਪ੍ਰਧਾਨ ਚੁਣੇ ਗਏ ਅਤੇ ਗੌਰਮਿੰਟ ਨੇ ਸਾਲ ਡੇਢ ਸਾਲ ਮਾਨਤਾ ਦੇਣ ਤੋਂ ਇਨਕਾਰ ਕਰ ਦਿਤਾ ਅਤੇ ਉਨ੍ਹਾਂ ਨੂੰ ਹਾਈਕੋਰਟ ਵਿਚ ਜਾਣਾ ਪਿਆ ।

**ਸ਼੍ਰੀ ਸਪੀਕਰ** : ਇਹ ਸਬੰਧਤ ਨਹੀਂ ।(This is not relevant)

---

**Removal of President, Municipal Committee, Hoshiarpur**

***1620. 1. Comrade Jangir Singh Joga,**
**2. Comrade Satya Pal Dang,** : Will the Minister of State for Local Government and Jails be pleased to state —

(a) whether the Government has removed Mr. Sahib Ram, President, Municipal Committee, Hoshiarpur from the Presidentship of the Committee ;

(b) whether he has also been disqualified from the membership of the said Municipal Committee ; if so, the reasons therefor ?

**ਸ਼੍ਰੀ ਜੋਗਿੰਦਰ ਪਾਲ ਪਾਂਡੇ** : (ੳ) ਹਾਂ ਜੀ ।

(ਅ) ਹਾਂ ਜੀ, ਮਾਮਲਾ ਕਾਨੂੰਨੀ ਕਚਹਿਰੀ ਦੇ ਵਿਚਾਰ ਅਧੀਨ ਹੈ ।

[(a) Yes.

(b) Yes, the matter is *sub-judice*.]

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹੁਸ਼ਿਆਰਪੁਰ ਦੇ ਪ੍ਰੈਜ਼ੀਡੈਂਟ ਨੂੰ ਇਨ੍ਹਾਂ ਨੇ ਫੋਟਾ ਫਟ ਰਿਮੂਵ ਕਰ ਦਿਤਾ । ਕਿਉਂ ਕੀਤਾ ? ਇਸ ਕਮੇਟੀ ਵਿਚ ਜਿਸ ਦਾ ਜ਼ਿਕਰ ਪਹਿਲੇ ਕੁਅਸ਼ਚਨ ਵਿਚ ਆਇਆ ਹੈ ਇਸ ਦੇ ਪ੍ਰੈਜ਼ੀਡੈਂਟ ਦੇ ਖਿਲਾਫ 11 ਮੈਂਬਰ ਹਨ, ਉਸ ਨੂੰ ਕਿਉਂ ਠੋਸੀ ਰੱਖਿਆ ਹੈ । ਉਸ ਨੂੰ ਕਿਉਂ ਨਹੀਂ ਰਿਮੂਵ ਕਰਦੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਹ ਗੱਲ ਕਹੀ ਹੈ ਕਿ ਰਿਮੂਵ ਕੀਤਾ ਜਾ ਚੁਕਾ ਹੈ। ਮਾਮਲਾ ਕੋਰਟ ਵਿਚ ਹੈ, ਇਸ ਲਈ ਡਿਸਕਸ ਨਹੀਂ ਹੋ ਸਕਦਾ । ਅਗਰ ਇਹ ਕੇਸ ਕੋਰਟ ਵਿਚ ਨਾ ਹੁੰਦਾ ਤਾਂ ਮੈਂ ਫੁਲ ਡਿਸਕਸ਼ਨ ਕਰਨ ਲਈ ਤਿਆਰ ਹੁੰਦਾ । ਜੇ ਡਾਂਗ ਸਾਹਿਬ ਜਾਂ ਕਿਸੇ ਹੋਰ ਮੈਂਬਰ ਨੇ ਆਪਣੀ ਤਸੱਲੀ ਕਰਨੀ ਹੈ ਤਾਂ ਮੇਰੇ ਕੋਲ ਆ ਜਾਣ ਮੈਂ ਹਾਲਾਤ ਅਤੇ ਵਾਕਿਆਤ ਦੇ ਪੱਖੀ ਇਨ੍ਹਾਂ ਦੀ ਤਸੱਲੀ ਕਰਾ ਦਿਆਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਮੈਂ ਤਾਂ ਫੈਕਚੁਅਲ ਇਨਫਰਮੇਸ਼ਨ ਮੰਗੀ ਹੈ । ਉਸ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਰਿਮੂਵ ਕਰਨ ਵੇਲੇ ਕੋਈ ਗਰਾਊਂਡ ਦਿਤਾ ਗਿਆ ਹੋਵੇਗਾ । ਉਹ ਕੀ ਗਰਾਊਂਡ ਸੀ ?

**ਰਾਜ ਮੰਤਰੀ** : ਸਪੀਕਰ ਸਾਹਿਬ ਮੈਂ ਹਾਈ ਕੋਰਟ ਵਿਚ ਉਸ ਗਰਾਊਂਡ 'ਤੇ ਕੇਸ ਲੜਨਾ ਹੈ। ਮੈਂ ਕਿਸ ਤਰ੍ਹਾਂ ਇਨ੍ਹਾਂ ਨੂੰ ਦੱਸ ਦਿਆਂ ।

---

### Executive Officers appointed in Municipal Committees during 1972-73

***1736. Sardar Jasdev Singh Sandhu** : Will the Minister of State for Local Government and Jails be pleased to state —

(a) the number of Executive Officers in the Municipal Committees appointed in the State during the year 1972-73 to date alongwith their qualifications and names of the Municipal Committees where the said officers have been appointed ;

(b) whether the posts were advertised in the press before making these appointments ;

(c) whether any Selection Committee was formed to make these appointments ; if not, the criteria kept in view while making these appointments ?

**ਸ੍ਰੀ ਜੋਗਿੰਦਰ ਪਾਲ ਪਾਂਡੇ** :

(ੳ)
(ਅ)
(ੲ)
(ਸ) } ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

[Minister of State for Local Govt. and Jails]

Statement regarding Executive Officers appointed in Municipal Committees during 1972-73.

| (ੳ) ਸੀਰੀਅਲ ਨੰ: | ਨਗਰ ਪਾਲਿਕਾ ਜਿਸ ਵਿਚ ਨਿਯੁਕਤੀ ਕੀਤੀ ਗਈ ਅਤੇ ਨਗਰਪਾਲਿਕਾ ਦਾ ਦਰਜ਼ਾ | ਨਿਯੁਕਤੀ ਦੀ ਮਿਤੀ | ਵਿਅਕਤੀ ਦਾ ਨਾਂ ਅਤੇ ਯੋਗਤਾਵਾਂ |
|---|---|---|---|
| 1 | ਰਾਮਪੁਰਾ ਫੂਲ (II) | 20-4-1972 | ਸ੍ਰੀ ਅਵਿਨਾਸ਼ ਕੁਮਾਰ ਜੈਦਕਾ, ਬੀ. ਏ., ਐਲ. ਐਲ. ਬੀ. (ਮਿਤੀ 10 ਜਨਵਰੀ, 1973 ਨੂੰ ਰਿਮੂਵ ਕੀਤਾ ਗਿਆ) |
| 2 | ਰਾਮਪੁਰਾ ਫੂਲ (II) | 21-2-1973 | ਸ੍ਰੀ ਕ੍ਰਿਸ਼ਨ ਕੱਕੜ, ਬੀ. ਏ., ਐਲ. ਐਲ. ਬੀ. |
| 3 | ਨਾਭਾ (II) | 19-6-1972 | ਸ੍ਰੀ ਦੌਲਤ ਰਾਮ ਐਮ. ਏ., ਐਲ. ਐਲ. ਬੀ. |
| 4 | ਮਲੇਰ ਕੋਟਲਾ (II) | 27-7-1972 | ਸ੍ਰੀ ਕੇ. ਆਰ. ਗਰਗ (ਸਾਬਕ ਕਾਰਜ ਸਾਧਕ ਅਫਸਰ, ਨਗਰ ਪਾਲਿਕਾ, ਰੋਪੜ) ਐਮ. ਏ. ਪਬਲਿਕ ਐਡਮਨਿਸਟ੍ਰੇਸ਼ਨ ਤੇ ਲੋਕਲ ਸੈਲਫ ਗਵਰਨਮੈਂਟ ਡਿਪਲੋਮਾ) |
| 5 | ਕੋਟ ਕਪੂਰਾ (II) | 26-7-1972 | ਸ੍ਰੀ ਰਾਜ ਕੁਮਾਰ ਬਾਂਸਲ, ਬੀ. ਏ., ਐਲ. ਐਲ. ਬੀ. |
| 6 | ਬਠਿੰਡਾ (I) | 27-7-1972 | ਸ੍ਰੀ ਗੁਰਬਚਨ ਲਾਲ, ਬੀ. ਏ., ਐਲ. ਐਲ. ਬੀ. |
| 7 | ਧਨੌਲਾ (II) | 30-7-1972 | ਸ੍ਰੀ ਸ਼ਾਮ ਲਾਲ, ਬੀ. ਏ., ਐਲ. ਐਲ. ਬੀ. |
| 8 | ਅਹਿਮਦਗੜ੍ਹ (II) | 30-7-1972 | ਸ੍ਰੀ ਸੰਭੂ ਨਾਥ, ਬੀ. ਐਸ. ਸੀ., ਐਲ. ਐਲ. ਬੀ. |
| 9 | ਰਾਜਪੁਰਾ (II) | 30-7-1972 | ਸ੍ਰੀ. ਆਰ. ਕੇ. ਅਗਰਵਾਲ (ਸਾਬਕ ਸਕੱਤਰ, ਨੋਟੀਫਾਈਡ ਏਰੀਆ ਕਮੇਟੀ, ਰਾਜਪੁਰਾ), ਬੀ. ਏ., ਐਲ. ਐਲ. ਬੀ. |
| 10 | ਪਟਿਆਲਾ (I) | 26-2-1973 | ਸ੍ਰੀ ਪ੍ਰਕਾਸ਼ ਚੰਦਰ ਮਲਹੋਤਰਾ, ਬੀ. ਏ., ਐਲ. ਐਲ. ਬੀ. |

| (ਓ) ਸੀਰੀਅਲ ਨੰ: | ਨਗਰਪਾਲਿਕਾ ਜਿਸ ਵਿਚ ਨਿਯੁਕਤੀ ਕੀਤੀ ਗਈ ਅਤੇ ਨਗਰਪਾਲਿਕਾ ਦਾ ਦਰਜ਼ਾ | ਨਿਯੁਕਤੀ ਦੀ ਮਿਤੀ | ਵਿਅਕਤੀ ਦਾ ਨਾਂ ਅਤੇ ਯੋਗਤਾ |
|---|---|---|---|
| 11 | ਜਲੰਧਰ (I) | 1-6-1972 | (ਸ੍ਰੀ ਆਈ. ਐਸ. ਭਾਰਦਵਾਜ, ਸਾਬਕ ਸਕੱਤਰ, ਨਗਰਪਾਲਿਕਾ, ਜਲੰਧਰ । ਇਹ ਵਿਅਕਤੀ ਮਿਤੀ 18 ਫਰਵਰੀ, 1971 ਤੋਂ ਕਾਰਜ ਸਾਧਕ ਅਫਸਰ ਦੀ ਆਸਾਮੀ ਤੇ ਤੈਨਾਤ ਸੀ) |
| 12 | ਫਿਰੋਜ਼ਪੁਰ (I) | 26-5-1972 | ਸ੍ਰੀ ਪ੍ਰੇਮ ਸਾਗਰ ਸ਼ਰਮਾ, ਬੀ. ਏ., ਐਲ. ਐਲ. ਬੀ. |
| 13 | ਰੋਪੜ (II) | 30-9-1972 ਤੋਂ 20-1-1973 ਤਕ ਅਸਥਾਈ ਤੌਰ ਤੇ ਕੰਮ ਚਲਾਉਣ ਲਈ | ਸ੍ਰੀ ਟੀ. ਆਰ. ਸ਼ਰਮਾ, ਸਕੱਤਰ ਨਗਰ-ਪਾਲਿਕਾ, ਖੰਨਾ, ਮੈਟ੍ਰਿਕ ਪਾਸ ਤੇ ਲੋਕਲ ਸੈਲਫ ਗੌਰਮਿੰਟ ਡਿਪਲੋਮਾ ਹੋਲਡਰ |
| 14 | ਰੋਪੜ (II) | 20-1-1973 | ਸ੍ਰੀ ਰੂਪ ਚੰਦ ਬਾਂਸਲ, ਬੀ. ਏ., ਐਲ. ਐਲ. ਬੀ. |

ਕਾਰਜ ਸਾਧਕ ਅਫਸਰ ਨਗਰਪਾਲਿਕਾ, ਫਿਰੋਜ਼ਪੁਰ ਦੀ ਆਸਾਮੀ ਲਈ ਨਗਰਪਾਲਿਕਾ, ਫਿਰੋਜ਼ਪੁਰ ਵੱਲੋਂ ਇਸ਼ਤਿਹਾਰ ਦਿਤਾ ਗਿਆ ਸੀ ਅਤੇ ਨਗਰ ਪਾਲਿਕਾ ਨੇ ਚੋਣ ਕੀਤੀ ਸੀ । ਜਲੰਧਰ ਵਿਖੇ ਉਥੋਂ ਦੇ ਸਕੱਤਰ ਨੂੰ ਪ੍ਰਮੋਟ ਕੀਤਾ ਗਿਆ ਸੀ; ਰੋਪੜ ਵਿਖੇ ਅਸਥਾਈ ਤੌਰ ਤੇ ਟੀ. ਆਰ. ਸ਼ਰਮਾ ਨੂੰ ਨਿਯੁਕਤ ਕੀਤਾ ਗਿਆ ਸੀ ਤੇ ਉਸ ਉਪਰੰਤ ਸ੍ਰੀ ਰੂਪ ਚੰਦ ਬਾਂਸਲ ਬੀ. ਏ., ਐਲ. ਐਲ. ਬੀ. ਨੂੰ ਲਗਾਇਆ ਗਿਆ ਹੈ । ਬਾਕੀ ਸਰਕਾਰ ਵੱਲੋਂ ਲਗਾਏ ਗਏ ਹਨ ਅਤੇ ਕੋਈ ਇਸ਼ਤਿਹਾਰ ਨਹੀਂ ਦਿਤਾ ਗਿਆ ਸੀ ।

(ੲ) ਨਹੀਂ ਜੀ । ਮਿਉਂਸਿਪਲ ਐਮਪਲਾਈਜ਼ ਪੇ ਕਮੇਟੀ ਦੀ ਰਿਪੋਰਟ ਵਿਚ ਕੀਤੀਆਂ ਗਈਆਂ ਯੋਗਤਾ ਦੀਆਂ ਸਿਫਾਰਸ਼ਾਂ ਦੇ ਅਧਾਰ ਤੇ ਨਿਯੁਕਤੀਆਂ ਕੀਤੀਆਂ ਗਈਆਂ ਹਨ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਿਤਨੀਆਂ ਮਿਉਂਸਿਪਲ ਕਮੇਟੀਆਂ ਤੇ ਐਗਜ਼ਕਟਿਵ ਐਕਟ ਹਾਵੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਇਸ ਦਾ ਨੋਟਿਸ ਦੇ ਦੇਣ । ਮੈਂ ਸਾਰੀਆਂ ਕਮੇਟੀਆਂ ਦੇ ਨਾਂ ਅਤੇ ਐਡਰੈਸ ਦੱਸ ਦਿਆਂਗਾ ।

**Penal Provision for Fake Travel Agents**

***1545 1. Comrade Saghar Singh**
**2 Comrade Satya Pal Dang** : Will the Chief Minister be pleased to state whether the Government has under its consideration any proposal to make penal provision against fake travel agents ?

**ਗਿਆਨੀ ਜ਼ੈਲ ਸਿੰਘ** : ਨਹੀਂ ਜੀ ।

(No.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਇਸ ਗੱਲ ਦੀ ਰੋਸ਼ਨੀ ਵਿਚ ਕਿ ਜਲੰਧਰ ਅਤੇ ਹੋਰ ਜ਼ਿਲਿਆਂ ਵਿਚ ਬਹੁਤ ਵਾਕੇ ਹੋਏ ਕਿ ਪਾਸਪੋਰਟ ਦਾ ਵਾਇਦਾ ਕਰਕੇ ਹਜ਼ਾਰਾਂ ਰੁਪਏ ਠੱਗ ਲਏ । ਕੀ ਗੌਰਮਿੰਟ ਫੇਕ ਟਰੈਵਲ ਏਜੰਸੀਆਂ ਦੇ ਖਿਲਾਫ ਕਾਨੂੰਨ ਬਣਾਣ ਬਾਰੇ ਕੋਈ ਵਿਚਾਰ ਰਖਦੀ ਹੈ ।

**ਉਪ-ਮੰਤਰੀ** : ਪਹਿਲੀ ਚੀਜ਼ ਤਾਂ ਇਹ ਹੈ ਕਿ ਟਰੈਵਲ ਏਜੰਟਸ ਨੂੰ ਰਿਕਗਨਾਈਜ਼ ਕਰਨਾ ਸੈਂਟਰਲ ਸਬਜੈਕਟ ਹੈ ਅਤੇ ਇਸ ਤੇ ਕਾਨੂੰਨ ਬਣਾਉਣਾ ਵੀ ਸੈਂਟਰ ਦਾ ਕੰਮ ਹੈ । ਦੂਸਰੀ ਚੀਜ਼ ਇਹ ਹੈ ਕਿ ਆਲਰੈਡੀ ਕਾਨੂੰਨ ਅਗੇਂਸਟ ਕਰਦਾ ਹੈ ਜਿਹੜਾ ਠਗੀ ਮਾਰਦਾ ਹੈ, ਉਹ ਕਰਾਈਮ 420 ਆਈ. ਪੀ. ਸੀ. ਦੇ ਥੱਲੇ ਆਉਂਦਾ ਹੈ। ਉਸ ਦੇ ਖਿਲਾਫ ਪਰਚਾ ਦਰਜ਼ ਹੋ ਸਕਦਾ ਹੈ ਅਤੇ ਬਾਕਾਇਦਾ ਕਾਰਵਾਈ ਕੀਤੀ ਜਾ ਸਕਦੀ ਹੈ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਸ ਧਾਰਾ ਦੇ ਤਹਿਤ, ਜਿਹੜੇ ਠੱਗੀ ਮਾਰਦੇ ਹਨ ਕਿੰਨਿਆਂ ਦੇ ਖਿਲਾਫ ਪਿਛਲੇ 1 ਸਾਲ ਵਿਚ ਕੇਸ ਰਜਿਸਟਰ ਕੀਤੇ ਹਨ ?

**ਉਪ-ਮੰਤਰੀ**: ਇਹ ਸਪੈਸਿਫਿਕ ਕੁਅਸ਼ਚਨ ਦੇ ਦੇਣ, ਮੈਂ ਸਾਰੀਆਂ ਫਿਗਰਜ਼ ਦਸ ਦੇਵਾਂਗਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਥੇ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਜਾਲੀ ਨੋਟ ਛਾਪਣ ਵਾਲਾ ਮਸ਼ੀਨ ਦਾ ਜਿਹੜਾ ਕੇਸ ਸੀ, ਉਨ੍ਹਾਂ ਨੂੰ ਅਸੀਂ ਅਰੈਸਟ ਕਰਾਂਗੇ । ਉਸ ਵਿਚ ਕੇਵਲ ਸਿੰਘ, ਗੌਤਮ ਸ਼ਾਮਲ ਸਨ ।

**ਸ੍ਰੀ ਸਪੀਕਰ** : ਇਹ ਮੁਤੱਲਿਕਾ ਸਵਾਲ ਨਹੀਂ । (This supplementary is not relevant here.)

ਸਰਦਾਰ ਗੁਰਦੇਵ ਸਿੰਘ ਸਿੱਧੂ : * * * * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਪ੍ਰੋਸੀਡਿੰਗਜ਼ ਦਾ ਪਾਰਟ ਨਾ ਬਣੇ । (Whatever the hon. Member is saying without the permission of the Chair, should not form part of the proceedings.)

---

*Expunged as ordered by the Chair.

**Routes of Punjab Roadways Jullundur and Hoshiarpur Transferred to M/s Kartar Bus Service Private Ltd**

***1067. 1. Comrade Dana Ram**
**2. Comrade Satya Pal Dang** } Will the Chief Minister be pleased to state —

(a) whether in the month of November, 1972 any routes of Punjab Roadways, Jullundur and Hoshiarpur were transferred to M/s Kartar Bus Service Private Ltd., if so, the reasons therefor ;

(b) the details of the terms of the transfer of said routes ?

**Giani Zail Singh** (a) No Sir.

(b) Keeping the above in view it is not applicable.

[(ੳ) ਨਹੀਂ ਜੀ ।

(ਅ) ਉਪਰੋਕਤ ਨੂੰ ਧਿਆਨ ਵਿਚ ਰਖਦਿਆਂ ਹੋਇਆ ਲਾਗੂ ਨਹੀਂ ਹੁੰਦਾ ।]

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਇਨ੍ਹਾਂ ਨੇ ਜਵਾਬ ਦਿਤਾ ਹੈ 'ਨਹੀਂ' । ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਰੂਟ ਟਰਾਂਸਫਰ ਹੋਣ ਦੀ ਕੋਈ ਪ੍ਰਪੋਜ਼ਲ ਬਣੀ ਸੀ, ਕਿਸ ਲੈਵਲ ਤੇ ਬਣੀ ਸੀ ਅਤੇ ਕਿਸ ਲੈਵਲ ਤੇ ਰੁਕੀ ਸੀ ?

**ਰਾਜ ਮੰਤਰੀ** (ਸਥਾਨਕ ਸਰਕਾਰ ਅਤੇ ਜੇਲ੍ਹਾਂ) : ਇਨ੍ਹਾਂ ਨੇ ਸਵਾਲ ਕੀਤਾ ਹੈ । ।

Whether in the month of November 1972 any routes of Punjab Roadways Jullundur and Hoshiarpur were transferred to M/s Kartar Bus Service Pvt. Ltd.; if so, the reasons therefor.

ਸਪੀਕਰ ਸਾਹਿਬ ਮੈਂ ਇਹ ਕਿਹਾ ਹੈ ਕਿ ਨਹੀਂ ਜੀ । ਇਸ ਦੇ ਵਿਚ ਪ੍ਰਪੋਜ਼ਲ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਮੈਂ ਤੁਹਾਡੀ ਪ੍ਰੋਟੈਕਸ਼ਨ ਮੰਗਦਾ ਹਾਂ । ਇਹ ਕੁਐਸਚਨ ਵਿਚੋਂ ਅਰਾਈਜ਼ ਹੁੰਦਾ ਹੈ । ਨਵੰਬਰ, 1972 ਵਿਚ ਟਰਾਂਸਫਰਾਂ ਦੀ ਪ੍ਰਪੋਜ਼ਲ ਨਹੀਂ ਹੋਈ, ਇਹ ਤਾਂ ਸਮਝ ਆ ਗਿਆ । ਮੈਂ ਪੁਛਦਾ ਹਾਂ ਕਿ ਪੰਜਾਬ ਰੋਡਵੇਜ਼ ਅਤੇ ਕਰਤਾਰ ਪੁਰ ਬਸ ਸਰਵਿਸ ਵਿਚ ਰੂਟ ਐਕਸਚੇਂਜ ਕਰਨ ਦੀ ਕੋਈ ਤਜਵੀਜ਼ ਸੀ । ਪ੍ਰੋਫੀਟੇਬਲ ਰੂਟ ਉਨ੍ਹਾਂ ਨੂੰ ਦੇ ਕੇ ਅਨਪ੍ਰੋਫੀਟੇਬਲ ਰੂਟ ਲੈਣ ਦੀ ਤਜਵੀਜ਼ ਸੀ । ਇਹ ਕਿਸ ਲੈਵਲ ਤੇ ਬਣੀ ਅਤੇ ਕਿਸ ਲੈਵਲ ਤੇ ਰੁਕੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਗਰ ਕੋਈ ਹੋਰ ਇਨਫਰਮੇਸ਼ਨ ਡਾਂਗ ਸਾਹਿਬ ਨੇ ਪੁੱਛਣੀ ਹੈ ਤਾਂ ਨੋਟਿਸ ਦੇ ਦੇਣ ।

**आचार्य पृथ्वी सिंह आज़ाद** : क्या वज़ीर साहिब यह बताएंगे कि 10 नवम्बर, 71 को नोटिस नं 1385 जारी हुआ कि यह रूट ट्रांस्फर करने की तजवीज़ है। क्या उस नोटिस के मुताबिक करतार बस सर्विस को वह रूट जो ज़्यादा पेइंग थे ट्रांस्फर किये गए या नहीं।

**ਰਾਜ ਮੰਤਰੀ** : ਸਪੀਕਰ ਸਾਹਿਬ ਕੁਝ ਇਨਫਰਮੇਸ਼ਨ ਆਜ਼ਾਦ ਸਾਹਿਬ ਕੋਲ ਹੈ ਅਤੇ ਉਨ੍ਹਾਂ ਨੇ ਪੜ੍ਹ ਕੇ ਸੁਣਾਈ ਹੈ । ਮੈਂ ਜਵਾਬ ਇਹ ਦਿੰਦਾ ਹਾਂ ਕਿ ਐਸੀ ਕੋਈ ਟਰਾਂਸਫਰ ਨਹੀਂ ਕੀਤੀ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰੋਡਵੇਜ਼ ਨੂੰ ਕਿਸ ਵੇਲੇ ਕਾਰਪੋਰੇਸ਼ਨ ਬਣਾਉਣ ਦੀ ਪ੍ਰਪੋਜ਼ਲ ਆਈ ? ਜੇ ਆਈ ਤਾਂ ਕੀ ਕੀਤਾ ਹੈ ।

(ਕੋਈ ਉੱਤਰ ਨਹੀਂ ਦਿਤਾ ਗਿਆ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਹੈ ਕਿ ਪੰਜਾਬ ਰੋਡਵੇਜ਼ ਦੇ ਪ੍ਰਾਫੀਟੇਬਲ ਰੂਟਸ ਟਰਾਂਸਫਰ ਹੋਣ ਲੱਗੇ ਸਨ। ਮੈਂ ਇਨਟਰਵੀਨ ਕੀਤਾ। ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਲਿਖੀ ਅਤੇ ਇਹ ਰੁਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਫਿਕਰ ਕਰਨ ਦੀ ਲੋੜ ਨਹੀਂ ਮਹਿਕਮਾ ਆਪੇ ਹੀ ਵਿਜੀਲੈਂਟ ਰਹਿੰਦਾ ਹੈ ।

---

**Boycott of Silver Jubilee Celebration by Transport Department by Motor Transport Union**

*1546. 1. **Comrade Saghar Singh**
2. **Comrade Satya Pal Dang** : Will the Chief Minister be pleased to state —

(a) whether the Punjab National Motor Transport Workers Union boycotted the Silver Jubilee Celebrations by the Transport Department ;

(b) whether the said Union submitted to him and the Minister of State for Transport a memorandum dated 30th November, 1972 in this connection ; if so, a copy of the same be laid on the Table of the House ;

(c) the action taken by the Government in this connection ?

**ਗਿਆਨੀ ਜ਼ੈਲ ਸਿੰਘ** : (ੳ) ਨਹੀਂ ਜੀ ।

(ਅ) ਹਾਂ ਜੀ ਇਸ ਦੀ ਇਕ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਭਾਰਤ ਦੀ ਅਜ਼ਾਦੀ ਦੀ ਸਿਲਵਰ ਜੁਬਲੀ ਦੇ ਜਸ਼ਨ ਰਾਜ ਪਧਰ ਤੇ ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਮਨਾਏ ਸਨ । ਯੂਨੀਅਨ ਦੇ ਮਿਤੀ 30-11-72 ਦੀ ਯਾਦ ਪੱਤਰ ਵਿਚ ਕੋਈ ਜਾਇਜ਼ ਕਾਰਨ ਨਹੀਂ ਸਨ ਜਿਸ ਦੇ ਕਾਰਨ ਸੈਲੀਬਰੇਸ਼ਨ ਨੂੰ ਰੋਕੇ ਰਖਿਆ ਜਾਂਦਾ ।

[(a) No, Sir.

(b) Yes Sir. A copy is placed on the Table of the House.

(c) The State level functions in respect of Silver Jublilee Celebrations of Independence of India were to be held in accordance with the direction of the Government of India. There were no valid reasons in the memorandum of the Union dtated 30th November, 1972 for which the celebration could be withheld.]

**Copy of memorandum No, J 310-13/72, dated 30th November, 1972 from the General Secretary (Central) Punjab Government National Motor Transport Workers Union, Jullundur addressed to the following with a copy to all the General Managers of the Punjab Roadways.**

1. Gyani Zail Singh. Chief Minister, Punjab Chandigarh.
2. Shri Joginder Paul Pandey, State Minister for Transport, Punjab.
3. Shri R.P.Ojha. I.A.S. Secretary to Government. Punjab. Transport Department Chandigarh.
4. Shri Joginder Singh. I.A.S. Director State Transport, Punjab.

*Subject.*—Boycott of the Silver Jubilee Celebrations of the Transport Department.

A meeting of the Centre Executive Committee of the Punjab Government National Motor Transport Workers Union, was held on 29th November, 1972 at Jullundur City under the Chairmanship of Shri Jagmail Singh, President of the Union. In this meeting the folowing Resolution was passed :—

"This Executive Committee Meeting decides to boycott the Silver Jubilee Celebrations which are going to be celebrated by the Tranport Department, Punjab, from 12th December, 1972 to 18th December, 1972 because neither the Department has cared to remove difficulties of the workers nor their genuine demands have been conceded and nor their grievances removed so far.

This meeting is of the view that Silver Jubilee Celebrations can be celebrated only, if the Transport Department has shown any remarkable service to the general public and to its workers. For the reasons given below the Department has got absolutely no right to celebrate Silver Jublilee :—

(a) No important spare parts are arranged ready in stock in the Stores. On 90 per cent vehicles there is no spare steppny, there is acute shortage of batteries, vehicles are mostly "DHAKKA START." No spare Rilngs pistions, biggon and main and other important spare parts are avaiable in the Stores.

(b) There is almost daily break-down at each route and this practice of break-down is increasing to the utter inconvenience of the passengers and the operational staff. On account of shortage of spare parts and non-maintenance of the vehicles large No. of trips of Punjab Roadways are being missed daily, resulting in great financial loss to the department. The General Managers or other Officers do not care for missing of these trips and do not care to improve the service.

(c) The profit of the Roadways is decreasing every year. It is going down from month to month and day to day, thus resulting in heavy losses to the Department. Nobody has given attention to make improvements in the service and to check these recurring losses.

(d) paying routes are being given to private operators and the private operators are being backed up to increase their income at the cost of the Roadyways. Thus it is a conspiracy between the private operators and the Transport Officers to make this public Sector on Transport complete 'Failure' for the benefits of the private operators.

(e) Corruption in the Department is on the increase day-by-day. No body cares for checking the corruption. But the Officers are encouraging corrupt workers.

Under hese circumstances the Department has given any consideration to remove genuine grievances of the workers and to practicially implement the demands which were conceded several years ago like Implementation of the Transport Workers Act has not been done, Payment of Gratuity to the retired staff is not made. Uniforms are not supplied regularly. Arrears of bonus are not paid with effect from 1st April, 1966, no proper attetion is given to improve service of the Punjab Roadways.

In these circumstances the working committee is of the view that the Transport Department has absolutely no right to celebrate Silver Jubilee. We the employees will

[Chief Minister]

boycott these celebrations if held by the Department. The Union will decide further programme in its next meeting, in case the Department insists upon celebrating the Silver Jubilee.

---

## Silver Jubilee Celebrations by Transport Department

***1547. 1. Comrade Saghar Singh**
**2. Comrade Satya Pal Dang** : Will the Chief Minister be please to state the total expenses incurred by the Government on the Silver Jubilee Celebration by the Transport Department?

ਗਿਆਨੀ ਜ਼ੈਲ ਸਿੰਘ: ਕੁਲ ਖਰਚ 17,998 ਰੁਪਏ

(Total expenditure incurred Rs 17,998.)

ਨਿਸ਼ਾਨ ਵਾਲਾ ਪ੍ਰਸ਼ਨ ਨੰ: 1784

(ਸਬੰਧਤ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ ।)

---

## District Industries Officers

***1752. Shri Vishwa Mitter Sekhri** : Will the Chief Minister be pleased to state —

(a) the minimum qualifications, prescribed under the rules for the recruitment of District Industries Officers in the State ;

(b) the names of all the District Industries Officers in the State at present alongwith their qualifications ;

(c) whether it is a fact that the District Industries Officer Batala is not even a Matriculate ; if so, the reasons for his appointment on the said post ;

(d) if the answer to para (c) above be in the negative, a copy of the Matriculation Certificate awarded to him by the competent authority be laid on the Table of the House ?

**Giani Zail Singh**: (a) Recruitment to the post of District Industries Officer is made by promotion and by direct recruitment in 50 : 50 ratio Qualifications for both the modes of recruitment are as under .—

### Direct recruitment

On the basis of the selection made through the competitive examination to be held by the Punjab Public Service Commission.

### Promotion

From amongst the Assistant District Industries Officers/Development Officers having five years experience as such.

(b) As per list attached at Annexure 'A'.

(c) Shri Swinder Singh, D.I.O., Batala, is matriculate as per evidence on record, other than University Matriculation Certificate. Enquiry is being, however made to confirm the position.

(d) As stated above, the University Matriculation Certificate is not available. A copy of the School Leaving Certificate on record with the Department is at Annexure 'B'.

[(ੳ) : ਜ਼ਿਲ੍ਹਾ ਉਦਯੋਗ ਅਫਸਰਾਂ ਦੀਆਂ ਆਸਾਮੀਆਂ ਦੀ ਭਰਤੀ ਸਿੱਧਿਆਂ ਤੌਰ ਤੇ ਅਤੇ ਪਰਮੋਸ਼ਨ ਰਾਹੀਂ 50 : 50 ਦੀ ਰੇਸ਼ੋ ਨਾਲ ਕੀਤੀ ਜਾਂਦੀ ਹੈ। ਦੋਨਾਂ ਤਰੀਕਿਆਂ ਰਾਹੀਂ ਭਰਤੀ ਯੋਗਤਾਵਾਂ ਹੇਠ ਦੱਸੇ ਅਨੁਸਾਰ ਹਨ :—

**ਸਿੱਧੀ ਭਰਤੀ :—**

ਲੋਕ ਸੇਵਾ ਕਮਿਸ਼ਨ ਵੱਲੋਂ ਮੁਕਾਬਲੇ ਦੀ ਪ੍ਰੀਖਿਆ ਲੈਣ ਤੇ ਕੀਤੀ ਚੋਣ ਦੇ ਆਧਾਰ ਤੇ।

**ਪਰਮੋਸ਼ਨ :**

ਸਹਾਇਕ ਜ਼ਿਲ੍ਹਾ ਉਦਯੋਗ ਅਫਸਰਾਂ / ਵਿਕਾਸ ਅਫਸਰਾਂ ਵਿਚੋਂ 5 ਸਾਲ ਦਾ ਉਸ ਤਰ੍ਹਾਂ ਦਾ ਤਜਰਬਾ ਰੱਖਦਾ ਹੋਵੇ।

(ਅ) ਜਿਵੇਂ ਕਿ ਨੱਥੀ ਕੀਤੀ ਲਿਸਟ ਅਨੈਕਸਚਰ 'ੳ' ਵਿਚ।

(ੲ) ਸ੍ਰੀ ਸਵਿੰਦਰ ਸਿੰਘ, ਜ਼ਿਲ੍ਹਾ ਉਦਯੋਗ ਅਫਸਰ, ਬਟਾਲਾ, ਯੂਨੀਵਰਸਿਟੀ ਮੈਟ੍ਰਿਕੁਲੇਸ਼ਨ ਸਰਟੀਫੀਕੇਟ ਤੋਂ ਛੁੱਟ ਰਿਕਾਰਡ ਦੇ ਅਧਾਰ ਤੇ ਮੈਟ੍ਰਿਕ ਹਨ। ਫਿਰ ਵੀ ਸਥਿਤੀ ਨੂੰ ਪੱਕੇ ਕਰਨ ਹਿਤ ਪੜਤਾਲ ਕੀਤੀ ਜਾ ਰਹੀ ਹੈ।

(ਸ) ਜਿਵੇਂ ਉਪਰ ਕਿਹਾ ਗਿਆ ਹੈ ਕਿ ਯੂਨੀਵਰਸਿਟੀ ਮੈਟ੍ਰਿਕੁਲੇਸ਼ਨ ਸਰਟੀਫੀਕੇਟ ਪ੍ਰਾਪਤ ਨਹੀਂ ਹੈ। ਸਕੂਲ ਲੀਵਿੰਗ ਸਰਟੀਫੀਕੇਟ ਜਿਵੇਂ ਵਿਭਾਗ ਦੇ ਰਿਕਾਰਡ ਤੇ ਹੈ, ਅਨੈਕਸਚਰ 'ਅ' ਤੇ ਹੈ।]

## ANNEXURE 'A'

### QUALIFICATIONS OF SENIOR DISTRICT INDUSTRIES OFFICERS/ DISTRICT INDUSTRIES OFFICERS

| Serial No. | Name and Designation | Qualifications |
|---|---|---|
| 1 | Shri M.L. Gupta, D.I.O. Bhatinda | 1. M.A. Economics.<br>2. Post Graduate Diploma in Economics Admn., from Delhi School of Economics. |
| 2 | Shri D.S. Virk. Sr. D.I.O. Jullundur (under suspension) | 1. M.Sc. (Agri)<br>2. M.A. Ag. (Tokyo)<br>3. Practical Training in Sericulture in Japan |
| 3 | Shri Rajinder Singh Senior D.I.O. Ludhiana | 1. M.A. Economics.<br>2. M.A History |
| 4 | Shri S.S. Sachdeva, Senior D.I.O. Jullundur. | 1. B.A. LL.B. |

[Chief Minister]

| Serial No. | Name and Designation | | Qualifications |
|---|---|---|---|
| 5 | Shri S.D. Sharda, D.I.O., Patiala | .. | 1. B.A. |
| 6 | Shri Gurcharan Singh D.I.O. Kapurthala | | 1. M.A. Economics |
| 7 | Shri S.L. Dhir, D.I.O. Jullundur | .. | 1. B.Sc. |
| 8 | Shri Swinder Singh D.I.O. Batala | .. | 1. Matric |
| 9 | Shri Surinder Singh, D.I.O., Ludhiana | | 1. B.A. |
| 10 | Shri J.S. Pasricha D.I.O, Moga | .. | 1. B,A, |
| 11 | Shri Kulwant Rai D.I.O. Rupar | .. | 1. B.A., LL.B. Government Training Management of Emporia Scholarship from Government of India. All India Handicrafts Board. |
| 12 | Shri Karam Chand, D.I.O. Ferozepur | .. | 1. B.A. |
| 13 | Shri B.S. Kahlon, D.I.O. Amritsar | .. | 1. M.A. Economics. |

ANNEXURE 'B'

(*To be issued in duplicate*)

1942

B.B. KHALSA HIGH SCHOOL, RAMDAS (RECOGNISED)
AMRITSAR DISTRICT

**Leaving certificate**

Pupils' name Swinder Singh File No. QR/4.

Date of birth Fifteenth August Nineteen (15-8-1919) Grade of Fee II Grade

No. in Admission Register 755 Agr. or Non-Agr. Agr.

Certified that Swinder Singh son of Shri Karam Singh attended this school upto the 20th March, 1937, has paid all sums due to the school and was allowed on the above date to withdraw his name, He was reading in the X Class High, Department and passed in the MATRICULATION EXAMINATION OF THE PUNJAB UNIVERSITY IN 1937.

The following particulars are certified to be correct according to the registers of this school and the certificates produced from previous schools attended during the school year :—

| No. | School | Date of admission | Date of withdrawal | Period of attendance during the current school year | Possible attendance during the current school year |
|---|---|---|---|---|---|
| 1. | (a) This school | 11-4-30 | 20-3-37 | From To .. | .. .. |
| | (b) This class | | | | |
| | (c) This Department | | | | |
| | | Total | | .. | .. .. |

Sd.)......,

ARJAN SINGH.
Head Master.

Date of Issue 24-1-42

(Sd.)........MEWA SINGH

For Scholarship Holders only.

ਅਨੁਲਗ 'ੳ'

**ਸੀਨੀਅਰ ਜ਼ਿਲ੍ਹਾ ਉਦਯੋਗ ਅਫਸਰਾਂ / ਜ਼ਿਲ੍ਹਾ ਉਦਯੋਗ ਅਫਸਰਾਂ ਦੀਆਂ ਯੋਗਤਾਵਾਂ**

| ਲੜੀ ਨੰ: | ਨਾਂ ਅਤੇ ਅਹੁਦਾ | ਯੋਗਤਾਵਾਂ |
|---|---|---|
| 1 | ਸ੍ਰੀ ਐਮ. ਐਲ. ਗੁਪਤਾ, ਜ਼ਿਲ੍ਹਾ ਉਦਯੋਗ ਅਫ਼ਸਰ ਬਠਿੰਡਾ | 1. ਐਮ. ਏ. ਇਕਨਾਮਿਕਸ<br>2. ਪੋਸਟ-ਗਰੈਜੂਏਟ ਡਿਪਲੋਮਾ ਇਨ ਇਕਨਾਮਿਕਸ ਐਡਮਨ ਫਰੌਮ ਦਿੱਲੀ ਸਕੂਲ ਆਫ਼ ਇਕਨਾਮਿਕਸ |
| 2 | ਸ੍ਰੀ ਡੀ. ਐਸ. ਵਿਰਕ, ਸੀਨੀਅਰ ਜ਼ਿਲ੍ਹਾ ਉਦਯੋਗ ਅਫ਼ਸਰ, ਜਲੰਧਰ (ਮੁਅੱਤਲ ਹੋਏ) | 1. ਐਮ. ਐਸ ਸੀ, (ਐਗਰੀਕਲਚਰ)<br>2. ਐਮ. ਏ. ਏਜੀ (ਟੋਕੀਓ)<br>3. ਪਰੈਕਟੀਕਲ ਟ੍ਰੇਨਿੰਗ ਇਨ ਸੈਰੀਕਲਚਰ ਇਨ ਜਾਪਾਨ। |
| 3 | ਸ੍ਰੀ ਰਾਜਿੰਦਰ ਸਿੰਘ ਸੀਨੀਅਰ ਜ਼ਿਲ੍ਹਾ ਉਦਯੋਗ ਅਫ਼ਸਰ, ਲੁਧਿਆਣਾ | 1. ਐਮ. ਏ. ਇਕਨਾਮਿਕਸ<br>2. ਐਮ. ਏ. ਹਿਸਟਰੀ |
| 4 | ਸ੍ਰੀ ਐਸ. ਐਸ. ਸਚਦੇਵਾ, ਸੀਨੀਅਰ ਜ਼ਿਲ੍ਹਾ ਉਦਯੋਗ ਅਫ਼ਸਰ, ਜਲੰਧਰ | 1. ਬੀ. ਏ., ਐਲ. ਐਲ. ਬੀ. |
| 5 | ਸ੍ਰੀ ਐਸ. ਡੀ. ਸ਼ਾਰਦਾ, ਜ਼ਿਲ੍ਹਾ ਉਦਯੋਗ ਅਫ਼ਸਰ, ਪਟਿਆਲਾ | 1. ਬੀ. ਏ. |
| 6 | ਸ੍ਰੀ ਗੁਰਚਰਨ ਸਿੰਘ, ਜ਼ਿਲ੍ਹਾ ਉਦਯੋਗ ਅਫ਼ਸਰ, ਕਪੂਰਥਲਾ | 1. ਐਮ. ਏ. ਇਕਨਾਮਿਕਸ |
| 7 | ਸ੍ਰੀ ਐਸ. ਐਲ. ਧੀਰ, ਜ਼ਿਲ੍ਹਾ ਉਦਯੋਗ ਅਫ਼ਸਰ, ਜਲੰਧਰ | 1. ਬੀ. ਐਸ. ਸੀ. |
| 8 | ਸ੍ਰੀ ਸਵਿੰਦਰ ਸਿੰਘ, ਜ਼ਿਲ੍ਹਾ ਉਦਯੋਗ ਅਫ਼ਸਰ, ਬਟਾਲਾ | 1. ਮੈਟ੍ਰਿਕ |
| 9 | ਸ੍ਰੀ ਸੁਰਿੰਦਰ ਸਿੰਘ, ਜ਼ਿਲ੍ਹਾ ਉਦਯੋਗ ਅਫ਼ਸਰ, ਲੁਧਿਆਣਾ | 1. ਬੀ. ਏ. |
| 10 | ਸ੍ਰੀ ਜੇ. ਐਸ. ਪਸਰੀਚਾ, ਜ਼ਿਲ੍ਹਾ ਉਦਯੋਗ ਅਫ਼ਸਰ, ਮੋਗਾ | 1. ਬੀ. ਏ. |

[Chief Minister]

| ਲੜੀ ਨੰ: | ਨਾਂ ਅਤੇ ਅਹੁਦਾ | ਯੋਗਤਾਵਾਂ |
|---|---|---|
| 11 | ਸ਼੍ਰੀ ਕੁਲਵੰਤ ਰਾਏ, ਜ਼ਿਲ੍ਹਾ ਉਦਯੋਗ ਅਫ਼ਸਰ, ਰੋਪੜ | 1. ਬੀ. ਏ., ਐਲ. ਐਲ. ਬੀ., ਗੌਰਮਿੰਟ ਟ੍ਰੇਨਿੰਗ ਮੈਨੇਜਮੈਂਟ ਆਫ ਇੰਮਪੋਰੀਆ ਸਕੌਲਰਸ਼ਿਪ ਫਰੋਮ ਗੌਰਮਿੰਟ ਆਫ ਇੰਡੀਆ ਆਲ ਇੰਡੀਆ ਹੈਂਡੀ-ਕਰਾਫਟਸ ਬੋਰਡ । |
| 12 | ਸ਼੍ਰੀ ਕਰਮ ਚੰਦ, ਜ਼ਿਲ੍ਹਾ ਉਦਯੋਗ ਅਫ਼ਸਰ, ਫਿਰੋਜ਼ਪੁਰ | 1. ਬੀ. ਏ. |
| 13 | ਸ਼੍ਰੀ ਬੀ. ਐਸ. ਕਾਹਲੋਂ ਜ਼ਿਲ੍ਹਾ ਉਦਯੋਗ ਅਫ਼ਸਰ, ਅੰਮ੍ਰਿਤਸਰ | 1. ਐਮ. ਏ. ਇਕਨਾਮਿਕਸ |

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਡੀ. ਆਈ. ਓ. ਬਟਾਲਾ, ਜਿਸ ਦੀ ਕਿ ਕੁਆਲੀਫੀਕੇਸ਼ਨ ਮੈਟਰਿਕ ਕਹੀ ਹੈ ਪਰ ਜਿਹੜਾ ਅਨੈਕਸਚਰ "ਬੀ" ਲਗਾਇਆ ਗਿਆ ਹੈ ਉਸ ਦੇ ਵਿਚ ਇਹ ਦਿਤਾ ਹੋਇਆ ਹੈ ਕਿ ਇਸ ਨੇ 1937 ਦੇ ਵਿਚ ਬੀ. ਬੀ. ਖਾਲਸਾ ਹਾਈ ਸਕੂਲ, ਰਾਮਦਾਸ, ਜ਼ਿਲ੍ਹਾ ਅੰਮ੍ਰਿਤਸਰ ਵਿਚੋਂ ਆਪਣਾ ਨਾਂ ਵਿਦਡਰਾਅ ਕਰ ਲਿਆ ਸੀ । ਇਹ ਫਾਲਸ ਸਟੋਰੀ ਹੈ । ਔਰ ਅਗਰ ਇਹ ਫਾਲਸ ਹੈ ਤਾਂ ਸਰਕਾਰ ਕੀ ਵਿਚਾਰ ਕਰ ਰਹੀ ਹੈ ਐਕਸ਼ਨ ਲੈਣ ਵਾਸਤੇ ?

**ਉਪ-ਮੰਤਰੀ** (ਗ੍ਰਹਿ ਅਤੇ ਉਦਯੋਗ) : ਸਪੀਕਰ ਸਾਹਿਬ, ਅਨੈਕਸਚਰ 'ਬੀ' ਵਿਚ ਦੱਸਿਆ ਗਿਆ ਹੈ ਕਿ 24 ਜਨਵਰੀ, 1942 ਨੂੰ ਇਹ ਸਰਟੀਫੀਕੇਟ ਇਸ਼ੂ ਹੋਇਆ ਹੈ । ਇਸ ਵਿਚ ਇਹ ਦੱਸਿਆ ਹੋਇਆ ਹੈ ਕਿ :—

"Certified that Swinder Singh son of Shri Karam Singh attended this School upto the 20th March, 1937 has paid all sums due to the school and was allowed on the above date to withdraw his name. He was reading in the X Class High, Department and passed in the Matriculation Examination of the Panjab University in 1937.

The following particulars are certified to be correct according to the registers of this school and the certificates produced from previous schools attended during the School year".

ਇਸ ਦੇ ਬਾਰੇ ਫਿਰ ਵੀ ਇਨਕੁਆਰੀ ਹੋ ਰਹੀ ਹੈ ।

**ਸ਼੍ਰੀ ਸਪੀਕਰ**: ਵਜ਼ੀਰ ਸਾਹਿਬ, ਸਰਟੀਫੀਕੇਟ ਤਾਂ ਬਿਲਕੁਲ ਸਿੱਧਾ ਹੈ, ਇਸ ਵਿਚ ਇਨਕੁਆਇਰੀ ਕਿਸ ਗੱਲ ਦੀ ਕਰ ਰਹੇ ਹੋ (Minister Sahib, the certificate is quite clear. What for the enquiry is being held?)

**ਉਪ ਮੰਤਰੀ** : ਸਪੀਕਰ ਸਾਹਿਬ, ਕਿਉਂਕਿ ਮੈਟ੍ਰਿਕ ਦਾ ਸਰਟੀਫੀਕੇਟ ਨਹੀਂ ਸੀ ਇਸ ਲਈ ਇਨਕੁਆਇਰੀ ਕੀਤੀ ਜਾ ਰਹੀ ਹੈ ।

**ਸ਼੍ਰੀ ਵਿਸ਼ਵਾ ਮਿਤਰ ਸੇਖੜੀ** : ਉਸ ਨੇ ਤਾਂ ਅਪਣਾ ਨਾਂ ਹੀ ਵਿਦਡਰਾਅ ਕਰ ਲਿਆ ਸੀ । He has cheated the Government.

**ਸ੍ਰੀ ਸਪੀਕਰ :** ਵਜ਼ੀਰ ਸਾਹਿਬ, ਮੈਂਬਰ ਸਾਹਿਬ ਠੀਕ ਕਹਿ ਰਹੇ ਹਨ After withdrawing ਪਾਸ ਹੋਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। (Minister Sahib, the hon'ble member is correct in saying that after his withdıawal from the school, question of his passing out does not arise.)

**Deputy Minister** : If it is found that he has cheated, he will be punished accordingly.

ਸਪੀਕਰ ਸਾਹਿਬ, ਇਨ੍ਹਾਂ ਦੇ ਦੂਸਰੇ ਸਵਾਲ ਦਾ ਜਵਾਬ ਇਹ ਹੈ ਕਿ ਇਕ ਡੀ. ਆਈ. ਓ. ਮੈਟਰੀਕੁਲੇਟ ਹੈ ਬਾਕੀ ਸਾਰੇ ਹੀ ਅਬੱਵ ਮੈਟ੍ਰੀਕੁਲੇਸ਼ਨ ਹਨ। ਉਹ ਵੀ ਪ੍ਰੋਮੋਸ਼ਨ ਹੋਣ ਤੇ ਬਣਿਆ ਹੈ ਔਰ ਡਾਇਰੈਕਟ ਰਿਕਰੂਟਮੈਂਟ ਵਿਚ ਨਹੀਂ ਬਣਿਆ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ :** ਡੀ.ਆਈ.ਓ. ਲਈ ਬੇਸਿਕ ਕੁਆਲੀਫੀਕੇਸ਼ਨਜ਼ ਕੀ ਹਨ ?

**ਉਪ ਮੰਤਰੀ :** ਮੈਟ੍ਰੀਕੁਲੇਸ਼ਨ ਹੈ ਜੀ।

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਕਿਸੇ ਨੂੰ ਭਰਤੀ ਕਰਦੇ ਹਨ ਤਾਂ ਸਰਟੀਫੀਕੇਟ ਪਹਿਲਾਂ ਵੇਖਦੇ ਹਨ ਜਾਂ ਬਾਅਦ ਵਿਚ ? (ਹਾਸਾ)

**ਉਪ ਮੰਤਰੀ :** ਅਸੂਲੀ ਤੌਰ ਤੇ ਤਾਂ ਪਹਿਲਾਂ ਹੀ ਮੰਗਦੇ ਹਾਂ ਲੇਕਿਨ ਕਲੈਰੀਫੀਕੇਸ਼ਨ ਬਾਅਦ ਵਿਚ ਵੀ ਹੋ ਸਕਦੀ ਹੈ। ਔਰ ਜੇਕਰ ਝੂਠ ਮਾਰਿਆ ਹੋਇਆ ਤਾਂ ਐਕਸ਼ਨ ਲਿਆ ਜਾਵੇਗਾ।

---

**Proposed Expansion of Industrial Estates at Batala, Ludhiana, Jullundur and Dhandari Kalan**

***1753. Shri Vishwa Mitter Sekhri** . Will the Chief Minister be pleased to state –

(a) whether the present Industrial Estates at Batala, Ludhiana Jullundur and Dhandari Kalan are proposed tobe expanded ;

(b) if the reply to part (a) above be in the affirmative, the proposed basis for the allotments of new industrial sites and the date by which applications for such allotments are likely to be called ?

**Giani Zail Singh** . (a) No.

(b) Question does not arise.

[(ੳ) ਨਹੀਂ ਜੀ।

(ਅ) ਸਵਾਲ ਪੈਦਾ ਨਹੀਂ ਹੁੰਦਾ।]

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਜਿੱਥੇ ਸਮਾਲ ਸਕੇਲ ਸੈਂਟਰਜ਼ ਚਲ ਰਹੇ ਹਨ ਉਨ੍ਹਾਂ ਨੂੰ ਐਕਸਪੈਂਡ ਕਰਨ ਦੀ ਜਾਂ ਜਿਥੇ ਇਨਡਸਟ੍ਰੀਅਲ ਐਸਟੇਟਸ ਹਨ ਉਥੇ ਹੋਰ ਲਗਾਉਣ ਵਿਚ ਇਨ੍ਹਾਂ ਨੂੰ ਕੀ ਡਿਫੀਕਲਟੀ ਹੈ ?

**ਉਪ ਮੰਤਰੀ (ਗ੍ਰਿਹ ਅਤੇ ਉਦਯੋਗ)** : ਪਿਛਲੇ ਤਜਰਬੇ ਤੋਂ ਇਹ ਸਿੱਧ ਹੁੰਦਾ ਹੈ ਕਿ ਸਫਲਤਾ ਨਹੀਂ ਮਿਲੀ ਇਸ ਕਰਕੇ ਇਹ ਪ੍ਰੋਪੋਜ਼ਲ ਡਰਾਪ ਕਰ ਦਿਤੀ ਗਈ ਹੈ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਉਹ ਤਾਂ ਰੂਰਲ ਐਸਟੇਟ ਦੀ ਗਲ ਹੈ ਪਰ ਜਿਥੇ ਅਰਬਨ ਐਸਟੇਟਸ ਹਨ ਉਥੇ ਤਾਂ ਪਲਾਟਾਂ ਦੀ ਬੜੀ ਕਮੀ ਹੈ। ਸਰਕਾਰ ਨੂੰ ਉਥੇ ਤਾਂ ਐਕਸਪੈਨਸ਼ਨ ਕਰਨੀ ਚਾਹੀਦੀ ਹੈ।

(ਕੋਈ ਉਤਰ ਨਹੀਂ ਆਇਆ)

---

### False T. A. Bill drawn by an officer of Industries Department

***1754. Shri Vishwa Mitter Sekhri** . Will the Chief Minister be pleased to state :—

(a) whether it is a fact that a senior officer of the Industries Department in the State drew false travelling-allowance ; if so, the name of the officer at fault ;

(b) whether it is a fact that according to the Report of the Vigilance Department, it was proved that the senior officer referred to in para (a) above, claimed false travelling allowance ; if so, the action, if any, taken against him ?

**ਗਿਆਨੀ ਜ਼ੈਲ ਸਿੰਘ** : (ਏ ਅਤੇ ਬੀ) ਪੜਤਾਲ ਦੇ ਆਧਾਰ ਤੇ ਉਦਯੋਗ ਵਿਭਾਗ ਦੇ ਇਕ ਸੀਨੀਅਰ ਅਫਸਰ ਝੂਠਾ ਟੀ. ਏ. ਵਸੂਲ ਕਰਨ ਸਬੰਧੀ, ਪਹਿਲੀ ਨਜ਼ਰੇ (*prima-facie*) ਦੋਸ਼ੀ ਠਹਿਰਾਏ ਗਏ ਹਨ । ਉਨ੍ਹਾਂ ਨੂੰ ਦੋਸ਼ ਪੱਤਰ ਜਾਰੀ ਕੀਤਾ ਗਿਆ ਹੈ ਤੇ ਉਹਨਾਂ ਦਾ ਜਵਾਬ ਪ੍ਰੀਖਿਆ ਅਧੀਨ ਹੈ । ਕਿਉਂਕਿ ਇਸ ਵਿਸ਼ੇ ਤੇ ਅੰਤਮ ਫੈਸਲਾ ਅਜੇ ਤੱਕ ਨਹੀਂ ਹੋਇਆ ਇਸ ਲਈ ਉਸ ਅਫਸਰ ਦਾ ਨਾਂ ਸਭਾ ਵਿਚ ਦਸਣਾ ਯੋਗ ਨਹੀਂ ਹੈ।

[(a) and (b) As a result of an enquiry, a senior officer of the Industries Department has been *prima-facie* found guilty of charging false T.A. He has been charge- sheeted and his explanation is under examination. Since the matter has not been finalized, it is not desirable to disclose his name at this stage.]

**Shri Vishwa Mitter Sehkri** . May I know when was the case found *prima-facie* and when was the charge-sheet handed over to the Officer concerned ?

**ਸ੍ਰੀ ਸਪੀਕਰ** : ਚਲੋ ਕਹਿ ਦਿਓ ਕਿ ਸਸਪੈਂਡ ਕਰ ਦਿਤਾ ਜਾਵੇਗਾ, ਇਹ ਕਿਹੜੀ ਗੱਲ ਹੈ। (ਹਾਸਾ) (Addressing the hon. Deputy Minister : Well you may just say that he would be suspended, it won't make any difference.)

**ਉਪ ਮੰਤਰੀ (ਗ੍ਰਿਹ ਅਤੇ ਉਦਯੋਗ)** : ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ, ਮੇਰੇ ਪਾਸ ਡੇਟ ਅਵੇਲੇਬਲ ਨਹੀਂ ਹੈ । ਮੈਂ ਪਤਾ ਕਰਕੇ ਦਸ ਦਿਆਂਗਾ।

**ਸਰਦਾਰ ਵਰਿਆਮ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਮਹੋਦੇ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕਿ ਪ੍ਰਾਈਮੇਫੇਸਾਈ ਕੇਸ ਬਣਿਆ ਹੋਇਆ ਹੈ ਤਾਂ ਕੀ ਸਸਪੈਨਸ਼ਨ ਦੇ ਆਰਡਰ ਦੇ ਦਿਤੇ ਗਏ ਹਨ ਜਾਂ ਨਹੀਂ ?

**ਉਪ ਮੰਤਰੀ :** ਅਜੇ ਕੋਈ ਸਸਪੈਂਡ ਨਹੀਂ ਕੀਤਾ ਗਿਆ।

**ਕਾਮਰੇਡ ਸਤ ਪਾਲ ਡਾਂਗ :** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਜਿਥੇ ਵੀ ਪ੍ਰਾਈਮੇਫੇਸਾਈ ਕੇਸ ਬਣੇ ਹਨ ਇਸ ਤਰ੍ਹਾਂ ਹਜ਼ਾਰਾਂ ਦੇ ਖਿਲਾਫ ਐਕਸ਼ਨ ਲਿਆ ਗਿਆ ਹੈ ਔਰ ਇਸ ਕੇਸ ਵਿਚ ਕਿਸੇ ਨੂੰ ਸੱਸਪੈਂਡ ਨਹੀਂ ਕੀਤਾ ਗਿਆ। ਇਸ ਦਾ ਕੀ ਕਾਰਣ ਹੈ ?

**Mr. Speaker**. Question Hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Linking Village Karam Patti, Tehsil Muktsar with Muktsar-Abohar Metalled Road

***1743. Mrs. Gurbrinder Kaur Brar** : Will the Chief Minister be pleased to state—

(a) whether it is a fact that village Karam Patti, Tehsil Muktsar which is a model gram, is not linked with Muktsar-Abohar metalled road, which is only at a distance of about 1½ K.M.;

(b) whether any preference is given to model-grams in the construction of metalled link road, if so, the period by which it is proposed to construct metalled link road connecting it with Muktsar-Abohar road ?

**Giani Zail Singh** : (a) Yes.

(b) No preference is given to model grams in the construction of village link roads. However, it is proposed to provide a link road to village Karampatti during 1973-74 and with the completion of Karampatti-Ramgarh road this village will get connected with Abohar-Muktsar road via Ramgarh & Balluana.

[(ੳ) ਹਾਂ।

(ਅ) ਲਿੰਕ ਸੜਕਾਂ ਦੇ ਮਾਮਲੇ ਵਿਚ ਮਾਡਲ ਗ੍ਰਾਮਾਂ ਨੂੰ ਕੋਈ ਪਹਿਲ ਨਹੀਂ ਦਿੱਤੀ ਜਾਂਦੀ ਹੈ। ਫੇਰ ਵੀ ਸਾਲ 1973–74 ਵਿਚ ਪਿੰਡ ਕਰਮ ਪੱਟੀ ਨੂੰ ਲਿੰਕ ਸੜਕ ਦੇਣ ਦੀ ਤਜਵੀਜ਼ ਹੈ ਅਤੇ ਕਰਮਪੱਟੀ ਤੋਂ ਰਾਮਗੜ੍ਹ ਤਕ ਮੁਕੰਮਲ ਹੋਣ ਨਾਲ ਇਹ ਪਿੰਡ ਰਾਮਗੜ੍ਹ ਅਤੇ ਬਲੂਆਣਾ ਰਾਹੀਂ ਮੁਕਤਸਰ-ਅਬੋਹਰ ਸੜਕ ਨਾਲ ਲਿੰਕ ਹੋ ਜਾਵੇਗਾ।]

**Starred Question No. 1737**

(Extension has been applied for in respect of St Q. No 1737)

---

·For Starred Question No. 1737 and reply there to please see Appendix to this Debate.

**Veterinary Dispensaries Closed in Sangrur and Patiala Districts**

***1738. Sardar Jasdev Singh Sandhu**. Will the Minister for Development be pleased to state—

(a) the names of the veterinary dispensaries which were closed in Sangrur and Patiala districts during the year 1971-72 and 1972-73 stating the reasons therefor ;

(b) the names of the dispensaries in the said districts from which the posts of Animal Husbandry Assistants were withdrawn and Compounders were made incharge instead during the period mentioned in part (a) above ?

**ਕੈਪਟਨ ਰਤਨ ਸਿੰਘ** : (ੳ) ਲੋੜੀਂਦੀ ਸੂਚਨਾ ਹਾਉਸ ਦੀ ਟੇਬਲ ਤੇ ਰਖੀ ਜਾਂਦੀ ਹੈ। (ਅਨੁਲਗ ੲ)

(ਅ) ਭਾਂਖਰ।

[(a) The information is laid on the table of the House (Annexure 'A')
(b) Bhankher.]

ANNEXURE 'A'

| Name of District | Name of the Dispensaries closed | Years in which closed | Reason of closing |
|---|---|---|---|
| Patiala | Shuntrana | 1971-72 | Terms and conditions not fulfilled by Panchayat. |
| Do | Lahoran Kalan | Do | Ditto |
| Do | Tambuwala | Do | Ditto |
| Do | Mullanpur | Do | Ditto |
| Sangrur | Lehal Kalan | Do | Ditto |
| Patiala | Bhankher | 1972-73 | Ditto |
| Do | Banjola | Do | Ditto |
| Do | Slohagheri | Do | Ditto |
| Do | Garanga | Do | Ditto |
| Do | Bag Sikander | Do | Ditto |
| Do | Kheri Musal Mania | Do | Ditto |
| Do | Kherki Kalan | Do | Ditto |

**Area of village Dhilwan, District Kapurthala in the Possession of Punjab Forest Department**

***1749. Sardar Kirpal Singh Dhillon**: Will the Minister for Development be pleased to state—

(a) whether it is a fact that a large area of village Dhilwan, district Kapurthala has been in the possession of Punjab Forest Department for the last 50—60 years of 'Chakauta' basis ;

(b) whether it is also a fact that the rate of 'Chakauta' referred to in part (a) above is the same as fixed 50—60 years ago, and that too is not paid regularly to the owners of the lands by the Forest Department ;

(c) if reply to part (b) above be in the affirmative, whether the Government would consider the desirability of taking appropriate action so that the Forest Department pays the 'Chakauta' money regularly to the owners of the lands ;

(d) whether the Government also propose to revise the rate of 'Chakauta' referred to in parts (a), (b) and (c) above while taking into consideration the prices of land contiguous to the lands now with the Forest Department ?

**ਕੈਪਟਨ ਰਤਨ ਸਿੰਘ:** (ੳ) ਜੀ ਹਾਂ ਮਿਤੀ 1–4–1925 ਤੋਂ ।

(ਅ) ਜੀ ਹਾਂ ਉਪਰੋਕਤ ਜ਼ਮੀਨ ਪੱਟੇ ਤੇ ਲੈਣ ਸਮੇਂ ਹੀ ਪਟੇ ਦੀ ਰਕਮ ਨਿਸਚਤ ਕੀਤੀ ਗਈ ਸੀ ਸਾਲ 1970–71 ਅਤੇ 1971–72 ਛੁੱਟ ਪੱਟੇ ਦੀ ਰਕਮ ਬਕਾਇਦਾ ਦਿਤੀ ਜਾਂਦੀ ਰਹੀ ਹੈ । ਸਾਲ 1970-71 ਅਤੇ 1971–72 ਦੀ ਪੱਟੇ ਦੀ ਰਕਮ ਸਾਲ 1972–73 ਦੀ ਪੱਟੇ ਦੀ ਰਕਮ ਦੇ ਨਾਲ ਹੀ ਮੌਜੂਦਾ ਸਾਲ ਦੇ ਖਤਮ ਹੋਣ ਤੋਂ ਪਹਿਲਾਂ ਹੀ ਦਿਤੀ ਜਾ ਰਹੀ ਹੈ।

(ੲ) ਪੱਟੇ ਦੀ ਰਕਮ ਬਾਕਾਇਦਾ ਦੇਣ ਲਈ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

(ਸ) ਨਹੀਂ ਜੀ ।

[(a) Yes, with effect from 1st April, 1925.

(b) Yes, the amount of lease was fixed at the time of taking over the said land but the payment of the lease amount is generally made regularly, except for the years 1970-71 and 1971-72, which is being paid along the lease money of the current year before the close of the Financial year.

(c) Neceseary steps are being taken to pay the lease amount regularly.

(d) No.]

---

**Television sets for Panchayats**

***1190 Comrade Satya Pal Dang**
**Comrade Dana Ram** } : Will the Minister for Development be pleased to state whether there is any proposal under the

[Comrade Satya Pal Dang]
consideration of the Government to provide free-of-charge television sets to all the panchayats in the State, if so, the time by which these are likely to be provided ?

**ਕੈਪਟਨ ਰਤਨ ਸਿੰਘ:** ਅਜਿਹੀ ਕੋਈ ਤਜਵੀਜ਼ ਇਸ ਵੇਲੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(There is no such proposal under the consideration of Government at the moment.)

---

## UNSTARRED QUESTIONS AND ANSWERS

### Rate of stipend fixed for Trainees in the Industrial Training Institutes

**630. Comrade Mehtab Singh Nokerian:** Will the Chief Minister be pleased to state—

(a) the rate at which stipend is paid to the trainees in the Insdustrial Training Institutes together with the year when the rate was fixed ;

(b) whether Government proposes to increase the amount of stipend to attract more trainees ?

**ਗਿਆਨੀ ਜ਼ੈਲ ਸਿੰਘ :** (ੳ) ਸਰਕਾਰੀ ਨੀਤੀ ਅਨੁਸਾਰ ਯੋਗ ਸਿਖਿਆਰਥੀਆਂ ਨੂੰ ਵਜ਼ੀਫਾ 25 ਰੁਪਏ ਮਾਸਿਕ ਪ੍ਰਤੀ ਸਿਖਿਆਰਥੀ ਦਿਤਾ ਜਾਂਦਾ ਹੈ। ਮਿਤੀ 1 ਨਵੰਬਰ 1956 ਤੋਂ ਨਿਸਚਿਤ ਕੀਤਾ ਗਿਆ ਸੀ।

(ਅ) ਮਾਮਲਾ ਵਿਚਾਰ ਅਧੀਨ ਹੈ ਜੀ।

[(a) Trainees eligible under the Government policy get Rs. 25/- P.M. The rate was fixed with effect from 1st November, 1956.

(b) The matter is under consideration.]

---

### Election of President, Municipal Committee, Patiala

**631. Sardar Jasdev Singh Sandhu :** Will the Minister of State for Local Government and Jails be pleased to state—

(a) the date when the election of the President Municipal Committee Patiala was held ;

(b) whether his name has been gazetted, if not, the reasons therefor ?

**ਸ੍ਰੀ ਜੋਗਿੰਦਰ ਪਾਲ ਪਾਂਡੇ:** (ੳ) 9 ਮਾਰਚ, 1970।

(ਅ) (i) ਨਹੀਂ ਜੀ।

(ਅ) (ii) ਚੁਣੇ ਹੋਏ ਪ੍ਰਧਾਨ ਦੇ ਵਿਰੁਧ ਕੁਝ ਦੋਸ਼ ਸਨ ਜਿਨ੍ਹਾਂ ਦੀ ਪੜਤਾਲ ਕੀਤੀ ਜਾ ਰਹੀ ਹੈ।

[(a) 9 th March, 1970.

(b) (i) No.

(ii) There were certain allegations against President, elect, which are being enquired into ]

---

**Loans/Grant under the low Income group Scheme**

**632. Sardar Jasdev Singh Sandhu :** Will the Minister for Irrigation and Power be pleased to state—

(a) the amount allotted to each district in the State for advancing the loans under the Low Income Group scheme during the year 1972-73 ;

(b) the list of persons who have been granted the said loans of district Patiala during 1972-73 alongwith the amount of loan granted to each of them ;

(c) whether these loans were sanctioned on the basis of first come first serve basis or any other criteria adopted for the purpose ?

**ਸ਼੍ਰੀ ਗੁਰਮੇਲ ਸਿੰਘ :** (ੳ) 1972–73 ਵਿਚ ਰਾਜ ਦੇ ਹਰ ਜ਼ਿਲ੍ਹੇ ਨੂੰ ਘਟ ਆਮਦਨ ਗਰੁਪ ਮਕਾਨ ਉਸਾਰੀ ਸਕੀਮ ਅਧੀਨ ਹੇਠ ਲਿਖੇ ਅਨੁਸਾਰ ਰਕਮ ਐਲੋਕੇਟ ਕੀਤੀ ਗਈ ਹੈ :

| ਲੜੀ ਨ: | ਜ਼ਿਲ੍ਹੇ ਦਾ ਨਾਂ | | ਰਕਮ ਲਖਾਂ ਵਿਚ |
|---|---|---|---|
| 1 | ਅੰਮ੍ਰਿਤਸਰ | ... | 7.00 |
| 2 | ਗੁਰਦਾਸਪੁਰ | ... | 6.00 |
| 3 | ਫਿਰੋਜ਼ਪੁਰ | ... | 4.00 |
| 4 | ਜਲੰਧਰ | ... | 3.00 |
| 5 | ਹੁਸ਼ਿਆਰਪੁਰ | ... | 7.50 |
| 6 | ਕਪੂਰਥਲਾ | ... | 1.00 |
| 7 | ਲੁਧਿਆਣਾ | ... | 3.00 |
| 8 | ਪਟਿਆਲਾ | ... | 2.00 |
| 9 | ਰੋਪੜ | ... | 3.50 |
| 10 | ਬਠਿੰਡਾ | ... | 1.50 |
| 11 | ਫਰੀਦਕੋਟ | [...] | 2.00 |
| 12 | ਸੰਗਰੂਰ | ... | 5.40 |
| | ਨਗਰ ਸੁਧਾਰ ਟਰੱਸਟ | | |
| 1 | ਅੰਮ੍ਰਿਤਸਰ | ... | 1.50 |
| 2 | ਜਲੰਧਰ | ... | 1.00 |
| 3 | ਲੁਧਿਆਣਾ | ... | 1.00 |
| 4 | ਪਠਾਨਕੋਟ | ... | 0.60 |
| | ਕੁਲ | ... | 50.00 |

[ਸਿੰਜਾਈ ਅਤੇ ਬਿਜਲੀ ਮੰਤਰੀ]

(ਅ) ਲੋੜੀਂਦੀ ਸੂਚਨਾ ਦਰਸਾਉਂਦੀ ਸਟੇਟਮੈਂਟ ਨਾਲ ਨੱਥੀ ਕੀਤੀ ਜਾਂਦੀ ਹੈ (ਅਨੁਲੱਗ 1)

(ੲ) ਕਰਜ਼ੇ ਦੀ ਵੰਡ ਲਈ ਹੇਠ ਲਿਖਿਆ ਕਰਾਈਟੀਰੀਆ ਲਾਗੂ ਕੀਤਾ ਗਿਆ ਸੀ:

(1) ਜਿਨ੍ਹਾਂ ਦੇ ਪਾਸ ਮਕਾਨ ਸਨ, ਭਾਵੇਂ ਉਹ ਛੋਟੇ ਜਾਂ ਕੱਚੇ ਸਨ, ਉਨ੍ਹਾਂ ਨਾਲੋਂ ਬੇ ਘਰਿਆਂ ਨੂੰ ਤਰਜੀਹ ਦਿਤੀ ਗਈ।

(2) ਆਮਦਨ ਘਟ ਹੋਣ ਜਾਂ ਪ੍ਰਾਰਥੀ ਦੀ ਵੱਡੀ ਉਮਰ ਹੋਣ ਕਾਰਨ, ਜਿਨ੍ਹਾਂ ਤੋਂ ਕਰਜ਼ਾ ਮੁੜਨ ਦੀ ਆਸ ਨਹੀਂ ਸੀ, ਜਾਂ ਮਕਾਨ ਬਨਾਣ ਦੀ ਪਰਾਰਥੀ ਦੀ ਸਮਰੱਥਾ ਪ੍ਰਤੀਤ ਨਹੀਂ ਹੁੰਦੀ ਸੀ, ਉਨ੍ਹਾਂ ਨੂੰ ਛੱਡਿਆ ਗਿਆ।

(3) ਜਿਨ੍ਹਾਂ ਦੀਆਂ ਦਰਖਾਸਤਾਂ ਵਿਚ ਤਰੁੱਟੀਆਂ ਸਨ ਅਤੇ ਲਾਈ ਸਕੀਮ ਦੀਆਂ ਸ਼ਰਤਾਂ ਪੂਰੀਆਂ ਨਹੀਂ ਸਨ ਕਰਦੇ, ਉਨ੍ਹਾਂ ਨੂੰ ਛੱਡਿਆ ਗਿਆ।

[(a) Amount allotted to each district in the State for advancing the loans under the Low Income Group Housing scheme during the year 1972-73 is as under :—

| Serial No. | Name of District | | Amount in lakhs |
|---|---|---|---|
| 1 | Amritsar | .. | 7.00 |
| 2 | Gurdaspur | .. | 6.00 |
| 3 | Ferozepur | .. | 4.00 |
| 4 | Jullundur | .. | 3.00 |
| 5 | Hoshiarpur | .. | 7.50 |
| 6 | Kapurthala | .. | 1.00 |
| 7 | Ludhiana | .. | 3.00 |
| 8 | Patiala | .. | 2.00 |
| 9 | Ropar | .. | 3.50 |
| 10 | Bhatinda | .. | 1.50 |
| 11 | Faridkot | .. | 2.00 |
| 12 | Sangrur | .. | 5.40 |

| Serial No. | Name of District | | Amount in lakhs |
|---|---|---|---|
| | **Improvement Trusts** | | |
| 1 | Amritsar | .. | 1.50 |
| 2 | Jullundur | .. | 1.00 |
| 3 | Ludhiana | .. | 1.00 |
| 4 | Pathankot | .. | 0.60 |
| | Total | .. | 50.00 lakhs |

(b) A statement giving the required information is attached as Annexure -A.

(c) The following criteria was adopted for the allocation of loans to individuals —

(1) Houseless persons were given preference over those having their own houses including small/kacha houses.

(ii) Applicants of advanced age or inadequate income, not in a position to construct the houses and to repay loan were ignored.

(iii) Applications which were incomplete and did not fulfil the conditions of the Scheme were ignored. ]

## ANNEXURE I

**Statement of Loan Sanctioned under Low Income Group Housing Scheme in Patiala District.**

| Sarv Shri— | Rs. |
|---|---|
| 1. Jagan Nath son of Shri Chet Ram | 5,000 |
| 2. Darshan Singh son of Shri Mangat Singh | 7,000 |
| 3. A. D. Mehta son of shri Gopal Lal | 8,000 |
| 4. Gurdial Singh son of Narata Singh | 6,000 |
| 5. Amarjit Singh son of Shri Babu Ram | 3,500 |
| 6. Bachan Singh son of Shri Harnam Singh | 4,000 |
| 7. Ram Dhan son of Shri Mukhtiar Singh | 5,000 |

[Minister for Irrigation & Power]

| | | |
|---|---|---|
| 8. | Amar Singh son of Shri Dalip Singh | 5,000 |
| 9. | Kansi Ram son of Shri Mangu Ram | 6,000 |
| 10. | Ajaib Singh son of Shri Inder Singh | 2,000 |
| 11. | Gobind Ram son of Shri Jhargi Ram | 6,000 |
| 12. | Ram Saran Dass son of Shri Gopia Ram | 6,000 |
| 13. | Amrit Lal Sood son of Shri Sita Ram | 6,500 |
| 14. | Subash Chand son of Shri Narsi Ram | 7,000 |
| 15. | Brij Lal son of Shri Banarsi Dass | 7,000 |
| 16. | Gurmail Kaur daughter of Shri Kirpal Singh | 7,000 |
| 17. | Partap Singh son of Shri Sewa Singh | 8,000 |
| 18. | Sajan Singh son of Shri Sunder Singh | 6,000 |
| 19. | Hardev Singh son of Shri Mehar Singh | 5,000 |
| 20. | Kirpal Singh son of Shri Rala Singh | 6,000 |
| 21. | Bahadar Singh son of Shri Khushhal Singh | 6,000 |
| 22. | Sewa Singh son of Shri Kartar Singh | 6,000 |
| 23. | Madan Lal son of Shri Parma Nand | 5,000 |
| 24. | Gurbachan Singh son of Shri Munshi Ram | 6,000 |
| 25. | Teja Singh son of Shri Bir Singh | 6,000 |
| 26. | Sohan Singh son of Shri Chhaju Singh | 5,000 |
| 27. | Amarjit Singh son of Shri Chhota Singh | 6,000 |
| 28. | Nirmal Singh son of Shri Harnam Singh | 5,000 |
| 29. | Inder Singh son of shri Natha Singh | 6,000 |
| 30. | Thakar Dass son of Shri Ganga Ram | 5,000 |
| 31. | Hazara Singh son of Shri Ganga Ram | 5,000 |
| 32. | Kirpal Singh son of Shri Hardyal Singh | 6,000 |
| 33. | Malkiat Singh son of Shri Mehar Singh | 4,000 |
| 34. | Tarsem Raj son of Shri Amar Nath | 4,000 |
| 35. | Som Nath son of Shri Salag Ram | 4,000 |
| 36. | Raj Kumar Sharma son of Shri Sawal Ram | 5,000 |
| | Total | 2,00,000 |

ਅਨੁਲੱਗ 1

[ਲਿਸਟ ਜਿਨ੍ਹਾਂ ਨੂੰ ਪਟਿਆਲਾ ਜ਼ਿਲ੍ਹੇ ਵਿਚ 1972-73 ਵਿਚ ਘਟ ਆਮਦਨ ਗਰੁਪ ਸਕੀਮ ਅਧੀਨ ਕਰਜ਼ਾ ਮਨਜ਼ੂਰ ਹੋਇਆ :

| ਲੜੀ ਨੰ: | ਨਾਂ ਕਰਜ਼ਦਾਰ | | ਰਕਮ |
|---|---|---|---|
| | | | (ਰੁਪਏ) |
| 1 | ਸਰਵ ਸ੍ਰੀ ਜਗਨ ਨਾਥ ਪੁੱਤਰ ਚੇਤ ਰਾਮ | ... | 5,000 |
| 2 | ,, ਦਰਸ਼ਨ ਸਿੰਘ, ਪੁੱਤਰ ਮੰਗਲ ਸਿੰਘ | ... | 7,000 |
| 3 | ,, ਏ.ਡੀ. ਮਹਿਤਾ ਪੁੱਤਰ ਗੋਪਾਲ ਲਾਲ | ... | 8,000 |
| 4 | ,, ਗੁਰਦਿਆਲ ਸਿੰਘ, ਪੁੱਤਰ ਨਰਾਤਾ ਸਿੰਘ | ... | 6,000 |
| 5 | ,, ਅਮਰਜੀਤ ਸਿੰਘ, ਪੁੱਤਰ ਬਾਬੂ ਸਿੰਘ | ... | 3,500 |
| 6 | ,, ਬਚਨ ਸਿੰਘ, ਪੁੱਤਰ ਹਰਨਾਮ ਸਿੰਘ | ... | 4,000 |
| 7 | ,, ਰਾਮ ਧਨ ਪੁੱਤਰ ਮੁਖਤਿਆਰ ਸਿੰਘ | ... | 5,000 |
| 8 | ,, ਅਮਰ ਸਿੰਘ ਪੁੱਤਰ ਦਲੀਪ ਸਿੰਘ | ... | 5,000 |
| 9 | ,, ਕਾਂਸੀ ਰਾਮ ਪੁੱਤਰ ਮੰਗੂ ਰਾਮ | ... | 6,000 |
| 10 | ,, ਅਜਾਇਬ ਸਿੰਘ, ਪੁੱਤਰ ਇੰਦਰ ਸਿੰਘ | ... | 2,000 |
| 11 | ,, ਗੋਬਿੰਦ ਸਿੰਘ, ਪੁੱਤਰ ਝਾਂਗੀ ਰਾਮ | ... | 6,000 |
| 12 | ,, ਰਾਮ ਸਰਣ ਦਾਸ ਪੁੱਤਰ ਗੋਪੀਆਂ ਰਾਮ | ... | 6,000 |
| 13 | ,, ਅਮਰਤ ਲਾਲ ਸੂਦ ਪੁੱਤਰ ਸੀਤਾ ਰਾਮ | ... | 6,500 |
| 14 | ,, ਸੁਭਾਸ਼ ਚੰਦਰ ਪੁੱਤਰ ਨਰਸੀ ਰਾਮ | ... | 7,000 |
| 15 | ,, ਬਿਰਜ ਲਾਲ ਪੁੱਤਰ ਬਨਾਰਸੀ ਦਾਸ | ... | 7,000 |
| 16 | ,, ਗੁਰਮੇਲ ਕੌਰ ਪਤਨੀ ਕ੍ਰਿਪਾਲ ਸਿੰਘ | ... | 7,000 |
| 17 | ,, ਪਰਤਾਪ ਸਿੰਘ, ਪੁੱਤਰ ਸੇਵਾ ਸਿੰਘ | ... | 8,000 |
| 18 | ,, ਸਜਾਨ ਸਿੰਘ, ਪੁੱਤਰ ਸੁੰਦਰ ਸਿੰਘ | ... | 6,000 |
| 19 | ,, ਹਰਦੇਵ ਸਿੰਘ, ਪੁੱਤਰ ਮੇਹਰ ਸਿੰਘ | ... | 5,000 |
| 20 | ,, ਕਰਪਾਲ ਸਿੰਘ, ਪੁੱਤਰ ਰਲਾ ਸਿੰਘ | ... | 6,000 |
| 21 | ,, ਬਹਾਦਰ ਸਿੰਘ, ਪੁੱਤਰ ਖੁਸ਼ਹਾਲ ਸਿੰਘ | ... | 6,000 |
| 22 | ,, ਸੇਵਾ ਸਿੰਘ, ਪੁੱਤਰ ਕਰਤਾਰ ਸਿੰਘ | ... | 6,000 |
| 23 | ,, ਮਦਨ ਲਾਲ ਪੁੱਤਰ ਪਰਮਾ ਨੰਦ | ... | 5,000 |
| 24 | ,, ਗੁਰਬਚਨ ਸਿੰਘ, ਪੁੱਤਰ ਮੁਨਸ਼ੀ ਰਾਮ | ... | 6,000 |
| 25 | ,, ਤੇਜਾ ਸਿੰਘ, ਪੁੱਤਰ ਬੀਰ ਸਿੰਘ | ... | 6,000 |

[ਸਿੰਜਾਈ ਅਤੇ ਬਿਜਲੀ ਮੰਤਰੀ]

| ਲੜੀ ਨੰ: | ਨਾਂ ਕਰਜ਼ਦਾਰ | | ਰਕਮ |
|---|---|---|---|
| 26 | ,, ਸੋਹਨ ਸਿੰਘ, ਪੁੱਤਰ ਛੱਜੂ ਸਿੰਘ | ... | 5,000 |
| 27 | ,, ਅਮਰਜੀਤ ਸਿੰਘ, ਪੁੱਤਰ ਛੋਟਾ ਸਿੰਘ | ... | 6,000 |
| 28 | ,, ਨਿਰਮਲ ਸਿੰਘ, ਪੁੱਤਰ ਹਰਨਾਮ ਸਿੰਘ | ... | 5,000 |
| 29 | ,, ਇੰਦਰ ਸਿੰਘ, ਪੁੱਤਰ ਨਥਾ ਸਿੰਘ | ... | 6,000 |
| 30 | ,, ਠਾਕਰ ਦਾਸ, ਪੁੱਤਰ ਬਿਹਾਰੀ ਲਾਲ | ... | 5,000 |
| 31 | ,, ਹਜਾਰਾ ਸਿੰਘ, ਪੁੱਤਰ ਗੰਗਾ ਰਾਮ | ... | 5,000 |
| 32 | ,, ਕਿਰਪਾਲ ਸਿੰਘ, ਪੁੱਤਰ ਹਰਦਿਆਲ ਸਿੰਘ | ... | 6,000 |
| 33 | ,, ਮਲਕੀਅਤ ਸਿੰਘ, ਪੁੱਤਰ ਮੇਹਰ ਸਿੰਘ | ... | 4,000 |
| 34 | ,, ਤਰਸੇਮ ਰਾਜ ਪੁੱਤਰ ਅਮਰ ਨਾਥ | ... | 4,000 |
| 35 | ,, ਸੋਮ ਨਾਥ, ਪੁੱਤਰ ਸਾਲਗ ਰਾਮ | ... | 4,000 |
| 36 | ,, ਰਾਜ ਕੁਮਾਰ ਸ਼ਰਮਾ ਪੁੱਤਰ ਸਾਵੱਲ ਰਾਮ | ... | 5,000 |
| | ਜੋੜ | ... | 2,00,000] |

**Punjab Soil Conservation and Water Management Project Patiala.**

633. **Sardar Jasdev Singh Sandhu** : Will the Minister for Development be pleased to state whether the Punjab Soil Conservation and Water Management Project, Patiala has been completed ; if not ; the time by which it is likely to be completed ?

**ਕੈਪਟਨ ਰਤਨ ਸਿੰਘ** : ਪਰਾਜੈਕਟ ਦੀ ਪੂਰਤੀ ਹੋ ਚੁਕੀ ਹੈ ਅਤੇ ਇਹ ਮਿਤੀ 31 ਮਾਰਚ, 1973 ਤੋਂ ਬੰਦ ਕੀਤਾ ਜਾ ਰਿਹਾ ਹੈ।

[The Project has been completed and is being closed on31st March, 1973.]

**Amount of Industrial Laons Allotted during 1972-73**

634. **Sardar Jasdev Singh Sandhu** : Will the Chief Minister be pleased to state the amount of Industrial Loan allocated to each district in the State for advancing Industrial Loans upto Rs5,000 during the year 1972-73

**ਗਿਆਨੀ ਜ਼ੈਲ ਸਿੰਘ :** ਸਾਲ 1972-73 ਵਿਚ ਹੇਠ ਲਿਖੇ ਅਨੁਸਾਰ 5,000 ਰੁਪਏ ਤਕ ਕਰਜ਼ੇ ਵੰਡਣ ਲਈ ਅਲਾਟਮੈਂਟ ਕੀਤੀ ਗਈ :—

| ਜ਼ਿਲ੍ਹੇ ਦਾ ਨਾਂ | | ਰਕਮ |
|---|---|---|
| | | ਲਖਾਂ ਵਿਚ |
| 1. ਲੁਧਿਆਣਾ | .. | 1.98 |
| 2. ਜਲੰਧਰ | .. | 0.57 |
| 3. ਫੀਰੋਜ਼ਪੁਰ | .. | 1.12 |
| 4. ਪਟਿਆਲਾ | .. | 1.13 |
| 5. ਗੁਰਦਾਸਪੁਰ | .. | 1.03 |
| 6. ਹੁਸ਼ਿਆਰਪੁਰ | .. | 0.80 |
| 7. ਅੰਮ੍ਰਿਤਸਰ | .. | 1.75 |
| 8. ਕਪੂਰਥਲਾ | .. | 0.65 |
| 9. ਬਠਿੰਡਾ | .. | 1.40 |
| 10. ਸੰਗਰੂਰ | .. | 1.00 |
| 11. ਰੋਪੜ | .. | 1.43 |
| 12. ਫਰੀਦਕੋਟ | .. | 1.30 |

During the year 1972-73 the following amount of loan was allocated to each district for advancement of loans upto Rs. 5000.

| | Name of the District | | Amount |
|---|---|---|---|
| | | | Rs. in lacs |
| 1. | Ludhiana | .. | 1.98 |
| 2 | Jullundur | .. | 0.57 |
| 3 | Ferozepur | .. | 1.12½ |
| 4 | Patiala | .. | 1.13 |
| 5 | Gurdaspur | .. | 1.03 |
| 6 | Hoshiarpur | .. | 0.80 |
| 7 | Amritsar | .. | 1.75 |
| 8 | Kapurthala | .. | 0.65 |
| 9 | Bhatinda | .. | 1.40 |
| 10 | Sangrur | .. | 1.00 |
| 11 | Ropar | .. | 1.43 |
| 12 | Faridkot | .. | 1.30 |

## Declaration of Arms held by Rajas and Maharajas of Erstwhile State of Punjab

**635. Sardar Dilbagh Singh Daleke** : Will the Chief Minister be pleased to state—

(a) the last date by which the Rajas and Maharajas of the erstwhile State of Punjab were required to declare arms in their possession with a view to obtaining licences under the Arms Act;

(b) the names of such rulers of the erstwhile State who declared their arms by the prescribed date ;

(c) whether it is a fact that the Maharaja of Faridkot did not declare his arms within the prescribed date;

(d) whether it is also a fact that the Punjab Government has given him extension as a special case to declare his armoury ; if so reasons therefor ?

**ਗਿਆਨੀ ਜ਼ੈਲ ਸਿੰਘ** : (ਏ) ਭਾਰਤ ਸਰਕਾਰ ਨੇ ਮਿਤੀ 6 ਜੁਲਾਈ, 1972 ਨੂੰ. ਹਦਾਇਤਾਂ ਕੀਤੀਆਂ ਸਨ ਕਿ 3 ਮਹੀਨੇ ਦੇ ਅੰਦਰ ਅੰਦਰ ਲਾਇਸੈਂਸ ਆਦਿ ਲੈਣੇ ਚਾਹੀਦੇ ਹਨ ।

(ਬ) (1) ਸਰਦਾਰ ਯਾਦਵਿੰਦਰ ਸਿੰਘ, ਸਾਬਕਾ ਮਹਾਰਾਜਾ ਪਟਿਆਲਾ ।

(2) ਸਰਦਾਰ ਸੁਖਜੀਤ ਸਿੰਘ, ਸਾਬਕਾ ਮਹਾਰਾਜਾ ਕਪੂਰਥਲਾ ਤੇ ਉਨ੍ਹਾਂ ਦੀ ਪਤਨੀ

(3) ਸ੍ਰੀ ਇਫਤਖ਼ਾਰ ਅਲੀ ਖਾਂ, ਸਾਬਕਾ ਨਵਾਬ ਮਾਲੇਰ ਕੋਟਲਾ ।

(ਸੀ) ਹਾਂ ਜੀ ।

(ਡੀ) ਭਾਰਤ ਸਰਕਾਰ ਦੀ ਮਿਤੀ 9 ਜਨਵਰੀ, 1973 ਦੀ ਹਦਾਇਤਾਂ ਦੇ ਮੁਤਾਬਿਕ ਇਨ੍ਹਾਂ ਨੂੰ 3 ਮਹੀਨੇ ਦਾ ਹੋਰ ਸਮਾਂ ਦਿੱਤਾ ਗਿਆ ਹੈ ਜਿਹੜਾ 2 ਅਪ੍ਰੈਲ, 1973 ਨੂੰ ਖਤਮ ਹੋ ਜਾਵੇਗਾ । ਇਹ ਉਨ੍ਹਾਂ ਦੀ ਦਰਖਾਸਤ ਤੇ ਜ਼ਿਲ੍ਹਾ ਮੈਜਿਸਟਰੇਟ ਫ਼ਰੀਦ ਕੋਟ ਦੀ ਤਜਵੀਜ਼ ਦੇ ਅਨੁਸਾਰ ਦਿਤਾ ਗਿਆ ਹੈ ।

---

## Convicts Released Under Section 401 of the Cr. P.C.

**636.** **1. Comrade Arjan Singh Mastana**
**2. Comrade Shamsher Singh Josh** : Will the Minister of State for Local Government and Jails be pleased to state—

(a) whether any convicts under-going their terms of sentence have been released under section 401 of the Cr. P.C. since 17th March, 1972 up-to-date ; if so, their names and the reasons therefor ;

(b) the nature of conviction in each case ?

**Shri Joginder Pal Pandey** : (a) and (b). The requisite information is enclosed.

[(ੳ) ਅਤੇ (ਅ) ਲੋੜੀਂਦੀ ਸੂਚਨਾ ਨੱਥੀ ਕੀਤੀ ਜਾਂਦੀ ਹੈ । ]

---

**Statement showing information in repesct of part (a) and (b) of unstarred Assembly Question No. 636**

| Serial No. | Name of the convict | Nature of conviction | Period of special remission | Reasons for release |
|---|---|---|---|---|
| 1 | Hakam Singh son of Partap Singh | U/S 302/34 of I.P.C. and was sentenced to imprisonment for life | 5 month and 25 days | On Compassionate grounds |
| 2 | Bachan Singh son of Harnam Singh .. | U/S 302/34, I.P.C and was awarded death sentence which was commuted to life imprisonment by the President of India. | 3 months and 16 days | Ditto |
| 3 | Chanan Singh son of Harnam Singh .. | U/S 302/34 I.P.C. and was awarded life imprisonment | 2 months and 18 days | Ditto |
| 4 | Mukhtiar Singh son of Phuman Singh .. | U/S 323 I.P.C. and was awarded sentence for six months | 21 days | Ditto |
| 5 | Ajit Singh son of Dalip Singh .. | U/S 302, 148 and 452 I.P.C. awarded life imprisonment under section 302 I.P.C. and 6 months rigorous imprisonment and Rs.100/- or in default one month R. I. under section 148 and 452 I.P.C. in each case | 11 days | Ditto |
| 6 | Dalbara Singh son of Chanda Singh | U/S 302/34 I.P.C. sentenced for life imprisonment | Nil | Ditto |
| 7 | Sita Ram son of Tulsi Ram | U/S 302/34 and 316 I.P.C. awarded sentence for life imprisonment U/S 302/34 I.P.C. and 5 years R.I. U/S 316 I.P.C. | 7 months and 22 days | Ditto |
| 8 | Gurdial Singh son of Thanda Singh | U/S 16(I) a(i) of Prevention of Food Adulteration Act -6 months R.I. and fine of Rs. 1,000/- or in default R.I. for 4 months | 1 month | Ditto |

[ ਵਿਧਾਨ ਸਭਾ ਦੇ ਅਨ-ਸਟਾਰਡ ਅਸੈਂਬਲੀ ਕੁਐਸਚਨ ਨੰ: 636 ਦੇ ਭਾਗ (ੳ) ਅਤੇ (ਅ) ਬਾਰੇ ਸੂਚਨਾ ਦੀ ਸਟੇਟਮੈਂਟ ]

| ਲੜੀ ਨੰ: | ਕੈਦੀ ਦਾ ਨਾਂ | ਸਜ਼ਾ ਦਾ ਵੇਰਵਾ | ਸਪੈਸ਼ਲ ਮੁਆਫੀ ਦਾ ਸਮਾਂ | | ਰਿਹਾਈ ਦਾ ਕਾਰਨ |
|---|---|---|---|---|---|
| | | | ਮਹੀਨੇ | ਦਿਨ | |
| 1. | ਹਾਕਮ ਸਿੰਘ, ਪੁੱਤਰ ਪ੍ਰਤਾਪ ਸਿੰਘ | ਆਈ.ਪੀ.ਸੀ. ਦੀ ਧਾਰਾ 302/34 ਦੇ ਅਧੀਨ ਉਮਰ ਕੈਦ | 5 | 25 | ਕੰਮਪੈਸ਼ਨੇਟ ਗਰਾਊਂਡ ਤੇ |

[ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ]

| 1 | 2 | 3 | 4 | 5 |
|---|---|---|---|---|
| 2. | ਬਚਨ ਸਿੰਘ ਪੁੱਤਰ ਹਰਨਾਮ ਸਿੰਘ | ਆਈ.ਪੀ.ਸੀ. ਦੀ ਧਾਰਾ 302/34 ਦੇ ਅਧੀਨ ਸਜ਼ਾ ਮੌਤ ਜਿਹੜੀ ਕਿ ਰਾਸ਼ਟਰਪਤੀ ਨੇ ਉਮਰ ਕੈਦ ਵਿਚ ਬਦਲ ਦਿੱਤੀ । | 3 16 | ,, |
| 3. | ਚੰਨਣ ਸਿੰਘ ਪੁੱਤਰ ਹਰਨਾਮ ਸਿੰਘ | ਆਈ.ਪੀ.ਸੀ. ਦੀ ਧਾਰਾ 3021 34 ਦੇ ਅਧੀਨ ਉਮਰ ਕੈਦ। | 2 18 | ,, |
| 4. | ਮੁਖ਼ਤਿਆਰ ਸਿੰਘ ਪੁੱਤਰ ਫੁੱਮਣ ਸਿੰਘ | ਆਈ.ਪੀ.ਸੀ. ਦੀ ਧਾਰਾ 323 ਅਧੀਨ 6 ਮਹੀਨੇ ਦੀ ਕੈਦ। | 0 21 | ,, |
| 5. | ਅਜੀਤ ਸਿੰਘ, ਪੁੱਤਰ ਦਲੀਪ ਸਿੰਘ | ਆਈ.ਪੀ.ਸੀ. ਦੀ ਧਾਰਾ 302, 148, ਅਤੇ 452 ਅਧੀਨ । 302 ਆਈ. ਪੀ.ਸੀ. ਅਧੀਨ ਉਮਰ ਕੈਦ ਅਤੇ ਧਾਰਾ 148 ਅਤੇ 452 ਅਧੀਨ ਹਰ ਕੇਸ ਵਿਚ 6 ਮਹੀਨੇ ਸਖ਼ਤ ਸਜ਼ਾ ਅਤੇ ਰੁ: 100 ਜੁਰਮਾਨਾ, ਜੁਰਮਾਨਾ ਨਾ ਦੇਣ ਦੀ ਹਾਲਤ ਵਿਚ ਇਕ ਮਹੀਨਾ ਕੈਦ ਸਖਤ । | 0 11 | ,, |
| 6. | ਦਲਧਾਰਾ ਸਿੰਘ ਪੁੱਤਰ ਚੰਦਾ ਸਿੰਘ | ਆਈ.ਪੀ.ਸੀ. ਦੀ ਧਾਰਾ 302/34 ਅਧੀਨ ਉਮਰ ਕੈਦ। | ਨਿਲ | ,, |
| 7. | ਸੀਤਾ ਰਾਮ ਪੁੱਤਰ ਤੁਲਸੀ ਰਾਮ ... | ਆਈ.ਪੀ.ਸੀ. ਦੀ ਧਾਰਾ 302/34 ਅਤੇ 316 ਅਧੀਨ । ਧਾਰਾ 302/34 ਅਧੀਨ ਉਮਰ ਕੈਦ ਅਤੇ 316 ਅਧੀਨ 5 ਸਾਲ ਕੈਦ ਸਖ਼ਤ । | 7 22 | ,, |

| 1 | 2 | 3 | 4 | 5 |
|---|---|---|---|---|
| 8. | ਗੁਰਦਿਆਲ ਸਿੰਘ ਪੁੱਤਰ ਝੰਡਾ ਸਿੰਘ | ਪਰੀਵੈਨਸ਼ਨ ਆਫ ਫੂਡ ਐਡਲਟਰੇਸ਼ਨ ਐਕਟ ਦੀ ਧਾਰਾ 16(1) ਏ(i) ਅਧੀਨ 6 ਮਹੀਨੇ ਸਖ਼ਤ ਕੈਦ ਅਤੇ ਰੁ: 1000 ਜੁਰਮਾਨਾ ਨਾ ਦੇਣ ਦੀ ਹਾਲਤ ਵਿਚ 4 ਮਹੀਨੇ ਸਖ਼ਤ ਕੈਦ । | 1 00 | ,, |

**Absorption of trainees from Industrial Training Institutes in the Industrial Units in Punjab.**

673. **Comrade Shamsher Singh Josh**
**Comrade Mehtab Singh Nokerian** : Will the Chief Minister be pleased to state—

(a) the details of the instructions issued by the Government for the absorption of trainees from Industrial Training Institutes in the Industrial Units in Punjab ;

(b) the number of trainees, trade-wise, trained in the said Institutes, year-wise during the period 1967-72 ;

(c) the number of trainees, trade-wise, who were absorbed in the Industrial Units in the State ;

(d) the steps being taken to ensure employment to the remaining trainees ?

ਗਿਆਨੀ ਜ਼ੈਲ ਸਿੰਘ : (ੳ) ਅਜਿਹੀਆਂ ਕੋਈ ਹਦਾਇਤਾਂ ਜਾਰੀ ਨਹੀਂ ਕੀਤੀਆਂ ਹਨ ।

(ਅ)

| | | |
|---|---|---|
| ਸਾਲ 1967 | 1,477 | |
| ਸਾਲ 1968 | 3,759 | ਟ੍ਰੇਡ-ਵਾਈਜ਼ ਸਿਖਿਆਰਥੀਆਂ ਦਾ ਵੇਰਵਾ |
| ਸਾਲ 1969 | 3,742 | ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ਜੀ । |
| ਸਾਲ 1970 | 4,195 | |
| ਸਾਲ 1971 | 4,849 | |
| ਸਾਲ 1972 | 1,560 | |

(ੲ) ਮੁਕੰਮਲ ਸੂਚਨਾ ਸਰਕਾਰ ਕੋਲ ਨਹੀਂ ਹੈ ਜੀ ।

[ਮੁੱਖ ਮੰਤਰੀ]

(ਸ) ਪਾਸ ਹੋਏ ਸਿਖਿਆਰਥੀਆਂ ਨੂੰ ਵੱਖ ਵੱਖ ਉਦਯੋਗ ਸੰਸਥਾਵਾਂ ਵਿੱਚ ਨੌਕਰੀ ਦਿਵਾਉਣ ਲਈ, ਉਨ੍ਹਾਂ ਲਈ ਨੌਕਰੀਆਂ ਲੱਭਣ ਲਈ ਅਤੇ ਉਦਯੋਗ ਸੰਸਥਾਵਾਂ/ਫਰਮਾਂ ਦੇ ਮਾਲਕਾਂ ਤੇ,ਉਦਯੋਗਿਕ ਸਿਖਲਾਈ ਸੰਸਥਾਵਾਂ ਦੇ ਪਾਸ ਹੋਏ ਸਿਖਿਆਰਥੀਆਂ ਨੂੰ ਨੌਕਰੀਆਂ ਦਵਾਉਣ ਦੇ ਸਬੰਧ ਵਿੱਚ ਜ਼ੋਰ ਪਾਉਣ ਲਈ ਆਦਿ ਇਕ ਪਲੇਸਮੇਂਟ ਸੈਲ ਦੀ ਸਥਾਪਤੀ ਤੇ ਵਿਚਾਰ ਕੀਤਾ ਜਾ ਰਿਹਾ ਹੈ ਜੀ।

[(a) No such Instructions have been issued by the Government.

(b) Year 1967 .. 14,77
" 1968 .. 3,759
" 1969 .. 3,742
" 1970 .. 4,195
" 1971 .. 4,849
" 1972 .. 5,160

(1968–1972:) Details of trade-wise number of trainees are laid on the Table of the House.

(c) Up-to-date information is not available with the Department.

(d) The question of setting up of a Placement Cell in the Directorate of Industrial Training, to follow up the trainees who have passed the training, to make survey of the Industrial Units in the State regarding their requirements of Industrial workers and to stress upon the Industrial Units/Establishments to employ the trainees, is under consideration.]

## ANNEXURE "A"

**(Engineering Trades one Year's duration)**

| Serial No. | Name of Trade | 1967 | July 1968 | July 1969 | July 1970 | July 1971 | July 1972 | Total |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1 | Black Smith .. | 123 | 43 | 33 | 30 | 40 | 34 | 303 |
| 2 | Carpenter .. | 216 | 204 | 154 | 158 | 156 | 127 | 1,015 |
| 3 | Moulder .. | 109 | 95 | 49 | 55 | 58 | 52 | 418 |
| 4 | Plumber .. | 45 | 34 | 18 | 42 | 37 | 37 | 213 |
| 5 | Sheet Metal Worker .. | 62 | 50 | 30 | 25 | 37 | 11 | 215 |
| 6 | Welder (Gas & Electric) .. | 162 | 218 | 167 | 179 | 229 | 247 | 1,202 |
| 7 | Painter .. | 30 | 27 | 25 | 22 | 19 | 16 | 139 |

| Serial No. | Name of Trade | 1967 | July 1968 | July 1969 | July 1970 | July 1971 | July 1972 | Total |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 8 | Mech. Diesel | 32 | 79 | 75 | 85 | 117 | 97 | 485 |
| 9 | Mechanic Motor | 197 | 399 | 521 | 591 | 508 | 676 | 2,892 |
| 10 | Mechanic Tractor | 93 | 143 | 212 | 224 | 307 | 280 | 1,259 |
| 11 | Mech., Refrigeration and Air conditioning .. | 49 | 73 | 86 | 124 | 157 | 156 | 645 |
| **Engineering Trades (Two Years' duration)** | | | | | | | | |
| 12 | Draftsman (Mech) | .. | 27 | 77 | 30 | 49 | 51 | 234 |
| 13 | Drafstman (Civil) | .. | 25 | 42 | 28 | 38 | 62 | 195 |
| 14 | Electrician | .. | 377 | 417 | 370 | 496 | 490 | 2,150 |
| 15 | Electroplator .. | .. | 42 | 5 | 4 | 8 | 9 | 68 |
| 16 | Fitter .. | .. | 401 | 290 | 126 | 153 | 172 | 1,142 |
| 17 | Wireman .. | .. | 81 | 105 | 73 | 110 | 101 | 470 |
| 18 | Mech., Instrument .. | .. | 48 | 27 | 9 | 12 | 21 | 117 |
| 19 | Mech. Radio and Television .. | .. | 78 | 125 | 110 | 107 | 121 | 541 |
| 20 | Pattern Maker .. | .. | 4 | .. | .. | .. | .. | 4 |
| 21 | Surveyor .. | .. | 22 | 41 | 25 | 36 | 27 | 151 |
| 22 | Turner .. | .. | 288 | 228 | 172 | 133 | 190 | 1,011 |
| 23 | Watch & Clock Maker/Repair | .. | 14 | 19 | 8 | 10 | 11 | 62 |
| 24 | Machinist (Composite) | .. | 220 | 208 | 112 | 146 | 115 | 801 |
| 25 | Do (Grinder) .. | .. | 40 | 13 | 10 | 14 | 18 | 95 |
| 26 | Do (Miller) .. | .. | .. | .. | .. | .. | 5 | 5 |
| **Non-Engineering Trades (One Year's Duration)** | | | | | | | | |
| 27 | Stenography (Punjabi) .. | .. | 113 | 203 | 554 | 794 | 844 | 2,508 |
| 28 | Stenography (Hindi) .. | .. | 38 | 41 | 86 | 92 | 96 | 353 |
| 29 | Do (English) | 214 | 403 | 350 | 310 | 244 | 244 | 1,765 |
| 30 | Cutting and Tailoring .. | 69 | 95 | 108 | 455 | 526 | 596 | 1,849 |
| 31 | Embroidery .. | .. | .. | .. | 69 | 114 | 184 | 367 |

[Chief Minister]

| Serial No. | Name of Trade | 1967 | July 1968 | July 1969 | July 1970 | July 1971 | July 1972 | Total |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 32 | Manufacturing of Sports Goods (Wood) .. | 7 | 12 | 9 | 11 | 12 | .. | 51 |
| 33 | Manufacturing of Sports Goods (Leather) | 12 | 10 | 10 | 13 | 12 | 7 | 64 |
| 34 | Manufacturing of Foot Wear .. | 20 | 12 | 10 | 16 | 13 | 9 | 80 |
| 35 | Hand composition and proof reading .. | 11 | 10 | 12 | 17 | 17 | 20 | 87 |
| 36 | Printing Machine Operator .. | 13 | 17 | 14 | 19 | 18 | 16 | 97 |
| 37 | Book Binding .. | 13 | 17 | 18 | 15 | 20 | 13 | 96 |
| 38 | Fruit Preservation | .. | .. | .. | 18 | 10 | 5 | 33 |
| | Grand Total .. | 1,477 | 3,759 | 3,742 | 4,195 | 4,849 | 5,160 | 23,182 |

*Note.*—***"No examination was held for Engineering Trades of two years' duration in July, 1967 because the admission in these trades was made in July, 1966 under the re-organised Scheme and the examination is held only on the completion of full duration."

**Shares purchased in the name of Secretary to Government, Punjab, Industries Department**

***638. Sardar Prehlad Singh**
**Sardar Sukhdev Singh Dhindsa** } Will the Chief Minister be pleased to state :—

(a) whether it is a fact that the Punjab Government before Reorganisation of 1966 invested money in purchasing share in the name of Secretary to Government, Punjab, Industries Department, Chandigarh, if so, the names of the companies alongwith the amounts invested therein ;

(b) whether it is a fact that according to the Punjab Re-organisation Act, 1966, and Company Law, the principal alongwith the dividend/interest is to be paid by the said companies to the Punjab State which will be distributed among the successor States according to the population ratio ;

(c) whether it is a fact that a meeting of officers of Haryana and Punjab was held some time ago, and Punjab Officers wrongly agreed to a decision that one of the successor States, i.e., Haryana may recover its shares directly ; if so. the loss due to this decision suffered by Punjab ;

(d) the reasons for reversing the decision of Government of India as well as the legal position according to the Punjab Re-organisation Act, 1966 and Company Law and the action taken against the defaulting Officer(s) ?

**Giani Zail Singh** : (a) Yes.

| | | Rs |
|---|---|---|
| 1. | Messrs Hindustan Dowidat Tools, Ltd. | 1,71,500 .00 |
| 2. | Messrs Usha Spinning and Weaving Mills, Ltd. .. | 20,00,000 .00 |
| 3. | Messrs Usha Forgings and Stampings, Ltd. | 4,28,700 .00 |
| 4. | Messrs Bharat Steel Tubes Ltd. ... | 39,38,000 .00 |
| 5. | Messrs Oriental Spun Pipe Co., Ltd. .. | 9,99 500 .00 |
| 6. | Messrs Shree Gopal Paper Mills, Ltd. (*now Rs 6,60,000 .00) | *10,00,000 .00 |
| 7. | Messrs Sihands, Ltd. .. | 14,00,800 .00 |
| 8. | Messrs Jagatjit Cotton Textile Mills, Ltd. | 17,00,000 .00 |
| 9. | Messrs Malwa Sugar Mills Ltd. .. | 20,00,000 .00 |
| 10. | Messrs Industrial Cables (India) Ltd. Rajpura .. | 7,00,000 .00 |
| 11. | Messrs Punjab Air Rifles Ltd. ... | 10,74,000 .00 |
| 12. | Punjab Seamless Tubes Ltd. .. | 20,000 .00 |
| 13. | Punjab Steel and Alloy Castings, Ltd. | 2,80,000 .00 |
| 14. | Punjab State Irons Ltd. .. | 16,51,920 .00 |

The first nine Companies are private Companies with Registered Offices outside Punjab.

(b) Section 52(2) of the Punjab Reorganisation Act, 1966, which covers this issue runs as follows :—

"The investment of the existing State of Punjab immediately before the appointed day in any private, commercial or industrial undertaking, in so far as such investments have not been made or are deemed not to have been made from the Cash

[Chief Minister]

> Balance Investment Account, shall pass to the successor State in whose territories the "principal seat of business" of the undertaking is located and whereon that day the principal seat of business of the undertaking is located outside the territory of the existing State of Punjab such investments shall be divided between all the successor States in the population ratio".

The Government of India, *vide* lette No. 17/152/69-SR, dated the 16th December, 1971 addressed to the Chief Secretary to Government, Haryana, clarified the expression "principal seat of business". According to this clarification the "principal seat of business of all the first nine private companies mentioned in part (a) was treated to be outside the territory of the composite State of Punjab. The Government of India also made it clear that the assets and liabilities of these companies are required to be divided amongst the successor States on population ratio. However, Punjab Government in the Industries Department was inclined to the view that the dividend/interest accruing on the investments made by the composite State of Punjab in these nine companies should first be paid to the Punjab Government as the share scripts/debentures stood in the name of the Government of Punjab.

(c) With a view to sorting out matters arising out of the reorganisation of Punjab in so far as they relate to the Industries Department, a meeting of the concerned officers of the States of Punjab and Haryana was held on 6th June, 1972. At this meeting, it was decided that as advised by the Government of India the principle for dividing the assets and liabilities of the nine private companies listed in part (a) on population ratio, the share value of Haryana Government should be paid by the companies concerned directly on authorisation by the Government of Punjab. This decision was, however, subject to ratification by the Punjab Government. Consistent with its earlier stand, the Punjab Government in the Industries Department subsequently informed the Haryana Government that as the share scripts/debentures held in the companies concerned were in the name of the Governor of Punjab, the companies should deal only with the Punjab Government and the dividends, etc., should also be first paid to the Punjab Government being the holder of the share scripts/debentures. No final decision on this point has been taken. Hence there is no question of any loss having been suffered on this account.

(d) The question does not arise in view of the detailed position explained in reply to part (c).

**Mr. Speaker**: Now the House will take up Call Attention Notice No. 204 standing in the name of Comrade Satya Pal Dang.

## ADJOURNMENT MOTION

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ੍ਹ ਦਿਤੀ ਸੀ ਅਤੇ ਆਪ ਦੇ ਨੋਟਿਸ ਵਿਚ ਲਿਆਇਆ ਸਾਂ ਕਿ ਬਟਾਲਾ ਸੀ,ਆਈ. ਏ. ਦਾ ਸਿਟਾਡਲ ਬਣਿਆ ਹੋਇਆ ਹੈ। (ਵਿਘਨ)

**Mr. Speaker** · I have already disallowed it.

**Comrade Raj Kumar** : Sir, this is such an important matter as the security of the State and of our country is involved in it.

ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣ ਲਓ । ਮੇਰੀ ਬੇਨਤੀ ਇਹ ਹੈ ਕਿ ਸੀ. ਆਈ.ਏ. ਦਾ ਕਿਲਾ ਬਟਾਲਾ ਵਿਚ ਬਣਿਆ ਹੋਇਆ ਹੈ ਅਤੇ ਲਾਹੌਰ ਤੋਂ ਚਿੱਠੀਆਂ ਆਈਆਂ ਹਨ ਜਿਹੜੀਆਂ ਕਿ ਫੜੀਆਂ ਗਈਆਂ ਹਨ ਅਤੇ ਉਥੇ ਦਾ ਮੁਲਕਾ ਕਰਿਸਚੀਅਨ ਕਾਲਜ ਦਾ ਬਰਸਰ ਹੈ ਜਿਸ ਦੀ ਵਾਈਫ ਇਸ ਨੂੰ ਆਪਰੇਟ ਕਰ ਰਹੀ ਹੈ ਅਤੇ ਸ਼ੇਡੀ ਕਿਸਮ ਦੇ ਅਮਰੀਕਨ ਅਤੇ ਫਾਰਨਰ ਦਾ ਇਹ ਨੈਸਟ ਬਣਿਆ ਹੋਇਆ ਹੈ (ਵਿਘਨ) ।

**ਸ੍ਰੀ ਸਪੀਕਰ** : ਇਹ ਅਡਜਰਨਮੈਂਟ ਮੋਸ਼ਨ ਦਾ ਵਿਸ਼ਾ ਨਹੀਂ ਬਣਦਾ (ਵਿਘਨ) । (It does not form the subject matter of an Adjournment Motion)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣ ਲਓ ਮੇਰੇ ਪਾਸ ਆਲ ਇੰਡੀਆ ਪੇਪਰਜ਼ ਦੇ ਹਵਾਲੇ ਹਨ (ਵਿਘਨ) ਇਹ ਬੜਾ ਇਮਪਾਰਟੈਂਟ ਮੈਟਰ ਹੈ। ਅਸੀਂ ਹੁਣ ਇਸ ਸਬੰਧ ਵਿਚ ਰੈਜ਼ੋਲਿਊਸ਼ਨ ਪਾਸ ਕਰਕੇ ਹਟੇ ਹਾਂ (ਵਿਘਨ) ਸਪੀਕਰ ਸਾਹਿਬ, ਇਸ ਦੇ ਬਾਰੇ ਕੁਐਸ਼ਚਨ ਦਿਤਾ ਗਿਆ ਪਰ ਉਹ ਲਿਸਟ ਨਾ ਹੋਇਆ। ਸੀ.ਐਮ. ਸਾਹਿਬ ਨੂੰ ਚਿੱਠੀ ਲਿਖੀ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ (ਵਿਘਨ) ਪੋਜ਼ੀਸ਼ਨ ਇਹ ਹੈ (ਵਿਘਨ)

**ਸ੍ਰੀ ਸਪੀਕਰ** : ਇਹ ਅਡਜਰਨਮੈਂਟ ਮੋਸ਼ਨ ਦਾ ਵਿਸ਼ਾ ਨਹੀਂ ਬਣਦਾ। (It does not form the subject matter of an Adjournment Motion)

**ਕਾਮਰੇਡ ਸੱਤ ਪਾਲ ਡਾਂਗ** : ਇਸ ਨੂੰ ਸਪੀਕਰ ਸਾਹਿਬ, ਕਾਲ ਅਟੈਨਸ਼ਨ ਨੋਟਿਸ ਵਿਚ ਬਦਲ ਦਿਓ । (ਵਿਘਨ)

**ਸ੍ਰੀ ਸਪੀਕਰ** : ਇਹ ਰੀਸੈਂਟ ਅਕਰੈਂਸ ਦਾ ਵਿਸ਼ਾ ਨਹੀਂ । (ਵਿਘਨ) (It is not a matter of recent occurrence.)

**ਕਾਮਰੇਡ ਸੱਤ ਪਾਲ ਡਾਂਗ** : ਇਸ ਵਿਚ ਤਾਂ ਕੰਟਰੀ ਦੀ ਸਿਕਿਊਰਿਟੀ ਇਨਵਾਲਵਡ ਹੈ। (ਵਿਘਨ)

**ਸ੍ਰੀ ਸਪੀਕਰ** : ਇਸ ਨੂੰ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਲਿਆ ਦਿਓ, ਉਹ ਮੁਨਾਸਿਬ ਐਕਸ਼ਨ ਲੈਣਗੇ ਜਾਂ ਮੈਂ ਤੁਹਾਡੇ ਵਾਲੀ ਮੋਸ਼ਨ ਸੀ.ਐਮ. ਸਾਹਿਬ ਨੂੰ ਭੇਜ ਦਿਆਂਗਾ ਤਾਂ ਕਿ ਉਹ ਵਾਜਿਬ ਕਾਰਵਾਈ ਕਰਨ । (You may bring the matter to the notice of the hon. Chief Minister or I shall forward this motion to him with the request that suitable action may be taken in this behalf.)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਕਰਿਸਚਿਅਨ ਕਾਲਜ ਦਾ ਪ੍ਰਿੰਸੀਪਲ ਲਿਆਜ਼ਨ ਅਫਸਰ ਬਣਿਆ ਹੋਇਆ ਹੈ। ਸਾਰੀਆਂ ਬੈਨਡ ਆਰਗੇਨਾਇਜ਼ੇਸ਼ਨਾਂ ਦਾ ਅਤੇ ਚਾਰ ਹੈਡ ਆਫ ਡੀ-ਪਾਰਟਮੈਂਟ ਇਸੇ ਕਾਲਜ ਦੇ ਵਿਚ ਇਨਵਾਲਵਡ ਹਨ (ਵਿਘਨ)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਦੀਆਂ ਐਲੀਗੇਸ਼ਨਾਂ ਲਗਾਣੀਆਂ ਵਾਜਿਬ ਨਹੀਂ, ਤੁਸੀਂ ਤਸ਼ਰੀਫ ਰਖੋ।

(It is not proper to level such allegations. Please resume your seat.)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਵੀ ਇਕ ਅਡਜਰਨਮੈਂਟ ਮੋਸ਼ਨ ਸੀ (ਵਿਘਨ) ਸਮਾਣਾ ਅਤੇ ਮੋਗਾ ਵਿਚ ਡੀਜ਼ਲ ਦੀ ਭਾਰੀ ਕਮੀ ਹੈ ਅਤੇ ਬਲੈਕ ਵਿਚ ਵੇਚਿਆ ਜਾ ਰਿਹਾ ਹੈ (ਵਿਘਨ) ਮਿੱਟੀ ਦਾ ਤੇਲ ਅਤੇ ਪੈਟਰੋਲ ਨਹੀਂ ਮਿਲਦਾ ਅਤੇ ਕਾਂਗਰਸੀ ਲੀਡਰਾਂ ਨੇ ਫੜਿਆਂ ਆਦਮੀਆਂ ਨੂੰ ਛੁਡਾ ਦਿਤਾ ਹੈ (ਵਿਘਨ) ਇਸ ਸਬੰਧ ਵਿਚ ਵਿਚਾਰ ਲਈ ਸਮਾਂ ਰਖਿਆ ਜਾਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਇਸ ਦੇ ਬਾਰੇ ਮੈਂ ਵਜ਼ੀਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਕਿਸਾਨਾਂ ਨੂੰ ਡੀਜ਼ਲ ਨਹੀਂ ਮਿਲ ਰਿਹਾ, ਬੜੀ ਦਿੱਕਤ ਪੇਸ਼ ਆ ਰਹੀ ਹੈ; ਲਾਈਨਾਂ ਲਾ ਕੇ ਖੜ੍ਹੇ ਰਹਿੰਦੇ ਹਨ ਡਿਪੋਆਂ ਤੇ ਅਤੇ ਇਹ ਗੰਭੀਰ ਸਮੱਸਿਆ ਹੈ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

(I would like to bring it to the notice of the Minister that the farmers are facing great difficulty in getting the supply of diesel oil. They have to stand in queues for very long. This is a serious matter and he should please pay attention to this problem.)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ ਸਰ; ਜੇਕਰ, ਸਪੀਕਰ ਸਾਹਿਬ, ਅਡਜਰਨਮੈਂਟ ਮੋਸ਼ਨ ਦਿੱਤੀ ਜਾਂਦੀ ਹੈ ਤਾਂ ਇਥੇ ਦੀ ਰੀਤ ਹੈ ਕਿ ਰੱਦ ਕਰ ਦਿਤੀ ਜਾਂਦੀ ਹੈ ਅਗੇ ਤਾਂ ਲਿਖ ਕੇ ਦਿੱਤਾ ਜਾਂਦਾ ਸੀ ਪਰ ਹੁਣ ਲਿਖ ਕੇ ਵੀ ਨਹੀਂ ਜਵਾਬ ਦਿਤਾ ਜਾਂਦਾ। ਇਕ ਗੰਭੀਰ ਸਮੱਸਿਆ ਪੈਦਾ ਹੋ ਗਈ ਹੈ ਕਿ ਮਾਰਕਫੈਡ ਦੀ ਕੈਨਰੀ ਵਿਚ 15 ਦਿਨਾਂ ਤੋਂ ਹੜਤਾਲ ਚਲ ਰਹੀ ਹੈ ਅਤੇ ਬਜਾਏ ਇਸ ਝਗੜੇ ਨੂੰ ਸੈਟਲ ਕਰਨ ਦੇ ਇਨ੍ਹਾਂ ਨੇ ਗੁੰਡੇ ਭਰਤੀ ਕਰ ਲਏ ਅਤੇ ਉਨ੍ਹਾਂ ਨੂੰ ਸ਼ਰਾਬ ਪਿਲਾ ਕੇ ਹੜਤਾਲੀ ਮਜ਼ਦੂਰਾਂ ਨੂੰ ਕੁਟਵਾ ਦਿਤਾ ਅਤੇ ਪੁਲਿਸ ਸਾਹਮਣੇ ਖੜ੍ਹੀ ਵੇਖਦੀ ਰਹੀ (ਵਿਘਨ)।

**ਵਿਦਿਆ ਮੰਤਰੀ** : ਇਸ ਸਬੰਧ ਵਿਚ ਇਨ੍ਹਾਂ ਦੀ ਕਾਲ ਅਟੈਨਸ਼ਨ ਦਾ ਜਵਾਬ ਆ ਰਿਹਾ ਹੈ।

**ਸ਼੍ਰੀ ਸਪੀਕਰ** : ਤੁਸੀਂ ਉਸ ਉਤੇ ਸਵਾਲ ਕਰ ਲੈਣਾ। (You may put a question on the reply to the Call Attention Notice.)

**ਕਾਮਰੇਡ ਸੱਤ ਪਾਲ ਡਾਂਗ** : ਇਸ ਨਵੀਂ ਘਟਨਾ ਦਾ ਵੀ ਜਵਾਬ, ਸਪੀਕਰ ਸਾਹਿਬ, ਆ ਜਾਣਾ ਚਾਹੀਦਾ ਹੈ (ਵਿਘਨ)

**ਰਾਜ ਮੰਤਰੀ** (ਸ਼੍ਰੀ ਗਿਆਨ ਚੰਦ ਖਰਬੰਦਾ) : ਮੈਂ, ਸਪੀਕਰ ਸਾਹਿਬ, ਜੇਕਰ ਆਗਿਆ ਦਿਓ ਤਾਂ ਪੋਜ਼ੀਸ਼ਨ ਦੱਸਣ ਨੂੰ ਤਿਆਰ ਹਾਂ। (ਵਿਘਨ)

(ਇਸ ਸਮੇਂ ਕਈ ਮੈਂਬਰ ਬੋਲਣ ਲਈ ਖੜ੍ਹੇ ਹੋ ਗਏ)

**ਸ਼੍ਰੀ ਸਪੀਕਰ** : ਪੋਜ਼ੀਸ਼ਨ ਨਾ ਦੱਸੋ, ਰੀਲੀਫ ਦੇਣ ਦੀ ਲੋੜ ਹੈ। (Don't tell the position. There is need of giving relief and not of explaining the position.)

**ਰਾਜ ਮੰਤਰੀ** : ਮੈਂ ਤਾਂ ਸਪੀਕਰ ਸਾਹਿਬ ਇਹ ਅਰਜ਼ ਕਰਦਾ ਹਾਂ ਕਿ ਮਾਲ ਆ ਗਿਆ ਹੈ ਮੈਨੂੰ ਇਕ ਮਿੰਟ ਸੁਣ ਲਓ ਮੈਂ ਜਵਾਬ ਦੇਣ ਨੂੰ ਤਿਆਰ ਹਾਂ :

## CALL ATTENTION NOTICES UNDER RULE 66

### Serial No. 216

**ਸ੍ਰੀ ਸਪੀਕਰ** : ਮੈਂ ਸਰਦਾਰ ਗੁਰਦੇਵ ਸਿੰਘ ਸਿੱਧੂ ਨੂੰ ਕਹਾਂਗਾ ਕਿ ਉਹ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹ ਦੇਣ । (I would request S. Gurdev Singh Sidhu to read out his Call Attention Notice).

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਂਦਾ ਹਾਂ ਅਰਥਾਤ ਡੀਜ਼ਲ ਦੀ ਇਸ ਵੇਲੇ ਰਾਜ ਵਿਚ ਬਹੁਤ ਤੰਗੀ ਮਹਿਸੂਸ ਕੀਤੀ ਜਾ ਰਹੀ ਹੈ ਅਤੇ ਡੀਜ਼ਲ ਪੰਪਾਂ ਤੋਂ ਬਲੈਕ ਵਿਚ ਵਿਕਦਾ ਹੈ । ਸਮਾਣੇ ਵਿਚ ਬਲੈਕ ਕਰਦੇ ਹੋਏ ਕਈ ਆਦਮੀ ਫੜੇ ਗਏ ਸਨ ਪਰ ਉਨ੍ਹਾਂ ਵਿਚੋਂ ਦੋ ਨੂੰ ਡੀ. ਐਸ. ਪੀ. ਤੇ ਦਬਾ ਪਾ ਕੇ ਲੋਕਲ ਕਾਂਗਰਸੀ ਲੀਡਰਾਂ ਨੇ ਛੁਡਾ ਦਿਤਾ, ਲੋਕਾਂ ਵਿਚ ਇਸ ਗੱਲ ਕਰਕੇ ਬੜਾ ਰੋਸ ਹੈ, ਸਰਕਾਰ ਇਸ ਬਾਰੇ ਹਾਊਸ ਵਿਚ ਬਿਆਨ ਦੇਵੇ ।

**Mr. Speaker** : Admitted. The Minister concerned my please make a statement.

**ਰਾਜ ਮੰਤਰੀ** : ਸਪੀਕਰ ਸਾਹਿਬ, ਬਗੈਰ ਨੋਟਿਸ ਦੇ ਤਾਂ ਜਵਾਬ ਨਹੀਂ ਦਿਤਾ ਜਾ ਸਕਦਾ । ਮੈਂ ਪੋਜ਼ੀਸ਼ਨ ਦੱਸਣ ਨੂੰ ਤਿਆਰ ਹਾਂ ।

**ਸ੍ਰੀ ਸਪੀਕਰ** : ਤੁਸੀਂ ਤਾਂ ਆਪ ਕਿਹਾ ਹੈ ਕਿ ਮੇਰੇ ਪਾਸ ਜਵਾਬ ਤਿਆਰ ਹੈ । (You have yourself stated that the reply is ready with you.)

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ 2 ਅਪਰੈਲ, 1973 ਨੂੰ ਡੀਲਰਾਂ ਨੂੰ ਇਹ ਕਿਹਾ ਹੈ ਕਿ ਡੀਜ਼ਲ ਮੰਗਵਾਇਆ ਜਾਵੇ ਅਤੇ ਜਿਹੜਾ ਖਰਚਾ ਮੰਗਵਾਉਣ ਵਿਚ ਜ਼ਿਆਦਾ ਆਵੇਗਾ ਉਹ ਕੰਪਨੀਆਂ ਦੇਣਗੀਆਂ । 5 ਲੱਖ ਲਿਟਰ ਹਿਸਾਰ ਦੇ ਸਟਾਕ ਵਿਚ ਹੈ ਜਿਸ ਵਿਚੋਂ ਬਠਿੰਡਾ, ਸੰਗਰੂਰ ਕਵਰ ਹੁੰਦੇ ਹਨ । 9 ਲੱਖ ਲਿਟਰ ਮਾਲ ਹੋਰ ਆ ਰਿਹਾ ਹੈ । ਇਸ ਤਰ੍ਹਾਂ ਪਟਿਆਲੇ ਵਿਚ 6 ਲੱਖ ਲਿਟਰ ਮਾਲ ਹੈ । ਕੋਟ ਕਪੂਰੇ ਵਿਚ 22 ਹਜ਼ਾਰ ਲਿਟਰ ਹੈ ਅਤੇ ਅੰਬਾਲਾ ਵਿਚ 7 ਲੱਖ ਲਿਟਰ ਪਿਆ ਹੈ । ਇਸ ਸਬੰਧ ਵਿਚ ਡਿਸਟ੍ਰਿਕਟ ਅਥਾਰਟੀਜ਼ ਨੂੰ ਇਹ ਕਿਹਾ ਗਿਆ ਹੈ ਕਿ ਇਸ ਤਰ੍ਹਾਂ ਪਰਬੰਧ ਕਰਨ ਅਤੇ ਆਸ ਹੈ ਕਿ ਪੋਜ਼ੀਸ਼ਨ ਈਜ਼ ਹੋ ਜਾਵੇਗੀ । (ਵਿਘਨ)

(ਕਈ ਮੈਂਬਰ ਸਾਹਿਬਾਨ ਸਵਾਲ ਕਰਨ ਲਈ ਖੜ੍ਹੇ ਹੋ ਗਏ)

**ਸਰਦਾਰ ਸੁਖਦੇਵ ਸਿੰਘ** ਢੀਂਡਸਾ : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਆਪ ਦੀ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸੰਗਰੂਰ ਵਿਚੋਂ ਮੈਂ ਅੱਜ ਹੀ ਆਇਆ ਹਾਂ ਅਤੇ ਉਥੇ ਹਫਤੇ ਵਿਚ 20 ਲਿਟਰ ਦਿਤਾ ਜਾਂਦਾ ਹੈ ਟਰੈਕਟਰਾਂ ਵਾਲਿਆਂ ਨੂੰ ਪਾਣ ਲਈ ਅਤੇ ਇਹ ਕਹਿੰਦੇ ਹਨ ਕਿ ਆ ਗਿਆ ਹੈ ਉਹ ਕਿਥੇ ਆ ਗਿਆ ਹੈ ਸਾਨੂੰ ਤਾਂ ਪਤਾ ਨਹੀਂ ਇਹ ਗਲਤ ਇਨਫਰਮੇਸ਼ਨ ਹਾਊਸ ਨੂੰ ਦੇ ਰਹੇ ਹਨ । (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਪਾਵਰ ਕਟ ਕਾਰਨ ਡੀਜ਼ਲ ਦੀ ਖਪਤ ਬਹੁਤ ਵੱਧ ਗਈ ਹੈ ਅਤੇ ਭਾਰਤ ਸਰਕਾਰ ਨੇ ਹਾਲਾਂ ਤੱਕ ਇਸ ਦੀ ਕੀਮਤ ਤੇ ਕੋਈ

[ਰਾਜ ਮੰਤਰੀ]

ਕੰਟ੍ਰੋਲ ਨਹੀਂ ਕੀਤਾ ਹੋਇਆ ਪੰਜਾਬ ਸਰਕਾਰ ਇਹ ਕੋਸ਼ਿਸ਼ ਕਰ ਰਹੀ ਹੈ ਕਿ ਇਸ ਪੱਖ ਵਿਚ ਧਿਆਨ ਦੇ ਕੇ ਪੋਜ਼ੀਸ਼ਨ ਨੂੰ ਈਜ਼ ਕੀਤਾ ਜਾਵੇ ਅਤੇ ਮਾਲ ਆ ਰਿਹਾ ਹੈ ਜਿਵੇਂ ਕਿ ਮੈਂ ਪਹਿਲਾਂ ਦੱਸਿਆ ਹੈ ਕਿਸੇ ਜਗਹ ਤੇ ਪਹੁੰਚ ਗਿਆ ਹੈ ਅਤੇ ਬਾਕੀਆਂ ਥਾਵਾਂ ਤੇ ਆ ਰਿਹਾ ਹੈ ਪੰਜਾਬ ਸਰਕਾਰ ਇਸ ਬੁੜ ਦੀ ਹਾਲਤ ਤੋਂ ਪੂਰੀ ਤਰ੍ਹਾਂ ਨਾਲ ਚੌਕਸ ਹੈ । (ਵਿਘਨ)

**ਸ੍ਰੀ ਸਪੀਕਰ** : ਕਿਸਾਨ ਦੀ ਖੇਤੀ ਦੀ ਉਪਜ ਲਈ ਇਸ ਦੀ ਬਹੁਤ ਜ਼ਿਆਦਾ ਲੋੜ ਹੈ । ਤੁਸੀਂ ਕਿਹਾ ਹੈ ਕਿ ਭਾਰਤ ਸਰਕਾਰ ਵੱਲੋਂ ਇਸ ਦੀ ਕੀਮਤ ਜਾਂ ਵੰਡ ਤੇ ਕੋਈ ਪਾਬੰਦੀ ਨਹੀਂ ਪਰ ਕਿਸਾਨ ਮੇਹਨਤ ਨਾਲ ਪੈਦਾਵਾਰ ਕਰ ਰਿਹਾ ਹੈ ਅਤੇ ਉਸ ਵਿਚ ਵਾਧਾ ਕਰ ਰਿਹਾ ਹੈ ਇਸ ਲਈ ਉਸ ਦੇ ਹੱਕਾਂ ਦੀ ਰਾਖੀ ਦੀ ਲੋੜ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਤੇ ਕੰਟ੍ਰੋਲ ਅਤੇ ਇਸ ਦੀ ਡਿਸਟ੍ਰਿਬਿਊਸ਼ਨ ਨੂੰ ਆਪਣੇ ਹੱਥ ਵਿਚ ਲੈ ਲਏ । (The farmer needs diesel very badly for his crops. You have stated that no control has been imposed by the Government of India on the price or the distribution of diesel. The interests of the farmer must be safeguarded as he is working hard to increase the agricultural production. The Government should, therefore, take over the distribution of the diesel and control its price.)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ ਏਥੇ ਖਰਬੰਦਾ ਸਾਹਿਬ ਨੇ ਲੱਖਾਂ ਦੇ ਆਂਕੜੇ ਦੱਸੇ ਹਨ । ਇਨ੍ਹਾਂ ਦਾ ਮਹਿਕਮਾ ਕਹਿੰਦਾ ਹੈ ਕਿ ਬਹੁਤੇਰਾ ਤੇਲ ਪਿਆ ਹੈ, ਇਹ ਇਸ ਤਰ੍ਹਾਂ ਕਹਿ ਰਹੇ ਹਨ ਲੋਕ ਤੇਲ ਨੂੰ ਤਰਸਦੇ ਹਨ, ਪੁਲਿਸ ਅਫਸਰ ਜਦੋਂ ਤੱਕ ਉਨ੍ਹਾਂ ਮੁਨਾਫਾ ਖੋਰਾਂ ਤੇ ਡੰਡਾ ਨਹੀਂ ਫੇਰਦੇ, ਉਸ ਵਕਤ ਤੱਕ ਕੁਝ ਨਹੀਂ ਬਣਨਾ । ਜਦੋਂ ਤੱਕ ਦੋ ਚਾਰ ਨੂੰ ਇਹ ਫੜਦੇ ਨਹੀਂ ਕੀ ਬਣਨਾ ਹੈ । ਨਾ ਕਿਤੇ ਖੰਡ ਮਿਲਦੀ ਹੈ, ਨਾ ਤੇਲ ਮਿਲਦਾ ਹੈ ਅਤੇ ਨਾ ਹੀ ਸੀਮਿੰਟ ਮਿਲਦਾ ਹੈ, ਇਹ ਹਾਊਸ ਵਿਚ ਕਹਿੰਦੇ ਹਨ ਕਿ ਬਥੇਰਾ ਮਿਲਦਾ ਹੈ ।

**ਰਾਜ ਮੰਤਰੀ** : ਇਹ ਆਪਣੀ ਮਰਜ਼ੀ ਅਨੁਸਾਰ ਕਹੀ ਜਾਂਦੇ ਹਨ, ਇਸ ਤਰ੍ਹਾਂ ਕਿਵੇਂ ਕਹਿੰਦੇ ਹਨ ਕਿ ਸੀਮਿੰਟ ਨਹੀਂ ਮਿਲਦਾ । ਮੈਂ ਉਨ੍ਹਾਂ ਨੂੰ ਪੰਜਾਬ ਵਿਚ ਸੀਮਿੰਟ ਦੀ ਪੁਜ਼ੀਸ਼ਨ ਵੀ ਦੱਸ ਦੇਂਦਾ ਹਾਂ । ਪੰਜਾਬ ਦੇ ਵਿਚ ਦਰਅਸਲ ਆਪਣੀ ਸੀਮਿੰਟ ਦੀ ਕੋਈ ਫੈਕਟਰੀ ਨਹੀਂ । ਜਿਤਨਾ ਵੀ ਮਾਲ ਪੰਜਾਬ ਵਿਚ ਆਉਂਦਾ ਹੈ ਉਹ ਸਿਰਫ ਦਾਦਰੀ ਅਤੇ ਸੂਰਜਪੁਰ ਤੋਂ ਹੀ ਆਉਂਦਾ ਹੈ, ਉਨ੍ਹਾਂ ਤੇ ਵੀ ਕਿਉਂਕਿ ਬਿਜਲੀ ਦੀ ਕੱਟ ਲੱਗੀ ਹੋਈ ਹੈ ਉਹ ਮਾਲ ਘੱਟ ਦੇਂਦੇ ਹਨ ਇਸੇ ਤਰ੍ਹਾਂ ਈਸਟਰਨ ਅਤੇ ਸਦਰਨ ਸਟੇਟਸ ਦੀਆਂ ਫੈਕਟਰੀਆਂ ਦਾ ਹਾਲ ਹੈ, ਉਥੇ ਵੀ ਬਿਜਲੀ ਦੀ ਘਾਟ ਹੈ, ਕਈ ਕਾਰਖਾਨਿਆਂ ਵਿਚ ਇਨ੍ਹਾਂ ਸਾਥੀਆਂ ਦੀ ਮੇਹਰਬਾਨੀ ਨਾਲ ਹੜਤਾਲ ਹੋਈ ਵੀ ਹੈ, ਲਾਕ ਆਊਟ ਹੋਏ ਹਨ । ਇਸ ਤਰ੍ਹਾਂ ਦੀ ਵਜ੍ਹਾ ਕਰਕੇ ਜਿਤਨੀ ਵੀ ਕਮੀ ਹੋਈ ਉਹ ਸਾਰੇ ਮੁਲਕ ਦੇ ਵਿਚ ਕੋਈ 4 ਲੱਖ ਟਨ ਦੇ ਕਰੀਬ ਹੈ । ਇਸ ਕਮੀ ਨੂੰ ਦੂਰ ਕਰਨ ਵਾਸਤੇ ਬਹੁਤ ਮੀਟਿੰਗਾਂ ਵੀ ਸਾਡੀਆਂ ਸੈਂਟਰ ਦੇ ਨਾਲ ਹੋਈਆਂ ਹਨ । ਉਮੀਦ ਹੈ ਕਿ ਇਹ ਘਾਟ ਇਕ ਦੋ ਮਹੀਨਿਆਂ ਦੇ ਵਿਚ ਪੂਰੀ ਹੋ ਜਾਵੇਗੀ । ਇਹ ਘਾਟਾ ਪੰਜਾਬ ਵਿਚ ਹੀ ਨਹੀਂ ਸਾਰੇ ਹਿੰਦੁਸਤਾਨ ਦੇ ਵਿਚ ਹੈ ।

**ਸ੍ਰੀ ਸਪੀਕਰ** : ਇਨ੍ਹਾਂ ਦਾ ਕਹਿਣ ਦਾ ਮਤਲਬ ਤਾਂ ਇਹ ਸੀ ਕਿ ਜਿਹੜੀ ਘਾਟ ਹੈ, ਜਿਸ ਤਰ੍ਹਾਂ ਕੈਨੇਡੀਅਨ ਸਾਹਿਬ ਨੇ ਕਿਹਾ ਕਿ ਤੇਲ ਨਹੀਂ ਮਿਲਦਾ, ਵਾਕਈ ਇਹ ਭਾਰੀ ਦਿੱਕਤ ਹੈ ।

ਕੀ ਸਰਕਾਰ ਇਸ ਕਮੀ ਨੂੰ ਦੂਰ ਕਰਨ ਵਾਸਤੇ ਕੋਈ ਉੱਚੀ ਸਟੇਜ ਦੇ ਸਟੈਪਸ ਚੁਕੇਗੀ ?
(What he means to say is and this has also been stated by Com. Canadian that the shortage of diesel is causing great hardship. Will the Government take necessary steps at the highest level to remove this difficulty?)

**ਸਰਦਾਰ ਅਜਾਇਬ ਸਿੰਘ ਸੰਧੂ** : ਮੇਰਾ ਪੁਆਇੰਟ ਆਫ ਆਰਡਰ ਤਾਂ ਇਹ ਹੈ ਕਿ ਸਰਦਾਰ ਗੁਰਦੇਵ ਸਿੰਘ ਸਿੱਧੂ ਦੀ ਕਾਲ ਅਟੈਨਸ਼ਨ ਮੋਸ਼ਨ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ । ਉਨ੍ਹਾਂ ਨੇ ਦੋ ਫਰਮਾਂ ਤੇ ਇਲਜ਼ਾਮ ਲਾਇਆ ਸੀ; ਇਕ ਹੈ ਪ੍ਰੇਮ ਚੰਦ ਜਗਾਧਰੀ ਵਾਲੇ ਦੇ ਮੁਤਲਿਕ ਅਤੇ ਦੂਸਰੀ ਕੱਕੜ ਬਰਦਰਜ਼ ਦੇ ਖਿਲਾਫ । ਇਨ੍ਹਾਂ ਨੂੰ ਡੀ. ਐਸ. ਪੀ. ਨੇ ਬਲੈਕ ਕਰਨ ਕਰਕੇ ਗ੍ਰਿਫਤਾਰ ਕੀਤਾ, ਪਰ ਕੁਝ ਕਾਂਗਰਸੀ ਜਿਹੜੇ ਇਨ੍ਹਾਂ ਨੂੰ ਛੁਡਾਉਣਾ ਚਾਹੁੰਦੇ ਸੀ ਜਾ ਕੇ ਸਟੇ ਆਰਡਰ ਲੈ ਆਏ । ਮਨਿਸਟਰ ਸਾਹਿਬ ਨੂੰ ਕਹੋ ਜਵਾਬ ਦੇਣ ।

**ਸ੍ਰੀ ਸਪੀਕਰ** : ਉਹ ਤਾਂ ਕਹਿੰਦੇ ਹਨ ਕਿ ਕੰਟਰੋਲ ਹੈ ਹੀ ਨਹੀਂ । (The hon. Minister says that it is not a controlled commodity.)

**ਸਰਦਾਰ ਅਜਾਇਬ ਸਿੰਘ ਸੰਧੂ** : ਜੇ ਬਲੈਕ ਵਿਚ ਵੇਚਦਾ ਸੀ ਤਾਂ ਫੜਿਆ । ਦੁਕਾਨਾਂ ਵਿਚ ਮਿਲਦਾ ਨਹੀਂ ਬਲੈਕ ਵਿਚ ਜਿਤਨਾ ਮਰਜ਼ੀ ਲੈ ਲਓ । (ਵਿਘਨ-ਸ਼ੋਰ)

**ਸ੍ਰੀ ਸਪੀਕਰ** : ਬਲੈਕ ਕਾਹਦਾ ਹੋਇਆ ਜਦੋਂ ਕੰਟਰੋਲ ਤਾਂ ਹੈ ਨਹੀਂ ।
(If there is no control on price or distribution, then the sale cannot be termed as 'black'.)

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਖਰਬੰਦਾ ਜੀ ਮੇਰੇ ਬਜ਼ੁਰਗ ਮੁਹਤਰਮ ਹਨ, ਪਰ ਮੈਂ ਅਰਜ਼ ਕਰਾਂ ਕਿ ਮੈਂ ਹੁਣ ਪਟਿਆਲੇ ਤੋਂ ਆਇਆ ਹਾਂ, ਉਥੇ 5 ਲੱਖ ਡੀਜ਼ਲ ਪਿਆ ਹੈ ਇਹ ਕਹਿੰਦੇ ਹਨ, ਪਰ ਮੈਂ ਖੁਦ ਵੇਖਿਆ ਹੈ ਕਿ ਜੇ ਕੋਈ ਸਾਰਾ ਦਿਨ ਠਹਿਰੇ ਉਸ ਨੂੰ 10 ਲਿਟਰ ਤੋਂ ਵੱਧ ਨਹੀਂ ਦਿੱਤਾ ਜਾਂਦਾ, ਇਹ ਸਹੀ ਹਾਲਾਤ ਹਨ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਸਪੈਸ਼ਲ ਧਿਆਨ ਦੇਣ । ਪਤਾ ਨਹੀਂ ਇਸ ਤਰ੍ਹਾਂ ਦੇ ਹਾਲਾਤ ਹਾਲੇ ਕਿਤਨੇ ਕੁ ਦਿਨ ਰਹਿਣੇ ਹਨ । ਚੀਫ ਮਨਿਸਟਰ ਸਾਹਿਬ ਬਿਆਨ ਦੇਣ । ਇਕ ਪਾਸੇ ਤਾਂ ਤੇਲ ਨਾ ਮਿਲਣ ਕਰਕੇ ਕਣਕਾਂ ਸੁੱਕ ਰਹੀਆਂ ਹਨ, ਪਾਣੀ ਉਨ੍ਹਾਂ ਨੂੰ ਮਿਲ ਨਹੀਂ ਰਿਹਾ । ਜਿਹੜੀ ਇਨ੍ਹਾਂ ਦੀ ਨੀਤੀ ਸੈਂਟਰ ਨੂੰ 53 ਲੱਖ ਟਨ ਅਨਾਜ ਦੇਣ ਦੀ ਹੈ, ਜੇ ਇਹੋ ਹਾਲ ਰਿਹਾ ਤਾਂ ਇਹ ਕਿਵੇਂ ਪੂਰੀ ਕਰਨਗੇ ?

**ਸ੍ਰੀ ਸਪੀਕਰ** : ਤੇਲ ਦੇ ਮੁਤੱਲਿਕ ਕਾਲ ਅਟੈਨਸ਼ਨ ਐਡਮਿਟ ਤਾਂ ਹੋਈ ਨਹੀਂ, ਬਹਿਸ ਕਾਫੀ ਹੋ ਚੁਕੀ ਹੈ । ਇਥੇ ਜਿਹੜੀ ਕੰਪਲੇਂਟ ਆਈ ਹੈ, ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਨਕੁਆਇਰੀ ਕਰਵਾ ਲੈਣ । (ਵਿਘਨ-ਸ਼ੋਰ) ਕਾਫੀ ਜ਼ਿਆਦਾ ਬਹਿਸ ਹੋ ਚੁਕੀ ਹੈ ਹੁਣ, ਵਜ਼ੀਰ ਸਾਹਿਬ ਉਚੇਚੇ ਤੌਰ ਤੇ ਧਿਆਨ ਦੇਣ ।
(Call Attention Motion regarding Diesel Oil has not been admitted. However enough discussion has taken place on the matter. I would request the hon. Minister to enquire into the complaint made here. (Interruption-Noise) The matter has been discussed amply. I would request the Minister concerned to pay special attention towards this matter.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਤਾਂ ਸ਼ਹਿਰ ਦੇ ਵਿਚੋਂ ਆਏ ਹਨ ਇਨ੍ਹਾਂ ਨੂੰ ਕੀ ਪਤਾ ਹੈ ਕਿ ਪਿੰਡਾਂ ਵਿਚ ਕੀ ਹਾਲਾਤ ਹਨ। ਲੋਕਾਂ ਨੂੰ ਸਾਰੀ ਦਿਹਾੜੀ ਤੇਲ ਲਈ ਖੜੇ ਰਹਿਣਾ ਪੈਂਦਾ ਹੈ....... (ਵਿਘਨ) * * (ਸ਼ੋਰ)

(ਇਸ ਵੇਲੇ ਬਹੁਤ ਸਾਰੇ ਮੈਂਬਰ ਬੋਲ ਰਹੇ ਸਨ ਅਤੇ ਸ਼ੋਰ ਹੋਣ ਕਰਕੇ ਕੁਝ ਸੁਣਾਈ ਨਹੀਂ ਦਿਤਾ)

**ਸ੍ਰੀ ਸਪੀਕਰ** : ਤੁਸੀਂ ਵੀ ਤਾਂ ਚੰਡੀਗੜ੍ਹ ਪਿੰਡ ਦੇ ਵਿਚੋਂ ਆਏ ਹੋ। (ਹਾਸਾ) ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗ਼ੈਰ ਕਹਿ ਰਹੇ ਹਨ ਉਹ ਕਾਰਵਾਈ ਦਾ ਹਿੱਸਾ ਨਾ ਬਣੇ। (You also come from village Chandigarh). (Laughter) Whatever is being said without the permission of the Chair, should not form part of the proceedings.)

(Serial No. 204)

**Comrade Satya Pal Dang**
**Comrade Raj Kumar** } : Sir, I beg to draw the attention of the Government towards a matter of urgent public importance, namely, the great discontentment amongst the Government teachers because of failure of the Government to adjust a very large number of unadjusted teachers even though it has been held by the High Court that such teachers must be adjusted from the date of their passing B.Ed. In view of the obvious and urgent importance of the matter, the Government may please be asked to make a statement in the House.

**ਸ੍ਰੀ ਸਪੀਕਰ** ; ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement).

---

Serial No 215.

**Comrade Satya Pal Dang** : Sir, I beg to draw the attention of the Government towards a matter of urgent public importance, namely, the Government in Education Department has withdrawn recognition of all recognized Unions connected with Education Department. The order which has been issued only a few days ago, has caused serious discontentment amongst the teachers as well as non-teaching employees of the Education Department.

In view of the obvious and urgent importance of the matter, the Government may please be asked to make a statement in the House.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

---

*Expunged as ordered by the Chair.

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਜਿਥੋਂ ਤੱਕ ਟੀਚਰਜ਼ ਦੀ ਯੂਨੀਅਨ ਦਾ ਤੁਆਲਕ ਹੈ ਮੈਂ ਏਥੇ ਹੀ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਇਕ ਇਕ ਬ੍ਰਾਂਚ ਦੀਆਂ ਕਈ ਕਈ ਯੂਨੀਅਨਜ਼ ਹਨ । ਹਰ ਕੋਈ ਆਪਣੇ ਆਪ ਨੂੰ ਟੀਚਰਜ਼ ਦੇ ਰਿਪਰੇਜ਼ੈਂਟੇਟਿਵ ਕਹਿੰਦਾ ਹੈ । ਇਸ ਤਰ੍ਹਾਂ ਜਿਹੜੇ ਰਿਪਰੇਜ਼ੈਂਟੇਟਿਵਜ਼ ਹਨ ਉਨ੍ਹਾਂ ਤੋਂ ਇਹ ਬੜਾ ਮੁਸ਼ਕਲ ਹੈ ਕਿ ਉਨ੍ਹਾਂ ਦੇ ਅਸਲ ਗਰੀਵੈਂਨਸਿਜ਼ ਹਨ ਕੀ ਅਤੇ ਕੌਣ ਉਨ੍ਹਾਂ ਨੂੰ ਸਹੀ ਰਿਪਰੇਜ਼ੈਂਟ ਕਰਦਾ ਹੈ ਤਾਂ ਜੋ ਉਨ੍ਹਾਂ ਨਾਲ ਗਲ ਬਾਤ ਕੀਤੀ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ** : ਰੈਕਗਨੀਸ਼ਨ ਦੇ ਸਿਲਸਿਲੇ ਵਿਚ ਦਰੁੱਸਤ ਪਰੋਸੀਜ਼ਰ ਇਹ ਹੈ ਕਿ ਜਿਹੜੀ ਯੂਨੀਅਨ ਰੈਕਗਨਾਈਜ਼ਡ ਹੈ ਅਗਰ ਉਸ ਦੀ ਰੈਕਗਨੀਸ਼ਨ ਦੇ ਸਟੇਟਸ ਨੂੰ ਕੋਈ ਚੈਲੰਜ ਕਰਦਾ ਹੈ ਤਾਂ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਰੈਕਗਨਾਈਜ਼ਡ ਯੂਨੀਅਨ ਜਿਨ੍ਹਾਂ ਨੂੰ ਸਰਕਾਰ ਨੇ ਆਪ ਰੈਕਗਨੀਸ਼ਨ ਦਿਤੀ ਸੀ ਉਹ ਡੀ-ਰੈਕਗਨਾਈਜ਼ ਕਿਉਂ ਕਰ ਦਿਤੀ । ਕੀ ਇਹ ਹਕੀਕਤ ਨਹੀਂ ਕਿ ਸਰਕਾਰ ਪਿਠੂ ਯੂਨੀਅਨ ਨੂੰ ਫਲੋਟ ਕਰਕੇ ਜਿਹੜੀਆਂ ਜੈਨੂਇਨ ਯੂਨੀਅਨਜ਼ ਹਨ ਉਨ੍ਹਾਂ ਨੂੰ ਕਮਜ਼ੋਰ ਕਰਨਾ ਚਾਹੁੰਦੀ ਹੈ । ਇਹ ਰੈਕਗਨੀਸ਼ਨ ਵਿਦਡਰਾ ਕਰਨਾ ਕੀ ਉਸੀ ਨੀਤੀ ਦਾ ਹਿੱਸਾ ਹੈ ?

**ਵਿਦਿਆ ਮੰਤਰੀ** : ਇਹ ਜਿਹੜੀ ਪਿਠੂ ਯੂਨੀਅਨ ਦੀ ਗੱਲ ਕਰਦੇ ਹਨ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪਿਛੇ ਜਿਹੜੀ ਇਕ ਯੂਨੀਅਨ ਨੇ ਹੜਤਾਲ ਕੀਤੀ ਸੀ, ਜਿਸ ਦੀ ਹਮਾਇਤ ਡਾਂਗ ਸਾਹਿਬ ਕਰਦੇ ਸਨ, ਉਸ ਹੜਤਾਲ ਵਿਚ ਸਿਰਫ 10 ਫ਼ੀ ਸਦੀ ਟੀਚਰਜ਼ ਨੇ ਭਾਗ ਲਿਤਾ ਸੀ । ਕੀ ਇਹ 10 ਫ਼ੀ ਸਦੀ ਟੀਚਰਜ਼ ਵਾਲੀ ਯੂਨੀਅਨ ਜੈਨੂਇਨ ਕਹਾ ਸਕਦੀ ਹੈ । (ਵਿਘਨ) ਇਸ ਕਰਕੇ ਹੀ ਤਾਂ ਇਹ ਸਾਰਾ ਮਾਮਲਾ ਵਿਚਾਰ ਅਧੀਨ ਹੈ । ਇਹ ਕਹਿਣਾ ਕਿ ਕੋਈ ਪਿਠੂ ਯੂਨੀਅਨ ਹੈ, ਇਹ ਠੀਕ ਨਹੀਂ ਕਿਉਂਕਿ ਟੀਚਰਜ਼ ਦੀਆਂ ਦੂਸਰੀਆਂ ਵੀ ਯੂਨੀਅਨਜ਼ ਹਨ ਉਥੇ ਵੀ ਟੀਚਰਾਂ ਦੇ ਨੁਮਾਇੰਦੇ ਹੀ ਹਨ । ਸਰਕਾਰ ਦੀ ਕੋਈ ਪਿਠੂ ਯੂਨੀਅਨ ਨਹੀਂ ਹੈ ਅਤੇ ਸਾਰੇ ਐਂਪਲਾਈਜ਼ ਸਰਕਾਰ ਦੇ ਹਨ ਅਤੇ ਸਰਕਾਰ ਦਾ ਕੰਮ ਉਨ੍ਹਾਂ ਸਾਰੇ ਐਂਪਲਾਈਜ਼ ਦੇ ਹੱਕਾਂ ਦੀ ਰਾਖੀ ਕਰਨਾ ਹੈ । (ਵਿਘਨ)

---

## STATEMENTS LAID ON THE TABLE OF THE HOUSE IN REPLY TO CALL ATTENTION NOTICES

**Minister for Education and Revenue** : (Sardar Umrao Singh) : Sir I beg to lay on the Table of the House replies to Call Attention Notices Nos. 21, 86, 112, 142, 145, 148, 152, 154, 160, 166 and 185.

**Serial No. 21.**

**Shri Gurdial Saini**: To draw the attention of the Government towards a matter of urgent public importance, namely, that there prevails great resentment among the teachers for non-accepting the legitimate and outstanding demands of the. Punjab National Teachers Federation affiliated to INTUC'S two leaders Yash Pal Azad and Sikander Singh have resorted to fast unto death since 25th February. Before starting fast the teachers gave silent demonstration in support of their demands.

The Education Minister may please make a statement in the House.

**ਸਰਦਾਰ ਉਮਰਾਓ ਸਿੰਘ (ਵਿਦਿਆ ਮੰਤਰੀ)** : ਕੁਠਾਰੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਮੁੱਖ ਰਖਦੇ ਹੋਏ ਪੰਜਾਬ ਅਧਿਆਪਕ ਵਰਗਾਂ ਦੇ ਗਰੇਡਾਂ ਦੀ ਸੋਧ ਮਿਤੀ 1-11-1966 ਤੋਂ ਕੀਤੀ ਗਈ ਸੀ । ਇਹ ਗਰੇਡ ਸਾਰੇ ਭਾਰਤ ਵਰਸ਼ ਵਿਚ, ਸਿਵਾਏ ਹਿੰਦੀ ਤੋਂ, ਉਚੇ ਹਨ । ਨੈਸ਼ਨਲ ਟੀਚਰਜ਼ ਫੈਡਰੇਸ਼ਨ ਅਤੇ ਦੂਜੇ ਅਧਿਆਪਕ ਸੰਸਥਾਵਾਂ ਵਲੋਂ ਮੰਗ ਪੱਤਰ ਵਸੂਲ ਹੋਏ ਹਨ ।

[ਵਿਦਿਆ ਮੰਤਰੀ]

ਇਹ ਮੰਗਾਂ ਅਧਿਆਪਕਾਂ ਦੇ ਪ੍ਰਤਿਨਿਧੀਆਂ ਨਾਲ ਕਈ ਵਾਰ ਵਿਚਾਰੀਆਂ ਜਾ ਚੁਕੀਆਂ ਹਨ। ਇਨ੍ਹਾਂ ਮੰਗਾਂ ਤੇ ਰਾਜ ਸਰਕਾਰ ਦੀ ਵਿਤੀ ਹਾਲਤ ਨੂੰ ਮੁੱਖ ਰਖਦੇ ਹੋਏ ਫ਼ੈਸਲਾ ਕੀਤਾ ਜਾਵੇਗਾ।

(ਕ੍ਰਮ ਨੰ: 36)

**1. ਕਾਮਰੇਡ ਜੰਗੀਰ ਸਿੰਘ ਜੋਗਾ**
**2. ਕਾਮਰੇਡ ਅਰਜਨ ਸਿੰਘ ਮਸਤਾਨਾ** } : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ

ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, "ਕੇਅਰ" ਸਕੀਮ ਅਧੀਨ ਸਕੂਲਾਂ ਦੇ ਬਚਿਆਂ ਨੂੰ ਦਿਤਾ ਜਾਣ ਵਾਲਾ ਸੋਆਬੀਨ ਦਾ ਤੇਲ ਅਤੇ ਦਲੀਆ ਜੋ ਮਾਰਕੀਟ ਵਿਚ ਵੇਚਿਆ ਜਾਂਦਾ ਸੀ 7 ਮਾਰਚ ਨੂੰ ਸੰਗਰੂਰ ਦੇ ਵਿਜੀਲੈਂਸ ਵਿਭਾਗ ਦੇ ਅਫ਼ਸਰਾਂ ਨੇ ਇਕ ਟੀਚਰ ਪਾਸੋਂ ਫੜਿਆ। ਪੜਤਾਲ ਤੋਂ ਬਾਅਦ ਦੱਸਿਆ ਜਾਂਦਾ ਹੈ ਕਿ ਸੰਗਰੂਰ ਦੇ ਕਈ ਵਿਦਿਅਕ ਅਧਿਕਾਰੀਆਂ ਦਾ ਇਸ ਸਕੈਂਡਲ ਵਿਚ ਹੱਥ ਹੈ। ਅਜੇ ਤੱਕ ਪੁਲਿਸ ਨੇ ਕੇਸ ਦਰਜ ਕਰਕੇ ਕੋਈ ਗ੍ਰਿਫਤਾਰੀ ਨਹੀਂ ਕੀਤੀ। ਜਨਤਾ ਵਿਚ ਭਾਰੀ ਬੇਚੈਨੀ ਹੈ। ਸਰਕਾਰ ਇਸ ਸਾਰੀ ਸਥਿਤੀ ਬਾਰੇ ਬਿਆਨ ਦੇਵੇ।

**ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ)** : ਪੁਲਿਸ ਕਪਤਾਨ, ਸੰਗਰੂਰ ਨੇ, ਪੁਛ ਗਿਛ ਕਰਨ ਤੇ ਇਹ ਰਿਪੋਰਟ ਕੀਤੀ ਹੈ ਕਿ ਮਿਤੀ 7 ਮਾਰਚ, 1973 ਨੂੰ ਕੋਈ ਵੀ ਅਧਿਆਪਕ ਸੋਆਬੀਨ ਦਾ ਤੇਲ ਜਾਂ ਦਲੀਆ ਮਾਰਕੀਟ ਵਿਚ ਵੇਚਦਾ ਹੋਇਆ ਵਿਜੀਲੈਂਸ ਵਿਭਾਗ ਸੰਗਰੂਰ ਦੇ ਕਿਸੀ ਕਰਮਚਾਰੀ ਨੇ ਨਹੀਂ ਫੜਿਆ। ਪੁਲਿਸ ਕਪਤਾਨ, ਸੰਗਰੂਰ ਨੇ ਇਹ ਵੀ ਰਿਪੋਰਟ ਕੀਤੀ ਹੈ ਕਿ ਕ੍ਰਿਸ਼ਨ ਕੁਮਾਰ, ਅਧਿਆਪਕ ਪ੍ਰਾਇਮਰੀ ਸਕੂਲ, ਕੰਬੋ ਮਾਜਰਾ ਨੇ ਪੁਲਿਸ ਪਾਸ ਇਤਲਾਹ ਦਿਤੀ ਕਿ 9/10 ਫਰਵਰੀ, 1973 ਦੀ ਦਰਮਿਆਨੀ ਰਾਤ ਨੂੰ ਸਕੂਲ ਵਿਚੋਂ 20 ਲਿਟਰ ਸੋਇਆਬੀਨ ਤੇਲ, ਇਕ ਪਿੱਤਲ ਦੀ ਗੜਵੀ, ਇਕ ਤੌਲੀਆ ਅਤੇ ਇਕ ਪੈਟਰੋਮੈਕਸ ਲੈਂਪ ਸਕੂਲ ਦਾ ਤਾਲਾ ਤੋੜ ਕੇ ਚੋਰੀ ਕੀਤੇ ਗਏ ਸਨ। ਇਸ ਤੇ ਮੁਕੱਦਮਾ ਨੰ: 49 ਮਿਤੀ 10 ਫਰਵਰੀ 1973 ਅਧੀਨ ਧਾਰਾ 457/380 ਭਾ. ਦੰ. ਥਾਣਾ ਸੰਗਰੂਰ ਦਰਜ ਕੀਤਾ ਗਿਆ। ਇਸ ਮੁਕੱਦਮੇ ਦੀ ਤਫਤੀਸ਼ ਦੇ ਦੌਰਾਨ ਮਿਤੀ 3 ਮਾਰਚ, 1973 ਨੂੰ 49 ਕਿਲੋ ਦਲੀਆ ਇੰਦਰ ਸਿੰਘ, ਪੁਤਰ ਬਰਕਤ ਸਿੰਘ, ਵਸਨੀਕ ਕੰਬੋ ਮਾਜਰਾ ਪਾਸੋਂ ਬਰਾਮਦ ਹੋਇਆ ਜਿਸ ਨੂੰ ਧਾਰਾ 550 ਜਾ. ਫੌ. ਹੇਠ ਕਬਜ਼ੇ ਵਿਚ ਲੈ ਲਿਆ ਗਿਆ। ਇੰਦਰ ਸਿੰਘ ਨੇ, ਪੁਛ ਗਿਛ ਕਰਨ ਤੇ ਪੁਲਿਸ ਪਾਸ ਬਿਆਨ ਦਿਤਾ ਕਿ ਉਸ ਨੇ ਇਹ ਦਲੀਆ ਜਗਦੀਪ ਸਿੰਘ, ਮੁੱਖ ਅਧਿਆਪਕ, ਗੌਰਮਿੰਟ ਪ੍ਰਾਇਮਰੀ ਸਕੂਲ, ਲਾਡੀ ਕੋਲੋਂ ਖਰੀਦਿਆ ਸੀ। ਜਗਦੀਪ ਸਿੰਘ, ਮੁੱਖ ਅਧਿਆਪਕ ਨੇ, ਪੁਛ ਗਿਛ ਕਰਨ ਤੇ ਮਿਤੀ 4 ਮਾਰਚ, 1973 ਪੁਲਿਸ ਪਾਸ ਮੰਨਿਆ ਕਿ ਇਹ ਦਲੀਆ ਇੰਦਰ ਸਿੰਘ ਉਕਤ ਨੂੰ ਵੇਚਿਆ ਸੀ। ਮਾਮਲਾ ਜ਼ਿਲ੍ਹਾ ਐਜੂਕੇਸ਼ਨ ਅਫਸਰ, ਸੰਗਰੂਰ ਦੇ ਨੋਟਿਸ ਵਿਚ ਲਿਆਂਦਾ ਗਿਆ ਹੈ ਜਿਸ ਤੇ ਉਹ ਮਹਿਕਮਾਨਾ ਕਾਰਵਾਈ ਕਰ ਰਹੇ ਹਨ। ਇਹ ਵੀ ਪਤਾ ਲੱਗਿਆ ਹੈ ਕਿ ਹੈਡ ਮਾਸਟਰ ਜਗਦੀਪ ਸਿੰਘ ਨੇ ਕੋਈ ਰਿਪੋਰਟ ਦਲੀਏ ਦੀ ਕਮੀ ਜਾਂ ਚੋਰੀ ਬਾਰੇ ਪੁਲਿਸ ਨੂੰ ਨਹੀਂ ਕੀਤੀ। ਹੈਡ ਮਾਸਟਰ ਜਗਦੀਪ ਸਿੰਘ ਨੇ ਦੱਸਿਆ ਕਿ ਉਸ ਨੇ ਇਹ ਦਲੀਆ ਤਾਂ ਵੇਚਿਆ ਕਿਉਂ ਜੋ ਇਹ ਖਰਾਬ ਹੋ ਗਿਆ ਸੀ ਤੇ ਇਸ ਤੋਂ ਹੋਈ ਆਮਦਨ ਨਾਲ ਉਸ ਨੇ ਸਕੂਲ ਦੇ ਬਚਿਆਂ ਦੇ ਖੇਡਣ ਦਾ ਸਾਮਾਨ ਖਰੀਦ ਦਿਤਾ। ਇਸ ਬਾਰੇ ਐਜੂਕੇਸ਼ਨ ਡੀਪਾਰਟਮੈਂਟ, ਸੰਗਰੂਰ ਤੋਂ ਪੁਛਿਆ ਗਿਆ ਹੈ ਕਿ ਹੈਡ ਮਾਸਟਰ ਨੂੰ ਇਹੋ ਜਿਹਾ ਕਰਨ ਦੇ ਅਧਿਕਾਰ ਹਨ ਜਾਂ ਨਹੀਂ। ਉਨ੍ਹਾਂ ਦਾ ਜਵਾਬ ਆਉਣ ਤੇ ਯੋਗ ਕਾਰਵਾਈ ਕੀਤੀ ਜਾਵੇਗੀ। ਇਲਾਕੇ ਵਿਚ ਕੋਈ ਬੇਚੈਨੀ ਨਹੀਂ ਹੈ

ਜਿਵੇਂ ਕਿ ਧਿਆਨ ਦਿਵਾਊ ਨੋਟਿਸ ਵਿਚ ਕਿਹਾ ਕਿਆ ਹੈ । ਮੁਕੱਦਮਾ ਨੰ: 49 ਮਿਤੀ 10 ਫਰਵਰੀ, 1973 ਅਧੀਨ ਧਾਰਾ 457/380 ਭਾ. ਦੰ. ਥਾਣਾ ਸੰਗਰੂਰ, ਦੀ ਤਫਤੀਸ਼ ਜਾਰੀ ਹੈ ।

(ਕ੍ਰਮ ਨੰ: 112)

1. ਸਰਦਾਰ ਗੁਰਦੇਵ ਸਿੰਘ ਬਾਦਲ
2. ਸਰਦਾਰ ਤਾਰਾ ਸਿੰਘ

} : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ ਲੁਧਿਆਣੇ ਤੋਂ ਜ਼ੀਰਾ ਫਿਰੋਜ਼ਪੁਰ ਨੂੰ ਜਾਣ ਵਾਲੀ ਸੜਕ ਤੇ ਰੋੜੀ ਮੁਕੰਮਲ ਹੋ ਚੁਕੀ ਹੈ, ਅਜੇ ਤੋਕ ਕੋਈ ਬੱਸ ਨਹੀਂ ਚਾਲੂ ਕੀਤੀ ਗਈ। ਸਰਕਾਰ ਤੁਰੰਤ ਬੱਸਾਂ ਚਾਲੂ ਕਰਕੇ ਵੱਧ ਰਹੀ ਬੇਚੈਨੀ ਨੂੰ ਰੋਕੇ ।

**Giani Zail Singh** (Chief Minister) : The road from Ludhina to Ferozpur via Hambhra-Bhundri-Sidhwan Bet-Kishanpura-Dharmkot-Zira has been surveyed by the District Transport Officer, Ferozepur. The road from Ludhiana up to village Malikpur is metalled and the rest of the road upto Sidhwan Bet has been soled and is motorable. Bus Permits have since been granted on the road from Ferozepur to Kishanpura by the State Transport Commissioner in the meeting held on 8th March, 1973 and services are operating on the portion of the road in question. For the remaining road from Kishanpura to Ludhiana, the route has been surveyed. After the prescribed procedure laid down in sections 47 and 57 of the Motor Vehicles Act, 1939, has been complied with and as soon as the portion of road from Sidhwan Bet to Kishanpura becomes motorable, permits for the operation of services on this road will be granted.

(ਲੁਧਿਆਣਾ ਤੋਂ ਫਿਰੋਜ਼ਪੁਰ ਵਾਇਆ ਹੰਬੜਾ-ਭੂੰਡਰੀ ਸਿਧਵਾਂ-ਬੇਟ-ਕਿਸ਼ਨ ਪੁਰਾ-ਧਰਮ ਕੋਟ ਜੀਰਾ ਸੜਕ ਦਾ ਸਰਵੇਖਣ ਜ਼ਿਲ੍ਹਾ ਟਰਾਂਸਪੋਰਟ ਅਫ਼ਸਰ ਫਿਰੋਜ਼ਪੁਰ ਰਾਹੀਂ ਕਰਾਇਆ ਗਿਆ । ਲੁਧਿਆਣਾ ਤੋਂ ਮਲਕ ਪੁਰ ਤੱਕ ਸੜਕ ਪੱਕੀ ਹੋ ਚੁਕੀ ਹੈ ਤੇ ਬਾਕੀ ਦੀ ਸਿਧਵਾਂ ਬੇਟ ਤੱਕ ਮਿੱਟੀ ਪੈ ਚੁਕੀ ਹੈ । ਸੜਕ ਬਸ ਸਰਵਿਸ ਵਾਸਤੇ ਠੀਕ ਹੈ ਹਾਲ ਦੀ ਘੜੀ ਫਿਰੋਜ਼ਪੁਰ ਤੋਂ ਕਿਸ਼ਨਪੁਰ ਤਕ ਬੱਸਾਂ ਦੇ ਪਰਮਿਟ ਸਟੇਟ ਟ੍ਰਾਂਸਪੋਰਟ ਕਮਿਸ਼ਨਰ ਦੀ ਮੀਟਿੰਗ ਮਿਤੀ 8 ਮਾਰਚ, 1973 ਵਿਚ ਦਿਤੇ ਜਾ ਚੁਕੇ ਹਨ ਅਤੇ ਬੱਸਾਂ ਚੱਲ ਰਹੀਆਂ ਹਨ । ਅਤੇ ਬਾਕੀ ਦੀ ਸੜਕ ਕਿਸ਼ਨ ਪੁਰ ਤੋਂ ਲੁਧਿਆਣੇ ਤੱਕ ਦਾ ਸਰਵੇਖਣ ਕਰਵਾ ਲਿਆ ਗਿਆ ਹੈ ਅਤੇ ਮੋਟਰ ਵਹੀਕਲ ਐਕਟ 1939 ਦੀ ਧਾਰਾ 47 ਅਤੇ 57 ਦੇ ਅਧੀਨ ਪਰੋਸੀਜ਼ਰ ਪੂਰਾ ਕਰਕੇ ਇਸ ਸੜਕ ਤੇ ਵੀ ਬੱਸਾਂ ਦੇ ਪਰਮਿਟ ਦਿੱਤੇ ਜਾਣਗੇ ਜਿਵੇਂ ਹੀ ਸਿਧਵਾਂ ਬੇਟ ਤੋਂ ਕਿਸ਼ਨ ਪੁਰ ਦੀ ਸੜਕ ਪੱਕੀ ਹੋ ਜਾਂਦੀ ਹੈ ।)

**Serial No 142.**

**1. Comrade Satya Pal Dang**
**2. Comrade Raj Kumar**

} To draw the attention of the Government towards a matter of urgent public importance namely, workmen of Markfed Canneries, Jullundur are on strike since last 12 days demanding immediate upward revision of their pay scales and security of service including overhaul of the management and supervision of the factory.

[Comrade Satya Pal Dang]

No steps have been made to settle the dispute.

In view of the obvious and urgent public importance of the matter the Government may please be asked to make a statement in the House.

**Chief Minister** (Giani Zail Singh) : The Daily paid workers of the Jullundur Markfed Canneries suddenly went on strike on 10th March, 1973. Regular staff also joined them in strike on 16th March, 1973 as a token of sympathy. The charter of demands is enclosed.

The General Manager, Markfed Canneries tried to hold meetings for the purpose of negotiations with the local labour leaders. Though they started the discussions in the first instance but the negotiations broke down later. A Senior Officer of the Punjab State Co-operative Supply and Marketing Federation, Ltd., from Headquarters was also deputed who also held discussions with the labour leaders at Jullundur. This has been brought to the notice of the Labour Commissioner, Punjab, who has also deputed his officers for reconciliation. The Representative of the Labour Commissioner held discussions with the labour leaders during the last 3-4 days. Labour leaders are due to meet the Registrar, Co-operative Societies, Punjab, who is the Administrator of the Marketing Federation, on 28th instant in this regard.

It is wrong to say that no steps have been taken. As it will be seen from the above, the matter is under active consideration of the Marketing Federation authorities as well as Labour Commissioner, Punjab, and the Registrar, Co-operative Societies, Punjab.

(ਜਲੰਧਰ ਮਾਰਕਫੈਡ ਕੈਨਰੀਜ਼ ਦੇ ਦਿਹਾੜੀਦਾਰ ਵਰਕਰਾਂ ਨੇ 10 ਮਾਰਚ, 1973 ਨੂੰ ਇਕ ਦਮ ਹੜਤਾਲ ਕਰ ਦਿਤੀ । ਬਕਾਇਦਾ ਸਟਾਫ ਵੀ ਉਨ੍ਹਾਂ ਦੀ ਹਮਦਰਦੀ ਦੇ ਤੌਰ ਤੇ 16 ਮਾਰਚ, 1973 ਤੋਂ ਉਹਨਾਂ ਨਾਲ ਹੜਤਾਲ ਵਿਚ ਸ਼ਾਮਲ ਹੋ ਗਿਆ । ਉਨ੍ਹਾਂ ਦੀਆਂ ਮੰਗਾਂ ਦਾ ਚਾਰਟਰ ਨਾਲ ਨੱਥੀ ਕੀਤਾ ਜਾਂਦਾ ਹੈ ।

ਜਨਰਲ ਮੈਨੇਜਰ, ਮਾਰਕਫੈਡ ਕੈਨਰੀਜ਼ ਨੇ ਉਨ੍ਹਾਂ ਦੇ ਮਕਾਮੀ ਮਜ਼ਦੂਰ ਲੀਡਰਾਂ ਨਾਲ ਗੱਲ ਬਾਤ ਕਰਨ ਦੇ ਸਬੰਧ ਵਿਚ ਮੀਟਿੰਗ ਕਰਨ ਦੀ ਕੋਸ਼ਿਸ਼ ਕੀਤੀ । ਬੇਸ਼ਕ ਉਹਨਾਂ ਨੇ ਪਹਿਲਾਂ ਤੋਂ ਗੱਲਬਾਤ ਕਰਨੀ ਸ਼ੁਰੂ ਕੀਤੀ ਪਰ ਫਿਰ ਵੀ ਇਹ ਗੱਲ ਬਾਤ ਟੁਟ ਗਈ । ਪੰਜਾਬ ਸਟੇਟ ਸਪਲਾਈ ਅਤੇ ਮਾਰਕਿਟਿੰਗ ਫ਼ੈਡਰੇਸ਼ਨ, ਲਿ. ਦੇ ਕੇਂਦਰੀ ਸਥਾਨ ਤੋਂ ਇਕ ਸੀਨੀਅਰ ਅਧਿਕਾਰੀ ਦੀ ਡਿਊਟੀ ਲਗਾਈ ਗਈ ਜਿਸ ਨੇ ਵੀ ਇਸ ਸਬੰਧ ਵਿਚ ਜਲੰਧਰ ਵਿਖੇ ਲੇਬਰ ਲੀਡਰਾਂ ਨਾਲ ਗੱਲ ਬਾਤ ਕੀਤੀ । ਇਹ ਮਾਮਲਾ ਲੇਬਰ ਕਮਿਸ਼ਨਰ, ਪੰਜਾਬ ਦੇ ਧਿਆਨ ਵਿਚ ਵੀ ਲਿਆਂਦਾ ਹੈ । ਉਹਨਾਂ ਨੇ ਵੀ ਆਪਣੇ ਅਧੀਨ ਅਫ਼ਸਰਾਂ ਦੀ ਡਿਊਟੀ ਲਗਾਈ ਕਿ ਉਹ ਸੁਲਾਹ ਸਫਾਈ ਕਰਾਉਣ । ਲੇਬਰ ਕਮਿਸ਼ਨਰ ਦੇ ਪ੍ਰਤਿਨਿਧੀਆਂ ਨੇ ਵੀ ਲੇਬਰ ਲੀਡਰਾਂ ਨਾਲ ਪਿਛਲੇ 3-4 ਦਿਨ ਗੱਲ ਬਾਤ ਕੀਤੀ। ਲੇਬਰ ਲੀਡਰਾਂ ਨੇ ਵੀ ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਜਿਹੜੇ ਕਿ ਮਾਰਕਫੈਡ ਦੇ ਪ੍ਰਸ਼ਾਸਕ ਵੀ ਹਨ, ਨਾਲ ਇਸ ਸਬੰਧ ਵਿਚ 28 ਤਾਰੀਖ ਨੂੰ ਗੱਲ ਬਾਤ ਕਰਨੀ ਹੈ ।

ਇਹ ਠੀਕ ਨਹੀਂ ਹੈ ਕਿ ਇਸ ਸਬੰਧ ਵਿਚ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ । ਉਪਰੋਕਤ ਤੋਂ ਸਪੱਸ਼ਟ ਹੈ ਕਿ ਇਹ ਮਾਮਲਾ ਮਾਰਕਫੈਡ ਦੇ ਅਧਿਕਾਰੀਆਂ, ਲੇਬਰ ਕਮਿਸ਼ਨਰ, ਪੰਜਾਬ ਅਤੇ ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਵੱਲੋਂ ਪੂਰੇ ਤੌਰ ਤੇ ਕਾਰਵਾਈ ਹੋ ਰਹੀ ਹੈ ।)

**ਮੰਗਾਂ ਦਾ ਚਾਰਟਰ**

1. ਜਨਰਲ ਮੈਨੇਜਰ ਨੂੰ ਤੁਰੰਤ ਤਬਦੀਲ ਕੀਤਾ ਜਾਵੇ ।
2. ਸਾਡੀ ਯੂਨੀਅਨ ਨੂੰ ਮਾਨਤਾ ਦਿਤੀ ਜਾਵੇ ।
3. ਦਿਹਾੜੀਦਾਰ ਮਜ਼ਦੂਰਾਂ ਨੂੰ ਮਾਰਕਫੈਡ ਦੇ ਚੌਥੇ ਦਰਜੇ ਦੇ ਮੁਲਾਜ਼ਮਾਂ ਵਾਲੇ ਚਾਲੂ ਗਰੇਡ ਦਿਤੇ ਜਾਣ ।
4. ਗੈਰ-ਕਾਨੂੰਨੀ ਦੋਸ਼ ਲਗਾ ਕੇ ਮੁਅੱਤਲ ਕੀਤੇ ਕਰਮਚਾਰੀਆਂ ਦੇ ਦੋਸ਼ ਵਾਪਿਸ ਲੈ ਕੇ ਤੁਰੰਤ ਬਹਾਲ ਕੀਤੇ ਜਾਣ ।
5. ਮਾਰਕਫੈਡ ਦੇ ਸਾਰੇ ਯੂਨਿਟਾਂ ਨੂੰ ਮਾਰਕਫੈਡ ਵਾਲੇ ਚਾਲੂ ਤਨਖਾਹ ਤੇ ਭੱਤੇ ਅਤੇ ਸਹੂਲਤਾਂ ਦਿਤੀਆਂ ਜਾਣ ।
6. ਉਹ ਮੁਲਾਜ਼ਮ ਜੋ ਅਣ-ਮਿਥੇ ਸਮੇਂ ਤੋਂ ਅਪ੍ਰੈਂਟਿਸ ਆਖੇ ਜਾਂਦੇ ਹਨ ਉਹਨਾਂ ਦੀ ਲਿਆਕਤ ਮੁਤਾਬਿਕ ਢੁਕਵਾਂ ਤਨਖਾਹ ਦਰ ਤੇ ਅਹੁਦਾ ਦਿਤਾ ਜਾਵੇ ।
7. ਹੈਲਪਰ ਅਤੇ ਅਟੈਂਡੈਂਟਾਂ ਦੇ ਡੈਜ਼ੀਗਨੇਸ਼ਨ ਬਦਲੇ ਜਾਣ ।
8. ਸਾਈਕਲਾਂ ਵਾਸਤੇ ਲੋੜੀਂਦਾ ਸਾਈਕਲ ਸਟੈਂਡ ਮੁਹੱਈਆ ਕੀਤਾ ਜਾਵੇ ।
9. ਪ੍ਰੋਮੋਸ਼ਨ ਪ੍ਰਣਾਲੀ ਲਾਗੂ ਕੀਤੀ ਜਾਵੇ ।
10. ਕੰਪਨਸੇਟਰੀ ਛੁੱਟੀ ਦੀ ਬਜਾਏ ਕਾਨੂੰਨ ਮੁਤਾਬਿਕ ਓਵਰਟਾਈਮ ਦਿਤਾ ਜਾਵੇ ।
11. ਨਾਈਟ ਅਲਾਉਂਸ ਦਿਤਾ ਜਾਵੇ ।
12. ਚੰਗੀ ਕੰਨਟੀਨ ਸੇਵਾ ਮੁਹੱਈਆ ਕੀਤੀ ਜਾਵੇ ।
13. ਵਰਕਰਾਂ ਦੀ ਕਮੇਟੀ ਬਣਾਈ ਜਾਵੇ ਅਤੇ ਮੈਨੇਜਮੈਂਟ ਉਨ੍ਹਾਂ ਦੀ ਸਲਾਹ ਨਾਲ ਚੁਕਿਆ ਜਾਣ ਵਾਲਾ ਕਦਮ ਚੁਕੇ ।
14. ਫੈਕਟਰੀ ਦੇ ਅਹਾਤੇ ਵਿਚ ਫਸਟ ਏਡ ਲਈ ਡਿਸਪੈਂਸਰੀ ਖੋਹਲੀ ਜਾਵੇ ।
15. ਜਿਹਨਾਂ ਮੁਲਾਜ਼ਮਾਂ ਨੂੰ ਅੰਤਰਿਮ ਰੀਲੀਫ ਨਹੀਂ ਦਿਤੀ ਗਈ ਤੁਰੰਤ ਦਿਤੀ ਜਾਵੇ । ਦੂਸਰੇ ਮਹਿਕਮਿਆਂ ਵਿੱਚੋਂ ਇਸ ਅਦਾਰੇ ਵਿਚ ਆਏ ਕਰਮਚਾਰੀਆਂ ਨੂੰ ਤੁਰੰਤ ਵਾਪਿਸ ਭੇਜਿਆ ਜਾਵੇ ।

**(Serial No. 145)**

**1 Comrade Satya pal Dang**
**2 Comrade Raj Kumar** } : To draw the attention of the Government towards a matter of urgent public importance, namely hundreds of handlooms in Amritsar and elsewhere in the State have been rendered idle throwing hundreds of workers out of employment because of non-supply of (Cotton) Yarn to them.

There is much discontentment in the working class. In view of the obvious and urgent importance of the matter, the Government may please be asked to make a statement in the House.

**ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ)** : ਭਾਰਤ ਸਰਕਾਰ ਦੇ ਸੰਨਤ ਮੰਤਰੀ ਨੇ 9 ਮਾਰਚ, 1973 ਨੂੰ ਪਾਰਲੀਮੈਂਟ ਵਿਚ ਐਲਾਨ ਕੀਤਾ ਕਿ ਬੁਣਕਰਾਂ ਅਤੇ ਦੂਜੇ ਸੂਤੀ ਧਾਗਾ ਵਰਤਣ ਵਾਲਿਆਂ ਦੀਆਂ ਕਠਨਾਈਆਂ ਨੂੰ ਮੁੱਖ ਰੱਖਦੇ ਹੋਏ ਸੂਤੀ ਧਾਗੇ ਦੀ ਵੰਡ ਅਤੇ ਕੀਮਤਾਂ ਤੇ ਤੁਰੰਤ ਹੀ ਸਟੈਚੂਟਰੀ ਕੰਟਰੋਲ ਲਾਗੂ ਕੀਤਾ ਜਾਵੇਗਾ। ਇਸ ਐਲਾਨ ਦੇ ਬਾਅਦ 13 ਮਾਰਚ, 1973 ਨੂੰ ਟੈਕਸਟਾਈਲ ਕਮਿਸ਼ਨਰ ਨੇ

[ਮੁੱਖ ਮੰਤਰੀ]
ਇਕ ਨੋਟੀਫੀਕੇਸ਼ਨ ਰਾਹੀਂ ਧਾਗਾ ਮਿਲਾਂ ਨੂੰ ਹੁਕਮ ਦਿੱਤਾ ਕਿ ਉਹ ਸੂਤੀ ਧਾਗਾ ਕੇਵਲ ਹੇਠ ਦੱਸੀਆਂ ਸੰਸਥਾਵਾਂ ਨੂੰ ਟੈਕਸਟਾਈਲ ਕਮਿਸ਼ਨਰ ਦੀਆਂ ਹਦਾਇਤਾਂ ਅਨੁਸਾਰ ਵੇਚਿਆ ਕਰਨਗੇ :—

1. ਰਾਜ ਸਰਕਾਰਾਂ ਦੇ ਨੁਮਾਇੰਦੇ ।
2. ਹੈਂਡਲੂਮ ਐਕਸਪੋਰਟ ਪ੍ਰੋਮੋਸ਼ਨ ਕਾਊਂਸਲ, ਮਦਰਾਸ ।
3. ਕਾਟਨ ਟੈਕਸਟਾਈਲ ਐਕਸਪੋਰਟ ਪ੍ਰੋਮੋਸ਼ਨ ਕਾਊਂਸਲ, ਬੰਬਈ ।
4. ਫੈਡਰੇਸ਼ਨ ਆਫ ਹੌਜ਼ਰੀ ਮੈਨੂਫੈਕਚਰਰਜ਼ ਐਸੋਸੀਏਸ਼ਨ ਆਫ ਇੰਡੀਆ, ਬੰਬਈ ।
5. ਹੋਰ ਕੋਈ ਵੀ ਵਿਅਕਤੀ ਜਿਸ ਦੀ ਨਿਯੁਕਤੀ ਇਸ ਸਬੰਧ ਵਿਚ ਟੈਕਸਟਾਈਲ ਕਮਿਸ਼ਨਰ ਵਲੋਂ ਕੀਤੀ ਜਾਵੇ ।

2. ਉਪਰੋਕਤ ਦੱਸੇ ਐਲਾਨ ਅਥਵਾ ਹੁਕਮਾਂ ਦੇ ਕਾਰਨ ਬਜ਼ਾਰ ਵਿਚ ਸੂਤੀ ਧਾਗਾ ਆਉਣਾ ਬੰਦ ਹੋਇਆ ਅਤੇ ਸਿੱਟੇ ਵੱਜੋਂ ਬੁਣਕਾਰਾਂ ਨੂੰ ਕਠਨਾਈਆਂ ਆ ਰਹੀਆਂ ਹਨ । ਇਸ ਸਬੰਧ ਵਿਚ ਡਾਇਰੈਕਟਰ, ਉਦਯੋਗ, ਪੰਜਾਬ ਨੇ ਭਾਰਤ ਸਰਕਾਰ ਦੇ ਮੰਤਰੀ ਜੀ ਵੱਲੋਂ ਐਲਾਨ ਕੀਤੇ ਜਾਣ ਬਾਅਦ ਨਿੱਜੀ ਪੱਧਰ ਤੇ ਸਬੰਧਤ ਮੰਤਰਾਲੇ ਦੇ ਅਫ਼ਸਰਾਂ ਨਾਲ ਗੱਲ ਕੀਤੀ । ਡਾਇਰੈਕਟਰ, ਉਦਯੋਗ ਨੂੰ ਦੱਸਿਆ ਗਿਆ ਸੀ ਕਿ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਟੈਕਸਟਾਈਲ ਕਮਿਸ਼ਨਰ ਵੱਲੋਂ ਨੋਟੀਫੀਕੇਸ਼ਨ ਜਾਰੀ ਹੋਣ ਤੋਂ ਬਾਅਦ (ਜਿਹੜਾ ਕਿ 13 ਮਾਰਚ ਨੂੰ ਜਾਰੀ ਹੋਇਆ) ਟੈਕਸਟਾਈਲ ਕਮਿਸ਼ਨਰ ਵੱਲੋਂ ਰਾਜ ਸਰਕਾਰ ਨੂੰ ਧਾਗੇ ਦੀ ਐਲੋਕੇਸ਼ਨ ਕੀਤੀ ਜਾਵੇਗੀ । ਇਹ ਵੀ ਦੱਸਿਆ ਗਿਆ ਕਿ ਸਾਰੀ ਕਾਰਵਾਈ ਹਫਤੇ, ਦਸ ਦਿਨਾਂ ਵਿਚ ਪੂਰੀ ਹੋ ਜਾਵੇਗੀ ।

3. ਉਦਯੋਗ ਵਿਭਾਗ ਦੇ ਸਬੰਧਤ ਅਫ਼ਸਰ ਨੇ 21 ਮਾਰਚ ਨੂੰ ਪੋਜ਼ੀਸ਼ਨ ਰੀਵੀਯੂ ਕੀਤੀ । ਦਿੱਲੀ ਮੰਤਰਾਲੇ ਵਿਚ ਅਤੇ ਟੈਕਸਟਾਈਲ ਕਮਿਸ਼ਨਰ, ਬੰਬਈ ਦੇ ਦਫ਼ਤਰ ਵਿਚ ਸਬੰਧਤ ਅਫਸਰਾਂ ਨਾਲ ਟੈਲੀਫੂਨ ਤੇ ਗਲ ਬਾਤ ਤੋਂ ਪਤਾ ਲੱਗਿਆ ਹੈ ਕਿ ਟੈਕਸਟਾਈਲ ਕਮਿਸ਼ਨਰ ਨੇ 20 ਮਾਰਚ, 1973 ਨੂੰ ਰਾਜਾਂ ਨੂੰ ਉਨ੍ਹਾਂ ਦੀ ਕੁਲ ਐਲੋਕੇਸ਼ਨ ਬਾਰੇ ਸੂਚਨਾ ਭੇਜੀ ਹੈ । ਇਹ ਵੀ ਦੱਸਿਆ ਹੈ ਕਿ ਮਿਲ ਵਾਈਜ਼ ਤਫਸੀਲ 22 ਮਾਰਚ, 1973 ਨੂੰ ਜਾਰੀ ਕੀਤੀ ਜਾਵੇਗੀ । ਟੈਕਸਟਾਈਲ ਕਮਿਸ਼ਨਰ ਦੇ ਸਬੰਧਤ ਅਫ਼ਸਰ ਨੂੰ ਬੇਨਤੀ ਕੀਤੀ ਗਈ ਕਿ ਇਹ ਤਫਸੀਲ ਤਾਰ ਰਾਹੀਂ ਭੇਜ ਦਿੱਤੀ ਜਾਵੇ । ਟੈਕਸਟਾਈਲ ਕਮਿਸ਼ਨਰ ਦੀਆਂ ਇਸ ਸਬੰਧ ਵਿਚ ਹਦਾਇਤਾਂ ਹੁਣ ਤੱਕ ਵਿਭਾਗ ਨੂੰ ਨਹੀਂ ਮਿਲੀਆਂ। ਟੈਕਸਟਾਈਲ ਕਮਿਸ਼ਨਰ ਨਾਲ ਇਸ ਮਾਮਲੇ ਬਾਰੇ ਟੈਲੀਫੂਨ ਤੇ ਗੱਲ ਬਾਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਜੇ ਲੋੜ ਹੋਈ ਤਾਂ ਕਿਸੇ ਅਫਸਰ ਨੂੰ ਬੰਬਈ ਭੇਜਿਆ ਜਾਵੇਗਾ ।

4. ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਰਾਜ ਨੂੰ ਅਲਾਟ ਹੋਇਆ ਧਾਗਾ ਪੰਜਾਬ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ, ਸਪਿੰਨਰਜ਼ ਤੋਂ ਖਰੀਦ ਕੇ ਬੁਣਕਾਰਾਂ ਨੂੰ ਮਹਿਕਮੇ ਦੀ ਹਦਾਇਤ ਤੇ ਵੰਡੇਗੀ । ਟੈਕਸਟਾਈਲ ਕਮਿਸ਼ਨਰ ਵਲੋਂ ਅਲਾਟਮੈਂਟ ਆਉਣ ਤੋਂ ਬਾਅਦ ਢਿਲ ਕੀਤੇ ਬਿਨਾਂ ਪੰਜਾਬ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ ਬੁਣਕਾਰਾਂ ਨੂੰ ਵੰਡਣ ਲਈ ਧਾਗਾ ਸਪਿੰਨਰਜ਼ ਤੋਂ ਖਰੀਦ ਲਵੇਗੀ।

5. ਸਰਕਾਰ ਸਾਰੀ ਸਥਿਤੀ ਤੋਂ ਜਾਣੂ ਹੈ । ਇਹ ਦੁਹਰਾਣਾ ਯੋਗ ਹੋਵੇਗਾ ਕਿ ਧਾਗੇ ਦੀ ਵੰਡ ਅਤੇ ਕੀਮਤਾਂ ਤੇ ਕੰਟਰੋਲ ਬੁਣਕਾਰਾਂ ਦੇ ਹਿਤ ਲਈ ਲਾਗੂ ਕੀਤਾ ਗਿਆ ਹੈ । ਇਸ ਨੂੰ ਅਮਲ ਵਿਚ ਲਿਆਂਦੇ ਹੋਏ ਬੁਣਕਾਰਾਂ ਨੂੰ ਕਠਨਾਈਆਂ ਆ ਰਹੀਆਂ ਹਨ । ਪ੍ਰੰਤੂ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਆਸ ਹੈ ਕਿ ਅਗਲੇ ਕੁਝ ਦਿਨਾਂ ਵਿਚ ਹੀ ਸਥਿਤੀ ਠੀਕ ਹੋ ਜਾਵੇਗੀ ।

**Serial No 148**

**Comrade Raj Kumar**
**Comrade Satya Pal Dang** } : To draw the attention of the Government towards a matter of urgent public importance, namely there is great discontentment amongst the public of Kapurthala especially amongst students, teachers and traders because of forcible sale of Wrestling Match tickets to them by Government Officers. This is being done under the oral orders of the District authorities and serious threats are being held out to those who may not agree to buy to the extent required.

In view of the obvious and urgent importance of the matter the Government may please be asked to make a statement in the House.

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਇਸ ਸਬੰਧ ਵਿਚ ਇਹ ਦੱਸਿਆ ਜਾਂਦਾ ਹੈ ਕਿ ਮਿਤੀ 25 ਮਾਰਚ, 1973 ਨੂੰ ਜ਼ਿਲ੍ਹਾ ਸਹਾਇਤਾ ਫੰਡ ਦੀ ਇਕੱਤਰਤਾ ਸਬੰਧੀ, ਤਾਰਾ ਸਿੰਘ ਅਤੇ ਦੂਜੇ ਨਾਮ-ਵਰ ਪਹਿਲਵਾਨਾਂ ਦਾ ਇਕ ਨੁਮਾਇਸ਼ੀ ਦੰਗਲ, ਕਪੂਰਥਲੇ ਵਿਖੇ ਹੋਇਆ । ਦਾਖਲੇ ਦੀਆਂ ਟਿਕਟਾਂ ਕਈ ਮੁੱਲਾਂ ਦੀਆਂ ਸਨ ਅਤੇ ਵਿਦਿਆਰਥੀਆਂ ਲਈ ਵਿਸ਼ੇਸ਼ ਰਿਆਇਤੀ ਟਿਕਟਾਂ ਵੀ ਛਪਵਾਈਆਂ ਗਈਆਂ ਸਨ । ਇਹਨਾਂ ਟਿਕਟਾਂ ਦੀ ਕੀਮਤ, ਦੰਗਲ ਦਾ ਮੰਤਵ ਭਾਵ "ਜ਼ਿਲ੍ਹਾ ਸਹਾਇਤਾ ਫੰਡ" ਲਈ ਇਕੱਤਰਤਾ ਲਿਖਿਆ ਗਿਆ ਸੀ । ਇਹ ਟਿਕਟਾਂ ਵੇਚਣ ਲਈ ਕਈ ਏਜੰਸੀਆਂ ਅਤੇ ਅਫ਼ਸਰਾਂ ਪਾਸ ਸਨ ਅਤੇ ਇਨ੍ਹਾਂ ਦੀ ਵੱਟਕ ਜ਼ਿਲ੍ਹਾ ਸਹਾਇਤਾ ਫੰਡ ਵਿਚ ਜਮ੍ਹਾਂ ਕਰਵਾ ਦਿੱਤੀ ਗਈ ਸੀ। ਇਹ ਟਿਕਟਾਂ ਦੰਗਲ ਵਾਲੇ ਦਿਨ ਗੇਟ ਤੇ ਵੀ ਵੇਚੀਆਂ ਗਈਆਂ ਸਨ । ਫੰਡ ਇਕੱਤਰ ਕਰਨ ਲਈ ਨਾ ਕੋਈ ਧਮਕੀ ਦਿੱਤੀ ਗਈ ਅਤੇ ਨਾ ਹੀ ਇਹ ਟਿਕਟਾਂ ਵੇਚਣ ਲਈ ਦਬਾਉ ਪਾਇਆ ਗਿਆ ਸੀ । ਦੰਗਲ ਦੀ ਲੋਕ-ਪ੍ਰਿਯਤਾ ਅਤੇ ਜਨਤਾ ਦਾ ਜੋਸ਼ ਇਸ ਗੱਲ ਤੇ ਪ੍ਰਗਟ ਹੁੰਦਾ ਹੈ ਕਿ ਭਾਵੇਂ ਦੰਗਲ ਵਿਚ ਦਾਖਲਾ ਟਿਕਟਾਂ ਰਾਹੀਂ ਸੀ, ਫੇਰ ਵੀ ਕੋਈ 40,000 ਤੋਂ ਵੱਧ ਜਨਤਾ ਇਸ ਦੰਗਲ ਨੂੰ ਵੇਖਣ ਲਈ ਆਈ । ਇਹ ਦੰਗਲ ਖਤਮ ਹੋ ਗਿਆ ਹੈ ਅਤੇ ਉਸ ਤੋਂ ਬਾਅਦ ਕੋਈ ਵੀ ਟਿਕਟ ਨਹੀਂ ਵੇਚੀ ਗਈ ।

**(ਕ੍ਰਮ ਨੰ: 152)**

**ਮਾਸਟਰ ਚੰਦ ਸਿੰਘ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, ਪਿੰਡ ਮੁੰਡੀਆਂ ਕਲਾਂ, ਜ਼ਿਲ੍ਹਾਂ ਲੁਧਿਆਣਾ ਦੇ ਸਮੂਹ ਨਿਵਾਸੀਆਂ ਵਲੋਂ ਉਸ ਪਿੰਡ ਵਿਚ ਸ਼ਰਾਬ ਦਾ ਠੇਕਾ ਖੋਲ੍ਹਣ ਦਾ ਲਗਾਤਾਰ ਵਿਰੋਧ ਹੋਇਆ ਹੈ ਪਰ ਪਤਾ ਲੱਗਿਆ ਹੈ ਕਿ ਸਰਕਾਰ ਅਜੇ ਵੀ ਉਥੇ ਸ਼ਰਾਬ ਦਾ ਠੇਕਾ ਖੋਲ੍ਹ ਰਹੀ ਹੈ। ਇਸ ਕਦਮ ਤੇ ਜੰਤਾ ਵਿਚ ਭਾਰੀ ਗੁੱਸਾ ਪਾਇਆ ਜਾਂਦਾ ਹੈ । ਇਹ ਬਹੁਤ ਅਹਿਮ ਮਸਲਾ ਹੈ ਅਤੇ ਇਹ ਕੰਮ ਉਥੋਂ ਦੀ ਜਨਤਾ ਦੀ ਮਰਜ਼ੀ ਦੇ ਉਲਟ ਹੋ ਰਿਹਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਪਿੰਡ ਮੁੰਡੀਆਂ ਕਲਾਂ ਵਿਖੇ ਠੇਕਾ ਨਾ ਖੋਲ੍ਹਣ ਬਾਰੇ ਸਦਨ ਵਿਚ ਬਿਆਨ ਦੇਵੇ ।

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਮਾਸਟਰ ਚੰਦ ਸਿੰਘ ਵਲੋਂ ਵਿਸ਼ਾ ਅਧੀਨ ਦਿੱਤੇ ਗਏ ਧਿਆਨ ਦਿਵਾਊ ਨੋਟਿਸ ਤੇ ਉੱਤਰ ਮੰਗਿਆ ਹੈ । ਠੇਕਾ ਸ਼ਰਾਬ ਦੇਸੀ, ਪਿੰਡ ਮੁੰਡੀਆਂ ਕਲਾਂ, ਜ਼ਿਲ੍ਹਾ ਲੁਧਿਆਣਾ ਵਿਖੇ ਸਾਲ 1973-74 ਲਈ 1 ਅਪਰੈਲ, 1973 ਤੋਂ ਖੋਲ੍ਹਣ ਦੀ ਮਨਜ਼ੂਰੀ ਦਿੱਤੀ ਗਈ ਸੀ । ਇਹ ਮਨਜ਼ੂਰੀ ਦੇਣ ਤੋਂ ਪਹਿਲਾਂ ਪੁਲਿਸ ਅਧਿਕਾਰੀਆਂ ਨੇ "ਕੋਈ ਇਤਰਾਜ਼ ਨਹੀਂ" ਸਰਟੀਫੀਕੇਟ

[ਮੁੱਖ ਮੰਤਰੀ]
ਦੇ ਦਿਤਾ ਸੀ, ਪਰ ਗ੍ਰਾਮ ਪੰਚਾਇਤ ਮੁੰਡੀਆਂ ਕਲਾਂ ਵਲੋਂ ਅਜਿਹਾ ਸਰਟੀਫੀਕੇਟ ਨਹੀਂ ਸੀ ਦਿਤਾ ਗਿਆ, ਪਰ ਉਸ ਪਿੰਡ ਵਿਚ ਨਜਾਇਜ਼ ਸ਼ਰਾਬ ਦੀ ਕਸੀਦ ਹੋਣ ਕਰਕੇ ਇਹ ਜ਼ਰੂਰੀ ਸਮਝਿਆ ਗਿਆ ਸੀ ਕਿ ਉਸ ਪਿੰਡ ਵਿਚ ਠੇਕਾ ਸ਼ਰਾਬ ਖੋਲ੍ਹਿਆ ਜਾਵੇ ਅਤੇ ਇਸ ਬਾਰੇ ਜ਼ਿਲ੍ਹਾ ਅਧਿਕਾਰੀ ਵਲੋਂ ਸਿਫ਼ਾਰਸ਼ ਵੀ ਕੀਤੀ ਗਈ ਸੀ । ਇਨ੍ਹਾਂ ਕਾਰਨਾਂ ਕਰਕੇ ਇਸ ਪਿੰਡ ਦੀ ਗ੍ਰਾਮ ਪੰਚਾਇਤ ਦੀ ਅਨੁਮਤੀ ਦੀ ਲੋੜ ਨਹੀਂ ਸੀ ਸਮਝੀ ਗਈ ਅਤੇ ਅਨੁਮਤੀ ਨੂੰ ਨਜ਼ਰ ਅੰਦਾਜ਼ ਕਰਕੇ ਮਨਜ਼ੂਰੀ ਦੇਣੀ ਪਈ ਸੀ। ਉਸ ਪਿੰਡ ਵਿਚ ਆਬਕਾਰੀ ਐਕਟ, 1914 ਅਧੀਨ ਫੜੇ ਗਏ ਕੇਸਾਂ ਦੀ ਸੂਚੀ ਨੱਥੀ ਹੈ ।

2. ਇਸ ਪਿੰਡ ਵਿਚ ਠੇਕਾ ਸ਼ਰਾਬ ਦੇਸੀ 1 ਅਪਰੈਲ, 1973 ਤੋਂ ਸਾਲ 1973-74 ਲਈ ਨਿਲਾਮ ਹੋਇਆ ਜਿਸ ਦੀ ਸਾਲਾਨਾ ਫੀਸ 1,83,000 ਰੁਪਏ ਮਨਜ਼ੂਰ ਹੋਈ । ਇਸ ਠੇਕੇ ਦਾ ਸਾਲਾਨਾ ਦੇਸੀ ਸ਼ਰਾਬ ਦਾ ਕੋਟਾ 3438 ਪਰੂਫ ਲਿਟਰ ਮੁਕੱਰਰ ਹੈ । ਇਹ ਠੇਕਾ ਹੇਠ ਲਿਖੇ ਵਿਅਕਤੀਆਂ ਦੇ ਨਾਂ ਮਨਜ਼ੂਰ ਹੋਇਆ :--

(1) ਸ੍ਰੀ ਰੋਸ਼ਨ ਲਾਲ, ਪੁੱਤਰ ਸ੍ਰੀ ਐਸ. ਸੀ. ਕਪੂਰ, 228, ਸਮਰਾਲਾ ਰੋਡ, ਲੁਧਿਆਣਾ।
(2) ਸ੍ਰੀ ਅਰਜਨ ਸਿੰਘ, ਪੁਤਰ ਸ੍ਰੀ ਹਰੀ ਸਿੰਘ, ਮਕਾਨ ਨੰ: 460, ਫਤੇਹ ਗੰਜ, ਲੁਧਿਆਣਾ।
(3) ਸ੍ਰੀ ਗੁਰਦੀਪ ਸਿੰਘ, ਪੁੱਤਰ ਸ੍ਰੀ ਮਹਿੰਦਰ ਸਿੰਘ, ਪਿੰਡ ਤੇ ਡਾਕਖਾਨਾ 291 ਸਕੰਦਰੀ ਰੋਡ, ਲੁਧਿਆਣਾ ।

ਜੇਕਰ ਇਹ ਠੇਕਾ ਕਿਸੀ ਕਾਰਨ ਬੰਦ ਕਰਨ ਦਾ ਹੁਕਮ ਦਿੱਤਾ ਗਿਆ ਹੈ ਤਾਂ ਸਰਕਾਰ ਨੂੰ, 1,83,000 ਰੁਪਏ ਦੀ ਫੀਸ ਅਤੇ 3,575.50 ਰੁਪਏ ਦੀ ਰਕਮ ਡਿਊਟੀ ਵਜੋਂ ਨੁਕਸਾਨ ਦੀ ਸ਼ਕਲ ਵਿਚ ਛੱਡਣੀ ਪਵੇਗੀ ਅਤੇ ਉਪਰੋਕਤ ਵਿਅਕਤੀਆਂ ਨੂੰ ਮੁਆਵਜ਼ਾ ਵੀ ਦੇਣਾ ਪਵੇਗਾ ।

3. ਉਪਰੋਕਤ ਕੇਸਾਂ ਦੀ ਸੂਚੀ ਵਿੱਚ ਇਹ ਦਰਜ ਹੈ ਕਿ ਸ੍ਰੀ ਪੋਹਲਾ ਉਰਫ ਕੁਲਵੰਤ, ਪੁੱਤਰ ਸ਼ੇਰ ਸਿੰਘ ਜੱਟ, ਮੁੰਡੀਆਂ ਕਲਾਂ ਜੋ 12 ਫਰਵਰੀ, 1972 ਨੂੰ 130 ਕਿਲੋ ਗਰਾਮ ਅਤੇ 23 ਫਰਵਰੀ, 1972 ਨੂੰ 100 ਕਿਲੋਗ੍ਰਾਮ ਲਾਹਨ ਕਬਜ਼ੇ ਵਿਚ ਰੱਖਣ ਦੇ ਜੁਰਮ ਵਿਚ ਫੜਿਆ ਗਿਆ ਸੀ, ਉਸ ਦਾ ਭਾਈ ਸ੍ਰੀ ਅਵਤਾਰ ਸਿੰਘ ਮੈਂਬਰ ਪੰਚਾਇਤ ਹੈ ਉਹ ਇਹ ਨਹੀਂ ਚਾਹੁੰਦਾ ਕਿ ਠੇਕਾ ਸ਼ਰਾਬ ਉਸ ਪਿੰਡ ਵਿਚ ਖੁਲ੍ਹੇ, ਕਿਉਂਕਿ ਠੇਕਾ ਖੁਲ੍ਹਣ ਨਾਲ ਉਸ ਦਾ ਨਜਾਇਜ਼ ਸ਼ਰਾਬ ਦਾ ਧੰਦਾ ਬੰਦ ਹੋ ਜਾਵੇਗਾ । ਇਸ ਧਿਆਨ ਦਿਵਾਊ ਨੋਟਿਸ ਦੇ ਪਿਛੇ ਸ੍ਰੀ ਅਵਤਾਰ ਸਿੰਘ ਮੈਂਬਰ, ਪੰਚਾਇਤ ਦਾ ਸਾਰਾ ਹੱਥ ਜਾਪਦਾ ਹੈ ।

4. ਉਪਰੋਕਤ ਤੱਥ ਦੇ ਸਨਮੁਖ ਪਿੰਡ ਮੁੰਡੀਆਂ ਕਲਾਂ ਵਿਚ ਠੇਕਾ ਸ਼ਰਾਬ ਦੇਸੀ ਬੰਦ ਨਹੀਂ ਹੋਣਾ ਚਾਹੀਦਾ ।

**List of cases detected from village Mundian Kalan, Circle Saddar, Ludhiana**

| Serial No. | Name of the accused | Date of detection | Act | Recovery | Remarks |
|---|---|---|---|---|---|
| 1 | Ram Singh, son of Mangat Singh Jat, Mundian Kalan | 12-2-72 | 61/1/14 Excise Act | 40 Kgs. Lahan | Convicted by the Court |

| Serial No. | Name of the accused | Date of detection | Act | Recovery | Remarks |
|---|---|---|---|---|---|
| 2. | Charan Dass, son of Wadhawa Ram, Mundian Kalan | 12-2-72 | 9/1/78 Excise Act | 500 gms. Popy husk | Convicted by the Court |
| 3. | Sikandar Singh, son of Sujjan Singh Jat, Mundian Kalan | 12-2-72 | 61/1/14 | 160 Kgs. Lahan | Ditto |
| 4. | Pohla alias Kulwant son of Sher Singh, Jat, Mundian Kalan | 12-2-72 | 61/1/14 | 130 Kgs. Lahan | Convicted |
| 5. | Do | 23-3-72 | ,, | 100 kgs. Lahan | Under Trial |
| 6. | Shamsher Singh, son of Polo Singh, Mundian Kalan | 23-3-72 | ,, | 80 Kgs. Lahan | Do |

ਕ੍ਰਮ ਨੰ: 154

1. ਸਰਦਾਰ ਧੰਨਾ ਸਿੰਘ ਗੁਲਸ਼ਨ
2. ਸਰਦਾਰ ਬਸੰਤ ਸਿੰਘ ਖਾਲਸਾ

: ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ ਡੀਜ਼ਲ ਤੇ ਕਾਲਾਂ ਤੇਲ, ਪੈਟਰੋਲ ਦੀ ਕਮੀ ਕਾਰਨ ਖੇਤੀ ਪੈਦਾਵਾਰ ਤੇ ਸਨੱਅਤ ਨੂੰ ਪੁੱਜ ਰਹੀ ਹਾਨੀ ਨੂੰ ਮੁਖ ਰਖ ਕੇ ਸਬੰਧਤ ਮੰਤਰੀ ਬਿਆਨ ਦੇਣ ਦੀ ਕਿਰਪਾ ਕਰਨ ।

**Minister of State for Food and Supplies** (Shri Gian Chand Kharbanda): Price and distribution of Light and High Speed Diesel Oil are not controlled. These essential commodities are received through Indian Oil, Burmah Shell and Esso Companies and are further distributed through their stockists and oil dealers appointed by them. Government of India has not imposed any price control so far and the State Government is not competent to do so.

2. The Ministry of Petroleum and Chemicals, Government of India was repeatedly approached to push up additional supplies of L.D.O. and H.S.D. to Punjab State, in order to meet the shortage of these products. While reviewing the stock position in the middle of December with the various Oil Companies operating in Punjab, it was found that only 3000 K.Ls. of L.D.O. were available with them, whereas about 12,000 K.Ls. were required on monthly basis. The representatives of the Companies however, informed that there was no shortage of H.S.D.O. and it was available at all the Petrol and Diesel Oil Pumps and with Dealers. Persistent efforts made by the State Government succeeded in pushing up supplies of L.D.O. in the month of January, 1973 to 7964 K.Ls. Besides, under instructions from Government of India to various Oil Companies, L.D.O. was moved in tank lorries from Hissar, Shakurbasti and Ambala Oil Depots to meet the additional needs.

3. Periodical meetings with the representatives of various Oil Companies were held to review the stock and supply position of L.D.O./H.S.D.O. and a constant watch was kept to ensure regular supplies of L.D.O. and H.S.D.O. to various Oil Depots in the State.

[Minister of State for Food and Supplies]

4. Representatives of Agriculture/Industries Departments were specially deputed to stress upon the Ministry of Petroleum and Chemicals, Government of India, for arranging immediate additional supplies of L.D.O. H.S.D. and Kerosene Oil to Punjab but unfortunately there was a sudden shortage of High Speed Diesel Oil and the demand for L.D.O. and Kerosene Oil went up considerably which resulted again in the shortage of supply as compared to the demand.

5. Government of India was also requested to fix price of L.D.O. with a view to check any tendency to black-market. It is understood that proposal of the State Government is being favourably considered and formal orders of the Government of India, imposing control on price of L.D.O. might be issued shortly.

6. In order to increase the production of L.D.O. and H.S.D.O., Government of India have reduced the monthly quota of kerosene oil of each State for the months of March and April, 1973, so that these two essential commodities may be available in a larger quantity, need for which has increased due to drought condition in the larger parts of the country and shortage in power output. The Government of India have also advised the State Government to take effective steps for equitable distribution of kerosene oil in rural as well as urban areas, keeping in view the availability of stocks of kerosene oil and cut in the monthly quota. District Food and Supplies Controllers have been asked to exercise proper control over the distribution of kerosene oil, L.D.O. and H.S.D.O. and also to keep constant watch on the supply position of these commodities.

7. The departmental supervision has been tightened to effectively check any mal-practices and black-marketing in the distribution of L.D.O./H.S.D.O., and Kerosene Oil. Present position as on 24th March, 1973 has been ascertained from Oil Depot, I.C.C. Patiala and Jullundur which indicates 188 K.Ls. of L.D.O. and 551 K.Ls. of H.S.D.O. in stock. This is in addition to 66 wagons in transit. The stockists and dealers of L.D.O./H.S.D.O. have also been advised to bring supplies of L.D.O./H.S.D.O. by road from the nearest Oil Depot at Hissar as sufficient stocks of diesel oils are available in that depot. Effective measures have been taken by the District Food and Supplies Controller to check any tendency to black-market by arranging surprise raids against the wholesale dealers of H.S.D.O. & L.D.O. in the State.

8. Shortage of Petrol has not been reported from any quarter.

[1. ਐਲ. ਡੀ. ਓ. ਦੀ ਕੀਮਤ ਅਤੇ ਵੰਡ ਉਤੇ ਕੋਈ ਕੰਟਰੋਲ ਨਹੀਂ ਹੈ । ਇਹ ਜ਼ਰੂਰੀ ਵਸਤੂ ਇੰਡੀਅਨ ਆਇਲ, ਬ੍ਰਮਾ ਸ਼ੈਲ ਅਤੇ ਐਸੋ ਕੰਪਨੀਆਂ ਦੇ ਰਾਹੀਂ ਆਉਂਦਾ ਹੈ ਅਤੇ ਉਸ ਦੀ ਵੰਡ ਉਨ੍ਹਾਂ ਦੇ ਸਟਾਕਿਸਟਸ ਅਤੇ ਤੇਲ — ਡੀਲਰਜ਼ ਰਾਹੀਂ ਕੀਤੀ ਜਾਂਦੀ ਹੈ, ਜਿਹੜੇ ਕਿ ਕੰਪਨੀਆਂ ਵਲੋਂ ਹੀ ਨਿਯੁਕਤ ਕੀਤੇ ਹੁੰਦੇ ਹਨ । ਭਾਰਤ ਸਰਕਾਰ ਨੇ ਹਾਲੇ ਤੱਕ ਇਸ ਦੀ ਕੀਮਤ ਤੇ ਕੋਈ ਕੰਟਰੋਲ ਨਹੀਂ ਕੀਤਾ ਹੋਇਆ। ਇਸ ਕਰਕੇ ਰਾਜ ਸਰਕਾਰ ਵੀ ਇਸ ਦੀ ਕੀਮਤ਼ ਤੇ ਕੰਟਰੋਲ ਨਹੀਂ ਕਰ ਸਕਦੀ ।

2. ਮਿਟੀ ਦੇ ਤੇਲ, ਐਲ. ਡੀ. ਓ. ਵਗੈਰਾ ਦੀ ਥੁੜ ਨੂੰ ਦੂਰ ਕਰਨ ਲਈ ਮਨਿਸਟਰੀ, ਪੈਟਰੋਲੀਅਮ ਅਤੇ ਕੈਮੀਕਲਜ਼ ਨੂੰ ਬਾਰ ਬਾਰ ਬੇਨਤੀ ਕੀਤੀ ਕਿ ਉਹ ਇਨ੍ਹਾਂ ਇਨ੍ਹਾਂ ਪ੍ਰੋਡਕਟਸ

ਦੀ ਹੋਰ ਸਪਲਾਈ ਵਧਾਉਣ ਦੇ ਪ੍ਰਬੰਧ ਕਰਨ । ਦਸੰਬਰ ਦੇ ਮਹੀਨੇ ਵਿਚ ਐਲ. ਡੀ. ਓ. ਦੀ ਸਟਾਕ ਪੋਜ਼ੀਸ਼ਨ ਨੂੰ ਰੀਵੀਯੂ ਕਰਦੇ ਹੋਏ, ਵੇਖਣ ਵਿਚ ਆਇਆ ਕਿ ਪੰਜਾਬ ਦੇ ਵਿਚ ਸਬੰਧਤ ਕੰਪਨੀਆਂ ਦੇ ਪਾਸ 12,000 ਕਿਲੋ ਲੀਟਰ ਦੀ ਮਹਾਵਾਰੀ ਮੰਗ ਦੇ ਵਿਰੁੱਧ ਸਿਰਫ 3,000 ਕਿਲੋ ਲੀਟਰ ਐਲ. ਡੀ. ਓ. ਦਾ ਸਟਾਕ ਹੀ ਪਿਆ ਸੀ। ਕੰਪਨੀਆਂ ਦੇ ਨੁਮਾਇੰਦਿਆਂ ਨੇ ਸੂਚਿਤ ਕੀਤਾ ਕਿ ਐਚ. ਐਸ. ਡੀ. ਓ. ਦੀ ਕੋਈ ਘਾਟ ਨਹੀਂ ਹੈ ਅਤੇ ਇਹ ਸਾਰੇ ਪੈਟਰੋਲ ਅਤੇ ਡੀਜ਼ਲ ਪੰਪਾਂ ਤੇ ਮਿਲਦਾ ਹੈ ਲਗਾਤਾਰ ਕੋਸ਼ਿਸ਼ ਕਰਨ ਵਜੋਂ ਜਨਵਰੀ ਦੇ ਮਹੀਨੇ ਵਿਚ ਸਪਲਾਈ 7,964 ਕਿਲੋ ਲਿਟਰ ਹੋ ਗਈ । ਇਸ ਤੋਂ ਇਲਾਵਾ ਭਾਰਤ ਸਰਕਾਰ ਦੀ ਹਦਾਇਤ ਦੇ ਤਹਿਤ ਐਲ. ਡੀ. ਓ. ਦੀ ਹੋਰ ਮੰਗ ਨੂੰ ਪੂਰਾ ਕਰਨ ਲਈ ਹਿਸਾਰ, ਸ਼ਕੂਰਬਸਤੀ ਅਤੇ ਅੰਬਾਲਾ ਦੇ ਤੇਲ ਡੀਪੂਆਂ ਤੋਂ ਟੈਂਕ, ਲਾਰੀਆਂ ਰਾਹੀਂ ਵੀ ਮੂਵ ਕੀਤਾ ।

3. ਐਲ. ਡੀ. ਓ. ਅਤੇ ਕੈਰੋਸੀਨ ਤੇਲ ਦੀ ਸਟਾਕ ਅਤੇ ਸਪਲਾਈ ਪੋਜ਼ੀਸ਼ਨ ਨੂੰ ਰਿਵੀਯੂ ਕਰਨ ਬਾਰੇ ਸਮੇਂ ਸਮੇਂ ਸਿਰ ਤੇਲ ਦੀਆਂ ਕੰਪਨੀਆਂ ਦੇ ਨੁਮਾਇੰਦਿਆਂ ਦੀਆਂ ਮੀਟਿੰਗਜ਼ ਬੁਲਾਈਆਂ ਜਾਂਦੀਆਂ ਰਹੀਆਂ ਹਨ ਅਤੇ ਸਟੇਟ ਵਿਚ ਸਪਲਾਈ ਨੂੰ ਬਰਕਰਾਰ ਰੱਖਣ ਲਈ ਖਾਸ ਧਿਆਨ ਦਿੱਤਾ ਗਿਆ ।

4. ਐਗਰੀਕਲਚਰ/ਇੰਡਸਟਰੀਜ਼ ਵਿਭਾਗ ਦੇ ਪ੍ਰਤਿਨਿਧੀਆਂ ਨੂੰ ਖਾਸ ਤੌਰ ਤੇ ਨਿਯੁਕਤ ਕੀਤਾ ਗਿਆ ਕਿ ਉਹ ਐਲ. ਡੀ. ਓ. ਅਤੇ ਐਚ. ਐਸ. ਡੀ. ਓ. ਅਤੇ ਮਿੱਟੀ ਦੇ ਤੇਲ ਦੀ ਹੋਰ ਸਪਲਾਈ ਵਧਾਉਣ ਲਈ ਮਨਿਸਟਰੀ, ਪੈਟਰੋਲੀਅਮ ਅਤੇ ਕੈਮੀਕਲਜ਼ ਤੇ ਪੂਰਾ ਜ਼ੋਰ ਦੇਣ । ਇਨ੍ਹਾਂ ਕੋਸ਼ਿਸ਼ਾਂ ਵਜੋਂ ਪੰਜਾਬ ਵਿਚ ਐਲ. ਡੀ. ਓ. ਅਤੇ ਕੈਰੋਸੀਨ ਦੀ ਸਪਲਾਈ ਨੂੰ ਬਰਕਰਾਰ ਰੱਖਿਆ ਪਰ ਅਚਨਚੇਤ ਹਾਈ ਸਪੀਡ ਡੀਜ਼ਲ ਆਇਲ ਦੀ ਥੁੜ ਹੋ ਜਾਣ ਕਰਕੇ ਐਲ. ਡੀ. ਓ. ਅਤੇ ਕੈਰੋਸ਼ੀਨ ਤੇਲ ਦੀ ਮੰਗ ਕਾਫੀ ਵੱਧ ਗਈ ਅਤੇ ਜਿਸ ਕਰਕੇ ਮੰਗ ਤੋਂ ਵਿਰੁਧ ਸਪਲਾਈ ਫੇਰ ਘੱਟ ਗਈ ।

5. ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਐਲ. ਡੀ. ਓ. ਦੀ ਕੀਮਤ ਫਿਕਸ ਕੀਤੀ ਜਾਵੇ ਤਾਂ ਜੋ ਇਸ ਪ੍ਰੌਡਕਟ ਦੀ ਬਲੈਕ ਨੂੰ ਰੋਕਿਆ ਜਾ ਸਕੇ । ਇਹ ਸਮਝਿਆ ਜਾ ਰਿਹਾ ਹੈ ਕਿ ਰਾਜ ਸਰਕਾਰ ਦੇ ਪ੍ਰਸਤਾਵ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਭਾਰਤ ਸਰਕਾਰ ਦੀ ਐਲ. ਡੀ. ਓ. ਦੀ ਕੀਮਤ ਕੰਟਰੋਲ ਲਈ ਛੇਤੀ ਹੀ ਫਾਰਮਲ ਪ੍ਰਵਾਨਗੀ ਜਾਰੀ ਕੀਤੀ ਜਾਵੇਗੀ ।

6. ਭਾਰਤ ਸਰਕਾਰ ਦੇ ਪੈਟਰੋਲੀਅਮ ਅਤੇ ਰਸਾਇਣਕ ਮੰਤਰਾਲਾ ਨੇ ਰਾਜ ਸਰਕਾਰ ਨੂੰ ਸੂਚਿਤ ਕੀਤਾ ਹੈ ਕਿ ਦੇਸ਼ ਦੇ ਬਹੁਤ ਵੱਡੇ ਭਾਗ ਵਿਚ ਸੋਕਾ ਪੈ ਜਾਣ ਦੇ ਕਾਰਨ ਅਤੇ ਬਿਜਲੀ ਦੀ ਪੈਦਾਵਾਰ ਵਿਚ ਕਮੀ ਹੋ ਜਾਣ ਦੇ ਕਾਰਣ ਅਤੇ ਐਲ. ਡੀ. ਓ. ਅਤੇ ਐਚ. ਐਸ. ਡੀ. ਓ. ਦੀ ਵਧੀ ਮੰਗ ਨੂੰ ਪੂਰਾ ਕਰਨ ਲਈ ਮਿੱਟੀ ਦੇ ਤੇਲ ਦੀ ਪੈਦਾਵਾਰ ਘਟਾ ਦਿਤੀ ਹੈ । ਭਾਰਤ ਸਰਕਾਰ ਨੇ ਰਾਜ ਸਰਕਾਰ ਦਾ ਮਹੀਨਾ ਮਾਰਚ ਅਤੇ ਅਪ੍ਰੈਲ, 1973 ਦਾ ਮਿੱਟੀ ਦੇ ਤੇਲ ਦਾ ਕੋਟਾ ਵੀ ਘਟਾ ਦਿਤਾ ਹੈ । ਭਾਰਤ ਸਰਕਾਰ ਵੱਲੋਂ ਸਰਕਾਰ ਨੂੰ ਇਹ ਵੀ ਸਲਾਹ ਦਿਤੀ ਗਈ ਹੈ ਕਿ ਸ਼ਹਿਰਾਂ ਅਤੇ ਪਿੰਡਾਂ ਵਿਚ ਮਿੱਟੀ ਦੇ ਤੇਲ ਦੀ ਬਰਾਬਰ ਵੰਡ ਕਰਨ ਲਈ ਅਸਰਦਾਰ ਕਦਮ ਚੁਕਣ । ਮਿੱਟੀ ਦੇ ਤੇਲ ਦੇ ਮੌਜੂਦਾ ਭੰਡਾਰ ਨੂੰ ਮੁੱਖ ਰੱਖਦੇ ਹੋਏ ਸਮੂਹ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ ਨੂੰ ਮਿੱਟੀ ਦੇ ਤੇਲ ਦੀ ਵੰਡ ਉਤੇ ਕੜੀ ਨਿਗਰਾਨੀ ਰੱਖਣ ਲਈ ਕਿਹਾ ਜਾ ਚੁਕਿਆ ਹੈ ਅਤੇ ਤੇਲ ਦੀ ਸਪਲਾਈ ਨੂੰ ਬਰਕਰਾਰ ਰੱਖਣ ਲਈ ਕੜੀ ਨਿਗਰਾਨੀ ਰੱਖਣ ਲਈ ਕਿਹਾ ਗਿਆ ਹੈ ।

[Minister of State for Food and Supplies]

7. ਮਿੱਟੀ ਦੇ ਤੇਲ ਅਤੇ ਐਲ. ਡੀ. ਓ. ਦੀ ਵੰਡ ਵਿਚ ਬਲੈਕ ਅਤੇ ਦੁਰਾਚਾਰ ਨੂੰ ਰੋਕਣ ਲਈ ਵਿਭਾਗੀ ਨਿਗਰਾਨੀ ਕੜੀ ਕਰ ਦਿਤੀ ਗਈ ਹੈ । ਮਿਤੀ 24 ਮਾਰਚ, 1973 ਨੂੰ ਤੇਲ ਡਿਪੂ, ਜਲੰਧਰ ਅਤੇ ਪਟਿਆਲਾ ਤੋਂ ਐਲ. ਡੀ. ਓ. ਅਤੇ ਐਚ. ਐਸ. ਡੀ. ਓ. ਦੀ ਪੁਜ਼ੀਸ਼ਨ ਬਾਰੇ ਪਤਾ ਕੀਤਾ। ਉਨ੍ਹਾਂ ਅਨੁਸਾਰ ਮਿਤੀ 24 ਮਾਰਚ, 1973 ਨੂੰ ਇਨ੍ਹਾਂ ਡੀਪੂਆਂ ਵਿਚ 188 ਕਿਲੋ ਲੀਟਰ ਐਲ. ਡੀ. ਓ. ਅਤੇ 551 ਕਿਲੋ ਲੀਟਰ ਐਚ. ਐਸ. ਡੀ. ਓ. ਸਟਾਕ ਵਿਚ ਸੀ ਇਸ ਤੋਂ ਇਲਾਵਾ 66 ਗੱਡੀਆਂ ਢੁਵਾਈ ਵਿਚ ਹਨ । ਐਲ. ਡੀ. ਓ. ਵਪਾਰੀਆਂ ਨੂੰ ਵੀ ਨੇੜੇ ਦੇ ਡੀਪੂ ਹਿਸਾਰ ਜਿਥੇ ਕਿ ਕਾਫੀ ਮਾਤਰਾ ਵਿਚ ਇਨ੍ਹਾਂ ਦਾ ਸਟਾਕ ਹੈ, ਇਨ੍ਹਾਂ ਨੂੰ ਤੁਰੰਤ ਮੰਗਾਉਣ ਲਈ ਕਿਹਾ ਗਿਆ ਹੈ। ਸਮੂਹ ਜ਼ਿਲ੍ਹਾਂ ਖੁਰਾਕ ਤੇ ਸਪਲਾਈ ਕੰਟਰੋਲਰ ਨੇ ਰਾਜ ਵਿਚ ਐਲ. ਡੀ. ਓ. ਅਤੇ ਐਚ. ਐਸ. ਡੀ. ਓ. ਦੀ ਬਲੈਕ ਰੋਕਣ ਲਈ ਅਚਨਚੇਤ ਛਾਪੇ ਮਾਰਨ ਦਾ ਪ੍ਰਬੰਧ ਕੀਤਾ ਹੈ ।

8. ਪਟਰੋਲ ਦੀ ਕਮੀ ਬਾਰੇ ਕਿਸੇ ਵੀ ਕਵਾਟਰ ਵਲੋਂ ਕੋਈ ਰਿਪੋਰਟ ਸਰਕਾਰ ਨੂੰ ਨਹੀਂ ਆਈ । ]

------

(Serial No. 160)

**Chaudhri Ram Singh :** To draw the attention of the Government towards a matter of urgent public importance, namely the supply of water from the Beas River at Talwara, due to impounding of water in the Pong Dam Reservoir, would be discontinued with effect form 1st April, 1973. A canal named Shah Nahar is taken out of this River Beas, which passes through Mukerian areas and irrigates large areas. About one thousand cusecs of water flows in this canal as a result of which about 11 lakh quintals of food grains are produced. The Government should categorically clear its policy with regard to this canal and make a statement in the House.

**Shri Gurmail Singh (Irrigation and Power Minister ) :** Partial storage at Pong Dam is expected to start form July, 1973. Shah Nahar Canal is an inundation Canal taking off from River Beas D/S of Pong Dam. It runs with about 1000 cs. discharge in Flood season when the river discharge is more than 50,000 cs. This canal is run throughout the year by putting crates in the main creak of river. The discharge in this canal is hardly 200—300 cs. during the lean months i.e. January and June. Even when the partial storage at Pong Dam starts, a discharge of nearly 15,000 to 20,000 cuscs will have to be passed into the river to feed Rajasthan Feeder and the other canals at Harike Head Works. It is expected that with necessary arrangement of crates, sufficient discharge, if not full, will be given to Shah Nahar Canal. There may be some setback to the irrigation in this area, but it is hoped that by and large the requirements of area will be met.

With the completion of Shah Nahar Weir, regular and perennial supplies will be assured to this canal throughout the year. It is likely to cost about Rs. 3.82 crores. Work has already been taken in hand and is expected to be completed by year 1974-75.

[ਉਮੀਦ ਹੈ ਕਿ ਪੌਂਗ ਡੈਮ ਦੇ ਸਟੋਰੇਜ਼ ਦਾ ਕੁਝ ਹਿਸਾ ਜੁਲਾਈ, 1973 ਵਿਚ ਸ਼ੁਰੂ ਹੋ ਜਾਵੇਗਾ। ਸ਼ਾਹ ਨਹਿਰ ਇਕ ਬਰਸਾਤੀ ਨਹਿਰ ਹੈ ਜੋ ਕੇ ਪੌਂਗ ਡੈਂਮ ਦੇ ਨਿਚਲੇ ਹਿਸੇ ਬਿਆਸ ਦਰਿਆ ਤੋਂ

ਨਿਕਲਦੀ ਹੈ ਬਰਸਾਤੀ ਮੌਸਮ ਵਿਚ ਇਸ ਦਾ ਡਿਸਚਾਰਜ ਲਗ ਭਗ 1000 ਕਿਊਸੈਕਸ ਹੈ। ਜਦੋਂ ਕਿ ਦਰਿਆ ਦਾ ਡਿਸਚਾਰਜ 50,000 ਕਿਊਸੈਕਸ ਤੋਂ ਵੀ ਜ਼ਿਆਦਾ ਹੁੰਦਾ ਹੈ ਦਰਿਆ ਵਿਚ ਰਰੇਟ ਪਾ ਕੇ ਨਹਿਰ ਸਾਰਾ ਸਾਲ ਚਲਾਈ ਜਾਂਦੀ ਹੈ। ਘਾਟ ਦੇ ਮਹੀਨਿਆਂ ਅਰਥਾਤ ਜਨਵਰੀ ਤੋਂ ਜੂਨ ਵਿਚ ਪਾਣੀ ਨਾਲ 200 ਤੋਂ 300 ਕਿਊਸੈਕਸ ਹੁੰਦਾ ਹੈ। ਜਦੋਂ ਪੌਂਗ ਡੈਮ ਤੇ ਕੁਝ ਸਟੋਰੇਜ਼ ਸ਼ੁਰੂ ਕਰ ਵੀ ਦਿੱਤੀ ਜਾਵੇਗੀ ਤਾਂ ਵੀ ਲਗ ਭਗ 15000 ਕਿਊਸੈਕਸ ਪਾਣੀ ਦਰਿਆ ਵਿਚ ਹੇਠਾਂ ਛਡਣਾ ਪਵੇਗਾ ਤਾਂ ਕਿ ਰਾਜਿਸਥਾਨ ਫੀਡਰ, ਹਰੀਕੇ ਹੈਡ ਵਰਕਸ ਤੇ ਦੂਜਿਆਂ ਨਹਿਰਾਂ ਨੂੰ ਪਾਣੀ ਦਿਤਾ ਜਾ ਸਕੇ। ਉਮੀਦ ਕੀਤੀ ਜਾਂਦੀ ਹੈ ਕਿ ਕਰੇਟਸ ਦੇ ਲੋੜੀਂਦੇ ਪ੍ਰਬੰਧਾਂ ਦੁਵਾਰਾ ਜੇ ਪੂਰਾ ਨਹੀਂ ਤਾਂ ਕਾਫੀ ਮਾਤਰਾ ਵਿਚ ਪਾਣੀ ਸ਼ਾਹ ਨਹਿਰ ਨੂੰ ਦਿੱਤਾ ਜਾਵੇਗਾ। ਇਸ ਇਲਾਕੇ ਵਿਚ ਸ਼ਾਇਦ ਕੁਝ ਸਿੰਜਾਈ ਨੂੰ ਧੱਕਾ ਲੱਗੇ ਪਰ ਉਮੀਦ ਕੀਤੀ ਜਾਂਦੀ ਹੈ ਕਿ ਆਮ ਤੌਰ ਤੇ ਇਸ ਇਲਾਕੇ ਦੀ ਲੋੜ ਨੂੰ ਪੂਰਾ ਕੀਤਾ ਜਾ ਸਕੇਗਾ।

ਸ਼ਾਹ ਨਹਿਰ ਵੀਅਰ ਦੀ ਉਸਾਰੀ ਦੇ ਮੁਕੰਮਲ ਹੋਣ ਨਾਲ ਇਸ ਨਹਿਰ ਨੂੰ ਸਾਰੇ ਸਾਲ ਲਈ ਪਾਣੀ ਲਗਾਤਾਰ ਦਿੱਤਾ ਜਾ ਸਕੇਗਾ। ਇਸ ਵੀਅਰ ਦਾ ਲਗ ਭਗ ਖਰਚਾ 3.82 ਕਰੋੜ ਹੋਵੇਗਾ। ਕੰਮ ਨੂੰ ਹੱਥ ਵਿਚ ਲਿਆ ਜਾ ਚੁਕਿਆ ਹੈ। ਅਤੇ ਉਮੀਦ ਕੀਤੀ ਜਾਂਦੀ ਹੈ ਕਿ ਸਾਲ 1974-75 ਦੇ ਆਖਰ ਵਿਚ ਇਹ ਪੂਰਾ ਹੋ ਜਾਵੇਗਾ । ]

---

**(Serial No. 166)**

1. **Comrade Darshan Singh Canadian**
2. **Comrade Satya Pal Dang**

: To draw the attention of the Government towards a matter of urgent public importance, namely, the great discontentment amongst the people of the State because of acute shortage in the State (except in black market) of such commodities as cement.

In view of the obvious and urgent importance of the matter, the Government may please be asked to make a statement in the House.

**Shri Gian Chand Kharbanda (Minister of State for Food and Supplies):** Cement—There is no doubt that there is shortage of cement in the State for the last over one year. Demand of cement in the State for general public is estimated at 60,000 tonnes per month. Against this demand, actual despatches of cement into the State since January, 1972 are given below :—

| | | |
|---|---|---|
| January to March, 1972 | .. 93,599 | Tonnes. |
| April to June 1972 | .. 99,930 | Tonnes. |
| July to September, 1972 | .. 62,871 | Tonnes. |
| October to December, 1972 | .. 80,870 | Tonnes. |
| January to March, 1973 | .. 49,280 | Tonnes. |

In order to accelerate despatches of cement to Punjab, monthly meetings are held with the representatives of Cement manufacturers, Regional Cement Officer and the Officers of the Railway Board,

[Minister of State for Food and Supplies]

The monthly quota of the State is fixed at 36,700 tonnes, but due to overall shortage in the country, the allocations have not gone beyond about 31,000 Tonnes of cement per month, inspite of the earnest efforts being continously made by the State Government at the Government of India level. Some shortfall occurs even in this reduced monthly allocation as the actual despatches fall short of the movement planned. Constant efforts are being made through very frequent meetings at all levels with the concerned authorities in the Government of India, Railway Board and Cement Manufacturers to procure supplies of larger quantities of cement to Punjab. To ensure equitable distribution of the available quantities cement dealers are required to sell cement only against permits.

Shortage of cement in the country is reportedly on account of fall in production due to power cuts, labour troubles etc. and increased demand from Southern and Eastern States. There is no cement factory in Punjab. Over 50% of the cement requirements of the Northern States are met from the production of factories located in the Southern and Eastern Zones. Long distances involved in the haulage of cement coupled with the increased local demand in these areas, result in the shortfalls in actual movement. There is over all increase in the demand of cement for Government works due to development activities all over the country, with the result that availability of cement under free sale cateogry for civil population has gone down. Under these circumstances, Punjab also has to experience shortages in the overall context of national sacarcity of cement.

Persistent efforts made at the highest level also succeeded in getting additional allocation of 5,00 tonnes of cement for border districts of Amritsar, Gurdaspur and Ferozepur. Necessary instructions to cement factories have also been issued by Regional Cement Officer, New Delhi, to move this quantity on priority basis.

[ਸੀਮਿੰਟ : ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਰਾਜ ਵਿਚ ਇਕ ਸਾਲ ਤੋਂ ਵੱਧ ਸਮੇਂ ਤੋਂ ਸੀਮਿੰਟ ਦੀ ਥੁੜ ਹੈ। ਰਾਜ ਦੀ ਜਨਤਾ ਦੀ ਲੋੜ ਤਕਰੀਬਨ 60,000 ਟਨ ਪ੍ਰਤੀ ਮਹੀਨਾ ਹੈ। ਇਸ ਲੋੜ ਦੇ ਮੁਕਾਬਲੇ ਵਿੱਚ ਜਿਤਨਾ ਸੀਮਿੰਟ ਪਿਛਲੀ ਜਨਵਰੀ, 1972 ਤੋਂ ਲੈ ਕੇ ਹੁਣ ਤਕ, ਰਾਜ ਵਿੱਚ ਪੁਜਾ ਹੈ, ਉਸ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ:—

| | | |
|---|---|---|
| ਜਨਵਰੀ ਤੋਂ ਮਾਰਚ, 1972 | .. | 93,599 ਟੱਨ |
| ਅਪ੍ਰੈਲ ਤੋਂ ਜੂਨ, 1972 | .. | 99,930 ,, |
| ਜੁਲਾਈ ਤੋਂ ਸਤੰਬਰ, 1972 | .. | 62,871 ,, |
| ਅਕਤੂਬਰ ਤੋਂ ਦਸੰਬਰ, 1972 | .. | 80,870 ,, |
| ਜਨਵਰੀ ਤੋਂ ਮਾਰਚ, 1973 | .. | 49,280 ,, |

ਸੀਮਿੰਟ ਨੂੰ ਰਾਜ ਵਿਚ ਤੁਰੰਤ ਲਿਆਉਣ ਲਈ, ਸੀਮਿੰਟ ਦੀਆਂ ਮਹੀਨੇ ਵਾਰੀ ਮੀਟਿੰਗ ਸੀਮਿੰਟ ਫ਼ੈਕਟਰੀਆਂ ਦੇ ਅਧਿਕਾਰੀਆਂ ਨਾਲ ਰੀਜਨਲ ਸੀਮਿੰਟ ਅਫਸਰ, ਅਤੇ ਰੇਲਵੇ ਬੋਰਡ ਦੇ ਅਫ਼ਸਰਾਂ ਨਾਲ ਕੀਤੀਆਂ ਜਾਂਦੀਆਂ ਹਨ,

ਪੰਜਾਬ ਰਾਜ ਦਾ ਸੀਮਿੰਟ ਦਾ ਕੋਟਾ 36,7000 ਟੱਨ ਹੈ, ਪਰ ਸਾਰੇ ਦੇਸ਼ ਵਿਚ ਸੀਮਿੰਟ ਦੀ ਥੁੜ ਹੋਣ ਕਰਕੇ ਪੰਜਾਬ ਰਾਜ ਦਾ ਕੋਟਾ ਕਦੀ ਵੀ 31,000 ਟੱਨ ਤੋਂ ਥੱਲੇ ਨਹੀਂ ਗਿਆ। ਭਾਵੇਂ ਰਾਜ ਸਰਕਾਰ ਇਸ ਬਾਰੇ ਕੇਂਦਰੀ ਸਰਕਾਰ ਨਾਲ ਬਹੁਤ ਹੀ ਕੋਸ਼ਿਸ਼ਾਂ ਤੇ ਤਕੜੀ ਕਾਰਵਾਈ ਕਰਦੀ ਰਹੀ ਹੈ ਕੁਝ ਸਟਾਕ ਸਾਡੇ ਮਾਹਵਾਰੀ ਕੋਟੇ ਤੋਂ ਵੀ ਘੱਟ ਪੰਜਾਬ ਰਾਜ ਵਿਚ ਆਉਂਦਾ ਹੈ। ਅਸੀਂ ਕੇਂਦਰੀ ਸਰਕਾਰ ਦੇ ਉਚੇ ਅਧਿਕਾਰੀ, ਰੇਲਵੇ ਬੋਰਡ ਅਤੇ ਸੀਮਿੰਟ ਫੈਕਟਰੀਆਂ ਵਾਲਿਆਂ ਦੇ ਨਾਲ ਲਗਾਤਾਰ ਤੁਰੰਤ ਅਤੇ ਜ਼ਿਆਦਾ ਤੋਂ ਜ਼ਿਆਦਾ ਸੀਮਿੰਟ ਪੰਜਾਬ ਵਿਚ ਲਿਆਉਣ ਲਈ ਮੀਟਿੰਗਾਂ ਕੀਤੀਆਂ ਤੇ ਕੀਤੀਆਂ ਜਾ ਰਹੀਆਂ ਹਨ। ਸੀਮਿੰਟ ਦੀ ਇਕੋ ਜਿਹੀ ਵੰਡ ਲਈ ਰਾਜ ਭਰ ਦੇ ਸੀਮਿੰਟ ਸਟਾਕਿਸਟਾਂ ਨੂੰ ਹਦਾਇਤਾਂ ਹਨ ਕਿ ਉਹ ਸੀਮਿੰਟ ਪਰਮਿਟ ਰਾਹੀਂ ਜਾਰੀ ਕਰਨ।

ਸਾਰੇ ਦੇਸ਼ ਵਿਚ ਸੀਮਿੰਟ ਦੀ ਥੁੜ ਬਿਜਲੀ ਦੇ ਨਾ ਹੋਣ ਕਾਰਣ ਅਤੇ ਮਜ਼ਦੂਰਾਂ ਦੀਆਂ ਹੜਤਾਲਾਂ ਆਦਿ ਅਤੇ ਦੱਖਣੀ ਅਤੇ ਪੂਰਬੀ ਰਾਜਾਂ ਦੀ ਵੱਧ ਰਹੀ ਮੰਗ ਕਾਰਨ ਦੱਸੀ ਜਾਂਦੀ ਹੈ। ਪੰਜਾਬ ਰਾਜ ਵਿਚ ਕੋਈ ਵੀ ਸੀਮਿੰਟ ਫੈਕਟਰੀ ਨਹੀਂ ਹੈ। 50% ਤੋਂ ਵੱਧ ਉਤਰੀ ਰਾਜਾਂ ਦੀਆਂ ਸੀਮਿੰਟ ਲੋੜਾਂ ਨੂੰ ਦੱਖਣੀ ਤੇ ਪੂਰਬੀ ਜ਼ੋਨਜ਼ ਦੀਆਂ ਸੀਮਿੰਟ ਫੈਕੋਟਰੀਆਂ ਪੂਰੀਆਂ ਕਰਦੀਆਂ ਹਨ। ਸੀਮਿੰਟ ਫੈਕਟਰੀਆਂ ਦੇ ਇਸ ਰਾਜ ਤੋਂ ਬਹੁਤ ਦੂਰ ਹੋਣ ਕਾਰਣ ਅਤੇ ਉਨ੍ਹਾਂ ਦੀਆਂ ਆਪਣੀ ਲੋੜਾਂ ਦੇ ਕਾਰਣ, ਸੀਮਿੰਟ ਪੰਜਾਬ ਰਾਜ ਵਿੱਚ ਘੱਟ ਆਉਂਦਾ ਹੈ। ਦੇਸ਼ ਭਰ ਵਿਚ ਸਰਕਾਰੀ ਕੰਮਾਂ ਤੇ ਵਿਕਾਸ ਦੇ ਕੰਮਾਂ ਨੂੰ ਪੂਰਾ ਕਰਨ ਲਈ, ਸੀਮਿੰਟ ਦੀ ਲੋੜ ਵੱਧ ਗਈ ਹੈ, ਜਿਸ ਦੇ ਫਲਸਰੂਪ ਫਰੀ ਸੇਲ ਵਿਚ, ਸਿਵਲ ਕੋਟੇ ਦੇ ਸੀਮਿੰਟ ਵਿਚ ਕਮੀ ਆ ਗਈ ਹੈ ਇਨ੍ਹਾਂ ਹਾਲਤਾਂ ਨੂੰ ਧਿਆਨ ਵਿਚ ਰਖਦੇ ਹੋਇਆਂ ਪੰਜਾਬ ਰਾਜ ਨੂੰ ਵੀ ਬਾਕੀ ਦੇਸ਼ ਦੇ ਰਾਜਾਂ ਦੀ ਤਰ੍ਹਾਂ ਸੀਮਿੰਟ ਦੀ ਥੁੜ ਦਾ ਟਾਕਰਾ ਕਰਨਾ ਪੈ ਰਿਹਾ ਹੈ।

ਲਗਾਤਾਰ ਕੋਸ਼ਿਸ਼ਾਂ ਦੇ ਕਾਰਣ, ਰਾਜ ਸਰਕਾਰ ਨੇ 5000 ਟੱਨ ਸੀਮਿੰਟ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫ਼ੀਰੋਜ਼ਪੁਰ ਦੇ ਬਾਰਡਰ ਦੇ ਇਲਾਕਿਆਂ ਲਈ ਕੇਂਦਰੀ ਸਰਕਾਰ ਤੋਂ ਸਪੈਸ਼ਲ ਐਲੋਕੇਸ਼ਨ ਰਾਹੀਂ ਸੀਮਿੰਟ ਲੈਣ ਵਿਚ ਕਾਮਯਾਬ ਹੋ ਗਈ ਹੈ। ਰੀਜਨਲ ਸੀਮਿੰਟ ਅਫਸਰਾਂ ਵਲੋਂ ਇਨ੍ਹਾਂ ਇਲਾਕਿਆਂ ਲਈ ਸੀਮਿੰਟ ਦੀ ਤੁਰਤ ਸਪਲਾਈ ਕਰਨ ਲਈ, ਲੋੜੀਂਦੀਆਂ ਹਦਾਇਤਾਂ ਸੀਮਿੰਟ ਫੈਕਟਰੀਆਂ ਨੂੰ ਜਾਰੀ ਕਰ ਦਿੱਤੀਆਂ ਗਈਆਂ ਹਨ।]

**Serial No. 185**

**1. Sardar Gurdarshan Singh**
**2. Sardar Harchand Singh**
} To draw the attention of the Government towards a matter of urgent public importance namely one half of the Milk Produced at the Government Dairy Farm at Bir Dosanj, Tehsil Nabha, is sent to the Government Dairy at Patiala, where it is sold to the public at Rs. 1·15 P. Per Kilo and the other half is sold to a private company viz. Hindustan Milk Food Manufacturers Ltd. Nabha @ 0·55 P per Kilo only. This arbitrary price has resulted in a heavy loss to the Government. It is, therefore, a fit case in which the Government should make a statement on the floor of the House as to what action it proposes to take against the officers guilty for such a malpractice.

**Captain Rattan Singh (Development Minister)** : The Punjab Government is running one Buffalo Breeding Farm and one Jersey/Sahiwal Cattle Breeding Farm at Bir Dosanj, Nabha for testing/producing Murrah

[Development Minister]
Bulls, Jersey Bulls and Cross Breed Bulls. The entire Buffaloes and Cows milk produced at these Farms was being sent to Manager, Indo-Swiss Project, Patiala with effect from 8th October, 1971 for sale to the Public and Government Institutions of Patiala City.

The supply of Cows milk from this Farm to Patiala was stopped with effect from Ist January, 1973 with the increase in the production of milk at Patiala Farm which was sufficient to cope with the entire demand of Public as well as Government Institutions at Patiala.

During the period from October, 1971 to the end of December, 1972, 1,36,886 litres of cows milk was supplied to Patiala. Out of 1,36,886 litres of cows milk supplied to Patiala, 1,12,575 litres was sold to Public and Government Institutions while 24,311 litres of cows milk was supplied to M/S Horlics Limited, Nabha.

The cows milk which was surplus to the demand of Patiala city was sold to M/s Horlics Limited Nabha to avoid loss to the Government. This milk was sold to M/S Horlics Limited, on the fat percentage basis as agreed to by them in the meeting held at Government level with Milk Commissioner and Joint Secretary on 24th April, 1972. According to the Agreement M/S Horlics had agreed to accept cows milk containing 4·2% fat from Nabha Farm at the same rate at which they are purchasing buffaloes milk containing 6% fat. This rate on fat percentage basis works out to Rs. 0·93 paise per litre. In case this milk had been transported to Patiala then it would have cost the Government 15 paise per litre extra as transportation charges, meaning thereby that it would have cost at Patiala @ 1·08 paise per litre whereas the sale rate of cows milk at Patiala was 1·05 per litre. It may, however be added here that the surplus cows milk is still being supplied to M/S. Horlics.

From the above it would be observed that there has actually been no loss to the Government by the sale of surplus cows milk to M/s Horlics Nabha and as such the question of recovering any amount from any officer does not arise at all.

**Statement in Reply to Call Attention Notice No. 147**

**Sardar Umrao Singh (Minister for Education and Revenue) : Sir.** with your permission, I want to read out the reply to Call Attention Notice No. *147.

The Punjab Government has proposed to plough the land vacated by the Pak forces through heavy tractors. The Government of India

---

*1. **Comrade Satyapal Dang**
2. **Comrade Raj Kumar** } : To draw the attention of the Government towards a matter of urgent public importance, namely, the Government had made a commitment that Pak occupied agricultural land when vacated by Pakistan, would be cleared of mines etc. and tilled by Government and then given to the owners. This commitment of the Government has not been kept. There is much discontentment amongst the people over this question.

In view of the obvious and urgent importance of the matter, the Government may please be asked to make a statement in the House,

have accorded their approval for the tractorisation of this land at Government expense. The Deputy Commissioners concerned have been requested to take up this work on priority basis.

(ਪੰਜਾਬ ਸਰਕਾਰ ਨੇ ਪਾਕਿਸਤਾਨ ਦੀਆਂ ਫੌਜਾਂ ਹੇਠਲੀ ਖਾਲੀ ਹੋਈ ਜ਼ਮੀਨ ਨੂੰ ਭਾਰੀ ਟਰੈਕਟਰਾਂ ਦੁਆਰਾ ਵਾਹੁਣ ਲਈ ਭਾਰਤ ਸਰਕਾਰ ਨੂੰ ਤਜਵੀਜ਼ ਭੇਜੀ ਸੀ ।ਭਾਰਤ ਸਰਕਾਰ ਨੇ ਸਰਕਾਰੀ ਖਰਚੇ ਤੇ ਜ਼ਮੀਨ ਨੂੰ ਵਹਾਉਣ ਦੀ ਪ੍ਰਵਾਨਗੀ ਦੇ ਦਿੱਤੀ ਹੈ । ਸਬੰਧਤ ਡਿਪਟੀ ਕਮਿਸ਼ਨਰਾਂ ਨੂੰ ਇਸ ਕੰਮ ਨੂੰ ਤਤਕਾਲ ਕਰਨ ਬਾਰੇ ਸਰਕਾਰ ਵਲੋਂ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਹਨ ।)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਕਰ ਦਿਤੀ ਹੈ ਕਿ ਇਹ ਕੰਮ ਪਰਾਇਰਟੀ ਬੇਸਿਜ਼ ਤੇ ਕੀਤੇ ਜਾਣ, ਕੀ ਇਸ ਸਬੰਧੀ ਡੀ.ਸੀਜ਼, ਤੋਂ ਟਾਈਮ ਬਾਊਂਡ ਰਿਪੋਰਟ ਮੰਗੀ ਗਈ ਹੈ ਅਤੇ ਇਹ ਰਿਪੋਰਟ ਮੰਗ ਕੇ ਕੀ ਇਸ ਚੀਜ਼ ਦੀ ਤਸੱਲੀ ਕੀਤੀ ਜਾਵੇਗੀ ਕਿ ਆਇਆ ਵਾਕਿਆ ਹੀ ਇਸ ਦੀ ਇੰਮਪਲੀਮੈਂਟੇਸ਼ਨ ਹੋਈ ਹੈ ਜਾਂ ਨਹੀਂ ।

**ਵਿਦਿਆ ਮੰਤਰੀ** : ਤਿਆਰੀ ਕਰ ਦਿਤੀ ਗਈ ਹੈ। ਰਿਪੋਰਟ ਜਲਦੀ ਤੋਂ ਜਲਦੀ ਮਿਲਣੀ ਚਾਹੀਦੀ ਹੈ। ਗੌਰਮਿੰਟ ਦੀ ਆਪਣੀ ਖਾਹਸ਼ ਹੈ ਕਿ ਜ਼ਮੀਨਾਂ ਕਲਟੀਵੇਬਲ ਹੋਣ ਤਾਂ ਕਿ ਕਿਸਾਨ ਅਗਲੀ ਫ਼ਸਲ ਉਥੇ ਬੀਜ ਸਕਣ।

**ਸ੍ਰੀ ਸਰਦਾਰੀ ਲਾਲ ਕਪੂਰ** : ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 132 ਦਾ ਜਵਾਬ ਸਰਦਾਰ ਨਸੀਬ ਸਿੰਘ ਗਿੱਲ ਨੇ ਦਿਤਾ ਸੀ ਅਤੇ ਉਨਾਂ ਨੇ ਕਿਹਾ ਸੀ ਕਿ ਕਾਪੀ ਮੈਨੂੰ ਭੇਜਣਗੇ। ਪਰ ਉਹ ਕਾਪੀ ਹਾਲੇ ਤਕ ਮੇਰੇ ਕੋਲ ਨਹੀਂ ਭੇਜੀ ਗਈ ਹੈ। ਦੂਜੇ ਕਾਲ ਅਟੈਨਸ਼ਨ ਨੰ: 177 ਔਰ 190 ਦਾ ਮੇਰਾ ਹਾਲੇ ਤਕ ਕੋਈ ਜਵਾਬ ਨਹੀਂ ਮਿਲਿਆ ਹੈ।

**ਸ੍ਰੀ ਸਪੀਕਰ** : ਕਪੂਰ ਸਾਹਿਬ, ਜ਼ਰੂਰ ਜਵਾਬ ਦੇ ਦੇਣਗੇ (ਵਿਘਨ) (Kapoor Sahib, the Minister concerned will definitely give reply)

2.26 p. m. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਸਰਦਾਰੀ ਲਾਲ ਕਪੂਰ** : ਡਿਪਟੀ ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਮਿਤੀ 28 ਮਾਰਚ, 1973 ਦੀ ਸੀ। ਉਹਦੇ ਜਵਾਬ ਦੀ ਕਾਪੀ ਨਹੀਂ ਆਈ ਹੈ ਅਤੇ ਕਾਲ ਅਟੈਨਸ਼ਨ ਨੋਟਿਸ ਮਿਤੀ 16 ਮਾਰਚ, 1973 ਅਤੇ 22 ਮਾਰਚ, 1973 ਦੇ ਜਵਾਬ ਹਾਲੇ ਤਕ ਨਹੀਂ ਆਏ ਹਨ (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਜੋ ਅਡਮਿਟ ਹੋ ਜਾਂਦੀਆਂ ਹਨ ਉਨ੍ਹਾਂ ਦੇ ਜਵਾਬ ਤਾਂ ਵਜ਼ੀਰ ਸਾਹਿਬ ਦੇ ਹੀ ਦਿੰਦੇ ਹਨ (ਵਿਘਨ) (The Ministers concerned give replies to all those call attention notices which are admitted.)

**ਵਿਦਿਆ ਮੰਤਰੀ** : ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜੀ ਕਾਲ ਅਟੈਨਸ਼ਨ ਦਾ ਜਵਾਬ ਲੈਕੇ ਦੇਈਏ ਉਹਦੀ ਕਾਪੀ ਚੈਂਬਰ ਅਸਿਸਟੈਂਟ ਕੋਲ ਹੁੰਦੀ ਹੈ ਅਤੇ ਕੋਸ਼ਿਸ਼ ਕਰਨ ਤੇ ਹਰ ਮੈਂਬਰ ਨੂੰ ਮਿਲ ਸਕਦੀ ਹੈ। ਜਿਸ ਮੈਂਬਰ ਨੂੰ ਇਹ ਜਵਾਬ ਨਹੀਂ ਮਿਲਦਾ ਉਹਨੂੰ ਚਾਹੀਦਾ ਹੈ ਕਿ ਉਹ ਚੈਂਬਰ

[ਵਿਦਿਆ ਮੰਤਰੀ]

ਅਸਿਸਟੈਂਟ ਨੂੰ ਬੁਲਾ ਕੇ ਉਹ ਲੈ ਸਕਦਾ ਹੈ। ਆਪ ਖੇਚਲ ਕਰਨੀ ਜ਼ਰੂਰੀ ਹੈ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਕਪੂਰ ਸਾਹਿਬ ਆਪ ਕਰ ਲਿਆ ਕਰਨ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ ਕੋਸ਼ਿਸ਼ ਕਾਫ਼ੀ ਕੀਤੀ ਸੀ ਪਰ ਮੈਨੂੰ ਕਿਤੇ ਨਹੀਂ ਕਾਪੀ ਮਿਲੀ। ਕੀ ਇਸ ਲਈ ਸਾਰੇ ਸੈਕਰੀਟੇਰੀਏਟ ਵਿਚ ਫਿਰਨ ਦੀ ਲੋੜ ਹੈ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਕਾਪੀ ਮਿਲ ਜਾਵੇਗੀ। (ਵਿਘਨ) (You will get its copy.) (*Interruption*)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੇਰੀ ਵੀ ਕਾਲ ਅਟੈਨਸ਼ਨ ਮੋਸ਼ਨ ਸੀ ਜਿਹੜੀ ਕਿ ਕਪੂਰਥਲੇ ਵਿਖੇ 7 ਲੱਖ ਰੁਪਏ (ਵਿਘਨ) ਇਸ ਦੇ ਨਾਲ ਸਬੂਤ ਵਜੋਂ ਇਕ ਪਰਚੀ ਲਗਾਈ ਗਈ ਸੀ। ਇਹ ਵੀ ਡਿਸਅਲਾਊ ਕਰ ਦਿਤੀ ਗਈ ਹੈ। ਇਹ ਚੰਗੀ ਗਲ ਨਹੀਂ ਹੈ (ਵਿਘਨ) ਇਸ ਦੇ ਨਾਲ ਸਬੂਤ ਪੇਸ਼ ਕੀਤਾ ਗਿਆ ਸੀ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਉਨ੍ਹਾਂ ਨਾਲ ਚੈਂਬਰ ਵਿਚ ਜਾ ਕੇ ਗੱਲ ਕਰ ਲਓ। (You may discuss this matter with the hon. Speaker in his Chamber.)

## PERSONAL EXPLANATION

**आचार्य पृथ्वी सिंह आज़ाद** : On a point of personal explanation Sir, डिप्टी स्पीकर साहिब, 31 मार्च को जब शीरे के कन्ट्रोल का बिल इस हाऊस के सामने था तब मिनिस्टर साहिब ने जवाब देते हुए यह फरमाया था कि यह बिल 1948 में आचार्य पृथ्वी सिंह आज़ाद का बनाया हुआ है। अगर वह इतने सैद्धांतिक थे तब उन्होंने उस वक्त त्याग पत्र क्यों नहीं दे दिया था। मैं उस वक्त जवाब देना चाहता था लेकिन उन्होंने उस समय question put कर दिया था। इसलिये मुझे समय नहीं मिला। मैं अब आपकी इजाज़त से अपनी पोज़ीशन वाजया करनी चाहता हूं। 1948 में भार्गव कैबिनट ने पंजाब में मुकम्मल नशाबन्दी लागु करने का फ़ैसला किया था और यह फ़ैसला किया था जब तक पंजाब में नशाबन्दी लागु न हो तब तक ऐसे कदम उठाए जाएं जिस से पंजाब के अन्दर ऐसे हालात पैदा हो सकें जिस से कि एक वक्त ऐसा आए कि पूरे सूबे में नशाबन्दी कर दी जाए। उस फ़ैसले के मुताबिक सब से पहले रोहतक में मुकम्मल नशाबन्दी लागु की गई। दुसरा फ़ैसला यह हुआ कि शराब में अलकोहल की परसैंटेज जो आम तौर पर 90/95 प्रतिशत होती थी वह 95 प्रतिशत से घटा कर 70 प्रतिशत कर दी गई। तीसरा यह फ़ैसला किया कि हर साल 10 परसैंट अलकोहल की डिग्री नीचे कर दी जाए और जब यह 30 परसैंट तक पहुंच जाए तो Cabinet इस मामले पर फिर विचार करे। चौथा फ़ैसला यह हुआ कि शराब पंजाब में कम से कम consume की जाए और उस पर ज़्यादा से ज़्यादा Excise Revenue लिया जाए। पांचवां फ़ैसला यह हुआ कि दुकानों की तादाद कम कर दी जाए। आम सड़कों पर रास्तों पर, अड्डों पर, मन्दिरों, गुरूद्वारों, स्कूलों, मज़दूरों की आबादियों में शराब की दुकानें खोलने की इजाज़त न दी जाए। छटा फ़ैसला यह हुआ कि public drinking बन्द कर दी जाए और Excise department के तमाम अफस

को कहा जाए कि वह शराब नोशी बन्द कर दें । डिप्टी स्पीकर साहिब, इस फ़ैसले के खिलाफ़ उस वक्त 1949 में एक मिनिस्टर ने गवर्नर साहिब को शराब की खुली पार्टी दी और उस पर मैंने प्रोटैस्ट किया । Government of India को इस बारे में रिपोर्ट की गई । होम मिनिस्टरी ने मेरे स्टैंड को appreciate किया । (विघ्न)

**ਸ੍ਰੀ ਡਿਪਟੀ ਸਪੀਕਰ :** ਅਜ਼ਾਦ ਸਾਹਿਬ, ਇਹ ਤਾਂ ਲੈਕਚਰ ਹੋ ਗਿਆ (ਵਿਘਨ) (Azad Sahib, you are delivering a lecture).

**आचार्य पृथ्वी सिंह आजाद :** No Sir, I am simply placing my point. उस पर सरकार ने हिदायतें जारी कीं । (विघ्न) सातवां फ़ैसला यह हुआ कि हर मंगलवार dry day करार दिया गया । जिस दिन मज़दूरों को, local bodies, के employees को तन्खाह मिले उस दिन को भी ड्राई डे रख दिया गया । (विघ्न) एक निश्चित मिकदार शराब की घर में रखी जा सकती थी और उस से ज़्यादा नहीं रखी जा सकती थी । (विघ्न) नगरपालिका या municipality अगर चाहे कि किसी जगह शराब का ठेका न खुले तो नगरपालिका ऐसी जगह पर ठेके को बन्द करा सकती थी ।

18 वर्ष की उम्र का जो बच्चा था वह न शराब बेच सकता था और न खरीद सकता था । शराब का इश्तहार देना या मुनादी करना, यह सब कुछ बन्द था । इन हालात के पेशेनज़र डिप्टी स्पीकर साहिब, मेरे जैसे नशाबन्दी के हामी को उस समय अस्तीफ़ा देने की ज़रूरत नहीं थी । मगर आज के हालात अगर उस समय होते तो मैं ज़रूर अस्तीफा दे देता । (प्रशंसा)

## MESSAGE FROM THE GOVERNOR

**Mr. Deputy Speaker** A.D.O. letter No. 1488/2-G/73, dated the 2nd April, 1973 addresssed to the Hon. Speaker has been received from Dr. D.C. Pavate., Governor Punjab, which reads as follows :—

'Thank you for your D.O. letter No. 26/LA/63/19785, dated the 7th March, 1973 with which you have sent a copy of the Motion of Thanks passed by the Punjab Vidhan Sabha on the Governor's Address delivered to the House on February, 27, 1973 I am grateful to the Punjab Vidhan Sabha for the Motion of Thanks.'

(ਇਸ ਸਮੇਂ ਮਾਨਯੋਗ ਮੈਂਬਰ ਮਾਸਟਰ ਚੰਦ ਸਿੰਘ, ਬੋਲਣ ਵਾਸਤੇ ਖੜ੍ਹੇ ਹੋਏ)।

**ਵਿਦਿਆ ਮੰਤਰੀ :** ਹਰ ਰੋਜ਼ ਖੜ੍ਹਾ ਹੋ ਜਾਂਦਾ ਹੈ (ਵਿਘਨ) * * * * *

**ਸਰਦਰ ਅਜਾਇਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਨੇ ਮਾਸਟਰ ਚੰਦ ਸਿੰਘ ਚੌਪੜਾ ਜੀ ਦੇ ਖਿਲਾਫ ਕੁਝ ਕਿਹਾ ਹੈ। (ਵਿਘਨ) ਇਨ੍ਹਾਂ ਨੇ ਉਨ੍ਹਾਂ ਨੂੰ ਆਨਰੇਬਲ ਨਹੀਂ ਕਿਹਾ। (ਵਿਘਨ) ਇਹ ਜਿਹੜੇ ਇਨ੍ਹਾਂ ਨੂੰ ਸ਼ਬਦ ਕਹੇ ਹਨ, ਇਹ ਠੀਕ ਨਹੀਂ ਹਨ। (ਵਿਘਨ) ।

**ਵਿਦਿਆ ਮੰਤਰੀ :** ਮੈਂ ਆਨਰੇਬਲ ਮੈਂਬਰ ਕਹਿ ਦਿੰਦਾ ਹਾਂ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਇਨ੍ਹਾਂ ਨੂੰ ਇਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ। (ਵਿਘਨ)

*Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਸੀਰੀਅਸ ਗੱਲ ਨਹੀਂ ਹੈ (ਵਿਘਨ) (This is not a serious matter) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਕੀ ਇਹ ਸੀਰੀਅਸ ਗੱਲ ਨਹੀਂ ਹੈ। (ਵਿਘਨ) ਫਿਰ ਅਸੀਂ ਇਨ੍ਹਾਂ ਦਾ ਨਾਮ * * * * * * ਰੱਖ ਲਈਏ। (ਵਿਘਨ)।

**ਮਾਸਟਰ ਚੰਦ ਸਿੰਘ** : ਵਜ਼ੀਰ ਸਾਹਿਬ ਨੂੰ ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ। (ਵਿਘਨ)

**ਵਿਦਿਆ ਮੰਤਰੀ** : ਮੈਂ ਬੇਨਤੀ ਕਰਾਂਗਾ ਕਿ ਮੈਂ ਉਨ੍ਹਾਂ ਨੂੰ ਆਨਰੇਬਲ ਮੈਂਬਰ ਕਹਿ ਦਿੱਤਾ ਹੈ। (ਵਿਘਨ)ਮਾਸਟਰ ਚੰਦ ਸਿੰਘ ਜੀ ਕੋਈ ਮੌਕਾ ਨਹੀਂ ਹੁੰਦਾ, ਖੜ੍ਹੇ ਹੋ ਜਾਂਦੇ ਹਨ। (ਵਿਘਨ) ਇਨ੍ਹਾਂ ਦੀ ਗਲ ਸੁਣ ਲਵੋ ਇਨ੍ਹਾਂ ਨੇ ਕਿਸੇ ਬਹਾਨੇ ਵਾਕ ਆਊਟ ਕਰਨਾ ਹੈ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ ਨੇ ਤਿੰਨ ਵਾਰ ਆਨਰੇਬਲ ਮੈਂਬਰ ਕਹਿ ਦਿਤਾ ਹੈ। (ਵਿਘਨ) (The hon. Minister has called him an hon. Member three times) (*Interruption*)

**ਮਾਸਟਰ ਚੰਦ ਸਿੰਘ** : ਪਰ ਇਹ ਇਸ ਤਰ੍ਹਾਂ ਕਹਿਣਾ ਠੀਕ ਨਹੀਂ ਹੈ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਇਨ੍ਹਾਂ ਨੂੰ ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ।

**ਵਿਦਿਆ ਮੰਤਰੀ** : ਜੇ ਉਹ ਇਸ ਹਫਤੇ ਵਾਕ ਆਊਟ ਨਾ ਕਰਨ ਤਾਂ ਮੈਂ ਆਪਣੇ ਸਾਰੇ ਸ਼ਬਦ ਵਾਪਸ ਕਰ ਲਵਾਂਗਾ (ਵਿਘਨ) (ਹਾਸਾ)।

**ਮਾਸਟਰ ਚੰਦ ਸਿੰਘ** : ਜੇ ਇਹ ਇਸੇ ਤਰ੍ਹਾਂ ਕਰਨਗੇ ਤਾਂ ਜ਼ਰੂਰ ਵਾਕ ਆਊਟ ਕਰਾਂਗੇ (ਵਿਘਨ)

---

## BILLS

### The Punjab Public Premises and Land (Eviction and Rent Recovery), Bill, 1973

**Education and Revenue Minister (Sardar Umrao Singh)** : Sir, I beg to introduce the Punjab Public Premises and Land (Eviction and Rent Recovery) Bill, 1973.

**Education and Revenue Minister** : Sir, I beg to move. That the Punjab Public Premises and Land (Eviction and Rent Recovery) Bill, 1973 be taken into consideration at once.

ਡਿਪਟੀ ਸਪੀਕਰ ਸਾਹਿਬ, ਬੇਨਤੀ ਹੈ ਕਿ ਇਸ ਨਾਮ ਦਾ ਇਕ ਐਕਟ ਸਾਡੇ ਪੰਜਾਬ ਦੇ ਵਿਚ ਇਨਫੋਰਸ ਸੀ ਅਤੇ ਉਹ 1959 ਦੇ ਵਿਚ ਇਸੇ ਹਾਊਸ ਨੇ ਪਾਸ ਕੀਤਾ ਸੀ। ਇਸੀ ਤਰ੍ਹਾਂ ਦਾ ਇਕ ਐਕਟ ਗੌਰਮਿੰਟ ਆਫ ਇੰਡੀਆ ਨੇ, ਜਿਹੜਾ ਕਿ ਸੈਂਟਰਲ ਪ੍ਰਾਪਰਟੀ ਤੋਂ ਅਨਐਥਰਾਈਜ਼ਡ ਕਬਜਿਆਂ ਨੂੰ ਖਾਲੀ ਕਰਾਉਣ ਵਾਸਤੇ ਪਾਸ ਕੀਤਾ। ਇਹ ਦੋਨੋਂ ਐਕਟ ਸਾਈਡ ਬਾਈ ਸਾਈਡ ਜਿਥੋਂ ਤੱਕ ਗੋਰਮਿੰਟ ਆਫ ਇੰਡੀਆ ਦੀ ਪ੍ਰਾਪਰਟੀ ਦਾ ਤੁਅੱਲਕ ਅਤੇ ਪੰਜਾਬ ਦੀ ਪ੍ਰਾਪਰਟੀ ਦਾ ਤੁਅੱਲਕ ਹੈ, ਲਾਗੂ ਸਨ। ਇਸ ਵਿਚ ਜਿਥੇ ਇਕ ਚੰਗੀ ਗੱਲ ਹੈ, ਸਪੀਡੀ ਰੈਮਿਡੀ ਅਨਐਥੋਰਾਈਜ਼ਡ ਆਕੂਪੈਂਟ ਨੂੰ ਖਤਮਕਰਨ ਵਾਸਤੇ। ਫਿਰ ਇਕ ਰੈਂਟ

---

*Expunged as ordered by the Chair.

ਸੀ ਜਿਹੜਾ ਅਨਆਥੋਰਾਈਜ਼ਡ ਆਕੂਪੈਂਟ (ਵਿਘਨ) ਕਿਸੇ ਸਰਕਾਰ ਦੀ ਜ਼ਮੀਨ ਹੋਵੇ। ਉਸ ਦਾ ਕਿਰਾਇਆ ਲਿਆ ਜਾਂਦਾ ਸੀ। ਉਸ ਦੇ ਬਾਰੇ ਕੁਲੈਕਟਰ ਨੂੰ ਅਖ਼ਤਿਆਰ ਸੀ ਕਿ ਉਹਦਾ ਫੈਸਲਾ ਕਰਵਾ ਦੇਵੇ। ਇਸ ਤਰ੍ਹਾਂ ਇਵਿਕਸ਼ਨ ਆਸਾਨ ਹੋ ਗਈ। ਪਬਲਿਕ ਪ੍ਰਾਪਰਟੀ ਜਿਹੜੀ ਹੈ ਉਹ ਸਾਰੇ ਪੰਜਾਬ ਦੀ ਸਾਂਝੀ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜਿਥੇ ਇਫੈਕਟਿਵ ਸਟੈਪਸ ਪਬਲਿਕ ਪ੍ਰਾਪਰਟੀ ਨੂੰ ਖਾਲੀ ਕਰਾਉਣ ਵਾਸਤੇ ਲਏ ਹਨ, ਉਹ ਪੰਜਾਬ ਦੇ ਹਿੱਤ ਵਿਚ ਹਨ। ਇਸ ਵਾਸਤੇ ਇਸ ਐਕਟ ਦੇ ਵਿਚ ਦੋ ਪਰੋਵੀਜ਼ਨ ਸੀ। ਦੋ ਕਿਸਮ ਦੀਆਂ ਰੈਮੇਡੀਜ਼ ਸਨ। ਇਕ ਰੈਮੇਡੀ ਇਹ ਹੈ ਕਿ ਜਿਹੜਾ ਕੁਲੈਕਟਰ ਹੈ, ਉਹ ਆਪ ਕੋਰਟ ਦੇ ਵਿਚ ਨੋਟਿਸ ਦੇ ਕੇ ਅਵਿਕਟ ਕਰ ਸਕਦਾ ਹੈ। ਦੂਜਾ ਹੈ ਸਿਵਿਲ ਕੋਰਟ। ਪਰ ਉਸ ਐਕਟ ਦੇ ਵਿਚ ਬਾਰ ਨਹੀਂ ਸੀ ਕੀਤੀ ਗਈ। ਸਿਵਲ ਕੋਰਟ ਵਿਚ ਜੁਰਿਸਡਿਕਸ਼ਨ ਦੀ ਬਾਰ ਨਾ ਹੋਣ ਕਰਕੇ ਇਹ ਰੈਮੈਡੀਜ਼ ਉਸ ਐਕਟ ਦੀ ਅਨਆਥੋਰਾਈਜ਼ਡ ਆਕੂਪੈਂਟ ਨੂੰ ਵੇਕੇਟ ਕਰਦੀਆਂ ਹਨ। ਜਿਸ ਦਾ ਨਤੀਜਾ ਇਹ ਹੋਇਆ ਕਿ ਇਸ ਐਕਟ ਨੂੰ ਚੈਲੈਂਜ ਕੀਤਾ ਗਿਆ ਅਤੇ ਅਪ੍ਰੈਲ, 1967 ਵਿਚ ਨਾਰਦਰਨ ਇੰਡੀਆ ਪ੍ਰਾਈਵੇਟ ਲਿਮਿਟਡ ਵਰਸਿਜ਼ ਪੰਜਾਬ ਸਟੇਟ ਕੇਸ ਵਿਚ ਪੰਜਾਬ ਹਾਈ ਕੋਰਟ ਨੇ ਫੈਸਲਾ ਕੀਤਾ ਕਿ ਇਹ ਜਿਹੜਾ ਐਕਟ ਹੈ ਇਹ ਆਰਟੀਕਲ 14 ਆਫ ਦੀ ਕੰਸਟੀਚਿਊਸ਼ਨ ਦੀ ਵਿਰੋਧਤਾ ਕਰਦਾ ਹੈ ਕਿਉਂਕਿ ਇਸ ਦੇ ਵਿਚ ਦੋ ਕਿਸਮ ਦੀਆਂ ਰੈਮੇਡੀਜ਼ ਹਨ। ਉਹ ਸਿਵਿਲ ਕੋਰਟ ਔਰ ਇਸ ਐਕਟ ਦੇ ਥੱਲੇ ਦੋ ਰੈਮਡੀਜ਼ ਅਨਆਥੋਰਾਈਜ਼ਡ ਆਕੂਪੈਂਟ ਨੂੰ ਵੇਕੇਟ ਕਰਦੀਆਂ (ਵਿਘਨ) ਸਾਡੇ ਵਿਧਾਨ ਦੇ ਮੁਤਾਬਿਕ, ਸਾਡੇ ਕੰਸਟੀਚਿਊਸ਼ਨ ਦੇ ਮੁਤਾਬਿਕ ਜਿਹੜੀ ਇਕੁਐਲਿਟੀ ਬੀਫੋਰ ਲਾਅ ਹੈ ਉਹ ਆਰਟੀਕਲ 14 ਵਿਚ ਦਿੱਤੀ ਗਈ ਹੈ, ਉਹ ਇਸ ਤਰਾਂ ਹੈ।

"The State shall not deny to any person equality before the law or the equal protection of the law within the territory of India".

ਇਸ ਕਰਕੇ ਇਕ ਐਕਟ ਦੇ ਵਿਚ ਦੋ ਕਿਸਮ ਦੀਆਂ ਰੈਮੇਡੀਜ਼ ਹੋ ਜਾਂਦੀਆਂ ਹਨ। (ਵਿਘਨ) ਇਸ ਨੂੰ ਵਾਇਲੇਟ ਕਰਦੀਆਂ ਹਨ। ਹਾਈਕੋਰਟ ਨੇ ਇਸ ਤੇ ਜਿਹੜੀ ਜੱਜਮੈਂਟ ਦਿੱਤੀ ਹੈ, ਉਹ ਮੈਂ ਹੁਣੇ ਹੀ ਤੁਹਾਨੂੰ ਦੱਸੀ ਹੈ। ਇਹ ਇਲੀਗਲ, ਅਲਟਰਾਵਾਇਰਜ਼ ਆਫ ਆਰਟੀਕਲ 14 ਡਿਕਲੇਅਰ ਕਰ ਦਿਤੀ ਗਈ। ਉਸ ਦੇ ਬਾਅਦ ਵਿਚ 1969 ਵਿਚ ਹਾਊਸ ਦੇ ਵਿਚ ਅਮੈਂਡਮੈਂਟ ਕਰ ਦਿੱਤੀ। ਉਹ ਅਮੈਂਡਮੈਂਟ ਕੀ ਸੀ? ਸਿਵਿਲ ਕੋਰਟ ਦਾ ਜੁਰਿਸਡਿਕਸ਼ਨ ਬਾਰ ਕਰ ਦਿੱਤਾ ਗਿਆ ਅਤੇ ਇਕ ਨਵੀਂ ਕਲਾਜ਼ ਉਸ ਵਿਚ ਲਿਆਂਦੀ ਗਈ ਅਤੇ ਉਸ ਕਲਾਜ਼ ਦੇ ਮੁਤਾਬਿਕ ਜੁਰਿਸਡਿਕਸ਼ਨ ਜਿਹੜਾ ਸੀ ਉਹ ਸਿਵਿਲ ਕੋਰਟ ਦਾ ਵਾਪਸ ਲੈ ਲਿਆ ਗਿਆ ਅਤੇ ਸਿਵਿਲ ਕੋਰਟ ਨੂੰ ਇਕ ਫਰਦਰ ਜੁਰਿਸਡਿਕਸ਼ਨ ਨਹੀਂ ਰਹਿਣ ਦਿੱਤਾ ਗਿਆ। ਤਾਂਕਿ ਸਿਵਿਲ ਕੋਰਟ ਵਿਚ ਗੌਰਮਿੰਟ ਅਨਆਥੋਰਾਈਜ਼ਡ ਆਕੂਪੈਂਟ ਦੇ ਖਿਲਾਫ਼ ਜਾ ਨਾ ਸਕੇ। ਇਹ ਸੈਕਸ਼ਨ 3 (ਏ), 3(ਬੀ), 3(ਸੀ) ਵਿਚ ਦਿੱਤਾ ਗਿਆ ਹੈ। ਇਸ ਤਰ੍ਹਾਂ ਦੀ ਅਮੈਂਡਮੈਂਟ

"No Civil Court shall have jurisdiction to entertain any suit or proceedings in respect of the eviction of any person who is in unauthorised occupation of any public premises or the recovery of the arrears of rent.........."

ਪਾਰਲੀਮੈਂਟ ਦੇ ਐਕਟ ਵਿਚ ਕੀਤੀ ਗਈ। ਕਿਉਂਕਿ ਇਹ ਜਿਹੜਾ ਡਿਫਾਰਮਟੀ ਉਸ ਪਾਰਲੀਮੈਂਟ ਦੇ ਐਕਟ ਵਿਚ ਸੀ ਉਥੇ ਵੀ ਦੋ ਕਿਸਮ ਦੀਆਂ ਰੈਮੇਡੀਜ਼ ਸਨ। ਕਿਉਂਕਿ ਦੋਨਾਂ ਦਾ ਪੈਟਰਨ ਮੋਰ ਆਰ ਲੈਸ ਇਕੋ ਹੀ ਸੀ। (ਵਿਘਨ) ਉਸ ਵਿਚ ਅਮੈਂਡਮੈਂਟ ਹੋਈ। ਫਿਰ ਉਸ ਦੇ ਬਾਅਦ ਸੈਂਟਰਲ ਐਕਟ ਵੀ ਦਿੱਲੀ-ਹਾਈ ਕੋਰਟ ਵਿਚ ਚੈਲਿੰਜ ਹੋ ਗਿਆ। ਉਸ ਵਿਚ 1970 ਵਿਚ ਪੀ. ਐਲ. ਮਹਿਰਾ ਵਰਸਿਜ਼ ਡੀ. ਆਰ. ਖੰਨਾ ਨੇ ਚੈਲਿੰਜ ਕੀਤਾ। ਇਸੇ ਤਰ੍ਹਾਂ ਹੀ ਸੰਤ ਸਿੰਘ ਵਰਸਿਜ਼ ਸਟੇਟ ਆਫ

[ਵਿਦਿਆ ਮੰਤਰੀ]

ਪੰਜਾਬ 1971 ਵਿਚ ਚੈਲਿੰਜ ਹੋ ਗਿਆ। ਕੋਰਟ ਨੇ, ਇਹ ਜਿਹੜੀ ਅਮੈਂਡਮੈਂਟ ਇਸ ਵਿਚ ਕੀਤੀ ਸੀ, ਇਸ ਨੂੰ ਵੀ ਇਲਲੀਗਲ ਕਰਾਰ ਦੇ ਦਿੱਤਾ ਅਤੇ ਉਸ ਦੇ ਵਿਚ ਕਿਹਾ ਕਿ ਇਸ ਨੂੰ ਦੁਬਾਰਾ ਅਮੈਂਡ ਕਰੋ ਅਤੇ ਉਸ ਦੇ ਵਿਚ ਜਿਹੜੀ ਡੀਫਾਰਮਟੀ ਹੈ ਉਸ ਨੂੰ ਕਿਉਰ ਨਹੀਂ ਕੀਤਾ ਜਾ ਸਕਦਾ। ਇਹ ਐਕਟ ਇੱਲਲੀਗਲ ਹੈ ਅਤੇ ਕੰਸਟੀਚਿਊਸ਼ਨ ਦੇ ਆਰਟੀਕਲ 14 ਦੀ ਵਿਰੋਧਤਾ ਕਰਦਾ ਹੈ ਇਸ ਕਰਕੇ ਕੋਈ ਬਾਅਦ ਵਿਚ ਅਮੈਂਡਮੈਂਟ ਕਰਕੇ ਉਹ ਜਿਹੜਾ ਡੈਫੇਮੇਟਰੀ ਐਕਟ ਦੇ ਵਿਚ ਉਸ ਨੂੰ ਹਟਾਇਆ ਨਹੀਂ ਜਾ ਸਕਦਾ, ਇਸ ਕਰਕੇ ਉਹ ਜਿਹੜਾ ਅਮੈਂਡਡ ਐਕਟ ਸੀ ਉਹ ਵੀ ਅਲਟਰਾਵਾਇਰਜ਼ ਹੋ ਗਿਆ। ਹੁਣ ਉਸ ਵੇਲੇ ਜਦ ਕਿ ਐਕਟ ਜਿਹੜਾ ਹੈ, ਉਹ ਅਲਟਰਾਵਾਇਰਜ਼ ਹੋ ਗਿਆ, ਪਾਰਲੀਮੈਂਟ ਨੇ ਵੀ ਇਕ ਨਵਾਂ ਐਕਟ ਬਣਾਇਆ ਅਤੇ ਉਸ ਦੇ ਵਿਚ ਜਿਹੜਾ ਅਮੈਂਡਿਡ ਐਕਟ ਸੀ, ਉਸ ਦੇ ਬੇਸਿਜ਼ ਤੇ ਬਣਾਇਆ। ਉਸ ਦੇ ਵਿਚ ਜਿਹੜੀ ਸੈਕਸ਼ਨਜ਼ ਏ.ਬੀ.ਸੀ., ਸਨ ਉਹ ਚੇਂਜ਼ ਕਰ ਦਿੱਤੀਆਂ ਹਨ ਅਤੇ ਉਸ ਦੇ ਵਿਚ ਦੋ ਨਵੀਆਂ ਗੱਲਾਂ ਰਖੀਆਂ ਗਈਆਂ ਹਨ। ਇਕ ਤਾਂ ਇਹ ਹੈ ਡਿਪਟੀ ਸਪੀਕਰ ਸਾਹਿਬ, ਕਿ ਜਿਹੜਾ ਐਕਟ ਹੈ ਇਸ ਨੂੰ ਰੀਟਰੋ-ਸਪੈਕਟਿਵ ਇਫੈਕਟ ਦੇ ਦਿੱਤਾ ਹੈ। 27 ਨਵੰਬਰ, 1959 ਤੋਂ ਜਦੋਂ ਤੋਂ ਪਹਿਲਾ ਐਕਟ ਇਨਫੋਰਸ ਹੋਇਆ ਸੀ ਉਦੋਂ ਤੋਂ ਕੀਤਾ ਹੈ। ਉਸ ਦੇ ਬਾਅਦ ਦਰਮਿਆਨ ਵਿਚ ਕਈ ਕੇਸਿਜ਼ ਹੋਏ ਅਤੇ ਕਈ ਡਿਸੀਜ਼ਨ ਹੋਏ, ਉਹ ਸਾਰੀਆਂ ਦੀਆਂ ਸਾਰੀਆਂ ਜਿਹੜੀਆਂ ਪਰੋਸੀਡਿੰਗਜ਼ ਹਨ ਉਸ ਨੂੰ ਕਵਰ ਕਰਨ ਵਾਸਤੇ ਇਸ ਐਕਟ ਨੂੰ ਪੁਰਾਣੀ ਡੇਟ ਦਿੱਤੀ ਗਈ ਹੈ ਅਤੇ ਉਦੋਂ ਤੋਂ ਹੀ ਲਾਗੂ ਸਮਝਿਆ ਜਾਵੇਗਾ ਜਦ ਇਹ ਪਾਸ ਹੋਵੇਗਾ। ਦੂਸਰਾ ਇਹ ਹੈ ਕਿ ਜਿੰਨੀਆਂ ਪਰੋਸੀਡਿੰਗਜ਼ ਹੋਈਆਂ ਹਨ ਉਨ੍ਹਾਂ ਨੂੰ ਵੈਲੀਡੇਟ ਕੀਤਾ ਗਿਆ ਹੈ। ਕਈ ਪ੍ਰੋਸੀ-ਡਿੰਗਜ਼ ਪੈਨਡਿੰਗ ਹੋ ਸਕਦੀਆਂ ਹਨ, ਚਾਲੂ ਹੋ ਸਕਦੀਆਂ ਹਨ ਉਸ ਦਾ ਕੋਈ ਹਿਸਾ ਪੁਰਾਣੇ ਐਕਟ ਦੇ ਵਿਚ ਕੋਰਟ ਦੇ ਵਿਚ ਹੋ ਚੁਕਾ ਹੁੰਦਾ ਹੈ ਤਾਂ ਸਾਰੀ ਦੀ ਸਾਰੀ ਪ੍ਰੋਸੀਡਿੰਗਜ਼ ਨੂੰ ਵੈਲੀਡੇਟ ਕਰਨ ਵਾਸਤੇ ਇਕ ਆਰਟੀ-ਕਲ ਰਖਿਆ ਗਿਆ ਹੈ ਤਾਂ ਕਿ ਪਿਛਲੀਆਂ ਪ੍ਰੋਸੀਡਿੰਗਜ਼ ਕੈਰੀ, ਕੀਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਇਹ ਐਕਟ ਪਹਿਲਾਂ ਹੀ ਪਾਸ ਹੋਇਆ ਹੈ ਅਤੇ ਪੰਜਾਬ ਵਿਚ ਚਲਦਾ ਰਿਹਾ ਹੈ ਅਤੇ ਇਸ ਦੇ ਨਤੀਜੇ ਵੀ ਚੰਗੇ ਸਨ। ਇਸ ਦੇ ਨਾਲ ਪੰਜਾਬ ਦੇ ਵਿਚ ਅਨਆਥੋਰਾਈਜ਼ਡ ਆਕੂਪੈਂਟਸ ਤੋਂ ਪ੍ਰਾਪਰਟੀ ਖੋਹਣ ਦਾ ਯਤਨ ਕੀਤਾ ਗਿਆ ਹੈ। ਇਹ ਸਾਰੀ ਪਬਲਿਕ ਪ੍ਰਾਪਰਟੀ ਸਟੇਟ ਦੀ ਹੈ ਅਤੇ ਪੰਜਾਬ ਦੇ ਲੋਕਾਂ ਦੇ ਹਿੱਤ ਵਿਚ ਉਸ ਦਾ ਇਸਤੇਮਾਲ ਹੋਣਾ ਚਾਹੀਦਾ ਹੈ ਨਾਂ ਕਿ ਕੋਈ ਜ਼ਬਰਦਸਤ ਆਦਮੀ ਜ਼ਬਰਦਸਤੀ ਕਬਜ਼ਾ ਕਰਕੇ ਬੈਠਾ ਰਹੇ। ਉਸ ਆਦਮੀ ਦੇ ਨਾਲ ਕਾਨੂੰਨ ਦੀ ਹਮਦਰਦੀ ਨਹੀਂ ਹੋ ਸਕਦੀ, ਇਸ ਸਦਨ ਦੀ ਹਮਦਰਦੀ ਨਹੀਂ ਹੋ ਸਕਦੀ। ਇਸ ਲਈ ਮੈਂ ਸਮਝਦਾ ਹਾਂ ਕਿ ਸਟੇਟ ਦੇ ਇਹ ਹਿੱਤ ਵਿਚ ਹੈ ਅਤੇ ਇਸ ਸਟੇਟ ਦੇ ਹਿੱਤ ਨੂੰ ਕਾਇਮ ਰਖਣ ਵਾਸਤੇ ਇਹ ਬਿਲ ਪਾਸ ਕਰਨਾ ਚਾਹੀਦਾ ਹੈ। ਧੰਨਵਾਦ।

**Mr. Deputy Speaker** : Motion moved—

That the Punjab Public Premises and Land (Eviction and Rent Recovery) Bill be taken into consideration at once,

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਕਾਫੀ ਇਸ ਬਿਲ ਦੀ ਹਿਸਟਰੀ ਦਸੀ ਹੈ। ਇਹ ਬਿਲ ਪਹਿਲਾਂ 1959 ਵਿਚ ਪਾਸ ਹੋਇਆ ਪਰ ਬਾਅਦ ਦੇ ਵਿਚ ਇਸ ਦੇ ਵਿਚ ਕੁਝ ਨੁਕਸ ਪਾਏ ਗਏ ਜਿਨ੍ਹਾਂ ਦੇ ਬਾਰੇ ਰਿਟ ਹੋਈ ਜਿਸ ਦਾ ਫੈਸਲਾ 1967 ਵਿਚ ਸੁਪਰੀਮ ਕੋਰਟ ਨੇ ਦਿਤਾ। ਫਿਰ ਸੈਂਟਰਲ ਕਾਨੂੰਨ ਦੇ ਆਧਾਰ ਤੇ 1967 ਵਿਚ ਇਸ ਦੇ ਵਿਚ ਕੁਝ ਅਮੈਂਡਮੈਂਟਸ ਕੀਤੀਆਂ ਗਈਆਂ ਲੇਕਿਨ ਇਸ ਦੇ ਬਾਦ ਦੋ ਦਫਾ ਫਿਰ ਚੈਲਿੰਜ ਦਿਲੀ ਦੀ ਹਾਈ ਕੋਰਟ ਵਿਚ ਅਤੇ ਪੰਜਾਬ ਦੀ ਹਾਈ ਕੋਰਟ ਵਿਚ ਹੋਏ ਅਤੇ ਉਨ੍ਹਾਂ ਫੈਸਲਿਆਂ ਦੇ ਆਧਾਰ ਤੇ ਇਸ ਬਿਲ ਦੀ ਸੋਧਨਾ ਕਰਕੇ ਲਿਆਂਦਾ ਗਿਆ। ਇਸ ਦੇ ਕੁਝ ਪ੍ਰੋਵੀਜ਼ਨਜ਼ ਨੂੰ ਬਿਲਕੁਲ ਨਹੀਂ ਸੋਧਿਆ ਹੈ। ਕੁਝ ਸਟਰਾਈਕ ਡਾਊਨ ਕੀਤਾ ਗਿਆ ਹੈ। ਦਫ਼ਾ 5 ਅਤੇ ਦਫ਼ਾ 7 ਹੈ। ਦਫਾ 5 ਈ ਵਿਕਸ਼ਨ ਆਫ ਅਨ-ਆਥੋਰਾਈਜ਼ਡ ਬਾਰੇ ਹੈ ਅਤੇ ਸੈਕਸ਼ਨ 7 ਰਿਕਵਰੀ ਆਫ਼ ਰੈਂਟ ਐਟਸਟਰਾ ਬਾਰੇ ਹੈ। ਇਹ ਜ਼ਰੂਰੀ ਹੈ, ਕਿਉਂਕਿ ਇਸ ਕਾਨੂੰਨ ਦੇ

ਵਿਚ ਇਕ ਬਿਮਾਰੀ ਹੈ ਕਿ ਜਿਸ ਦਾ ਦਾਅ ਲਗਦਾ ਹੈ ਉਹ ਵਾਧੂ ਥਾਂ ਰੋਕ ਲੈਂਦਾ ਹੈ। ਸ਼ਹਿਰਾਂ ਵਿਚ ਕਈ ਥਾਂ ਇਸ ਤਰ੍ਹਾਂ ਕਈ ਬੰਦਿਆਂ ਨੇ ਵਾਧੂ ਥਾਂ ਰੋਕੀ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਬਰਨਾਲੇ ਵਿਚ ਜਿਥੇ ਪੁਲਿਸ ਸਟੇਸ਼ਨ ਬਣਿਆ ਹੈ ਉਸ ਦੇ ਨਾਲ ਕਿਸੇ ਇਕ ਸਾਬਕ ਐਮ. ਐਲ. ਏ. ਨੇ ਜਗ੍ਹਾ ਰੋਕ ਲਈ, ਉਹ ਕਾਂਗਰਸ ਦੇ ਵਿਚ ਹੈ। ਉਸ ਦੇ ਲਈ ਮੁਕਦਮਾ ਚਲਿਆ ਅਤੇ ਮਿਊਨਸਪਲ ਕਮੇਟੀ ਵਿਚ ਇਹ ਗਲ ਆਈ। ਮਿਊਨਸਪਲ ਕਮੇਟੀ ਵਿਚ ਉਨ੍ਹਾਂ ਦੀ ਆਪਣੀ ਤਾਕਤ ਸੀ ਤੇ ਉਸ ਤੇ ਕਮਪਰੋਮਾਈਜ਼ ਹੋ ਗਿਆ ਅਤੇ ਉਹ ਇਸ ਵੇਲੇ ਉਸ ਜਗ੍ਹਾ ਤੇ ਕਾਬਜ਼ ਹਨ। ਇਹ ਇਕ ਜਗ੍ਹਾ ਤੇ ਨਹੀਂ ਡਿਪਟੀ ਸਪੀਕਰ ਸਾਹਿਬ, ਕਈ ਜਗ੍ਹਾਂ ਤੇ ਇਸ ਤਰ੍ਹਾਂ ਦੀਆਂ ਗਲਾਂ ਹਨ। ਇਸ ਲਈ ਇਹ ਕਾਨੂੰਨ ਜ਼ਰੂਰੀ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਇਸ ਦੇ ਜੋ ਪਹਿਲਾਂ ਨੁਕਸ ਸਨ ਉਸ ਤੇ ਕੋਈ ਜ਼ਿਆਦਾ ਗੌਰ ਕਰਕੇ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਇਸ ਦੇ ਵਿਚ ਤੁਸੀਂ ਦੇਖ ਲਓ ਜਦੋਂ ਇਹ ਕਾਨੂੰਨ ਬਣਿਆ ਸੀ ਤਾਂ ਉਸ ਦੇ ਬਾਦ ਕਈ ਵਾਰੀ ਕੋਰਟ ਵਿਚ ਗਿਆ, ਚੈਲਿੰਜ ਹੋਏ ਅਤੇ ਜਦੋਂ ਚੈਲਿੰਜ ਹੋਏ ਤਾਂ ਇਸ ਦੇ ਵਿਚ ਨੁਕਸ ਪਾਏ ਗਏ ਪਰ ਇਨ੍ਹਾਂ ਨੁਕਸਾਂ ਵਲ ਕੋਈ ਜ਼ਿਆਦਾ ਵਿਚਾਰ ਨਹੀਂ ਕੀਤਾ ਗਿਆ। ਵਿਚਾਰ ਤਾਂ ਜ਼ਰੂਰ ਕੀਤਾ ਗਿਆ ਹੋਣਾ ਹੈ, ਇਹ ਮੈਂ ਨਹੀਂ ਕਹਿੰਦਾ ਕਿ ਵਿਚਾਰ ਨਹੀਂ ਕੀਤਾ ਗਿਆ ਪਰ ਇਤਨਾ ਜ਼ਰੂਰ ਹੈ ਕਿ ਇਸ ਦੇ ਵਿਚ ਜੋ ਨੁਕਸ ਹਨ ਉਨ੍ਹਾਂ ਵਲ ਕੋਈ ਬਹੁਤਾ ਧਿਆਨ ਨਹੀਂ ਦਿਤਾ ਗਿਆ ਅਤੇ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਜਿਸ ਤਰ੍ਹਾਂ ਸੈਂਟਰ ਦੇ ਵਿਚ ਲਿਆਂਦਾ ਸੀ ਅਸੀਂ ਉਸੇ ਤਰ੍ਹਾਂ ਵਿਚਾਰ ਕੇ ਇਥੇ ਵੀ ਲੈ ਆਉਂਦਾ ਹੈ। ਇਹ ਆਪ ਲਾ ਗਰੈਜੂਏਟ ਹਨ ਅਤੇ ਐਡਵੋਕੇਟ ਹਨ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਵੀ ਕੁਝ ਵਿਚਾਰ ਕਰ ਲੈਣਾ ਚਾਹੀਦਾ ਸੀ। ਮੈਨੂੰ ਨਹੀਂ ਜਾਪਦਾ ਕਿ ਇਨ੍ਹਾਂ ਨੇ ਕੋਈ ਬਹੁਤਾ ਵਿਚਾਰ ਕੀਤਾ ਹੋਵੇ। ਸੈਕਸ਼ਨ 10 ਏ, 10 ਬੀ, 10ਸੀ, 10 ਡੀ ਜਾਂ 10 ਈ ਸੀ ਉਨ੍ਹਾਂ ਦੇ ਥਾਂ ਤੇ ਇਹ ਨਾ ਬਦਲਕੇ ਨਵੀਂ ਸੈਕਸ਼ਨ ਪਾ ਦਿਤੀ ਹੈ। ਇਸ ਦੇ ਨਾਲ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਸਬਜੈਕਟ ਮੈਟਰ ਤਾਂ ਉਹੋ ਹੀ ਹੈ। ਕਲਾਜ਼ 5 ਦੇ ਵਿਚ ਇਕ ਚੇਂਜ ਹੈ ਜਿਸ ਦੇ ਵਿਚ ਇਨ੍ਹਾਂ ਨੇ ਕੋਈ ਫਰਕ ਪਾਇਆ ਹੈ। ਪਹਿਲਾਂ ਸੈਕਸ਼ਨ 5 ਵਿਚ ਇਹ ਲਫਜ਼ ਸਨ .... The Collector may, on date to be fixed for the purpose, make an order of Eviction, ਇਹ ਜਿਹੜੇ ਲਫਜ਼ ਹਨ

May on date to be fixed for the purpose.

ਇਹ ਕਢ ਦਿਤੇ ਗਏ ਹਨ, ਉਹ ਉਸ ਦੀ ਜਗ੍ਹਾ ਇਕ ਲਾਈਨ ਪਾ ਦਿਤੀ ਹੈ ।

on such date as may be specified in the order.

ਹੋਰ ਕੋਈ ਚੇਂਜ ਨਹੀਂ। 1969 ਦੇ ਵਿਚ ਇਕ ਅਮੈਂਡਮੈਂਟ ਇਥੇ ਲਿਆਂਦੀ ਸੀ ਉਹੀ 1969 ਵਾਲੀ ਅਮੈਂਡਮੈਂਟ ਇਸ ਦੇ ਵਿਚ ਇਨਕਾਰਪੋਰੇਟ ਕੀਤੀ ਗਈ ਹੈ। ਸੈਕਸ਼ਨ 7 ਇਸ ਬਿਲ ਦੀ ਹੈ ਉਸ ਦੇ ਲਈ ਅਰਜ਼ ਕਰਾਂਗਾ। ਸੈਕਸ਼ਨ 7 ਦੀ ਕਲਾਜ਼ 7 ਦੇ ਪਾਰਟ 1 ਵਿਚ ਲਿਖਿਆ ਹੈ......

Where any person is in arrears of rent payable in respect of any Public Premises, the Collector, may by order, require that person to pay the same within such period and in such instalments.

ਇਹ ਲਫਜ਼ ਪਹਿਲਾਂ ਨਹੀਂ ਸਨ । ਇਹ ਹੁਣ ਇਨ੍ਹਾਂ ਨੇ ਪਾ ਦਿਤੇ ਹਨ within such time as may be specified in the order. ਉਸ ਦੇ ਨਾਲ ਸਾਰੀ ਚੀਜ਼ ਆ ਜਾਂਦੀ ਸੀ। ਇਹ ਲਫਜ਼ ਐਡ ਕਰਨ ਦੇ ਨਾਲ ਮੈਂ ਸਮਝਦਾ ਹਾਂ ਕਿ ਡਿਫੈਕਟ ਜਿਹੜੇ ਹਨ ਉਹ ਦੂਰ ਨਹੀਂ ਹੋ ਜਾਂਦੇ। ਗਲ ਤਾਂ ਸਾਰੀ ਜਿਹੜੀ ਸੀ ਉਹ ਡੀਫੈਕਟ ਦੂਰ ਕਰਨ ਦੀ ਸੀ। 10 ਏ ਜਾਂ 10 ਬੀ ਨੂੰ ਖਤਮ ਕਰਨ ਨਾਲ ਗਲ ਨਹੀਂ ਬਣ ਜਾਂਦੀ। 10 ਏ ਨੂੰ ਕਾਲਜ਼ 11 ਬਣਾ ਦਿਤਾ, 10 ਬੀ ਨੂੰ ਕਲਾਜ਼ 12 ਬਣਾ ਦਿਤਾ, 10 ਸੀ ਨੂੰ ਕਲਾਜ਼ 13 ਬਣਾ ਦਿਤਾ ਅਤੇ ਇਸੇ ਤਰ੍ਹਾਂ 10 ਡੀ ਨੂੰ ਕਲਾਜ਼ 14 ਬਣਾ ਦਿਤਾ ਹੈ। ਇਸ ਦੇ ਨਾਲ ਕੋਈ ਫਰਕ ਨਹੀਂ ਪੈਂਦਾ, ਸਬਜੈਕਟ ਮੈਟਰ ਤਾਂ ਉਹੀ ਹੈ, ਸਿਰਫ ਕਲਾਜ਼ ਚੇਂਜ ਕਰ ਦਿਤੀ ਹੈ। ਜਿਸ ਗੱਲ ਵਲ ਧਿਆਨ ਦੇਣਾ ਚਾਹੀਦਾ ਸੀ ਉਸ ਵਲ ਤਾਂ ਧਿਆਨ ਨਹੀਂ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਦਿਤਾ ਗਿਆ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਕਲਾਜ਼ 19 ਪਾਈ ਹੈ ਇਸ ਦੇ ਬਾਰੇ ਵੀ ਮੈਨੂੰ ਸ਼ਕ ਹੈ। ਕਲਾਜ਼ 19 ਇਸ ਤਰ੍ਹਾਂ ਹੈ

Not with standing any judgement, decree or order of any court, anything done or any action taken (including rules or orders made, notices issued, evictions ordered or effected, damages assessed, rents or damages or costs recovered and proceedings initiated) or purported to have been done or taken under the Punjab Public Premises and Land (Eviction and Rent Recovery) Act, 1959 (hereinafter in this section referred to as the 1959 Act), shall be deemed to be as valid and effective as if such thing or action was done or taken under the corresponding provisions of this Act which, under sub-section (3) of Section I shall be deemed to have come into force on 27th day of November, 1959 and accordingly, etc.".

ਸੋ 14 ਸਾਲ ਪਿਛੇ ਲਿਜਾਣਾ ਚਾਹੁੰਦੇ ਹਨ। ਮੌਜੂਦਾ ਕਾਨੂੰਨ ਜੋ ਅੱਜ ਪਾਸ ਕੀਤਾ ਜਾ ਰਿਹਾ ਹੈ ਉਸ ਨੂੰ 14 ਸਾਲ ਪਿਛੇ ਤੋਂ ਇਫੈਕਟ ਦੇਣਾ ਚਾਹੁੰਦੇ ਹਨ। ਮੈਂ ਸਮਝਦਾ ਹਾਂ ਕਿ ਇਸ ਵਿਚ ਕਾਮਯਾਬੀ ਨਹੀਂ ਹੋ ਸਕੇਗੀ। ਡਿਪਟੀ ਸਪੀਕਰ ਸਾਹਿਬ, ਜੋ ਕਾਰਵਾਈ ਹੋ ਚੁਕੀ ਹੈ ਉਸ ਦੇ ਵਿਚ ਕਿਸੇ ਨੂੰ ਰਾਈਟ ਮਿਲੇ ਹਨ ਅਤੇ ਕਿਸੇ ਨੂੰ ਕੁਝ ਹੋ ਗਿਆ ਹੋਣਾ ਅਤੇ ਕਿਸੇ ਦਾ ਕੁਝ ਫੈਸਲਾ ਹੋ ਗਿਆ ਹੋਣਾ ਹੈ। ਉਸ ਨੂੰ ਹੁਣ ਰਿਟਰਾਸਪੈਕਟਿਵ ਇਫੈਕਟ ਦੇਣ ਨਾਲ ਮੈਂ ਸਮਝਦਾ ਹਾਂ ਕਿ ਇਸ ਨਾਲ ਲਿਟੀਗੇਸ਼ਨ ਵਿਚ ਅਸੀਂ ਬੜ੍ਹਾਵਾ ਦੇਵਾਂਗੇ। ਫਿਰ ਇਸ ਵਿਚ ਹੈ ਕਿ

No suit or other legal proceeding shall be maintained or continued in any court for the refund of any rent or damages or costs recovered under the 1959 Act where such refund has been claimed merely on the ground that the said Act has been declared to be unconstitutional and void, etc.'

ਇਸ ਤਰ੍ਹਾਂ ਦੀ ਕਲਾਜ਼ 'ਬੀ' ਹੈ, ਇਹ ਤਾਂ ਮੈਂ ਸਮਝਦਾ ਹਾਂ ਕਿ ਠੀਕ ਹੈ। ਇਹ ਦੋ ਇਫੈਕਟਿਵ ਹੋਣਗੀਆਂ ਪਰ ਜਿਹੜੀ ਕਲਾਜ਼ ਮੇਨ ਹੈ ਉਸ ਦੇ ਵਿਚ 14 ਸਾਲ ਪਿਛੇ ਜਾ ਕੇ ਇਫੈਕਟ ਦੇਣ ਦੀ ਕੋਸ਼ਿਸ਼ ਕੀਤੀ ਹੈ, ਸ਼ਾਇਦ ਇਹ ਠੀਕ ਨਾ ਹੋਵੇ। ਇਸ ਨੂੰ ਫਿਰ ਵਿਚਾਰ ਲੈਣਾ ਚਾਹੀਦਾ ਹੈ। ਵਿਚਾਰ ਤਾਂ ਇਸ ਤੇ ਕੀਤੀ ਹੋਵੇਗੀ, ਮੈਂ ਨਹੀਂ ਕਹਿੰਦਾ ਕਿ ਇਸ ਤੇ ਵਿਚਾਰ ਨਹੀਂ ਕੀਤੀ ਹੋਵੇਗੀ। ਪਰ ਫਿਰ ਵੀ ਮੇਰੀ ਅਰਜ਼ ਹੈ ਕਿ ਇਸ ਨੂੰ ਇਕ ਵਾਰੀ ਫਿਰ ਵਿਚਾਰ ਲੈਣਾ ਚਾਹੀਦਾ ਹੈ। (ਵਿਘਨ)

ਸੋ ਡਿਪਟੀ ਸਪੀਕਰ ਸਾਹਿਬ, ਜੋ ਨੁਕਾਇਸ ਕਾਨੂੰਨ ਦੇ ਹਨ ਜਿਨ੍ਹਾਂ ਦੇ ਕਾਰਨ ਮੁੜ ਮੁੜ ਕੇ ਚੈਲੰਜ ਹੁੰਦੇ ਹਨ ਅਤੇ ਲੋਕਾਂ ਨੂੰ ਤਕਲੀਫ ਹੁੰਦੀ ਹੈ, ਉਨ੍ਹਾਂ ਨੁਕਾਇਸ ਨੂੰ ਦੂਰ ਨਹੀਂ ਕੀਤਾ ਗਿਆ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਲਿਟੀਗੇਸ਼ਨ ਬਹੁਤ ਵਧੇਗੀ। ਇਹ ਇਕ ਟਿਕਲਿਸ਼ ਜਿਹਾ ਐਕਟ ਹੈ। ਜਿਤਨਾ ਇਸ ਦਾ ਨਾਮ ਵਡਾ ਹੈ ਉਤਨਾ ਹੀ ਇਹ ਟਿਕਲਿਸ਼ ਜਿਹਾ ਐਕਟ ਹੈ।

ਹੁਣ ਵੀ ਖਿਆਲ ਤਾਂ ਇਹ ਹੈ ਕਿ ਹੁਣ ਵੀ ਸਾਰੇ ਆਸਪੈਕਟਸ ਵਿਚਾਰ ਕੇ ਹੀ ਲਿਆਂਦਾ ਹੋਵੇਗਾ ਅਤੇ ਇਸ ਤੇ ਹੋਰ ਵੀ ਵਿਚਾਰ ਕਰ ਲੈਣਾ ਚਾਹੀਦਾ ਹੈ।

**ਚੌਧਰੀ ਰਾਮ ਸਿੰਘ** : (ਪਠਾਨਕੋਟ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਰਦਾਰ ਉਮਰਾਓ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੁੜ ਕੇ ਸੋਧ ਕੇ ਨਵੇਂ ਸਿਰਿਓਂ, ਇਹ ਬਹੁਤ ਹੀ ਅਛਾ ਬਿਲ ਹੈ ਕਿਉਂਕਿ ਸ਼ਹਿਰਾਂ ਵਿਚ ਜੋ ਰੋਡਜ਼ ਹਨ ਦਬਾ ਦਬ ਰੋਕੀਆਂ ਜਾ ਰਹੀਆਂ ਹਨ। ਕੋਈ ਸੜਕ ਨਹੀਂ ਜਿਹੜੀ ਨਾ ਰੋਕ ਲਈ ਗਈ ਹੋਵੇ, ਤੁਸੀਂ ਮੇਨ ਰੋਡਜ਼ ਤੇ ਵੀ ਜਾਓ ਤਾਂ ਤੁਹਾਨੂੰ ਪਤਾ ਲਗੇਗਾ ਕਿ ਲੋਕਾਂ ਨੇ ਉਥੇ ਵੀ ਖੋਖੇ ਲਾ ਰਖੇ ਹਨ। ਇਸੇ ਤਰ੍ਹਾਂ ਪਿੰਡਾਂ ਵਿਚ ਪੰਚਾਇਤਾਂ ਦੀ ਥਾਂ ਤੇ ਇਨਕਰੋਚਮੈਂਟਾਂ ਹੋ ਜਾਂਦੀਆਂ ਹਨ, ਇਸ ਤਰ੍ਹਾਂ ਪੰਚਾਇਤ ਸੰਮਤੀਆਂ, ਜ਼ਿਲ੍ਹਾ ਪਰੀਸ਼ਦ ਅਤੇ ਪੰਜਾਬ ਗੌਰਮਿੰਟ ਦੀਆਂ ਜ਼ਮੀਨਾਂ ਤੇ ਦਬਾ ਦਬ ਕਬਜ਼ੇ ਹੋ ਰਹੇ ਹਨ। ਜਿਥੋਂ ਤਕ ਟਰੈਫਿਕ ਦਾ ਤੁਅਲਕ ਹੈ ਆਏ ਦਿਨ ਬੜ੍ਹ ਰਹੀ ਹੈ। ਇਸ ਬਿਲ

ਦਾ ਮਕਸਦ ਇਹ ਹੈ ਕਿ ਸਰਕਾਰ ਕੁਝ ਪਲੈਨਿੰਗ ਬਣਾ ਕੇ ਲੋਕਾਂ ਨੂੰ ਸੜਕਾਂ ਤੋਂ ਦੂਰ ਰਖੇ। ਲੇਕਿਨ ਇਹ ਕਾਨੂੰਨ ਨਾਜਾਇਜ਼ ਕਰਾਰ ਦੇਣ ਨਾਲ ਕਾਫ਼ੀ ਦਿੱਕਤ ਆਈ ਹੋਈ ਹੈ। ਜੀ. ਟੀ. ਰੋਡ ਤੇ ਵੀ ਖੋਖੇ ਲਗ ਗਏ ਹਨ। ਜਿਹੜੀ ਉਹ ਸੜਕ 100 ਫੁੱਟ ਚੌੜੀ ਸੀ ਅੱਜ 50 ਫੁੱਟ ਰਹਿ ਗਈ ਹੈ। ਲੋਕ ਖੋਖੇ ਉਥੋਂ ਚੁਕਦੇ ਨਹੀਂ। ਇਸ ਕਾਨੂੰਨ ਰਾਹੀਂ ਐਕਸ਼ਨ ਲਿਆ ਜਾ ਸਕਦਾ ਹੈ। ਇਹ ਬਹੁਤ ਹੀ ਅੱਛਾ ਪ੍ਰੋਵੀਜ਼ਨ ਕੀਤਾ ਹੈ ਲੋਕਾਂ ਨੂੰ ਬਚਾਉਣ ਵਾਸਤੇ। ਪੰਚਾਇਤ ਇਕ ਕਮਜ਼ੋਰ ਯੂਨਿਟ ਹੈ, ਉਸ ਦੀ ਜ਼ਮੀਨ ਤੇ ਜਿਹੜੇ ਕਬਜ਼ੇ ਕਰਦੇ ਹਨ ਉਹ ਬੜੇ ਆਦਮੀ ਹੁੰਦੇ ਹਨ ਅਤੇ ਉਹ ਖਾਲੀ ਨਹੀਂ ਕਰਦੇ ਕਿਉਂਕਿ ਪੰਚਾਇਤਾਂ ਪਾਸ ਘੱਟ ਪਾਵਰਜ਼ ਹੁੰਦੀਆਂ ਹਨ ਉਹ ਖਾਲੀ ਕਰਵਾ ਵੀ ਨਹੀਂ ਸਕਦੀਆਂ। ਇਸ ਤਰ੍ਹਾਂ ਕੋਲੈਕਟਰ ਨੂੰ ਪਾਵਰ ਦੇ ਕੇ ਅਤੇ ਕਮਿਸ਼ਨਰ ਨੂੰ ਅਪੀਲ ਦੀ ਪਾਵਰ ਦੇ ਕੇ ਬਹੁਤ ਅੱਛਾ ਫੈਸਲਾ ਕੀਤਾ ਹੈ ਅਤੇ ਜਿਹੜੇ ਲੋਕ ਜ਼ਮੀਨਾਂ ਤੇ ਕਬਜ਼ੇ ਕਰ ਚੁਕੇ ਹਨ ਉਨ੍ਹਾਂ ਤੋਂ ਜ਼ਮੀਨਾਂ ਖਾਲੀ ਕਰਵਾਈਆਂ ਜਾ ਸਕਣਗੀਆਂ।

ਮੈਂ ਪਠਾਨਕੋਟ ਬਾਰੇ ਅਰਜ਼ ਕਰਦਾ ਹਾਂ ਕਿ ਜਿਹੜਾ ਮਿਉਂਸਪਲ ਐਕਟ ਹੈ ਉਹ ਇਤਨਾ ਕਮਜ਼ੋਰ ਹੈ ਅਗਰ ਉਸਦੇ ਤਹਿਤ ਦਾਵਾ ਕਰ ਦਿਤਾ ਜਾਏ ਤਾਂ 50 ਰੁਪਏ ਜਾਂ ਵੱਧ ਤੋਂ ਵੱਧ 5 ਰੁਪਏ ਰੋਜ਼ ਹੋ ਜਾਂਦਾ ਹੈ। ਫਿਰ 172 ਦੇ ਤਹਿਤ ਐਨਕਰੋਚਮੈਂਟ ਗਿਰਾਉਣ ਦਾ ਪ੍ਰਬੰਧ ਹੈ ਉਹ ਵੀ ਬਹੁਤ ਕਮਜ਼ੋਰ ਹੈ, ਇਸ ਵਾਸਤੇ ਦਬਾ ਦਬ ਐਨਕਰੋਚਮੈਂਟਾਂ ਹੋਈ ਜਾ ਰਹੀਆਂ ਹਨ। ਮਿਊਂਸਪਲ ਕਮੇਟੀਆਂ ਸ਼ਹਿਰਾਂ ਵਿਚ ਬੜਾ ਰੁਪਈਆ ਖਰਚ ਕਰਕੇ ਡਿਵੈਲਪਮੈਂਟਾਂ ਕਰ ਰਹੀਆਂ ਹਨ ਪਰ ਜਦ ਤਕ ਐਨਕਰੋਚਮੈਂਟਾਂ ਦੂਰ ਨਾ ਕੀਤੀਆਂ ਜਾਣ ਤਦ ਤਕ ਕੋਈ ਫ਼ਾਇਦਾ ਨਹੀਂ ਹੁੰਦਾ। ਇਸ ਵਕਤ ਸਰਕਾਰ ਕੋਲ ਕੋਈ ਐਸੀ ਚੀਜ਼ ਨਹੀਂ ਕਿ ਉਹ ਐਨਕਰੋਚਮੈਂਟਾਂ ਦੂਰ ਕਰਾਈਆਂ ਜਾਣ। ਇਸ ਲਈ ਡਿਪਟੀ ਸਪੀਕਰ ਸਾਹਿਬ, ਨਵੇਂ ਸਿਰੇ ਤੋਂ ਇਹ ਬੱਲ ਪੇਸ਼ ਕਰਕੇ ਸਰਕਾਰ ਨੇ ਬੜਾ ਅੱਛਾ ਕੰਮ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਅੱਜ ਕਲ੍ਹ ਟਰੈਫਿਕ ਵਿਚ ਮੋਟਰਾਂ, ਕਾਰਾਂ ਅਤੇ ਸਕੂਟਰ ਵਗੈਰਾ ਬਹੁਤ ਵੱਧ ਗਏ ਹਨ। ਪਾਪੂਲੇਸ਼ਨ ਵਧ ਗਈ ਹੈ। ਕਿਸੇ ਜਗ੍ਹਾ ਤੇ ਖਲੋ ਜਾਓ ਅਤੇ ਸਪੈਸ਼ਲੀ ਜੀ. ਟੀ. ਰੋਡ ਤੇ ਤੁਸੀਂ ਵੇਖੋਗੇ ਕਿ ਕਿਨੀਂ ਟਰੈਫਿਕ ਵੱਧ ਗਈ ਹੈ। ਇਸ ਬਿਲ ਰਾਹੀਂ ਅਦਾਲਤ ਵਿਚ ਜਾਣ ਦੀ ਬਿਲਕੁਲ ਮਨਾਹੀ ਕਰ ਦਿਤੀ ਗਈ ਹੈ, ਇਹ ਫ਼ੈਸਲਾ ਇਸ ਵਕਤ ਬਿਲਕੁਲ ਦਰੁਸਤ ਹੈ। ਛੋਟੇ ਛੋਟੇ ਕੇਸਾਂ ਵਿਚ ਵੀ ਲੋਕ ਅਦਾਲਤ ਵਿਚ ਚਲੇ ਜਾਂਦੇ ਹਨ। ਇਸ ਤਰ੍ਹਾਂ ਬਲਾਕ ਸਮਤੀਆਂ ਦੀ ਜ਼ਮੀਨ ਕਈ ਸਾਲਾਂ ਤੋਂ ਤਗੜੇ ਲੋਕ ਦਬਾਈ ਬੈਠੇ ਹਨ ਅਤੇ ਉਸ ਤੋਂ ਫਾਇਦਾ ਉਠਾ ਰਹੇ ਹਨ ਅਤੇ ਕਾਫ਼ੀ ਰਕਮ ਕਮਾਉਂਦੇ ਹਨ। ਮੈਂ ਇਸ ਬਿਲ ਦੀ ਪੋੜ੍ਹਤਾ ਕਰਦਾ ਹਾਂ ਅਤੇ ਮੈਂ ਪੰਜਾਬ ਗੌਰਮਿੰਟ ਨੂੰ ਬੇਨਤੀ ਕਰਦਾ ਹਾਂ ਕਿ ਅਗਰ ਮਾੜਾ ਮੋਟਾ ਕੋਈ ਲੈਕੂਨਾਂ ਹੈ ਤਾਂ ਦੂਰ ਕਰ ਲੈਣਾ ਚਾਹੀਦਾ ਹੈ ਅਤੇ ਇਹ ਇਕ ਇੰਪਾਰਟੈਂਟ ਬਿਲ ਹੈ ਇਸ ਨੂੰ ਪਾਸ ਕਰਨਾ ਜ਼ਰੂਰੀ ਹੈ। ਤਾਂ ਕਿ ਪੰਜਾਬ ਦੀ ਟਰੈਫਿਕ ਇੰਪਰੂਵ ਹੋਵੇ ਅਤੇ ਐਨਕਰੋਚਮੈਂਟਾਂ ਦੂਰ ਹੋ ਜਾਣ। ਪੰਚਾਇਤਾਂ, ਮਿਉਂਸਪਲ ਕਮੇਟੀਆਂ ਅਤੇ ਪੰਚਾਇਤ ਸਮਤੀਆਂ ਦੀਆਂ ਜਿਹੜੀਆਂ ਜ਼ਮੀਨਾਂ ਹਨ ਉਹ ਛੇਤੀ ਵਾਪਸ ਕਰਾਈਆਂ ਜਾਣ। ਮੈਂ ਪੰਜਾਬ ਗੌਰਮੈਂਟ ਨੂੰ ਇਸ ਤੇ ਵਧਾਈ ਦੇਂਦਾ ਹਾਂ ਕਿਉਂਕਿ ਇਹ ਇਕ ਅੱਛਾ ਅਤੇ ਬਹਿਤਰ ਬਿੱਲ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਦਨ ਵਿਚ ਪੇਸ਼ ਹੋਇਆ ਹੈ ਅਸੀਂ ਇਸ ਦੇ ਨਾਲ ਕੁਝ ਹਦ ਤਕ ਸਹਿਮਤ ਵੀ ਹਾਂ ਅਤੇ ਕੁਝ ਇਖਤਲਾਫਾਤ ਵੀ ਰਖਦੇ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਪੰਚਾਇਤ ਏਰੀਆ ਦੀਆਂ, ਮਿਉਂਸਪਲ ਕਮੇਟੀ ਦੇ ਏਰੀਆ ਦੀਆਂ ਜਿਹੜੀਆਂ ਜ਼ਮੀਨਾਂ ਹਨ, ਜਿਨ੍ਹਾਂ ਦੀ ਡਿਵੈਲਪਮੈਂਟ ਹੋਣੀ ਹੈ, ਜਿਥੇ ਵਡੇ ਵਡੇ ਮਕਾਨ ਬਣਾਏ ਹੋਏ ਹਨ ਉਨ੍ਹਾਂ ਤੇ ਅਗਰ ਇਹ ਕਾਨੂੰਨ ਲਾਗੂ ਹੋ ਜਾਏ ਤਾਂ ਚੰਗੀ ਗਲ ਹੈ। ਉਹ ਏਰੀਆਜ਼ ਚੰਗੇ ਹੋ ਸਕਣ ਬਾਕੀ ਜਿਹੜੀ ਜ਼ਮੀਨ ਬੰਜਰ ਪਈ ਸੀ, ਬੇਟ ਦੀ, ਕਸਟੋਡੀਅਨ ਦੀ ਜਾਂ ਪੰਜਾਬ ਗੌਰਮੈਂਟ ਦੀ ਕਹਿਲਾਉਂਦੀ ਹੈ ਉਥੇ ਦੋ ਤਰ੍ਹਾਂ ਦੇ ਲੋਕ ਕਾਬਜ਼ ਹਨ। ਇਕ ਤਾਂ ਉਹ ਜਿਹੜੇ ਪਾਕਿਸਤਾਨ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਤੋਂ ਉਜੜ ਕੇ ਆਏ ਸਨ ਅਤੇ ਬੜੇ ਬੜੇ ਜਾਗੀਰਦਾਰਾਂ ਦੇ ਮੁਜ਼ਾਰੇ ਸਨ, ਉਨ੍ਹਾਂ ਨੂੰ ਸਰਕਾਰ ਵਲੋਂ ਕੋਈ ਰੋਜ਼ਗਾਰ ਨਹੀਂ ਦਿਤਾ ਗਿਆ। ਉਨ੍ਹਾਂ ਨੇ ਬੰਜਰ ਜ਼ਮੀਨਾਂ ਆਬਾਦ ਕੀਤੀਆਂ ਅਤੇ ਸੱਪਾਂ ਦੀਆਂ ਸਿਰੀਆਂ ਮਿਧ ਕੇ ਆਬਾਦ ਕੀਤੀਆਂ ਅਤੇ ਆਪਣਾ ਰੁਜ਼ਗਾਰ ਬਣਾਇਆ ਅਤੇ ਸਰਕਾਰ ਨੂੰ ਅਨਾਜ ਪੈਦਾ ਕਰਕੇ ਦਿਤਾ। ਦੂਸਰੇ ਪਾਸੇ ਲੈਂਡਲਾਰਡਜ਼ ਹਨ। ਅਫਸਰ, ਐਮ. ਪੀਜ਼., ਐਮ. ਐਲ. ਏਜ਼. ਕਾਬਜ਼ ਹੋਏ ਬੈਠੇ ਹਨ। ਪਿਛੇ ਜਿਹੇ ਅਸੈਂਬਲੀ ਦੇ ਗਰੁਪ ਦੀ ਇਕ ਮੀਟਿੰਗ ਹੋਈ ਅਤੇ ਉਸ ਨੇ ਰਿਪੋਰਟ ਦਿਤੀ ਕਿ ਉਥੇ ਨਾਜ਼ਾਇਜ਼ ਕਬਜ਼ੇ ਕੀਤੇ ਹੋਏ ਹਨ 300-300, 400-400 ਏਕੜ ਦੇ ਫਾਰਮ ਬਣਾਏ ਹੋਏ ਹਨ। ਉਨ੍ਹਾਂ ਜ਼ਮੀਨਾਂ ਤੇ ਇਹ ਕਨੂੰਨ ਲਾਗੂ ਹੋਣਾ ਚਾਹੀਦਾ ਹੈ। ਉਨ੍ਹਾਂ ਕੋਲ ਕਾਫੀ ਆਮਦਨ ਦੇ ਜ਼ਰੀਏ ਹਨ ਅਤੇ ਜਾਇਦਾਦਾਂ ਹਨ। ਪਰ ਜਿਹੜੇ ਉਹ ਲੋਕ ਜਿਸ ਦੇਸ਼ ਵਿਚ ਹਰੀਜਨ ਆਉਂਦੇ ਹਨ, ਗਰੀਬ ਰਾਇ ਸਿੱਖ ਅਤੇ ਹੋਰ ਬੇਰੋਜ਼ਗਾਰ ਕਿਸਾਨ ਜਿਨ੍ਹਾਂ ਨੇ ਜ਼ਮੀਨਾਂ ਆਬਾਦ ਕੀਤੀਆਂ ਹਨ ਉਨ੍ਹਾਂ ਨੂੰ ਰਿਜ਼ਰਵ ਕੀਮਤਾਂ ਤੇ ਜ਼ਮੀਨਾਂ ਦੇ ਦੇਣੀਆਂ ਚਾਹੀਦੀਆਂ ਹਨ। ਕੈਰੋਂ ਸਰਕਾਰ ਦੇ ਵਕਤ ਵੀ ਹੋਇਆ ਸੀ ਕਿ ਉਹਨਾ ਨੂੰ ਰਿਜ਼ਰਵ ਕੀਮਤ ਤੇ ਉਹ ਜ਼ਮੀਨਾ ਅਲਾਟ ਕੀਤੀਆਂ ਜਾਣ ਅਤੇ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਵੇਲੇ ਵੀ ਇਹ ਹੋਇਆ ਸੀ ਕਿ 1965 ਦੀਆਂ ਗਿਰਦਾਵਰੀਆਂ ਜਿਹੜੀਆਂ 1967 ਵਿਚ ਹੋਈਆਂ ਉਨ੍ਹਾਂ ਨੂੰ ਜ਼ਮੀਨਾ ਦਿਤੀਆਂ ਜਾਣ ਪਰ ਅਮਲ ਵਿਚ ਉਹ ਚੀਜ਼ ਨਹੀਂ ਲਿਆਂਦੀ ਗਈ। ਫਿਰ ਪ੍ਰਧਾਨਗੀ ਰਾਜ ਵਿਚ 1971 ਵਿਚ ਇਹ ਕਿਹਾ ਕਿ 1970 ਦੀਆਂ ਗਿਰ-ਦਾਵਰੀਆਂ ਮੁਤਾਬਕ ਲੋਕਾਂ ਨੂੰ ਦਿਤੀਆਂ ਜਾਣ ਪਰ ਉਹ ਵੀ ਹਾਲੇ ਤਕ ਅਮਲ ਵਿਚ ਨਹੀਂ ਲਿਆਂਦਾ ਗਿਆ। ਅਸੀਂ ਇਸ ਬਿਲ ਦੀ ਇਥੋਂ ਤਕ ਸਪੋਰਟ ਕਰਦੇ ਹਾਂ ਕਿ ਉਹਨਾਂ ਵਡੇ ਵਡੇ ਲੈਂਡਲਾਰਡਾਂ ਕੋਲੋਂ ਜਿਨ੍ਹਾਂ ਕੋਲ ਬੇਟ ਦੀ ਜਾਂ ਸਰਕਾਰੀ ਜ਼ਮੀਨ ਹੈ ਅਤੇ ਉਨ੍ਹਾਂ ਨੇ ਵਡੀਆਂ ਵਡੀਆਂ ਫਾਰਮਾਂ ਬਣਾਈਆ ਹੋਈਆਂ ਹਨ ਉਨ੍ਹਾਂ ਤੇ ਇਹ ਕਨੂੰਨ ਲਾਗੂ ਕੀਤਾ ਜਾਏ ਅਸੀਂ ਇਸਦੇ ਹੱਕ ਵਿਚ ਹਾਂ ਪਰ ਜਿਹੜੇ ਉਜੜੇ ਲੋਕ ਬੈਠੇ ਹਨ ਉਨ੍ਹਾਂ ਕੋਲ ਜਿਹੜੀਆਂ ਜ਼ਮੀਨਾਂ ਹਨ ਉਨ੍ਹਾਂ ਤੋਂ ਰਿਜ਼ਰਵ ਕੀਮਤ ਲੈ ਕੇ ਉਨ੍ਹਾਂ ਨੂੰ ਮਾਲਕ ਬਣਾ ਦਿਤਾ ਜਾਏ। ਜਦ ਕਿ ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਬੇਜ਼ਮੀਨਿਆਂ ਨੂੰ ਜ਼ਮੀਨ ਦੇਣੀ ਹੈ। ਜਿਹੜੇ 108 ਅਫਸਰ ਹਨ 6 ਐਮ. ਪੀ. ਅਤੇ 11 ਐਮ. ਐਲ. ਏ. ਹਨ ਜਿਨ੍ਹਾਂ ਨੇ ਬੜੀਆਂ ਬੜੀਆਂ ਫਾਰਮਾਂ ਬਣਾਈਆਂ ਹਨ ਉਨ੍ਹਾਂ ਨੂੰ ਤੋੜ ਕੇ ਜਿਹੜੇ ਹੋਰ ਖੇਤੀ ਮਜ਼ਦੂਰ ਬੈਠੇ ਹਨ ਜਿਨ੍ਹਾਂ ਦਾ ਕਿੱਤਾ ਖੇਤੀ ਹੈ ਉਨ੍ਹਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ। ਜਿਹੜੇ ਸ਼ਹਿਰਾਂ ਵਿਚ ਵਡੇ ਮਕਾਨ ਹਨ, ਕਸਟੋਡੀਅਨ ਪ੍ਰਾਪਰਟੀ ਸੀ, ਉਨ੍ਹਾਂ ਦੇ ਮਾਲਕਾਂ ਦੀਆਂ ਆਪਣੀਆਂ ਵਡੀਆਂ ਵਡੀਆਂ ਜਾਇਦਾਦਾਂ ਹਨ ਉਹ ਜ਼ਬਤ ਕਰ ਲਈਆਂ ਜਾਣ, ਇਸਦੇ ਨਾਲ ਦੋ ਪੱਖ ਹਲ ਹੋ ਜਾਂਦੇ ਹਨ, ਇਸ ਪਾਸਿਉਂ ਵੀ ਮਜਦੂਰਾਂ ਨੂੰ ਜ਼ਮੀਨ ਦਿਤੀ ਜਾਏ। ਬੱਸ ਜੀ ਡਿਪਟੀ ਸਪੀਕਰ ਸਾਹਿਬ, ਮੈਂ ਇਨੀ ਹੀ ਬੇਨਤੀ ਕਰਨੀ ਸੀ।

**ਡਾਕਟਰ ਅਮੀਰ ਸਿੰਘ ਬਲਕਟ** (ਟਾਂਡਾ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਆਇਆ ਹੈ ਬੜਾ ਵਧੀਆ ਬਿੱਲ ਹੈ। ਸਰਕਾਰ ਇਸ ਤਰ੍ਹਾਂ ਦੇ ਛੋਟੇ ਛੋਟੇ ਬਿੱਲ ਲਿਆ ਕੇ ਸਟੇਟ ਔਰ ਲੋਕਾਂ ਦੀ ਬੜੀ ਅੱਛੀ ਸੇਵਾ ਕਰ ਰਹੀ ਹੈ। ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਸਪੈਸ਼ਲੀ ਇਹ ਬਿੱਲ ਬੜਾ ਹੀ ਇੰਪਾਰਟੈਂਟ ਹੈ ਕਿਉਂਕਿ ਰੋਜ਼ ਹੀ ਵੇਖਿਆ ਜਾਂਦਾ ਹੈ ਕਿ ਸਰਕਾਰ ਦੀ ਪਰਾਪਰਟੀ ਗਰੈਬ ਕਰਨ ਦੀ ਹਰ ਇਕ ਬਸ਼ਰ ਯਤਨ ਕਰਦਾ ਹੈ। ਜਿਹੜੀ ਰਿਟਰਾਸਪੈਕਟਿਵ ਇਫੈਕਟ ਵਾਲੀ ਗਲ ਕੀਤੀ ਹੈ। ਇਹ ਵੀ ਠੀਕ ਕੀਤੀ ਹੈ। ਇਸਦੇ ਨਾਲ ਸਰਕਾਰ ਦੀ ਜਿਹੜੀ ਪਿਛਲੇ 5-7 ਸਾਲਾਂ ਤੋਂ ਜ਼ਮੀਨ ਹੜੱਪ ਕੀਤੀ ਗਈ ਹੈ ਅਫਸਰਾਂ ਰਾਹੀਂ ਜਾਂ ਹੋਰ ਲੋਕਾਂ ਰਾਹੀਂ ਉਹ ਵਾਪਸ ਹੋ ਸਕੇਗੀ ਅਤੇ ਸਰਕਾਰ ਜਿਹੜਾ ਵਾਜਬ ਕਰਾਇਆ ਹੈ ਲੈ ਸਕੇਗੀ। ਡਿਪਟੀ ਸਪੀਕਰ ਸਾਹਿਬ, ਮੈਂ

ਸਮਝਦਾ ਹਾਂ ਕਿ ਅੱਜ ਸੜਕਾਂ ਦੇ ਦੁਆਲੇ ਦਿਲੀ ਤੋਂ ਲੈਕੇ ਅੰਮ੍ਰਿਤਸਰ ਤਕ ਇੱਕ ਐਸਾ ਕੰਮ ਹੋ ਰਿਹਾ ਹੈ ਜਿਸ ਦੀ ਕੋਈ ਪਲਾਨਿੰਗ ਨਹੀਂ ਅਤੇ ਕਿਸੇ ਤਰੀਕੇ ਨਾਲ ਨਹੀਂ ਬਣ ਰਿਹਾ ਅਤੇ ਨਾਂ ਹੀ ਇਸ ਚੀਜ਼ ਦਾ ਧਿਆਨ ਰਖਿਆ ਜਾਂਦਾ ਹੈ। ਆਮ ਤੌਰ ਤੇ ਪੀ. ਡਬਲਯੂ. ਡੀ. ਵਾਲੇ ਨਕਸ਼ਾ ਮੰਗਦੇ ਹਨ ਕਿ ਰੋਡ ਤੋਂ 100 ਫੁਟ ਦੂਰ ਕੋਈ ਮਕਾਨ ਆਦਿ ਬਣਾਇਆ ਜਾਵੇ। ਲੇਕਿਨ ਛੋਟੇ ਛੋਟੇ ਕਰਮਚਾਰੀਆਂ ਨਾਲ ਮਿਲ ਕੇ ਆਪਣੇ ਮਕਾਨ ਅਤੇ ਪ੍ਰਿਮਸਜ਼ ਲੋਕੀਂ ਬਣਾ ਲੈਂਦੇ ਹਨ ਜਿਸ ਨਾਲ ਜਿਹੜੀ ਤਰੱਕੀ ਅਸੀਂ ਤੇਜ਼ੀ ਨਾਲ ਕਰ ਰਹੇ ਹਾਂ ਉਸ ਵਿਚ ਰੁਕਾਵਟ ਪਵੇਗੀ। ਸਾਨੂੰ ਸੜਕਾਂ ਵੱਡੀਆਂ ਕਰਨੀਆਂ ਪੈਣਗੀਆਂ। ਇੰਡੀਪੈਂਡੈਂਸ ਤੋਂ ਪਹਿਲਾਂ ਜਿਹੜੀ ਟਰੈਫਿਕ ਲੈਂਡ ਸੀ ਉਹ ਤਿੰਨ ਗੁਣਾ ਵਧ ਗਈ ਹੈ। ਇਸ ਲਈ ਜੇ ਅਸੀਂ ਆਪਣੀ ਜਨਤਾ ਦੀ ਹਿਫਾਜ਼ਤ ਕਰਨੀ ਹੈ ਜਿਹੜੇ ਕਿ ਬੱਸਾਂ, ਕਾਰਾਂ, ਟਰੱਕਾਂ ਅਤੇ ਸਕੂਟਰਾਂ ਤੇ ਸਫਰ ਕਰਦੇ ਹਨ, ਤਾਂ ਸਾਨੂੰ ਸੜਕਾਂ ਚੌੜੀਆਂ ਬਣਾਉਣੀਆਂ ਪੈਣਗੀਆਂ। ਮੈਂ ਸਮਝਦਾ ਹਾਂ ਕਿ ਜਿਹੜੀ ਰੋਡਜ਼ ਅਤੇ ਕਾਮਨੀਕੇਸ਼ਨ ਦੀ ਮਾਡਰਨ ਡਿਵੈਲਪਮੈਂਟ ਕਰ ਰਹੇ ਹਾਂ, ਉਸ ਵਿਚ ਇਹ ਬਿੱਲ ਬੜਾ ਮਦੱਦ ਕਰੇਗਾ।

ਡਿਪਟੀ ਸਪੀਕਰ ਸਾਹਿਬ, ਇਕ ਚੀਜ਼ ਹੋਰ ਹੈ। ਪੰਚਾਇਤਾਂ, ਮਿਊਨਿਸਪਲ ਕਮੇਟੀਆਂ ਅਤੇ ਹਰ ਇਕ ਗੌਰਮਿੰਟ ਪ੍ਰਾਪਰਟੀ ਤੇ ਐਨਕਰੋਚਮੈਂਟ ਲੋਕੀਂ ਐਜ਼ ਏ ਮੈਟਰ ਆਫ ਰਾਈਟ ਸਮਝਦੇ ਹਨ। ਮਿਊਂਨਿਸਪਲ ਕਮੇਟੀਆਂ ਦੇ ਪ੍ਰੈਜ਼ੀਡੈਂਟ ਅਤੇ ਹੋਰ ਅਫਸਰ ਇਸ ਬਾਰੇ ਕਾਰਵਾਈ ਤਾਂ ਨਹੀਂ ਕਰਦੇ ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਅਗਲੀ ਦਫਾ ਵੋਟਾਂ ਨਹੀਂ ਲਭਣੀਆਂ। ਉਹ ਸਖਤੀ ਨਹੀਂ ਕਰ ਸਕਦੇ। ਇਸ ਬਿੱਲ ਨੂੰ ਬਗੈਰ ਕਿਸੇ ਇਖਤਲਾਫ ਰਾਇ ਦੇ ਪਾਸ ਕਰਨਾ ਚਾਹੀਦਾ ਹੈ।

**ਸ੍ਰੀ ਕੇਸ਼ੋ ਰਾਮ (ਬਠਿੰਡਾ)** ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਹ ਬਿੱਲ ਲਿਆ ਕੇ ਜਿਥੇ ਲੋਕਾਂ ਦੇ ਜਾਇਜ਼ ਕਬਜ਼ੇ ਸਨ ਉਨ੍ਹਾਂ ਨੂੰ ਦੂਰ ਕਰਨ ਦਾ ਉਪਰਾਲਾ ਕੀਤਾ ਹੈ। ਲੇਕਿਨ ਇਸ ਦੇ ਵਿਚ ਇਕ ਪੁਆਇੰਟ ਰਹਿ ਗਿਆ ਹੈ। ਮੈਂ ਬਠਿੰਡੇ ਪਰਾਪਰ ਦੇ ਬਾਰੇ ਗਲ ਕਰਨਾ ਚਾਹੁੰਦਾ ਹਾਂ। ਇਥੇ ਕਰੋੜਾਂ ਰੁਪਏ ਦੀ ਸ਼ਾਮਲਾਟ ਜ਼ਮੀਨ ਜਿਸ ਤੇ ਕਈ ਕਿਸਾਨ ਬੈਠੇ ਹਨ, ਇੱਕ ਦੋ ਆਗੂਆਂ ਨੇ ਵੇਚ ਕੇ ਕਰੋੜਾਂ ਰੁਪਏ ਵੱਟ ਲਏ ਹਨ ਅਤੇ ਇਸ ਨਾਲ ਕਰੋੜਾਂ ਰੁਪਏ ਦਾ ਸਰਕਾਰ ਨੂੰ ਨੁਕਸਾਨ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਇਸ ਚੀਜ਼ ਨੂੰ ਇਸ ਬਿੱਲ ਵਿਚ ਇਨਕਾਰਪੋਰੇਟ ਕੀਤਾ ਜਾਵੇ ਤਾਂ ਕਿ ਜਿਹੜਾ ਨਾਜਾਇਜ਼ ਪੁਜ਼ੈਸ਼ਨ ਹੈ, ਉਹ ਦੂਰ ਹੋ ਜਾਵੇ।

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਿਪਟੀ ਸਪੀਕਰ ਸਾਹਿਬ, ਬਰਨਾਲਾ ਜੀ ਨੇ ਇਸ ਬਿੱਲ ਦੇ ਮੁਤਾਬਿਕ ਕੁਝ ਡਾਊਟਸ ਦਾ ਇਜ਼ਹਾਰ ਕੀਤਾ ਹੈ ਕਿ ਜਿਸ ਤਰ੍ਹਾਂ ਪਿਛਲਾ ਐਕਟ ਅਲਟਰਾ ਵਾਇਰਸ ਹੋਇਆ ਹੈ ਕਿਤੇ ਇਹ ਵੀ ਨਾ ਹੋ ਜਾਵੇ। ਉਨ੍ਹਾਂ ਨੇ ਬਿਲ ਦੀਆਂ ਸਾਰੀਆਂ ਕਲਾਜ਼ਾਂ ਪੜ੍ਹ ਕੇ ਸੁਣਾਈਆਂ ਅਤੇ ਕਿਹਾ ਕਿ ਸਿਵਾਏ ਮਾਈਨਰ ਚੇਂਜਿਜ਼ ਦੇ ਬਾਕੀ ਸਾਰਾ ਉਹੀ ਬਿਲ ਹੈ। ਇਸ ਤਰ੍ਹਾਂ ਉਨ੍ਹਾਂ ਨੇ ਆਪਣੇ ਆਰਗੂਮੈਂਟਸ ਨੂੰ ਜਸਟੀਫਾਈ ਕਰਨ ਦੀ ਕੋਸ਼ਿਸ਼ ਕੀਤੀ ਹੈ। ਜੇ ਉਹ ਮੇਰੀ ਗਲ ਸੁਣ ਲੈਂਦੇ ਤਾਂ ਉਨ੍ਹਾਂ ਨੂੰ ਕੋਈ ਇਤਰਾਜ਼ ਨਾ ਹੁੰਦਾ। ਮੈਂ ਨਹੀਂ ਕਿਹਾ ਹੈ ਕਿ ਇਸ ਬਿਲ ਦੀ ਡਰਾਫਟਿੰਗ ਵਿਚ ਕੋਈ ਡੀਫੈਕਟ ਸੀ ਜਿਸ ਕਰਕੇ ਇਹ ਅਲਟਰਾ ਵਾਇਰਸ ਹੋਇਆ ਹੈ। ਡਰਾਫਟਿੰਗ ਦੇ ਡੀਫੈਕਟ ਬਾਰੇ ਕੋਈ ਜ਼ਿਕਰ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਨਹੀਂ ਆਇਆ ਅਤੇ ਨਾਂ ਹੀ ਇਸ ਬਾਰੇ ਕੋਈ ਉਪੀਨੀਅਨ ਦਿੱਤੀ ਹੈ। ਸਿਰਫ ਇੱਕੋ ਪੁਆਇੰਟ ਸੀ ਕਿ ਇਸ ਵਿਚ ਦੋ ਰੈਮੇਡੀਜ਼ ਦਿੱਤੀਆਂ ਹੋਈਆਂ ਹਨ। ਦੋ ਰੈਮੇਡੀਜ਼ ਕਾਂਸਟੀਚੂਸ਼ਨ ਦੀ ਦਫਾ 14 ਨੂੰ ਵਾਇਲੇਟ ਕਰਦੀਆਂ ਹਨ। ਇਸ ਲਈ ਹੁਣ ਅਸੀਂ ਇਸ ਬਿੱਲ ਵਿਚ ਇੱਕ

[ਵਿਦਿਆ ਮੰਤਰੀ]
ਰੈਮੇਡੀ ਕਰ ਦਿੱਤੀ ਹੈ। ਸਿਰਫ਼ ਇਹੋ ਇਕ ਡੀਫੈਕਟ ਉਸ ਬਿੱਲ ਵਿਚ ਸੀ। ਹੋਰ ਕੋਈ ਡੀਫ਼ੈਕਟ ਨਹੀਂ ਸੀ।

ਡਿਪਟੀ ਸਪੀਕਰ ਸਾਹਿਬ, ਇਥੇ ਸਰਦਾਰ ਮਹਿਤਾਬ ਸਿੰਘ ਹੋਰਾਂ ਨੇ ਕਿਸਾ ਕਿ ਅਸੀਂ ਇਸ ਬਿਲ ਦੀ ਵਿਰੋਧਤਾ ਕਰਦੇ ਹਾਂ। ਚੰਗੇ ਕੰਮ ਦੀ ਮਿਫ਼ਤ ਤਾਂ ਇਨ੍ਹਾਂ ਕਦੇ ਕੀਤੀ ਨਹੀਂ ਕਿਉਂਕਿ ਇਹ ਨਾਜਾਇਜ਼ ਕੰਮ ਦੇ ਆਪ ਹਾਮੀ ਰਹੇ ਹਨ। ਉਸ ਤੋਂ ਬਾਦ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਇਸਦੇ ਫ਼ਿਫ਼ਟੀ ਫਿਫਟੀ ਹੱਕ ਵਿਚ ਹਾਂ ਅਤੇ ਫ਼ਿਫ਼ਟੀ ਫ਼ਿਫ਼ਟੀ ਇਸਦੀ ਵਿਰੋਧਤਾ ਕਰਦਾ ਹਾਂ। ਇਨ੍ਹਾਂ ਨੇ ਕਿਹਾ ਕਿ ਪੰਚਾਇਤਾਂ ਅਤੇ ਲੋਕਲ ਬਾਡੀ ਦੇ ਅਸੀਂ ਹੱਕ ਵਿਚ ਹਾਂ ਪਰ ਸਰਕਾਰ ਦੇ ਹੱਕ ਵਿਚ ਨਹੀਂ। ਫਿਰ ਇਨ੍ਹਾਂ ਕਿਹਾ ਕਿ ਜਿਨ੍ਹਾਂ ਵੱਡੇ ਕਿਸਾਨਾਂ ਨੇ ਸਰਕਾਰੀ ਜ਼ਮੀਨ ਤੇ ਕਬਜ਼ਾ ਕੀਤਾ ਹੈ ਉਨ੍ਹਾਂ ਤੋਂ ਤਾਂ ਜ਼ਮੀਨ ਲੈ ਲਈ ਜਾਵੇ ਅਤੇ ਜੋ ਛੋਟੇ ਜ਼ਿਮੀਦਾਰ ਹਨ ਜਿਨ੍ਹਾਂ ਨੇ ਸਰਕਾਰੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਉਨ੍ਹਾਂ ਤੋਂ ਇਹ ਜ਼ਮੀਨ ਨਾਂ ਲਈ ਜਾਵੇ। ਇਸ ਲਈ ਇਹ 25 ਪ੍ਰਤੀਸ਼ਤ ਇਸ ਬਿਲ ਦੇ ਹਕ ਵਿਚ ਹਨ ਅਤੇ 75 ਪ੍ਰਤੀਸ਼ਤ ਇਸਦੇ ਅਗੇਂਸਟ ਹਨ। ਇਸ ਲਈ ਮੈਂ ਡਿਸਕਰੀਮੀਨੇਸ਼ਨ ਤਾਂ ਕਰ ਨਹੀਂ ਸਕਦਾ ਜਿਹੜੇ ਵੱਡੇ ਕਿਸਾਨ ਹਨ ਜਿਨ੍ਹਾਂ ਨੇ ਸਰਕਾਰੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ, ਉਸ ਤੇ ਤਾਂ ਇਹ ਬਿਲ ਲਾਗੂ ਕਰ ਦੇਵਾਂ ਅਤੇ ਜੋ ਛੋਟੇ ਜ਼ਿਮੀਦਾਰਾਂ ਨੇ ਸਰਕਾਰੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਉਨ੍ਹਾਂ ਤੇ ਨਾਂ ਕਰਾਂ। ਇਹ ਤਾਂ ਫਿਰ ਕੋਰਟ ਨੇ ਅਲਟਰਾਵਾਇਰਸ ਕਰ ਦੇਣਾ ਹੈ। ਕਾਨੂੰਨ ਸਭ ਲਈ ਇੱਕੋ ਜਿਹਾ ਹੁੰਦਾ ਹੈ। ਇਨ੍ਹਾਂ ਨੂੰ ਤਾਂ ਭੁਲੇਖਾ ਹੈ। ਗਰੀਬ ਆਦਮੀ ਤਾਂ ਨਾਜਾਇਜ਼ ਕਬਜ਼ਾ ਨਹੀਂ ਕਰਦੇ। ਕਬਜ਼ਾ ਤਾ ਡਾਢੇ ਆਦਮੀ ਕਰਦੇ ਹਨ। ਜਿਨ੍ਹਾਂ ਨੇ ਸਰਕਾਰੀ ਜ਼ਮੀਨ ਨੂੰ ਮਾਂ ਬਾਪ ਦਾ ਮਾਲ ਸਮਝ ਕੇ ਹਜ਼ਮ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਜਿਹੜੇ ਸਟੇਟ ਦੀ ਜਾਇਦਾਦ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦੇ ਹਨ, ਮੈਂ ਸਮਝਦਾ ਹਾਂ ਕਿ ਉਹ ਕਿਸੇ ਦੀ ਹਮਦਰਦੀ ਦੇ ਲਾਇਕ ਨਹੀਂ ਅਤੇ ਇਸ ਤਰ੍ਹਾਂ ਦੇ ਸਜਨ ਨਾਲ ਕਮਿਊਨਿਸਟ ਪਾਰਟੀ ਦੀ ਕੋਈ ਹਮਦਰਦੀ ਨਹੀਂ ਹੋ ਸਕਦੀ। ਅਗੇ ਜਾਕੇ ਉਨ੍ਹਾਂ ਕਿਹਾ ਕਿ ਜਿਨ੍ਹਾਂ ਨੇ ਜ਼ਮੀਨਾਂ ਕਲਟੀਵੇਟ ਕੀਤੀਆਂ ਹਨ ਉਹ ਹਰੀਜਨ ਅਤੇ ਰਾਇ ਸਿਖ ਹਨ ਜਿਹੜੇ ਕੇ ਸੋਸਾਇਟੀ ਵਿਚ ਬੜੇ ਪਛੜੇ ਹੋਏ ਹਨ, ਉਨ੍ਹਾਂ ਦਾ ਖਿਆਲ ਰਖਿਆ ਜਾਵੇ ਇਹ ਕਾਂਗਰਸ ਸਰਕਾਰ ਤਾਂ ਪਹਿਲਾਂ ਹੀ ਉਨ੍ਹਾਂ ਦਾ ਜ਼ਿਆਦਾ ਖਿਆਲ ਰਖਦੀ ਹੈ। ਜਦੋਂ ਅਸੀਂ ਕਿਹਾ ਕਿ ਲੈਂਡ ਸੀਲਿੰਗ ਕਰਨੀ ਹੈ ਤਾਂ ਇਨ੍ਹਾਂ ਕਿਹਾ ਕਿ 20 ਏਕੜ ਕਰ ਦਿਓ। ਅਸੀਂ 18 ਏਕੜ ਕਰ ਦਿਤੀ ਤਾਂ ਇਨ੍ਹਾਂ ਕਿਹਾ ਕਿ 15 ਏਕੜ ਕਰ ਦਿਉ। ਇਹ ਤਾਂ ਸਿਰਫ਼ ਛਾਲਾਂ ਮਾਰਦੇ ਹਨ। ਇਹ ਖਿਆਲ ਰਖਣ ਕਿ ਕਿਤੇ ਛਾਲਾਂ ਮਾਰਦੇ ਮਾਰਦੇ ਆਪਣੀ ਲੱਤ ਨਾਂ ਤੁੜਾ ਲੈਣ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਅਸੀਂ 15 ਏਕੜ ਦਾ ਤਾਂ ਨਹੀਂ ਕਿਹਾ।

**ਵਿਦਿਆ ਮੰਤਰੀ:** ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਹ ਬਿਲ ਪਾਸ ਕਰ ਦਿੱਤਾ ਜਾਵੇ। ਸਬ ਕਲਾਜ਼ ਦੋ ਵਿੱਚ ਸੈਕਰੀਟੇਰੀਏਟ ਵਲੋਂ ਕੋਈ ਕੁਰੈਕਸ਼ਨ ਆਈ ਹੈ, ਇਹ ਮੇਰਾ ਖਿਆਲ ਹੈ ਕਿ ਇਸ ਨੂੰ ਵੀ ਕਰ ਦਿੱਤੀ ਹੈ। ਇਸ ਲਈ ਐਜ਼ ਅਮੈਂਡਡ ਪਾਸ ਕਰ ਦਿਉ।

**Mr. Deputy Speaker:** Question is—

That the Punjab Public Premises and Land (Eviction and Rent Recovery) Bill, 1973 be taken into consideration at once.

*The motion was carried*

**Mr. Deputy Speaker** : Now the House will proceed to consider the Bill Clause by Clause.

*Sub-Clause* (2) *of Clause* 1

**Mr. Deputy Speaker** : Question is —

That Sub-clause (2) of Clause 1 stand part of the Bill.

*The motion was carried.*

*Sub-Clause* (3) *of Clause* 1

**Mr. Deputy Speaker** : Question is —

That Sub-Clause (3) of Clause 1 stand part of the Bill.

*The motion was carried*

**Education and Revenue Minister (Sardar Umrao Singh)** : Sir, there is a correction issued by the Department. So the correction may be made in Clause 2 of the Bill accordingly.

**Mr. Deputy Speaker** : Question is —
That Clauses 2, as amended, stand part of the Bill.

*The motion was carried*

**ਵਿਦਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਕਲਾਜ਼ ਪੜ੍ਹ ਦਿੱਤੀ ਜਾਵੇ ਅਤੇ ਕੋਈ ਮੈਂਬਰ ਬੋਲਣ ਲਈ ਨਹੀਂ ਉਠਦਾ ਤਾਂ ਇਸ ਦਾ ਮਤਲਬ ਹੈ ਕਿ ਕੋਈ । ਆਬਜੈਕਸ਼ਨ ਨਹੀਂ । ਇਸ ਲਈ ਮੇਰਾ ਖਿਆਲ ਹੈ ਕਿ ਸਾਰੀਆਂ ਕਲਾਜ਼ਾਂ ਇਕੱਠੀਆਂ ਲਈਆਂ ਜਾਣ । ਇਸ ਵਿੱਚ ਕੋਈ ਇਲਲੀਗੈਲਿਟੀ ਨਹੀਂ ਹੈ।

**Clauses 3, 4, 5, 6, 7, 8, 9, 10, 11, 12, 13, 14, 15, 16, 17, 18 and 19**

**Mr. Deputy Speaker** : Question is —

That Clauses 3, 4, 5, 6, 7,8, 9, 10, 11, 12,13,14, 15 16, 17,18 and 19 stand part of the Bill

*The motion was carried*

**Sub-Clause (1) of Clause 1**

**Mr. Deputy Speaker** : Question is—

That Sub-clause (I) of Clause I stand part of the Bill.

*The motion was carried*

**Title**

**Mr. Deputy Speaker** : Question is —

That title be the title of the Bill.

*The motion was carried*

**Education and Revenue Minister (Sardar Umrao Singh) :** Sir, I beg to move —

That the Punjab Public Premises and Land (Eviction and Rent Recovery) Bill be passed.

**Mr. Deputy Speaker :** Motion moved—

That the Punjab Public Premises and Land (Eviction and Rent Recovery) Bill be passed.

**Mr. Deputy Speaker :** Question is—

That the Punjab Public Premises and Land (Eviction and Rent Recovery) Bill be passed.

*The motion was carried*

---

## The Punjab Betterment Charges and Acreage Rates (Amendment) Bill 1973

**Irrigation and Power Minister (Shri Gurmail Singh) :** Sir I beg to move —

That the Punjab Betterment Charges and Acreage Rates (Amendment) Bill, 1973, be taken into consideration at once.

ਡਿਪਟੀ ਸਪੀਕਰ ਸਾਹਿਬ, ਇਹ ਬਿੱਲ 21 ਜਨਵਰੀ, 1953 ਤੋਂ ਲਾਗੂ ਹੋਇਆ ਸੀ । ਇਸ ਦੇ ਮੁਤਾਬਿਕ ਕੋਈ ਬੈਟਰਮੈਂਟ ਲੈਵੀ ਟੈਕਸ ਲਗਾ ਸੀ । ਕੋਈ ਸ਼ੈਡਿਊਲਜ਼ ਬਣੇਂ ਸਨ ਲੇਕਿਨ ਉਨ੍ਹਾਂ ਦੇ ਬਣਦੇ ਬਣਦੇ ਹੀ ਕੁਝ ਅਬਜੈਕਸ਼ਨਜ਼ ਰੇਜ਼ ਹੋਏ। Schedules ਨਹੀਂ ਸੀ ਬਣ ਸਕੇ ਇਸ ਲਈ ਐਡਵਾਂਸ ਪੇਮੈਂਟ ਲਈ ਸੀ। ਖਰੀਫ 1958 ਤੋਂ ਲੈ ਕੇ ਖਰੀਫ 1966 ਤਕ ਦੀ ਰਿਕਵਰੀ ਦਾ ਐਸਟੀਮੇਟ ਲਗਾਇਆ ਗਿਆ ਸੀ। ਔਰ ਰਬੀ 1967 ਤੋਂ ਬਾਅਦ ਲੋਕਾਂ ਨੂੰ ਰਿਲੀਫ਼ ਦੇਣ ਲਈ ਇਹ ਬਿੱਲ ਲਿਆਂਦਾ ਗਿਆ ਹੈ । ਇਸ ਪੀਰਡ ਵਿਚ ਕੁਝ ਰਿਕਵਰੀ ਹੋਈ ਹੈ ਔਰ ਕੁਝ ਰਹਿ ਗਈ ਹੈ। ਜਿਹੜੀ ਰਹਿ ਗਈ ਉਹ ਵੀਹ ਲੱਖ (20 lakhs) ਦੇ ਕਰੀਬ ਬਣਦੀ ਹੈ। ਉਹ Recovery ਅਸੀਂ ਕਰ ਲਵਾਂਗੇ। ਇਸ ਦੇ ਬਾਰੇ ਤੁਹਾਨੂੰ ਪਤਾ ਹੀ ਹੈ ਕਿ ਸੈਂਟਰ ਦੀ ਸਰਕਾਰ ਨੇ ਸਾਨੂੰ ਕਿਹਾ ਸੀ ਕਿ ਤੁਸੀਂ ਜੋ ਸਾਡਾ ਅਨਪਰੋਡਕਟਿਵ ਗੈਪ ਹੈ ਉਸ ਨੂੰ ਪੂਰਾ ਕਰਨਾ ਸੀ ਲੇਕਿਨ ਅਸੀਂ ਸਮਝਿਆ ਕਿ ਜ਼ਿਮੀਦਾਰਾਂ ਤੇ ਬੋਝ ਨਾ ਪਾਇਆ ਜਾਵੇ । ਇਸ ਕਰਕੇ ਰਬੀ, 1967 ਤੋਂ ਬਾਅਦ ਜਿਹੜਾ ਬੈਟਰਮੈਂਟ ਲੈਵੀ ਲੋਕਾਂ ਤੋਂ ਲੈਣਾ ਸੀ ਉਸ ਦੀ ਛੋਟ ਦੇਣੀ ਹੈ। ਇਹ ਅਮਾਊਂਟ ਕੋਈ 29 ਕਰੋੜ, 62 ਲੱਖ ਰੁਪਏ ਬਣਦਾ ਹੈ। ਇਹ ਚੰਗਾ ਸੁਚੱਜਾ ਬਿੱਲ ਹੈ। ਲੋਕਾਂ ਨੂੰ ਰਿਲੀਫ਼ ਦੇਣ ਵਾਸਤੇ ਇਹ ਬਿੱਲ ਲਿਆਂਦਾ ਗਿਆ ਹੈ।

**Mr. Deputy Speaker :** Motion moved —

That the Punjab Betterment Charges and Acreage Rates (Amendment) Bill, 1973 be taken into consideration at once.

**ਸਰਦਾਰ ਬਸੰਤ ਸਿੰਘ ਖਾਲਸਾ :** (ਦਾਖਾ, ਐਸ ਸੀ.) ਡਿਪਟੀ ਸਪੀਕਰ ਸਾਹਿਬ, ਇਹ ਜੋ ਪੰਜਾਬ ਖੁਸ਼ ਹੈਸੀਅਤੀ ਕਰ ਐਕਟ ਵਿਚ ਸੋਧਣਾ ਬਿਲ ਲਿਆਂਦਾ ਹੈ ਮੈਂ ਇਸ ਦੇ ਸਬੰਧ ਵਿੱਚ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਇਸ ਬਿੱਲ ਦੇ ਹਕ ਵਿਚ ਹਾਂ ਮਗਰ ਮੈਂ ਇਹ ਗਲ ਆਖਾਂਗਾ ਕਿ ਇਹ ਜਿਹੜਾ ਐਕਟ ਬਣਿਆ ਸੀ 1952 ਦੇ ਵਿਚ ਇਸ ਕਾਂਗਰਸ ਦੀ ਸਰਕਾਰ ਨੇ ਉਸ ਵੇਲੇ ਬਣਾਇਆ ਸੀ। ਉਸ ਵੇਲੇ ਲੋਕਾਂ ਦੀ ਹਾਲਤ ਨੂੰ ਵੇਖਕੇ, ਉਨ੍ਹਾਂ ਦੀ ਖੁਸ਼ਹਾਲੀ ਨੂੰ ਦੇਖ ਕੇ, ਉਨ੍ਹਾਂ ਨੂੰ ਖੁਸ਼ਹਾਲ ਕਹਿ ਕੇ ਇਹ ਟੈਕਸ ਲਗਾ ਦਿਤਾ ਸੀ। ਸੰਨ 1952 ਤੋਂ ਲੈਕੇ ਸੰਨ 1966 ਤਕ ਬਹੁਤ ਵੱਡੀ ਜੱਦੋ ਜਹਿਦ ਕਿਸਾਨਾਂ ਵਲੋਂ ਕੀਤੀ ਗਈ ਸੀ। ਕਿਸਾਨਾਂ ਨੇ ਕਿਹਾ ਕਿ ਅਸੀਂ ਕੋਈ ਵੀ ਖੁਸ਼ਹਾਲ ਨਹੀਂ ਹੋਏ ਹਾਂ। ਸਾਡੀ ਹਾਲਤ ਚੰਗੀ ਨਹੀਂ ਹੋਈ ਇਸ ਲਈ

ਇਹ ਟੈਕਸ ਸਾਡੇ ਤੇ ਨਹੀਂ ਲਗਾਉਣਾ ਚਾਹੀਦਾ। ਔਰ ਇਸ ਲੜਾਈ ਦੇ ਸਦਕੇ ਮੇਰੇ ਜ਼ਿਲ੍ਹੇ ਦੇ ਪਿੰਡ ਐਤੀਆਣੇ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਗੋਲੀ ਚਲੀ ਜਿਸ ਨਾਲ ਔਰਤ ਮਰੀ ਕਿਸਾਨਾਂ ਨੂੰ ਮਾਰਿਆ ਗਿਆ। ਤਸ਼ੱਦਦ ਕੀਤਾ ਗਿਆ। ਇਹ ਉਨ੍ਹਾਂ ਦੀ ਖੁਸ਼ਕਿਸਮਤੀ ਦੀ ਗਲ ਹੋਈ ਕਿ ਸੰਨ 1966 ਤੋਂ ਬਾਅਦ 1967 ਦੇ ਵਿਚ ਸਾਂਝੇ ਫਰੰਟ ਦੀ ਸਰਕਾਰ ਆਈ ਤੇ ਜਿਸ ਦੇ ਮੁੱਖ ਮੰਤਰੀ ਮੈਂ ਸਮਝਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਜੀ ਸਨ। ਉਨ੍ਹਾਂ ਨੇ ਉਸ ਸਮੇਂ ਦੇ ਲੋਕਾਂ ਦੀ ਹਾਲਤ ਵੇਖੀ। ਜਿਹੜੇ ਇਹ ਭਰਾ ਉਨ੍ਹਾਂ ਨੂੰ ਖੁਸ਼ਹਾਲ ਕਹਿੰਦੇ ਸਨ ਉਨ੍ਹਾਂ ਨੇ ਕਿਸਾਨਾਂ ਦੀਆਂ ਤਕਲੀਫ਼ਾਂ ਨੂੰ ਸਮਝਿਆ ਔਰ ਇਹ ਟੈਕਸ ਮੁਆਫ਼ ਕਰ ਦਿਤਾ। ਜਿਹੜਾ ਬਕਾਇਆ 29 ਕਰੋੜ ਦਾ ਸੀ ਉਹ ਵੀ ਮੁਆਫ਼ ਕਰ ਦਿਤਾ। ਇਸ ਪੰਜਾਬ ਦੇ ਕਿਸਾਨ ਨੇ ਗਰੀਨ ਰੈਵੋਲਿਊਸ਼ਨ ਲਿਆਂਦਾ। ਇਸ ਨੇ ਹਿੰਦੋਸਤਾਨ ਦੇ ਲੋਕਾਂ ਨੂੰ ਰੋਟੀ ਦਿਤੀ। ਡਿਪਟੀ ਸਪੀਕਰ ਸਾਹਿਬ, ਜਦੋਂ 1952 ਦੇ ਵਿਚ ਇਨ੍ਹਾਂ ਭਰਾਵਾਂ ਨੇ ਕਿਸਾਨਾਂ ਨੂੰ ਖੁਸ਼ਹਾਲ ਸਮਝਕੇ ਇਹ ਟੈਕਸ ਲਗਾਇਆ ਸੀ ਉਸ ਤਰ੍ਹਾਂ ਹੀ ਪੰਜਾਬ ਦੇ ਕਿਸਾਨ ਨੇ ਜਦੋਂ ਚੋਖਾ ਅਨਾਜ ਪੈਦਾ ਕੀਤਾ ਤਾਂ ਇਨ੍ਹਾਂ ਨੇ ਉਨ੍ਹਾਂ ਤੇ ਵੈਲਥ ਟੈਕਸ ਲਾ ਦਿਤਾ ਤੇ ਹੁਣ ਲੈਂਡ ਸੀਲਿੰਗ ਬਿਲ ਲੈ ਆਂਦਾ। ਇਸ ਨਾਲ ਇਨ੍ਹਾਂ ਨੇ ਕਿਸਾਨ ਨੂੰ ਖੇਰੂੰ ਖੇਰੂੰ ਕਰਨ ਦੀ ਕੋਸ਼ਿਸ਼ ਕੀਤੀ ਹੈ। ਔਰ ਡਿਪਟੀ ਸਪੀਕਰ ਸਾਹਿਬ, ਉਸ ਦੇ ਨਤੀਜੇ ਵਜੋਂ ਕੋਈ ਵੀ ਜ਼ਮੀਨ ਗਰੀਬਾਂ ਨੂੰ ਨਹੀਂ ਬਲਕਿ, ਕਿਸਾਨ ਦੀ ਹਾਲਤ ਪਹਿਲਾਂ ਤੋਂ ਵੀ ਮਾੜੀ ਹੋ ਜਾਣੀ ਹੈ। ਇਸ ਨਾਲ ਪੰਜਾਬ ਵਿਚ ਅਨਾਜ ਦੀ ਉਪਜ ਤੇ ਬੜਾ ਭੈੜਾ ਅਸਰ ਪੈਣਾ ਹੈ। ਔਰ ਪੰਜਾਬ ਦੀ ਉਪਜ ਡਾਊਨ ਜਾਵੇਗੀ। ਜਿਹੜੇ ਇਹ ਐਸਟੀਮੇਟ ਲਗਾਏ ਜਾਂਦੇ ਹਨ ਕਿ ਅਸੀਂ ਸੈਂਟਰ ਨੂੰ ਇਤਨਾ ਅਨਾਜ ਦੇਣਾ ਹੈ ਮੈਂ ਸਮਝਦਾ ਹਾਂ ਕਿ ਇਸ ਵਿਚ ਇਹ ਕਾਮਯਾਬ ਨਹੀਂ ਹੋ ਸਕਣਗੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਸਾਨਾਂ ਦੀ ਹਾਲਤ ਹੁਣ ਵੀ ਵੇਖ ਲਵੋ। ਪਿੱਛੇ ਜਿਹੇ ਸਾਡੇ ਪ੍ਰਧਾਨ ਮੰਤਰੀ ਜੀ ਪੰਜਾਬ ਦੇ ਵਿਚ ਆਏ ਸਨ। ਡਿਪਟੀ ਸਪੀਕਰ ਸਾਹਿਬ, ਕਿਸਾਨ ਆਪਣੀ ਖੁਸ਼ਹੈਸੀਅਤੀ ਨੂੰ ਦੱਸਣ ਵਾਸਤੇ ਕਿ ਸਾਨੂੰ ਖਾਦ ਨਹੀਂ ਮਿਲਦੀ, ਡੀਜ਼ਲ ਨਹੀਂ ਮਿਲਦਾ ਜਿਸ ਦੇ ਸਬੰਧ ਦੇ ਵਿਚ ਹਿੰਦੋਸਤਾਨ ਦੇ ਵਿਚ ਕਈ ਤਰ੍ਹਾਂ ਦੇ ਪਰਚਾਰ ਕੀਤੇ ਗਏ ਹਨ, ਖਟਕਲ ਕਲਾ ਜਾ ਰਹੇ ਸਨ।

**ਸ਼੍ਰੀ ਡਿਪਟੀ ਸਪੀਕਰ** : ਖਾਲਸਾ ਜੀ, ਬਿੱਲ ਦਾ ਸਕੋਪ ਬੜਾ ਲਿਮਿਟਿਡ ਹੈ ਪਰ ਤੁਸੀਂ ਤਾਂ ਜਨਰਲ ਡਿਸਕਸ਼ਨ ਹੀ ਸ਼ੁਰੂ ਕਰ ਦਿਤੀ ਹੈ। (Khalsa Ji, the scope of the Bill is very limited, whereas you have started the general discussion.)

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕਿਸਾਨਾਂ ਦੀ ਗਲ ਕਰ ਰਿਹਾ ਹਾਂ। ਬਸ ਇਕ ਦੋ ਗਲਾਂ ਹੀ ਕਹਿ ਕੇ ਬੈਠ ਜਾਵਾਂਗਾ। ਮੈਂ ਅਰਜ਼ ਕਰਦਾ ਹਾਂ ਕਿ ਅਗੇ ਕਦੇ ਵੀ ਖਾਦ ਦੀ ਬਲੈਕ ਨਹੀਂ ਹੁੰਦੀ ਸੀ ਪਰ ਹੁਣ ਤਾਂ ਉਹ ਵੀ ਬਲੈਕ ਵਿਚ ਹੀ ਮਿਲਦੀ ਹੈ। ਹੁਣ ਡੀਜ਼ਲ ਨਹੀਂ ਮਿਲਦਾ। ਇਨ੍ਹਾਂ ਤਕਲੀਫ਼ਾਂ ਨੂੰ ਦਸਣ ਲਈ ਕਿਸਾਨ ਖਟਕਲ ਕਲਾਂ ਵਲ ਜਾ ਰਹੇ ਸਨ। ਉਹ ਪ੍ਰਧਾਨ ਮੰਤਰੀ ਨੂੰ ਦੱਸਣ ਜਾ ਰਹੇ ਸਨ ਕਿ ਸਾਡੀ ਇਹ ਹਾਲਤ ਹੈ। ਪਰ ਉਨ੍ਹਾਂ ਤੇ ਬੜਾ ਭਾਰਾ ਤਸ਼ੱਦਦ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ 30 ਕਿਸਾਨ ਹਾਲੇ ਵੀ ਜੇਲ੍ਹ ਵਿਚ ਹਨ। ਇਸ ਸਬੰਧ ਵਿਚ ਇਹ ਰੀਪਬਲੀਕਨ ਪਾਰਟੀ ਵਾਲੇ ਪਤਾ ਨਹੀਂ ਕਿਵੇਂ ਦਸਦੇ ਫਿਰਦੇ ਹਨ ਕਿ ਸਾਰੇ ਕਿਸਾਨ ਜਿਹੜੇ ਕਿ ਫੜੇ ਸਨ ਛੱਡ ਦਿਤੇ ਗਏ ਹਨ। ਪਤਾ ਨਹੀਂ ਹੈ ਕਿ ਇਨ੍ਹਾਂ ਨੂੰ ਕਿਥੋਂ ਇਹ ਖਬਰ ਮਿਲ ਗਈ ਹੈ। ਪਰ ਉਹ ਹਾਲੇ ਭੀ ਜੇਲ੍ਹ ਵਿਚ ਹਨ।

**ਸ਼੍ਰੀ ਡਿਪਟੀ ਸਪੀਕਰ** : ਉਹ ਟੈਕਸ ਦੇ ਖਿਲਾਫ਼ ਤਾਂ ਐਜੀਟੇਸ਼ਨ ਨਹੀਂ ਸੀ (That agitation was not against the tax)

**ਸਰਦਾਰ ਬਸੰਤ ਸਿੰਘ ਖਾਲਸਾ** : ਬੱਸ, ਡਿਪਟੀ ਸਪੀਕਰ ਸਾਹਿਬ, ਮੈਂ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਹੈ ਇਹ ਬੜਾ ਚੰਗਾ ਬਿਲ ਹੈ। ਇਸ ਦੇ ਨਾਲ ਪੰਜਾਬ ਦੇ ਕਿਸਾਨ ਨੂੰ ਰਿਆਇਤ ਮਿਲੇਗੀ । ਧੰਨਵਾਦ (ਥੰਪਿੰਗ)

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਬਿਲ ਦਾ ਤੁਅਲਕ ਹੈ ਮੈਂ ਇਸ ਦੀ ਤਾਈਦ ਕਰਦਾ ਹਾਂ। ਪਰ ਇਕ ਗਲ ਸ਼ਾਫ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਕਾਨੂੰਨ ਆਇਆ ਸੀ ਤਾਂ, ਕਾਂਗਰਸ ਤੇ ਅਕਾਲੀਆਂ ਨੇ ਇਕੋ ਹੀ ਟਿਕਟ ਤੇ ਇਲੈਕਸ਼ਨਾਂ ਲੜੀਆਂ ਸਨ। ਚਾਹੇ ਪੈਪਸੂ ਵਿਚ ਸੀ ਚਾਹੇ ਪੰਜਾਬ ਵਿਚ ਸੀ। ਔਰ ਦੋਨਾਂ ਨੇ ਹੀ ਮਿਲ ਕੇ ਬੈਟਰਮੈਂਟ ਲੇਵੀ ਟੈਕਸ ਲਗਾਇਆ ਸੀ। ਕਿਸਾਨਾਂ ਨੇ ਉਸ ਵੇਲੇ ਐਜੀਟੇਸ਼ਨਾਂ ਕੀਤੀਆਂ ਔਰ ਅਸੀਂ ਉਨ੍ਹਾਂ ਵਿਚ ਭਾਰੀ ਹਿੱਸਾ ਲਿਆ। ਔਰ ਇਥੇ ਵਾਕਆਊਟ ਕੀਤੇ। ਉਸ ਤੋਂ ਬਾਅਦ ਪੈਪਸੂ ਵਿਚ ਬਾਬੂ ਬ੍ਰਿਸ਼ ਭਾਨ ਔਰ ਪੰਜਾਬ ਦੇ ਵਿਚ ਕੈਰੋਂ ਨੇ ਟੈਕਸ ਲਗਾਇਆ ਔਰ 1958 ਵਿਚ ਚਾਲੂ ਕੀਤਾ ਗਿਆ । ਕਿਸਾਨਾਂ ਨੇ ਅੰਦੋਲਨ ਕੀਤੇ। 28 ਹਜ਼ਾਰ ਕਿਸਾਨਾਂ ਨੂੰ ਕੈਦਾਂ ਹੋਈਆਂ ਜ਼ਿਲੇ ਜਲੰਧਰ ਦੇ ਵਿਚ 25 ਹਜ਼ਾਰ ਰੁਪਿਆ ਜੁਰਮਾਨਿਆਂ ਦਾ ਲਿਆ ਗਿਆ । ਬੈਟਰਮੈਂਟ ਟੈਕਸ ਦੇ ਸਬੰਧ ਵਿਚ ਉਸ ਵੇਲੇ ਸਰਦਾਰ ਦਰਬਾਰਾ ਸਿੰਘ ਦੀ ਸਰਕਰਦਗੀ ਹੇਠ ਇਕ ਕਮੇਟੀ ਬਣਾਈ ਗਈ। ਅਤੇ ਇਹ ਕਿਹਾ ਗਿਆ ਸੀ ਕਿ 29 ਕਰੋੜ ਦੀ ਰਕਮ ਦੀ ਲੋੜ ਹੈ ਅਤੇ ਇਸ ਤੋਂ ਜ਼ਿਆਦਾ ਵਸੂਲ ਨਹੀਂ ਕੀਤਾਂ ਜਾਵੇਗਾ ਬਾਕੀ ਛੱਡਿਆ ਜਾਵੇਗਾ। ਪਰ ਕਿੰਨੇ ਅਫ਼ਸੋਸ ਦੀ ਗਲ ਹੈ ਕਿ ਉਸ ਕਮੇਟੀ ਦੀਆਂ ਅਜ ਤਕ ਸਿਫਾਰਸ਼ਾਂ ਸਦਨ ਦੀ ਮੇਜ਼ ਤੇ ਨਹੀਂ ਰਖੀਆਂ ਗਈਆਂ । ਅਤੇ ਉਸ ਕਮੇਟੀ ਦੀਆਂ ਬਰਾਏਨਾਮ ਮੀਟਿੰਗਾਂ ਵੀ ਹੋਈਆਂ ਪਰ ਰਿਪੋਰਟ ਨੂੰ ਅਜ ਤਕ ਸ਼ਾਇਆ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਜਦ ਚੀਫ ਮਨਿਸਟਰ ਸਨ ਤਾਂ ਯੂਨਾਈਟਡ ਫ਼ਰੰਟ ਦੀ ਸਰਕਾਰ ਨੇ ਇਸ ਸਬੰਧ ਵਿਚ ਕਾਨੂੰਨ ਲਿਆਂਦਾ ਇਸ ਟੈਕਸ ਨੂੰ ਵਾਪਸ ਲੈਣ ਤੇ ਲੋਕਾਂ ਨੂੰ ਰਾਹਤ ਮਿਲੀ ਅਤੇ ਇਸ ਮੌਜੂਦਾ ਸਰਕਾਰ ਨੇ ਉਸ ਰਹਿੰਦੀ ਕਾਲਖ ਨੂੰ ਧੋਣ ਦਾ ਯਤਨ ਕੀਤਾ। ਇਸ ਨਾਲ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਰਾਹਤ ਮਿਲੇਗੀ। ਡਿਪਟੀ ਸਪੀਕਰ ਸਾਹਿਬ, ਇਹ ਸਮਝਿਆ ਜਾਂਦਾ ਹੈ ਕਿ ਵਜ਼ਾਰਤ ਨੇ ਉਸ ਵੇਲੇ ਵੀ ਧਕਾ ਕੀਤਾ ਸੀ ਅਤੇ ਸਾਰੀ ਇਲੈਕਟਰੀਸਿਟੀ ਦਾ ਖਰਚ ਅਤੇ ਪੁਲ ਬਨਾਣ ਦਾ ਖਰਚ ਇਸ ਉਤੇ ਪਾ ਦਿਤਾ ਸੀ। ਅਤੇ ਬੈਟਰਮੈਂਟ ਟੈਕਸ ਜਿਹੜਾ ਕਿ ਕਿਸਾਨ ਤੋਂ ਵਸੂਲਿਆ ਗਿਆ ਮਜਾਰਟੀ ਦੀ ਤਾਕਤ ਨਾਲ ਵਸੂਲ ਕੀਤਾ ਗਿਆ। ਹੁਣ ਇਹ ਕਾਨੂੰਨ ਲਿਆਂਦਾ ਗਿਆ ਹੈ। ਇਹ ਠੀਕ ਹੈ ਪਰ ਜਦ ਇਸ ਤਰ੍ਹਾਂ ਦਾ ਕਾਨੂੰਨ ਬਣਾਇਆ ਜਾਵੇ ਭਾਵੇਂ ਮਜਾਰਟੀ ਦੇ ਬਲ ਬੋਤੇ ਤੇ ਹੀ ਤਾਂ ਵੀ ਲੋਕ ਉਸ ਨੂੰ ਵੈਲਕਮ ਨਹੀਂ ਕਰਦੇ ਜਦ ਇਹ ਬਣਿਆ ਸੀ ਤਾਂ ਅਸਾਡੀ ਪਾਰਟੀ ਵਲੋਂ ਇਹ ਸਟੈਂਡ ਸੀ ਕਿ ਇਸ ਵਿਚ ਛੋਟੇ ਕਿਸਾਨ ਨੂੰ ਰਾਹਤ ਦਿਤੀ ਜਾਵੇ ਪਰ ਮਜਾਰਟੀ ਦੇ ਜ਼ੋਰ ਨਾਲ ਇਸ ਨੂੰ ਪਾਸ ਕਰਵਾ ਲਿਆ ਗਿਆ। ਅਸਾਡੀ ਤਰਮੀਮ ਨੂੰ ਨਹੀਂ ਸੀ ਉਸ ਵੇਲੇ ਮੰਨਿਆ ਗਿਆ ਇਹ ਗਲ ਠੀਕ ਨਹੀਂ ਸੀ। ਅਤੇ ਅਸਾਡੀ ਗਲ ਨਾ ਮੰਨ ਕੇ ਇਨ੍ਹਾ ਨੇ ਇਕ ਮਰਲਾ ਤੇ ਦੋ ਮਰਲੇ ਵਾਲਿਆਂ ਤੋਂ ਵੀ ਟੈਕਸ ਵਸੂਲ ਕਰ ਲਿਆ ਸੀ ਪੁਰਾਣੀਆਂ ਨਹਿਰਾਂ ਤੋਂ ਵੀ ਟੈਕਸ ਲੈ ਲਿਆ ਗਿਆ ਸੀ। ਹੁਣ ਚੌਧਰੀ ਗੁਰਮੇਲ ਸਿੰਘ ਨੇ ਇਸ ਬਿਲ ਰਾਹੀਂ ਰਹਿੰਦਖੂੰਦ ਟੈਕਸ ਨੂੰ ਵੀ ਚੱਕ ਦਿਤਾ ਹੈ। ਇਹ ਸ਼ਲਾਘਾ ਯੋਗ ਕਦਮ ਹੈ ਅਤੇ ਇਸ ਦੀ ਅਸੀਂ ਹਮਾਇਤ ਕਰਦੇ ਹਾਂ। (ਪਰਸ਼ੰਸਾ)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਮੈਂ ਆਪਣਾ ਭਾਸ਼ਣ ਸ਼ੁਰੂ ਕਰਨ ਤੋਂ ਪਹਿਲਾਂ ਇਹ ਲਫ਼ਜ਼ ਪੜ੍ਹਨਾ ਚਾਹੁੰਦਾ ਹਾਂ:

The Government have felt that the cultivators are already heavily burdened with different types of taxes. In order to give relief to them, it is proposed to abolish this levy.

ਡਿਪਟੀ ਸਪੀਕਰ ਸਾਹਿਬ, ਸਾਡੇ ਇਥੇ ਕਿਸਾਨਾਂ ਦੇ ਚੈਂਪੀਅਨ ਬੈਠੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ ਪਰ ਇਨ੍ਹਾਂ ਨੂੰ ਆਪ ਹੀ ਪਤਾ ਹੋਣਾ ਚਾਹੀਦਾ ਹੈ ਕਿ ਕਿਸਾਨਾਂ ਦੇ ਹਮਦਰਦਾਂ ਦੀ ਮੈਜਾਰਟੀ ਇਧਰ ਸਰਕਾਰੀ ਬੈਂਚਾਂ ਤੇ ਬੈਠੀ ਹੈ । ਅਤੇ ਕਿਸਾਨ ਦੇ ਹੱਕਾਂ ਨੂੰ ਪਰੋਟੈਕਟ ਕਰਨ ਲਈ ਕਾਂਗਰਸ ਦੀ ਸਰਕਾਰ ਹਰ ਸਮੇਂ ਮੁਤਵਸਤ ਰਹਿੰਦੀ ਹੈ ਅਤੇ ਛੋਟੇ ਕਿਸਾਨਾਂ ਨੂੰ ਅਤੇ ਗਰੀਬ ਕਿਸਾਨ ਨੂੰ ਦਿਕਤ ਇਹ ਕਦੇ ਹੋਣ ਨਹੀਂ ਦਿੰਦੀ । ਅਤੇ ਇਹ ਇਸ ਗੱਲ ਵੱਲ ਪੂਰਾ ਧਿਆਨ ਦੇ ਰਹੀ ਹੈ ਕਿ ਕਿਸਾਨ ਦੇ ਕਿਸੇ ਸੈਕਸ਼ਨ ਨੂੰ ਵੀ ਤਕਲੀਫ਼ ਨਾ ਹੋਵੇ । ਇਹ ਜਿਹੜਾ ਬਿਲ ਹਾਊਸ ਦੇ ਸਾਹਮਣੇ ਪੇਸ਼ ਹੈ ਚੌਧਰੀ ਗੁਰਮੇਲ ਸਿੰਘ ਵੱਲੋਂ ਲਿਆਂਦਾ ਗਿਆ ਹੈ, ਇਹ ਚੰਗਾ ਬਿਲ ਹੈ ਸੰਨ 1952 ਵਿਚ ਜਦ ਸਰਕਾਰ ਬਣੀ ਤਾਂ ਇਨ੍ਹਾਂ ਦੇ ਉਸ ਸਮੇਂ ਦੇ ਨੇਤਾ, ਗਿਆਨੀ ਕਰਤਾਰ ਸਿੰਘ ਨੇ ਇਹ ਟੈਕਸ ਲਗਾਇਆ ਸੀ ਅਤੇ ਇਸ ਟੈਕਸ ਨੂੰ ਲਗਾਉਣ ਦੀ ਲੋੜ ਕਿਉਂ ਮਹਿਸੂਸ ਹੋਈ ਕਿ ਡਿਵੈਲਪਮੈਂਟ ਬਹੁਤ ਤੇਜ਼ੀ ਨਾਲ ਹੋ ਰਹੀ ਸੀ (ਵਿਘਨ) ਇਹ ਠੀਕ ਏ, ਡਿਪਟੀ ਸਪੀਕਰ ਸਾਹਿਬ, ਕਿ ਰੋਪੜ ਦਾ ਪੁਲ ਬਣਿਆ ਅਤੇ ਜਦ ਗੱਡੀ ਤੇ ਜਾਈਦਾ ਹੈ ਤਾਂ ਹੁਣ ਤੱਕ 2 ਰੁਪਏ ਟੋਲ ਟੈਕਸ ਵਸੂਲ ਕੀਤਾ ਜਾਂਦਾ ਹੈ । ਇਹ ਵੀ ਇਕ ਲਾਹਨਤ ਹੈ ਇਹ ਹਟਾ ਦੇਣਾ ਚਾਹੀਦਾ ਹੈ । ਮੈਂ ਇਹ ਸਮਝਦਾ ਹਾਂ ਕਿ ਕਾਂਗਰਸ ਦੀ ਸਰਕਾਰ ਕਿਸਾਨਾਂ ਦੀ ਮੁਹਾਫ਼ਿਜ਼ ਹੈ । ਇਸੇ ਲਈ ਇਸ ਬਜਟ ਸੈਸ਼ਨ ਵਿਚ ਹਾਲਾਂ ਕਿ ਕਈ ਥਾਵਾਂ ਤੇ ਹੋਇਆ ਹੈ ਐਗਰੀਕਲਚਰਲ ਇਨਕਮ ਤੇ ਕੋਈ ਟੈਕਸ ਨਹੀਂ ਲਗਾਇਆ ਗਿਆ। ਮੈਂ ਇਸੇ ਲਈ ਹੀ ਇਸ ਬਿਲ ਦੇ ਆਖਰੀ ਲਫ਼ਜ਼ ਪੜ੍ਹ ਕੇ ਸੁਣਾਏ ਸਨ ਕਿ ਕਿਸ ਤਰ੍ਹਾਂ ਅਸੀਂ ਕਿਸਾਨ ਦਾ ਖਿਆਲ ਰੱਖਿਆ ਹੈ ।

ਇਸ ਦੇ ਨਾਲ ਹੀ ਮੈਂ ਅਰਜ਼ ਕਰਾਂ ਕਿ ਖਾਦ ਮਹਿੰਗੀ ਹੈ ਇਸ ਬਾਰੇ ਕਾਰਵਾਈ ਕੀਤੀ ਗਈ ਹੈ। ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਸਬੰਧ ਵਿਚ 5 ਫੈਕਟਰੀਆਂ ਪੰਜਾਬ ਵਿਚ ਲਗਾ ਰਹੀ ਹੈ । ਮੈਂ ਇਹ ਸਮਝਦਾ ਹਾਂ ਕਿ ਜਿਥੇ ਖਾਦ ਸਾਡੇ ਰਾਜ ਵਿਚ ਥੋੜ੍ਹੀ ਹੈ ਉਥੇ ਇਸ ਦੇ ਉਤੇ ਸੁਪਰਟੈਕਸ ਕੁਰੱਪਸ਼ਨ ਦਾ ਲੱਗਿਆ ਹੋਇਆ ਹੈ (ਵਿਘਨ) ਇਸ ਦੀ ਸਰਕੋਬੀ ਸਰਕਾਰ ਨੂੰ ਕਰਨੀ ਚਾਹੀਦੀ ਹੈ ਤਾਂ ਹੀ ਮੈਂ ਸਮਝਦਾ ਹਾਂ ਕਿ ਸਰਕਾਰ ਮਜ਼ਬੂਤ ਹੋ ਸਕਦੀ ਹੈ ਅਤੇ ਪੰਜਾਬ ਜਿਹੜਾ ਕਿ ਹਿੰਦੁਸਤਾਨ ਦਾ ਸੋਵਰਡ ਆਰਮ ਹੈ ਮਜ਼ਬੂਤ ਹੋ ਸਕਦਾ ਹੈ ਅਤੇ ਇਹ ਇਕ ਮਸ਼ਹੂਰ ਕਹਾਵਤ ਹੈ ਕਿ ਆਜ਼ਾਦ ਗੌਰਮਿੰਟ ਵਿਚ ਜੇਕਰ ਕੁਰੱਪਸ਼ਨ ਹੋਵੇ ਤਾਂ ਉਹ ਆਜ਼ਾਦ ਨਹੀਂ ਰਹਿ ਸਕਦੀ । ਇਸ ਲਈ ਜਿਹੜੀ ਲੰਮੀ ਬੀਮਾਰੀ ਇਹ ਸਾਹਮਣੇ ਬੈਠੇ ਲਗਾ ਗਏ ਹਨ ਅਤੇ ਜਿਹੜੀ ਕਿ ਸਰਕਾਰ ਦੀਆਂ ਜੜ੍ਹਾਂ ਤੱਕ ਫੈਲ ਗਈ ਹੈ ਇਸ ਦੇ ਅਸਰ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਬਿਮਾਰੀ ਕਿਨ੍ਹਾਂ ਨੇ ਪਾਈ ਹੈ ? (But who is responsible for this ?) (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : * * * * *

**Mr. Deputy Speaker** : This should not form part of the proceedings.

*Expunged as ordered by the Chair.

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਇਸ ਪਾਸੇ ਵੀ ਦੋ ਮਿੰਟ ਲਗਾ ਲਵਾਂ ਜੇਕਰ ਆਪ ਦੀ ਆਗਿਆ ਹੋਵੇ ਤਾਂ । ਕਿਉਂਕਿ ਇਨ੍ਹਾਂ ਨੇ ਇਤਰਾਜ਼ ਕੀਤਾ ਹੈ । ਮੇਰੀ ਬੇਨਤੀ ਇਹ ਹੈ ਕਿ ਅਪੋਜ਼ੀਸ਼ਨ ਦੇ ਪਾਸ ਸਿਵਾਏ ਕਰੈਕਟਰ ਅਸਸੀਨੇਸ਼ਨ ਦੇ ਹੋਰ ਕੋਈ ਵੀ ਗੱਲ ਨਹੀਂ, ਜਿਸ ਦਾ ਜ਼ਿਕਰ ਉਹ ਹਾਊਸ ਵਿਚ ਕਰ ਸਕਣ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : * * *

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਆਗਿਆ ਤੋਂ ਬਿਨਾਂ ਕਿਹਾ ਜਾ ਰਿਹਾ ਹੈ ਇਹ ਕਾਰਵਾਈ ਦਾ ਭਾਗ ਨਾ ਬਣੇ । (Whatever is being said without the permission of the Chair, should not form part of the proceedings).

**ਚੌਧਰੀ ਜਗਤ ਰਾਮ** : ਮੇਰਾ ਪੁਆਇੰਟ ਆਫ਼ ਆਰਡਰ ਤਾਂ ਨਹੀਂ, ਰਿਕੁਐਸਟ ਕਰਦਾ ਹਾਂ ਕਿ ਇਨ੍ਹਾਂ ਨੇ ਤਾਂ ਕੌਮ ਦੀ ਗਰਦਨ ਵੱਡੇ ਵੱਡੇ ਕੰਟਰੀਜ਼ ਵਿਚ ਜਾ ਕੇ ਨੀਵੀਂ ਕਰ ਦਿਤੀ ਅਤੇ ਇਹ ਅਸੀਂ ਹੀ ਹਾਂ ਜਿਨ੍ਹਾਂ ਨੇ ਕਿ ਕੌਮ ਦੀ ਗਰਦਨ ਨੂੰ ਉਚਾ ਕੀਤਾ ਹੈ । (ਵਿਘਨ) (ਸ਼ੋਰ).

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਪੁਆਇੰਟ ਆਫ਼ ਆਰਡਰ, ਸਰ । (ਵਿਘਨ) ਮੇਰੀ ਵੀ ਰਿਕੁਐਸਟ ਮੰਨ ਲਓ, ਡਿਪਟੀ ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਇਹ ਕਿਹਾ ਹੈ ਕਿ ਸਾਡੀ ਕੌਮ ਨੇ ਗਰਦਨ ਨੀਵੀਂ ਕੀਤੀ ਹੈ ਬਾਹਰਲੇ ਦੇਸ਼ਾਂ ਵਿਚ ਇਹ ਗਲਤ ਗੱਲ ਹੈ ਸਾਡੀ ਕੌਮ ਨੇ ਤਾਂ ਦੁਨੀਆਂ ਵਿਚ ਨਾਂ ਪੈਦਾ ਕਰ ਦਿਤਾ ਹੈ ਅਤੇ ਤਿੰਨ ਲੜਾਈਆਂ ਜਿੱਤ ਕੇ ਦਿਤੀਆਂ ਹਨ ਅਤੇ ਬਹਾਦਰ ਜਰਨੈਲ ਪੈਦਾ ਕੀਤੇ ਹਨ ਜਿਨ੍ਹਾਂ ਨੇ ਹਥਿਆਰ ਵੈਰੀਆਂ ਦੇ ਸੁਟਵਾਏ ਪਰ ਇਨ੍ਹਾਂ ਦੀ ਹਾਲਤ ਇਹ ਹੈ ਕਿ ਜਾਸੂਸਾਂ ਦੀਆਂ ਚਿੱਠੀਆਂ ਇਨ੍ਹਾਂ ਪਾਸੋਂ ਫੜੀਆਂ ਗਈਆਂ ਹਨ । (ਵਿਘਨ) (ਸ਼ੋਰ)

**ਚੌਧਰੀ ਜਗਤ ਰਾਮ** : ਡਿਪਟੀ ਸਪੀਕਰ ਸਾਹਿਬ, ਇਹ ਕੌਮਾਂ ਦੀ ਗੱਲ ਕਰਦੇ ਹਨ ਇਹ ਓਹੀ ਕੌਮ ਹੈ ਜਿਨ੍ਹਾਂ ਦੇ 40 ਬੇਦਾਵਾ ਲਿਖ ਕੇ ਦੇ ਆਏ ਸਨ ਅਤੇ ਇਹ ਸਾਡੀ ਕੌਮ ਹੀ ਹੈ ਜਿਸ ਦੇ ਸ੍ਰੀ ਜਗਜੀਵਨ ਰਾਮ ਡਿਫੈਂਸ ਮਨਿਸਟਰ ਬਣੇ ਤਾਂ ਇਨ੍ਹਾਂ ਦਾ ਲਾਇਆ ਕਲੰਕ ਧੋ ਕੇ ਰੱਖ ਦਿਤਾ ਅਤੇ ਜਿੱਤਾਂ ਪਰਾਪਤ ਕੀਤੀਆਂ ਅਤੇ ਵੈਰੀਆਂ ਨੂੰ ਹਾਰ ਦਿਤੀ ਨਹੀਂ ਤਾਂ ਇਨ੍ਹਾਂ ਦੀ ਕੌਮ ਦਾ ਸਾਰਿਆਂ ਨੂੰ ਪਤਾ ਹੈ ਕਿ ਇੰਗਲੈਂਡ ਵਿਚ ਡਾਕਟਰ ਜਗਜੀਤ ਸਿੰਘ ਕੀ ਬੈਠਾ ਕਰ ਰਿਹਾ ਹੈ ਅਤੇ ਕੀ ਕੀਤਾ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂਬਰ ਸਾਹਿਬਾਨ ਕੁਝ ਗਲਤ ਰਸਤਾ ਲੈ ਰਹੇ ਹਨ, ਇਹ ਮੈਨੂੰ ਬੰਦ ਕਰਨਾ ਪਏਗਾ । (The hon. Members, arguments are going at a tangent. I shall have to stop the trend.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਤੁਸੀਂ ਸੁਣਿਆਂ ਨਹੀਂ, ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ.................

**Mr. Deputy Speaker** : Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : * * * *

---

*Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਕਹਿ ਰਹੇ ਹਨ ਇਹ ਪ੍ਰੋਸੀਡਿੰਗ ਦਾ ਭਾਗ ਨਾ ਬਣੇ । (Whatever the hon. Member is saying should not form part of the proceedings.)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : * * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ, ਇਹ ਪ੍ਰੋਸੀਡਿੰਗ ਦਾ ਪਾਰਟ ਨਾ ਬਣੇ । ਇਸ ਤਰ੍ਹਾਂ ਇਕ ਦੂਸਰੇ ਨੂੰ ਖਾਹ ਮਖਾਹ ਇੰਟਰਪਟ ਨਾ ਕੀਤਾ ਜਾਵੇ । (This is no point of order. It should not form part of the proceedings. Please do not interrupt each other like this.)

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਤਾਂ ਕਰੈਕਟਰ ਅਸੈਸੀਨੇਸ਼ਨ ਦੀ ਗੱਲ ਕਰ ਰਿਹਾ ਸੀ । ਜਿਸ ਤਰ੍ਹਾਂ ਦੀ ਇਹ ਗੱਲ ਕਰ ਰਹੇ ਹਨ ਇਸ ਦੇ ਨਾਲ ਇੰਦਰਾ ਜੀ ਨੂੰ ਕੋਈ ਫ਼ਰਕ ਨਹੀਂ ਪੈਣਾ । ਕਿਉਂਕਿ ਇਹ ਉਹ ਲੋਕ ਗੱਲਾਂ ਕਰਦੇ ਹਨ ਜੋ ਰਾਜ ਨਹੀਂ ਸੀ ਕਰ ਸਕੇ । ਇੰਦਰਾ ਜੀ ਦੇ ਮਗਰ ਅੱਜ ਸਾਰਾ ਹਿੰਦੁਸਤਾਨ ਹੈ । ਡਿਪਟੀ ਸਪੀਕਰ ਸਾਹਿਬ, * * * *

(ਸ਼ੋਰ ਵਿਘਨ) * * * * *

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਕਹਿ ਰਹੇ ਹਨ, ਇਹ ਇਰਰੈਲੇਵੈਂਟ ਹੈ, ਇਹ ਪ੍ਰੋਸੀਡਿੰਗ ਦਾ ਪਾਰਟ ਨਾ ਬਣੇ । (Whatever the hon'ble Member is saying is irrelevant and should not form part of the proceedings.)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹੁਣ ਇਤਨਾ ਹੀ ਕਹਾਂਗਾ ਕਿ ਇਹ ਬਿਲ ਬੜਾ ਚੰਗਾ ਹੈ। ਜਿਹੜੀ ਡੀਜ਼ਲ ਦੀ ਕਮੀ ਹੋਈ ਹੈ ਉਸ ਕਰਕੇ ਮੌਜੂਦਾ ਫਸਲ ਨੂੰ ਨੁਕਸਾਨ ਹੋਣ ਦਾ ਡਰ ਹੈ। ਸਰਕਾਰ ਨੂੰ ਕੰਟਰੋਲ ਕਰਕੇ ਸਖਤੀ ਦੇ ਨਾਲ ਕਦਮ ਉਠਾਉਣੇ ਚਾਹੀਦੇ ਹਨ । ਵੈਸੇ ਜਿਹੜਾ ਬਿਲ ਹੈ ਇਹ ਬੜਾ ਚੰਗਾ ਹੈ, ਮੈਂ ਇਸ ਲਈ ਸਰਕਾਰ ਨੂੰ ਵਧਾਈ ਦੇਂਦਾ ਹਾਂ ।

**श्री बलराम** (अबोहर) : डिप्टी स्पीकर साहिब, कहा जाता है कि अगर सुबह का भूला शाम को घर आ जाए तो उसे भूला नहीं कहा जाता । किसान को जिस फ़ाखदिली से राहत देने का हम ने काम किया है, इस के लिय यह सरकार बधाई की पात्र है । यह हाऊस बधाई का मुस्तहिक है जिस ने किसान वर्ग की बेहतरी का काम किया है । किसान का जो आकुपेशन है यह ऐसा है कि रात दिन एक ही कर करना पड़ता है । इस को कभी छुट्टी नहीं होती न ही कभी हफ़ते के दिन होती है । उसे रोजाना सवेरे से शाम तक काम करना होता है चाहे सर्दी हो चाहे गर्मी, चाहे कड़ाके की धूप हो, उसे कोई आराम नहीं । अगर किसी के कारोबार के पांच हिस्सों में से एक हिस्सा काम न हो तो फिर भी यह समझा

*Expunged as ordered by the Chair.

[श्री बलराम]

जाता है कि 80 प्रतिशत काम तो उसका हुआ ही है। मगर इस के लिये पानी देना, खाद डालना, बीज बोना, सप्रे करना यह ऐसे धन्दे हैं कि अगर इन में से वक्त पर एक भी न हो तो सारी की सारी फ़सल तबाह हो जाती है। जब तक अनाज किसान के घर न पहुंच जाये उस वक्त तक वह सर्टन नहीं होता, उस वक्त तक उसकी तसल्ली नहीं होती कि वह अपनी उपज का मालिक बनेगा या नहीं। अगर हम किसान के हालात को समझते, तो शहर और गांव की ज़िंदगी में इतना अन्तर न होता जो आज हमारे देखने में आ रहा है। वह अपने कन्धों पर मुल्क का बोझ उठा कर चलते और हमारे साथ कन्धे से कन्धा मिलाते।

दूसरी चीज़ यह भी है कि किसान के काम के इलावा जितने भी धंदे हैं वह झूठ और बेईमानी के बगैर चल नहीं सकते, मगर किसान का जो काम है यह इमानदारी का ही काम है। इस देश का तभी कल्याण होगा जब हम इस के कंधों से करों का बोझ हटायेंगे। आप देखें कि कितनी किस्म का कर यह दे रहा है। कभी आबयाना, कभी सरचार्ज और कभी पानी का कर, बिजली का कर और पता नहीं क्या कुछ करों की शक्ल में उसे देना पड़ता है। मगर उसने अगर कर्ज़ा लेना हो तो उसे ठीक ढंग से कर्ज़ भी नहीं दिया जाता। कोआपरेटिव बैंक से अगर पैसा लेना हो तो पहले खसरा गिरदावरी की पड़त दिखानी होती है, इसे तसदीक कराना पड़ता है। सारे काम यह गरीब आदमी कर नहीं पाता, इसलिये यह बेचारा मौके पर कर्ज़ भी हासिल नहीं कर सकता। अगर इस के लिये एक अच्छा तरीका कायम कर दिया जाये तो यह वक्त पर इमदाद लेकर देश की उन्नति कर सकता है, देश को और भी मज़बूत बना सकता है। मुल्क में जो खुराक की शार्टेज है, अपनी ज़रूरियात पूरा करने के साथ साथ उसे भी दूर कर सकता है। मगर न तो उसे कर्ज़ की कोई सहूलत है न ही उसे कोई और सहारा मिलता है। आज हम देखते हैं कि बिजली नहीं मिलती। अगर वह पानी डीज़ल इन्जन लगा कर देना भी चाहे तो तेल नहीं मिलता। सरकार को इस तरफ खास ध्यान देने की ज़रूरत है। यही बातें थी जिनकी तरफ इस वक्त मैं आप का ध्यान दिलाना चाहता था।

**ਸਿੰਚਾਈ ਅਤੇ ਬਿਜਲੀ ਮੰਤਰੀ (ਸ੍ਰੀ ਗੁਰਮੇਲ ਸਿੰਘ)** : ਇਹ ਜੋ ਬਿਲ ਅੱਜ ਹਾਊਸ ਦੇ ਸਾਹਮਣੇ ਹੈ ਇਹ 1952 ਦੇ ਵਿਚ ਬਣਿਆ ਸੀ ਅਤੇ 1953 ਦੇ ਵਿਚ ਲੇ ਕੀਤਾ ਗਿਆ ਸੀ। ਬਿਲ ਦੇ ਦੋ ਪਾਰਟ ਹਨ, ਇਕ ਤਾਂ ਬੈਟਰਮੈਂਟ ਚਾਰਜਿਜ਼ ਦਾ ਹੈ ਅਤੇ ਦੂਸਰਾ ਹੈ ਏਕਰੇਜ ਰੇਟ ਦਾ ਇਸ ਦੇ ਵਿਚ ਅਮੈਂਡਮੈਂਟ ਜੋ ਲਿਆਂਦੀ ਹੈ ਉਹ ਇਹੋ ਹੈ ਕਿ ਕਿਸੇ ਤੋਂ ਅੱਗੇ ਲਈ ਪੈਸਾ ਨਹੀਂ ਲੈਣਾ। ਜਦੋਂ 1947 ਤੋਂ ਬਾਅਦ ਹਿੰਦੁਸਤਾਨ ਅਜ਼ਾਦ ਹੋਇਆ ਤਾਂ ਸੈਂਟਰ ਦੀ ਸਰਕਾਰ ਦਾ ਖਰਚ ਬਹੁਤ ਵਧਿਆ। ਕਿਉਂਕਿ ਕੁਝ ਐਸੇ ਪ੍ਰਾਜੈਕਟ ਸਨ ਜਿਨਾਂ ਉਤੇ ਬਹੁਤ ਪੈਸਾ ਖਰਚ ਹੋਣਾ ਸੀ। ਉਨਾਂ ਕੰਮਾਂ ਨੂੰ ਪੂਰਾ ਕਰਨ ਵਾਸਤੇ ਬੈਟਰਮੈਂਟ ਲੈਵੀ ਲਾਈ ਗਈ ਸੀ ਲੋਕਾਂ ਨੂੰ ਪਾਣੀ ਮਿਲਣਾ ਸੀ, ਉਸ ਦੇ ਮੁਤਾਬਿਕ ਹੀ ਲੋਕਾਂ ਤੋਂ ਐਡਵਾਂਸ ਪੇਮੈਂਟ ਲੈਣੀ ਸੀ। ਜਿਹੜੇ ਸੋਸ਼ਲ ਰੀਫਾਰਮ ਕਰਨੇ ਸੀ ਉਹ ਲੋਕਾਂ ਲਈ ਕਰ ਨਹੀਂ ਸਕੇ ਪਰ ਖਰੀਫ 1958 ਤੋਂ ਰਬੀ 1967 ਤੱਕ ਕਰੋੜਾਂ ਦੀ ਸ਼ਕਲ ਵਿਚ ਇਸ ਟੈਕਸ ਰਾਹੀਂ ਲੋਕਾਂ ਤੋਂ ਰੁਪਿਆ ਲਿਆ ਗਿਆ ਅਤੇ ਕੁਝ ਅਜੇ ਵੀ ਬਕਾਇਆ ਰਹਿੰਦਾ ਹੈ। ਜਿਥੋਂ ਤੱਕ ਏਕਰੇਜ ਰੇਟ ਦਾ ਸਵਾਲ ਹੈ, ਇਸ ਰਾਹੀਂ ਜਦੋਂ ਦੂਜੀ ਪਾਰਟੀ ਦੀ ਸਰਕਾਰ ਸੀ ਜੋ ਕੰਮ ਕਰਨੇ

ਸੀ ਉਹ ਉਨ੍ਹਾਂ ਕੀਤੇ ਨਹੀਂ ਅਤੇ ਨਾ ਹੀ ਕੋਈ ਸ਼ੈਡੂਲ ਹੀ ਫਰੇਮ ਹੋਇਆ । ਲੈਵਲਿੰਗ, ਵਾਟਰ channels ਦੀਆਂ ਸਕੀਮਜ਼, ਪਿੰਡਾਂ ਨੂੰ ਸੜਕਾਂ ਦੇਣ ਦਾ ਕੰਮ ਉਹ ਬਿਲਕੁਲ ਨਹੀਂ ਹੋਇਆ । ਜਿਹੜਾ ਹੁਣ ਅਸੀਂ ਆ ਕੇ ਕੀਤਾ ਹੈ । ਆਉਣ ਵਾਲੇ ਸਮੇਂ ਵਿਚ ਜੇ ਸਾਨੂੰ ਹੋਰ ਕੰਮ ਕਰਨੇ ਪਏ ਤਾਂ ਸਾਨੂੰ ਇਹ ਪ੍ਰਾਵੀਜ਼ਨ ਲਿਆਉਣੀ ਪਏਗੀ, ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ। ਜਿਥੋਂ ਤੱਕ ਇਸ ਗੱਲ ਦਾ ਸਬੰਧ ਹੈ ਕਿ ਇਹ ਪ੍ਰਾਜੈਕਟ ਕਾਂਗਰਸ ਰਾਜ ਵੇਲੇ ਬਣਾਏ ਸੀ ਇਹ ਠੀਕ ਨਹੀਂ । ਅਸੀਂ ਤਾਂ ਇਹ unproductive gap ਪੂਰਾ ਕਰਨ ਵਾਸਤੇ ਲੈਆਇਆ ਸੀ । ਔਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕਾਂਗਰਸ ਸਰਕਾਰ ਸੀ, ਕੈਰੋਂ ਦੀ ਸਰਕਾਰ ਸੀ, ਉਸ ਵੇਲੇ ਇਕ ਕਮੇਟੀ ਬਣੀ । ਇਸ ਨੂੰ ਇਹ ਆਪ ਮੰਨੇ ਹਨ ਕਿ ਕਮੇਟੀ ਬਣੀ । ਔਰ ਉਸ ਨੇ ਕਿਹਾ ਕਿ ਅੱਗੇ ਤੋਂ ਕਿਸਾਨਾਂ ਤੇ ਟੈਕਸ ਨਾ ਲਗਾਇਆ ਜਾਵੇ । ਇਹ ਵੱਖਰੀ ਗਲ ਹੈ ਕਿ 1967 ਵਿਚ ਜੋ ਚੋਣਾਂ ਹੋਈਆਂ ਉਸ ਵਿਚ ਕਾਂਗਰਸ ਪਾਰਟੀ ਦੀ ਹਕੂਮਤ ਨਹੀਂ ਬਣੀ । ਦੂਜੀਆਂ ਪਾਰਟੀਆਂ ਦੀ ਹਕੂਮਤ ਬਣੀ । ਜਿਹੜੀ ਹਕੂਮਤ ਬਣੀ ਸੀ ਉਸ ਨੇ ਫੈਸਲਾ ਕਰਨਾ ਸੀ । ਸਰਦਾਰ ਦਰਬਾਰਾ ਸਿੰਘ ਕਮੇਟੀ ਦੀ ਰਿਕੁਮੈਂਡੇਸ਼ਨ ਜੋ ਸਨ ਉਸ ਬਾਰੇ ਇਹ ਬਿਲ ਨਹੀਂ ਲਿਆ ਸਕੇ । ਉਸ ਚੀਜ਼ ਨੂੰ ਅੰਤਮ ਰੂਪ ਦੇਣ ਲਈ ਇਹ ਕੁਝ ਨਹੀਂ ਕਰ ਸਕੇ ਕਿਉਂਕਿ ਇਨ੍ਹਾਂ ਦੀ ਸਰਕਾਰ ਵਿਚ ਖਿਚੋਤਾਣੀ ਸੀ । ਜੇ ਦਸ ਬੰਦੇ M. L. A. ਕਹਿੰਦੇ ਸੀ ਕਿ ਕਰ ਦਿਉ ਤਾਂ ਦੂਜੇ ਦਸ ਬੰਦੇ M.L.A. ਕਹਿ ਦਿੰਦੇ ਸੀ ਕਿ ਨਾ ਕਰੋ । ਸਰਦਾਰ ਗੁਰਨਾਮ ਸਿੰਘ, ਐਕਸ ਚੀਫ਼ ਮਨਿਸਟਰ ਸਾਹਿਬ ਇਹ ਕਹਿ ਤਾਂ ਗਏ ਕਿ ਅਸੀਂ ਫ਼ੈਸਲਾ ਕਰਾਂਗੇ ਪਰ ਉਸ ਵੇਲੇ ਦੀ ਸਰਕਾਰ ਦੀ ਹਿੰਮਤ ਨਹੀਂ ਪਈ ਕਿ ਉਹ ਅਸੈਂਬਲੀ ਵਿਚ ਲਿਆ ਕੇ ਇਸ ਬਿਲ ਨੂੰ ਪਾਸ ਕਰਾ ਸਕਦੀ । (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਾਡੀ ਸਰਕਾਰ ਬਿਲ ਨਹੀਂ ਲਿਆ ਸਕੀ ਪਰ ਜੋ ਕੁਝ ਇਸ ਸਰਕਾਰ ਨੇ ਕੀਤਾ ਉਸ ਬਾਰੇ ਪੁਜ਼ੀਸ਼ਨ ਇਹ ਹੈ ਕਿ ਇਨ੍ਹਾਂ ਨੇ ਟੈਕਸ ਵੀ ਲਗਾਏ ਔਰ ਦਸ ਆਦਮੀ ਗੋਲੀ ਮਾਰ ਕੇ ਮਾਰ ਦਿਤੇ (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹ ਤਾਂ ਲਾ ਐਂਡ ਆਰਡਰ ਦੀ ਹਾਲਤ ਬਾਰੇ ਹੈ । (This concerns the Law and Order position.)

**ਸਿੰਜਾਈ ਅਤੇ ਬਿਜਲੀ ਮੰਤਰੀ** : ਫਿਰੋਜ਼ਪੁਰ ਜੇਲ੍ਹ ਵਿਚ ਇਨ੍ਹਾਂ ਨੇ ਕੀ ਕੀਤਾ । ਤੁਹਾਡੀ ਸਰਕਾਰ ਹੋਵੇ ਅਤੇ ਚਾਹੇ ਸਾਡੀ ਸਰਕਾਰ ਹੋਵੇ ਲਾਅ ਐਂਡ ਆਰਡਰ ਜਿਹੜੀ ਸਰਕਾਰ ਕਾਇਮ ਰੱਖ ਸਕੇਗੀ ਉਹੀ ਸਰਕਾਰ ਸਰਕਾਰ ਕਹਾਉਣ ਦੀ ਹੱਕਦਾਰ ਹੁੰਦੀ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਸਰਦਾਰ ਗੁਰਨਾਮ ਸਿੰਘ ਇਨ੍ਹਾਂ ਨੂੰ ਵਿਚਾਰਾ ਦਿਖਣ ਲੱਗ ਪਿਆ ਹੈ (ਵਿਘਨ) ਅੱਜ ਉਹਨੂੰ ਆਸਟ੍ਰੇਲੀਆ ਦਾ ਰਾਜਦੂਤ ਬਣਾਇਆ ਜਾ ਰਿਹਾ ਹੈ, ਅੱਜ ਉਹ ਵਿਚਾਰਾ ਹੈ। (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਨਾ ਲੜਾਈ ਇਨ੍ਹਾਂ ਦੀ ਆਪਸ ਵਿਚ ਅੱਗੇ ਮੁਕੀ ਹੈ ਅਤੇ ਨਾ ਹੀ ਮੁਕਣੀ ਹੈ (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਜੇ ਇੰਦਰਾ ਗਾਂਧੀ ਦਾ ਡੰਡਾ ਨਾ ਹੋਵੇ ਤਾਂ ਹੁਣ ਨੂੰ ਤੁਹਾਡੀ ਨਿਲਾਮੀ ਬੋਲ ਜਾਂਦੀ।

**ਸਿੰਜਾਈ ਅਤੇ ਬਿਜਲੀ ਮੰਤਰੀ :** ਇਹ ਹੁਣ ਵੀ ਇਕੱਠੇ ਨਹੀਂ ਹਨ (ਵਿਘਨ) ਇਨ੍ਹਾਂ ਦੀ ਨੌਂ ਮਹੀਨੇ ਤੋਂ ਵਧ ਸਰਕਾਰ ਨਹੀਂ ਟੱਪੀ। (ਵਿਘਨ) ਜਿਹੜਾ ਇਨ੍ਹਾਂ ਦਾ ਲਾਅ ਗਰੈਜੂਏਟ ਲੀਡਰ ਸੀ, ਹੁਣ ਵਾਲਾ ਪੜ੍ਹਿਆ ਲਿਖਿਆ ਹੋਇਆ ਨਹੀਂ ਹੈ, ਉਸ ਨੂੰ ਚੁਕ ਕੇ ਤੀਜੇ ਬੈਂਚ ਤੇ ਲੈ ਆਂਦਾ ਹੈ (ਵਿਘਨ) ਤੁਸੀਂ ਇਹੋ ਜਿਹੇ ਪੁਆਇੰਟ ਆਫ਼ ਆਰਡਰ ਕਰਨੇ ਹਨ ਅਤੇ ਉਨ੍ਹਾਂ ਦਾ ਜਵਾਬ ਦੇਣਾ ਮੇਰੀ ਡਿਊਟੀ ਬਣਦੀ ਹੈ। (ਵਿਘਨ) ਨਾ ਬਾਬਾ ਸੰਤ ਫਤਿਹ ਸਿੰਘ ਨੇ ਮੁੜਕੇ ਆਉਣਾ ਅਤੇ ਨਾ ਤੁਸੀਂ ਇਧਰ ਆਉਣਾ ਹੈ। (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਕਹਿੰਦਾ ਹਾਂ ਕਿ ਗੁਰਮੇਲ ਸਿੰਘ ਜੀ ਇਸਤੀਫ਼ਾ ਦੇਣ ਅਤੇ ਮੈਂ ਵੀ ਦੇਣ ਨੂੰ ਤਿਆਰ ਹਾਂ ਅਤੇ ਅਸੀਂ ਦੋਵੇਂ ਜਣੇ ਮੁੜਕੇ ਇਲੈਕਸ਼ਨ ਲੜਾਂਗੇ। ਇਸ ਲਈ ਮੈਂ ਤਿਆਰ ਹਾਂ (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ :** ਲੋਕਾਂ ਨੇ ਤੁਹਾਨੂੰ ਪਛਾੜਿਆ ਹੈ ਅਤੇ ਸਭ ਨੂੰ ਪਤਾ ਹੈ ਕਿ ਹੁਣ ਪੰਜ ਸਾਲ ਲਈ ਤੁਸੀਂ ਇਧਰ ਨਹੀਂ ਆ ਸਕਦੇ (ਵਿਘਨ) ਜੇ ਇਨ੍ਹਾਂ ਦੇ 24 ਐਮ. ਐਲ. ਏ. ਵੀ ਕਹਿਣ ਤਾਂ ਵੀ 'ਕਾਵਾਂ ਦੇ ਕਹਿਣ ਤੇ ਢੱਗੇ ਮਰਦੇ ਨਹੀਂ ਹੁੰਦੇ'। ਜਿੰਨਾਂ ਚਿਰ ਤੁਹਾਡੀ ਹਕੂਮਤ ਰਹੀ ਲੋਕਾਂ ਨੇ ਤੁਹਾਨੂੰ ਦੇਖ ਲਿਆ ਹੈ। ਲੋਕਾਂ ਨੂੰ ਪਤਾ ਹੈ ਕਿ ਤੁਸੀਂ ਪੰਜਾਬ ਦਾ ਚਗੀ ਤਰ੍ਹਾਂ ਨਾਲ ਸਤਿਆਨਾਸ ਕੀਤਾ ਹੈ ਜਿਸ ਕਰਕੇ ਲੋਕਾਂ ਨੇ ਮੁੜਕੇ ਸਾਨੂੰ ਇਥੇ ਲਿਆਂਦਾ ਹੈ। ਅਸੀਂ ਇਲੈਕਸ਼ਨ ਲੜਕੇ ਵੋਟਾਂ ਲੈਕੇ, ਇਥੇ ਜਿੱਤ ਕੇ ਆਏ ਹਾਂ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਇਨ੍ਹਾਂ ਨੇ ਕਿਹਾ ਹੈ ਕਿ ਕਾਵਾਂ ਦੇ ਕਹੇ ਢਗੇ ਨਹੀਂ ਮਰਦੇ ਹੁੰਦੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਂਧਰਾ ਵਿਚ ਉੜੀਸਾ ਵਿਚ ਇਹ ਮਰਨ ਲਗੇ ਹਨ।

**ਸਿੰਜਾਈ ਅਤੇ ਬਿਜਲੀ ਮੰਤਰੀ :** ਇਕ ਵੇਰ ਨਹੀਂ ਦੋ ਵੇਰ ਅਸੀਂ ਤੁਹਾਨੂੰ ਬਚਾਇਆ ਹੈ। ਉਸ ਇੰਦਰਾ ਗਾਂਧੀ ਨੇ, ਉਸ ਬੀਬੀ ਨੇ ਤੁਹਾਨੂੰ ਅਤੇ ਤੁਹਾਡੇ ਨੇਤਾ, ਜਿਹੜੇ ਕਿ ਹੁਣ ਇਸ ਦੁਨੀਆਂ ਵਿਚ ਨਹੀਂ ਹਨ, ਉਨ੍ਹਾਂ ਨੂੰ ਬਚਾਇਆ ਕਿਉਂਕਿ ਉਥੇ ਜਾਕੇ ਇਹ ਆਪਣਾ ਨਕ ਰਗੜਦੇ ਸੀ ਕਿ ਸਾਨੂੰ ਬਚਾਇਆ ਜਾਵੇ ਅਸੀਂ ਮਰ ਰਹੇ ਹਾਂ।

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਇਥੇ ਇਕ ਮੈਂਬਰ ਨੇ ਆਂਧਰਾ ਦਾ ਨਾਉਂ ਲਿਤਾ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਟੌਹੜਾ ਸਾਹਿਬ ਇਨ੍ਹਾਂ ਦਾ ਹੁਣੇ ਹੀ ਚੇਅਰਮੈਨ ਬਣਿਆ ਸੀ। ਭਲਾ ਉਸ ਦਾ ਮੀਟਿੰਗ ਵਿਚ ਕੀ ਹਾਲ ਕੀਤਾ ਹੈ। (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਸਾਡੀ ਇਸ ਚੋਣ ਨੇ ਉਨ੍ਹਾਂ ਦੀ ਅਖਬਾਰਾਂ ਦਾ ਮੂੰਹ ਬੰਦ ਕਰ ਦਿਤਾ ਹੈ (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ :** ਪੰਜਾਬ ਦੇ ਲੋਕ ਇਨ੍ਹਾਂ ਦਾ ਬੜਾ ਧੰਨਵਾਦ ਕਰਦੇ ਹਨ। 1972 ਦੀਆਂ ਚੋਣਾਂ ਵਿਚ ਐਨਾ ਧੰਨਵਾਦ ਕੀਤਾ ਕਿ ਇਧਰ ਬੈਠੇ ਲੋਕਾਂ ਨੂੰ ਉਧਰ ਬਿਠਾ ਦਿਤਾ ਹੈ। (ਵਿਘਨ) ਮੈਨੂੰ ਇਹ ਵੀ ਪਤਾ ਹੈ ਕਿ ਇਹ ਕਦੇ ਇਕਠੇ ਨਹੀਂ ਹੋਏ ਹਨ ਅਤੇ ਗੁਥਮ ਗੁੱਥਾ ਵੀ ਕਾਫ਼ੀ ਹੋਏ ਹਨ (ਵਿਘਨ) ਜਿਸ ਵੇਲੇ ਕੜਾਹ ਪਰਸ਼ਾਦ ਵੰਡਣਾ ਹੁੰਦਾ ਹੈ ਉਸ ਮੌਕੇ ਇਹ ਗੁਥਮ ਗੁੱਥਾ ਜ਼ਰੂਰ ਹੁੰਦੇ ਹਨ। ਇਨ੍ਹਾਂ ਵੀਰਾਂ ਨੇ ਜੇ ਕੜ੍ਹਾਹ ਵੰਡਣਾ ਹੋਵੇ ਤਾਂ ਤੇ ਫੇਰ ਡਾਂਗਾਂ ਛਵੀਆਂ ਚਲਦੀਆਂ ਹਨ।

**ਗਿਆਨੀ ਕੁੰਦਨ ਸਿੰਘ ਪਤੰਗ** : ਜਦੋਂ ਇਹ ਗੁਰੁਦਵਾਰੇ ਜਾਂਦੇ ਹਨ, ਕੀ ਇਹ ਉਥੇ ਕੜਾਹ ਪਰਸ਼ਾਦ ਨਹੀਂ ਖਾਂਦੇ ਅਤੇ ਕੀ ਇਹ ਉਸ ਵੇਲੇ ਆਪਣੇ ਹੱਥ ਪਿਛੇ ਕਰ ਲੈਂਦੇ ਹਨ।

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕੜਾਹ ਪਰਸ਼ਾਦ ਦੇ ਬਾਰੇ ਕਿਹਾ ਹੈ ਇਸ ਨੂੰ ਹਾਊਸ ਦੀ ਕਾਰਵਾਈ ਵਿਚੋਂ ਕਢ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਕੜਾਹ ਪਰਸ਼ਾਦ ਅਛਾ ਲਫਜ਼ ਹੈ। (Karah Parshad is a good word.)

**ਸਰਦਾਰ ਬਸੰਤ ਸਿੰਘ ਖਾਲਸਾ** : ਵਜ਼ੀਰ ਸਾਹਿਬ ਨੂੰ ਜੋ ਇਸ ਵੇਲੇ ਹਾਊਸ ਦੇ ਸਾਹਮਣੇ ਬਿਜ਼ਨੇਸ ਹੈ ਉਸ ਤੇ ਹੀ ਬੋਲਣਾ ਚਾਹੀਦਾ ਹੈ ਅਤੇ ਇਧਰ ਉਧਰ ਦੀਆਂ ਗਲਾਂ ਨਹੀਂ ਕਰਨੀਆਂ ਚਾਹੀਦੀਆਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜਦੋਂ ਤੁਹਾਡੇ ਵਲੋਂ ਕੁਝ ਇਰੀਟੇਸ਼ਨ ਹੋ ਜਾਂਦੀ ਹੈ ਤਾਂ ਫਿਰ ਇਹ ਜਵਾਬ ਦੇਣਾ ਚਾਹੁੰਦੇ ਹਨ (ਵਿਘਨ) ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਬਿਲ ਦੇ ਬਾਰੇ ਹੀ ਕਹਿਣ। (When there is some irritation from your side (Akali Benches) then the hon. Minister retaliates. (Interruptions) I would request the hon. Minister, to confine his remarks to the Bill under consideration.)

**ਚੌਧਰੀ ਜਗਤ ਰਾਮ** : ਕੜਾਹ ਪਰਸ਼ਾਦ ਦੇ ਬਾਰੇ ਤਾਂ ਇਨ੍ਹਾਂ ਨੇ ਕਿਹਾ ਹੈ ਪਰ ਜੋ ਇਥੇ ਢੱਗੇ ਦਾ ਲਫ਼ਜ਼ ਇਸਤੇਮਾਲ ਕੀਤਾ ਗਿਆ ਸੀ ਉਸ ਬਾਰੇ ਇਨ੍ਹਾਂ ਨੇ ਕੋਈ ਇਤਰਾਜ਼ ਨਹੀਂ ਕੀਤਾ ਹੈ, ਉਹ ਵੀ ਕਾਰਵਾਈ ਵਿਚੋਂ ਕਢ ਦੇਣਾ ਚਾਹੀਦਾ ਹੈ। (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਇਹ ਜੋ ਇਰੀਗੇਸ਼ਨ ਦੇ ਮਹਿਕਮੇ ਵਿਚ ਜੋ ਪਰਾਜੈਕਟ ਹੈ ਇਸ ਤੇ (ਵਿਘਨ) ਖਰਚ 78.9 ਕਰੋੜ ਰੁਪਏ ਬਣਦਾ ਸੀ। ਇਹਦੇ ਵਿਚੋਂ ਪੰਜਾਬ ਦਾ ਸ਼ੇਅਰ 33.5 ਕਰੋੜ ਰੁਪਏ ਦਾ ਬਣਦਾ ਸੀ ਔਰ 20.1 ਕਰੋੜ ਰੁਪਿਆ ਬਿਆਜ ਪੈਂਦਾ ਸੀ। ਟੋਟਲ ਰਲਕੇ 53.6 ਕਰੋੜ ਰੁਪਏ ਬਣਦਾ ਹੈ। ਇਹਦੇ ਵਿਚੋਂ ਕੁਝ ਪੋਰਸ਼ਨ ਪਾਵਰ ਦਾ ਸੀ ਉਹ 3.21 ਕਰੋੜ ਰੁਪਏ ਦਾ ਉਸ ਪਾਸੇ ਚਲਾ ਗਿਆ। ਬਾਕੀ 50.39 ਕਰੋੜ ਰੁਪਏ ਦਾ ਬੈਲੈਂਸ ਰਹਿ ਗਿਆ। ਇਸ ਦੇ ਵਿਚੋਂ ਜੋ ਜਸਟੀਫ਼ਾਈਡ ਪੋਰਸ਼ਨ ਹੈ, ਉਸ ਦੀ ਕਾਸਟ ਹੈ 10.35 ਕਰੋੜ ਰੁਪਿਆ। ਅਤੇ ਜੇ ਵਾਟਰ ਰੇਟ ਇਸ ਦੇ ਵਿਚੋਂ ਕੱਢ ਲਈਏ ਤਾਂ ਬਾਕੀ 40.04 ਰਹਿ ਜਾਂਦਾ ਹੈ। ਵਾਟਰ ਰੇਟ 15 ਸਾਲਾਂ ਵਿਚ ਲੈਣਾ ਹੈ। ਉਹ 4.50 ਕਰੋੜ ਰੁਪਿਆ ਬਣਦਾ ਹੈ। ਇਸ ਤਰ੍ਹਾਂ ਗੈਪ ਰਹਿ ਜਾਂਦਾ ਹੈ 35.54 ਲੱਖ ਰੁਪਏ ਦਾ ਜਿਹੜਾ ਕਿ ਅਨਪਰੋਡਕਟਿਵ ਗੈਪ ਹੈ ਅਤੇ ਇਹ 15 ਸਾਲਾਂ ਵਿਚ ਵਸੂਲ ਕਰਨਾ ਹੈ। ਇਸ ਦੇ ਬਾਅਦ ਜਿਹੜੀ ਰਿਕਵਰੇਬਲ 1958 ਖਰੀਫ ਤੋਂ ਲੈ ਕੇ ਰੱਬੀ 1967 ਤੱਕ ਦਾ 5.95 ਕਰੋੜ ਰੁਪਿਆ ਹੈ ਇਸ ਦੇ ਵਿਚੋਂ 20 ਲੱਖ ਰੁਪਿਆ ਹਾਲਾਂ ਵੀ ਲੋਕਾਂ ਵੱਲ ਬਕਾਇਆ ਹੈ। ਉਹ ਇਸ ਐਕਟ ਵਿਚ ਰੱਖਿਆ ਹੈ। ਕਿਉਂਕਿ ਬਾਕੀ ਜ਼ਿਮੀਦਾਰਾਂ ਨੇ ਦਿੱਤਾ ਹੈ ਇਸ ਕਰਕੇ ਉਸ ਪੀਰੀਅਡ ਦਾ ਜੋ ਬਕਾਇਆ ਹੈ ਉਹ ਇਸ ਐਕਟ ਰਾਹੀਂ ਅਸੀਂ ਲੋਕਾਂ ਤੋਂ ਲੈ ਲਵਾਂਗੇ ਅਤੇ ਇਹ ਸਾਰਾ 5 ਕਰੋੜ 95 ਲੱਖ ਬਣਦਾ ਹੈ। ਇਸ ਪੀਰੀਅਡ ਦੀ ਬਾਕੀ ਰਕਮ 29.62 ਲੱਖ ਜੋ ਅੱਗੇ ਲਈ ਲੈਣੀ ਸੀ ਉਹ ਐਕਟ ਦੇ ਰਾਹੀਂ ਲੈਣ ਤੋਂ ਉਨ੍ਹਾਂ ਨੂੰ ਮੁਆਫ਼ੀ ਦਿੱਤੀ ਹੈ ਤਾਕਿ ਪੰਜਾਬ ਦਾ ਜ਼ਿਮੀਦਾਰ ਜੋ ਖੇਤੀਬਾੜੀ ਦੇ ਬਾਰੇ ਵਿਚ ਦੇਸ਼ ਦੀ ਸੇਵਾ ਕਰਦਾ ਹੈ ਅਤੇ ਉਸ ਦੇ ਸਿਰ ਇਹ 29.62 ਲੱਖ ਰੁਪਏ ਦਾ ਭਾਰ ਨਾ ਪਵੇ।

[ਸਿੰਜਾਈ ਅਤੇ ਬਿਜਲੀ ਮੰਤਰੀ]

ਇਸ ਰਕਮ ਦੀ ਜ਼ਿਮੀਦਾਰਾਂ ਨੂੰ ਮੁਆਫ਼ੀ ਦੇ ਦਿੱਤੀ ਹੈ। ਇਸ ਦੇ ਵਿਚ ਕਿਸਾਨਾ ਤੇ ਜਿਹੜਾ ਟੈਕਸ ਲੱਗਣਾ ਸੀ, ਜਾਂ ਲੇਵੀ ਲੱਗਣੀ ਸੀ, ਉਸ ਤੋਂ ਉਨ੍ਹਾਂ ਨੂੰ ਰਾਹਤ ਮਿਲਦੀ ਹੈ । ਇਹ ਬੜਾ ਚੰਗਾ ਐਕਟ ਹੈ ਅਤੇ ਇਹ ਕਿਸਾਨਾਂ ਦੇ ਹਿੱਤ ਵਿਚ ਹੈ । ਇਸ ਦੇ ਵਿਚ ਇਕਰੇਜ ਦਾ ਤੁਅੱਲਕ ਹੈ। ਇਹ ਪਰੋਵੀਜ਼ਨ ਅਸੀਂ ਕਾਇਮ ਰੱਖਿਆ ਹੈ। ਇਸ ਦੀ ਧਾਰਾ ਦੀ ਸਬ ਸੈਕਸ਼ਨ 2 ਮੁਤਾਬਿਕ ਅੱਗੋਂ ਲਈ ਜੇ ਡੀਵੈਲਪਮੈਂਟ ਕਰਨੀ ਹੋਵੇ ਤਾਂ ਉਸ ਦੇ ਲਈ ਅਸੀਂ ਇਸ ਯੋਗ ਰਹੀਏ ਕਿ ਅਸੀਂ ਉਨ੍ਹਾਂ ਤੋਂ ਪੈਸਾ ਵਸੂਲ ਕਰ ਸਕਦੇ ਹਾਂ, ਤਾਕਿ ਹਰੇਕ ਨਵੇਂ ਸਿਰਿਉਂ ਸਾਨੂੰ ਅਮੈਂਡਮੈਂਟ ਨਾ ਲਿਆਉਣੀ ਪਵੇ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਜੋ ਬਿੱਲ ਹੈ, ਇਹ ਕਿਸਾਨਾਂ ਦੇ ਹਿੱਤ ਵਿਚ ਹੈ। ਕਾਂਗਰਸ ਪਾਰਟੀ ਨੂੰ, ਅਤੇ ਕਾਂਗਰਸ ਦੀ ਸਰਕਾਰ ਨੂੰ ਇਹ ਬਿੱਲ ਲਿਆਉਣ ਲਈ ਮਾਣ ਪ੍ਰਾਪਤ ਹੋਇਆ ਹੈ ਅਤੇ ਇਸ Bill ਰਾਹੀਂ ਕਿਸਾਨ ਨੂੰ ਰਾਹਤ ਦਿੱਤੀ ਹੈ। ਇਹ ਪਾਸ ਹੋਣਾ ਚਾਹੀਦਾ ਹੈ। ਆਪ ਦਾ ਧੰਨਵਾਦ।

**Mr. Deputy Speaker** : Question is —

That the Punjab Betterment Charges and Acreage Rates (Amendment) Bill, 1973 be taken into consideration at once.

*The motion was carried*

**Mr. Deputy Speaker** : Now the House will proceed to consider the Bill Clause by Clause.

**Sub-clause (2) of Clause 1**

**Mr. Deputy Speaker** : Question is —

That Sub-clause (2) of Clause 1 stand part of the Bill.

*The motion was carried*

**A voice** : Sir, all the Clauses of the Bill should be put together.

**Mr. Deputy Speaker** : If the Hon. Members have no objection, all the Clauses may be put together.

(*Voices : Yes, Yes*).

**Clauses 2, 3, 4, 5, 6, 7, 8, 9, 10, 11 12 13, 14 and 15.**

**Mr. Deputy Speaker** : Question is —

That Clauses 2, 3, 4, 5, 6, 7, 8, 9, 10 11, 12, 13, 14 and 15 stand part of the Bill.

*The motion was carried*

**Sub-clause (1) of Clause 1**

**Mr. Deputy Speaker** : Question is —

That Sub-Clause (1) of Clause 1 stand part of the Bill.

*The motion was carried*

### Title

**Mr. Deputy Speaker** : Question is—

That Title be the title of the Bill.

*The motion was carried*

**Irrigation and Power Minister (Shri Gurmail Singh)** : Sir, I beg to move

That the Punjab Betterment Charges and Acreage Rates (Amendment) Bill, 1973 be passed.

**Mr. Deputy Speaker** : Motion moved—

That the Punjab Betterment Charges and Acreage Rates (Amendment) Bill, 1973 be passed.

**Mr. Deputy Speaker** : Question is —

That the Punjab Betterment Charges and Acreage Rates (Amendment) Bill, 1973 be passed.

*The motion was carried*

---

### The Punjab Registration (Validating) Bill, 1973

**Education and Revenue Minister (Sardar Umrao Singh)** : Sir, I beg to move

That the Punjab Registration (Validating) Bill, 1973 be taken into consideration at once.

ਡਿਪਟੀ ਸਪੀਕਰ ਸਾਹਿਬ, ਇਹ ਬੜਾ ਛੋਟਾ ਜਿਹਾ ਬਿੱਲ ਹੈ ਅਤੇ ਇਸ ਵਿਚ ਜਨਰਲ ਅਸਿਸਟੈਂਟ ਟੂ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਕੁਝ ਅਰਸਾ ਬਤੌਰ ਸਬ ਰਜਿਸਟਰਾਰ ਦੇ ਕਾਇਮ ਕੀਤਾ। ਇਸ ਕਰਕੇ ਇਸ ਨੂੰ ਇਹ ਕੰਮ ਦਿੱਤਾ ਗਿਆ ਕਿਉਂਕਿ ਅੰਮ੍ਰਿਤਸਰ ਵਿਚ ਸ਼ਹਿਰੀ ਏਰੀਆਜ਼ ਵਿਚ ਕਾਫ਼ੀ ਜ਼ਮੀਨ ਦੀ ਸੇਲ ਹੋਈ ਅਰਬਨ ਪ੍ਰਾਪਰਟੀ ਦੀ, ਉਸ ਨੂੰ ਉਸ ਦਾ ਕੰਮ ਇਸ ਕਰਕੇ ਵੀ ਦਿੱਤਾ ਕਿਉਂਕਿ ਤਹਿਸੀਲਦਾਰ ਤੇ ਨਾਇਬ ਤਹਿਸੀਲਦਾਰ ਪਾਸ ਕੰਮ ਜ਼ਿਆਦਾ ਸੀ। ਇਸ ਵਾਸਤੇ ਗੌਰਮਿੰਟ ਨੇ 1 ਸਤੰਬਰ, 1964 ਦੇ ਵਿਚ ਇਸ ਨੂੰ ਇਸ ਕੰਮ ਤੇ ਐਪੁਆਇੰਟ ਕੀਤਾ ਸੀ। ਪਰ ਇਹ ਐਪੁਆਇੰਟਮੈਂਟ ਐਗਜ਼ੈਕਟਿਵ ਅਖਤਿਆਰਾਂ ਦੇ ਨਹੀਂ ਕੀਤੀ ਗਈ ਸੀ, ਉਸ ਦੇ ਬਾਅਦ ਇਹ ਦੇਖਿਆ ਗਿਆ ਕਿ ਜਿੰਨੀ ਦੇਰ ਤੱਕ ਐਕਟ ਦੇ ਵਿਚ ਤਬਦੀਲੀ ਨਾ ਕੀਤੀ ਜਾਵੇ ਉਤਨੀ ਦੇਰ ਤੱਕ ਇਕ ਜੀ. ਏ. (ਪੀ. ਸੀ. ਐਸ. ਅਫਸਰ) ਨੂੰ ਸਬ ਰਜਿਸਟਰਾਰ ਦੇ ਜਿਹੜੇ ਅਖਤਿਆਰ ਹਨ, ਉਹ ਨਹੀਂ ਦਿੱਤੇ ਜਾ ਸਕਦੇ। ਇਸ ਕਰਕੇ ਜਿੰਨੀਆਂ ਵੀ ਉਸ ਵੇਲੇ ਰਜਿਸਟਰੀਆਂ ਹੋਈਆਂ ਜਾਂ ਜਿੰਨੇ ਵੀ ਡਾਕੂਮੈਂਟਸ ਹਨ, ਉਹ ਰਜਿਸਟਰ ਕੀਤੇ ਗਏ ਹਨ ਉਨ੍ਹਾਂ ਨੂੰ ਵੈਲਿਡ ਬਣਾਉਣ ਵਾਸਤੇ, ਤਾਕਿ ਸਾਰੇ ਦੇ ਸਾਰੇ ਜਿਹੜੇ ਕੰਮ ਹੋਏ ਕਿਸੇ ਵੇਲੇ ਉਹ ਇਸ ਕਰਕੇ ਨਜਾਇਜ਼ ਨਾ ਹੋ ਜਾਣ ਕਿ ਜਿਸ ਅਫਸਰ ਨੇ ਰਜਿਸਟਰੀਆਂ ਕੀਤੀਆਂ ਹਨ ਜਾਂ ਡੀਡਜ਼ ਅਥੈਂਟੀਕੇਟ ਕੀਤੇ ਹਨ ਉਹ ਇਨ ਪਾਵਰ ਨਹੀਂ ਸੀ, ਇਸ ਗੱਲ ਨੂੰ ਕਰਨ ਵਾਸਤੇ ਇਹ ਬਿੱਲ ਲਿਆਂਦਾ ਗਿਆ ਹੈ। ਇਸ ਦੀ ਮਿਆਦ ਬੜੀ ਲਿਮਟਿਡ ਹੈ। ਇਹ ਸਿਰਫ 1 ਸਿਤੰਬਰ, 1964 ਤੋਂ ਲੱਗੇਗਾ ਅਤੇ ਇਸ ਦੀ ਮਿਆਦ 13 ਫ਼ਰਵਰੀ, 1973 ਤੱਕ ਦੀ ਰੱਖੀ ਗਈ ਹੈ। ਮੈਂ ਅਰਜ਼ ਕਰਾਂਗਾ ਕਿ ਹਾਊਸ ਬਗ਼ੈਰ ਕਿਸੇ ਕੰਟਰੋਵਰਸੀ ਵਿਚ ਪਿਆਂ ਇਸ ਬਿੱਲ ਨੂੰ ਪਾਸ ਕਰੇਗਾ।

**Mr. Deputy Speaker** :Motion moved—

That the Punjab Registration (Validating) Bill, 1973 be taken into consideration at once.

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ, ਉੱਤਰ) : ਡਿਪਟੀ ਸਪੀਕਰ ਸਾਹਿਬ, ਇਹ ਤਾਂ ਪਾਸ ਕਰ ਦਿਉ ਇਸ ਦੇ ਵਿਚ ਕੋਈ ਐਸੀ ਗੱਲ ਨਹੀਂ। ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਤੇ ਸਬ ਰਜਿਸਟਰਾਰਜ਼ ਨੂੰ ਸਾਰੇ ਪੰਜਾਬ ਵਿਚ ਐਪੁਆਇੰਟ ਕਰਨ ਦਾ ਖਿਆਲ ਤਾਂ ਇਨ੍ਹਾਂ ਦਾ ਨਹੀਂ ਹੈ। (ਵਿਘਨ) ਲੈਂਡ ਸੀਲਿੰਗ ਬਿੱਲ ਪਾਸ ਕਰ ਲਿਆ ਹੈ ਅਤੇ ਹੋਰ ਵੀ ਕਈ ਬਿੱਲ ਪਾਸ ਕਰ ਲਏ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਤੇ ਸਾਰੀਆਂ ਜਗ੍ਹਾਂ ਤੇ ਪੰਜਾਬ ਵਿਚ ਸਬ ਰਜਿਸਟਰਾਰ ਤਾਂ ਨਹੀਂ ਬਣਾ ਦੇਣੇ, ਇਸ ਦੇ ਬਾਰੇ ਇਹ ਦੱਸਣ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਉਹ ਆਪਣੇ ਜਵਾਬ ਵਿਚ ਦੱਸ ਦੇਣਗੇ। (The hon. Minister may refer to it in his reply to the discussion)

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਵੀ ਇਸ ਬਿਲ ਦੇ ਹੱਕ ਵਿਚ ਹਾਂ। ਪਰ ਇਹ ਜਿਹੜਾ ਥੋੜ੍ਹੇ ਸਮੇਂ ਲਈ ਅਖਤਿਆਰ ਦੇਣਾ ਚਾਹੁੰਦੇ ਹਨ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਕਪੂਰ ਸਾਹਿਬ ਨੇ ਕਿਹਾ ਹੈ ਉਨ੍ਹਾਂ ਨੇ ਅਸਲ ਵਿਚ ਆਪੋਜ਼ੀਸ਼ਨ ਦੇ ਖਿਆਲਾਤ ਦੱਸੇ ਹਨ। ਅਸੀਂ ਬਿਲਕੁਲ ਅਜਿਹੀ ਚੀਜ਼ ਦੇ ਖਿਲਾਫ਼ ਹਾਂ। ਇਹ ਜਿਹੜੀਆਂ ਸਬ ਰਜਿਸਟਰਾਰ ਦੀਆਂ ਪੋਸਟਾਂ ਬਹਾਲ ਕਰ ਰਹੇ ਹਨ ਜਿੰਨੇ ਵੀ ਹਾਰੇ ਹੋਏ ਪਾਲੇਟੀਸ਼ਨਜ਼ ਹਨ ਜਿਹੜੇ ਕਿਸੇ ਤਰੀਕੇ ਨਾਲ ਨਹੀਂ ਆ ਸਕਦੇ ਅਤੇ ਜਿਨ੍ਹਾਂ ਨੂੰ ਇਹ ਕੌਂਸਲ ਵਿਚ ਲਿਆਉਣਾ ਚਾਹੁੰਦੇ ਸੀ, ਉਹ ਖੁਸ਼ਕਿਸਮਤੀ ਨਾਲ ਟੁੱਟ ਚੁੱਕੀ ਹੈ, ਅਤੇ ਉਹ ਹੁਣ ਬਹਾਲ ਨਹੀਂ ਹੋ ਸਕਦੀ, ਉਨ੍ਹਾਂ ਪਾਲਿਟੀਸ਼ਨਾਂ ਨੂੰ ਜਿਨ੍ਹਾਂ ਨੂੰ ਕੁਝ ਨਹੀਂ ਲੱਭਦਾ ਉਨ੍ਹਾਂ ਨੂੰ ਕਦੇ ਕਈਆਂ ਨੂੰ ਇੰਪਰੂਵਮੈਂਟ ਟਰੱਸਟਾਂ ਵਿਚ ਲਾਉਂਦੇ ਹਨ ਅਤੇ ਕਦੇ ਸਬ ਰਜਿਸਟਰਾਰਜ਼ ਦੀਆਂ ਪੋਸਟਾਂ ਬਹਾਲ ਕਰਨਾ ਚਾਹੁੰਦੇ ਹਨ। ਜੇ ਅਜਿਹੀ ਗੱਲ ਹੈ ਤਾਂ ਸਾਡੇ ਸਾਰੇ ਆਪੋਜ਼ੀਸ਼ਨ ਦੀ ਰਾਏ ਹੋਵੇਗੀ ਕਿ ਇਹ ਕਾਲਾ ਐਕਟ ਹੈ ਇਹ ਬਿਲਕੁਲ ਪਾਸ ਨਹੀਂ ਹੋਣਾ ਚਾਹੀਦਾ। (ਵਿਘਨ) ਸਾਨੂੰ ਆਸ ਹੈ ਕਿ ਵਜ਼ੀਰ ਸਾਹਿਬ ਆਪਣੇ ਜਵਾਬ ਵਿਚ ਇਸ ਦਾ ਜਵਾਬ ਦੇਣਗੇ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਮੈਂ ਬੋਲਣਾ ਤਾਂ ਨਹੀਂ ਸੀ। (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਰਜਿਸਟਰੇਸ਼ਨ ਵਿਚ ਬੜੀਆਂ ਡਿਫ਼ੀਕਲਟੀਜ਼ ਆ ਰਹੀਆਂ ਹਨ।ਉਥੇ ਜਿਹੜੇ ਅਫ਼ਸਰ ਹਨ ਉਹ ਕੁਰੱਪਟ ਹਨ ਉਹ ਲੱਖਾਂ ਰੁਪਏ ਬਣਾਉਂਦੇ ਹਨ। ਇਸ ਵਾਸਤੇ ਚੰਗਾ ਸਮਝੋ ਤਾਂ ਉਥੇ ਸਿਆਸਤਦਾਨ ਆਦਮੀ ਲਗਾ ਦਿਓ ਤਾਕਿ ਇਹ ਚੀਜ਼ ਠੀਕ ਹੋ ਜਾਵੇ।

**ਸ੍ਰੀ ਡਿਪਟੀ ਸਪੀਕਰ** : ਕੀ ਤੁਸੀਂ ਜਵਾਬ ਦੇਣਾ ਹੈ ? (Would the hon. Minister like to give a reply to the discussion?)

**ਵਿਦਿਆ ਮੰਤਰੀ** : ਕੋਈ ਰੈਲੇਵੈਂਟ ਗੱਲ ਨਹੀਂ ਕੀਤੀ। ਇਸ ਕਰਕੇ ਜਵਾਬ ਦੇਣ ਦੀ ਲੋੜ ਨਹੀਂ ਹੈ।

**Mr. Deputy Speaker** : Question is —

That the Punjab Registration (Validating) Bill, 1973, be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Clause 2**

**Mr. Deputy Speaker :** Question is —

That Clause 2 stand part of the Bill.

*The motion was carried*

**Clause 1**

**Mr. Deputy Speaker :** Question is—

That Clause 1 stand part of the Bill.

*The motion was carried*

**Title**

**Mr. Deputy Speaker :** Queston is —

That title be the title of the Bill.

*The motion was carried*

**Education and Revenue Minister (Sardar Umrao Singh) :** Sir, I beg to move —

That the Punjab Registration (Validating) Bill, 1973 be passed.

**Mr. Deputy Speaker :** Motion moved—

That the Punjab Registration (Validating) Bill, 1973 be passed.

**Mr. Deputy Speaker :** Question is —

That the Punjab Registration (Validating) Bill, 1973 be Passed

*The motion was carried*

---

**The Punjab Requisitioning and Acquisition of Immovable Property, (Amendment) Bill 1973**

**Education and Revenue Minister (Sardar Umrao Singh) :** Sir, I beg to introduce the Punjab Requisitioning and Acquisition of Immovable Property (Amendment) Bill, 1973.

**Education and Revenue Minister (Sardar Umrao Singh) :** Sir, I beg to move—

That the Punjab Requisitioning and Acquisition of Immovable Property (Amendment) Bill, 1973 be taken into consideration at once.

ਡਿਪਟੀ ਸਪੀਕਰ ਸਾਹਿਬ, ਇਸ ਦੇ ਮੁਤੱਲਕ ਬੇਨਤੀ ਇਹ ਹੈ ਕਿ ਜਿਹੜਾ ਬਿਲ ਅੱਜ ਹਾਊਸ ਦੇ ਸਾਹਮਣੇ ਪੇਸ਼ ਹੈ, ਇਹ 1953 ਵਿਚ ਪਹਿਲਾਂ ਪਾਸ ਕੀਤਾ ਗਿਆ ਸੀ ਅਤੇ ਉਸ ਐਕਟ ਦੇ ਵਿਚ 5 ਸਾਲ ਵਾਸਤੇ ਪ੍ਰੋਵੀਜ਼ਨ ਸੀ ਕਿ ਇਹ ਐਕਟ 5 ਸਾਲ ਲਈ ਲਾਗੂ ਰਹੇਗਾਂ। ਉਸ ਦੇ ਬਾਦ ਸਮੇਂ ਸਮੇਂ ਅਰਥਾਤ 1958, 1962 ਵਿਚ ਅਤੇ

[ਵਿਦਿਆ ਅਤੇ ਮਾਲ ਮੰਤਰੀ]

1968 ਵਿਚ ਇਹ ਕੀਤਾ ਕਿ ਇਸ ਦੀ ਮਿਆਦ 5-5 ਸਾਲ ਐਕਸਟੈਂਡ ਕੀਤੀ ਗਈ। ਹੁਣ ਫਿਰ ਜਦੋਂ ਇਹ ਪ੍ਰੋਪੋਜ਼ਲ ਆਈ ਕਿ ਇਸ ਦੀ ਮਿਆਦ 5 ਸਾਲ ਲਈ ਹੋਰ ਵਧਾ ਦਿਤੀ ਜਾਵੇ ਤਾਂ ਅਸੀਂ ਸਮਝਿਆ ਕਿ ਇਹ ਮਿਆਦ ਵਧਾਈ ਜਾਣਾ ਕੋਈ ਬਹੁਤ ਚੰਗੀ ਗਲ ਨਹੀਂ ਲਗਦੀ ਕਿ ਇਸ ਨੂੰ 5-5 ਸਾਲ ਲਈ ਵਧਾਈ ਜਾਉ ਜਦੋਂ ਕਿ ਇਸ ਐਕਟ ਦੀ ਅੱਜ ਵੀ ਲੋੜ ਹੈ। ਇਸ ਐਕਟ ਰਾਹੀਂ ਪੰਜਾਬ ਸਰਕਾਰ ਬਿਲਡਿੰਗਾਂ ਕਰਾਏ ਤੇ ਦਫਤਰਾਂ ਵਾਸਤੇ ਲੈ ਸਕਦੀ ਹੈ। ਇਹ ਬਿਲਕੁਲ ਠੀਕ ਹੈ ਕਿ ਪੰਜਾਬ ਸਰਕਾਰ ਨੇ ਬਹੁਤ ਸਾਰੀਆਂ ਬਿਲਡਿੰਗਾਂ ਆਪਣੀਆਂ ਬਣਾ ਲਈਆਂ ਹਨ ਪਰ ਫਿਰ ਵੀ ਸਾਨੂੰ ਆਪਣੇ ਦਫਤਰਾਂ ਵਾਸਤੇ ਅਤੇ ਅਫਸਰਾਂ ਦੀ ਰੈਜ਼ੀਡੈਂਸ ਵਾਸਤੇ ਅਕਮੋਡੇਸ਼ਨ ਦੀ ਲੋੜ ਹੈ ਅਤੇ ਇਹ ਲੋੜ ਅਸੀਂ ਪੂਰੀ ਆਪ ਨਹੀਂ ਕਰ ਸਕੇ। ਖਾਸ ਤੌਰ ਤੇ ਪੰਜਾਬ ਦੇ ਬਹੁਤ ਸਾਰੇ ਦਫਤਰ ਚੰਡੀਗੜ੍ਹ ਤੋਂ ਬਾਹਰ ਹਨ ਜਿਸ ਤਰ੍ਹਾਂ ਕਿ ਜਲੰਧਰ ਵਿਚ ਹਨ, ਪਟਿਆਲੇ ਵਿਚ ਹਨ। ਇਸ ਤੋਂ ਇਲਾਵਾ ਡਿਸਟ੍ਰਿਕਟ ਆਫਿਸਿਜ਼ ਹਨ ਪਰ ਡਿਸਟ੍ਰਿਕਟ ਵਿਚ ਉਨ੍ਹਾਂ ਵਾਸਤੇ ਕਈਆਂ ਵਾਸਤੇ ਸਾਡੀ ਅਕਮੋਡੇਸ਼ਨ ਹੈ, ਕਈਆਂ ਵਾਸਤੇ ਨਹੀਂ ਹੈ। ਇਸ ਕਰਕੇ ਇਸ ਐਕਟ ਦੀ ਲੋੜ ਨੂੰ ਮਹਿਸੂਸ ਹਾਲੀਂ ਕੀਤਾ ਗਿਆ ਹੈ ਅਤੇ ਇਸ ਦੀ ਲੋੜ ਕਾਫੀ ਚਿਰ ਤਕ ਹੋ ਸਕਦੀ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, 5-5 ਸਾਲ ਤਕ ਮਿਆਦ ਵਧਾਈ ਜਾਣਾ ਅਸੀਂ ਚੰਗਾ ਨਹੀਂ ਸੀ ਸਮਝਦੇ ਇਸ ਕਰਕੇ ਇਸ ਦੀ ਇਸ ਬਿਲ ਰਾਹੀਂ ਪਰਪੈਚੂਅਲ ਲਾਈਫ਼ ਕਰ ਦਿਤੀ ਹੈ। ਇਸ ਦੇ ਨਾਲ ਹੀ ਇਕ ਸੇਫ਼ ਗਾਰਡ ਕੀਤੀ ਗਈ ਹੈ। ਉਹ ਸੇਫ਼ ਗਾਰਡ ਇਹ ਹੈ ਕਿ ਜਿਹੜੀ ਪ੍ਰਾਈਵੇਟ ਰਿਕੂਈਜ਼ੀਸ਼ਨ ਕੀਤੀ ਗਈ ਹੈ, ਇਸ ਐਕਟ ਤੋਂ ਪਹਿਲਾਂ ਕੀਤੀ ਗਈ ਹੈ ਜਾਂ ਇਸ ਐਕਟ ਤੋਂ ਬਾਅਦ ਕੀਤੀ ਗਈ ਹੈ ਉਹ 5 ਸਾਲ ਤੋਂ ਵੱਧ ਐਕੁਆਇਰਡ ਨਹੀਂ ਰਹਿ ਸਕਦੀ। ਮੈਂ ਸਮਝਦਾ ਹਾਂ ਕਿ ਇਹ ਬੜੀ ਸੇਫ ਗਾਰਡ ਹੈ ਕਿ ਇਸ ਐਕਟ ਦੇ ਰਾਹੀਂ ਇਸ ਦਾ ਅਸਰ ਭਾਵੇਂ ਕਿਸੇ ਤੇ ਵੀ ਪਵੇ ਉਸ ਨਾਲ 5 ਸਾਲ ਤੋਂ ਵੱਧ ਇਕ ਆਦਮੀ ਦੀ ਪ੍ਰਾਪਰਟੀ ਦੀ ਰਿਕੂਈਜੀਸ਼ਨ ਨਹੀਂ ਕੀਤੀ ਜਾ ਸਕਦੀ। ਇਹ ਇਕ ਚੰਗੀ ਸੇਫ਼ ਗਾਰਡ ਹੈ ਜਿਹੜੀ ਕਿ ਇਸ ਬਿਲ ਦੇ ਰਾਹੀਂ ਲਿਆਂਦੀ ਗਈ ਹੈ। ਇਸ ਦੇ ਨਾਲ ਹੀ ਇਸ ਐਕਟ ਦੇ ਪਾਸ ਹੋ ਜਾਣ ਨਾਲ ਕਿਸੇ ਨੂੰ ਕੋਈ ਤਕਲੀਫ ਨਹੀਂ ਹੈ। (ਵਿਘਨ) ਸੈਂਟਰ ਦੇ ਵਿਚ ਵੀ ਇਹ ਐਕਟ ਪਹਿਲਾਂ ਇਸੇ ਤਰ੍ਹਾਂ ਦਾ ਸੀ ਕਿਉਂਕਿ ਉਥੇ ਸੈਂਟਰ ਵਿਚ ਵੀ ਇਸ ਦੀ ਲੋੜ ਰਹਿੰਦੀ ਹੈ ਅਤੇ 5-5 ਸਾਲ ਦੀ ਮਿਆਦ ਵਧਾਈ ਜਾਂਦੀ ਸੀ, ਹੁਣ ਸੈਂਟਰ ਦੇ ਵਿਚ ਵੀ ਪਾਰਲੀਮੈਂਟ ਨੇ ਇਹ ਐਕਟ ਪ੍ਰਪੈਚੂਅਲ ਬਣਾ ਦਿੱਤਾ ਹੈ। ਉਸ ਦੇ ਬੇਸਿਜ਼ ਤੇ ਅਸੀਂ ਵੀ ਮਹਿਸੂਸ ਕੀਤਾ ਹੈ ਕਿ ਸਾਨੂੰ ਵੀ ਇਹ ਐਕਟ ਪ੍ਰਪੈਚੂਅਲ ਕਰਨਾ ਚਾਹੀਦਾ ਹੈ। ਸੋ ਅਸੀਂ ਇਸ ਐਕਟ ਨੂੰ ਪ੍ਰਪੈਚੂਅਲ ਕਰਨ ਵਾਸਤੇ ਇਹ ਬਿਲ ਲਿਆਂਦਾ ਹੈ ਅਤੇ ਮੈਨੂੰ ਆਸ ਹੈ ਕਿ ਸਦਨ ਇਸ ਨੂੰ ਪਾਸ ਕਰ ਦੇਵੇਗਾ।

**Mr. Deputy Speaker :** Motion moved —

That the Punjab Requisitioning and Acquisition of Immovable Property (Amendment) Bill, 1973 be taken into consideration at once.

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ, ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਹ ਬਿਲ ਪਾਸ ਹੋਣਾ ਚਾਹੀਦਾ ਹੈ ਪਰ ਇਸ ਦੇ ਮੁਤਲੱਕ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਜਿਸ ਵੇਲੇ ਸਰਕਾਰ ਨੇ ਅੱਜ ਤੋਂ ਪੰਜ ਸਾਲ, ਦਸ ਸਾਲ ਜਾਂ 15–20 ਸਾਲ ਪਹਿਲਾਂ ਬਿਲਡਿੰਗਾਂ ਲਈਆਂ ਸੀ ਤਾਂ ਉਸ ਵੇਲੇ ਦੀ ਅਸੈਸਮੈਂਟ ਦੇ ਮੁਤਾਬਕ ਮਾਲਕ ਨੂੰ 50.00 ਰੁਪਏ ਜਾਂ 100.00 ਰੁਪਏ ਮਿਲਦਾ ਹੈ ਜਿਹੜਾ ਕਿ ਇਸ ਵੇਲੇ ਦੇ ਹਾਲਾਤ ਮੁਤਾਬਕ, ਅਸੈਸਮੈਂਟ ਦੇ ਮੁਤਾਬਕ ਠੀਕ ਨਹੀਂ। ਕਈ ਲੋਕ ਇਸ ਗਲ ਦੀ ਬਹੁਤ ਸ਼ਿਕਾਇਤ ਕਰਦੇ ਹਨ ਅਤੇ ਫਿਰ ਇਸ ਦੀ ਨਫਰਤ ਫੈਲਾਉਂਦੇ ਹਨ। ਜਦੋਂ ਗੌਰਮਿੰਟ ਨੇ ਅਜ ਤੋਂ 10–20 ਸਾਲ ਪਹਿਲਾਂ ਬਿਲਡਿੰਗ ਲਈ ਸੀ ਤਾਂ ਉਸ ਵੇਲੇ ਦੀ ਅਤੇ ਅੱਜ ਦੀ ਪੋਜ਼ੀਸ਼ਨ ਦਾ ਬੜਾ ਫ਼ਰਕ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਾਰੀਆਂ ਕੋਠੀਆਂ ਦੀ, ਮਕਾਨਾਂ ਦੀ ਜਿਹੜੀ ਕਿ ਗੌਰਮਿੰਟ ਨੇ ਲਈਆਂ ਹਨ ਉਸ ਦੀ ਰੀਅਸੈਸਮੈਂਟ ਹੋਣੀ ਚਾਹੀਦੀ ਹੈ। ਅਗਰ ਅੱਜ ਦੇ ਹਾਲਾਤ ਦੇ ਮੁਤਾਬਕ ਦੂਸਰੇ

ਲੋਕਾਂ ਦਾ ਕਰਾਇਆ ਕੋਠੀਆਂ ਦਾ ਵਧਿਆ ਹੈ ਤਾਂ ਉਨ੍ਹਾਂ ਲੋਕਾਂ ਦਾ ਵੀ ਜਿਨ੍ਹਾਂ ਤੋਂ ਗੌਰਮਿੰਟ ਨੇ ਲਈਆਂ ਹਨ, ਉਨ੍ਹਾਂ ਦਾ ਕਰਾਇਆ ਵੀ ਵਧਣਾ ਚਾਹੀਦਾ ਹੈ। ਬਹੁਤ ਸਾਰੀਆਂ ਕੋਠੀਆਂ ਦੀਆਂ ਮਾਲਕ ਮੇਰਾ ਖਿਆਲ ਹੈ ਕਿ ਵਿਡੋ ਵੀ ਹੁੰਦੀਆਂ ਹਨ, ਜਿਨ੍ਹਾਂ ਦਾ ਕਿ ਗੁਜ਼ਾਰਾ ਵੀ ਇਸੇ ਤੋਂ ਹੁੰਦਾ ਹੈ। ਗੌਰਮਿੰਟ ਨੇ ਜੋ ਕੋਠੀਆਂ ਜਾਂ ਇਮਾਰਤਾਂ ਆਦਿ ਲਈਆਂ ਹਨ ਉਨ੍ਹਾਂ ਵਿਚ 8–8, 10–10 ਕਮਰੇ ਹੁੰਦੇ ਹਨ ਪਰ ਕਰਾਇਆ ਉਨ੍ਹਾਂ ਦਾ 60 ਰੁਪਏ ਹੁੰਦਾ ਹੈ ਜਿਹੜਾ ਕਿ ਦੂਸਰੀਆਂ ਜਗ੍ਹਾਂ ਤੇ ਨਹੀਂ। ਇਸ ਲਈ ਮੇਰੀ ਇਹ ਪ੍ਰਾਰਥਨਾ ਹੈ ਕਿ ਨਵੇਂ ਸਿਰੇ ਤੋਂ ਅਸੈਸਮੈਂਟ ਕਰਕੇ ਕਰਾਇਆ ਦੇਣਾ ਚਾਹੀਦਾ ਹੈ।

**ਸਰਦਾਰ ਬੇਅੰਤ ਸਿੰਘ (ਪਾਇਲ)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਠੀਕ ਹੈ ਕਿ ਗੌਰਮਿੰਟ ਨੂੰ ਅਕਮੋਡੇਸ਼ਨ ਦੀ ਲੋੜ ਪੈਂਦੀ ਹੈ ਅਤੇ ਇਹ ਬਿਲ ਪਾਸ ਜ਼ਰੂਰ ਹੋਣਾ ਚਾਹੀਦਾ ਹੈ। ਕਪੂਰ ਸਾਹਿਬ ਨੇ ਕਿਹਾ ਹੈ ਕਿ ਕਰਾਇਆ ਘੱਟ ਹੈ, ਮੇਰੇ ਨੋਟਿਸ ਵਿਚ ਇਹ ਆਇਆ ਹੈ ਕਿ ਕਈ ਆਦਮੀ ਸਰਕਾਰ ਨਾਲ ਪਹਿਲਾਂ ਹੀ ਮਿਲ ਕੇ ਆਪਣੀਆਂ ਇਮਾਰਤਾਂ ਬਣਵਾ ਲੈਂਦੇ ਹਨ ਅਤੇ ਸਰਕਾਰ ਨੂੰ ਕਹਿੰਦੇ ਹਨ ਕਿ ਇਤਨਾ ਕਰਾਇਆ ਮੁੱਕਰਰ ਕਰ ਦਿਉ। (ਵਿਘਨ) ਮੈਂ ਤਾਂ ਡਿਪਟੀ ਸਪੀਕਰ ਸਾਹਿਬ, ਸਿਰਫ਼ ਇਤਨੀ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੁਧਿਆਣਾ ਜ਼ਿਲ੍ਹੇ ਵਿਚ ਮਿਨੀ ਸੈਕਟਰੀਏਟ ਬਣ ਰਿਹਾ ਹੈ ਹੋਰ ਬਾਕੀ ਜ਼ਿਲ੍ਹਿਆਂ ਵਿਚ ਤੁਸੀਂ ਦੇਖਿਆ ਹੋਣਾ ਹੈ ਕਿ ਉਥੇ ਸਾਰੇ ਦਫਤਰ ਇਤਨੇ ਸਕੈਟਰਡ ਹੁੰਦੇ ਹਨ ਕਿ ਬੜੀ ਦਿਕਤ ਪੇਸ਼ ਆਉਂਦੀ ਹੈ। ਡਿਸਟ੍ਰਿਕਟ ਐਜੂਕੇਸ਼ਨ ਅਫਸਰ ਦਾ ਦਫਤਰ ਕਿਧਰੇ ਹੁੰਦਾ ਹੈ, ਪੁਲਿਸ ਦਾ ਕਿਧਰੇ ਹੁੰਦਾ ਹੈ, ਵੇਲਫੇਅਰ ਦਾ ਦਫਤਰ ਕਿਧਰੇ ਹੁੰਦਾ ਹੈ ਅਤੇ ਇਸੇ ਤਰ੍ਹਾਂ ਸਾਰੇ ਦਫਤਰ ਕੋਈ ਕਿਸ ਪਾਸੇ ਹੁੰਦਾ ਹੈ ਅਤੇ ਕੋਈ ਕਿਸ ਪਾਸੇ ਹੁੰਦਾ ਹੈ। ਜਦੋਂ ਤਕ ਅਸੀਂ ਸਾਰੇ ਦਫਤਰਾਂ ਨੂੰ ਨੇੜੇ ਨੇੜੇ ਜਾਂ ਇਕਠਾ ਨਹੀਂ ਕਰ ਲਵਾਂਗੇ ਉਦੋਂ ਤਕ ਇਹ ਗੱਲ ਨਹੀਂ ਬਣਨੀ। ਬੇਸ਼ਕ ਮਕਾਨ ਜਾਂ ਕੋਠੀਆਂ ਕਿਧਰੇ ਭੀ ਲਵੋਂ ਪਰ ਇਹ ਗਲ ਧਿਆਨ ਵਿਚ ਹੋਣੀ ਚਾਹੀਦੀ ਹੈ ਕਿ ਸਾਰੇ ਦਫਤਰ ਇਕਠੇ ਹੋਣੇ ਚਾਹੀਦੇ ਹਨ। ਵੈਸੇ ਮੈਂ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਪਰ ਮੇਰੀ ਅਰਜ਼ ਹੈ ਕਿ ਜਿਥੇ ਅਕਮੋਡੇਸ਼ਨ ਦੀ ਲੋੜ ਨੂੰ ਮਹਿਸੂਸ ਕੀਤਾ ਜਾਂਦਾ ਹੈ ਉਥੇ ਇਸ ਗਲ ਨੂੰ ਵੀ ਮਹਿਸੂਸ ਕਰਨਾ ਚਾਹੀਦਾ ਹੈ। ਚੰਡੀਗੜ੍ਹ ਦਾ ਮਸਲਾ ਹੋਰ ਤਰ੍ਹਾਂ ਦਾ ਹੈ। ਚੰਡੀਗੜ੍ਹ ਦਾ ਹਾਲੀਂ ਕੋਈ ਫੈਸਲਾ ਨਹੀਂ ਹੋਇਆ ਅਤੇ ਇਹ ਸੈਂਟਰਲ ਗੌਰਮਿੰਟ ਦੇ ਹੇਠਾਂ ਹੈ ਲੇਕਿਨ ਇਥੇ ਵੀ ਜਦੋਂ ਸਾਨੂੰ ਜਾਣਾ ਪੈਂਦਾ ਹੈ ਤਾਂ ਸੈਕਟਰੀਏਟ ਤੋਂ ਉਠ ਕੇ ਕਦੀ ਕਿਸੀ ਦਫਤਰ 17 ਸੈਕਟਰ ਜਾਣਾ ਪੈਂਦਾ ਹੈ ਅਤੇ ਕਦੀ ਕਿਸੀ ਦਫਤਰ 19 ਸੈਕਟਰ ਜਾਣਾ ਪੈਂਦਾ ਹੈ। ਇਹ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸ਼ੋਭਦੀ ਨਹੀਂ।

ਡਿਪਟੀ ਸਪੀਕਰ ਸਾਹਿਬ, ਮੈਂ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਉਣ ਵਾਲੇ ਸਾਲਾਂ ਦੇ ਵਿਚ ਚੰਗੀ ਤਰ੍ਹਾਂ ਇਕ ਪ੍ਰੋਗਰਾਮ ਬਣਾ ਲੈਣ ਅਤੇ ਹਰ ਜ਼ਿਲ੍ਹੇ ਵਿਚ ਦਫਤਰ ਇਕ ਜਗ੍ਹਾ ਇਕਠੇ ਕਰ ਦਿਤੇ ਜਾਣ ਤਾਂ ਕਿ ਲੋਕਾਂ ਨੂੰ ਤਕਲੀਫ਼ ਨਾ ਹੋਵੇ ਅਤੇ ਜਿਹੜਾ ਬੰਦਾ ਕੋਈ ਕੰਮ ਕਰਾਉਣ ਜਾਵੇ ਡੀ. ਸੀ. ਸਾਹਿਬ ਕੋਲ ਤਾਂ ਉਹ ਬਾਕੀ ਮੈਜਿਸਟ੍ਰੇਟਾਂ ਦਾ ਕੰਮ ਵੀ ਉਥੇ ਕਰਕੇ ਆ ਜਾਵੇ। ਇਸ ਤੋਂ ਇਲਾਵਾ ਹਰ ਜ਼ਿਲ੍ਹੇ ਵਿਚ ਮਿਨੀ ਸੈਕਰੀਟੇਰੀਏਟ ਬਣਾਉਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਹ ਕਹਿਦਾ ਹਾਂ ਕਿ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ ਅਤੇ ਸਰਕਾਰ ਨੂੰ ਆਉਣ ਵਾਲੇ ਸਮੇਂ ਵਿਚ ਇਹ ਸਕੀਮ ਹਮੇਸ਼ਾ ਨਜ਼ਰ ਵਿਚ ਰਖਣੀ ਚਾਹੀਦੀ ਹੈ ਜ਼ਿਲ੍ਹਿਆਂ ਵਿਚ ਦਫਤਰ ਇਕਠੇ ਰਖਣ ਦੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹ ਸ਼ੰਕਰ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੀ ਭਾਵਨਾ ਅਛੀ ਹੈ ਕਿਉਂਕਿ ਡਿਵੈਲਪਮੈਂਟ ਦੇ ਕੰਮ ਹੋਰ ਕਾਫ਼ੀ ਵੱਧ ਰਹੇ ਹਨ ਇਸ ਲਿਹਾਜ਼ ਨਾਲ ਵੀ ਹੋਰ ਨਵੇਂ ਅਫ਼ਸਰ ਲਾਉਣੇ ਪੈਂਦੇ ਹਨ, ਉਨ੍ਹਾਂ ਵਾਸਤੇ ਵੀ ਮਕਾਨ ਚਾਹੀਦੇ ਹਨ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਦੇ ਰਾਹੀਂ ਤੁਸੀਂ ਖੁਦ ਤਾਂ ਲੋਕਾਂ ਦੇ ਮਕਾਨ ਲੈ ਲਵੋਂਗੇ। ਪਰ ਸਮਸਿਆ ਦਾ ਇਹ ਹਲ ਨਹੀਂ। ਪਹਿਲੀ ਗਲ ਤਾਂ ਇਹ ਹੈ ਕਿ ਨਵੀਆਂ ਸੱਬ ਡਿਵੀਜ਼ਨਜ਼ ਬਣੀਆਂ ਹਨ, ਪਰ ਉਥੇ ਮਕਾਨ ਘਟ ਹਨ ਉਥੇ ਨਵੇਂ ਮਕਾਨ ਬਣਾਉਣੇ ਚਾਹੀਦੇ ਹਨ। ਕਈ ਕਈ ਸਬ ਜਜ ਜਾਂ ਦੂਜੇ ਅਫਸਰ ਜਾਂਦੇ ਹਨ ਪਰ ਉਨ੍ਹਾਂ ਲਈ ਰਹਿਣ ਲਈ ਵਾਜ਼ਬ ਮਕਾਨ ਨਹੀਂ ਹਨ। ਗੜ੍ਹ ਸ਼ੰਕਰ ਵਿਚ ਵੇਖ ਲਵੋ, ਫਲੌਰ ਵਿਚ ਵੇਖ ਲਵੋ, ਇਧਰ ਵੀ ਧਿਆਨ ਦੇਣ ਦੀ ਲੋੜ ਹੈ। ਠੀਕ ਹੈ ਕੰਮ ਵਧ ਰਿਹਾ ਹੈ ਅਫਸਰ ਵੱਧ ਰਹੇ ਹਨ। ਇਕ ਗਲ ਮੈਂ ਇਸ ਬਾਰੇ ਇਹ ਕਹਿਣੀ ਚਾਹੁੰਦਾ ਹਾਂ ਕਿ ਐਸਟੀਮੇਟ ਕਮੇਟੀ ਦੀ ਰਿਪੋਰਟ ਕੱਢ ਕੇ ਵੇਖ ਲਵੋਂ ਉਸ ਵਿਚ ਦਸਿਆ ਹੈ ਕਿ ਕਈ ਦਫਤਰ ਐਸੇ ਹਨ ਜਿਵੇਂ ਕਿ ਐਜੂਕੇਸ਼ਨ ਹੈ ਉਸ ਵਿਚ ਅਫਸਰਾਂ ਦੀ ਧਾੜ ਦੀ ਧਾੜ ਬੈਠੀ ਹੈ ਜਿਹੜੀ ਕਿ ਵਾਧੂ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਇਸ ਬਿਲ ਦੇ ਸਕੋਪ ਵਿਚ ਨਹੀਂ ਆਉਂਦਾ, ਤੁਸੀਂ ਬਿਲ ਤਕ ਹੀ ਆਪਣੇ ਆਪ ਨੂੰ ਕਨਫਾਈਨ ਰਖੋ) (ਵਿਘਨ) (It does not fall within the scope of this Bill. Please confine your remarks to this Bill) (Interruption)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਡਿਪਟੀ ਸਪੀਕਰ ਸਾਹਿਬ, ਬਿਲ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੁਆਲ ਇਹ ਆਉਂਦਾ ਹੈ ਕਿ ਮਕਾਨ ਕਿਸ ਦੇ ਲਈ ਅਤੇ ਕਿਥੋਂ ਆਉਣੇ ਚਾਹੀਦੇ ਹਨ। ਇਸ ਬਾਰੇ ਇਹ ਹੈ ਕਿ ਬਹੁਤ ਸਾਰੇ ਅਫਸਰ ਹਨ ਜਿਨ੍ਹਾਂ ਦੀਆਂ ਬੜੀ ਭਾਰੀਆਂ ਕੋਠੀਆਂ ਹਨ। ਲੁਧਿਆਣਾ ਵਿਚ ਬਿਜਲੀ ਦਾ ਇਕ ਐਕਸ-ਈ-ਐਨ ਹੈ ਸੁਰਿੰਦਰ ਸਿੰਘ ਉਸ ਨੇ ਆਪਣੀ ਕੋਠੀ ਹਜ਼ਾਰ ਰੁਪਏ ਮਹੀਨੇ ਤੇ ਦਿਤੀ ਹੋਈ ਹੈ ਦੂਜੇ ਪਾਸੇ ਕਿਸੇ ਗਰੀਬ ਦਾ ਮਕਾਨ ਦਬਿਆ ਹੋਇਆ ਹੈ ਅਤੇ ਉਸ ਨੂੰ 10 ਫੀ ਸਦੀ ਮਿਲਦਾ ਹੈ। ਮੈਂ ਕਹਿੰਦਾ ਹਾਂ ਕਿ ਉਸ ਦੀ ਕੋਠੀ ਕਿਉਂ ਨਾ ਲੈ ਲਵੋ ਅਤੇ ਉਸ ਨੂੰ 10 ਫ਼ੀ ਸਦੀ ਦੇ ਦੇਵੋ। ਇਸੇ ਤਰ੍ਹਾਂ ਜਲੰਧਰ ਵਿਚ ਸਰਦਾਰ ਨਰੰਜਨ ਸਿੰਘ ਦੀ ਆਲੀਸ਼ਾਨ ਕੋਠੀ ਹੈ 4 ਸੋ ਪੰਜ ਸੋ ਰੁਪਏ ਤੇ ਦਿਤੀ ਹੋਈ ਹੈ ਅਤੇ ਉਸ ਨੇ ਕਿਸੇ ਹੋਰ ਦਾ ਮਕਾਨ ਦਬਿਆ ਹੋਇਆ ਹੈ। ਇਸੇ ਤਰ੍ਹਾਂ ਜਲੰਧਰ ਵਿਚ ਸਰਦਾਰ ਭਗਤ ਸਿੰਘ ਨੇ ਇਕ ਮਕਾਨ ਖਰੀਦ ਲਿਆ 20 ਸਾਲ ਹੋ ਗਏ ਇਸ ਮਕਾਨ ਨੂੰ ਕੋਈ ਛਡਣ ਵਿਚ ਨਹੀਂ ਆਉਂਦਾ ਉਸ ਦੀ ਕੋਠੀ ਡੀ. ਸੀ. ਦੀ ਕਚਿਹਰੀ ਦੇ ਕੋਲ ਹੈ। ਇਸ ਤਰ੍ਹਾਂ ਦੀਆਂ ਬੇਸ਼ੁਮਾਰ ਮਿਸਾਲਾਂ ਹਨ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਦੇ ਆਪਣੇ ਮਕਾਨ ਹਨ ਉਹ ਉਨ੍ਹਾਂ ਵਿਚ ਰਹਿਣ ਅਗਰ ਉਹ ਉਥੇ ਨਹੀਂ ਰਹਿੰਦਾ ਤਾਂ ਕੋਈ ਔਰ ਅਫ਼ਸਰ ਉਸ ਵਿਚ ਵਾੜ ਦਿਤਾ ਜਾਏ ਅਤੇ ਵਾਜਬ ਕਰਾਇਆ ਦਿਤਾ ਜਾਏ। ਜਿਸ ਵੇਲੇ ਮਕਾਨ ਲੈਣਾ ਹੋਵੇ ਉਹ ਜਿਹੜੇ ਵਡੇ ਵਡੇ ਲੋਕਾਂ ਦੇ ਮਕਾਨ ਹਨ ਓਨ੍ਹਾਂ ਦਾ ਤਾਂ ਵਡੇ ਆਦਮੀਆਂ ਨਾਲ ਲਿੰਕ ਹੁੰਦਾ ਹੈ, ਅਫ਼ਸਰਾਂ ਨਾਲ ਵਜ਼ੀਰਾਂ ਨਾਲ ਐਮ. ਐਲ. ਏਜ਼. ਨਾਲ ਉਹ ਤਾਂ ਆਪਣੇ ਮਕਾਨ ਦੀ ਰਿਕੁਜ਼ੀਸ਼ਨ ਨਹੀਂ ਹੋਣ ਦਿੰਦੇ, ਹੁੰਦੇ ਤਾਂ ਗਰੀਬ ਆਦਮੀਆਂ ਦੇ ਹਨ। ਮੈਂ ਗੜ੍ਹ ਸ਼ੰਕਰ ਦੀ ਗਲ ਕਰਦਾ ਹਾਂ ਕਿ 5 ਵਰ੍ਹੇ ਹੋ ਗਏ ਹਨ ਮਕਾਨ ਦਾ ਕਰਾਇਆ ਤਕ ਨਹੀਂ ਦਿਤਾਂ। ਹੁਣ ਚੰਗੇ ਡੀ. ਸੀ. ਸਾਹਿਬ ਆਏ ਹਨ ਅਤੇ ਉਨ੍ਹਾਂ ਨੇ ਕਰਾਇਆ ਦੇਣ ਲਈ ਕਦਮ ਚੁਕੇ ਹਨ। ਇਸੇ ਤਰ੍ਹਾਂ ਸ਼ਹਿਰਾਂ ਵਿਚ ਜੋ ਬਸਤੀਆਂ ਹਨ ਓਨ੍ਹਾਂ ਵਿਚ ਜਿਹੜੇ ਲੋਕ ਬੈਠੇ ਹਨ ਉਨ੍ਹਾਂ ਦੀਆਂ ਤਕਲੀਫ਼ਾਂ ਦੂਰ ਕਰਨੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ ਕਿ ਇਸ ਵਕਤ ਮਸਲੇ ਦੋ ਹੈ ਗੇ। ਇਕ ਸਰਕਾਰ ਨੂੰ ਵੱਧ ਤੋਂ ਵੱਧ ਮਕਾਨ ਬਣਾਉਣੇ ਚਾਹੀਦੇ ਹਨ ਦੂਜੇ ਅਫ਼ਸਰਾਂ ਦੇ ਜਿਹੜੇ ਮਕਾਨ ਹਨ ਉਨ੍ਹਾਂ ਵਿਚ ਅਫਸਰਾਂ ਨੂੰ ਭੇਜਣਾ ਚਾਹੀਦਾ ਹੈ। ਇਹ ਜਿਹੜੀਆਂ ਕੋਠੀਆਂ ਹਨ ਤਨਖਾਹਾਂ ਵਿਚੋਂ ਤਾਂ ਬਣਦੀਆਂ ਨਹੀਂ, ਇਹ ਇਧਰ ਉਧਰ ਦੀਆਂ ਕਮਾਈਆਂ ਨਾਲ ਹੀ ਬਣੀਆਂ ਹਨ। ਤੁਸੀਂ ਇੰਨਵੇਸੀਟੀਗੇਸ਼ਨ ਕਰਾਕੇ ਵੇਖ ਲਵੋ ਲੁਧਿਆਣਾ ਵਿਚ। ਮੈਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ ਪਰ ਇਸ ਨੂੰ ਲਾਗੂ ਕਿਸੇ ਢੰਗ ਨਾਲ ਕਰੋ ਪੁਰਾਣਾ ਜਿਹੜਾ ਦੁਰਵਰਤੋਂ ਵਾਲਾ ਢੰਗ ਹੈ ਉਸ ਨੂੰ ਛਡ ਦਿਓ।

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਲਈ ਖੜਾ ਹੋਇਆ ਹਾਂ। ਇਹ ਬਿਲ ਬੜਾ ਚੰਗਾ ਹੈ। ਇਸ ਨੂੰ ਲਾਗੂ ਕਰਨ ਵਾਸਤੇ ਤਕੜੇ ਹਥਾਂ ਦੀ ਲੋੜ ਹੈ। ਲੁਧਿਆਣਾ ਵਿਚ ਇਕ ਟੀਚਰੈਸ ਹੈ ਬੀਬੀ ਅਮਰਜੀਤ ਕੌਰ। ਉਸ ਦਾ ਭਰਾਵਾਂ ਨਾਲ ਝਗੜਾ ਚਲਦਾ ਸੀ। ਪੰਜਾਬ ਸਰਕਾਰ ਨੇ ਮਕਾਨ ਐਕੁਆਇਰ ਕਰਕੇ ਉਸ ਨੂੰ ਦੇ ਦਿਤਾ। ਲੇਕਿਨ ਕਲ ਦੀ ਗਲ ਹੈ ਕਿ ਉਸ ਨੂੰ ਕੁਟ ਕੇ ਹਸਪਤਾਲ ਵਿਚ ਸੁਟ ਦਿਤਾ। ਮੈਂ ਕਹਿੰਦਾ ਹਾਂ ਕਿ ਜੇ ਕੋਈ ਜਾਇਦਾਦ ਐਕੁਆਇਰ ਕਰ ਕੇ ਪੰਜਾਬ ਸਰਕਾਰ ਦਿੰਦੀ ਹੈ ਤਾਂ ਉਸ ਨੂੰ ਪ੍ਰੋਟਕਸ਼ਨ ਦੇਣੀ ਚਾਹੀਦੀ ਹੈ। ਸਾਨੂੰ ਇਸ ਗਲ ਦੀ ਖੁਸ਼ੀ ਹੈ ਕਿ ਪੰਜਾਬ ਦੇ ਹਰੀਜਨਾਂ ਨੂੰ ਇਹ ਸਰਕਾਰ ਮਕਾਨ ਬਣਾ ਕੇ ਦੇਣਾ ਚਾਹੁੰਦੀ ਹੈ। ਉਨ੍ਹਾਂ ਨੂੰ ਸੌ ਸੌ ਗਜ਼ ਦੇ ਪਲਾਟ ਦੇਣਾ ਚਾਹੁੰਦੀ ਹੈ। ਇਸ ਦੇ ਨਾਲ ਜਿਹੜੀ ਜ਼ਮੀਨ ਪਿੰਡਾਂ ਵਿਚ ਲੈਣੀ ਹੈ ਉਸ ਦੇ ਵਾਸਤੇ ਪਹਿਲਾਂ ਉਹ ਜ਼ਮੀਨ ਜਿਹੜੀ ਮੁਸਲਮਾਨਾਂ ਦੀ ਹੈ ਨਜ਼ੂਲ ਪਈ ਹੋਵੇ ਲਈ ਜਾਵੇ, ਜੇ ਉਹ ਨਾ ਲਭੇ ਤਾਂ ਦੂਜੀ ਐਕੁਆਇਰ ਕਰਨੀ ਚਾਹੀਦੀ ਹੈ। ਸਾਨੂੰ ਗਿਲਾ ਨਹੀਂ ਕਿ ਐਕੁਆਇਰ ਨਾ ਕੀਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਜਿਹੜੀ ਪਿੰਡਾਂ ਵਿਚ ਹੁਣ ਹਾਹਾਕਾਰ ਮਚੀ ਹੋਈ ਹੈ ਜਿਹੜੇ ਅਫਸਰ ਸਾਹਿਬਾਨ ਜਾਂਦੇ ਹਨ ਪਿੰਡਾਂ ਵਿਚ ਉਹ ਕਿਸੇ ਜ਼ਮੀਨ ਵੱਲ ਉਂਗਲੀ ਕਰਦੇ ਹਨ ਕਿ ਇਹ ਜ਼ਮੀਨ ਸਰਕਾਰ ਲੈਣਾ ਚਾਹੁੰਦੀ ਹੈ ਤਾਂ ਉਥੇ ਹਜ਼ਾਰਾਂ ਰੁਪਏ ਰਿਸ਼ਵਤ ਚਲ ਰਹੀ ਹੈ। ਮੈਨੂੰ ਪਤਾ ਲਗਾ ਹੈ ਕਿ ਇਕ ਬੀ. ਡੀ. ਓ. ਨੂੰ ਇਸ ਤਰ੍ਹਾਂ ਦੇ ਇਕ ਕੇਸ ਵਿਚ ਫੜਿਆ ਗਿਆ ਹੈ। ਇਸ ਬਿਲ ਵਿਚ ਪੰਜ ਸਾਲ ਦੀ ਮਿਆਦ ਸੀ ਉਸ ਵਲ ਸਰਕਾਰ ਨੇ ਧਿਆਨ ਦੇ ਕੇ ਚੰਗਾ ਕੰਮ ਕੀਤਾ ਹੈ। ਮੈਂ ਸਿਰਫ ਇਤਨਾ ਹੀ ਕਹਿਣਾ ਸੀ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਜਿਹੜਾ ਸਰਦਾਰ ਉਮਰਾਓ ਸਿੰਘ ਜੀ ਨੇ ਮੂਵ ਕੀਤਾ ਹੈ ਇਹ ਬੜਾ ਚੰਗਾ ਹੈ। ਮੈਂ ਡਿਪਟੀ ਸਪੀਕਰ ਸਾਹਿਬ ਆਪ ਜੀ ਦੀ ਮਾਰਫ਼ਤ ਸਰਕਾਰ ਦਾ ਧਿਆਨ ਦੋ ਤਿੰਨ ਗੱਲਾਂ ਵਲ ਦਿਵਾਵਾਂਗਾ। ਉਨ੍ਹਾਂ ਨੇ ਬੋਲਦਿਆਂ ਹੋਇਆਂ ਕਿਹਾ ਸੀ ਕਿ ਦਫ਼ਤਰਾਂ ਵਾਸਤੇ ਜਗਾ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਡੀ. ਸੀ. ਆਫ਼ਿਸ ਅਤੇ ਦੂਜੇ ਆਫ਼ਿਸ ਇਕ ਜਗ੍ਹਾ ਹੋਣੇ ਚਾਹੀਦੇ ਹਨ ਅਤੇ ਹਰ ਡਿਸਟ੍ਰਿਕਟ ਵਿਚ ਮਿਨੀ ਸੈਕ੍ਰੇਟਰੀਏਟ ਹੋਣਾ ਚਾਹੀਦਾ ਹੈ। ਮੈਂ ਆਪਣੇ ਜ਼ਿਲ੍ਹੇ ਦੀ ਇਕ ਗਲ ਕਰਦਾ ਹਾਂ। ਉਥੇ ਇਕ ਕਿਲਾ ਹੈ ਜਿਹੜਾ ਬੜੇ ਚਿਰਾਂ ਤੋਂ ਬਣਾਇਆ ਹੋਇਆ ਹੈ ਜੇਕਰ ਉਸ ਦੀ ਹਾਲਤ ਅੰਦਰੋਂ ਜਾ ਕੇ ਵੇਖੋ ਤਾਂ ਅਧੀਆਂ ਬਿਲਡਿੰਗਾਂ ਉਸ ਵਿਚ ਢਈਆਂ ਪਈਆਂ ਹਨ ਉਨ੍ਹਾਂ ਦੀਆਂ ਛਤਾਂ ਨਹੀਂ ਕੋਈ ਵੀ ਹਾਦਸਾ ਹੋ ਸਕਦਾ ਹੈ ਉਥੇ ਕਈ ਦਫ਼ਤਰ ਹਨ ਐਜੂਕੇਸ਼ਨ ਦਾ ਹੈ ਲੈਂਗੂਏਜ ਦਾ ਦਫ਼ਤਰ ਹੈ। ਉਨ੍ਹਾਂ ਦੀ ਹਾਲਤ ਬਹੁਤ ਬੁਰੀ ਹੈ (ਵਿਘਨ)। ਇਹ ਚੰਗਾ ਕੀਤਾ ਹੈ ਕਿ ਸ਼ਹਿਰਾਂ ਵਿਚ ਰਿਆਸਤੀ ਬਿਲਡਿੰਗਾਂ ਯੂਟਾਲਾਈਜ਼ ਕੀਤੀਆਂ ਹਨ ਪਰ ਉਨ੍ਹਾਂ ਦੀ ਹਾਲਤ ਇਹ ਹੈ ਕਿ ਵ੍ਹਾਈਟ ਵਾਸ਼ਿੰਗ ਤਕ ਨਹੀਂ ਹੁੰਦੀ। ਮੈਂ ਕਹਿੰਦਾ ਹਾਂ ਕਿ ਉਹ ਜਿਹੜੇ ਦਫ਼ਤਰ ਹਨ ਉਨ੍ਹਾਂ ਨੂੰ ਕਿਸੇ ਚੰਗੀ ਜਗ੍ਹਾ ਤੇ ਭੇਜਿਆ ਜਾਵੇ ਨਹੀਂ ਤਾ ਕੰਮ-ਅਜ਼-ਕੰਮ ਉਨ੍ਹਾਂ ਬਿਲਡਿੰਗਾਂ ਦੀ ਰਿਪੇਅਰ ਜ਼ਰੂਰ ਕਰਾਈ ਜਾਵੇ।

ਇਕ ਗੱਲ ਮੇਰੇ ਤੋਂ ਪਹਿਲਾ ਬੋਲਣ ਵਾਲੇ ਮੈਂਬਰ ਸਾਹਿਬ ਨੇ ਕਹੀ ਕਿ ਪਿੰਡਾਂ ਵਿਚ ਪਲਾਟ ਦਿਤੇ ਜਾ ਰਹੇ ਹਨ। ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਜਿਹੜੇ ਹਾਊਸ-ਲੈਸ ਲੋਕ ਰਹਿੰਦੇ ਹਨ ਜਿਨ੍ਹਾਂ ਨੇ ਕਾਲੋਨੀਆਂ ਵਿਚ ਝੁਗੀਆਂ ਪਾਈਆਂ ਹੋਈਆਂ ਹਨ ਅਨ-ਆਥੋਰਾਈਜ਼ਡ ਪੋਜ਼ੈਸ਼ਨ ਕੀਤਾ ਹੋਇਆ ਹੈ ਉਨ੍ਹਾਂ ਨੂੰ ਵੀ ਸ਼ਹਿਰਾਂ ਦੇ ਨੇੜੇ 50-50 ਜਾਂ ਸੌ ਸੌ ਗਜ਼ ਦੇ ਪਲਾਟ ਦੇਣੇ ਚਾਹੀਦੇ ਹਨ।

ਜਿਥੋਂ ਤਕ ਕਰਾਇਆ ਦੀ ਗਲ ਹੈ ਇਹ ਬੋਥ ਵੇਜ਼ ਚਲਦੀ ਹੈ। ਕਿਤੇ ਸਰਕਾਰ ਕਰਾਇਆ ਘਟ ਦਿੰਦੀ ਹੈ ਕਈ ਲੋਕ ਵਧ ਲੈਂਦੇ ਹਨ। ਮੈਂ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਕੋਈ ਅਫ਼ਸਰ ਜਿਸ ਨੇ ਸਰਕਾਰ ਤੋਂ ਲੋਨ ਲੈ ਕੇ ਮਕਾਨ ਬਣਾਇਆ ਹੋਵੇ, ਦੂਜਾ ਨਹੀਂ ਲੈ ਸਕਦਾ ਜਾਂ ਲੈਣ ਦੀ ਕਪੈਸਿਟੀ ਨਹੀਂ ਹੈ, ਉਸ ਅਫ਼ਸਰ ਨੂੰ ਆਪਣੇ ਮਕਾਨ ਵਿਚ ਭੇਜਣਾ ਚਾਹੀਦਾ ਹੈ। ਦੂਜੇ ਸਰਕਾਰ ਨੇ ਇਹ ਵੀ ਫ਼ੈਸਲਾ ਕੀਤਾ

[ਸ੍ਰੀ ਪ੍ਰੇਮ ਗੁਪਤਾ]
ਹੋਇਆ ਹੈ ਕਿ ਜਿਨੀਆਂ ਵੀ ਕਾਲੋਨੀਆਂ ਬਣੀਆਂ ਹੋਈਆਂ ਹਨ ਮੁਲਾਜ਼ਮਾਂ ਵਾਸਤੇ ਉਨ੍ਹਾਂ ਨੂੰ ਹਾਇਰ ਪ੍ਰਚੇਜ਼ ਤੇ ਉਹ ਮਕਾਨ ਦੇਣੇ ਹਨ। ਅਜੇ ਤਕ ਉਹ ਫ਼ੈਸਲਾ ਲਾਗੂ ਨਹੀਂ ਹੋਇਆ, ਉਸ ਨੂੰ ਲਾਗੂ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਥੇ ਮੁਲਾਜ਼ਮਾਂ ਦੀ ਤਾਦਾਦ ਜ਼ਿਆਦਾ ਹੋਵੇ ਉਥੇ ਨਵੀਆਂ ਕਾਲੋਨੀਆਂ ਬਣਾਉਣੀਆਂ ਚਾਹੀਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਉਹ ਹਾਇਰ ਪਰਚੇਜ਼ ਬੇਸਿਜ਼ ਤੇ ਦੇਣੀਆਂ ਚਾਹੀਦੀਆਂ ਹਨ। ਮੈਂ ਉਮੀਦ ਕਰਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਇਸ ਗਲ ਵਲ ਧਿਆਨ ਦੇਣਗੇ ਕਿ ਜਿਹੜੇ ਪਟਿਆਲੇ ਵਿਚ ਕਿਲੇ ਵਿਚ ਦਫ਼ਤਰ ਹਨ, ਉਨ੍ਹਾਂ ਵਾਸਤੇ ਕੋਈ ਆਲਟਰਨੇਟ ਅਕਮੋਡੇਸ਼ਨ ਦਾ ਪ੍ਰਬੰਧ ਕਰਨਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ।

**ਚੌਧਰੀ ਦਰਸ਼ਨ ਸਿੰਘ (ਨੂਰਮਹਿਲ)** : ਡਿਪਟੀ ਸਪੀਕਰ ਸਾਹਿਬ, ਸਰਕਾਰ ਵਧਾਈ ਦੀ ਪਾਤਰ ਹੈ ਕਿ ਪਰਪੈਚੁਅਲੀ ਇੱਕ ਬਿਲ ਲਿਆ ਕੇ ਐਕਟ ਬਣਾ ਦਿੱਤਾ ਹੈ। ਮੇਰੀ ਬੇਨਤੀ ਇਹ ਹੈ ਕਿ ਕੋਈ ਮਕਾਨ ਰਿਕੁਈਜੀਸ਼ਨ ਕਰਨ ਵੇਲੇ ਉਸ ਦੀ ਮਾਰਕਿਟਵੈਲਯੂ ਦੇ ਹਿਸਾਬ ਨਾਲ ਪੈਸਾ ਦੇਣਾ ਚਾਹੀਦਾ ਹੈ। ਪੀ. ਡਬਲਯੂ.ਡੀ. ਦਾ ਸਟੈਂਡਰਡ ਬੜਾ ਪੁਰਾਣਾ ਹੈ ਉਸ ਨੂੰ ਜਾਂ ਤਾਂ ਰਿਵਾਇਜ਼ ਕਰੋ ਜਾਂ ਫਿਰ ਜਿਹੜੇ ਅਫ਼ਸਰ ਕਿਤੇ ਪੋਸਟ ਹੁੰਦੇ ਹਨ ਜੇ ਉਥੇ ਉਨ੍ਹਾਂ ਦੇ ਮਕਾਨ ਹੋਣ ਤਾਂ ਉਨ੍ਹਾਂ ਦੇ ਮਕਾਨਾਂ ਨੂੰ ਪਹਿਲਾਂ ਅਕਵਾਇਰ ਕੀਤਾ ਜਾਵੇ ਹਰ ਸ਼ਹਿਰ ਵਿਚ ਇਹ ਕੋਸ਼ਿਸ਼ ਹੋਣੀ ਚਾਹੀਦੀਹੈ ਕਿ ਜਿਤਨੇ ਅਫ਼ਸਰਾਂ ਦੇ ਮਕਾਨ ਹਨ ਉਨ੍ਹਾਂ ਦੀ ਪਹਿਲਾਂ ਰਿਕੁਆਜ਼ੀਸ਼ਨ ਹੋਣੀ ਚਾਹੀਦੀ ਹੈ ਭਾਵੇਂ ਉਹ ਅਫ਼ਸਰ ਪਟਿਆਲੇ ਲਗਿਆ ਹੋਵੇ ਤਾਂ ਦੂਜੇ ਅਫ਼ਸਰਾਂ ਵਾਸਤੇ ਉਹ ਲਿਆ ਜਾਵੇ।

ਡਿਪਟੀ ਸਪੀਕਰ ਸਾਹਿਬ, ਸਾਡੀ ਪਲਾਨਿੰਗ ਬੜੀ ਡਿਫੈਕਟਿਵ ਹੈ। ਆਫਿਸਜ਼ ਵਾਸਤੇ ਜ਼ਮੀਨ ਅਕਵਾਇਰ ਕੀਤੀ ਜਾਂਦੀ ਹੈ। ਆਫਿਸਜ਼ ਦੀ ਲੋਕੇਸ਼ਨ ਕੰਪੈਕਟ ਹੋਣੀ ਚਾਹੀਦੀ ਹੈ। ਇਹ ਨਹੀਂ ਕਿ ਇਕ ਦਫਤਰ ਕਿਤੇ ਹੋਵੇ ਅਤੇ ਦੂਸਰਾ ਹੋਰ ਕਿਤੇ। ਸਰਕਾਰ ਨੂੰ ਇਸ ਐਕਟ ਵਿਚ ਪ੍ਰੋਵੀਜ਼ਨ ਲਿਆਉਣਾ ਚਾਹੀਦਾ ਹੈ ਕਿ ਵਿਡੋਜ਼, ਮਾਈਨਰ, ਚਿਲਡਰਨ ਅਤੇ ਫ਼ੌਜੀਆਂ ਦੇ ਮਕਾਨ ਰਿਕੁਅਜ਼ੀਸ਼ਨ ਨਹੀਂ ਕਰਨੇ ਚਾਹੀਦੇ ਇਸ ਤਰ੍ਹਾਂ ਦਾ ਪ੍ਰੋਵੀਜ਼ਨ ਇਸ ਬਿਲ ਵਿਚ ਨਹੀਂ। ਆਦਰਸ਼ ਨਗਰ ਵਿਚ ਇੱਕ ਵਿਡੋ ਹੈ ਅਤੇ ਉਸਦਾ ਮਕਾਨ ਨੰ: 329 ਹੈ। ਉਸਦਾ ਮਕਾਨ ਐਕਵਾਇਰ ਕੀਤਾ ਹੋਇਆ ਹੈ। 10 ਸਾਲਾਂ ਤੋਂ ਉਹ ਅਤੇ ਉਸਦੇ ਬੱਚੇ ਸੜਕਾਂ ਤੇ ਰੁਲਦੇ ਫਿਰਦੇ ਹਨ। ਮੈਂ ਹੋਰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਮਲਸੀਆਂ ਅਤੇ ਸ਼ਾਹਕੋਟ ਜਿਹੜੀ 110 ਏਕੜ ਰੇਲਵੇ ਸਟੇਸ਼ਨ ਤੇ ਜ਼ਮੀਨ ਐਕਵਾਇਰ ਕੀਤੀ ਹੈ, ਇਸ ਨਾਲ 30 ਫ਼ੈਮਲੀਜ਼ ਅਪਰੂਟ ਹੋਈਆਂ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੀ ਇਕਵੀਜ਼ੀਸ਼ਨ ਨਾ ਕਰੋ ਜਿਹੜੀ ਕਿ ਲੇਟਰ ਆਨ ਸਰਕਾਰ ਨੇ ਯੁਟੀਲਾਈਜ਼ ਨਹੀਂ ਕਰਨੀ। ਇਸ ਲਈ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਜਿਹੜੀ 110 ਏਕੜੀ ਜ਼ਮੀਨ ਉਹ ਸਰਕਾਰ ਨੇ ਐਕਵਾਇਰ ਕੀਤੀ ਹੈ ਉਹ ਜ਼ਿਮੀਦਾਰਾਂ ਨੂੰ ਵਾਪਸ ਦੇ ਦੇਣ ਤਾਂ ਕਿ ਉਹ ਆਪਣਾ ਪੇਟ ਭਰ ਸਕਣ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਦਰਸ਼ਨ ਸਿੰਘ ਕੇ. ਪੀ. (ਜ਼ਮਸ਼ੇਰ ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਜੋ ਬਿਲ ਸਰਦਾਰ ਉਮਰਾਓ ਸਿੰਘ ਨੇ ਪੇਸ਼ ਕੀਤਾ ਹੈ ਮੈਂ ਉਸ ਦੀ ਹਿਮਾਇਤ ਕਰਦਾ ਹਾਂ। ਮੈਂ ਸਰਕਾਰ ਨੂੰ ਕੁਝ ਸੁਝਾ ਦੇਣੇ ਹਨ। ਜਦੋਂ ਸਰਕਾਰ ਨੂੰ ਜ਼ਰੂਰਤ ਹੁੰਦੀ ਹੈ ਤਾਂ ਇਹ ਕੋਠੀਆਂ ਅਤੇ ਮਕਾਨ ਐਕਵਾਇਰ ਕਰ ਲੈਂਦੇ ਹਨ। ਉਸ ਵੇਲੇ ਜੋ ਰੇਟ ਹੁੰਦਾ ਹੈ ਉਸ ਨੂੰ ਵੱਧ ਕਰਕੇ ਜਾਂ ਕਿਸੇ ਹੋਰ ਢੰਗ ਨਾਲ ਕਰਕੇ ਉਸਦੀ ਅਸ਼ੈਸਮੈਂਟ ਕਰਾਉਂਦੇ ਹਨ। ਇਸ ਕਰਕੇ ਬਹੁਤ ਸਾਰੇ ਲੋਗ ਝਗੜਿਆਂ ਵਿਚ ਪੈ ਜਾਂਦੇ ਹਨ। ਮੈਂ ਇੱਕ

ਮਿਸਾਲ ਦਿੰਦਾ ਹਾਂ। ਸਾਡੇ ਜਲੰਧਰ ਵਿਚ ਪਬਲਿਕ ਹੈਲਥ ਦਾ ਦਫਤਰ ਹੈ। ਉਨ੍ਹਾਂ ਨੇ ਬੜੀ ਵੱਡੀ ਬਿਲਡਿੰਗ ਬਣਾਈ ਹੈ। ਪਰ ਐਸ. ਈ. ਘਟ ਰੇਟ ਤੇ ਕੋਈ ਕੋਠੀ ਲਈ ਬੈਠਾ ਹੈ। ਉਹ ਕੋਠੀ ਪਿਆਰਾ ਸਿੰਘ ਦੀ ਹੈ। ਐਕਸ. ਈ. ਐਨ. ਅਤੇ ਦੂਸਰੇ ਛੋਟੇ ਕਰਮਚਾਰੀ ਇਥੇ ਧੱਕੇ ਖਾਂਦੇ ਫਿਰਦੇ ਹਨ। ਇਸੇ ਤਰ੍ਹਾਂ ਸਰਦਾਰ ਭਗਤ ਸਿੰਘ ਦੀ ਕੋਠੀ ਹੈ ਜਿਸ ਦਾ ਜ਼ਿਕਰ ਕੇਨੇਡੀਅਨ ਸਾਹਿਬ ਨੇ ਕੀਤਾ ਹੈ। ਉਹ ਕੋਠੀ 20 ਸਾਲਾਂ ਦੀ ਰਿਕੁਜ਼ੀਸ਼ੀਨ ਕੀਤੀ ਹੈ। ਉਥੇ ਡੀ. ਸੀ. ਦੇ ਦਫ਼ਤਰ ਦਾ ਮੈਜਿਸਟਰੇਟ ਰਹਿੰਦਾ ਹੈ। ਬੇਸ਼ੁਮਾਰ ਦਰਖਾਸਤਾਂ ਦਿੱਤੀਆਂ ਹਨ। ਉਥੇ ਇੱਕ ਪੋਰਸ਼ਨ ਵਿਚ ਡੀ. ਐਸ. ਪੀ. ਜੋਸ਼ੀ ਵੀ ਰਹਿੰਦਾ ਹੈ ਉਸ ਨੇ ਪ੍ਰੈਸ਼ਰ ਨਾਲ ਉਹ ਪੋਰਸ਼ਨ ਆਪਣੇ ਨਾਂ ਬੈ ਕਰਵਾ ਲਿਆ ਹੈ। ਇਹ ਹਾਲਤ ਹੈ। ਸਰਦਾਰ ਭਗਤ ਸਿੰਘ ਕਹਿੰਦਾ ਹੈ ਕਿ ਕਿਤੇ ਮੇਰੀ ਕੋਠੀ ਸਰਕਾਰ ਬੈ ਨਾ ਕਰ ਲਵੇ। ਮੈ ਡੀ. ਸੀ. ਸਾਹਿਬ ਨੂੰ ਐਪਲੀਕੇਸ਼ਨ ਦਿੱਤੀ ਹੈ। ਇਸ ਤਰ੍ਹਾਂ ਦਾ ਧੱਕਾ ਨਹੀਂ ਹੋਣਾ ਚਾਹੀਦਾ। ਵਿਡੋ ਅਤੇ ਹੋਰ ਜਿਹੜੇ ਜ਼ਰੂਰਤ ਮੰਦ ਲੋਕ ਹੁੰਦੇ ਹਨ ਉਨ੍ਹਾਂ ਦੇ ਮਕਾਨ ਸਰਕਾਰ ਨੂੰ ਖਾਲੀ ਕਰਵਾਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਹਰੀਜਨਾਂ ਨੂੰ ਜਿਸ ਤਰ੍ਹਾਂ ਜ਼ਮੀਨ ਅਕਵਾਇਰ ਕਰਕੇ ਦੇਣੀ ਹੈ ਅਤੇ ਮਕਾਨ ਬਣਾਉਣੇ ਹਨ, ਇਸ ਤੇ ਸਰਕਾਰ ਨੂੰ ਬਹੁਤ ਗੌਰ ਨਾਲ ਕਦਮ ਚੁਕਣੇ ਚਾਹੀਦੇ ਹਨ। 15 ਅਗਸਤ, 1973 ਤਕ ਇਹ ਕੰਮ ਕਰਨਾ ਬੜਾ ਵੱਡਾ ਨਾਹਰਾ ਹੈ। ਰਿਪੋਰਟਾਂ ਸਰਪੰਚ ਗਲਤ ਕਰਦੇ ਹਨ। ਅਫ਼ਸਰ ਜਦੋਂ ਪਿੰਡਾਂ ਵਿਚ ਜਾਂਦੇ ਹਨ ਤਾਂ ਕਹਿੰਦੇ ਹਨ ਕਿ ਫੈਮਲੀ ਪਲਾਨਿੰਗ ਸਰਟੀਫੀਕੇਟ ਲੈ ਲਓ ਚਾਹੇ ਮੁੰਡਾ ਅਜੇ ਜਵਾਨ ਹੀ ਹੋਵੇ। ਇਹੋ ਜਿਹੀਆਂ ਸ਼ਰਾਰਤਾਂ ਨਹੀਂ ਹੋਣੀਆਂ ਚਾਹੀਦੀਆਂ ਇਹ ਜਿਹੜਾ ਬਿਲ ਲਿਆਂਦਾ ਹੈ, ਇਹ ਚੰਗਾ ਕਦਮ ਹੈ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਇਥੇ ਇੱਕ ਵਿਊ ਹੈ ਕਿ ਮਿਨੀ ਸੈਕਰੀਟੇਰੀਅਟ ਹਰ ਜ਼ਿਲ੍ਹੇ ਵਿਚ ਬਣਾਉਣੇ ਚਾਹੀਦੇ ਹਨ। ਮੈਂ ਇਸਦੇ ਸਖ਼ਤ ਖਿਲਾਫ਼ ਹਾਂ। ਸਾਡੀਆਂ ਸਰਕਾਰਾਂ ਨੇ ਵੱਡੇ ਵੱਡੇ ਮੰਦਰ ਬਣਾ ਕੇ ਬੜੀ ਗਲਤ ਗਲ ਕੀਤੀ ਹੈ। ਮੈਂ ਸਮਝਦਾ ਹਾਂ ਕਿ ਜੇ ਕਾਂਗਰਸ ਸਰਕਾਰ ਇਹ ਪੈਸਾ ਇੰਡਸਟਰੀ ਆਲਾਈਜੇਸ਼ਨ ਲਈ ਲਾਵੇ, ਲਿੰਕ ਰੋਡਜ਼ ਬਣਾਵੇ ਅਤੇ ਪਿੰਡਾਂ ਦੇ ਹਾਲਾਤ ਸੁਧਾਰਨ ਲਈ ਲਾਵੇ ਤਾਂ ਸਾਡੀ ਪਾਰਟੀ ਹੋਰ ਵੀ ਮਜ਼ਬੂਤ ਹੋਵੇਗੀ। ਅਫ਼ਸਰਾਂ ਲਈ ਮਕਾਨ ਬਣਾਉਣੇ ਇੱਕ ਨਾਨ ਪ੍ਰੋਡਕਟਿਵ ਐਕਸਪੈਂਡੀਚਰ ਹੈ। ਜਿਹੜਾ ਅਸੀਂ ਗਰੀਬੀ ਹਟਾਉਣ ਦਾ ਨਾਹਰਾ ਲਾਇਆ ਹੈ, ਇਹ ਪੈਸਾ ਉਸ ਨਾਹਰੇ ਨੂੰ ਪੂਰਾ ਕਰਨ ਲਈ ਲਾਉਣਾ ਚਾਹੀਦਾ ਹੈ। ਮਾਰਜਨਿਲ ਫ਼ਾਰਮਰਜ਼, ਛੋਟੇ ਪ੍ਰਾਜੇਕਟਸ ਅਤੇ ਸਮਾਲ ਇੰਡਸਟਰੀਜ਼ ਵਾਲੇ ਪਾਸੇ ਇਹ ਪੈਸਾ ਲਾਉਣਾ ਚਾਹੀਦਾ ਹੈ। ਇਹ ਬਿਲ ਸੋਹਣਾ ਹੈ। ਪਰ ਸਾਡੇ ਕੋਲ ਮਕਾਨਾਂ ਦੀ ਕਮੀ ਨਹੀਂ। ਸਾਨੂੰ ਹੋਰ ਮੁਲਕਾਂ ਤੋਂ ਕੁਝ ਸਿਖਣਾ ਚਾਹੀਦਾ ਹੈ। ਜਦੋਂ ਸੈਕਿੰਡ ਵਰਲਡ ਵਾਰ ਹੋਈ ਸੀ ਤਾਂ ਚਰਚਲ ਨੇ 15 ਫੈਕਟਰੀਆਂ ਲਾਕੇ ਉਨ੍ਹਾਂ ਤੇ ਤਰਪਾਲਾਂ ਵਿਛਾ ਕੇ ਪ੍ਰੋਡਕਸ਼ਨ ਸ਼ੁਰੂ ਕੀਤੀ ਸੀ। ਜੇ ਇਨ੍ਹਾਂ ਪੈਸਿਆਂ ਨਾਲ ਅਸੀਂ ਪਿੰਡਾਂ ਵਿਚ ਇੰਡਸਟਰੀ ਲਾਈਏ ਤਾਂ ਲੋਕਾਂ ਨੂੰ ਸਹੂਲਤਾਂ ਮਿਲਣਗੀਆਂ। ਸਰਕਾਰੀ ਮਹਿਲ ਬਣਾਉਣ ਤੇ ਪੈਸਾ ਨਹੀਂ ਖਰਚ ਕਰਨਾ ਚਾਹੀਦਾ। ਇਹ ਕਹਿੰਦੇ ਹਨ ਕਿ ਜੇ ਕੋਈ ਬਾਹਰੋਂ ਆਵੇ ਤਾਂ ਉਹ ਚੰਗੀਆਂ ਇਮਾਰਤਾਂ ਨੂੰ ਵੇਖਕੇ ਕਹੇਗਾ ਕਿ ਅਸੀਂ ਬੜੀ ਡਿਵੈਲਪਮੈਂਟ ਕੀਤੀ ਹੈ। ਇਨ੍ਹਾਂ ਗੱਲਾਂ ਨਾਲ ਕੋਈ ਮੁਲਕ ਡਿਵੈਲਪ ਨਹੀਂ ਹੁੰਦਾ। ਸਾਨੂੰ ਗਰੀਬਾਂ ਨੂੰ ਰੁਜ਼ਗਾਰ ਦੇਣਾ ਚਾਹੀਦਾ ਹੈ, ਜਿਸ ਲਈ ਅਸੀਂ ਕਮਿਟਡ ਹਾਂ। ਮਿਨੀ ਸੈਕਰੀਟੇਰੀਅਟ ਬਣਾਉਣ ਨਾਲ ਕੋਈ ਜ਼ਿਆਦਾ ਚੰਗਾ ਰਿਜ਼ਲਟ ਨਹੀਂ ਨਿਕਲਣਾ। ਜੇ ਅਸੀਂ ਇਸ ਅਸੈਂਬਲੀ ਵਿਚ ਜਿਸ ਤੇ ਕਿ ਲੱਖਾਂ ਕਰੋੜਾਂ ਰੁਪਏ ਖਰਚ ਕੀਤੇ ਹਨ, ਇਥੇ ਗਾਲਾਂ ਕੱਢਦੇ ਹਾਂ ਅਤੇ ਜੁਤੀਆਂ ਖਾਂਦੇ ਹਾਂ, ਇਹ ਕੰਮ ਅਸੀਂ ਕਿਸੇ ਥਾਂ ਵੀ ਬਹਿ ਕੇ ਕਰ ਸਕਦੇ ਹਾਂ। ਇਸ ਨਾਲੋਂ ਤਾਂ ਪੰਚਾਇਤਾਂ ਚੰਗਾ ਕੰਮ ਕਰਦੀਆਂ ਹਨ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** (ਫਗਵਾੜਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜੋ ਬਿਲ ਸਾਡੇ ਸਾਹਮਣੇ ਆਇਆ ਹੈ, ਮੈਂ ਇਸ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ। ਮੈਂ ਇੱਕ ਗਲ ਜ਼ਰੂਰ ਕਹਾਂਗਾ

[ਸ੍ਰੀ ਪਿਆਰਾ ਰਾਮ ਧੰਨੋਵਾਲੀ]

ਕਿ ਜਿਹੜੀਆਂ ਜ਼ਮੀਨਾਂ ਜ਼ਿਮੀਂਦਾਰਾਂ ਦੀਆਂ ਐਕਵਾਇਰ ਕਰਕੇ ਮਕਾਨ ਬਣਾਉਣ ਲਈ ਲੋਕਾਂ ਨੂੰ ਦਿੱਤੀਆਂ ਜਾਂਦੀਆਂ ਹਨ, ਇਸ ਵਿਚ ਇੱਕ ਤਾਂ ਨੁਕਸ ਇਹ ਰਹਿ ਜਾਂਦਾ ਹੈ ਕਿ ਜ਼ਿਮੀਂਦਾਰ ਤੋਂ ਜਿਸ ਵੇਲੇ ਜ਼ਮੀਨ ਲਈ ਜਾਂਦੀ ਹੈ, ਉਸ ਨੂੰ ਉਸ ਵੇਲੇ ਉਸ ਦੀ ਕੀਮਤ ਅਦਾ ਨਹੀਂ ਕੀਤੀ ਜਾਂਦੀ। ਇਸ ਤਰ੍ਹਾਂ ਪੰਜ ਦਸ ਸਾਲ ਲੱਗ ਜਾਂਦੇ ਹਨ। ਜਿਸ ਵੇਲੇ ਜ਼ਿਮੀਂਦਾਰ ਅਪੀਲ ਲਈ ਜਾਂਦਾ ਹੈ ਤਾਂ ਉਸ ਵੇਲੇ ਸਰਕਾਰ ਨੂੰ ਜ਼ਮੀਨ ਦੀ ਮੌਜੂਦਾ ਕੀਮਤ ਦੇ ਮੁਤਾਬਿਕ ਪੈਸਾ ਦੇਣਾ ਪੈਂਦਾ ਹੈ ਜਦੋਂ ਕਿ ਫੈਸਲਾ ਦਾ ਹੁੰਦੈ। ਇਸ ਲਈ ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜਿਸ ਵੇਲੇ ਜ਼ਿਮੀਂਦਾਰ ਦੀ ਜ਼ਮੀਨ ਐਕਵਾਇਰ ਕੀਤੀ ਜਾਂਦੀ ਹੈ, ਉਸ ਵੇਲੇ ਉਸ ਨੂੰ ਪੈਸੇ ਦੇ ਦੇਣੇ ਚਾਹੀਦੇ ਹਨ ਕਿਉਂਕਿ ਬਾਅਦ ਵਿਚ ਪੈਸੇ ਦੇ ਕੇ ਸਰਕਾਰ ਨੂੰ ਬੜਾ ਘਾਟਾ ਪੈਂਦਾ ਹੈ। ਜ਼ਿਮੀਂਦਾਰਾਂ ਨੂੰ ਵੀ ਕੋਰਟ ਵਿਚ ਜਾਣ ਦੀ ਖੇਚਲ ਕਰਨੀ ਪੈਂਦੀ ਹੈ। ਇਸੇ ਤਰ੍ਹਾਂ ਜਿਹੜੀਆਂ ਜ਼ਮੀਨਾਂ ਜ਼ਿਮੀਂਦਾਰਾਂ ਕੋਲੋਂ ਸ਼ਹਿਰਾਂ ਵਿਚ ਮਕਾਨ ਬਣਾਉਣ ਲਈ ਅਕਵਾਇਰ ਕੀਤੀਆਂ ਜਾਂਦੀਆਂ ਹਨ, ਜੋ ਕੀਮਤ ਉਨ੍ਹਾਂ ਨੂੰ ਦਿੱਤੀ ਜਾਂਦੀ ਹੈ ਬਹੁਤ ਘਟ ਦਿੱਤੀ ਜਾਂਦੀ ਹੈ। ਪਰ ਜਿਸ ਵੇਲੇ ਸਰਕਾਰ ਉਹੀ ਜ਼ਮੀਨ ਉਨ੍ਹਾਂ ਨੂੰ ਦਿੰਦੀ ਹੈ ਤਾਂ ਜ਼ਿਆਦਾ ਕੀਮਤ ਲੈਂਦੀ ਹੈ। ਮੈਂ ਇਹ ਬੇਨਤੀ ਕਰਾਂ ਗਾ ਕਿ ਡਿਵੈਲਪਮੈਂਟ ਚਾਰਜਿਜ਼ ਪਾ ਕੇ ਜੋ ਬਾਕੀ ਪੈਸਾ ਹੈ ਉਹ ਛੋਟੇ ਛੋਟੇ ਕਿਸਾਨਾਂ ਅਤੇ ਗਰੀਬ ਜ਼ਿਮੀਦਾਰਾਂ ਨੂੰ ਦੇਣਾ ਚਾਹੀਦਾ ਹੈ। ਇਸ ਪਾਸੇ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਬਿਲ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਇਹ ਬਿਲ ਬਹੁਤ ਅੱਛਾ ਹੈ ਜੋ ਕਿ ਸਰਕਾਰ ਨੇ ਲਿਆਂਦਾ ਹੈ।

**ਵਿਦਿਆ ਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਿਪਟੀ ਸਪੀਕਰ ਸਾਹਿਬ ਇਸ ਬਿੱਲ ਉਤੇ ਜੋ ਮੈਂਬਰ ਸਾਹਿਬਾਨ ਨੇ ਸੁਝਾਓ ਦਿਤੇ ਹਨ ਅਸੀਂ ਯਤਨ ਕਰਾਂਗੇ ਕਿ ਜਦੋਂ ਇਹ ਬਿੱਲ ਲਾਗੂ ਕੀਤਾ ਜਾਵੇਗਾ ਤਾਂ ਇਨ੍ਹਾਂ ਵਲ ਧਿਆਨ ਰਖਿਆ ਜਾਵੇਗਾ। ਬਹੁਤ ਸਾਰੇ ਮੈਂਬਰਾਂ ਨੇ ਤਾਂ ਇਹ ਹੀ ਕਿਹਾ ਹੈ ਕਿ ਜਿਹੜੀ ਪ੍ਰਾਪਰਟੀ ਐਕੁਆਇਰ ਕੀਤੀ ਜਾਂਦੀ ਹੈ ਉਹ 20/20 ਸਾਲ ਤਕ ਛਡੀ ਨਹੀਂ ਜਾਂਦੀ। ਕੇ ਪੀ. ਸਾਹਿਬ ਨੇ ਮਿਸਾਲ ਵੀ ਦਿਤੀ ਹੈ। ਇਸ ਬਿੱਲ ਵਿਚ ਇਹ ਪ੍ਰੋਵਾਈਡ ਕਰ ਦਿਤਾ ਗਿਆ ਹੈ। ਹੁਣ ਕੋਈ ਵੀ ਪ੍ਰਾਪਰਟੀ ਭਾਵੇਂ ਉਸ ਦੀ ਰਿਕੁਈਜ਼ੀਸ਼ਨ ਹੋ ਚੁਕੀ ਹੈ ਜਾਂ ਅਗੇ ਤੋਂ ਹੋਣੀ ਹੈ ਉਹ ਪੰਜ ਸਾਲਾਂ ਤੋਂ ਵੱਧ ਨਹੀਂ ਕੀਤੀ ਜਾਵੇਗੀ। ਮੈਂ ਸਮਝਦਾ ਹਾਂ ਕਿ ਪੰਜਾਂ ਸਾਲਾਂ ਦਾ ਪੀਰੀਅਡ ਜਿਹੜਾ ਰਖਿਆ ਹੈ ਇਹ ਦੋ ਸਾਲ ਵੀ ਹੋ ਸਕਦਾ ਹੈ, ਤਿੰਨ ਸਾਲ ਵੀ ਹੋ ਸਕਦਾ ਹੈ ਪਰ ਪੰਜ ਸਾਲਾ ਤੋਂ ਵਧ ਨਹੀਂ ਹੋਵੇਗਾ। ਜਿਹੜੀ ਪ੍ਰਾਪਰਟੀ ਦੀ ਰੀਕੁਈਜ਼ੀਸ਼ਨ ਕੀਤੀ ਜਾਂਦੀ ਹੈ ਉਸ ਦੇ ਕਰਾਏ ਵਗੈਰਾ ਦਾ ਪ੍ਰੋਸੀਜਰ ਐਕਟ ਵਿਚ ਹੈ। ਉਸ ਪ੍ਰੋਸੀਜਰ ਦੇ ਨਾਲ ਅਗਰ ਕੋਈ ਸਮਝੇ ਕਿ ਉਸ ਨੂੰ ਹੱਕ ਨਹੀਂ ਮਿਲਿਆ, ਉਸ ਨਾਲ ਬੇਇਨਸਾਫ਼ੀ ਹੋਈ ਹੈ ਤਾਂ ਉਹ ਰੀਕੁਈਜ਼ੀਸ਼ਨ ਦੇ ਖਿਲਾਫ਼ ਵੀ ਅਪੀਲ ਕਰ ਸਕਦਾ ਹੈ। ਇਸ ਵਿਚ ਅਪੀਲ ਪ੍ਰੋਵਾਈਡ ਕਰ ਦਿਤੀ ਗਈ ਹੈ।

ਇਸ ਤਰ੍ਹਾਂ ਦਾ, ਡਿਪਟੀ ਸਪੀਕਰ ਸਾਹਿਬ, ਧੰਨੋਵਾਲੀ ਜੀ ਨੇ ਔਰ ਚੌਧਰੀ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਮਲਸੀਆਂ ਮੰਡੀ ਦਾ। ਉਨ੍ਹਾਂ ਨੇ ਰੀਕੁਈਜ਼ੀਸ਼ਨ ਤੇ ਐਕੁਈਜ਼ੀਸ਼ਨ ਨੂੰ ਮਿਲਾ ਦਿਤਾ ਹੈ। ਔਰ ਇਕ ਨੂੰ ਦੂਸਰੇ ਦੀ ਥਾਂ ਤੇ ਵਰਤ ਗਏ ਹਨ। (ਹਾਸਾ) ਇਸ ਲਈ ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਸਮਝਦੇ ਹੋਣਗੇ ਕਿ ਮੈਂ ਸੁਣਦਾ ਨਹੀਂ ਸੀ। ਮੇਰੇ ਕੰਨ ਤਾਂ ਇਨ੍ਹਾਂ ਵਲ ਹੀ ਸਨ। ਮੇਰਾ ਡਾਂਗ ਸਾਹਿਬ ਵਲ ਜਿਹੜੇ ਕਿ ਬੜੇ ਸਿਆਣੇ ਮੈਂਬਰ ਹਨ ਉਨ੍ਹਾਂ ਵਲ ਵੀ ਧਿਆਨ ਸੀ। (ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਰਾਜ ਮੰਤਰੀ ਖੁਰਾਕ ਤੇ ਸਪਲਾਈ ਜੀ ਦੀ ਸੀਟ ਤੇ ਬੈਠੇ ਉਨ੍ਹਾਂ ਨਾਲ ਗਲਾਂ ਕਰ ਰਹੇ ਸਨ) ਡਿਪਟੀ ਸਪੀਕਰ ਸਾਹਿਬ, ਇਹ ਕਦੇ ਕਦੇ ਸਾਡੇ ਪਾਸ ਆਉਂਦੇ ਹਨ। ਅਸੀਂ ਚਾਹੁੰਦੇ ਹਾਂ ਕਿ ਇਹ ਇਥੇ ਹੀ ਬੈਠੇ ਰਿਹਾ ਕਰਨ। ਹੁਣ ਵੀ ਇਹ ਖਰਬੰਦਾ ਜੀ ਪਾਸ ਬੈਠੇ ਹਨ। (ਹਾਸਾ)। ਅਸੀਂ ਇਸ ਤਰ੍ਹਾਂ ਨਾਲ ਇਨ੍ਹਾਂ ਨਾਲ ਪਿਆਰ ਵਧਾ ਰਹੇ ਹਾਂ।

**ਸ੍ਰੀ ਡਿਪਟੀ ਸਪੀਕਰ :** ਪਰ ਇਹ ਮਰਜ਼ੀ ਦਾ ਪਿਆਰ ਕਰਦੇ ਹਨ। (ਹਾਸਾ) (But the hon. Member shows love selectively) (Laughter)

**ਵਿਦਿਆ ਤੇ ਮਾਲ ਮੰਤਰੀ :** ਡਿਪਟੀ ਸਪੀਕਰ ਸਹਿਬ, ਇਹ ਐਕਟ ਜਿਹੜਾ ਹੈ ਇਹ ਬੜੇ ਹੀ ਮੁਸ਼ਕਿਲ ਹਾਲਾਤ ਵਿਚ ਬਣਾਇਆ ਗਿਆ ਹੈ। ਇਸ ਲਈ, ਮੈਂ ਹਾਊਸ ਅਗੇ ਬੇਨਤੀ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ।

**Mr. Deputy Speaker :** Question is—

That the Punjab Requisitioning and Acquisition of Immovable Property (Amendment) Bill 1973 be taken into consideration at once,

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clauses 2 stand part of the Bill.

*The motion was carried*

**Clause 3**

**Mr. Deputy Speaker :** Question is—

That Clause 3 stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the title of the Bill.

*The motion was carried.*

**Education and Revenue Minister (Sardar Umrao Singh) :** Sir, I beg to move.

That the Punjab Requisitioning and Acquisition of Immovable Property (Amendment) Bill, 1973 be passed.

**Mr. Deputy Speaker :** Motion moved —

That the Punjab Requisitioning and Acquisition of Immovable Property (Amendment) Bill, 1973 be passed.

**Mr. Deputy Speaker :** Question is—

That the Punjab Requisitioning and Acquisition of Immovable Property (Amendment) Bill, 1973, be passed.

*The motion was carried.*

---

**The Punjab Entertainments Duty (Amendment) Bill 1973**

**Education and Revenue Minister (Sardar Umrao Singh) :** Sir, I beg to introduce the Punjab Entertainments Duty (Amendment) Bill, 1973.

**Education and Revenue Minister** : Sir, I beg to move.

That the Punjab Entertainments Duty (Amendment) Bill, 1973 be taken into consideration at once.

ਡਿਪਟੀ ਸਪੀਕਰ ਸਾਹਿਬ, ਇਹ ਬੜਾ ਹੀ ਛੋਟਾ ਜਿਹਾ ਬਿੱਲ ਹੈ। ਔਰ ਇਸ ਦੇ ਵਿਚ ਸਿਰਫ ਜੋ ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਬੱਜਟ ਸਪੀਚ ਦੇ ਵਿਚ ਬੱਜਟ ਪ੍ਰੋਪੋਜ਼ਲਜ਼ ਦਿਤੀਆਂ ਸਨ ਉਨ੍ਹਾਂ ਦੀ ਹੀ ਇੰਪਲੀਮੈਂਟੇਸ਼ਨ ਕੀਤੀ ਗਈ ਹੈ। ਬੱਜਟ ਸਪੀਚ ਤੋਂ ਬਾਅਦ ਹਾਊਸ ਨੇ ਸਾਰੀਆਂ ਪ੍ਰੋਪੋਜ਼ਲਜ਼ ਤੇ ਚਾਰ ਦਿਨ ਡਿਸਕੱਸ਼ਨ ਕੀਤੀ ਹੈ। ਕਾਫ਼ੀ ਪ੍ਰਾਸ ਐਂਡ ਕਾਨਜ਼ ਡਿਸਕਸ ਕੀਤੇ ਹਨ। ਹਾਊਸ ਨੇ ਬੱਜਟ ਦੇ ਮੁਤੱਲਿਕ ਔਰ ਜਿਹੜੀਆਂ ਅਸੀਂ ਪਲਾਨਜ਼ ਬਣਾਈਆਂ ਹਨ ਉਨ੍ਹਾਂ ਦੇ ਮੁਤੱਲਿਕ ਵੀ ਡਿਸਕਸ਼ਨ ਕੀਤੀ ਹੈ। ਪਰ ਉਨ੍ਹਾਂ ਪਲਾਨਜ਼ ਨੂੰ ਪੂਰਾ ਕਰਨ ਲਈ ਸਾਨੂੰ ਰੀਸੋਰਸਿਜ਼ ਦੀ ਜ਼ਰੂਰਤ ਹੈ। ਅਸੀਂ ਚਾਹੁੰਦੇ ਹਾਂ ਕਿ ਅਸੀਂ ਪਲਾਨਜ਼ ਵਧਾ ਸਕੀਏ ਔਰ ਪੰਜਾਬ ਦੇ ਵਿਚ ਐਜੂਕੇਸ਼ਨ ਦੇਣ ਵਾਸਤੇ, ਪੰਜਾਬ ਨੂੰ ਐਜੂਕੇਸ਼ਨ ਦੇ ਖੇਤਰ ਵਿਚ ਉਚਾ ਚੁਕਣ ਵਾਸਤੇ ਪੈਸੇ ਦੀ ਲੋੜ ਹੈ। ਇਸ ਲਈ ਇਹ ਛੋਟਾ ਜਿਹਾ ਟੈਕਸ ਲਗਾਇਆ ਜਾਵੇਗਾ। ਦਸ ਪੈਸੇ ਦਾ ਇਹ ਛੋਟਾ ਜਿਹਾ ਵਾਧਾ ਕੀਤਾ ਜਾਵੇਗਾ। ਮੈਂ ਸਮਝਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਸਾਡੇ ਕਈ ਗਵਾਂਢੀ ਸੂਬਿਆਂ ਦੇ ਵਿਚ ਐਨਟਰਟੇਨਮੈਂਟ ਡਿਊਟੀ ਹੰਡਰਡ ਪਰਸੈਂਟ ਹੋ ਚੁਕੀ ਹੈ। ਔਰ ਅਸੀਂ ਇਸ ਮਾਮਲੇ ਵਿਚ ਪਿੱਛੇ ਹਾਂ। 60% ਅਗੇ ਸੀ ਹੁਣ 10 ਪੈਸੇ ਹੋਰ ਵਧਾ ਦਿਤੀ ਗਈ ਹੈ। ਇਹ ਕੋਈ ਬਹੁਤ ਜ਼ਿਆਦਾ ਰਕਮ ਨਹੀਂ ਹੈ। ਖਾਸ ਤੌਰ ਤੇ ਇਸ ਸਮੇਂ ਜਦੋਂ ਕਿ ਪੈਸੇ ਦੀ ਕਮੀ ਹੈ। ਦਸ ਪੈਸੇ ਕੋਈ ਬਹੁਤੀ ਵੁੱਕਤ ਨਹੀਂ ਰਖਦੇ। ਜਿਸ ਤਰ੍ਹਾਂ ਹਾਊਸ ਨੇ ਪਹਿਲੇ ਬਿੱਲ ਪਾਸ ਕੀਤੇ ਹਨ ਮੈਨੂੰ ਆਸ ਹੈ ਕਿ ਉਹ ਇਸ ਨੂੰ ਵੀ ਇਸ ਤਰ੍ਹਾਂ ਹੀ ਪਾਸ ਕਰੇਗਾ। ਇਹ ਸਾਡੀਆਂ ਪਲਾਨਜ਼ ਤੇ ਯੂਟੀਲਾਈਜ਼ ਹੋਣਾ ਹੈ। ਖਾਸ ਤੌਰ ਤੇ ਐਜੂਕੇਸ਼ਨ ਦੇ ਵਾਸਤੇ ਖਰਚ ਹੋਣਾ ਹੈ। ਜਦੋਂ ਫ਼ਾਇਨੈਂਸ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਔਰ ਕਿਹਾ ਸੀ ਕਿ ਬੰਗਲਾ ਦੇਸ਼ ਦਾ ਟੈਕਸ ਜਿਹੜਾ ਲਗਾ ਹੋਇਆ ਹੈ ਉਸ ਨੂੰ ਐਜੂਕੇਸ਼ਨ ਸੈਸ ਦੇ ਤੌਰ ਤੇ ਲਗਾ ਰਹਿਣ ਦਿਆਂਗੇ। ਇਹ ਪਹਿਲਾਂ ਹੀ ਲਗਿਆ ਹੋਇਆ ਹੈ ਔਰ ਲੋਕ ਮਜ਼ੇ ਨਾਲ ਦੇ ਰਹੇ ਹਨ। (ਇਸ ਸਮੇਂ ਸਰਦਾਰ ਜਗਦੇਵ ਸਿੰਘ ਜੀ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਜਗਦੇਵ ਸਿੰਘ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕਦੇ ਸਿਨਮਾਂ ਵੇਖਿਆਂ ਵੀ ਹੈ ? (ਹਾਸਾ) ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਇਨ੍ਹਾਂ ਨੂੰ ਇਸ ਦੇ ਬਾਰੇ ਗਿਲਾ ਨਹੀਂ ਹੋਣਾ ਚਾਹੀਦਾ। ਜੋ ਸਾਡੀਆਂ ਲੋੜਾਂ ਹਨ ਜਿਨ੍ਹਾਂ ਦੇ ਨਾਲ ਪੰਜਾਬ ਦੇ ਵਿਚ ਵਿਦਿਆ ਦਾ ਵਾਧਾ ਕਰਨਾ ਹੈ, ਸਕੂਲ, ਡਿਸਪੈਂਸਰੀਆਂ ਵਗੈਰਾ ਖੋਲ੍ਹਣੀਆਂ ਹਨ ਉਸ ਲਈ ਸਾਨੂੰ ਪੈਸੇ ਦੀ ਵੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਇਸ ਸਾਲ ਦਾ ਪਲਾਨ ਹੈ ਉਸ ਨੂੰ ਅਸੀਂ 123 ਕਰੋੜ ਰੁਪਏ ਤਕ ਲੈ ਗਏ ਹਾਂ, ਇਸ ਲਈ ਸਾਨੂੰ ਹੋਰ ਰੀਸੋਰਸਿਜ਼ ਦੀ ਲੋੜ ਹੈ। ਇਸ ਲਈ ਇਸ ਤਰ੍ਹਾਂ ਦੇ ਟੈਕਸ ਤੋਂ ਬਿਨਾਂ ਹੋਰ ਕੋਈ ਚੰਗਾ ਢੰਗ ਨਹੀਂ ਹੋ ਸਕਦਾ। ਇਸ ਲਈ ਮੈਨੂੰ ਆਸ ਹੈ ਕਿ ਜਿਸ ਤਰ੍ਹਾਂ ਕਿ ਬਾਕੀ ਦੇ ਬਿੱਲਾਂ ਦੀ ਸਪੋਰਟ ਕੀਤੀ ਗਈ ਹੈ, ਇਸ ਦੀ ਵੀ ਸਪੋਰਟ ਕੀਤੀ ਜਾਵੇਗੀ।

**Mr. Deputy Speaker** : Motion moved—

That the Punjab Entertainments Duty (Amendment) Bill, 1973 be taken into consideration at once.

**ਕਾਮਰੇਡ ਦਾਨਾ ਰਾਮ** (ਲੰਬੀ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਅੱਜ ਇਹ ਮੌਜ ਮੇਲੇ ਦੇ ਸਬੰਧ ਵਿਚ ਬਿਲ ਲਿਆਂਦਾ ਹੈ। (ਹਾਸਾ) ਜਿਹੜਾ ਸਰਕਾਰ ਨੇ ਬੰਗਲਾ ਦੇਸ਼ ਦੇ ਨਾਉਂ ਤੇ ਦਸ ਪੈਸੇ ਟੈਕਸ ਲਗਾਇਆ ਸੀ ਅਸੀਂ ਇਸ ਦੀ ਵਿਰੋਧਤਾ ਕਰਦੇ ਹਾਂ। ਇਹ ਜਿਹੜਾ ਟੈਕਸ ਹੈ ਇਹ ਸੈਂਟਰ ਦੀ ਸਰਕਾਰ ਨੇ ਵਾਪਸ ਲੈ ਲਿਆ ਹੈ ਔਰ ਇਨ੍ਹਾਂ ਨੂੰ ਵੀ ਵਾਪਸ ਲੈ ਲੈਣਾ ਚਾਹੀਦਾ ਹੈ।

ਪਰ ਇਨ੍ਹਾਂ ਨੇ ਇਹ ਗਲਤ ਬਿਆਨੀਆਂ ਕਰਕੇ ਕਿ ਇਹ ਪੈਸੇ ਵਿਦਿਆ ਤੇ ਖਰਚ ਕੀਤੇ ਜਾਣੇ ਹਨ ਔਰ ਇਹ ਵੀ ਹੋ ਸਕਦਾ ਹੈ ਕਿ ਇਹ ਵਿਦਿਆ ਦਾ ਨਾਉਂ ਲੈ ਕੇ ਇਹ ਰੁਪਿਆ ਪੁਲੀਸ ਤੇ ਹੀ ਖਰਚ ਕਰ ਦੇਣ। ਜੇਕਰ ਇਨ੍ਹਾਂ ਨੇ ਇਸ ਤਰ੍ਹਾਂ ਇਸ ਦੀ ਗਲਤ ਵਰਤੋਂ ਕਰਨੀ ਹੈ ਤਾਂ ਕੋਈ ਹਰਜ ਨਹੀਂ ਹੈ ਇਹ ਕਹਿ ਦੇਣ ਕਿ ਇਹ ਪੁਲੀਸ ਤੇ ਖਰਚ ਕੀਤਾ ਜਾਵੇਗਾ। (ਵਿਘਨ) ਇਸ ਸਰਕਾਰ ਦੀਆਂ ਗਲਤ ਬਿਆਨੀਆਂ ਕਰਕੇ ਮੈਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ। ਅਗੇ ਇਨ੍ਹਾਂ ਨੇ ਇਹ ਕਿਹਾ ਸੀ ਕਿ ਅਸੀਂ ਫ਼ੈਸਲਾ ਕੀਤਾ ਹੈ ਕਿ ਸਿਨਮਿਆਂ ਦਾ ਕੌਮੀਕਰਨ ਕਰਨਾ ਹੈ। ਇਹ ਵੱਡੀਆਂ ਵੱਡੀਆਂ ਫੜ੍ਹਾਂ ਮਾਰਦੇ ਸਨ। ਪਰ ਅੱਜ ਟੈਕਸ ਸਾਹਮਣੇ ਲੈ ਆਏ ਹਨ। ਜਿਥੇ ਇਹ ਕਹਿੰਦੇ ਸਨ ਕਿ ਸਿਨਿਮਿਆਂ ਦਾ ਕੌਮੀਕਰਨ ਕਰਨਾ ਹੈ ਉਥੇ ਇਹ ਦਸ ਨਵੇਂ ਪੈਸੇ ਬਾਰੇ ਆਖਦੇ ਹਨ ਕਿ ਮਨਜ਼ੂਰੀ ਦੇ ਦਿਓ। ਇਸ ਲਈ ਮੈਂ ਵਿਰੋਧਤਾ ਕਰਦਾ ਹਾਂ।

ਪਰ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਟੈਕਸ ਗਰੀਬ ਤੇ ਲਗਾਇਆ ਗਿਆ ਹੈ। ਇਹ ਟੈਕਸ ਲਗਣਾ ਕਿਸ ਤੇ ਚਾਹੀਦਾ ਸੀ। ਵੱਡੇ ਵੱਡੇ ਜਗੀਰਦਾਰ, ਅਜਾਰਾਦਾਰ ਅਤੇ ਕਾਰਖਾਨੇਦਾਰਾਂ ਤੇ ਲਗਾਇਆ ਜਾਣਾ ਚਾਹੀਦਾ ਹੈ। ਸਿਨਮੇ ਵਿਚ ਹਰ ਛੋਟਾ ਕਿਸਾਨ ਖੇਤ-ਮਜ਼ਦੂਰ ਸ਼ਹਿਰੀ ਮਜ਼ਦੂਰ ਅਤੇ ਛੋਟਾ ਆਦਮੀ ਜਾਂਦਾ ਹੈ ਕਿਉਂਕਿ ਉਸ ਪਾਸ ਹੋਰ ਕੋਈ ਮਨੋਰੰਜਨ ਦਾ ਸਾਧਨ ਨਹੀਂ ਅਤੇ ਇਹ ਟੈਕਸ ਇਸ ਤਰੀਕੇ ਨਾਲ ਉਨ੍ਹਾਂ ਤੇ ਲਗਾਇਆ ਜਾ ਰਿਹਾ ਹੈ ਅਸੀਂ ਮੰਗ ਕਰਦੇ ਹਾਂ ਕਿ ਇਹ ਟੈਕਸ ਵਡੇ ਵਡੇ ਜਗੀਰਦਾਰਾਂ ਅਤੇ ਅਮੀਰ ਆਦਮੀਆਂ ਤੇ ਲਗਾਇਆ ਜਾਣਾ ਚਾਹੀਦਾ ਹੈ ਅਤੇ ਆਸ ਕਰਦੇ ਹਾਂ ਕਿ ਇਸ ਟੈਕਸ ਨੂੰ ਸਰਕਾਰ ਵਾਪਿਸ ਲੈ ਲਏਗੀ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** (ਜੰਡਿਆਲਾ ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਹ ਇਕ ਮਾੜਾ ਬਿਲ ਹੈ ਅਤੇ ਇਹ ਟੈਕਸ ਜਿਹੜਾ ਇਸ ਮਾੜੇ ਬਿਲ ਰਾਹੀਂ ਲਗਾਇਆ ਜਾ ਰਿਹਾ ਹੈ ਇਹ ਮਾੜੇ ਆਦਮੀਆਂ ਤੇ ਹੀ ਲਗਾਇਆ ਜਾ ਰਿਹਾ ਹੈ। ਇਹ ਟੈਕਸ ਸਿਨਿਮਿਆਂ ਦੀਆਂ ਟਿਕਟਾਂ ਦੀ ਥਾਂ ਤੇ ਕਲਬਾਂ ਤੇ ਲਗਾਣਾ ਚਾਹੀਦਾ ਸੀ ਜਿਸ ਵਿਚ ਵਡੇ ਵਡੇ ਸਰਮਾਏਦਾਰ ਤੇ ਵਜ਼ੀਰ ਜਾਂਦੇ ਹਨ ਰਾਤ ਨੂੰ ਐਸ਼ ਕਰਦੇ ਹਨ ਅਤੇ ਵਿਸਕੀ ਪੀਂਦੇ ਹਨ ਅਤੇ ਰੁਪਿਆ ਅਜਾਈਂ ਖਰਚ ਕਰਦੇ ਹਨ ਉਨ੍ਹਾਂ ਤੇ ਇਹ ਟੈਕਸ ਲਗਾਇਆ ਜਾਣਾ ਚਾਹੀਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਤਾਂ ਕਲੱਬਾਂ ਵਿਚ ਜਾਂਦੇ ਹੀ ਨਹੀਂ। (ਵਿਘਨ) (The Ministers do not go to the clubs.) (*Interruption*)

**ਵਿਦਿਆ ਅਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਦ ਵਜ਼ੀਰ ਸਨ ਤਾਂ ਜਾਂਦੇ ਸਨ ਅਤੇ ਤਾਂ ਹੀ ਇਹ ਕਹਿ ਰਹੇ ਹਨ (ਹਾਸਾ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਇਸ ਗਲ ਦਾ ਗੁਸਾ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਜੇਕਰ ਟੈਕਸ ਲਗਾਣਾ ਹੀ ਹੈ ਤਾਂ ਉਨ੍ਹਾਂ ਲੋਕਾਂ ਤੇ ਲਗਾਇਆ ਜਾਵੇ ਜਿਹੜੇ ਕਿ ਦੇ ਸਕਦੇ ਹਨ ਇਨ੍ਹਾਂ ਗਰੀਬਾਂ ਤੇ ਖੇਤੀ ਮਜ਼ਦੂਰਾਂ ਤੇ ਇਹ ਨਹੀਂ ਲਗਾਇਆ ਜਾਣਾ ਚਾਹੀਦਾ। ਸਿਨਮਾ ਵੇਖਦੇ ਹਨ ਪਿੰਡਾਂ ਅਤੇ ਸ਼ਹਿਰਾਂ ਦੇ ਮਜ਼ਦੂਰ ਅਤੇ ਗਰੀਬ ਆਦਮੀ। ਇਸ ਲਈ ਇਹ ਟੈਕਸ ਉਨ੍ਹਾਂ ਤੇ ਨਹੀਂ ਲਗਾਣਾ ਚਾਹੀਦਾ। ਸਰਕਾਰ ਨੂੰ ਤਾਂ ਇਹ ਬਿੱਲ ਪਾਸ ਕਰ ਦੇਣਾ ਚਾਹੀਦਾ ਸੀ ਕਿ ਇਹ ਟੈਕਸ ਨਹੀਂ ਲਗੇਗਾ ਸਗੋਂ ਸਿਨਮੇ ਨੈਸ਼ਨੇਲਾਈਜ਼ ਕੀਤੇ ਜਾਣ ਅਤੇ ਲੋਕਾਂ ਨੂੰ ਇਸ ਤੋਂ ਪਤਾ ਲਗਦਾ ਕਿ ਸਰਕਾਰ ਨੇ ਕੋਈ ਚੰਗਾ ਕਦਮ ਉਠਾਇਆ ਹੈ।

[ਸਰਦਾਰ ਕਰਨੈਲ ਸਿੰਘ ਮਰੜ੍ਹੀ]

ਇਸ ਗਲ ਦਾ ਕੋਈ ਇਲਾਨ ਨਹੀਂ ਕੀਤਾ ਗਿਆ ਅਤੇ ਬੰਗਲਾ ਦੇਸ਼ ਦੇ ਟੈਕਸ ਨੂੰ ਤੋੜ ਮਰੋੜ ਕੇ ਬਹਾਲ ਰਖਣ ਦਾ ਯਤਨ ਇਸ ਬਿਲ ਰਾਹੀਂ ਕੀਤਾ ਜਾ ਰਿਹਾ ਹੈ। ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਟੈਕਸ ਬੇ-ਬੁਨਿਆਦ ਹੈ ਮਾੜਾ ਹੈ ਅਤੇ ਇਹ ਨਹੀਂ ਲਗਣਾ ਚਾਹੀਦਾ ਇਨ੍ਹਾਂ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਹਾਊਸ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ ਇਸ ਦਾ ਉਦੇਸ਼ ਬੜੇ ਵਿੰਗੇ ਟੇਡੇ ਢੰਗ ਨਾਲ ਵਜ਼ੀਰ ਸਾਹਿਬ ਨੇ ਪੇਸ਼ ਕੀਤਾ ਹੈ ਕਿ ਇਹ ਰਕਮ ਯੋਜਨਾ ਲਈ ਚਾਹੀਦੀ ਹੈ। ਇਹ ਅਸੀਂ ਨਹੀਂ ਕਹਿੰਦੇ ਕਿ ਯੋਜਨਾ ਲਈ ਰਕਮ ਨਾ ਰਖੀ ਜਾਵੇ ਅਸਾਡਾ ਤਰਕੀ ਵਲੋਂ ਕਦਮ ਉਠਣਾ ਚਾਹੀਦਾ ਹੈ ਅਤੇ ਯੋਜਨਾਂ ਤੇ ਵਧ ਖਰਚ ਕੀਤਾ ਜਾਣਾ ਚਾਹੀਦਾ ਹੈ। ਇਸ ਕੰਮ ਲਈ ਜੇਕਰ ਟੈਕਸ ਜ਼ਿਆਦਾ ਲਗਾਏ ਜਾਣ ਤਾਂ ਅਸੀਂ ਇਸ ਦਾ ਵਿਰੋਧ ਨਹੀਂ ਕਰਦੇ ਪਰ ਜਿਹੜਾ ਬੰਗਲਾ ਦੇਸ਼ ਦੇ ਰੀਲੀਫ਼ ਲਈ ਮਨੋਰੰਜਨ ਟੈਕਸ ਹੈ ਜਿਸ ਲਫ਼ਜ਼ ਨੂੰ ਕਿ ਕਾਮਰੇਡ ਦਾਨਾ ਰਾਮ ਨੇ ਵਰਤਿਆ ਕਿ ਇਹ 10 ਪੈਸੇ ਗਰੀਬ ਤੇ ਹੋਰ ਭਾਰ ਪੈਣਾ ਹੈ। ਛੋਟੀਆਂ ਛੋਟੀਆਂ ਥਾਵਾਂ ਤੇ ਮਨੋਰੰਜਨ ਦਾ ਇਕੋ ਸਾਧਨ ਹੈ ਪਰ ਇਸ ਤਰ੍ਹਾਂ ਟੈਕਸ ਗਰੀਬ ਤੇ ਲਗਾਇਆ ਜਾ ਰਿਹਾ ਹੈ ਇਸ ਲਈ ਮੇਰੀ ਬੇਨਤੀ ਇਹ ਹੈ ਕਿ ਇਸ ਵਿਚ ਤਰਮੀਮ ਕਰ ਦੇਣੀ ਚਾਹੀਦੀ ਹੈ ਕਿ ਇਹ ਟੈਕਸ ਕੇਵਲ ਫਸਟ ਕਲਾਸ ਅਤੇ ਬਾਕਸ ਕਲਾਸ ਤੇ ਹੀ ਲਗੇਗਾ ਨੀਵੀਆਂ ਕਲਾਸਾਂ ਤੇ ਇਹ ਕਰ ਨਹੀਂ ਲਗੇਗਾ। ਗਰੀਬ ਲਈ ਇਹ ਖੁਸ਼ੀ ਦੀ ਗਲ ਹੈ ਕਿ ਉਹ ਆਪਣੇ ਮਨ ਪਰਚਾਵੇ ਲਈ ਸਿਨਮੇ ਚਲਾ ਜਾਵੇ ਪਰ ਉਸ ਤੇ ਇਹ ਟੈਕਸ ਲਗਾਇਆ ਜਾ ਰਿਹਾ ਹੈ ਇਹ ਠੀਕ ਨਹੀਂ। ਅਤੇ ਇਸ ਤਰ੍ਹਾਂ ਜਿਹੜਾ ਗਰੀਬ ਦੇ ਖ਼ੂਨ ਦਾ ਆਖਰੀ ਕਤਰਾ ਹੈ ਉਹ ਵੀ ਨਿਚੋੜਨ ਦਾ ਯਤਨ ਕੀਤਾ ਗਿਆ ਹੈ। ਫਿਰ ਜੇਕਰ ਇਹ ਕਿਹਾ ਜਾਵੇ ਕਿ ਟੈਕਸ ਦੀ ਲੋੜ ਹੈ ਯੋਜਨਾ ਲਈ ਤਾਂ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਲਈ ਬੜੀਆਂ ਥਾਵਾਂ ਹਨ। 31 ਜਨਵਰੀ ਰਾਤ ਨੂੰ ਕੀ ਹੁੰਦਾ ਹੈ ਨਵੇਂ ਸਾਲ ਦੇ ਜਸ਼ਨ ਮਨਾਏ ਜਾਂਦੇ ਹਨ ਵੱਡੇ ਵੱਡੇ ਹੋਟਲਾਂ ਵਿਚ ਰਾਜਧਾਨੀ ਦਿਲੀ ਵਿਚ ਅਤੇ ਹੋਰ ਕਈ ਥਾਵਾਂ ਵਿਚ ਕੈਬਰੇ ਡਾਂਸ ਕੀਤੇ ਜਾਂਦੇ ਹਨ ਅਤੇ ਇਕ ਇਕ ਟਿਕਟ 150 ਰੁਪਏ ਦੀ ਹੁੰਦੀ ਹੈ। ਫਿਰ ਇਹ ਵੀ ਨਹੀਂ ਮਿਲਦੀ ਅਤੇ ਬਲੈਕ ਕੀਤੀ ਜਾਂਦੀ ਹੈ 500 ਅਤੇ 1000 ਰੁਪਏ ਫ਼ੀ ਟਿਕਟ ਤਕ ਬਲੈਕ ਕੀਤੀ ਜਾਂਦੀ ਹੈ ਫਿਰ ਵੀ ਕਈ ਲੋਕ ਟਿਕਟ ਨਾ ਮਿਲਣ ਕਾਰਨ ਨਿਰਾਸ਼ ਪਰਤ ਆਂਦੇ ਹਨ। ਇਸ ਦੇ ਨਾਲ ਹੀ ਕਈ ਕਲਬ ਹਨ ਜਿਨ੍ਹਾਂ ਵਿਚ ਜੂਆ ਖੇਡਿਆ ਜਾਂਦਾ ਹੈ। ਇਹ ਟੈਕਸ ਉਨ੍ਹਾਂ ਲੋਕਾਂ ਤੇ ਲਗਾਣਾ ਚਾਹੀਦਾ ਹੈ ਜੇਕਰ ਇਨ੍ਹਾਂ ਨੂੰ ਯੋਜਨਾ ਲਈ ਪੈਸੇ ਦੀ ਲੋੜ ਹੈ। ਫਿਰ ਇਨ੍ਹਾਂ ਨੇ ਅਰਬਨ ਪਰਾਪਰਟੀ ਦੀ ਸੀਲਿੰਗ ਦੀ ਗਲ ਨੂੰ ਵਿਚੇ ਹੀ ਰਖਿਆ ਹੋਇਆ ਹੈ। ਮੇਰਾ ਇਹ ਕਹਿਣ ਤੋਂ ਭਾਵ ਇਹ ਹੈ ਕਿ ਨਾਹਰਾ ਤਾਂ ਲਗਾਇਆ ਜਾਂਦਾ ਹੈ ਕਿ ਸਰਕਾਰ ਸਮਾਜਵਾਦ ਲਿਆਣਾ ਚਾਹੁੰਦੀ ਹੈ ਅਤੇ ਪੰਜਾਬ ਦਾ ਕੀ ਹਿੰਦੁਸਤਾਨ ਦੀ ਸਰਕਾਰ ਦਾ ਵੀ ਇਹੀ ਉਦੇਸ਼ ਹੈ ਪਰ ਪੂਰਤੀ ਕਿਸ ਤਰ੍ਹਾਂ ਕੀਤੀ ਜਾ ਰਹੀ ਹੈ ਕਿ ਗਰੀਬ ਤੇ ਟੈਕਸ ਲਗਾ ਦਿਤਾ ਗਿਆ ਹੈ। ਸੈਂਟਰ ਗੌਰਮਿੰਟ ਵੀ ਇਹ ਨਾਹਰਾ ਦਿੰਦੀ ਹੈ ਕਿ ਗਰੀਬ ਅਤੇ ਅਮੀਰ ਦੀ ਖਾਈ ਨੂੰ ਖਤਮ ਕੀਤਾ ਜਾ ਰਿਹਾ ਹੈ ਪਰ ਹਾਲਤ ਇਹ ਹੈ ਕਿ ਇਸ ਖਾਈ ਨੂੰ ਵਧਾਇਆ ਜਾ ਰਿਹਾ ਹੈ ਇਕ ਪਾਸੇ ਕੈਬਰੇ ਡਾਂਸ ਤੇ ਕੋਈ ਟੈਕਸ ਨਹੀਂ ਲਗਾਇਆ ਗਿਆ ਅਰਬਨ ਪਰਾਪਰਟੀ ਦੀ ਸੀਲਿੰਗ ਨਹੀਂ ਕੀਤੀ ਗਈ ਕੋਲਡ ਸਟੋਰ ਸਿਨਮਾ ਘਰਾਂ ਅਤੇ ਵੱਡੇ ਵੱਡੇ ਵਪਾਰੀਆਂ ਤੇ ਟੈਕਸ ਲਗਾਣਾ ਚਾਹੀਦਾ ਹੈ ਪਰ ਇਹ 10 ਪੈਸੇ ਦਾ ਟੈਕਸ ਗਰੀਬ ਲੋਕਾਂ ਤੇ ਲਗਾਇਆ ਜਾ ਰਿਹਾ ਹੈ ਅਤੇ ਫਿਰ ਇਸ ਦੇ ਨਾਲ ਹੀ ਪੰਜਾਬ ਗੌਰਮਿੰਟ ਫਿਲਮਾਂ ਦੇ ਟੈਕਸ ਮਾਫ਼ ਕਰ ਰਹੀ ਹੈ ਇਹ ਕਿਹੜੀਆਂ ਫ਼ਿਲਮਾਂ ਹਨ "ਦੋ ਬੂੰਦ ਪਾਨੀ, ਪਰੀਚੇ ਅਤੇ ਹੰਸਤੇ ਜ਼ਖਮ" ਆਦਿ। ਇਨ੍ਹਾਂ ਤੇ ਨਜਾਇਜ਼ ਤੌਰ ਤੇ ਟੈਕਸ ਮਾਫ਼ ਕੀਤਾ ਗਿਆ ਹੈ ਇਸ ਪਿਛੇ ਕੋਈ ਗਲਤ ਮਕਸਦ ਕੰਮ ਕਰ ਰਿਹਾ ਸੀ ਨਹੀਂ ਤਾਂ ਫ਼ਿਲਮਾਂ ਇਸ

ਪੱਧਰ ਦੀਆਂ ਨਹੀਂ ਸਨ ਕਿ ਇਨ੍ਹਾਂ ਤੇ ਟੈਕਸ ਮਾਫ ਕੀਤਾ ਜਾਂਦਾ ਅਤੇ ਇਸ ਵਿਚ ਸਰਕਾਰ ਦੀ ਹੋਰ ਕੋਈ ਭਾਵਨਾ ਲੁਕੀ ਪਈ ਸੀ। ਇਸ ਲਈ ਇਹ ਜਿਹੜਾ ਟੈਕਸ ਹੈ ਇਸ ਤੇ ਅਸੀਂ ਸਹਿਮਤ ਨਹੀਂ ਕਿ ਗਰੀਬਾਂ ਤੋਂ ਵਸੂਲ ਕੀਤਾ ਜਾਵੇ ਅਸੀਂ ਇਸ ਨੂੰ ਪੁਰਜ਼ੋਰ ਸ਼ਬਦਾਂ ਵਿਚ ਕੰਡੈਮ ਕਰਦੇ ਹਾਂ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਐਂਟਰਟੇਨ-ਮੈਂਟ ਟੈਕਸ ਵਿਚ 10 ਪੈਸੇ ਦੇ ਵਾਧੇ ਨੂੰ ਰੀਟੇਨ ਕਰਨ ਲਈ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਮੈਂ ਸਮਝਦਾ ਹਾਂ ਕਿ ਇਸ ਦਾ ਫੈਸਲਾ ਪਹਿਲਾਂ ਹੋ ਚੁਕਿਆ ਹੈ ਅਤੇ ਬਜਟ ਸਪੀਚ ਵਿਚ ਫਿਨਾਂਸ ਮਨਿਸਟਰ ਸਾਹਿਬ ਨੇ ਇਸ ਗਲ ਦਾ ਐਲਾਨ ਕਰ ਦਿਤਾ ਸੀ ਕਿ ਬੰਗਲਾ ਦੇਸ਼ ਰਿਲੀਫ ਦਾ ਜਿਹੜਾ ਟੈਕਸ ਲਗਾਇਆ ਗਿਆ ਸੀ ਉਸ ਦੀ ਅਗੋਂ ਤੋਂ ਵਰਤੋਂ ਐਜੂਕੇਸ਼ਨ ਲਈ ਕੀਤੀ ਜਾਵੇਗੀ। ਇਸ ਗਲ ਨਾਲ ਸਾਰੇ ਸਹਿਮਤ ਹਨ ਜਿਹੜੇ ਲੋਕ ਕਿ ਪੰਜਾਬ ਵਿਚ ਐਜੂਕੇਸ਼ਨ ਦੀ ਤਰੱਕੀ ਚਾਹੁੰਦੇ ਨੇ। ਉਨ੍ਹਾਂ ਨੇ ਇਸ ਪਰਾਂਤ ਵਿਚ ਇਸ ਫੈਸਲੇ ਦਾ ਸਵਾਗਤ ਕੀਤਾ ਹੈ। ਅਜ ਤਕ ਇਹ ਇਤਰਾਜ਼ ਰਿਹਾ ਹੈ ਕਿ ਗੌਰਮੈਂਟ ਹਰ ਸਾਲ ਬਜਟ ਵਿਚ ਐਜੂਕੇਸ਼ਨ ਵਾਸਤੇ ਘਟ ਰਕਮ ਰਖਦੀ ਹੈ ਅਤੇ ਜਿਹੜਾ ਪੈਸਾ ਰਖਿਆ ਗਿਆ ਹੈ ਇਸ ਸਾਲ ਉਹ 48 ਕਰੋੜ ਹੈ ਜਿਹੜਾ ਕਿ ਕੁਲ ਬਜਟ ਦਾ 10% ਬਣਦਾ ਹੈ। ਐਜੂਕੇਸ਼ਨਲ ਕਾਨਫਰੰਸਾਂ ਵਿਚ ਅਤੇ ਐਜੂਕੇਸ਼ਨਿਸਟਾਂ ਦੀ ਇਹ ਰਾਇ ਹੈ ਕਿ ਐਜੂਕੇਸ਼ਨਲ ਇਕ ਕਰੀਏਟਿਵ ਐਕਟਿਵਿਟੀ ਹੈ ਇਸ ਲਈ ਬਜਟ ਦਾ ਘਟੋ ਘਟ 20% ਇਸ ਪਾਸੇ ਵਲ ਖਰਚ ਕੀਤਾ ਜਾਣਾ ਚਾਹੀਦਾ ਹੈ। ਇਸ ਪਖ ਵਿਚ ਇਸ ਕਾਂਗਰਸ ਦੀ ਸਰਕਾਰ ਨੇ ਇਹ ਬਿਲ ਲਿਆ ਕੇ ਇਕ ਕਦਮ ਵਧਾਇਆ ਹੈ ਅਤੇ ਇਸ ਨਾਲ ਆਉਣ ਵਾਲੇ ਸਾਲਾਂ ਵਿਚ ਐਜੂਕੇਸ਼ਨ ਵਲ ਵਧੇਰੇ ਧਿਆਨ ਜਾਵੇਗਾ ਅਤੇ ਇਹ ਇਕ ਚੰਗੀ ਗਲ ਹੈ ਕਿ ਜਿਹੜਾ ਰਿਲੀਫ ਟੈਕਸ ਰਾਸ਼ਟਰਪਤੀ ਵਲੋਂ ਲਗਾਇਆ ਗਿਆ ਸੀ ਉਸ ਨੂੰ ਪੰਜਾਬ ਸਰਕਾਰ ਰੀਟੇਨ ਕਰ ਰਹੀ ਹੈ ਐਜੂਕੇਸ਼ਨ ਦੀ ਤਰੱਕੀ ਲਈ।

ਇਸ ਦੇ ਨਾਲ ਹੀ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸਿਨਮਾ ਗੋਅਰਜ਼ ਹਨ ਸਿਨਮਾ ਵੇਖਣ ਜਾਂਦੇ ਹਨ ਉਨ੍ਹਾਂ ਨੂੰ ਕਈ ਕਿਸਮ ਦੀਆਂ ਤਕਲੀਫਾਂ ਹੁੰਦੀਆਂ ਹਨ ਜਿਨ੍ਹਾਂ ਵਲ ਸਰਕਾਰ ਦਾ ਧਿਆਨ ਜਾਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਆਪ ਨੂੰ ਵੀ ਮੌਕਾ ਮਿਲਿਆ ਹੋਣਾ ਹੈ ਸਿਨਮੇ ਜਾਣ ਦਾ ਅਤੇ ਤੁਸੀਂ ਵੇਖਿਆ ਹੋਣਾ ਹੈ ਕਿ ਸੀਟਾਂ ਟੁੱਟੀਆਂ ਹੁੰਦੀਆਂ ਹਨ, ਪੀਣ ਦੇ ਪਾਣੀ ਦਾ ਉਨ੍ਹਾਂ ਲਈ ਕੋਈ ਪਰਬੰਧ ਨਹੀਂ ਅਤੇ ਟਿਕਟਾਂ ਬਲੈਕ ਵਿਚ ਵੇਚੀਆਂ ਜਾਂਦੀਆਂ ਹਨ ਇਸ ਨੂੰ ਚਾਹੀਦਾ ਹੈ ਐਡਵਾਂਸ ਬੁਕਿੰਗ ਕੀਤੀ ਜਾਂਦੀ ਹੈ ਅਤੇ ਇਸ ਦੇ ਨਾਮ ਹੇਠ ਜਾਹਲੀ ਬੁਕਿੰਗ ਕਰ ਲਈ ਜਾਂਦੀ ਹੈ ਅਤੇ ਜਦ ਸਿਨਮਾ ਸ਼ੁਰੂ ਹੁੰਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਹਾਊਸ ਫੁਲ ਹੈ ਪਰ ਟਿਕਟਾਂ ਬਲੈਕ ਵਿਚ ਵੇਚੀਆਂ ਜਾਂਦੀਆਂ ਹਨ। ਇਸ ਪੱਖ ਵਲ ਧਿਆਨ ਦੇਣ ਦੀ ਲੋੜ ਹੈ। ਫਿਰ ਜਿਹੜਾ ਕਨਸੈਸ਼ਨ ਸਟੂਡੈਂਟਾਂ ਨੂੰ ਦਿਤਾ ਜਾਂਦਾ ਹੈ ਅਤੇ ਸਟੇਟ ਗੌਰਮੈਂਟ ਨੇ ਅਲਾਉ ਕੀਤਾ ਹੋਇਆ ਹੈ ਰੋਕਣਾ ਉਹ ਕਨਸੈਸ਼ਨ ਵੀ ਉਨ੍ਹਾਂ ਨੂੰ ਨਹੀਂ ਦਿਤਾ ਜਾਂਦਾ ਅਤੇ ਇਸ ਗਲ ਤੇ ਜ਼ੋਰ ਦਿਤਾ ਜਾਂਦਾ ਹੈ ਕਿ ਆਇਡੈਂਟਟੀ ਕਾਰਡ ਲਿਆਓ। ਇਸ ਤਰ੍ਹਾਂ ਉਨ੍ਹਾਂ ਨੂੰ ਤੰਗ ਕੀਤਾ ਜਾਂਦਾ ਹੈ ਅਤੇ ਸਿਨਮਾ ਸਟਾਫ ਬੜਾ ਮਿਸਬੀਹੇਵ ਕਰਦਾ ਹੈ। ਉਨ੍ਹਾਂ ਨੂੰ ਗਲੇ ਤੋਂ ਫੜ ਲਿਆ ਜਾਂਦਾ ਹੈ। ਇਸ ਦਾ ਸਿੱਟਾ ਜਿਹੜਾ ਨਿਕਲਦਾ ਹੈ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਮੋਗਾ ਕਾਂਡ ਇਸ਼ੇ ਹੀ ਘਟਨਾ ਤੋਂ ਸ਼ੁਰੂ ਹੋਇਆ ਸੀ। ਸਿਨਮਾ ਦੇ ਮਾਲਕਾਂ ਨੇ ਗੁੰਡੇ ਪਾਲੇ ਹੋਏ ਹਨ ਜਿਹੜੇ ਕਿ ਇਸ ਤਰ੍ਹਾਂ ਮਿਸਬੀਹੇਵ ਕਰਦੇ ਹਨ ਇਸ ਪਾਸੇ ਵਲ ਖਾਸ ਤੌਰ ਤੇ ਸਰਕਾਰ ਨੂੰ ਧਿਆਨ ਦਿਵਾਣਾ ਚਾਹੀਦਾ ਹੈ। ਇਕ ਗਲ ਹੋਰ ਹੈ ਕਿ ਪੰਜਾਬ ਵਿਚ ਜਿਹੜੀਆਂ ਫਿਲਮਾਂ ਵਿਖਾਈਆਂ ਜਾਂਦੀਆਂ ਹਨ ਜਦ ਉਨ੍ਹਾਂ ਦੇ ਕਿਸੇ ਸੀਨ ਵਿਚ ਕੋਈ ਇਸ ਤਰ੍ਹਾਂ ਦੀ ਗਲ ਹੁੰਦੀ ਹੈ ਜਿਸ ਬਾਰੇ ਲੋਕਾਂ ਨੂੰ ਇਤਰਾਜ਼ ਹੋਵੇ ਤਾਂ ਸਰਕਾਰ ਦੇ ਨੋਟਿਸ ਵਿਚ

[ ਸ੍ਰੀ ਪ੍ਰੇਮ ਗੁਪਤਾ ]

ਲਿਆਣ ਤੇ ਕੇਵਲ ਉਸੇ ਹੀ ਪੋਰਸ਼ਨ ਨੂੰ ਡੀਲੀਟ ਕਰਵਾ ਦਿੱਤਾ ਜਾਂਦਾ ਹੈ ਪਰ ਇਹ ਤਰੀਕਾ ਗਲਤ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਫਿਲਮ ਲਗਣ ਤੋਂ ਪਹਿਲਾਂ ਉਸ ਦੀ ਗਵਰਨਮੈਂਟ ਲੈਵਲ ਤੇ ਸਕਰੀਨਿੰਗ ਹੋਣੀ ਚਾਹੀਦੀ ਹੈ ਤਾਂ ਜੋ ਲੋਕਾਂ ਨੂੰ ਕੋਈ ਪੁਆਇੰਟ ਆਊਟ ਕਰਨ ਦਾ ਕੋਈ ਮੌਕਾ ਹੀ ਨਾ ਮਿਲੇ। ਸਪੈਸ਼ਲ ਕਨਸੈਸ਼ਨਜ਼ ਅਤੇ ਫਰੀ ਪਾਸ ਬੰਦ ਹੋਣੇ ਚਾਹੀਦੇ ਹਨ। ਇਸ ਤੋਂ ਇਲਾਂਵਾ ਸਿਨਮਿਆਂ ਵਿਚ ਵਧ ਤੋਂ ਵਧ ਫਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** (ਬਾਘਾਪੁਰਾਣਾ) : ਡਿਪਟੀ ਸਪੀਕਰ ਸਾਹਿਬ, ਜਿਹੜਾ ਐਂਟਰਟੇਨਮੈਂਟ ਟੈਕਸ ਦਾ ਬਿਲ ਸਰਕਾਰ ਨੇ ਲਿਆਂਦਾ ਹੈ, ਮੈਂ ਸਮਝਦਾ ਹਾਂ ਇਹ ਠੀਕ ਹੈ ਅਤੇ ਇਸ ਰਾਹੀਂ ਸਰਕਾਰ ਦੇ ਖਜ਼ਾਨੇ ਤੇ 60 ਤੋਂ ਹੁਣ 70 ਦੇ ਹਿਸਾਬ ਨਾਲ ਟੈਕਸ ਲਗੇਗਾ। ਜਿਸ ਤਰ੍ਹਾਂ ਮਰੜ੍ਹੀ ਸਾਹਿਬ ਨੇ ਕਿਹਾ ਸੀ ਕਿ ਐਂਟਰਟੇਨਮੈਂਟ ਟੈਕਸ ਭਾਵੇਂ ਕੋਈ ਵੀ ਹੋਵੇ, ਲਗਿਆ ਤਾਂ ਐਂਟਰਟੇਂਨ ਕਰਨ ਲਈ ਹੀ ਹੈ। ਇਸ ਤਰ੍ਹਾਂ ਇਹ ਟੈਕਸ ਉਨ੍ਹਾਂ ਲੋਕਾਂ ਤੇ ਵੀ ਲ਼ਗਣਾ ਚਾਹੀਦਾ ਹੈ ਜਿਹੜੇ ਕਲੱਬਾਂ ਦੇ ਵਿਚ ਜਾਂਦੇ ਹਨ, ਉਹ ਬਾਕਾਇਦਾ ਬਿਲ ਪੇ ਕਰਦੇ ਹਨ, ਇਸੇ ਹਿਸਾਬ ਨਾਲ ਉਨ੍ਹਾਂ ਤੇ ਵੀ ਐਂਟਰਟੇਨਮੈਂਟ ਟੈਕਸ ਲਗਣਾ ਚਾਹੀਦਾ ਹੈ। ਜਦੋਂ ਗ਼ਰੀਬ ਰਿਕਸ਼ਾ ਵਾਲੇ ਦੇ ਸਕਦੇ ਹਨ ਤਾਂ ਇਨ੍ਹਾਂ ਕਲੱਬਾਂ ਵਾਲਿਆਂ ਨੂੰ ਕੀ ਤਕਲੀਫ ਹੋ ਸਕਦੀ ਹੈ। ਏਥੇ ਮਨਿਸਟਰ ਸਾਹਿਬ ਨੇ ਫਰਮਾਇਆ ਜਿਥੇ ਉਹ ਟਿਕਟ ਤੇ ਪੈਸੇ ਖਰਚ ਕਰ ਸਕਦਾ ਹੈ 10 ਪੈਸੇ ਹੋਰ ਵੀ ਦੇ ਸਕਦਾ ਹੈ। ਇਕ ਹੋਰ ਗਲ ਇਹ ਵੀ ਹੈ ਕਿ ਜਦੋਂ ਕੁਝ ਐਸੀਆਂ ਫਿਲਮਾਂ ਆਉਂਦੀਆਂ ਹਨ ਜਿਨ੍ਹਾਂ ਦਾ ਸਰਕਾਰ ਟੈਕਸ ਮੁਆਫ ਕਰ ਦਿੰਦੀ ਹੈ, ਪਰ ਇਨ੍ਹਾਂ ਵਿਚ ਬਲੈਕ ਵਿਚ ਟਿਕਟਾਂ ਵਿਕਦੀਆਂ ਹਨ, ਬੜਾ ਰਸ਼ ਲੈਂਦੀਆਂ ਹਨ,। ਇਹ ਮੁਆਫੀ ਤਾਂ ਸਿਨਮਾ ਮਾਲਕ ਨੂੰ ਹੋਈ, ਲੋਕਾਂ ਨੂੰ ਕੋਈ ਖਾਸ ਮੁਆਫੀ ਨਹੀਂ। ਮੈਂ ਸਮਝਦਾ ਹਾਂ ਟੈਕਸ ਵਧਣਾ ਚਾਹੀਦਾ ਹੈ ਇਸ ਦੀ ਕਿਸੇ ਨੂੰ ਵੀ ਮੁਆਫੀ ਨਹੀਂ ਹੋਣੀ ਚਾਹੀਦੀ। ਇਸ ਦਾ ਸਰਕਾਰ ਨੂੰ ਨੁਕਸਾਨ ਹੈ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਜਿਸ ਤਰ੍ਹਾਂ ਮੇਰੇ ਸਾਥੀ ਨੇ ਹੁਣੇ ਕਿਹਾ ਮੈਂ ਇਨ੍ਹਾਂ ਦੇ ਨਾਲ ਬਿਲਕੁਲ ਮੁਤਫਿਕ ਹਾਂ। ਜਿਹੜਾ ਟੈਕਸ ਉਨ੍ਹਾਂ ਤੇ ਲਗਾਇਆ ਉਹ ਤਾਂ ਸਰਕਾਰ ਦਾ ਨੁਕਸਾਨ ਹੈ। ਮਾਲਕ ਨੂੰ ਤਾਂ ਫਾਇਦਾ ਹੀ ਹੁੰਦਾ ਹੈ, ਮੈਂ ਸਮਝਦਾ ਹਾਂ ਇਹ ਪੈਸਾ ਮੁਆਫ ਨਹੀਂ ਹੋਣਾ ਚਾਹੀਦਾ ਇਹ ਹਰ ਹਾਲਤ ਵਿਚ ਲਗਣਾ ਚਾਹੀਦਾ ਹੈ ਕਿਉਂਕਿ ਇਹ ਟੈਕਸ ਜੋ ਹੈ ਇਹ ਤਾਂ ਐਜੂਕੇਸ਼ਨ ਦੇ ਠੀਕ ਕਰਨ ਵਾਸਤੇ, ਲੋਕਾਂ ਨੂੰ ਵਿਦਿਆ ਦੇਣ ਵਾਸਤੇ ਯੂਜ਼ ਹੋਣਾ ਹੈ। ਦੂਸਰੇ ਇਸ ਤਰ੍ਹਾਂ ਦੀਆਂ ਫਿਲਮਾਂ ਤੋਂ ਟੈਕਸ ਮੁਆਫ ਹੁੰਦਾ ਹੈ ਜਿਨ੍ਹਾਂ ਦਾ ਬਚਿਆਂ ਦੇ ਇਖਲਾਕ ਤੇ ਕੋਈ ਖਾਸ ਅਸਰ ਨਹੀਂ ਪੈਂਦਾ। ਇਸ ਲਈ ਲੋਕਾਂ ਦਾ ਰਜੂਹ ਵੇਖਣ ਦੀ ਲੋੜ ਹੈ ਕਿ ਕਿਸ ਪਾਸੇ ਅਸਰ ਪੈਂਦਾ ਹੈ। ਇਕ ਪਾਸੇ ਤਾਂ ਆਮ ਲੋਕ ਟਿਕਟ ਖਰੀਦਦੇ ਹਨ, ਦੂਸਰੇ ਪਾਸੇ ਉਹ ਲੋਕ ਹੁੰਦੇ ਹਨ ਜੋ ਆਮ ਤੌਰ ਤੇ ਮੁਫ਼ਤ ਹੀ ਜਾਂਦੇ ਹਨ, ਸਾਡੇ ਇਨਸਪੈਕਟਰ ਵੀ ਪੂਰੀ ਚੈਕਿੰਗ ਨਹੀਂ ਕਰਦੇ। ਇਕ ਪਾਸੇ ਸਰਕਾਰ ਟੈਕਸ ਮੁਆਫ ਕਰਦੀ ਹੈ, ਦੂਸਰੇ ਪਾਸੇ ਟੈਕਸ ਚੋਰੀ ਹੁੰਦਾ ਹੈ। ਮੈਂ ਇਹੋ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਦੂਸਰੇ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਮੇਰੀ ਗਲ ਸੁਨਣ। ਪਿਛਲੇ ਪਾਸੇ ਗੱਲਾਂ ਨਾ ਕਰਨ। ਬੜੀ ਜ਼ਰੂਰੀ ਚੀਜ਼ ਹੈ। ਉਹ ਇਹ ਕਿ ਜਿਤਨੀਆਂ ਵੀ ਫਿਲਮਾਂ ਆਉਂਦੀਆਂ ਹਨ ਮੇਹਰਬਾਨੀ ਕਰਕੇ ਕਿਸੇ ਵਿਚ ਵੀ ਟੈਕਸ ਮੁਆਫ ਨਹੀਂ ਕਰਨਾ ਚਾਹੀਦਾ। ਜਿਹੜੇ ਸਿਨਮਾ ਚਲਾਉਂਦੇ ਹਨ ਇਹ ਵੀ ਅਮੀਰ ਅਤੇ ਜਿਹੜੇ ਵੇਖਦੇ ਹਨ ਉਹ ਵੀ ਅਫੋਰਡ ਕਰ ਸਕਦੇ ਹਨ ਤਾਂ ਹੀ ਆਉਂਦੇ ਹਨ। ਟੈਕਸ

ਤਾਂ ਫੇਰ ਵੀ ਗ਼ਰੀਬ ਦੇ ਉਤੇ ਹੀ ਲਗਣਾ ਹੈ ਜਿਸ ਨੂੰ ਕਿਸੇ ਨੇ ਮੁਆਫ ਹੀ ਨਹੀਂ ਕਰਨਾ। ਇਸ ਤੋਂ ਇਲਾਵਾ ਬੜੀਆਂ ਗੰਦੀਆਂ ਫਿਲਮਾਂ ਆਉਂਦੀਆਂ ਹਨ ਜਿਨ੍ਹਾਂ ਦਾ ਲੋਕਾਂ ਦੇ ਆਚਰਣ ਤੇ ਬੜਾ ਬੁਰਾ ਅਸਰ ਪੈਂਦਾ ਹੈ। ਪੰਜਾਬੀ ਬੜੇ ਹੀ ਬਹਾਦਰ ਹਨ, ਇਨ੍ਹਾਂ ਦੇ ਇਖਲਾਕ ਨੂੰ ਠੀਕ ਰਖਣਾ ਬੜਾ ਹੀ ਜ਼ਰੂਰੀ ਹੈ। ਇਸ ਲਈ ਜੋ ਵੀ ਫਿਲਮ ਆਵੇ ਉਹ ਪਹਿਲੇ ਸੈਂਸਰ ਹੋ ਕੇ ਆਉਣੀ ਚਾਹੀਦੀ ਹੈ। ਬੁਰੀਆਂ ਫਿਲਮਾਂ ਮਦਫੀ ਜਜ਼ਬਾਤਾਂ ਨੂੰ ਖਰਾਬ ਕਰਦੀਆਂ ਹਨ (ਇਕ ਮਾਨਯੋਗ ਮੈਂਬਰ ਤੁਸੀਂ ਆਪ ਨਹੀਂ ਦੇਖਦੇ ਇਸ ਲਈ ਕਹਿੰਦੇ ਹੋ) ਮੈਂ ਤੁਹਾਨੂੰ ਜੋ ਵੇਖ ਲੈਂਦਾ ਹਾਂ। ਅੰਤ ਵਿਚ ਇਹੋ ਕਹਾਂਗਾ ਕਿ ਉਨ੍ਹਾਂ ਫਿਲਮਾਂ ਨੂੰ ਪੰਜਾਬ ਵਿਚ ਅਲਾਓ ਨਹੀਂ ਕਰਨਾ ਚਾਹੀਦਾ ਜਿਨ੍ਹਾਂ ਦਾ ਬੁਰਾ ਅਸਰ ਪੈਂਦਾ ਹੈ।

**ਚੌਧਰੀ ਦਰਸ਼ਨ ਸਿੰਘ** : (ਨੂਰਮਹਿਲ) ਡਿਪਟੀ ਸਪੀਕਰ ਸਾਹਿਬ, ਸਿਨਮਾ ਵੇਖਣਾ, ਫਿਲਮ ਵੇਖਣੀ ਮੈਂ ਸਮਝਦਾ ਹਾਂ ਕਿ ਅਜ ਕਲ੍ਹ ਦੇ ਜ਼ਮਾਨੇ ਵਿਚ ਬਹੁਤ ਹੀ ਜ਼ਰੂਰੀ ਹੈ। ਆਮ ਤੌਰ ਤੇ ਜਿਹੜੇ ਰਿਕਸ਼ਾ ਡਰਾਈਵਰ ਹਨ, ਮਜ਼ਦੂਰ ਹਨ ਇਨ੍ਹਾਂ ਨੂੰ ਆਪਣੀ ਮੈਂਟਲ ਤਵਾਜ਼ਨ ਕਾਇਮ ਕਰਨ ਲਈ ਇਹ ਖਿਆਲ ਜ਼ਰੂਰ ਰਖਣਾ ਚਾਹੀਦਾ ਹੈ। ਮੈਂਟਲ ਰਿਕਰੀਏਸ਼ਨ ਵਾਸਤੇ ਇਹ ਗਲ ਜ਼ਰੂਰੀ ਹੈ। ਪੰਜਾਬ ਸਰਕਾਰ ਨੇ ਅਗੇ ਹੀ ਫੈਸਲਾ ਕੀਤਾ ਹੈ ਕਿ ਫਿਲਮ ਕਾਰਪੋਰੇਸ਼ਨ ਬਣਾਉਣੀ ਹੈ ਜਿਸ ਰਾਹੀਂ ਕੋਈ 100 ਸਿਨਮਾ ਬਣਨੇ ਹਨ। ਬਹੁਤ ਸਾਰੇ ਓਪਨ ਏਅਰ ਸਿਨਮਾ ਵੀ ਬਣਨੇ ਹਨ। ਇਹ ਉਨ੍ਹਾਂ ਲੋਕਾਂ ਨੂੰ ਰਾਹਤ ਦੇਣ ਲਈ ਹੈ ਜਿਹੜੇ ਦਿਹਾਤਾਂ ਦੇ ਵਿਚ ਕੰਮ ਕਰਦੇ ਹਨ, ਖੇਤਾਂ ਵਿਚ ਕੰਮ ਕਰਦੇ ਹਨ, ਅਸੀਂ ਹੁਣ ਉਨ੍ਹਾਂ ਨੂੰ ਰੇਕਰੀਏਸ਼ਨ ਦੇਣ ਲਈ ਸਿਨਮਾ ਬਣਾਉਣੇ ਹਨ। ਜਿਸ ਤਰ੍ਹਾਂ ਕਈ ਆਨਰੇਬਲ ਮੈਂਬਰਜ਼ ਨੇ ਆਖਿਆ ਹੈ ਕਿ ਇਹ ਟੈਕਸ ਗ਼ਰੀਬਾਂ ਨੂੰ ਹੀ ਦੇਣਾ ਪੈਂਦਾ ਹੈ, ਇਸ ਲਈ ਮੈਂ ਕਹਾਂਗਾ ਕਿ ਕਲਾਸਿਜ਼ ਫਿਕਸ ਕੀਤੀਆਂ ਜਾਣ। ਇਹ ਟੈਕਸ ਉਪਰਲੇ ਦਰਜੇ ਤੇ ਹੀ ਲਾਇਆ ਜਾਵੇ। ਇਸ ਤਰ੍ਹਾਂ ਕਾਫੀ ਟੈਕਸ ਤੋਂ ਉਨ੍ਹਾਂ ਤੀਸਰੇ ਦਰਜੇ ਦੇ ਲੋਕਾਂ ਨੂੰ ਛੋਟ ਹੋ ਸਕਦੀ ਹੈ। ਪਰ ਜਿਹੜਾ ਛੋਟ ਦੇਣ ਦਾ ਸਵਾਲ ਹੈ, ਇਹ ਦੇ ਮੈਂ ਹੱਕ ਵਿਚ ਨਹੀਂ। ਜਿਸ ਤਰ੍ਹਾਂ ਅਕਾਲੀ ਵੀਰਾਂ ਦੀ ਜਦੋਂ ਗਵਰਨਮੈਂਟ ਆਈ, ਉਸ ਵੇਲੇ ਇਨ੍ਹਾਂ ਨੇ ਕੋਈ ਸਾਢੇ-ਚਾਰ ਕਰੋੜ ਰੁਪਿਆ, ਜਿਹੜਾ ਸ਼ਰਾਬ ਦੇ ਠੇਕੇ ਦਾ ਬਕਾਇਆ ਸੀ, ਉਹ ਇਨ੍ਹਾਂ ਨੇ ਰਾਈਟ ਆਫ ਕਰ ਦਿੱਤਾ। ਇਹ ਤਾਂ ਉਸ ਤਰ੍ਹਾਂ ਦੀ ਗਲ ਹੈ ਕਿ ਇਕ ਪਾਸੇ ਤਾਂ ਅਸੀਂ ਐਂਟਰਟੇਨਮੈਂਟ ਟੈਕਸ ਮੁਆਫ ਕਰ ਰਹੇ ਹਾਂ, ਦੂਸਰੇ ਪਾਸੇ ਲਾ ਰਹੇ ਹਾਂ। ਜਦੋਂ ਕਿਸੇ ਫਿਲਮ ਨੂੰ ਟੈਕਸ ਦੇਣ ਤੋਂ ਛੋਟ ਕਰਨੀ ਹੁੰਦੀ ਹੈ, ਪ੍ਰੈਕਟੀਕਲੀ ਇਹ ਛੋਟ ਫਿਲਮਾਂ ਵਾਲਿਆਂ ਨੂੰ ਹੁੰਦੀ ਹੈ, ਜਿਹੜੇ ਇਕ ਇਕ ਫਿਲਮ ਤੇ 17 ਲੱਖ ਤੱਕ ਰੁਪਿਆ ਖਰਚਦੇ ਹਨ। ਪਿਛਲੇ ਸਾਲ ਜੋ ਫਿਲਮਾਂ ਨੂੰ ਛੋਟ ਦਿੱਤੀ ਗਈ, ਉਸ ਰਾਹੀਂ ਸਾਨੂੰ ਕੋਈ ਇਕ ਲੱਖ 40 ਹਜ਼ਾਰ ਦਾ ਘਾਟਾ ਪਿਆ। ਇਹ 13 ਸਿਨਮਿਆਂ ਦਾ ਇਕ ਤਰ੍ਹਾਂ ਨਾਲ ਖਰਚਾ ਸੀ। ਮੈਂ ਇਹੋ ਕਹਿੰਦਾ ਹੋਇਆ ਆਪ ਤੋਂ ਇਜਾਜ਼ਤ ਮੰਗਦਾ ਹਾਂ ਕਿ ਸਿਨਮਿਆਂ ਦੀ ਕਲਾਸੀਫੀਕੇਸ਼ਨ ਹੋਣੀ ਚਾਹੀਦੀ ਹੈ ਅਪਰ ਕਲਾਸਿਜ਼ ਤੇ ਹੀ ਟੈਕਸ ਲਗੇ, ਇਹ ਟੈਕਸ ਛੋਟੇ ਛੋਟੇ ਸਿਨਿਮਿਆਂ ਵਿਚ ਰੇਜ਼ ਨਾ ਕਰੋ। ਇਹ ਤੇ 60-70% ਲਾਇਆ ਜਾਵੇ ਜਿਹੜੇ ਕਿ ਪੇ ਕਰ ਸਕਦੇ ਹਨ।

**ਸਰਦਾਰ ਗੁਰਦੇਵ ਸਿਘ ਬਾਦਲ** (ਫਰੀਦਕੋਟ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਕਿਉਂਕਿ ਇਸ ਬਿਲ ਦਾ ਫਾਇਦਾ ਉਨ੍ਹਾਂ ਨੂੰ ਹੈ ਜਿਹੜੇ ਵਡੇ ਵੱਡੇ ਸਿਨਮਿਆਂ ਵਾਲੇ ਹਨ ਅਤੇ ਟੈਕਸ ਉਨ੍ਹਾਂ ਤੇ ਹੀ ਲਗਦਾ ਹੈ ਜਿਹੜੇ ਗ਼ਰੀਬ ਮਜ਼ਦੂਰ, ਰਿਕਸ਼ਾ ਵਾਲੇ ਸਿਨਮਾ ਵੇਖਣ ਆਉਂਦੇ ਹਨ .....

ਇਹ ਟੈਕਸ, ਡਿਪਟੀ ਸਪੀਕਰ ਸਾਹਿਬ, ਇਹ ਜੁੱਤੀਆਂ ਗੰਢਣ ਵਾਲਿਆਂ ਤੇ ਲਗੇਗਾ, ਗ਼ਰੀਬਾਂ ਤੇ ਲਗੇਗਾ, ਰਿਕਸ਼ਾ ਵਾਲਿਆਂ ਤੇ ਲਗੇਗਾ, ਸਵੀਪਰਜ਼ ਤੇ ਲਗੇਗਾ, ਜੋ ਝਾੜਾ ਲਗਾਉਣ ਵਾਲੇ ਹਨ

[ਸਰਦਾਰ ਗੁਰਦੇਵ ਸਿੰਘ ਬਾਦਲ ]

ਉਨ੍ਹਾਂ ਤੇ ਲਗੇਗਾ। ਇਹ ਸਰਕਾਰ ਬੜੇ ਵਿੰਗੇ ਟੇਢੇ ਢੰਗ ਨਾਲ ਗਰੀਬਾਂ ਨੂੰ ਹੋਰ ਗਰੀਬ ਕਰਨ ਵਾਸਤੇ ਟੈਕਸ ਲਗਾ ਰਹੀ ਹੈ। ਗਰੀਬਾਂ ਉਤੇ, ਹਰੀਜਨਾਂ ਉਤੇ ਅਤੇ ਹੋਰ ਛੋਟੇ ਵਰਗ ਦੇ ਲੋਕਾਂ ਉਤੇ ਟੈਕਸ ਨਹੀਂ ਲਗਾਉਣਾ ਚਾਹੀਦਾ ਹੈ। ਇਸ ਤੋਂ ਇਲਾਵਾ ਵਡੇ ਵਡੇ ਕਾਰਖਾਨੇਦਾਰਾਂ ਉਤੇ, ਅਮੀਰ ਆਦਮੀਆਂ ਉਤੇ ਟੈਕਸ ਲਗਾਉਣੇ ਚਾਹੀਦੇ ਹਨ। ਮੈਂ ਹੈਰਾਨ ਹਾਂ ਕਿ ਇਨ੍ਹਾਂ ਨੂੰ ਟੈਕਸ ਕਿੰਨੇ ਵਿੰਗੇ ਟੇਢੇ ਢੰਗਾਂ ਨਾਲ ਲਗਾਉਣੇ ਆਉਂਦੇ ਹਨ। ਜਿਹੜਾ ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਯਾਤਰਾ ਪ੍ਰੋਗਰਾਮ ਬਣਾਇਆ ਹੈ, ਇਸ ਸਬੰਧੀ ਮੇਰੇ ਕੋਲ ਇਕ ਲਿਸਟ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ**: ਇਸ ਦਾ ਇਸਦੇ ਨਾਲ ਕੋਈ ਤਾਲੁਕ ਨਹੀਂ ਹੈ। (It is not relevant)

**ਸਰਦਾਰ ਗੁਰਦੇਵ ਸਿੰਘ ਬਾਦਲ** : ਮੇਰੀ ਅਰਜ਼ ਤਾਂ ਸੁਣ ਲਵੋ ਜੀ। ਮੇਰੇ ਹਲਕੇ ਫਰੀਦਕੋਟ ਵਿਚ ਜਿਥੇ ਗੁਰੂ ਗੋਬਿੰਦ ਸਿੰਘ ਜੀ ਗਏ ਹਨ ਉਥੇ ਇਕ ਹਜ਼ਾਰ ਰੁਪਏ ਲੋਕਾਂ ਤੋਂ ਲਏ ਗਏ ਹਨ, ਕੋਟ ਕਪੂਰਾ ਵਿਚੋਂ ਦੋ ਹਜ਼ਾਰ ਰੁਪਏ ਜੀ.ਏ. ਨੇ ਉਗਰਾਹੇ ਹਨ। ਐਨੇ ਧੋਖੇ ਨਾਲ ਇਸ ਸਰਕਾਰ ਨੇ ਪੈਸੇ ਇਕੱਠੇ ਕਰਨ ਦਾ ਹੀਲਾ ਬਣਾਇਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਇਸ ਤੋਂ ਮਾਫ਼ ਨਹੀਂ ਕੀਤਾ ਗਿਆ ਹੈ।

**ਸਰਦਾਰ ਧੰਨਾ ਸਿਘ ਗੁਲਸ਼ਨ**: (ਨਥਾਣਾ, ਐਸ.ਸੀ.) ਮਨੋਰੰਜਨ ਦੀ ਗਲ ਸਰਕਾਰ ਨੇ ਲਿਆਂਦੀ ਹੈ। ਇਹ ਪਿੰਡਾਂ ਵਿਚ ਦਿਖਾਏ ਜਾਂਦੇ ਹਨ। ਗਰੀਬ ਆਦਮੀ ਸਾਰਾ ਦਿਨ ਕੰਮ ਕਰਦਾ ਹੈ ਉਹਨੂੰ ਪਰੇਰਨਾ ਕੀਤੀ ਜਾਂਦੀ ਹੈ (ਵਿਘਨ) ਅਤੇ ਜਿਹੜਾ ਕਨਸਰਨਡ ਮਹਿਕਮਾ ਹੈ ਉਹ ਇਨ੍ਹਾਂ ਨੂੰ ਇਕੱਠੇ ਕਰਕੇ ਲੈ ਜਾਂਦਾ ਹੈ ਤਾਂ ਇਕ ਟੈਕਸ ਇਕੱਠਾ ਕਰਕੇ ਸਰਕਾਰ ਨੂੰ ਦਿਤਾ ਜਾਵੇ। (ਵਿਘਨ) ਮੈਂ ਦੋ ਚਾਰ ਮਿੰਟਾਂ ਵਿਚ ਹੀ ਖਤਮ ਕਰ ਦੇਣਾ ਹੈ। ਪਿਛੇ ਜਿਹੇ ਸਰਕਾਰ ਵਲੋਂ ਇਲਾਨ ਕੀਤਾ ਗਿਆ ਸੀ ਕਿ ਜਿਥੇ ਅਸੀਂ ਖੇਤੀ ਬਾੜੀ ਦੀ ਜ਼ਮੀਨ ਦੀ ਸੀਲਿੰਗ ਕਰਨੀ ਹੈ ਉਥੇ ਸ਼ਹਿਰੀ ਪਰਾਪਰਟੀ ਦੀ ਸੀਲਿੰਗ ਵੀ ਕਰਨੀ ਹੈ ਅਤੇ ਸ਼ਹਿਰੀ ਪਰਾਪਰਟੀ ਵਿਚ ਸਿਨੇਮਿਆਂ ਦਾ ਕੌਮੀਕਰਨ ਵੀ ਕਰ ਲੈਣਾ ਹੈ ਪਰ ਇਹ ਟੀਚਾ ਉਨ੍ਹਾਂ ਦਾ ਸਿਰੇ ਚੜ੍ਹਦਾ ਨਹੀਂ ਦਿਖਦਾ ਹੈ। ਮੈਂ ਅਰਜ਼ ਕਰਾਂਗਾ ਕਿ ਬਜਾਏ ਦਸ ਪੈਸੇ ਟੈਕਸ ਲਗਾਉਣ ਦੇ ਟੈਕਸ ਸਿਨੇਮਿਆਂ ਤੇ ਲਗਾਇਆ ਜਾਵੇ। ਮੈਂ ਤੁਹਾਡੇ ਰਾਹੀਂ ਇਸ ਬਾਰੇ ਵਿਚ ਕੁਝ ਅੰਕੜੇ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਿੰਨੀ ਆਮਦਨੀ ਹੋਈ ਹੈ ਉਨ੍ਹਾਂ ਪਿਕਚਰਾਂ ਦੇ ਸਿਲਸਿਲੇ ਵਿਚ ਜਿਨ੍ਹਾਂ ਤੇ ਟੈਕਸ ਨਹੀਂ ਹੁੰਦਾ ਹੈ। ਅੰਮ੍ਰਿਤਸਰ ਵਿਚ ਪਾਕੀਜ਼ਾ ਪਿਕਚਰ ਦੇ ਚਲਣ ਕਾਰਨ ਇਕ ਹਫਤੇ ਵਿਚ ਉਸ ਸਿਨਮੇ ਨੂੰ 59,983 ਆਮਦਨੀ ਹੋਈ, ਪਰੀਤ ਪੈਲੇਸ, ਲੁਧਿਆਣਾ ਵਿਚ ਇਕ ਹਫਤੇ ਦੀ 49,237 ਆਮਦਨੀ ਹੋਈ, ਜਲੰਧਰ ਵਿਚ ਇਕ ਹਫਤੇ ਦੀ ਆਮਦਨੀ 36,636 ਹੋਈ, ਫੂਲ, ਪਟਿਆਲਾ ਵਿਖੇ 29,165 ਰੁਪਏ ਇਕ ਹਫਤੇ ਦੀ ਆਮਦਨੀ ਹੋਈ; ਚੰਡੀਗੜ੍ਹ ਵਿਚ 35,891 ਰੁਪਏ ਇਕ ਹਫਤੇ ਦੀ ਆਮਦਨੀ ਹੋਈ। ਇਸ ਤਰ੍ਹਾਂ ਨਾਲ ਇਕ ਸਾਲ ਵਿਚ ਇਨ੍ਹਾਂ ਨੂੰ ਦਸ ਕਰੋੜ ਰੁਪਏ ਦੀ ਆਮਦਨੀ ਹੁੰਦੀ ਹੈ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਹੋਰ ਵੀ ਜਿਹੜੇ ਕਿ ਸਾਈਕਲ ਸਟੈਂਡ ਹਨ ਹੋਰ ਛੋਟੀਆਂ ਮੋਟੀਆਂ ਚੀਜ਼ਾਂ ਰਖਣ ਦੀਆਂ ਜਿਹੜੀਆਂ ਦੁਕਾਨਾਂ ਹਨ ਉਨ੍ਹਾਂ ਤੋਂ ਇਕ ਸਾਲ ਵਿਚ 28,59,116 ਰੁਪਏ ਦੀ ਆਮਦਨੀ ਹੋ ਜਾਂਦੀ ਹੈ। ਸਰਕਾਰ ਇਲਾਨ ਕਰਦੀ ਸੀ ਕਿ ਵੱਡੇ ਵੱਡੇ ਅਦਾਰਿਆਂ ਤੇ ਟੈਕਸ ਲਗਾਇਆ ਜਾਵੇਗਾ ਪਰ ਟੈਕਸ ਤਾਂ ਇਨ੍ਹਾਂ ਨੇ ਛੋਟੇ ਛੋਟੇ ਲੋਕਾਂ ਤੇ ਲਗਾਉਣਾ ਸ਼ੁਰੂ ਕਰ ਦਿੱਤਾ ਹੈ। ਇਸ ਤਰ੍ਹਾਂ ਕਰਕੇ ਬਜਟ ਦੇ ਘਾਟੇ ਨੂੰ ਪੂਰਾ ਕਰਨ ਦਾ ਯਤਨ ਕੀਤਾ ਗਿਆ ਹੈ। (ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ** : ਇਹ ਜਿਹੜੇ ਅੰਕੜੇ ਦਸੇ ਗਏ ਹਨ ਕਰੋੜਾਂ ਰੁਪਏ ਦੇ ਇਹ ਸਿਨਮਿਆਂ ਵਾਲਿਆਂ ਦਾ ਸ਼ੇਅਰ ਹੈ ਜਾਂ ਕਿ ਡਿਸਟ੍ਰੀਬਿਊਟਰਾਂ ਦਾ ਸ਼ੇਅਰ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਇਨਫਰਮੇਸ਼ਨ ਲੈ ਕੇ ਤੁਸੀਂ ਕੀ ਕਰਨਾ ਹੈ ? **(What will you do with this information?)**

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਹ ਇਨਫਰਮੇਸ਼ਨ ਤੁਸੀਂ ਜਲੰਧਰ ਦੇ ਅਖਬਾਰਾਂ ਵਾਲਿਆਂ ਤੋਂ, ਮਿਲਾਪ ਤੋਂ, ਹੋਰਾਂ ਤੋਂ ਲੈ ਲਵੋ । ਇਹ ਮਨੋਰੰਜਨ ਟੈਕਸ ਗਰੀਬ ਲੋਕਾਂ ਤੇ ਨਹੀਂ ਲਗਣਾ ਚਾਹੀਦਾ। ਬੰਗਲਾ ਦੇਸ਼ ਦਾ ਟੈਕਸ ਵੀ ਪਹਿਲਾਂ ਬਸ ਵਿਚ ਸਫਰ ਕਰਨ ਵਾਲਿਆਂ ਤੇ ਲਗਾ ਹੋਇਆ ਸੀ ਜਾਂ ਡਾਕ ਦੇ ਲਫਾਫਿਆਂ ਤੇ ਲਗਾ ਹੋਇਆ ਸੀ। (ਵਿਘਨ) ਹੁਣ ਇਹ ਦਸ ਪੈਸੇ ਟੈਕਸ ਵੀ ਛੋਟਿਆਂ ਤੇ ਲਗਣਾ ਹੈ। ਇਹ ਸਰਕਾਰ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਇਸ ਦੀ ਬਜਾਏ ਇਹ ਸਿਨਮਿਆਂ ਵਾਲਿਆਂ ਤੋਂ ਵਸੂਲ ਕਰਨਾ ਚਾਹੀਦਾ ਹੈ।

**ਚੌਧਰੀ ਸੁੰਦਰ ਸਿੰਘ** : (ਨਕੋਟ ਮਹਿਰਾ, ਐਸ. ਸੀ.) ਇਹ ਜਿਹੜਾ ਟੈਕਸ ਲਗਿਆ ਹੈ ਮੈਂ ਇਸਦੇ ਸਿਲਸਿਲੇ ਵਿਚ ਗੌਰਮੈਂਟ ਨੂੰ ਮੁਬਾਰਕਬਾਦ ਦੇਣਾ ਜ਼ਰੂਰੀ ਸਮਝਦਾ ਹਾਂ। ਬਾਕੀ ਮੇਰੇ ਹਰੀਜਨ ਦੋਸਤ ਨੇ ਕਿਹਾ ਹੈ ਕਿ ਹਰੀਜਨਾਂ ਅਤੇ ਗਰੀਬ ਲੋਕਾਂ ਤੇ ਇਹ ਟੈਕਸ ਨਹੀਂ ਲਗਣਾ ਚਾਹੀਦਾ ਹੈ। ਕਈਆਂ ਨੇ ਕਿਹਾ ਹੈ ਕਿ ਸਵੀਪਰਜ਼ ਤੇ ਨਹੀਂ ਲਗਣਾ ਚਾਹੀਦਾ ਹੈ। ਪਰ ਮੈਂ ਤਾਂ ਇਹ ਸਮਝਦਾ ਹਾਂ ਕਿ ਜਿਹੜਾ ਸਿਨਮਾ ਦੇਖਦਾ ਹੈ ਉਹ ਪੈਸੇ ਨਾਲ ਹੀ ਦੇਖਦਾ ਹੈ ਅਤੇ ਉਹ ਤਾਂ ਹੀ ਦੇਖਦਾ ਹੈ ਜੇ ਉਹਦੇ ਕੋਲ ਪੈਸੇ ਹੁੰਦੇ ਹਨ। ਜਿਸ ਕੋਲ ਪੈਸੇ ਨਹੀਂ ਹੁੰਦੇ ਉਹ ਸਿਨਮੇ ਕਿਸ ਤਰ੍ਹਾਂ ਨਾਲ ਜਾ ਸਕਦਾ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਅਜਿਹਾ ਅਦਾਰਾ ਹੈ ਜਿਸ ਤੇ ਟੈਕਸ ਲਗਣਾ ਚਾਹੀਦਾ ਹੈ। ਕੁਝ ਲੋਕ ਸਿਨਮਾਂ ਦੇਖਣਾ ਚਾਹੁੰਦੇ ਹਨ ਅਤੇ ਕੰਮ ਘਟ ਕਰਦੇ ਹਨ। ਜਿਥੋਂ ਤਕ ਦਸ ਕਰੋੜ ਰੁਪਏ ਦੀ ਆਮਦਨੀ ਦਾ ਤਾਲੁਕ ਹੈ ਜੋ ਕਿ ਗੁਲਸ਼ਨ ਸਾਹਿਬ ਨੇ ਹੁਣੇ ਹੀ ਦਸਿਆ ਹੈ (ਵਿਘਨ) ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਲੋਕ ਪੈਸੇ ਖਰਚ ਕਰ ਸਕਦੇ ਹਨ ਉਹ ਹੀ ਸਿਨਮੇ ਜਾ ਸਕਦੇ ਹਨ। ਇਹ ਟੈਕਸ ਹੋਰ ਜਿੰਨਾਂ ਲਗੇ ਉਨੀ ਅਛੀ ਚੀਜ਼ ਹੈ। (ਵਿਘਨ) ਜੋ ਪਹਿਲਾਂ ਬੰਗਲਾ ਦੇਸ਼ ਟੈਕਸ ਇਸ ਤੇ ਲਗਿਆ ਹੋਇਆ ਸੀ ਉਸ ਤੋਂ ਵੀ ਜ਼ਿਆਦਾ ਲਗਣਾ ਚਾਹੀਦਾ ਹੈ। ਇਹ ਕਲਿਆਣ ਟੈਕਸ ਲਗਣਾ ਚਾਹੀਦਾ ਹੈ। ਇਸ ਵਿਚ ਗਰੀਬ ਲੋਕਾਂ ਦਾ ਕੋਈ ਸਵਾਲ ਨਹੀਂ ਹੈ। ਜੇ ਪੈਸੇ ਹੁੰਦੇ ਹਨ ਤਾਂ ਹੀ ਸਿਨਮਾ ਦੇਖਣ ਲੋਕ ਜਾਂਦੇ ਹਨ (ਵਿਘਨ) ਇਹ ਟੈਕਸ ਬੜੀ ਸ਼ਾਨਦਾਰ ਚੀਜ਼ ਹੈ ਅਤੇ ਇਹ ਲਗਣਾ ਚਾਹੀਦਾ ਹੈ। ਇਸ ਤੇ ਮੈਂ ਗੌਰਮੈਂਟ ਨੂੰ ਵਧਾਈ ਦਿੰਦਾ ਹਾਂ।

**ਸਰਦਾਰ ਸੁਖਦੇਵ ਸਿਘ ਢਿਲੋਂ** (ਤਲਵੰਡੀ ਸਾਬੋ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਐਂਟਰਟੇਨਮੈਂਟ ਅਮੈਂਡਮੈਂਟ ਬਿਲ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਬੜੇ ਅਫਸੋਸ ਦੀ ਗਲ ਹੈ ਕਿ ਸਰਕਾਰ ਨੇ ਇਸ ਵਰਗ ਉਤੇ ਇਹ ਨਵਾਂ ਟੈਕਸ ਫਿਰ ਚਾਲੂ ਰਖਣ ਦਾ ਯਤਨ ਕੀਤਾ ਹੈ। ਇਹ ਤਿੰਨ ਕਿਸਮ ਦੇ ਲੋਕ ਹਨ ਜਿਹੜੇ ਕਿ ਸਿਨਮਾ ਦੇਖਣ ਜਾਂਦੇ ਹਨ। ਇਕ ਤਾਂ ਉਹ ਅਫਸਰਸ਼ਾਹੀ ਹਨ ਜਿਹੜੇ ਕਿ ਮੁਫਤ ਦੇਖਣ ਜਾਂਦੇ ਹਨ, ਦਸ ਪਰਸੈਂਟ ਉਹ ਲੋਕ ਜਾਂਦੇ ਹਨ ਜਿਨ੍ਹਾਂ ਕੋਲ ਐਨੀ ਮਾਇਆ ਹੈ ਕਿ ਉਸ ਨੂੰ ਰੁਝੇਵਿਆਂ ਵਿਚ ਨੀਂਦ ਨਹੀਂ ਆਉਂਦੀ ਅਤੇ ਉਹ ਵਕਤ ਗੁਜ਼ਾਰਨ ਜਾਂਦੇ ਹਨ ਅਤੇ ਤੀਜੇ ਉਹ ਲੋਕ ਹਨ ਇਹ 80 ਫੀ ਸਦੀ ਦੇ ਕਰੀਬ ਹਨ ਜਿਹੜੇ ਸਾਰਾ ਦਿਨ ਮਜ਼ਦੂਰੀ ਕਰਦੇ ਹਨ ਅਤੇ ਫਿਰ ਵੀ ਰੋਟੀ ਤੋਂ ਮੁਹਤਾਜ ਹਨ, ਬੱਚਿਆਂ ਨੂੰ ਪੜ੍ਹਾ ਨਹੀਂ ਸਕਦੇ ਅਤੇ ਇਸ ਚੀਜ਼ ਨੂੰ ਭੁਲਾਣ ਲਈ ਤਿੰਨ ਘੰਟੇ ਸਿਨਮਿਆਂ ਵਿਚ ਜਾਂਦੇ ਹਨ। 80% ਲੋਕ ਜਿਹੜੇ ਪੈਸੇ ਲਾਉਂਦੇ ਹਨ ਉਹ ਕੋਈ ਖੁਸ਼ੀ ਦੇ ਤੌਰ ਤੇ ਨਹੀਂ ਲਾਉਂਦੇ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕੋਈ ਨਵੀਂ ਗਲ ਕਰੋ। (Please talk about something new.)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਨਵੀਂ ਗੱਲ ਹੀ ਕਰਦਾ ਹਾਂ। ਇਹ ਜਿਹੜਾ ਬੰਗਲਾ ਦੇਸ਼ ਦਾ ਟੈਕਸ ਲੱਗਿਆ ਉਸ ਨੂੰ ਲੋਕਾਂ ਨੇ ਖੁਸ਼ੀ ਨਾਲ ਦਿੱਤਾ। ਇਸ ਤਰ੍ਹਾਂ ਜੇ ਐਜੂਕੇਸ਼ਨ ਦੀ ਤਰੱਕੀ ਕਰਨੀ ਹੋਵੇ ਤਾਂ ਲੋਕ ਉਸ ਦੇ ਵਾਸਤੇ ਖੁਸ਼ੀ ਨਾਲ ਦੇਣਗੇ . ਸਿਨਮਿਆਂ ਵਾਲੇ ਕਹਿੰਦੇ ਹਨ ਕਿ ਸਾਡੇ ਪਾਸੋਂ ਪੈਸੇ ਉਗਰਾਹੇ ਗਏ। ਇਹ ਪਤਾ ਨਹੀਂ ਕਿਸੇ ਨੇ ਉਗਰਾਹੇ। (ਵਿਘਨ) ਉਹ ਕਹਿੰਦੇ ਹਨ ਕਿ ਅਸੀਂ ਪਿਛਲੇ ਮਹੀਨੇ 10—15 ਲੱਖ ਦਾਨ ਦਿੱਤਾ । ਪਤਾ ਨਹੀਂ ਉਹ ਕਿਸ ਨੇ ਲਿਆ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਪੈਸਿਆਂ ਦੀ ਬੜੀ ਲੋੜ ਹੈ। ਪਰ ਮੈਂ ਕਹਾਂਗਾ ਕਿ ਇਹ ਕਾਂਗਰਸ ਦੇ ਭਵਨਾਂ ਦੀਆਂ ਰਸੀਦਾਂ ਦੀ ਥਾਂ ਤੇ ਜੇ ਐਜੂਕੇਸ਼ਨ ਸੈਸ ਦੀਆਂ ਰਸੀਦਾਂ ਕੱਟ ਲੈਂਦੇ ਤਾਂ ਠੀਕ ਸੀ (ਵਿਘਨ) (ਸ਼ੋਰ) ਤਾਂਕਿ ਜਿਹੜਾ ਟੈਕਸ ਮੁਆਫ ਕੀਤਾ ਹੈ ਉਸ ਦੇ ਨਾਲੋਂ ਦੁੱਗਣਾ ਤਿੱਗਣਾ ਇਕੱਠਾ ਹੋ ਜਾਂਦਾ। (ਵਿਘਨ) ਮੇਰੀ ਬੇਨਤੀ ਹੈ ਕਿ ਸਰਕਾਰ ਗਰੀਬਾਂ ਦੇ ਝੂਠੇ ਨਾਹਰੇ ਮਾਰ ਰਹੀ ਹੈ। ਮੈਂ ਕਹਿੰਦਾ ਹਾਂ ਕਿ ਇਹ ਟੈਕਸ ਹੇਠਲੇ ਤਬਕੇ ਨਾਲੋਂ ਉਪਰਲੇ ਵਰਗ ਤੇ ਲਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। (ਘੰਟੀ) ਉਹ ਲੋਕ ਖੁਸ਼ੀ ਨਾਲ ਦੇਣਗੇ । ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹਸ਼ੰਕਰ)** : ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਸਮਾਜਵਾਦ ਦਾ ਦਾਅਵਾ ਕਰ ਰਹੀ ਹੈ। ਜਿਹੜੇ ਟੈਕਸ ਲੱਗੇ ਹਨ 4 ਕਰੋੜ 61 ਲੱਖ ਦੇ ਪਿਛਲੇ ਬੱਜਟ ਵਿਚ ਉਨ੍ਹਾਂ ਵਿਚ ਰਬੜ ਦੇ ਗਦੇਲਿਆਂ ਤੇ ਬੈਠਣ ਵਾਲਿਆਂ ਤੇ ਟੈਕਸ ਨਹੀਂ ਲਗਿਆ, ਉਹ ਅਮੀਰਾਂ ਤੇ ਨਹੀਂ ਲੱਗੇ ਸਗੋਂ ਗਰੀਬਾਂ ਤੇ ਉਨ੍ਹਾਂ ਦਾ ਭਾਰ ਪਿਆ ਹੈ । ਇਥੇ ਜ਼ਿਕਰ ਕੀਤਾ ਗਿਆ ਕਿ ਟਿਕਟਾਂ ਲੈਣ ਵੇਲੇ ਪਾਲਾਂ ਲੱਗ ਜਾਂਦੀਆਂ ਹਨ ਅਤੇ ਇਸ ਚੀਜ਼ ਵਲ ਫਜ਼ੂਲ ਖਰਚੀ ਹੁੰਦੀ ਹੈ ਅਤੇ ਇਸ ਤਰ੍ਹਾਂ 10 ਪੈਸੇ ਵਧਾਏ ਜਾਣੇ ਦੁਖਦੇ ਨਹੀਂ। ਪਰ ਮੈਂ ਅਰਜ਼ ਕਰਦਾ ਹਾਂ ਕਿ ਗਰੀਬ ਅਪਣਾ ਕੋਝਾ ਜੀਵਨ ਭੁੱਲਣ ਲਈ ਸਿਨਮੇ ਜਾਂਦਾ ਹੈ । ਪਰ ਜਿਹੜੇ ਅਮੀਰ ਲੋਕ ਹਨ ਉਹ ਤਾਂ ਸ਼ਿਮਲੇ, ਚੰਡੀਗੜ੍ਹ ਅਤੇ ਹੋਰ ਚੰਗੀਆਂ ਜਗ੍ਹਾ ਤੇ ਸੈਰ ਕਰਕੇ ਆਪਣਾ ਮਨ ਪਰਚਾ ਲੈਂਦੇ ਹਨ। ਉਨ੍ਹਾਂ ਪਾਸ ਪੈਸੇ ਬਹੁਤ ਹੁੰਦੇ ਹਨ। ਉਨ੍ਹਾਂ ਦੇ ਬਾਲ ਬੱਚੇ ਵੀ ਵੱਡੇ ਵੱਡੇ ਸ਼ਹਿਰਾਂ ਵਿਚ ਪੜ੍ਹਦੇ ਹਨ ਉਹ ਤਾਂ ਇਸ ਤਰ੍ਹਾਂ ਆਪਣਾ ਮਨੋਰੰਜਨ ਕਰ ਲੈਂਦੇ ਹਨ ਪਰ ਜਿਹੜਾ ਗਰੀਬ ਆਦਮੀ ਹੈ ਉਹ ਆਪਣਾ ਦੁੱਖ ਭੁਲਾਉਣ ਲਈ, ਆਪਣਾ ਕੋਝਾ ਜੀਵਨ ਭੁਲਾਉਣ ਲਈ ਸਿਨਮੇ ਜਾਂਦਾ ਹੈ। ਉਸ ਦੇ ਕੋਲ ਹੋਰ ਮਨੋਰੰਜਨ ਦਾ ਕੋਈ ਸਾਧਨ ਨਹੀਂ । ਉਹ ਉਂਜ ਤੇ ਬਾਹਰ ਕਿਤੇ ਮਧੂਬਾਲਾ ਜਿਹੀਆਂ ਨੂੰ ਵੇਖ ਨਹੀਂ ਸਕਦਾ। ਇਸ ਕਰਕੇ ਉਹ ਉਥੇ ਸਿਨਮੇ ਵਿਚ ਹੀ ਦੇਖ ਲੈਂਦਾ ਹੈ। (ਵਿਘਨ) ਰਿਕਸ਼ੇ ਵਾਲੇ ਵੀ ਆਪਣੇ ਜਹੱਨਮ ਨੂੰ ਭੁੱਲਣ ਲਈ ਜਾਂਦੇ ਹਨ। ਇਹ ਜਿਹੜਾ 10 ਪੈਸੇ ਹੋਰ ਲਾਉਂਦੇ ਹੋ ਇਸ ਦਾ ਅਸਰ ਇਨ੍ਹਾਂ ਗਰੀਬਾਂ ਤੇ ਪੈਂਦਾ ਹੈ। ਜਿਸ ਤਰ੍ਹਾਂ ਮਹਿਮੂਦ ਗਜ਼ਨਵੀ ਅੱਗੇ ਗਾਈਆਂ ਕੀਤੀਆਂ ਜਾਂਦੀਆਂ ਸਨ, ਇਸੇ ਤਰ੍ਹਾਂ ਇਹ ਕਰ ਰਹੇ ਹਨ। (ਵਿਘਨ) ਮੈਂ ਕਹਾਂਗਾ ਕਿ ਇਸ ਤਰ੍ਹਾਂ ਗਊ ਮਾਤਾ ਨੂੰ ਅੱਗੇ ਨਾ ਕਰੋ। (ਵਿਘਨ) ਤੁਹਾਡੀ ਨੀਤੀ ਗਲਤ ਹੈ। ਗਰੀਬ ਦਾ ਕਦੂ-ਕਸ ਹੋ ਰਿਹਾ ਹੈ। (ਵਿਘਨ) ਤੁਹਾਨੂੰ ਪਤਾ ਹੈ ਕਿ ਮੋਗੇ ਦੀ ਘਟਨਾ ਹੋਈ। ਸਾਰੇ ਪੰਜਾਬ ਵਿਚ ਇਕ ਮਹੀਨਾ ਹਾਲਾਤ ਖਰਾਬ ਰਹੇ। (ਵਿਘਨ) ਟੈਕਸ ਦੇ ਉਤੇ ਟੈਕਸ। ਇਕ ਤਾਂ ਟੈਕਸ ਦਾ ਝਗੜਾ ਸੀ ਅਤੇ ਦੂਜਾ ਉਥੇ ਦੇ ਜਿਹੜੇ ਗੁੰਡੇ ਸਨ ਉਹ ਅਫਸਰਾਂ ਦੇ ਨਾਲ ਮਿਲੇ ਹੋਏ ਸਨ। (ਵਿਘਨ) ਉਨ੍ਹਾਂ ਨੇ ਭਾਂਬੜ ਮਚਾਇਆ ਹੋਇਆ ਸੀ। ਇਧਰ ਕੋਈ ਧਿਆਨ ਨਹੀਂ ਜਾਂਦਾ ਪਰ ਇਹ ਕਹਿੰਦੇ ਹਨ ਕਿ ਸਿਨਮਿਆਂ ਤੇ ਕੰਟਰੋਲ ਹੋਵੇ। ਪਰ ਇਥੇ ਇਹ ਕੋਈ ਗੱਲ ਨਹੀਂ ਹੁੰਦੀ ਕਿ ਜਿਸ ਤਰ੍ਹਾਂ ਗੁਜਰਾਤ ਕਮਿਸ਼ਨ ਨੇ ਆਪਣੀ ਰਿਪੋਰਟ ਦੇ ਦਿੱਤੀ ਹੈ, ਉਸ ਉਤੇ ਕੋਈ ਕਾਰਵਾਈ ਨਹੀਂ ਹੋਈ।

ਉਸ ਉਤੇ ਕੋਈ ਡਿਸਕਸ਼ਨ ਨਹੀਂ ਕਰਦੇ। ਇਨ੍ਹਾਂ ਚੀਜ਼ਾਂ ਤੋਂ ਇਹ ਸੰਕੋਚ ਕਰ ਰਹੇ ਹਨ। ਇਨ੍ਹਾਂ ਦੀ ਨੀਤੀ ਗਲਤ ਹੈ। ਗਰੀਬਾਂ ਤੇ ਟੈਕਸ ਨਾ ਲਗਾਓ। ਅਮੀਰਾਂ ਤੇ ਟੈਕਸ ਲਾਓ। ਟੈਕਸ ਵਿਉਪਾਰੀ, ਕਾਰਖਾਨੇਦਾਰ ਅਤੇ ਜਾਗੀਰਦਾਰ ਤੇ ਲਾਉ। ਉਹ ਝੂਠੀਆਂ ਕਾਪੀਆਂ ਰੱਖਦੇ ਹਨ। ਤਾਂਕਿ ਟੈਕਸ ਨਾ ਦੇਣਾ ਪਵੇ। ਲੋਕਾਂ ਨੇ 25 ਸਾਲ ਤੁਹਾਡੀਆਂ ਸੋਸ਼ਲਿਜ਼ਮ ਦੀਆਂ ਗਲਾਂ ਬਥੇਰੀਆਂ ਸੁਣ ਲਈਆਂ ਹਨ। ਇਸ ਲਈ ਟੈਕਸ ਅਮੀਰਾਂ ਤੇ ਲਾਓ।

**ਡਾਕਟਰ ਅਮੀਰ ਸਿੰਘ ਕਲਕਟ** : (ਟਾਂਡਾ) ਡਿਪਟੀ ਸਪੀਕਰ ਸਾਹਿਬ, ਗਰੀਬਾਂ ਦੇ ਬਾਰੇ ਬੜੀ ਹਾਹਾਕਾਰ ਮਚਾਈ ਗਈ। 10 ਪੈਸੇ ਟਿਕਟ ਦੇ ਵਧਾਉਣ ਦੀ ਗੱਲ ਹੈ। (ਵਿਘਨ) ਪਰ ਜਿਸ ਗੱਲ ਵਲ ਮੈਂਬਰਜ਼ ਨੂੰ ਆਉਣਾ ਚਾਹੀਦਾ ਸੀ ਸਕੂਲਾਂ ਵਾਲੇ ਪਾਸੇ ਉਸ ਪਾਸੇ ਉਹ ਨਹੀਂ ਆਏ। (ਵਿਘਨ) ਇਥੇ ਕਈ ਟੈਕਸ ਲੱਗੇ ਹੋਏ ਹਨ (ਵਿਘਨ) ਇਸ ਟੈਕਸ ਨੂੰ ਜੇ ਡਬਲ ਵੀ ਕਰ ਦਿੰਦੇ ਤਾਂ ਉਹ ਜਸਟੀਫਾਈਡ ਹੁੰਦਾ। ਸਾਡੇ ਸਕੂਲ ਜਾ ਕੇ ਵੇਖੋ ਜਿਥੇ ਕਿ ਗਰੀਬਾਂ ਦੇ ਬੱਚੇ ਪੜ੍ਹਦੇ ਹਨ। ਇਨ੍ਹਾਂ ਨੂੰ ਤਾਂ ਮਨੋਰੰਜਨ ਦਾ ਫਿਕਰ ਹੈ ਪਰ ਦੂਜੇ ਪਾਸੇ ਜਿਹੜੇ ਸਕੂਲਾਂ ਵਿਚ ਬੱਚੇ ਪੜ੍ਹਦੇ ਹਨ ਉਨ੍ਹਾਂ ਦੇ ਬੈਠਣ ਵਾਸਤੇ ਉਥੇ ਟਾਟ ਨਹੀਂ ਹਨ, ਬਿਲਡਿੰਗਜ਼ ਨਹੀਂ ਹਨ। ਇਹੋ ਜਿਹੀਆਂ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ। (ਵਿਘਨ) ਇਸ ਲਈ ਮੈਂ ਬਤੌਰ ਡਾਕਟਰ ਹੁੰਦਾ ਹੋਇਆ ਕਹਾਂਗਾ ਕਿ ਗਰੀਬ ਮੁਲਕ ਵਿਚ ਅਗਰ ਲੋਕਾਂ ਦੀ ਆਊਟਲੁੱਕ ਬਦਲਨੀ ਹੈ ਤਾਂ ਸਾਨੂੰ ਇਹੋ ਜਿਹੇ ਮਾਡਲ ਅਸੈਂਬਲੀ ਚੈਂਬਰ ਨਹੀਂ ਚਾਹੀਦੇ। ਸਾਨੂੰ ਮਾਡਰਨ ਸਕੂਲ, ਪ੍ਰਾਇਮਰੀ ਸਕੂਲ ਚਾਹੀਦੇ ਹਨ। (ਵਿਘਨ) ਸਾਨੂੰ ਮਾਡਲ ਸਕੂਲ ਚਾਹੀਦੇ ਹਨ। ਜੇ ਅਸੀਂ ਮਜ਼ਬੂਤ ਨੇਸ਼ਨ ਪੈਦਾ ਕਰਨੀ ਹੈ ਤਾਂ ਇਥੇ ਗਰੀਬਾਂ ਦੇ ਬੱਚਿਆਂ ਨੂੰ ਲੰਚ ਅਤੇ ਡਾਇਟ ਦਿਉ, ਉਨ੍ਹਾਂ ਨੂੰ ਦੁੱਧ ਦਿਉ। (ਵਿਘਨ) ਮੈਂ ਸਮਝਦਾ ਹਾਂ ਕਿ ਕੈਨੇਡੀਅਨ ਸਾਹਿਬ ਹੋਰ ਪਾਸੇ ਚਲੇ ਗਏ। (ਘੰਟੀ) ਮੈਂ ਕਹਾਂਗਾ ਕਿ ਸਾਡੇ ਡੀ.ਸੀ. ਨੇ ਬੜਾ ਅੱਛਾ ਕੰਮ ਕੀਤਾ ਹੈ। ਉਸ ਨੇ ਸਿਨਮੇ ਦੀਆਂ ਸੀਟਾਂ ਦੇ ਮੁਤਾਬਿਕ ਰੇਟ ਮੁਕਰਰ ਕਰ ਦਿੱਤੇ ਹਨ। ਸਿਨਮੇ ਦੀਆਂ ਸੀਟਾਂ 3 ਹਿੱਸਿਆਂ ਵਿਚ ਵੰਡ ਦਿੱਤੀਆਂ ਹਨ। ਸਭ ਤੋਂ ਥੱਲੇ ਵਾਲੀ ਸੀਟ ਦੀ ਟਿਕਟ ਇਕ ਰੁਪਿਆ ਰੱਖੀ ਹੈ। (ਵਿੱਘਨ) ਜੋ ਇਨ੍ਹਾਂ ਦੇ ਜ਼ਿਲ੍ਹੇ ਵਿਚ ਹੁੰਦਾ ਹੈ ਉਸ ਚੀਜ਼ ਨੂੰ ਧਿਆਨ ਵਿਚ ਰੱਖਣ ਅਤੇ ਇਥੇ ਗੱਲ ਕਰਨ। (ਵਿਘਨ) ਮੈਂ ਉਸ ਡੀ.ਸੀ. ਨੂੰ ਮੁਬਾਰਕਬਾਦ ਦਿੰਦਾ ਹਾਂ। ਉਸ ਨੇ ਸੋਸ਼ਲਿਜ਼ਮ ਲਿਆਉਣ ਦੀ ਗੱਲ ਕੀਤੀ ਹੈ। (ਘੰਟੀ) ਮੈਂ ਕਨੇਡੀਅਨ ਨੂੰ ਕਹਾਂਗਾ ਕਿ ਉਹ ਇਸ ਤਰਾਂ ਸੋਸ਼ਲਿਜ਼ਮ ਦਾ ਨਾਮ ਨਾ ਲੈਣ। ਸੋਸ਼ਲਿਜ਼ਮ ਅਸੀਂ ਲਿਆਉਣਾ ਹੈ, ਅਸੀਂ ਵਾਇਦਾ ਕਰਕੇ ਆਏ ਹਾਂ ਅਤੇ ਉਸ ਨੂੰ ਪੂਰਾ ਕਰਾਂਗੇ।

**ਸਰਦਾਰ ਬੇਅੰਤ ਸਿੰਘ** : (ਪਾਇਲ) ਡਿਪਟੀ ਸਪੀਕਰ ਸਾਹਿਬ, ਸਾਡੀ ਸਟੇਟ ਇਕ ਡਿਵੈਲ-ਪਿੰਗ ਸਟੇਟ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਪੁਰਾਣਾ ਸਾਡਾ ਡੈਫੀਸਿਟ ਫਾਈਨੈਂਸਿੰਗ ਦਾ ਹੋਇਆ ਹੈ ਇਹ ਕਿਥੋਂ ਤੱਕ ਚੱਲੇਗਾ। ਕਿਹੜੇ ਰਿਸੋਰਸਿਜ਼ ਅਸੀਂ ਕੱਢੀਏ ਅਤੇ ਕਿਥੇ ਅਸੀਂ ਟੈਕਸ ਲਾਈਏ, ਇਸ ਦੇ ਬਾਰੇ ਦੇਖਣਾ ਹੁੰਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬਾਹਰਲੇ ਮੁਲਕਾਂ ਦੀ ਮਿਸਾਲ ਦੇ ਸਕਦਾ ਹਾਂ। ਇੰਗਲੈਂਡ ਵਰਗੇ ਮੁਲਕ ਵਿਚ, ਜਿਥੇ ਕਿ ਡੈਮੋਕਰੇਸੀ ਹੈ, ਉਥੇ ਟੈਕਸ ਲਗਾਇਆ ਜਾਂਦਾ ਹੈ। ਅਜਿਹੇ ਮੁਲਕਾਂ ਵਿਚ ਅੱਧਾ ਟੈਕਸਾਂ ਵਿਚ ਚਲਾ ਜਾਂਦਾ ਹੈ। ਇਕ ਪਾਸੇ ਤਾਂ ਅਸੀਂ ਕਹੀਏ ਕਿ ਅਸੀਂ ਡਿਵੈਲਪਮੈਂਟ ਕਰਨੀ ਹੈ ਅਤੇ ਸੜਕਾਂ ਬਣਾਉਣੀਆਂ ਹਨ ਅਤੇ ਸਾਡੀ ਐਜੂਕੇਸ਼ਨ ਅਧੂਰੀ ਹੈ ਪਰ ਦੂਜੇ ਪਾਸੇ ਅਸੀਂ ਕਹੀਏ ਕਿ ਟੈਕਸ ਨਾ ਲਗਾਓ, ਤਾਂ ਇਹ ਗੱਲ ਠੀਕ ਨਹੀਂ ਹੈ। ਮੈਂ ਕਹਾਂਗਾ ਕਿ ਐਜੂਕੇਸ਼ਨ ਮਨਿਸਟਰ ਨੇ ਜਿਹੜਾ ਬਿੱਲ ਲਿਆਂਦਾ ਹੈ, ਇਹ ਚੰਗਾ ਬਿੱਲ ਹੈ। ਇਹ ਕੁਝ ਕਟਰੋਵਰਸੀ ਵਿਚ ਪੈ ਗਏ ਕਿ ਇਹ ਟੈਕਸ ਗਰੀਬਾਂ ਤੇ ਲੱਗੇਗਾ ਅਤੇ ਅਮੀਰਾਂ ਤੇ

[ਸਰਦਾਰ ਬੇਅੰਤ ਸਿੰਘ]

ਲੱਗੇਗਾ। ਇਸ ਗੱਲ ਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਸਾਡੇ ਮੁਲਕ ਦੇ ਵਿਚ ਅਮੀਰ ਅਯਾਸ਼ੀ ਵਧ ਰਹੀ ਹੈ। ਹਰ ਆਦਮੀ ਚਾਹੁੰਦਾ ਹੈ ਕਿ ਉਹ ਸ਼ਾਮ ਨੂੰ ਅਯਾਸ਼ੀ ਵਲ ਜਾਵੇ । ਫਿਰ ਸ਼ਰਾਬ ਨਹੀਂ ਛੱਡਦੀ। ਦੇਸੀ ਸ਼ਰਾਬ ਕੀ ਉਹ ਅੰਗਰੇਜ਼ੀ ਸ਼ਰਾਬ ਮਗਰ ਜਾਂਦੇ ਹਨ। ਇਸ ਲਈ ਜੇ ਅਯਾਸ਼ੀ ਤੇ ਟੈਕਸ ਲੱਗੇ ਤਾਂ ਕੋਈ ਮਾੜੀ ਗੱਲ ਨਹੀਂ ਹੈ। ਇਸੇ ਤਰਾਂ ਲਗਜ਼ਰੀ ਗੁਡਜ਼ ਤੇ ਲੱਗੇ। (ਵਿਘਨ) ਇਥੇ ਦਾਨਾ ਰਾਮ ਨੇ ਕਿਹਾ ਕਿ ਗਰੀਬ ਆਦਮੀ ਸਿਨਮੇ ਜਾਂਦੇ ਹਨ । ਪਰ ਮੈਂ ਕਹਿੰਦਾ ਹਾਂ ਕਿ ਪਿੰਡਾਂ ਦੇ ਹਜ਼ਾਰਾਂ ਲੋਕ ਸਿਨਮੇ ਨਹੀਂ ਜਾਂਦੇ। ਜੇ ਨੇਸ਼ਨੇਲਾਈਜ਼ੇਸ਼ਨ ਵਾਲੀ ਸਕੀਮ ਆਈ ਤਾਂ ਮੈਂ ਕਹਾਂਗਾ ਕਿ ਪਿੰਡਾਂ ਵਿਚ ਸਿਨਮੇ ਖੋਲ੍ਹਣੇ ਚਾਹੀਦੇ ਹਨ ਤਾਕਿ ਉਹ ਥੋੜ੍ਹੇ ਬਹੁਤ ਪੈਸੇ ਦੇ ਕੇ ਦੇਖ ਲਿਆਂ ਕਰਨ। ਇਸ ਦੇ ਵਿਚ ਕੋਈ ਦੋ ਰਾਇਆਂ ਨਹੀਂ ਕਿ ਅਯਾਸ਼ੀ ਅਤੇ ਲਗਜ਼ਰੀ ਗੁੱਡਜ਼ ਆਦਿ ਤੇ ਟੈਕਸ ਲਾਉਣਾ ਚਾਹੀਦਾ ਹੈ। (ਵਿਘਨ) ਕਈ ਅਧੂਰੇ ਕੰਮ ਪਏ ਹਨ ਉਹ ਪੂਰੇ ਕਰਨੇ ਚਾਹੀਦੇ ਹਨ। ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਅਸੀਂ ਜਿਹੜੇ ਸਿੱਖ ਇਂਸਟੀਚਿਊਸ਼ਨਲ ਹਨ (ਕਾਲਿਜਜ਼) ਉਹ ਲੈ ਲਵਾਂਗੇ । (ਵਿਘਨ) ਪ੍ਰਾਈਵੇਟ ਸਕੂਲਾਂ ਦੇ ਪ੍ਰੋਫੈਸਰਾਂ ਨੇ ਬੜਾ ਅੰਦੋਲਨ ਕੀਤਾ ਉਸ ਦੇ ਵਾਸਤੇ ਸਰਕਾਰ ਨੇ ਕਿੰਨੇ ਲੱਖ ਰੁਪਿਆ ਦਿੱਤਾ ਹੈ। ਇਹ ਕਿਥੋਂ ਆਉਣਾ ਹੈ, ਇਸ ਦੇ ਬਾਰੇ ਤੁਹਾਨੂੰ ਪਤਾ ਹੈ । (ਵਿਘਨ) ਮੈਂ ਇਸ ਮਈਜ਼ਰ ਨੂੰ ਵੈਲਕਮ ਕਰਦਾ ਹਾਂ। ਪਰ ਜਿਨ੍ਹਾਂ ਨੇ ਵਿਰੋਧਤਾ ਕੀਤੀ ਹੈ ਪਤਾ ਨਹੀਂ ਕਿਉਂ ਅਤੇ ਕਿਸ ਤਰਾਂ ਕੀਤੀ ਹੈ। (ਘੰਟੀ) ਉਨ੍ਹਾਂ ਨੇ ਗਰੀਬਾਂ ਦਾ ਪੱਖ ਪੇਸ਼ ਨਹੀਂ ਕੀਤਾ। ਉਹ ਵਿਰੋਧਤਾ ਕਰਨ ਵਾਸਤੇ ਵਿਰੋਧਤਾ ਕਰਦੇ ਹਨ। ਮੈਂ ਇਸ ਬਿੱਲ ਦੀ ਹਿਮਾਇਤ ਤੇ ਪਰੋੜਤਾ ਕਰਦਾ ਹਾਂ।

**ਚੌਧਰੀ ਜਗਤ ਰਾਮ :** (ਬੰਗਾ, ਐਸ.ਸੀ.) ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ ਲੇਕਿਨ ਮੈਂ ਇਕ ਅਰਜ਼ ਆਪਣੀ ਸਰਕਾਰ ਨੂੰ ਕਹਾਂਗਾ । ਜਿਸ ਵੇਲੇ ਮੈਂ ਬਜਟ ਤੇ ਬੋਲਿਆ ਸੀ ਤਾਂ ਉਸ ਵੇਲੇ ਵੀ ਮੈਂ ਇਹ ਕਿਹਾ ਸੀ ਕਿ ਟੈਕਸ ਜਿਹੜਾ ਹੈ ਉਹ ਜ਼ਰੂਰ ਲਗਣਾ ਚਾਹੀਦਾ ਹੈ। ਕੋਈ ਵੀ ਦੇਸ਼, ਕੋਈ ਵੀ ਮੁਲਕ ਨਹੀਂ ਹੈ ਜਿਹੜਾ ਬਗੈਰ ਟੈਕਸ ਦੇ ......

**ਚੌਧਰੀ ਰਾਮ ਸਿੰਘ :** × × × × ×

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ)

(This is no point of order)

**ਚੌਧਰੀ ਜਗਤ ਰਾਮ :** ਤੇ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕੋਈ ਵੀ ਦੇਸ਼, ਕੋਈ ਵੀ ਮੁਲਕ ਨਹੀਂ ਜਿਹੜਾ ਬਗੈਰ ਟੈਕਸ ਦੇ ਡੀਵੈਲਪ ਕਰ ਸਕੇ। ਕਿਸੀ ਵੀ ਮੁਲਕ ਦੀ ਟੈਕਸ ਤੋਂ ਬਗੈਰ ਡੀਵੈਲਪਮੈਂਟ ਨਹੀਂ ਹੋ ਸਕਦੀ। ਇਹ ਟੈਕਸ ਜਿਹੜਾ ਹੈ ਇਹ ਜ਼ਰੂਰ ਲਾਉਣਾ ਚਾਹੀਦਾ ਹੈ ਪਰ ਨਾਲ ਦੀ ਨਾਲ ਇਕ ਗਲ ਮੈਂ ਜ਼ਰੂਰ ਕਹਾਂਗਾ, ਮੈਂ ਉਸ ਦਿਨ ਵੀ ਬਜਟ ਤੇ ਬੋਲਦਿਆਂ ਕਿਹਾ ਸੀ ਕਿ ਇਹ ਟੈਕਸ ਕਿਸ ਤੇ ਲਾਉਣਾ ਚਾਹੀਦਾ ਹੈ? ਇਹ ਟੈਕਸ ਜਿਹੜਾ ਲਾਉਣਾ ਚਾਹੀਦਾ ਹੈ, ਇਹ ਬਹੁਤ ਵਡੇ ਅਮੀਰ ਆਦਮੀ ਤੇ ਲਾਉਣਾ ਚਾਹੀਦਾ ਹੈ, ਅਪਰ ਕਲਾਸ ਤੇ ਲਾਉਣਾ ਚਾਹੀਦਾ ਹੈ। ਜਿਹੜਾ ਪਿੰਡ ਦਾ ਰਹਿਣ ਵਾਲਾ ਆਦਮੀ ਹੈ, ਬਕਰੀਆਂ ਚਰਾਉਣ ਵਾਲਾ ਹੈ ਉਹ ਆਪਣੇ ਮਨ ਨੂੰ ਖੁਸ਼ ਕਰਨ ਲਈ ਰੇਡੀਓ ਗਲ ਵਿਚ ਲਟਕਾਈ ਫਿਰਦਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਗਰੀਬ ਲੋਕਾਂ ਤੇ ਇਹ ਟੈਕਸ ਨਹੀਂ ਲਗਣਾ ਚਾਹੀਦਾ ਅਤੇ ਇਹ ਅਮੀਰ ਆਦਮੀਆਂ ਤੇ ਅਤੇ ਅਪਰ ਕਲਾਸ ਤੇ ਲਗਣਾ ਚਾਹੀਦਾ ਹੈ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । (ਵਿਘਨ)

---

×Expunged as ordered by the Chair.

**ਵਿਦਿਆ ਤੇ ਮਾਲ ਮੰਤਰੀ** : (ਸਰਦਾਰ ਉਮਰਾਓ ਸਿੰਘ ) ਡਿਪਟੀ ਸਪੀਕਰ ਸਾਹਿਬ, ਅੱਜ ਕੁਝ ਸਜਣਾ ਨੇ ਇਥੇ ਇਸ ਹਾਊਸ ਵਿਚ ਸਿਨਮਾ ਦੇਖਣ ਵਾਲਿਆਂ ਦੀ ਬੜੀ ਵਕਾਲਤ ਕੀਤੀ ਹੈ ਜਿਸ ਤੋਂ ਇਹ ਅੰਦਾਜ਼ਾ ਲਗਦਾ ਹੈ ਕਿ ਇਸ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਸਿਨਮਾ ਦੇਖਣ ਦਾ ਬੜਾ ਸ਼ੌਕ ਹੈ। ਖੈਰ ਇਹ ਸ਼ੌਕ ਚੰਗਾ ਹੈ ਮੈਂ ਇਸ ਦੇ ਬਾਰੇ ਕੁਝ ਨਹੀਂ ਕਹਿੰਦਾ। ਇਥੇ ਅਕਾਲੀ ਮੈਂਬਰ ਸਰਦਾਰ ਕਰਨੈਲ ਸਿੰਘ ਮਰੜ੍ਹੀ ਜਿਨ੍ਹਾਂ ਨੂੰ ਕਿ ਮੈਂ ਬੜਾ ਗਿਆਨੀ ਸਮਝਦਾ ਸੀ ਉਨ੍ਹਾਂ ਨੇ ਵੀ ਸਿਨਮਾ ਦੇਖਣ ਵਾਲਿਆਂ ਦੀ ਵਕਾਲਤ ਕੀਤੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬਹੁਤ ਘੱਟ ਸਿਨਮਾ ਦੇਖਦਾ ਹਾਂ, ਮੈਂ ਇਹ ਨਹੀਂ ਕਹਿੰਦਾ ਕਿ ਮੈਂ ਬਿਲਕੁਲ ਦੇਖਦਾ ਹੀ ਨਹੀਂ ਪਰ ਮੈਂ ਬਹੁਤ ਘਟ ਦੇਖਦਾ ਹਾਂ। ਉਸ ਦੀ ਵਜ੍ਹਾ ਇਹ ਹੈ ਕਿ ਜਦੋਂ ਮੈਂ ਕਾਲਜ ਵਿਚ ਪੜ੍ਹਦਾ ਸੀ ਤਾਂ ਸ਼ਾਮ ਨੂੰ ਮੈਂ ਖੇਡਣ ਗਰਾਊਂਡ ਵਿਚ ਚਲਾ ਜਾਂਦਾ ਸੀ ਅਤੇ ਹੁਣ ਵੀ ਜਦੋਂ ਮੈਨੂੰ ਕੋਈ ਮੌਕਾ ਮਿਲੇ ਸ਼ਾਮ ਨੂੰ ਤਾਂ ਮੈਂ ਗਰਾਊਂਡ ਵਿਚ ਜਾਂਦਾ ਹਾਂ ਅਤੇ ਬੈਡਮਿੰਟਨ ਖੇਡਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਿਹੜਾ ਇਨਾਂ ਮੇਰੇ ਸਾਥੀਆਂ ਨੇ ਸ਼ੰਕਾ ਪ੍ਰਗਟ ਕੀਤਾ ਹੈ ਉਹ ਇਕ ਤਾਂ ਸਟੂਡੈਂਟਸ ਦੇ ਮੁਤੱਲਕ ਕੀਤਾ ਹੈ ਕਿ ਸਟੂਡੈਂਟਸ ਨੂੰ ਇਹ ਟੈਕਸ ਦੇਣਾ ਪਵੇਗਾ ਅਤੇ ਦੂਸਰਾ ਇਹ ਸ਼ੰਕਾ ਪ੍ਰਗਟ ਕੀਤਾ ਹੈ ਕਿ ਗਰੀਬਾਂ ਤੇ ਇਹ ਟੈਕਸ ਲਗੇਗਾ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਸਟੂਡੈਂਟਸ ਦਾ ਤਅਲਕ ਹੈ, ਪੰਜਾਬ ਦੇ ਵਿਚ ਅਸੀਂ ਇਸ ਗਲ ਦਾ ਫੈਸਲਾ ਕਰ ਲਿਆ ਹੈ ਕਿ ਇਸ ਸਾਲ ਤੋਂ ਸਪੋਰਟਸ ਜਿਹੜੀ ਹੈ ਉਹ ਅਸੀਂ ਕਮਪਲਸਰੀ ਸਬਜੈਕਟ ਕਰ ਰਹੇ ਹਾਂ ਅਤੇ ਇਸ ਦੇ ਨਾਲ ਹਰ ਸਟੂਡੈਂਟਸ ਨੂੰ ਸ਼ਾਮ ਨੂੰ ਗਰਾਊਂਡ ਵਿਚ ਜਾਣਾ ਪਵੇਗਾ। ਮੇਰਾ ਖਿਆਲ ਹੈ ਕਿ ਜਦੋਂ ਉਨ੍ਹਾਂ ਨੂੰ ਗਰਾਊਂਡ ਵਿਚ ਸ਼ਾਮ ਨੂੰ ਜਾਣਾ ਪਵੇਗਾ ਤਾਂ ਉਨਾਂ ਨੂੰ ਸਿਨਮਾ ਦੇਖਣ ਦਾ ਵੇਹਲ ਹੀ ਨਹੀਂ ਮਿਲਣਾ। ਅਸੀਂ ਸਟੂਡੈਂਟਸ ਨੂੰ ਪੜ੍ਹਾਉਣਾ ਚਾਹੁੰਦੇ ਹਾਂ ਅਤੇ ਖਿਡਾਉਣਾ ਚਾਹੁੰਦੇ ਹਾਂ ਤਾਂ ਕਿ ਉਹ ਚੰਗੇ ਵਿਦਿਆਰਥੀ ਬਣ ਸਕਣ। ਇਸ ਲਈ ਡਿਪਟੀ ਸਪੀਕਰ ਸਾਹਿਬ ਜਿਥੋਂ, ਤਕ ਸਟੂਡੈਂਟਸ ਦਾ ਤਲੱਕ ਹੈ, ਇਸ ਟੈਕਸ ਦਾ ਸਟੂਡੈਂਟਸ ਤੇ ਬਿਲਕੁਲ ਕੋਈ ਅਸਰ ਨਹੀਂ ਪਵੇਗਾ ।

ਬਾਕੀ ਜਿਹੜੇ ਦੋਸਤਾਂ ਨੇ ਇਹ ਜ਼ਿਕਰ ਕੀਤਾ ਹੈ ਕਿ ਇਹ ਟੈਕਸ ਗਰੀਬਾਂ ਤੇ ਲਗੇਗਾ। ਉਸ ਦੇ ਬਾਰੇ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗਲ ਬਿਲਕੁਲ ਗਲਤ ਹੈ। ਉਨ੍ਹਾਂ ਨੇ ਜਿਹੜਾ ਇਹ ਕਿਹਾ ਹੈ ਕਿ ਇਹ ਟੈਕਸ ਸਿਰਫ ਸਿਨਮਿਆਂ ਤੇ ਲਗਣਾ ਹੈ, ਮੇਰੀ ਅਰਜ਼ ਹੈ ਕਿ ਇਹ ਸਿਰਫ ਸਿਨਮਿਆਂ ਤੇ ਨਹੀਂ ਲਗਣਾ, ਇਹ ਸਰਕਸ ਅਤੇ ਹੋਰ ਥੀਏਟਰਾਂ ਆਦਿ ਤੇ ਵੀ ਲਗਣਾ ਹੈ। ਇਹ ਸਾਰੇ ਐਂਟਰਟੇਨਮੈਂਟ ਤੇ ਲਗਣਾ ਹੈ ਪਰ ਕਿਸੇ ਮੈਂਬਰ ਸਾਹਿਬ ਨੇ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ, ਸਿਰਫ ਸਿਨਮਿਆਂ ਦਾ ਹੀ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਐਨਟਰਟੇਨ-ਮੈਂਟ ਦਾ ਜਿਹੜਾ ਮਕਸਦ ਹੈ ਉਸ ਮਕਸਦ ਨੂੰ ਇਨ੍ਹਾਂ ਨੇ ਨਹੀਂ ਦੇਖਿਆ। ਇਨ੍ਹਾਂ ਨੇ ਫਿਰ ਜ਼ਿਕਰ ਕੀਤਾ ਹੈ ਕਿ ਗਰੀਬ ਆਦਮੀ ਦਾ ਹੋਰ ਕਿਧਰੇ ਐਨਟਰਟੇਨਮੈਂਟ ਨਹੀਂ। ਇਹ ਗਲ ਵੀ ਇਨ੍ਹਾਂ ਦੀ ਗਲਤ ਹੈ। ਗਰੀਬ ਆਦਮੀ ਦੇ ਹੋਰ ਕਈ ਐਨਟਰਟੇਨਮੈਂਟ ਦੇ ਸਾਧਨ ਹਨ। ਕਿਸੀ ਗਰੀਬ ਆਦਮੀ ਨੂੰ ਤੁਸੀਂ ਦੇਖ ਲਓ ਉਸ ਦੇ ਕੋਲ ਟਰਾਂਜ਼ਿਸਟਰ ਹੈ, ਉਸ ਦੇ ਕੋਲ ਰੇਡੀਓ ਹੈ ਜਿਸ ਦੇ ਰਾਹੀਂ ਹਰ ਕਿਸਮ ਦਾ ਪ੍ਰੋਗਰਾਮ ਰੀਲੇ ਹੁੰਦਾ ਹੈ। ਉਸ ਦੇ ਵਿਚ ਗੀਤ ਵੀ ਆਉਂਦੇ ਹਨ, ਖਬਰਾਂ ਵੀ ਆਉਂ-ਦੀਆਂ ਹਨ, ਨਾਟਕ ਵੀ ਆਉਂਦੇ ਹਨ ਅਤੇ ਸਟੋਰੀਆਂ ਵੀ ਆਉਂਦੀਆਂ ਹਨ। ਸਿਨਮੇ ਤਾਂ ਜਾਂਦਾ ਹੀ ਉਹ ਹੈ ਜਿਸ ਦੀ ਜੇਬ ਵਿਚ ਪੈਸੇ ਹੁੰਦੇ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਇਹ ਟੈਕਸ ਸਰਕਸ ਤੇ ਲਗਣਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਇਥੇ ਸਰਕਸ ਹੁੰਦੀ ਹੈ, ਇਸ ਤੇ ਵੀ ਇਹ ਟੈਕਸ ਲਗਣਾ ਹੈ ? (ਵਿਘਨ)

**Chaudhri Darshan Singh** : He should withdraw it.

**Mr. Deputy Speaker** : What-ever the hon'ble Member has said, that is an insult of the House. He should withdraw these words.

**Sardar Gurcharan Singh Nihalsinghwala** : Sir, I withdraw my words.

**ਵਿਦਿਆ ਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਮੇਰੇ ਦੋਸਤ ਜ਼ਿਕਰ ਕਰਦੇ ਹਨ ਕਿ ਗਰੀਬ ਆਦਮੀ ਸਿਨਮੇ ਜਾਂਦੇ ਹਨ ਅਤੇ ਦੂਸਰੇ ਪਾਸੇ ਕਹਿੰਦੇ ਹਨ ਕਿ ਕਿਸੀ ਸਿਨਮੇ ਵਿਚ ਚਲੇ ਜਾਉ ਟਿਕਟਾਂ ਬਲੈਕ ਵਿਚ ਵਿਕਦੀਆਂ ਹਨ। ਇਕ ਪਾਸੇ ਤਾਂ ਇਹ ਕਹਿੰਦੇ ਕਿ ਟਿਕਟਾਂ ਬਲੈਕ ਵਿਚ ਵਿਕਦੀਆਂ ਹਨ ਅਤੇ ਦੂਸਰੇ ਪਾਸੇ ਇਹ ਕਹਿੰਦੇ ਹਨ ਕਿ ਟੈਕਸ ਨਹੀਂ ਲਾਉਣਾ ਚਾਹੀਦਾ, ਮੈਂ ਸਮਝਦਾ ਹਾਂ ਕਿ ਇਹ ਦੋ ਕਨਟਰਾਡਿਕਟਰੀ ਗਲਾਂ ਹਨ। (ਵਿਘਨ)

**ਸ੍ਰੀ ਸਪੀਕਰ** : ਹਾਊਸ ਦਾ ਸਮਾਂ 15 ਮਿੰਟ ਵਧਾ ਦਿਤਾ ਜਾਂਦਾ ਹੈ। (The time of sitting is extended by 15 minutes.)

**ਵਿਦਿਆ ਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਪੇਇੰਗ ਕਪੈਸਟੀ ਦਾ ਤਅਲੁਕ ਹੈ, ਜਿਹੜੇ ਸਿਨਮੇ ਜਾਂਦੇ ਹਨ ਉਹ ਪੇ ਵੀ ਕਰ ਸਕਦੇ ਹਨ। ਹਰਿਆਣਾ ਜਿਹੜੀ ਕਿ ਸਾਡੀ ਗਵਾਂਢੀ ਸਟੇਟ ਹੈ ਜਿਸ ਦੀ ਕਿ ਪਰ ਕੈਪੀਟਾ ਇਨਕਮ ਵੀ ਘੱਟ ਹੈ ਅਤੇ ਡੀਵੈਲਪਮੈਂਟ ਵੀ ਘੱਟ ਹੈ ਪਰ ਉਥੇ ਐਨਟਰਟੇਨਮੈਂਟ ਟੈਕਸ ਜਿਹੜਾ ਹੈ ਉਹ ਸੈਂਟ ਪਰ ਸੈਂਟ ਹੈ। ਅਸੀਂ ਤਾਂ 60 ਪ੍ਰਤੀਸ਼ਤ ਤੋਂ 70% ਕਰ ਰਹੇ ਹਾਂ ਅਤੇ 100% ਵਿਚ ਤਾਂ ਹਾਲੀ 30% ਦੀ ਕਸਰ ਹੈ। ਅਸੀਂ ਸਿਰਫ 10 ਪੈਸੇ ਹੀ ਵਧਾ ਰਹੇ ਹਾਂ ਪਰ ਜੇ ਨਾਲ ਦੀ ਸਟੇਟ ਹਰਿਆਣਾ ਵਲ ਵੇਖੀਏ ਤਾਂ ਉਸ ਹਿਸਾਬ ਨਾਲ ਤਾਂ 40 ਪੈਸੇ ਵਧਣੇ ਚਾਹੀਦੇ ਹਨ। ਇਸ ਵਾਸਤੇ ਇਹ ਦਲੀਲ ਦੇਣੀ ਕਿ 10 ਪੈਸੇ ਨਾਲ ਗਰੀਬ ਲੁਟੇ ਜਾਣਗੇ ਇਹ ......

**ਸਰਦਾਰ ਬਲਵਿੰਦਰ ਸਿਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਹ ਬਾਕੀ ਗਲਾਂ ਦਾ ਜ਼ਿਕਰ ਕਰ ਰਹੇ ਹਨ, ਇਸ ਗਲ ਦਾ ਵੀ ਦੱਸ ਦੇਣ ਕਿ ਜਿਹੜੀਆਂ 4 ਪਿਕਚਰਾਂ ਦਾ ਟੈਕਸ ਮਾਫ ਕੀਤਾ ਹੈ, ਉਹ ਕਿਉਂ ਕੀਤਾ ਹੈ ? (ਵਿਘਨ)

**ਵਿਦਿਆ ਤੇ ਮਾਲ ਮੰਤਰੀ** : ਉਹ ਵੀ ਦੱਸ ਦਿਆਂਗਾ। ਡਿਪਟੀ ਸਪੀਕਰ ਸਾਹਿਬ, ਇਸ ਟੈਕਸ ਦੇ ਰਾਹੀਂ ਸਾਨੂੰ ਸਾਰਾ 30 ਲੱਖ ਰੁਪਿਆ ਮਿਲਣਾ ਹੈ। ਗੁਲਸ਼ਨ ਜੀ ਨੇ ਆਪਣੀ ਸਪੀਚ ਕਰਦੇ ਇਥੇ ਕਿਹਾ ਸੀ ਕਿ ਇਸ ਗਲ ਨਾਲ 10 ਕਰੋੜ ਰੁਪਿਆ ਮਿਲਣਾ ਹੈ। ਪਤਾ ਨਹੀਂ ਇਨਾਂ ਨੇ 10 ਕਰੋੜ ਰੁਪਿਆ ਕਿਥੋਂ ਬਣਾ ਲਿਆ। ਜੇ ਇਹ ਸਾਨੂੰ 10 ਕਰੋੜ ਰੁਪਿਆ ਦੇ ਦੇਣ ਤਾਂ ਅਸੀਂ ਇਹ ਟੈਕਸ ਮਾਫ ਕਰ ਦਿਆਂਗੇ।

ਡਿਪਟੀ ਸਪੀਕਰ ਸਾਹਿਬ, ਮੈਂ ਬਾਕੀ ਮਹਿਕਮਿਆਂ ਦੇ ਬਾਰੇ ਤਾਂ ਕੋਈ ਗਲ ਨਹੀਂ ਕਰਨਾ ਚਾਹੁੰਦਾ। ਕਾਮਰੇਡ ਦਾਨਾ ਰਾਮ ਜੀ ਨੇ ਕਿਹਾ ਹੈ ਕਿ ਉਥੇ ਪੁਲਿਸ ਆਦਿ ਵੀ ਰਖਣੀ ਪੈਂਦੀ ਹੈ ਲਾ ਐਂਡ ਆਰਡਰ ਮੇਨਟੇਨ ਕਰਨ ਦੇ ਵਾਸਤੇ। ਇਥੇ ਕਈ ਅਫਸਰ ਐਸੇ ਹਨ ਜਿਹੜੇ ਲਾ ਐਂਡ ਆਰਡਰ ਨੂੰ ਤਬਾਹ ਕਰਨਾ ਚਾਹੁੰਦੇ ਹਨ ਪਰ ਅਸੀਂ ਐਸਾ ਨਹੀਂ ਹੋਣ ਦਿਆਂਗੇ। ਉਹ ਲੋਕ ਸਟੂਡੈਂਟਸ ਨੂੰ ਐਜੀਟੇਸ਼ਨ ਵਾਲੇ ਪਾਸੇ ਲਾਉਣਾ ਚਾਹੁੰਦੇ ਹਨ, ਭੜਕਾਉਣਾ ਚਾਹੁੰਦੇ ਹਨ। ਪਰ ਅਸੀਂ ਇਸ ਤਰਾਂ ਨਹੀਂ ਹੋਣ ਦਿਆਂਗੇ। (ਵਿਘਨ) ਅਸੀਂ, ਡਿਪਟੀ ਸਪੀਕਰ ਸਾਹਿਬ, ਵਿਦਿਆ ਵਿਚ ਇਸ ਸਾਲ 2-3 ਮੱਦਾਂ ਨਵੀਆਂ ਰੱਖੀਆਂ ਹਨ ਜਿਸ ਦੇ ਰਾਹੀਂ 15 ਲੱਖ ਰੁਪਿਆ ਗਰੀਬ ਬਚਿਆਂ ਨੂੰ

ਦੁਪਿਹਰ ਦੀ ਰੋਟੀ ਦੇਣ ਵਾਸਤੇ ਰਖਿਆ ਹੈ। (ਥੰਪਿੰਗ) ਇਹੀ ਨਹੀਂ ਗਰੀਬ ਬੱਚਿਆਂ ਨੂੰ ਕਿਤਾਬਾਂ ਦੇਣ ਵਾਸਤੇ ਵੀ ਅਸੀਂ 50 ਲੱਖ ਰੁਪਿਆ ਰਖਿਆ ਹੈ। ਜਿਥੇ ਅਸੀਂ ਇਤਨੀ ਰਕਮ ਗਰੀਬ ਸਟੂਡੈਂਟਸ ਦੀ ਮਦਦ ਵਾਸਤੇ ਰਖੀ ਹੈ ਉਥੇ ਅਗਰ 30 ਲੱਖ ਰੁਪਿਆ ਉਨ੍ਹਾਂ ਨੂੰ ਮਦਦ ਪਹੁੰਚਾਉਣ ਵਾਸਤੇ ਰਖ ਦਿਤਾ ਤਾਂ ਇਸ ਦੇ ਨਾਲ ਮੈਂ ਸਮਝਦਾ ਹਾਂ ਅਸੀਂ ਸਟੂਡੈਂਟਸ ਦੀ ਹਮਦਰਦੀ ਕਰਦੇ ਹਾਂ ਪਰ ਇਹ ਜਿਹੜੇ ਲੋਕ ਉਨ੍ਹਾਂ ਦੀ ਹਮਦਰਦੀ ਵਾਸਤੇ ਇਥੇ ਰੌਲਾ ਪਾਉਂਦੇ ਹਨ ਅਸਲ ਵਿਚ ਉਨ੍ਹਾਂ ਦੀ ਹਮਦਰਦੀ ਨਹੀਂ ਕਰਨਾ ਚਾਹੁੰਦੇ। (ਵਿਘਨ) ਇਸ ਕਿਸਮ ਦੀਆਂ ਗਲਾਂ ਨਾਲ ਪੰਜਾਬ ਵਿਚ ਗਰੀਬ ਬਚਿਆਂ ਦੀ ਹਾਲਤ ਨਹੀਂ ਸੁਧਰਨੀ, ਪੰਜਾਬ ਦੀ ਡੀਵੈਲਪਮੈਂਟ ਨਹੀਂ ਹੋਣੀ, ਪੰਜਾਬ ਨੇ ਉਨੱਤੀ ਨਹੀਂ ਕਰਨੀ। ਪਰ ਅਸੀਂ ਇਨ੍ਹਾਂ ਗੱਲਾਂ ਵਲ ਜ਼ਰੂਰ ਧਿਆਨ ਰਖਣਾ ਹੈ ਅਤੇ ਗਰੀਬਾਂ ਦੀ ਮਦਦ ਕਰਨੀ ਹੈ। ਜਿਹੜਾ ਟੈਕਸ ਡਿਪਟੀ ਸਪੀਕਰ ਸਾਹਿਬ, ਗਵਾਂਢੀ ਸਟੇਟ ਦੇ ਲੋਕ ਦੇ ਸਕਦੇ ਹਨ ਜਦ ਕਿ ਉਥੇ ਪਰ ਕੈਪੀਟਾ ਇਨਕਮ ਵੀ ਘੱਟ ਹੈ, ਅਗਰ ਇਹ ਟੈਕਸ ਪੰਜਾਬ ਵਿਚ ਲਗਾ ਦਿਤਾ ਜਾਵੇ ਤਾਂ ਉਸ ਨਾਲ ਕੋਈ ਤੂਫਾਨ ਨਹੀਂ ਆ ਜਾਣਾ। ਇਸ ਦੇ ਨਾਲ ਹੀ ਮੈਂ ਇਥੇ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਥੇ ਇਹ ਵੀ ਕਿਹਾ ਗਿਆ ਕਿ ਇਥੇ ਪੈਸਾ ਇਕਠਾ ਕੀਤਾ ਗਿਆ ਹੈ ਅਤੇ ਸਿਨਮਿਆਂ ਦੀ ਨੈਸ਼ਨਾਲਾਈਜ਼ੇਸ਼ਨ ਜਿਹੜੀ ਹੈ ਉਸ ਤੋਂ ਸਰਕਾਰ ਭਜ ਗਈ ਹੈ। ਮੈਂ ਨਿਮਰਤਾ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ) ਜੇ ਅਸੀਂ ਅਰਬਨ ਪਰਾਪਰਟੀ ਦੀ ਗਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਜਲਦੀ ਨਹੀਂ ਕਰਦੇ। ਜੇ ਸਿਨੇਮਿਆਂ ਦੀ ਗਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਜਲਦੀ ਨਹੀਂ ਕਰਦੇ। ਇਹ ਜਿਹੜੇ ਸਾਡੇ ਸਾਥੀ ਓਧਰ ਬੈਠੇ ਹਨ ਇਨਾਂ ਨੂੰ 5 ਸਾਲ ਦਾ ਮੌਕਾ ਮਿਲਿਆ। ਜੇ ਜਲਦੀ ਸੀ ਤਾਂ 5 ਸਾਲ ਜਿਹੜੇ ਗੁਜ਼ਰੇ ਇਹ ਕੀ ਕਰਦੇ ਰਹੇ ? ਇਨ੍ਹਾਂ ਨੂੰ ਵੀ ਤਾਂ ਅਕਲ ਆ ਸਕਦੀ ਸੀ ਇਹ ਵੀ ਕਰ ਸਕਦੇ ਸਨ ਜੇ ਅਸੀਂ ਕਰਨ ਲਗੇ ਹਾਂ ਤਾਂ ਲੋਕਾਂ ਨੇ ਇਸ ਗਲ ਦਾ ਕਰੈਡਿਟ ਇਨਾਂ ਨੂੰ ਨਹੀਂ ਦੇਣਾ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ**: × × × ×

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ**: × × × × ×

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order)

**ਚੌਧਰੀ ਦਰਸ਼ਨ ਸਿੰਘ**: × × × × ×× × × ×

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। (This is no point of order)

**ਵਿਦਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜਾ ਨੈਸ਼ਨੇਲਾਈਜ਼ੇਸ਼ਨ ਦਾ ਸੁਆਲ ਹੈ ਇਸ ਬਾਰੇ ਅਸੀਂ ਕੈਬਨਿਟ ਵਿਚ ਫੈਸਲਾ ਕੀਤਾ ਹੈ, ਅਰਬਨ ਪ੍ਰਾਪਰਟੀ ਤੇ ਸੀਲਿੰਗ ਲਾਉਣ ਬਾਰੇ ਚੀਫ ਮਨਿਸਟਰ ਸਾਹਿਬ ਨੇ ਹਾਊਸ ਵਿਚ ਬਿਆਨ ਦਿਤਾ ਹੈ ਕਿ ਅਸੀਂ ਇਸ ਸੈਸ਼ਨ ਵਿਚ ਬਿਲ ਲਿਆਵਾਂਗੇ। ਸਿਨੇਮਿਆਂ ਦੀ ਨੈਸ਼ਨਾਲਾਈਜ਼ੇਸ਼ਨ ਕਹਿ ਦੇਣਾ ਇਕ ਗਲ ਹੈ ਪਰ ਇਸ ਦੇ ਲਈ ਕਰੋੜਾਂ ਰੁਪਏ ਦੀ ਲੋੜ ਹੈ। ਟਰਾਂਸਪੋਰਟ ਦੇ ਵਾਸਤੇ, ਅਰਬਨ ਪ੍ਰਾਪਰਟੀ ਵਾਸਤੇ

---

*Expunged as ordered by the Chair.

[ਵਿਦਿਆ ਮੰਤਰੀ]
ਕਰੋੜਾਂ ਰੁਪਏ ਦੀ ਲੋੜ ਹੈ। (ਵਿਘਨ) ਟੈਕਸ ਇਹ ਲਾਉਣ ਨਹੀਂ ਦਿੰਦੇ ਸਾਡੇ ਬਜਟ ਵਿਚ ਇਤਨੇ ਪੈਸੇ ਨਹੀਂ ਹਨ। ਸਾਨੂੰ ਪੈਸੇ ਗੌਰਮੈਂਟ ਆਫ ਇੰਡੀਆ ਕੋਲੋਂ ਜਾ ਕੇ ਲਿਆਉਣੇ ਪੈਣੇ ਹਨ। (ਵਿਘਨ) ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜੀ ਨੈਸ਼ਨੇਲਾਈਜ਼ੇਸ਼ਨ ਦੀ ਪਾਲਿਸੀ ਹੈ ਉਸ ਤੇ ਸਰਕਾਰ ਕਮਿਟਿਡ ਹੈ। ਇਸ ਦੀ ਪ੍ਰੀਆਰਿਟੀ ਫਿਕਸ ਕੀਤੀ ਗਈ ਹੈ ਜਿਹੜੀ ਚੀਜ਼ ਦਾ ਲੋਕਾਂ ਤੇ ਜ਼ਿਆਦਾ ਅਸਰ ਪੈਂਦਾ ਹੈ ਉਹ ਪਹਿਲੋਂ ਕਰਨੀ ਹੈ। ਜਿਸ ਤਰਾਂ ਲੈਂਡ ਸੀਲਿੰਗ ਸੀ ਜਿਸ ਦੀ ਲੋਕਾਂ ਨੂੰ ਬੜੀ ਲੋੜ ਸੀ ਉਹ ਪਹਿਲੋਂ ਕਰ ਦਿਤੀ। ਅਰਬਨ ਪ੍ਰਾਪਰਟੀ ਬਿਲ ਆ ਰਿਹਾ ਹੈ ਸਿਨਮਿਆਂ ਦਾ ਬਿਲ ਡਰਾਫਟ ਹੋ ਰਿਹਾਹੈ। ਉਹ ਸੈਂਟਰ ਕੋਲ ਅਪਰੂਵਲ ਵਾਸਤੇ ਜਾਣਾ ਹੈ ਫਿਰ ਲਿਆਵਾਂਗੇ। ਮੈਂ ਕਹਿੰਦਾ ਹਾਂ ਕਿ ਸਰਕਾਰ ਕਿਸੇ ਗਲ ਤੋਂ ਨਹੀਂ ਭਜਦੀ। ਇਹ ਗਿਆਨੀ ਜ਼ੈਲ ਸਿੰਘ ਦੀ ਸਟਕਾਰ ਨੇ ਸਾਬਤ ਕਰ ਦਿਤਾ ਹੈ ਕਿ ਜੋ ਕਹਾਂਗੇ, ਕਰ ਕੇ ਵਿਖਾਵਾਂਗੇ। ਸੜਕਾਂ ਬਾਰੇ ਕਿਹਾ ਸੀ ਕਿ 20 ਕਰੋੜ ਦੀਆਂ ਸੜਕਾਂ ਬਣਾਵਾਂਗੇ 22 ਕਰੋੜ ਰੁਪਏ ਦੀਆਂ ਬਣਾਈਆਂ, ਜੇ ਕਿਹਾ ਇਕ ਹਜ਼ਾਰ ਸਕੂਲ ਖੋਲਾਂਗੇ ਤਾਂ ਖੋਲ੍ਹੇ, ਜੇ ਕਿਹਾ ਕਿ ਐਜੂਕੇਸ਼ਨ ਵਿਚ ਪੜਨ ਵਾਲੇ ਬੱਚਿਆਂ ਦਾ ਦਾਖਲਾ 71% ਤੋਂ 85% ਲਿਆਵਾਂਗੇ ਤਾਂ 85% ਲਿਆਂਦਾ। ਜਿਹੜੀ ਗਲ ਦਾ ਇਲਾਨ ਕੀਤਾ ਹੈ, ਉਹ ਪੂਰਾ ਕਰਨਾ ਹੈ। ਮੈਂ ਇਨ੍ਹਾਂ ਦੋਸਤਾਂ ਮਿਤਰਾਂ ਨੂੰ ਕਹਿ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀਆਂ ਇਹੋ ਜਿਹੀਆਂ ਗਲਾਂ ਸੁਣ ਕੇ ਲੋਕ ਇਨ੍ਹਾਂ ਦੇ ਮਗਰ ਨਹੀਂ ਲਗਣ ਲਗੇ। ਉਹ ਦਿਨ ਗਏ। ਹਾਂ ਜੇ ਕੋਈ ਧਰਮ ਦਾ ਪ੍ਰਚਾਰ ਕਰੋ ਤਾਂ ਹੋ ਸਕਦਾ ਹੈ ਉਸ ਕਰਕੇ ਕੋਈ ਚਾਰ ਆਦਮੀ ਤੁਹਾਡੇ ਮਗਰ ਲਗ ਜਾਣ...... (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : * * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order.)

**ਵਿਦਿਆ ਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਫਿਲਮਾਂ ਨੂੰ ਐਗਜ਼ੈਂਪਸ਼ਨ ਦੇਣ ਦੀ ਗਲ ਕੀਤੀ ਗਈ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਸਾਰੇ ਹਾਊਸ ਦੀ ਰਾਏ ਹੈ ਕਿ ਡਿਊਟੀ ਨਾ ਛੱਡੀ ਜਾਵੇ। (Sardar Umrao Singh Ji, it is the concensus of the House that the duty may not be exempted on any film.)

**ਵਿਦਿਆ ਤੇ ਮਾਲ ਮੰਤਰੀ** : ਜੇ ਪਿਛਲੇ ਆਂਕੜੇ ਦੇਖੋ ਤਾਂ ਇਕ ਸਾਲ ਵਿਚ 12—12 ਪਿਕਚਰਾਂ ਤੇ ਛੱਡੀ ਗਈ।

**ਸਰਦਾਰ ਜਸਦੇਵ ਸਿੰਘ ਸੰਧੂ** ; ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਹੋ ਜਿਹੇ ਫਿਲਮ ਪ੍ਰੋਡਿਊਸਰ ਦੀ ਫਿਲਮ ਤੇ ਡਿਊਟੀ ਨਹੀ ਛੱਡੀ ਜਿਸ ਨੇ 8 ਲੱਖ ਰੁਪਇਆ ਸਰਕਾਰ ਦਾ ਖਾਧਾ ਹੋਵੇ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀ ਅਬਜ਼ਰਵੇਸ਼ਨ ਬਿਲਕੁਲ ਠੀਕ ਹੈ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ

---

*Expunged as ordered by the Chair.

ਕਿ ਉਹਨਾਂ ਦੇ ਮਾੜੇ ਕੰਮਾਂ ਦੀ ਰੀਸ ਕਿਉਂ ਕਰਦੇ ਹਨ । ਉਸ ਪ੍ਰੋਡਿਊਸਰ ਦੀ ਫਿਲਮ ਹੰਸਤੇ ਜ਼ਖਮ ਤੇ ਡਿਊਟੀ ਛੱਡੀ ਹੈ ਜਿਸ ਦੇ ਕੋਲ 8 ਲੱਖ ਰੁਪਏ ਇਸ ਸਰਕਾਰ ਦੇ ਸਨ ਅਤੇ ਉਸ ਨੇ ਉਸ ਕੇਸ ਦੀਆਂ ਫਾਈਲਾਂ ਤਕ ਗੁੰਮ ਕਰ ਦਿਤੀਆਂ।

**ਵਿਦਿਆ ਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੋ ਇਸ ਹਾਊਸ ਦੇ ਮੈਂਬਰ ਸਾਹਿਬਾਨ ਦਾ ਵਿਚਾਰ ਹੈ ਅਸੀਂ ਉਸ ਤੇ ਜ਼ਰੂਰ ਵਿਚਾਰ ਕਰਾਂਗੇ । ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਾਹਰਲੇ ਸੂਬਿਆਂ ਵਿਚ ਉਨ੍ਹਾਂ ਦੀ ਕੇਵਲ ਆਪਣੀ ਬੋਲੀ ਵਾਸਤੇ ਟੈਕਸ ਨਹੀਂ ਮੁਆਫ਼ ਕੀਤਾ ਜਾਂਦਾ ਸਗੋਂ ਸਰਕਾਰ ਮਦਦ ਕਰਦੀ ਹੈ। ਪੰਜਾਬ ਦੀ ਸਰਕਾਰ ਪੰਜਾਬ ਦੀ ਬੋਲੀ ਵਾਸਤੇ, ਪੰਜਾਬ ਦੀ ਉਨਤੀ ਵਾਸਤੇ ਪੰਜਾਬ ਦੇ ਕਲਚਰ ਵਾਸਤੇ ਮੁਆਫ਼ ਕਰ ਦਿੰਦੀ ਹੈ ਤਾਂ ਕੋਈ ਮਾੜੀ ਗਲ ਨਹੀਂ। ਅਸੀਂ ਡਿਪਟੀ ਸਪੀਕਰ ਸਾਹਿਬ, ਇਕ ਕਰਾਈਟੇਰੀਆ ਮੁਕੱਰਰ ਕੀਤਾ ਹੋਇਆ ਹੈ ਕਿ ਇਸ ਕਿਸਮ ਦੀਆਂ ਪਿਕਚਰਾਂ ਤੇ ਐਂਟਰਟੇਨਮੈਂਟ ਡਿਊਟੀ ਦੀ ਛੋਟ ਦੇਣੀ ਹੈ, ਉਸ ਵਿਚ ਪੰਜਾਬੀ ਪਿਕਚਰ ਪਹਿਲਾਂ ਹੈ । (ਵਿਘਨ)

**ਸਰਦਾਰ ਬਲਵਿੰਦਰ ਸਿਘ ਭੂੰਦੜ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਪੰਜਾਬ ਦੀ ਕਲਚਰ ਵਾਸਤੇ, ਪੰਜਾਬੀ ਵਾਸਤੇ ਟੈਕਸ ਮੁਆਫ਼ ਕਰਨਾ ਹੈ (ਵਿਘਨ) ਮੈਂ ਕਹਿੰਦਾ ਹਾਂ ਕਿ ਹੰਸਤੇ ਜ਼ਖਮ ਦਾ ਟੈਕਸ ਇਸ ਲਈ ਮੁਆਫ਼ ਕੀਤਾ ਹੈ ਕਿ ਉਸ ਵਿਚ ਸਿਗਰੇਟ ਦਾ ਧੂੰਆਂ ਇਕ ਸਿਖ ਦੇ ਮੂੰਹ ਵਿਚ ਛਡਿਆ ਗਿਆ ਹੈ (ਵਿਘਨ)

**ਵਿਦਿਆ ਤੇ ਮਾਲ ਮੰਤਰੀ** : ਅੰਨ੍ਹੇ ਖੂਹ ਦਾ ਜ਼ਿਕਰ ਕੀਤਾ ਸੀ ਸ੍ਰੀ ਦਾਨਾ ਰਾਮ ਨੇ ਉਹ ਟਾਲਸਟਾਏ ਦਾ ਲਿਖਿਆ ਇਕ ਡਰਾਮਾ ਹੈ । ਉਹ ਟਾਲਸਟਾਏ ਰਸ਼ੀਆਂ ਦਾ ਇਕ ਮਸ਼ਹੂਰ ਰਾਈਟਰ ਹੈ ਉਸ ਦਾ ਨਾ ਪੰਜਾਬੀ ਨਾਲ ਤੁਅਲਕ ਹੈ ਨਾ ਕੋਈ ਪੰਜਾਬ ਨਾਲ ਸਬੰਧ ਹੈ। ਇਸ ਬਾਰੇ ਡਿਪਟੀ ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਵਿਚ ਕਿਹਾ ਹੈ ਕਿ ਜੇ ਮੈਂਬਰਾਂ ਨੇ ਉਸਨੂੰ ਪਸੰਦ ਨਹੀਂ ਕੀਤਾ ਤਾਂ ਉਹ ਵਿਦਡਰਾ ਕਰ ਲਵਾਂਗੇ । ਮੈਂ ਕਹਿੰਦਾ ਹਾਂ ਕਿ ਜੋ ਵੀ ਮੈਂਬਰ ਸਾਹਿਬਾਨ ਦਾ ਖਿਆਲ ਸੀ ਉਸ ਦੇ ਮੁਤਾਬਕ ਇਲਾਨ ਕਰ ਦਿਤਾ ਗਿਆ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀਆਂ ਨੇ ਹੰਸਤੇ ਜ਼ਖਮ ਦਾ ਕਿਹਾ ਹੈ ਮੈਂ ਤਾਂ ਉਹ ਵੇਖੀ ਨਹੀਂ ਕਪਤਾਨ ਸਾਹਿਬ ਨੇ ਵੇਖੀ ਹੈ ਜੇ ਉਹ ਇਥੇ ਹੁੰਦੇ ਤਾਂ ਦਸ ਦਿੰਦੇ। ਇਸ ਤੋਂ ਇਲਾਵਾ ਇਕ ਪਿਕਚਰ ਭਾਰਤ ਕੇ ਸ਼ਹੀਦ ਹੈ ਜਿਸ ਦਾ ਤੁਅਲਕ ਸ਼ਹੀਦਾਂ ਨਾਲ ਹੈ। ਨੇਸ਼ਨ ਦੇ ਵਿਚਾਰਾਂ ਨਾਲ ਹੈ ਜਿਸ ਦੇ ਵਿਚ ਦੇਸ਼ ਦੇ ਸ਼ਹੀਦਾਂ ਦੀ ਯਾਦਗਾਰ ਹੈ ਜਿਨ੍ਹਾਂ ਨੇ ਮੁਲਕ ਦੇ ਵਾਸਤੇ ਕੁਰਬਾਨੀਆਂ ਕੀਤੀਆਂ ਅਤੇ ਸਾਰੇ ਮੁਲਕ ਦੇ ਲੋਕਾਂ ਨੂੰ ਇਕਠਾ ਕਰਨ ਵਾਸਤੇ ਪਿਕਚਰ ਬਣਾਈ ਗਈ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਤਰਾਂ ਦੀਆਂ ਪਿਕਚਰਾਂ ਦੀ ਮਦਦ ਕਰਨੀ ਚਾਹੀਦੀ ਹੈ ਤਾ ਕਿ ਲੋਕਾਂ ਦੇ ਮਨਾਂ ਵਿਚ ਸ਼ਹੀਦਾਂ ਦੀ ਯਾਦਗਾਰ ਕਾਇਮ ਰਹੇ ਅਤੇ ਉਨਾਂ ਦੇ ਜਜ਼ਬਾਤ ਦੇਸ਼ ਦੀ ਕੁਰਬਾਨੀ ਲਈ ਜ਼ਿੰਦਾ ਰਹਿਣ। ਇਸ ਤਰ੍ਹਾਂ ਦੀਆਂ ਪਿਕਚਰਾਂ ਦੀ ਸਾਨੂੰ ਮਦਦ ਕਰਨੀ ਪਵੇਗੀ ......... ਇਸ ਕਰਕੇ ਇਸ ਕਿਸਮ ਦੀਆਂ ਪਿਕਚਰਾਂ ਜਿਹੜੀਆਂ ਕਿ ਸ਼ਹੀਦਾਂ ਦੇ ਮੁਤੱਲਿਕ ਬਣੀਆਂ ਹਨ, ਜਿਹੜੀਆਂ ਕਿ ਨੈਸ਼ਨਲ ਇਨਟੇਗਰੇਸ਼ਨ ਵਾਸਤੇ ਬਣੀਆਂ ਹਨ, ਉਹ ਚਲ ਨਹੀਂ ਸਕਦੀਆਂ ਜੇ ਉਨ੍ਹਾਂ ਦੀ ਮਦਦ ਨਾਂ ਕੀਤੀ ਜਾਵੇ। ਜਿਸ ਤਰਾਂ ਕਪੂਰ ਸਾਹਿਬ ਨੇ ਕਿਹਾ ਸੀ ਕਿ ਉਸ ਪਿਕਚਰ ਵਿਚ ਫਾਹਿਸ਼ ਕਿਸਮ ਦਾ ਮੈਟੀਰੀਅਲ ਸੀ । ਜਿਨਾਂ ਪ੍ਰੋਡਿਊਸਰਾਂ ਨੇ ਦੇਸ਼ ਦੀ ਸੇਵਾ ਕਰਨੀ ਹੈ, ਪੰਜਾਬੀ ਕਲਚਰ ਨੂੰ ਉਭਾਰਨਾ ਹੈ, ਉਨਾਂ ਦੀ ਮਦਦ ਕਰਨੀ ਪਵੇਗੀ ਨਹੀਂ ਤਾਂ ਇਸ ਤਰਾਂ ਦੀਆਂ ਪਿਕਚਰਾਂ ਨਹੀਂ ਬਣਨ-

[ਵਿਦਿਆ ਤੇ ਮਾਲ ਮੰਤਰੀ]

ਗੀਆਂ। ਅਗਰ ਇਸ ਤਰ੍ਹਾਂ ਦਾ ਮਾਹੌਲ ਬਣ ਜਾਏ ਕਿ ਚੰਗੀਆਂ ਪਿਕਚਰਾਂ ਬਣਨੋਂ ਬੰਦ ਹੋ ਜਾਣ ਤਾਂ ਫਿਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਗਲ ਮੰਨੀ ਜਾ ਸਕਦੀ ਹੈ। ਜਿਹੜੀਆਂ ਪਿਕਚਰਾਂ ਦੇਸ਼ ਦੇ ਮਾਹੌਲ ਨੂੰ ਚੰਗਾ ਕਰਨ ਲਈ ਬਣਾਈਆਂ ਜਾਂਦੀਆਂ ਹਨ, ਉਨ੍ਹਾਂ ਦੀ ਥੋੜ੍ਹੀ ਬਹੁਤ ਮਦਦ ਜ਼ਰੂਰ ਕਰਨੀ ਚਾਹੀਦੀ ਹੈ। ਇਹ ਜਿਹੜਾ ਦੋ ਸਾਲ ਲਈ ਟੈਕਸ ਲਗਾਇਆ ਹੈ, ਜਿਸ ਨੂੰ ਲੋਕ ਬੜੇ ਅਮਲ ਨਾਲ ਦੇ ਰਹੇ ਹਨ ਅਤੇ ਉਸੇ ਤਰ੍ਹਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਪਿਕਚਰਾਂ ਵੇਖਣ ਜਾ ਰਹੇ ਹਨ ਅਤੇ ਕਿਸੇ ਵਲੋਂ ਇਹ ਸ਼ਿਕਾਇਤ ਨਹੀਂ ਆਈ ਕਿ ਮੇਰੇ ਸਿਨਮੇ ਵਿਚ ਟੈਕਸ ਲਗਣ ਕਾਰਣ 10% ਲੋਕ ਘਟ ਆਉਣ ਲਗ ਪਏ ਹਨ। ਇਸ ਵਾਸਤੇ ਇਹ ਬਿਲ ਜਿਸ ਦਾ ਪੈਸਾ ਕੇ ਐਜੂਕੇਸ਼ਨ ਵਾਸਤੇ ਅਤੇ ਲੋਕਾਂ ਦੀ ਇਮਦਾਦ ਵਾਸਤੇ ਖਰਚ ਕਰਨਾ ਹੈ, ਪਾਸ ਕੀਤਾ ਜਾਵੇ।

**Mr. Deputy Speaker** : Question is—

That the Punjab Entertainments Duty (Amendment) Bill be taken in to consideration at once.

*The motion was carried.*

**Mr. Deputy Speaker**: Now the House will proceed to consider the Bill clause by clause.

**Clause 2**

**Mr. Deputy Speaker**; Question is—

That clause 2 stand part of the Bill.

*The motion was carried*

**Clause 1**

**Mr. Deputy Speaker**: Question is—

That clause I stand part of the Bill.

*The motion was carried.*

**Title**

**Mr. Deputy Speaker** : Question is—

That Title be the title of the Bill.

*The motion was carried*

**Education and Revenue Minister** (Sardar Umrao Singh) Sir, I beg to move—

That the Punjab Entertainments Duty (Amendment) Bill, 1973 be passed.

**Mr. Deputy Speaker** ; Motion moved—

That the Punjab Entertainments Duty (Amendment) Bill, 1973 be passed.

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ)**: ਡਿਪਟੀ ਸਪੀਕਰ ਸਾਹਿਬ, ਜੋ ਇਹ ਬਿਲ ਲਿਆਂਦਾ ਹੈ ਕਿ 10 ਪੈਸੇ ਐਂਟਰਟੇਨਮੈਂਟ ਟੈਕਸ ਵਧਾਉਣਾ ਹੈ, ਇਹ ਕਿਹਾ ਗਿਆ ਹੈ ਕਿ ਇਹ ਪੈਸਾ

ਐਜੂਕੇਸ਼ਨ ਤੇ ਇਸਤੇਮਾਲ ਕਰਾਂਗੇ । ਐਪਰੋਪਰੀਏਸ਼ਨ ਬਿਲ ਤੇ ਬੋਲਦਿਆਂ ਹੋਇਆਂ ਅਸੀਂ ਸਰਕਾਰ ਦਾ ਇਸ ਪਾਸੇ ਧਿਆਨ ਦਿਵਾਇਆ ਸੀ ਕਿ ਜਿਹੜੇ ਟੈਕਸ ਸਰਕਾਰ ਨੇ ਲਾਏ ਹਨ ਜੇਕਰ ਉਨ੍ਹਾਂ ਦੀ ਉਗਰਾਹੀ ਸਹੀ ਤਰੀਕੇ ਨਾਲ ਹੋਵੇ ਤੇ ਕੋਈ ਇਵੇਜ਼ਨ ਟੈਕਸ ਦੀ ਨਾਂ ਹੋਵੇ ਤਾਂ ਸਰਕਾਰ ਨੂੰ ਕੋਈ ਟੈਕਸ ਲਾਉਣ ਦੀ ਲੋੜ ਨਹੀਂ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ :** × × × × × × ×

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order)

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਸਿਨਮੇ ਵਿਚ ਜਾ ਕੇ ਛਾਪੇ ਮਾਰੇ ਜਾਣ ਤਾਂ ਤੁਸੀਂ ਵੇਖੋਗੇ ਕਿ ਕਿਤਨੇ ਆਦਮੀ ਬਗੈਰ ਟਿਕਟ ਦੇ ਜਿਨਾਂ ਨੂੰ ਕੰਪਲੀਮੈਂਟਰੀ ਕਹਿੰਦੇ ਹਨ, ਉਥੇ ਹੁੰਦੇ ਹਨ ਅਤੇ ਇਹ ਟੈਕਸ ਦੀ ਇਵੇਜ਼ਨ ਹੁੰਦੀ ਹੈ । ਜਿਹੜੀਆਂ ਫਿਲਮਾਂ ਇਨ੍ਹਾਂ ਨੇ ਐਗਜ਼ੈਂਪਟ ਕੀਤੀਆਂ ਹਨ ਉਹ ਗਲਤ ਗਲ ਹੈ । ਭਾਰਤ ਕੇ ਸ਼ਹੀਦ ਦਾ ਜਿਹੜਾ ਟੈਕਸ ਮਾਫ ਕੀਤਾ ਹੈ, ਉਸ ਦਾ ਕੋਈ ਸਾਨੂੰ ਇਤਰਾਜ਼ ਨਹੀਂ। ਲੇਕਿਨ ਹੰਸਤੇ ਜ਼ਖਮ ਵਰਗੀ ਪਿਕਚਰ, ਜਿਸ ਦੇ ਪ੍ਰੋਡਿਊਸਰ ਨੇ 8 ਲੱਖ ਰੁਪਿਆ ਸਰਕਾਰ ਤੋਂ ਕਰਜ਼ਾ ਲੈ ਕੇ ਖਾ ਲਿਆ ਹੈ ਅਤੇ ਸੈਕ-ਰੇਟੇਰੀਅਟ ਦੀ ਫਾਈਲ ਵੀ ਗੁੰਮ ਕਰਵਾ ਦਿੱਤੀ ਹੈ, ਇਸ ਨਾਲ ਮੈਂ ਸਮਝਦਾ ਹਾਂ ਕਿ ਟੈਕਸ ਮੁਆਫ ਕਰਕੇ ਸਰਕਾਰ ਨੇ ਜੋ ਜੰਤਾ ਦਾ ਪੈਸਾ ਹੈ ਉਹ ਜ਼ਾਇਆ ਕੀਤਾ ਹੈ। ਸਰਕਾਰ ਨੂੰ ਜਿਸ ਨੇ ਧੋਖਾ ਦਿੱਤਾ ਹੈ ਉਸ ਦੀ ਪਿਕਚਰ ਦਾ ਟੈਕਸ ਨਹੀਂ ਸੀ ਮੁਆਫ ਕਰਨਾ ਚਾਹੀਦਾ। ਇੱਕ ਪਾਸੇ ਤਾਂ ਸਰਕਾਰ ਇਹ ਟੈਕਸ ਲਾ ਰਹੀ ਹੈ ਅਤੇ ਦੂਜੇ ਪਾਸੇ ਲੱਖਾਂ ਰੁਪਿਆ ਸਰਕਾਰ ਦਾ ਜ਼ਾਇਆ ਹੋ ਰਿਹਾ ਹੈ ।

**Mr. Deputy Speaker :** Question is —

That the Punjab Entertainments Duty (Amendment) Bill, 1973 be passed.

*The motion was carried.*

**Mr. Deputy Speaker :** The House stands adjourned till 9·00 A.M. on Tuesday, the 3rd April, 1973.

6.45 P.M. | (*The Sabha then adjourned till* 9,00 *A.M. on Tuesday, the 3rd April*, 1973).

---

*Expunged as ordered by the Chair,

# APPENDIX

## TO
## PUNJAB VIDHAN SABHA
## DEBATES

Dated the 2nd April, 1973

VOL. I—NO. 12

**Model Village Scheme started in certain Villages of Patiala District**

*1737. **Sardar Jagdev Singh Sandhu** : Will the Minister for Development be pleased to state —

(a) the date when the work of model village scheme was started in villages Kauli, Bhanri, Sarala Kalan and Bhankhar, in Patiala District;

(b) the amount spent upto-date in each of the said villages ;

(c) whether the work under the said scheme in the above mentioned villages has been completed, if not, the reasons therefor and the time by which it is likely to be completed ?

**Captain Rattan Singh** . (a) and (b) A statement in Annexure I is laid on the Table of the House.

(c) (i) No.

(ii) The work in these model villages is in progress and is likely to be completed by the end of June, 1973.

[(ੳ) ਅਤੇ (ਅ) ਇਕ ਸਟੇਟਮੈਂਟ ਅਨੈਕਸਚਰ 1 ਵਿੱਚ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(1) ਨਾ ਜੀ ।

(2) ਇਨਾਂ ਮਾਡਲ ਪਿੰਡਾਂ ਵਿਚ ਮਾਡਲ ਗਰਾਮ ਸਕੀਮ ਅਧੀਨ ਕੰਮ ਪ੍ਰਗਤੀ ਵਿੱਚ ਹੈ ਅਤੇ ਜੂਨ, 1973 ਦੇ ਅੰਤ ਤੀਕ ਪੂਰਾ ਹੋਣ ਦੀ ਸੰਭਾਵਨਾ ਹੈ ।]

### ANNEXURE I

**Statement showing the date when the work of Model Village Scheme was started and the amounts spent upto date in villages Kauli, Bhanri, Sarala Kalan and Bhankhar in Patiala District (Starred Assembly Question 1737)**

| Serial No. | Name of Model village | Date of start of work under the Model Village Scheme | Amount spent upto-date |
|---|---|---|---|
| 1 | 2 | 3 | 4 |
| | | | Rs |
| 1 | Kauli .. | 6th November, 1969 | 13,717 .38 |
| 2 | Bhanri .. | 13th July, 1970 | 14,301 .99 |
| 3 | Sarala Kalan .. | 30th October, 1969 | 37,337 .61 |
| 4 | Bhankhar .. | 30th October, 1969 | 39,847 .00 |

11344/P.V.S.—Govt. Press, Chd.

# PUNJAB VIDHAN SABHA

23
5 P.

## DEBATES

*3rd April, 1973*

*Vol. I—No. 23*

## OFFICIAL REPORT

CONTENTS

*Tuesday, the 3rd April, 1973*


| | PAGE |
|---|---|
| Starred Questions and Answers .. | (23)1 |
| Written Answers to Starred Questions laid on the Table of the House Under Rule 38 .. | (23)54 |
| Adjournment Motion .. | (23)70 |
| Call-Attention Notice Under Rule 66 .. | (23)71 |
| Statements laid on the Table of the House in reply to Call-Attention Notices .. | (23)71 |
| Questions on Statements laid on the Table in reply to Call-Attention Notices .. | (23)74 |
| Legislative Business— | |
| Bill(s)— | |
| The Pepsu Townships Development Board (Amendment)—, 1973 .. | (23)77 |
| The Punjab Municipal (Amendment)—, 1973 .. | (23)81 |
| Personal Explanation by Comrade Satya Pal Dang .. | (23)91 |
| Bills(s)— | |
| The Punjab Municipal (Amendment)—, 1973 (*Resumption of Consideration*) .. | (23)92 |
| Personal Explanation by Sardar Prem Singh Prem .. | (23)97 |
| Bill(s)— | |
| The Punjab Municipal (Amendment)—, 1973 (*Resumption of Consideration*) .. | (23)98 |
| The Punjab Town Improvement (Amendment)—, 1973 .. | (23)123 |
| The Punjab Urban Immovable Property Tax (Repeal)—, 1973 .. | (23)127 |


Punjab Vidhan Sabha Secretariat, Chandigarh.

Rs 26/95 P.

# *ERRATA*

TO

**Punjab Vidhan Sabha**

*Debates*

*Dated 3rd April, 1973*

*Vol. I—No. 23*

| *Read* | *For* | *Page* | *Line* |
|---|---|---|---|
| ਸਕੀਮਾਂ | ਕੀਮਾਂ | (23)5 | 5th from below |
| Annexure | Annexture | (23)6 | 2 |
| Water | Wafer | (23)23 | S. No. 250, col. 2 |
| STARRED | STARERED | (23)27 | Head line |
| providing | providifig | (23)28 | S. No. 35 (a) col. 2 |
| Sabha | abha | (23)44 | Last |
| Shri Joginder Pal Pandey | Shrj Joginder Pal Pandey | (23)45 | 5th from below |
| Is | s | (23)51 | 6th from below |
| 28th | 2 th | (23)72 | 16 |
| Jullundur | Julluudur | (23)72 | 4th from below |
| Sardar Surjit Singh | Sardar Surjt Singh | (23)73 | 10th from below |
| considered | censidered | (23)78 | 9 |
| ਜ਼ਰੂਰ | ਜ਼ਰਰ | (23)94 | 20 |
| ਅਗਾਹ | ਅਗਾਚ | (23)99 | 11 |
| ਆੜ | ਆਰ | (23)99 | Last line |
| ਲੋਕ | ਲਕ | (23)102 | 9 |
| amendment | amedment | (23)113 | 16th from below |
| ਹੋਰ | ਰਬ | (23)126 | 10 |

# PUNJAB VIDHAN SABHA

**Tuesday the 3rd April, 1973**

*The Vidhan Sabha met in the Punjab Vidhan Sabha hall Vidhan Bhawan, Sector-1, Chandigarh, at 9 .00 A. M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### FIXED MEDICAL ALLOWANCE FOR GOVERNMENT EMPLOYEES

*1346. **Comrade Achhra Singh** : Will the Minister for Finance be pleased to state—

(a) whether the Government has received any Memorandum from the Employees' Organisations regarding the fixation of Medical Allowance for them;

(b) if the reply to part (a) above be in the affirmative, whether there is any proposal under the consideration of the Government to fix the Medical Allowance for Government Employees in the State ?

**Shri Hans Raj Sharma** : (a) Yes, Sir.

(b) No, Sir.

[(ੳ) ਜੀ ਹਾਂ.

(ਅ) ਜੀ ਨਹੀਂ ।]

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਰੀਇੰਬਰਸਮੈਂਟ ਵਿਚ ਜਿਥੇ ਬੇਕਾਇਦਗੀਆਂ ਹੁੰਦੀਆਂ ਹਨ, ਅਖਬਾਰਾਂ ਵਿਚ ਵੀ ਤੁਸੀਂ ਖਬਰਾਂ ਪੜ੍ਹਦੇ ਹੋ, ਕੀ ਉਨ੍ਹਾਂ ਦੀ ਰੋਸ਼ਨੀ ਦੇ ਵਿਚ ਕੋਈ ਮੈਡੀਕਲ ਅਲਾਊਂਸ ਫਿਕਸ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਦਿਤਾ ਹੈ, ਲੇਕਿਨ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੇਕਰ 15 ਰੁਪਏ ਮਹੀਨਾ ਦੇਈਏ ਤਾਂ ਇਹ ਖਰਚ ਤਿੰਨ ਕਰੋੜ 42 ਲੱਖ ਰੁਪਏ ਬਣਦਾ ਹੈ । ਜਿਹੜਾ ਮਸਲਾ ਸੀ ਹੇਰਾ ਫੇਰੀਆਂ ਦਾ ਉਸ ਦੇ ਬਾਰੇ ਸਪੈਸੇਫਿਕ ਸਟੈਪਸ ਉਠਾਏ ਗਏ ਹਨ ਤਾਂ ਕਿ ਡਾਕਟਰ ਪਾਸੋਂ ਜਾਹਲੀ ਬਿਲ ਬਣਾ ਕੇ ਪੈਸੇ ਨਾ ਲੈ ਸਕਣ । ਇਸ ਦਾ ਹੋਰ ਵੀ ਨੁਕਸਾਨ ਹੈ ਕਿ 15 ਰੁਪਏ ਮਹੀਨਾ ਫਿਕਸ ਕਰਨ ਨਾਲ ਪੰਦਰਾਂ ਰੁਪਏ ਦੀ ਦਵਾਈ ਬੀਵੀ ਲਈ, ਬੱਚਿਆਂ ਲਈ ਨਹੀਂ ਮਿਲ ਸਕਦੀ । ਦੂਸਰੇ ਪਾਸੇ ਅੱਜ ਦੀ ਪੁਜ਼ੀਸ਼ਨ ਇਹ ਹੈ ਕਿ ਇੰਪਲਾਈ ਹਜ਼ਾਰ ਰੁਪਿਆ ਵੀ ਇਲਾਜ ਉਤੇ ਲਗਾ ਦੇਵੇ ਤਾਂ ਵੀ ਸਰਕਾਰ ਰੀਇੰਬਰਸ ਕਰਦੀ ਹੈ । ਪੰਦਰਾਂ ਰੁਪਏ ਦੇਣ ਦੇ ਨਾਲ ਸਿਰਫ ਖਜ਼ਾਨੇ ਨੂੰ ਹੀ ਨੁਕਸਾਨ ਨਹੀਂ ਹੋਵੇਗਾ ਬਲਕਿ ਇਸ ਤਰ੍ਹਾਂ ਦੀ ਪਾਬੰਦੀ ਲਗਾਉਣ ਨਾਲ ਮੁਲਾਜ਼ਮਾਂ ਨੂੰ ਵੀ ਨੁਕਸਾਨ ਹੋਵੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਉਨ੍ਹਾਂ ਨੇ ਇਹ ਬੜੀ ਜ਼ਿੰਮੇਵਾਰੀ ਦੇ ਨਾਲ ਵਾਇਦਾ ਕੀਤਾ ਸੀ ਕਿ ਮੈਡੀਕਲ ਅਲਾਊਂਸ ਫਿਕਸ ਕਰ ਦੇਣਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਕਿਹਾ ਸੀ ਕਿ ਵਿਚਾਰ ਕਰ ਰਹੇ ਹਾਂ, ਸੰਜੀਦਗੀ ਨਾਲ ਗੌਰ ਕਰ ਰਹੇ ਹਾਂ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਪੰਦਰਾਂ ਰੁਪਏ ਦੇਣ ਤੇ ਇਤਰਾਜ਼ ਹੈ । ਪਰ ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਤਾਂ ਇੰਪਲਾਈਜ਼ ਸ਼ਹਿਰਾਂ ਵਿਚ ਹਨ ਉਨ੍ਹਾਂ ਲਈ ਤਾਂ ਠੀਕ ਹੈ ਪਰ ਜਿਹੜੇ ਪਿੰਡਾਂ ਵਿਚ ਹਨ ਕੀ ਉਨ੍ਹਾਂ ਨੂੰ ਇਹ ਅਲਾਊਂਸ ਦੇਣ ਲਈ ਤਿਆਰ ਹਨ ਔਰ ਕੀ ਇਹ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ਕਿ ਜੇਕਰ ਪੰਦਰਾਂ ਰੁਪਏ ਤੋਂ ਦਵਾਈਆਂ ਦਾ ਖਰਚ ਵਧ ਜਾਵੇ ਤਾਂ ਜਿਹੜੇ ਤਨਖਾਹ ਦੇ ਨਾਲ ਕਰਮਚਾਰੀ ਨੇ ਪੰਦਰਾਂ ਰੁਪਏ ਲਏ ਹੁੰਦੇ ਹਨ ਉਹ ਉਸ ਵਿਚੋਂ ਘਟਾ ਦਿਤੇ ਜਾਇਆ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਗੁਪਤਾ ਜੀ ਨੂੰ ਕਹਾਂਗਾ ਕਿ ਇਹ ਤਾਂ ਸਾਰੇ ਇੰਪਲਾਈਜ਼ ਦਾ ਸਵਾਲ ਹੈ । ਇਸ ਵਿਚ ਵਿਤਕਰਾ ਨਹੀਂ ਕੀਤਾ ਜਾ ਸਕਦਾ । ਇਹ ਮੈਨੂੰ ਕਿਧਰ ਨੂੰ ਲਈ ਜਾ ਰਹੇ ਹਨ । ਇਹ ਸਾਰਿਆਂ ਨੂੰ ਕਿਉਂ ਬੀਮਾਰ ਕਰ ਰਹੇ ਹਨ । ਪੰਜਾਬੀਆਂ ਦੀ ਸਿਹਤ ਅੱਛੀ ਹੈ ਪਰ ਇਹ ਸਾਰਿਆਂ ਨੂੰ ਹੀ ਬੀਮਾਰ ਕਰਨ ਲਗੇ ਹਨ । (ਹਾਸਾ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪਿੰਡਾਂ ਵਿਚ ਇਹ ਪੁਜ਼ੀਸ਼ਨ ਹੈ ਕਿ 30/35 ਮੀਲ ਤੇ ਹਸਪਤਾਲ ਹਨ ਜਿਸ ਕਾਰਣ ਮੁਲਾਜ਼ਮਾਂ ਨੂੰ ਇਲਾਜ ਕਰਾਉਣ ਲਈ ਜਾਣਾ ਹੀ ਬੜਾ ਕਠਨ ਹੁੰਦਾ ਹੈ । ਕੀ ਵਜ਼ੀਰ ਸਾਹਿਬ ਇਸ ਤਰ੍ਹਾਂ ਦਾ ਪ੍ਰੋਗਰਾਮ ਬਣਾਉਣਗੇ ਕਿ ਜਿਥੇ ਜਿਥੇ ਹਸਪਤਾਲ ਤੀਹ ਪੈਂਤੀ ਮੀਲ ਤੇ ਹਨ ਉਥੇ ਦੇ ਮੁਲਾਜ਼ਮਾਂ ਨੂੰ ਇਹ ਮੈਡੀਕਲ ਦੀਆਂ ਸਹੂਲਤਾਂ ਮਿਲ ਸਕਣ ?

**ਮੰਤਰੀ** : ਸਪੀਕਰ ਸਾਹਿਬ, ਹਰ ਬਲਾਕ ਵਿਚ ਇਕ ਇਕ ਪ੍ਰਾਇਮਰੀ ਹੈਲਥ ਸੈਂਟਰ ਹੈ ਔਰ ਸਰਕਾਰ ਨੇ ਦੋ ਪ੍ਰਾਇਮਰੀ ਹੈਲਥ ਸੈਂਟਰ ਹੋਰ ਖੋਲ੍ਹਣ ਦਾ ਐਲਾਨ ਕੀਤਾ ਹੈ । ਇਸ ਤਰ੍ਹਾਂ ਨਾਲ ਉਨ੍ਹਾਂ ਦੀ ਸਾਰੀ ਹੀ ਡਿਫੀਕਲਟੀ ਦੂਰ ਹੋ ਜਾਵੇਗੀ ।

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਜਿਹੜਾ 50 ਲੱਖ ਰੁਪਿਆ ਇੰਪਲਾਈਜ਼ ਨੂੰ ਰੀਇੰਬਰਸਮੈਂਟ ਦਾ ਦਿਤਾ ਜਾਂਦਾ ਹੈ ਉਹ ਵੱਡੇ ਵੱਡੇ ਮੁਲਾਜ਼ਮ ਹੀ ਲੈ ਜਾਂਦੇ ਹਨ ਔਰ ਛੋਟੇ ਇੰਪਲਾਈਜ਼ ਦੇ ਪੱਲੇ ਕੱਖ ਵੀ ਨਹੀਂ ਪੈਂਦਾ । ਜਿਹੜੇ ਬੋਗਸ ਬਿਲ ਬਣਾਕੇ ਪੈਸੇ ਲੈਂਦੇ ਹਨ ਕੀ ਸਰਕਾਰ ਉਨ੍ਹਾਂ ਦੀ ਇਨਕੁਆਇਰੀ ਕਰਾਵੇਗੀ ? ਔਰ ਬਾਕੀ ਜਿਹੜੇ ਇੰਪਲਾਈਜ਼ ਹਨ ਉਨ੍ਹਾਂ ਨੂੰ ਪੰਦਰਾਂ ਰੁਪਏ ਅਲਾਊਂਸ ਦੇ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਤਾਂ ਹਮੇਸ਼ਾ ਹੀ ਸੁੰਦਰ ਹੁੰਦਾ ਹੈ । (ਹਾਸਾ)

ਲੇਕਿਨ ਇਹ ਸਮਝ ਨਹੀਂ ਸਕੇ ਕਿ ਸਵਾਲ ਦਾ ਜਵਾਬ ਪਹਿਲਾਂ ਹੀ ਦਿਤਾ ਜਾ ਚੁੱਕਾ ਹੈ। ਬਾਕੀ ਜਿਹੜੀ ਗੱਲ ਕੀਤੀ ਗਈ ਹੈ ਵੱਡੇ ਅਫਸਰਾਂ ਦੀ ਉਨ੍ਹਾਂ ਦੇ ਬਾਰੇ ਵੀ ਮੈਂ ਪੁਜ਼ੀਸ਼ਨ ਵਾਜ਼ੇ ਕਰ ਦੇਣੀ ਚਾਹੁੰਦਾ ਹਾਂ ਕਿ ਆਈ. ਏ. ਐਸ. ਜਾਂ ਆਈ. ਪੀ. ਐਸ. ਅਫਸਰ ਸਾਡੇ ਰੂਲਜ਼ ਦੇ ਨਾਲ ਗਵਰਨ ਨਹੀਂ ਹੁੰਦੇ ਔਰ ਸਰਕਾਰ ਉਨ੍ਹਾਂ ਦੀਆਂ ਸਰਵਿਸ ਕਨਡੀਸ਼ਨਜ਼ ਚੇਂਜ ਨਹੀਂ ਕਰ ਸਕਦੀ। ਅਸੀਂ ਉਨ੍ਹਾਂ ਦੇ ਮੈਡੀਕਲ ਅਲਾਊਂਸ ਦੇ ਸਿਸਟਮ ਨੂੰ ਬਦਲ ਨਹੀਂ ਸਕਦੇ ਉਹ ਗੌਰਮਿੰਟ ਆਫ ਇੰਡੀਆ ਨੇ ਜੋ ਫਿਕਸ ਕੀਤਾ ਹੈ, ਦੇਣਾ ਹੀ ਪੈਂਦਾ ਹੈ।

ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਹੈਲਥ ਡੀਪਾਰਟਮੈਂਟ ਵਿਚ ਇਨਸਟਰੱਕਸ਼ਨਜ਼ ਕਰ ਦਿਤੀਆਂ ਹਨ ਕਿ ਜਿਹੜਾ ਬੀਮਾਰ ਹੁੰਦਾ ਹੈ ਉਸ ਤੇ ਜਿਤਨਾ ਖਰਚ ਹੋਵੇ ਉਹ ਰੀਇੰਬਰਸ ਕੀਤਾ ਜਾਵੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਨ੍ਹਾਂ ਨੇ ਜਿਹੜੇ ਬਿਆਨ ਦਿਤੇ ਸਨ ਕਿ ਫਿਕਸ ਅਲਾਊਂਸ ਦੇਣ ਦੇ ਬਾਰੇ ਸਰਕਾਰ ਸੋਚ ਰਹੀ ਹੈ, ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੁਲਾਜ਼ਮ ਬੋਗਸ ਬਿਲ ਬਣਾ ਕੇ ਪੈਸੇ ਲੈਂਦੇ ਹਨ ਕੀ ਇਹ ਪਹਿਲੂ ਸਰਕਾਰ ਦੇ ਨੋਟਿਸ ਵਿਚ ਨਹੀਂ ਆਇਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਵੀ ਵਾਜ਼ੇ ਕਰਨਾ ਚਾਹੁੰਦਾ ਹਾਂ ਜਿਹੜੇ ਪਹਿਲਾਂ ਬੋਗਸ ਬਿਲ ਬਣਾਉਂਦੇ ਸਨ ਉਹ ਹੁਣ ਕਾਫੀ ਹੱਦ ਤੱਕ ਘੱਟ ਹੋ ਗਏ ਹਨ। ਉਹ ਹੱਟ ਹੀ ਗਏ ਹਨ ਬੋਗਸ ਬਿਲ ਬਣਾਉਣ ਤੋਂ। ਸੈਕਰੇਟੇਰੀਏਟ ਵਿਚ ਵੀ ਇਸ ਤਰ੍ਹਾਂ ਹੀ ਹੋਇਆ ਹੈ ਜਿਥੇ ਪਹਿਲਾਂ ਬਹੁਤ ਜ਼ਿਆਦਾ ਬਿਲ ਬਣਦਾ ਹੁੰਦਾ ਸੀ ਉਹ ਘੱਟ ਗਿਆ ਹੈ। ਸਰਕਾਰ ਵਲੋਂ ਇਹ ਵੀ ਇਨਸਟਰੱਕਸ਼ਨਜ਼ ਦੇ ਦਿਤੀਆਂ ਗਈਆਂ ਹਨ ਕਿ ਕੋਈ ਵੀ ਜਾਹਲੀ ਬਿਲ ਸਬਮਿਟ ਨਾ ਕਰੇ।

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਜੋ ਕੁਝ ਇਨ੍ਹਾਂ ਨੇ ਦਸਿਆ ਹੈ ਉਹ ਤਾਂ ਦਰੁੱਸਤ ਹੈ ਪਰ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬੋਗਸ ਬਿਲ ਬਣਾਉਂਦੇ ਹਨ ਉਨ੍ਹਾਂ ਨੂੰ ਅਜੇ ਵੀ ਰੋਕਣ ਦੀ ਲੋੜ ਹੈ। ਔਰ ਜਿਹੜੇ ਗਰੀਬ ਆਦਮੀ ਹਨ ਉਨ੍ਹਾਂ ਦੇ ਬਿਲ ਸਾਲ ਸਾਲ ਭਰ ਪਾਸ ਹੀ ਨਹੀਂ ਹੁੰਦੇ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**ਮੰਤਰੀ** : ਉਹ ਤਾਂ ਸਰਕਾਰ ਕਰਦੀ ਪਈ ਹੈ।

---

## BOPARAI INSTITUTION BEING RUN BY PUNJAB GOVERNMENT AT CHANDIGARH

*1702. **Sardar Sukhdev Singh Dhindsa** : Will the Minister for Finance be pleased to state :—

(a) whether it is a fact that Punjab Government is running an Institution named 'Bopa Rai' in Sector 15, Chandigarh; if so, the function of the said Institution and its annual expenditure;

[Sardar Sukhdev Singh Dhindsa]

(b) the number of persons cured by the said Institution during the last two years and the total amount spent on them for blood tests ;

(c) the names of the employees working in the said Institution who have been paid overtime allowance alongwith the total amount paid to each as such during the period mentioned in part (b) above ?

**Shri Hans Raj Sharma** : (a) No Institute styled as 'Bopa Rai' is being run by the Punjab Government.

(b) & (c) Question does not arise.

[(ੳ) 'ਬੋਪਾ ਰਾਏ' ਨਾ ਦੀ ਕੋਈ ਇੰਸਟੀਚਿਊਟ ਪੰਜਾਬ ਸਰਕਾਰ ਵਲੋਂ ਨਹੀਂ ਚਲਾਈ ਜਾ ਰਹੀ ।

(ਅ ਅਤੇ ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜੇ ਇਸ ਨਾਂ ਦੀ ਕੋਈ ਸਰਕਾਰੀ ਸੰਸਥਾ ਨਹੀਂ ਤਾਂ ਕੀ ਕੋਈ ਹੋਰ ਸੰਸਥਾ ਹੈ ਜਿਸ ਨੂੰ ਸਰਕਾਰ ਵਲੋਂ ਗਰਾਂਟ-ਇਨ-ਏਡ ਦਿਤੀ ਜਾਂਦੀ ਹੈ ?

**ਮੰਤਰੀ** : ਇਨ੍ਹਾਂ ਨੇ ਆਪਣੇ ਸਵਾਲ ਵਿਚ ਪੁੱਛਿਆ ਸੀ ਕਿ ਕੀ ਕੋਈ ਇਸ ਤਰ੍ਹਾਂ ਦੀ ਸਰਕਾਰ ਵਲੋਂ ਰਨ ਕੀਤੀ ਜਾ ਰਹੀ ਇੰਸਟੀਚਿਊਟ ਹੈ ਜਿਸ ਦਾ ਮੈਂ ਉਤਰ ਦਿਤਾ ਹੈ, ਕਿ ਨਹੀਂ ਜੀ । ਹਾਂ ਇਸ ਨਾਂ ਦੀ ਇਕ ਹੋਰ ਇੰਸਟੀਚਿਊਟ ਹੈ ਜਿਸ ਨੂੰ 1971-72 ਵਿਚ 10 ਹਜ਼ਾਰ ਰੁਪਏ ਦੀ ਗਰਾਂਟ ਦਿਤੀ ਗਈ ਸੀ ਅਤੇ 1972-73 ਵਿਚ 26 ਹਜ਼ਾਰ ਰੁਪਏ ਦੀ ਰਕਮ ਗਰਾਂਟ ਵਜੋਂ ਦਿਤੀ ਗਈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੇ ਆਦਮੀ ਇਸ ਵਿਚ ਓਵਰਟਾਈਮ ਕੰਮ ਕਰਦੇ ਹਨ ਉਹ ਰੈਡ ਕਰਾਸ ਤੋਂ ਵੀ ਓਵਰਟਾਈਮ ਚਾਰਜ ਕਰਦੇ ਹਨ ਤੇ ਇਥੋਂ ਵੀ ?

**ਮੰਤਰੀ** : ਇਹ ਤਾਂ ਮੈਂ ਪਤਾ ਲੈ ਕੇ ਦਸ ਸਕਦਾ ਹਾਂ ਕਿਉਂਕਿ ਇਹ ਪਰਾਈਵੇਟ ਆਰਗੇਨਾਇਜ਼ੇਸ਼ਨ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਬੋਪਾ ਰਾਏ ਇੰਸਟੀਚਿਊਟ ਵਿਚ ਜਿਹੜੀ ਜੈਂਟਰੀ ਜਾਂਦੀ ਹੈ ਇਸ ਤੋਂ ਕਾਫੀ ਲਾਭ ਲੋਕਾਂ ਨੂੰ ਪ੍ਰਾਪਤ ਹੋਇਆ ਹੈ ਅਤੇ ਲੋਕ ਕਾਫੀ ਫਾਇਦਾ ਲੈ ਰਹੇ ਹਨ?

**ਮੰਤਰੀ** : ਸਪੀਕਰ ਸਾਹਿਬ ਇਹ ਓਪੀਨੀਅਨ ਦਾ ਮਾਮਲਾ ਹੈ, ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਇੰਸਟੀਚਿਊਟ ਵਿਚ ਹੁੰਦਾ ਕੀ ਹੈ ?

**ਸ੍ਰੀ ਸਪੀਕਰ :** ਕੀ ਕੋਈ ਅਜਿਹੀ ਚੀਜ਼ ਹੈ ਡਾਂਗ ਸਾਹਿਬ, ਜਿਸ ਦਾ ਤੁਹਾਨੂੰ ਪਤਾ ਨਾ ਹੋਵੇ ? ਤੁਸੀਂ ਤਾਂ ਜਾਣੀ ਜਾਣ ਹੋ । (ਹਾਸਾ) (I think there is hardly a matter beyond your apprehension. You know everything.) (*Laughter*)

---

WATER SUPPLY SCHEMES

*1155. **Chaudhri Ram Singh** : Will the Minister for Irrigation and Power be pleased to state —

(a) the number and names of water supply schemes prepared by the Government during the years 1970-71 and 1972-73 (todate);

(b) the number of schemes out of those mentioned in part (a) above which have been completed and/or are under completion and of those still pending ?

**Shri Hans Raj Sharma (Finance Minister)** : (a & b) Information is laid on the Table of the House, Sir.

[(ੳ ਅਤੇ ਅ) ਸ਼੍ਰੀਮਾਨ ਜੀ, ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

(a) Number of water Supply Schemes prepared during 1970-71. .. 133

1972-73 (todate) .. 275

The names of the Rural and Urban Water Supply Schemes prepared during the year 1970-71 and 1972-73 are given in Annexures I & II respectively.

(b) Number of schemes :—

| | Completed | In progress | Pending |
|---|---|---|---|
| 1970-72 | 32 | 82 | 19 |
| 1972-73 | 16 | 92 | 167 |

[(ੳ) 1970-71 ਅਤੇ 1972-73 ਵਿਚ ਤਿਆਰ ਕੀਤੀਆਂ ਜਲ ਸਪਲਾਈ ਸਕੀਮਾਂ ਦੀ ਗਿਣਤੀ ਇਸ ਪ੍ਰਕਾਰ ਹੈ :—

1970-71 .. 133

1972-73 .. 275

ਇਨ੍ਹਾਂ ਸਾਲਾਂ ਵਿਚ ਤਿਆਰ ਕੀਤੀਆਂ ਪੇਂਡੂ ਤੇ ਸ਼ਹਿਰੀ ਜਲ-ਸਪਲਾਈ ਸਕੀਮਾਂ ਦੇ ਨਾਂ ਕਰਮਵਾਰ ਅਨੁਲੱਗ I ਅਤੇ II ਵਿਚ ਦਿਤੇ ਗਏ ਹਨ ।

(ਅ) ਮੁਕੰਮਲ ਕੀਤੀਆਂ, ਪ੍ਰਗਤੀ ਵਿਚ ਅਤੇ ਪੈਂਡਿੰਗਸ ਕੀਮਾਂ ਦੀ ਗਿਣਤੀ ਨਿਮਨ-ਲਿਖਤ ਅਨੁਸਾਰ ਹੈ :—

| | ਮੁਕੰਮਲ ਕੀਤੀਆਂ | ਮੁਕੰਮਲ ਹੋਣ ਵਾਲੀਆਂ | ਪੈਂਡਿੰਗ |
|---|---|---|---|
| 1970-71 | 32 | 82 | 19 |
| 1972-73 | 16 | 92 | 167] |

[Finance Minister]

## ANNEXTURE I

RURAL WATER SUPPLY SCHEMES

| S. No. | Name of Water Supply Scheme prepared during 1970-71 and 1972-73 (to date) | Estimated Cost | Whether completed or under completion or still pending |
|---|---|---|---|
| 1 | 2 | 3 | 4 |
| | DISTRICT FEROZEPUR 1970-71 | | |
| 1. | Providing Water Supply Scheme for village Kirian Wala, Block Jallalabad .. | 1,86,743 | Still pending |
| 2. | Providing Water Supply Scheme for village Gobindgarh, Block Abohar .. | 3,52,480 | Completed |
| 3. | Providing Water Supply Scheme for village Gadan Dob, Block Abohar .. | 2,85,842 | Under Completion |
| 4. | Providing Water Supply Scheme for village Waryana Khera, Block Khuian Sarwar .. | 3,41,205 | Still pending |
| 5. | Providing Water Supply Scheme for village Bhular Wala, Block Lambi .. | 2,80,082 | Under Completion |
| 6. | Providing Water Supply Scheme for village Roran Wali, Block Lambi .. | 2,63,600 | Under Completion |
| 7. | Providing Water Supply Scheme for village Kuttian Wali, Block Lambi .. | 2,94,402 | Under Completion |
| 8. | Providing Water Supply Scheme for village Ratta Tibba, Patti Karam, Block Malaut .. | 3,72,250 | Still pending |
| 9. | Providing Water Supply Scheme for village Guri Sangar, Block Kot Bhai .. | 2,20,555 | Under Completion |
| 10. | Providing Water Supply Scheme for village Bhagu, Block Lambi .. | 87,899 | Pending |
| 11. | Providing Water Supply Scheme for village Badal, Block Lambi .. | 1,98,720 | Completed |
| 12. | Providing Water Supply Scheme for village Peori, Block Kot Bhai .. | 2,71,246 | Under Completion |
| 13. | Providing Water Supply Scheme for village Junde Wala, Block Kot Bhai .. | 2,07,364 | Under Completion |

| 1 | 2 | | 3 | 4 |
|---|---|---|---|---|
| DISTRICT FEROZEPUR 1970-71—contd. | | | | |
| 14. | Providing Water Supply Scheme for village Killian Wali, Dab Wali, Block Lambi | .. | 6,03,884 | Under Completion |
| 15. | Providing Water Supply Scheme for village Panjawa, Block Lambi | .. | 3,20,680 | Under Complction |
| 16. | Providing Water Supply Scheme for village Bedo Wali, Block Mukatsar | .. | 2,15,809 | Under Completion |
| 17. | Providing Water Supply Scheme for village Chatiana, Block Kot Bhai | .. | 2,66,833 | Under Completion |
| 18. | Providing Water Supply Scheme for village Sukhna Ablu, Block Kot Bhai | .. | 3,82,294 | Under Completion |
| 19. | Providing Water Supply Scheme for village Lal Bhai, Block Lambi | .. | 4,54,543 | Under Completion |
| 20. | Providing Water Supply Scheme for village Fatehpur Maniana Wala, Block Lambi | .. | 3,44,628 | Under Completion |
| 21. | Providing Water Supply Scheme for village Dhab Wali Dhab, Block Malout | .. | 2,76,318 | Under Completion |
| 22. | Providing Water Supply Scheme for village Sikh Wala, Block Lambi | .. | 3,01,792 | Under Completion |
| 23. | Providing Water Supply Scheme for village Lohara, Block Lambi | .. | 2,25,387 | Under Completion |
| 24. | Providing Water Supply Scheme for village Lambi, Block Lambi | .. | 5,18,000 | Under Completion |
| 25. | Providing Weter Supply Scheme for village Fatta Khera, Block Lambi | .. | 3,32,731 | Under Completion |
| 26. | Providing Water Supply Scheme for village Kurai Wala, Block Kot Bhai | .. | 2,86,040 | Under Completion |
| 27. | Providing Water Supply Scheme for village Jand Wala, Block Sekhu | .. | 4,03,488 | Still pending |
| 28. | Providing Water Supply Scheme for village Mithri Budgir, Block Lambi | .. | 2,74,740 | Under Completion |
| 29. | Providing Water Supply Scheme for village Kingra and Dhaula, Block Malout | .. | 3,77,542 | Under Completion |

[Finance Minister]

| 1 | 2 | 3 | 4 |
|---|---|---|---|
| | DISTRICT FEROZEPUR 1970-71—contd. | | |
| 30. | Providing Water Supply Scheme for village Khirkian Wali .. | 2,31,460 | Under Completion |
| 31. | Providing Water Supply Scheme for village Sarwan Bodla, Block Malout .. | 4,34,103 | Under Completion |
| 32. | Providing Water Supply Scheme for village Kakhan Wali, Block Lambi .. | 2,78,868 | Under Completion |
| 33. | Providing Water Supply Scheme for village Mohlan, Block Malout .. | 3 52,000 | Under Completion |
| 34. | Providing Water Supply Scheme for village Rasul Pur Khera, Block Lambi .. | 3,66,362 | Under Completion |
| | 1972-73 | | |
| 35. | Providing Water Supply Scheme for village Roherian Wali, Block Abohar .. | 1,77,158 | Still pending |
| 36. | Providing Water Supply Scheme for village Sarder Pura, Block Abohar .. | 1,67,428 | Still pending |
| 37. | Providing Water Supply Scheme for village Bahawal Bassi, Block Abohar .. | 1,86,265 | Still pending |
| 38. | Providing Water Supply Scheme for village Chak Saidoke, Block Guru Har Sahai .. | 1,78,319 | Still pending |
| 39. | Providing Water Supply Scheme for village Kand Wala Hayar Khan, Block Fazilka .. | 2,91,544 | Still pending |
| 40. | Providing Water Supply Scheme for village Gidderan Wali, Block Khuian Sarwar .. | 1,61,061 | Still pending |
| 41. | Providing Water Supply Scheme for village Dharani Wala, Block Abohar .. | 2,04,281 | Still pending |
| 42. | Providing Water Supply Scheme for village Panjawa, Mandal, Block Khuian Sarwar .. | 1,38,853 | Still pending |
| 43. | Providing Water Supply Scheme for village Kallar Khosa, Block Khuian Sarwar .. | 2,33,158 | Still pending |
| 44. | Providing Water Supply Scheme for village Sukhchain, Block Abohar .. | 1,41,851 | Still pending |

| 1 | 2 | 3 | 4 |
|---|---|---|---|
| DISTRICT FEROZEPUR 1972-73—contd. | | | |
| 45. | Providing Water Supply Scheme for village Maujgarh, Block Khuian Sarwar .. | 1,55,615 | Still pending |
| 46. | Providing Water Supply Scheme for village Amarpura, Block Khuian Sarwar .. | 2,11,416 | Still pending |
| 47. | Providing Water Supply Scheme for village Dotarian Wali, Block Kot Bhai .. | 2,48,266 | Still pending |
| 48. | Providing Water Supply Scheme for village Jand Wala Hanwanta, Block Khuian Sarwar .. | 2,53,168 | Still pending |
| 49. | Providing Water Supply Scheme for village Malook Pura, Block Abohar .. | 2,00,284 | Still pending |
| 50. | Providing Water Supply Scheme for village Kera Khera, Block Abohar .. | 3,00,286 | Still pending |
| 51. | Providing Water Supply Scheme for village Himat Pura, Block Abohar .. | 2,22,652 | Still pending |
| 52. | Providing Water Supply Scheme for village Bazid Pura, Block Abohar .. | 3,16,316 | Still pending |
| 53. | Providing Water Supply Scheme for village Dode Wala, Block Abohar .. | 1,99,329 | Still pending |
| 54. | Providing Water Supply Scheme for village Bishan Pura, Block Abohar .. | 1,99,329 | Still pending |
| 55. | Providing Water Supply Scheme for village Bhanger Khera, Block Khuian Sarwar .. | 2,55,835 | Still pending |
| 56. | Providing Water Supply Scheme for village Malout, Block Malout. .. | 3,34,573 | Under Completion |
| 57. | Providing Water Supply Scheme for village Tharaj Wala, Block Lambi .. | 3,33,741 | Still pending |
| 58. | Providing Water Supply Scheme for village Daula, Block Kot Bhai .. | 2,20,067 | Pending |
| 59. | Providing Water Supply Scheme for village Chottian, Block Kot Bhai .. | 1,60,813 | Pending |
| 60. | Providing Water Supply Scheme for village Bhangchari, Block Malout .. | 2,54,842 | Pending |

[Finance Minister]

| 1 | 2 | | 3 | 4 |
|---|---|---|---|---|
| | DISTRICT FEROZEPUR 1972-73—contd. | | | |
| 61. | Providing Water Supply Scheme for village Butter Bakuha, Block Kot Bhai | .. | 1,23,805 | Pending |
| 62. | Providing Water Supply Scheme for village Kot Bhai, Block Kot Bhai | .. | 3,73,217 | Pending |
| 63. | Providing Water Supply Scheme for village Fathui Khera, Block Abohar | ... | 1,78,248 | Pending |
| 64. | Providing Water Supply Scheme for village Bunn Wala, Block Lambi | .. | 1,79,803 | Pending |
| 65. | Providing Water Supply Scheme for village Hakoo Wala, Block Lambi | ... | 1,40,579 | Pending |
| 66. | Providing Water Supply Scheme for village Kandu Khera, Block Lambi | .. | 1,83,261 | Pending |
| 67. | Revised estimate for Agmentation of Water Supply Scheme village Badal | .. | 1,91,432 | Pending |
| | DISTRICT BHATINDA 1970-71 | | | |
| 68. | Providing Water Supply Scheme Bhai Pura, Block Phul (West) | .. | 9,15,000 | Still pending |
| 69. | Providing Water Supply Scheme Ganga | .. | 3,29,000 | Under Completion |
| 70. | Providing Water Supply Scheme Chak Bakhtu | .. | 3,05,000 | Under Completion |
| 71. | Providing Water Supply Scheme, Naruana | .. | 3,34,000 | Under Completion |
| 72. | Providing Water Supply Scheme, Virk Kalan, Virk Khurd | .. | 5,77,000 | Under Completion |
| 73. | Providing Water Supply Scheme, Naihian Wala | .. | 4,35,000 | Under Completion |
| 74. | Providing Water Supply Scheme, Block Kalyan Sukha | .. | 2,04,000 | Under Completion |
| 75. | Providing Water Supply Scheme, Block Sherkhanwala | .. | 2,55,000 | Under Completion |
| 76. | Providing Water Supply Scheme, Block Ghak Bhaike | .. | 1,71,000 | Under Completion |
| 77. | Providing Water Supply Scheme, Block Alike | .. | 2,80,000 | Under Completion |
| 78. | Providing Water Supply Scheme, Block Singo | .. | 2,98,000 | Under Completion |

| 1 | 2 | 3 | 4 |
|---|---|---|---|
| DISTRICT BHATINDA 1970-71—contd. | | | |
| 79. | Providing Water Supply Scheme, Raiya .. | 1,65,000 | Under Completion |
| 80. | Providing Water Supply Scheme, Block Talwandi Saboo .. | 4,92,000 | Under Completion |
| 81. | Providing Water Supply Scheme, Chak Ruldu Singh Wala .. | 2,21,000 | Under Completion |
| 82. | Providing Water Supply Scheme, Rattan Garh Kanakwal .. | 1,86,000 | Under Completion |
| 83. | Providing Water Supply Scheme, Bhikhi .. | 9,52,000 | Under Completion |
| 84. | Providing Water Supply Scheme, Pucca Kalan .. | 7,33,000 | Under Completion |
| 85. | Providing Water Supply Scheme, Roorki .. | 2,30,000 | Under Completion |
| 86. | Providing Water Supply Scheme in Village Jogewala .. | 1,93000 | Under Completion |
| 87. | Providing Water Supply Scheme in Village Bangi Deepa, Bangi Ruldu .. | 3,04,000 | Under Completion |
| 88. | Providing Water Supply Scheme in Village Chak Attar Singh Wala .. | 3,82,000 | Under Completion |
| 89. | Providing Water Supply Scheme in Village Bangra .. | 2,71,000 | Under Completion |
| | **1972-73** | | |
| 90. | Providing Water Supply Scheme in Village Ullak .. | 1,46,000 | Still pending |
| 91. | Providing Water Supply Scheme in Village Puhla .. | 3,77,000 | Still pending |
| 92. | Providing Water Supply Scheme in Village Chak Ruldu Singh Wala .. | 1,90,000 | Under Completion |
| 93. | Providing Water Supply Scheme in Village Jodhpur Pakhar .. | 2,90,000 | Still pending |
| 94. | Providing Water Supply Seheme in Village Dhilwan .. | 1,30,000 | Still pending |
| 95. | Providing Water Supply Scheme in Village Bhagwanpura .. | 1,44,000 | Still pending |
| 96. | Providing Water Supply Scheme in Village Bhagi Bander .. | 3,14,000 | Still pending |
| 97. | Providing Water Supply Scheme in Village Nathena .. | 1,66,000 | Still pending |
| 98. | Providing Water Supply Scheme in Village Jagga Ramthirth .. | 3,71,000 | Still pending |

[Finance Minister]

| 1 | 2 | 3 | 4 |
|---|---|---|---|
| | DISTRICT BHATINDA 1972-73—contd. | | |
| 99. | Providing Water Supply Scheme in Village Ram Sara .. | 1,51,000 | Still pending |
| 100. | Providing Water Supply Scheme in Village Chak Ram Singh-wala .. | 2,07,000 | Still pending |
| 101. | Providing Water Supply Scheme in Village Bibiwala .. | 1,87,000 | Still pending |
| 102. | Providing Water Supply Scheme for group of villages Bhaini Gagha, Kokharkalan, Tamkot, Burjhari Tuthianwali .. | 14,18,000 | Under completion |
| 103. | Providing Water Supply Scheme for group of villages Joga, Makha, Anupgarh, Raha Aklia and Burj Jhapran .. | 20,29,000 | Under completion |
| 104. | Providing Water Supply Scheme for group of villages Alisher Khurd, Alisher Kalan, Atla Kalan, Atla Khurd, Bhupal Kalan, Bhupal Khurd and Samaon .. | 12,36,000 | Under completion |
| 105. | Providing Water Supply Scheme for group of villages Maujo, Khewa Dyal Singh, Khewa Kalan, Khewa Khurd, Gurtheli, Matti Khurd, and Matti Kalan .. | 15,03,000 | Under completion |
| 106. | Providing Water Supply Scheme for group of villages Heron, Khaipai, Birk Khurd, Jassorwal and Mohar Singh Wala .. | 10,87,000 | Under completion |
| 107. | Providing Water Supply Scheme for group of villeges Kishangarh, Pharwahin, Bappiana, Phaphre Bhaike and Kot Lallu .. | 10,13,000 | Under completion |
| 108. | Providing Water Supply Scheme for group of villages Khiala, Malikpur, Khiala Kalan, Khiala Khurd, Kotra, Mula Singh Wala and Delel Singh-wala .. | 2,12,80,000 | Under completion |
| 109. | Providing Water Supply Scheme for group of villages Korewala, Khiali Chellan and Danewala .. | 4,74,000 | Under completion |
| 110. | Providing Water Supply Scheme for group of villages Ghurkani, Makhewala, Fatehpur and Chanewala .. | 9,82,000 | Under completion |
| 111. | Providing Water Supply Scheme for group of villages Fatta Maluka, Jhanduke and Alike .. | 9,53,000 | Under completion |
| 112. | Providing Water Supply Scheme for group of villages Hirke, Baron, Chotian and Adamke .. | 4,72,000 | Under completion |

| 1 | | 2 | 3 | 4 |
|---|---|---|---|---|
| 18. | ਕੁਲਰ ਕੇਲੋਂ | Kular Kelon | ,, | 5,500 |
| 19. | ਗਾਜੂ ਗਾਜੀ | Gajju Gazi | ,, | 5,500 |
| 20. | ਨੁਸ਼ੈਹਰਾ ਮਾਝਾ ਸਿੰਘ | Naushehra Majha Singh | ,, | 5,500 |
| 21. | ਦੀਨਾ ਨਗਰ | Dina Nagar | ,, | 5,500 |
| 22. | ਭੱਟੀਆਂ | Bhattian | ,, | 5,500 |
| 23. | ਘਨੀਆਂ ਕੇ ਬੰਗਰ | Ghanian Ke Bunger | ,, | 5,500 |
| 24. | ਟਾਟਲੇ | Tatle | ,, | 5,500 |
| 25. | ਗੁਰਦਾਸ ਨੰਗਲ | Gurdas Nangal | ,, | 1,000 |
| 26. | ਮਹਾਂ ਸਿੰਘ ਮਹਿਲਾ | Maha Singh Mehla | ,, | 1,000 |

**ਕਾਮਰੇਡ ਰਾਜਕੁਮਾਰ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜਾ ਜਵਾਬ ਦਿਤਾ ਹੈ ਉਹ ਕੋਈ ਕਲੀਅਰ ਕੱਟ ਜਵਾਬ ਨਹੀਂ । ਕਰਾਈਟੇਰੀਆ ਕੀ ਹੈ ? ਜਿਸ ਤਰ੍ਹਾਂ ਦੀ ਗੱਲ ਮੇਰੇ ਨਾਲਜ ਦੇ ਵਿਚ ਆਈ ਡਿਫਰੈਂਟ ਥਾਂਵਾਂ ਤੇ ਡਿਫਰੈਂਟ ਨੰਬਰ ਦੀਆਂ ਧਰਮਸ਼ਾਲਾਵਾਂ ਬਣੀਆਂ ਜਿਸ ਤਰ੍ਹਾਂ ਦੀਂ ਵਰਜ਼ਨ ਮੇਰੇ ਪਾਸ ਆਈ ਹੈ ਉਹ ਮੈਂ ਅਰਜ਼ ਕਰਾਂ ਕਿ ਪਾਸੀਬਲੀ ਇਸ ਤਰ੍ਹਾਂ ਹੈ :—ਗੁਰਦਾਸਪੁਰ 11, ਦੀਨਾਨਗਰ 9, ਬਨੌਲੀ 1 ਅਤੇ ਕਾਹਨੂੰਵਾਨ ਬਲਾਕ 3 ਹੈ । ...ਦੂਸਰੇ ਕੀ ਇਹ ਫਸਟ ਕਮ ਫਸਟ ਸਰਵ ਦੇ ਅਧਾਰ ਤੇ ਦਿਤੀਆਂ ਜਾਂਦੀਆਂ ਹਨ ?

**ਮੰਤਰੀ** : ਕਰਾਈਟੇਰੀਆ ਹਮੇਸ਼ਾ ਵਾਲਾ ਹੀ ਹੈ ਜਿਹੜੇ ਸ਼ਰਤਾਂ ਫੁਲਫਿਲ ਕਰਦੇ ਹਨ ਅਤੇ ਜਿਥੇ ਸਰਕਾਰ ਮਹਿਸੂਸ ਕਰਦੀ ਹੋਵੇ ਉਥੇ ਇਹ ਦਿਤੀਆਂ ਜਾਂਦੀਆਂ ਹਨ । ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ ਜਿਥੇ ਹਰੀਜਨਾਂ ਦੀ ਆਬਾਦੀ 200 ਹੋਵੇ ਜਾਂ ਉਹ ਸਾਰੀ ਆਬਾਦੀ ਦਾ 22% ਹੋਣ ਅਸੀਂ ਧਰਮਸ਼ਾਲਾ ਬਣਾਉਂਦੇ ਹਾਂ ਜਿਥੋਂ ਤੱਕ ਫਸਟ ਕਮ ਫਸਟ ਸਰਵ ਵਾਲੀ ਗੱਲ ਹੈ ਇਹ ਨਹੀਂ ਹੈ ਜਿਸ ਤਰ੍ਹਾਂ ਦੀਂ ਲੋੜ ਹੋਵੇਗੀ ਅਤੇ ਸਰਕਾਰ ਮੁਨਾਸਬ ਸਮਝੇ, ਦੇਂਦੇ ਹਾਂ ।

**ਚੌਧਰੀ ਦਰਸ਼ਨ ਸਿੰਘ** : ਇਥੇ ਵਜ਼ੀਰ ਸਾਹਿਬ ਨੇ ਜਿਹੜਾ ਜਵਾਬ ਦਿਤਾਂ ਹੈ ਅਤੇ ਮੈਂਬਰ ਸਾਹਿਬਾਨ ਨੇ ਸ਼ਬਦ ਵਰਤੇ ਹਨ ਉਹ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ । ਕਿਤੇ ਹਰੀਜਨ ਧਰਮਸ਼ਾਲਾਂ ਕਿਹਾ ਹੈ ਕਿਤੇ ਜੰਜ ਘਰ ਕਿਹਾ ਹੈ ਇਹ ਵੀ ਦਸਿਆ ਹੈ ਕਿ ਸਵਰਨ ਜਾਤੀਆਂ ਵੀ ਇਸਤੇਮਾਲ ਕਰ ਸਕਦੀਆਂ ਹਨ । ਪਰ ਜਿਹੜੇ ਕੋਈ ਰੀਲੀਜਨ ਵਾਲੇ ਯੂਜ਼ ਕਰਨਗੇ ਉਹ ਉਥੇ ਆਪਣੀ ਰੀਲੀਜਸ ਬੁਕ ਵੀ ਪ੍ਰਕਾਸ਼ ਕਰਨਗੇ । ਕੀ ਸਰਕਾਰ ਨੇ ਇਸ ਤਰ੍ਹਾਂ ਦੀਆਂ ਵੀ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਉਥੇ ਕਿਸੇ ਕਿਸਮ ਦੀ ਕੋਈ ਰੀਲੀਜਸ ਬੁਕ ਪ੍ਰਕਾਸ਼ ਨਾ ਕੀਤੀ ਜਾਵੇ ।

**ਮੰਤਰੀ** : ਇਸ ਦੇ ਵਿਚ ਕੋਈ ਰੀਲੀਜੀਨ ਗੱਲ ਦਾ ਸਵਾਲ ਨਹੀਂ ਹੈ । ਜੋ ਵੀ ਧਰਮ ਨੂੰ ਮੰਨਣ ਵਾਲਾ ਉਸ ਨੂੰ ਇਸਤੇਮਾਲ ਕਰਦਾ ਹੈ ਉਹ ਆਪਣੀ ਰੀਲੀਜਸ ਬੁਕ ਦਾ ਪ੍ਰਕਾਸ਼ ਵੀ ਕਰ ਸਕਦਾ ਹੈ ।

**ਚੌਧਰੀ ਜਗਤ ਰਾਮ** : ਇਥੇ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਥੇ ਵੀ ਫਾਰਮੈਲੇਟੀਜ਼ ਪੂਰੀਆਂ ਹੋ ਜਾਣ ਤਾਂ ਅਸੀਂ ਧਰਮਸ਼ਾਲਾ ਲਈ ਗਰਾਂਟ ਦੇ ਦੇਂਦੇ ਹਾਂ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਦੀ ਸ਼ਰਤ ਹੈ ਕਿ 1 ਕਨਾਲ ਜ਼ਮੀਨ ਹੋਣੀ ਚਾਹੀਦੀ ਹੈ, ਜਿਥੇ ਵੀ ਹਰੀਜਨਾਂ ਦੀ ਅਬਾਦੀ ਹੈ ਪਰ ਕਈ ਥਾਵਾਂ ਤੇ ਉਨ੍ਹਾਂ ਗਰੀਬਾਂ ਕੋਲ 1 ਕਨਾਲ ਜ਼ਮੀਨ ਨਹੀਂ ਹੁੰਦੀ। ਕੀ ਉਹ ਇਸ ਨੂੰ 10 ਮਰਲਾ ਕਰਨ ਲਈ ਤਿਆਰ ਹਨ, ਜਾਂ ਜਿਥੇ ਘੱਟ ਹੋਵੇ ਉਥੇ ਇਹ 1 ਕਨਾਲ ਸਰਕਾਰ ਵੱਲੋਂ ਦੇ ਕੇ ਪੂਰੀ ਕੀਤੀ ਜਾਵੇ ।

**ਮੰਤਰੀ** : ਸਰਕਾਰ 10 ਮਰਲਿਆਂ ਵਾਲੀ ਗੱਲ ਮੰਨਣ ਨੂੰ ਤਿਆਰ ਨਹੀਂ । ਪਿੰਡਾਂ ਵਿਚ ਕਨਾਲ ਕਨਾਲ ਜ਼ਮੀਨ ਤਾਂ ਹਰ ਕਸਬੇ ਵਿਚ ਹੁੰਦੀ ਹੈ ਆਮ ਤੌਰ ਤੇ 2-2 ਕਨਾਲ ਦੇ ਰਕਬੇ ਹਰੀਜਨਾਂ ਨੇ ਲੈ ਕੇ ਬਣਾਏ ਹਨ ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਹਰੀਜਨ ਹੁਣ ਉਹ ਨਹੀਂ ਰਹੇ । ਉਹ ਖਰੀਦ ਕੇ ਬਣਾ ਸਕਦੇ ਹਨ । ਅਸੀਂ ਭਾਵੇਂ 1 ਕਨਾਲ ਦੀ ਲਿਮਟ ਰਖੀ ਹੈ ਜੇ ਮਰਲਾ ਦੋ ਮਰਲਾ ਘੱਟ ਵੀ ਹੋਵੇ ਤਾਂ ਅਸੀਂ ਸੈਂਕਸ਼ਨ ਕਰ ਦੇਂਦੇ ਹਾਂ । ਅਜੇ ਤੱਕ ਐਸਾ ਕੇਸ ਮੇਰੇ ਨੋਟਿਸ ਵਿਚ ਨਹੀਂ ਆਇਆ ਜਿਥੇ ਕੋਈ ਜਗ੍ਹਾ ਦੀ ਮੁਸ਼ਕਲ ਹੋਵੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫ਼ਰਮਾਇਆ ਹੈ ਕਿ ਜਿਹੜੇ ਪਿੰਡ ਫਾਰਮੈਲਟੀਆਂ ਪੂਰੀਆਂ ਕਰਦੇ ਹਨ ਉਨ੍ਹਾਂ ਨੂੰ ਧਰਮਸ਼ਾਲਾਵਾਂ ਸੈਂਕਸ਼ਨ ਕਰ ਦਿਤੀਆਂ ਜਾਂਦੀਆਂ ਹਨ । ਕੀ ਇਨ੍ਹਾਂ ਨੂੰ ਇਹ ਪਤਾ ਹੈ ਕਿ ਕਈ ਹਲਕਿਆਂ ਦੇ ਕਹਿਣੇ ਦੇ ਬਾਵਜੂਦ ਅਤੇ ਸਰਕਾਰ ਵਲੋਂ ਸੈਂਕਸ਼ਨ ਕੀਤੇ ਜਾਣ ਦੇ ਬਾਵਜੂਦ ਕਈ ਤਹਿਸੀਲ ਵੈਲਫੇਅਰ ਅਫ਼ਸਰ ਲਿਖ ਕੇ ਭੇਜ ਦਿੰਦੇ ਹਨ ਕਿ ਇਨ੍ਹਾਂ ਪਿੰਡਾਂ ਵਾਲਿਆਂ ਨੇ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ ਕਿਉਂਕਿ ਪਿੰਡ ਵਾਲੇ ਉਸ ਨੂੰ ਪੈਸੇ ਨਹੀਂ ਦਿੰਦੇ ਅਤੇ ਇਸ ਤਰ੍ਹਾਂ ਇਨ੍ਹਾਂ ਦੀ ਦਿਤੀ ਸੈਂਕਸ਼ਨ ਧਰੀ ਰਹਿ ਜਾਂਦੀ ਹੈ । ਕੀ ਇਹ ਇਸ ਚੀਜ਼ ਦੇ ਖਿਲਾਫ਼ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਇਸ ਕਿਸਮ ਦੀ ਕਦੀਂ ਕੋਈ ਸ਼ਿਕਾਇਤ ਨਹੀਂ ਕੀਤੀ । ਇਥੇ ਹਾਊਸ ਵਿਚ ਬੈਠ ਕੇ ਇਕ ਵਾਰ ਇਨ੍ਹਾਂ ਨੇ ਆਪਣੇ ਹਲਕੇ ਦੀ ਗੱਲ ਕਹੀ ਸੀ । ਅਸੀਂ ਉਸ ਤਹਿਸੀਲ ਵੈਲਫੇਅਰ ਅਫ਼ਸਰ ਨੂੰ ਬਦਲ ਦਿਤਾ ਅਤੇ ਉਸ ਦੇ ਵਿਰੁਧ ਐਕਸ਼ਨ ਲੈ ਰਹੇ ਹਾਂ । ਜੇ ਕੋਈ ਹੋਰ ਵੀ ਸ਼ਿਕਾਇਤ ਇਸ ਬਾਰੇ ਆਵੇਗੀ ਤਾਂ ਅਸੀਂ ਐਕਸ਼ਨ ਲਵਾਂਗੇ ।

(ਇਸ ਵੇਲੇ ਸਰਦਾਰ ਦਿਲਬਾਗ ਸਿੰਘ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ** : ਸਰਦਾਰ ਦਿਲਬਾਗ ਸਿੰਘ ਜੀ ਤੁਸੀਂ ਦਸੋ ਕਿ ਤੁਹਾਡੇ ਹਲਕੇ ਵਿਚ ਕੁਲ ਕਿਤਨੀਆਂ ਧਰਮਸ਼ਾਲਾਵਾਂ ਬਣੀਆਂ ਹਨ ? (ਹਾਸਾ) (Sardar Dilbag Singh Ji, how many Dharamshalas have been constructed in your constituency ?) (Laughter)

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ ਇਥੇ ਚੌਧਰੀ ਜਗਤ ਰਾਮ ਨੇ ਧਰਮਸ਼ਾਲਾਵਾਂ ਦੀ ਜਗ੍ਹਾ ਘੱਟ ਕਰਨ ਦੀ ਗੱਲ ਕੀਤੀ ਸੀ । ਇਹ ਸਕੀਮ ਅਕਾਲੀ ਰਾਜ ਸਮੇਂ ਦੀ ਹੈ । ਇਨ੍ਹਾਂ ਨੂੰ ਹਰੀਜਨਾਂ ਦੇ ਘਰਾਂ ਵਿਚ ਜਗ੍ਹਾ ਨਹੀਂ ਸੀ ਮਿਲਦੀ ਅਤੇ ਵੈਸੇ ਵੀ ਇਨ੍ਹਾਂ

ਨੂੰ ਆਦਤ ਹੈ ਧਰਮਸ਼ਾਲਾਵਾਂ ਵਿਚ ਮੀਟਿੰਗਾਂ ਕਰਦੀ । ਹੁਣ ਤਾਂ ਕਾਂਗਰਸ ਦਾ ਰਾਜ ਹੈ ਇਹ ਤਾਂ ਅਜਿਹੀ ਕੋਈ ਲੜ ਨਹੀਂ ਹੈ ਕੀ ਇਹ ਥਾਂ ਘੱਟ ਕਰਨ ਬਾਰੇ ਵਿਚਾਰ ਕਰੇ ? (ਹਾਸਾ)

**ਮੰਤਰੀ** : ਹਰੀਜਨ ਤਾਂ ਇਨ੍ਹਾਂ ਨੂੰ ਘਰ ਵੜਨ ਹੀ ਨਹੀਂ ਸੀ ਦਿੰਦੇ । (ਹਾਸਾ)

**ਸ੍ਰੀ ਪਰਤਾਪ ਚੰਦ ਭੰਡਾਰੀ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਿਉਂਕਿ ਸ਼ਹਿਰਾਂ ਵਿਚ ਜ਼ਮੀਨ ਦੀ ਘਾਟ ਹੁੰਦੀ ਹੈ ਇਸ ਲਈ ਕੀ ਅਵੈਕੁਈ ਜ਼ਮੀਨ ਇਨ੍ਹਾਂ ਧਰਮਸ਼ਾਲਾਵਾਂ ਵਾਸਤੇ ਦਿਤੀ ਜਾਵੇਗੀ ਤਾਂ ਕਿ ਸ਼ਹਿਰਾਂ ਵਿਚ ਜ਼ਮੀਨ ਦੀ ਤਕਲੀਫ਼ ਹੋਵੇ ਅਤੇ ਧਰਮਸ਼ਾਲਾਵਾਂ ਬਣ ਸਕਣ ?

**ਮੰਤਰੀ** : ਸਪੀਕਰ ਸਾਹਿਬ ਇਸ ਬਾਰੇ ਇਹ ਮੇਰੇ ਕਮਰੇ ਵਿਚ ਆ ਕੇ ਗੱਲ ਕਰ ਲੈਣ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਇਹ ਤਾਂ ਸ਼ਹਿਰਾਂ ਦੀ ਬੜੀ ਜੈਨੁਇਨ ਡਿਫ਼ੀਕਲਟੀ ਹੈ। (Minister Sahib, it is a very genuine difficulty of the cities.)

**ਮੰਤਰੀ** : ਇਹ ਗੱਲ ਠੀਕ ਹੈ ਜੀ । ਸਰਕਾਰ ਨੂੰ ਇਸ ਬਾਰੇ ਕਰਨਾ ਵੀ ਚਾਹੁੰਦੀ ਹੈ ਅਤੇ ਇਸ ਦੇ ਮੁਤਾਬਿਕ ਸੋਚ ਰਹੀ ਹੈ । ਪਰ ਸਭ ਕੁਝ ਰੂਲਜ਼ ਦੇ ਅੰਦਰ ਹੀ ਕੀਤਾ ਜਾ ਸਕਦਾ ਹੈ ।

**ਚੌਧਰੀ ਸੁੰਦਰ ਸਿੰਘ**: ਵਜ਼ੀਰ ਸਾਹਿਬ ਨੇ ਸਰਦਾਰ ਅਜਾਇਬ ਸਿੰਘ ਸੰਧੂ ਦੇ ਸਵਾਲ ਦੇ ਜਵਾਬ ਵਿਚ ਦੱਸਿਆ ਹੈ ਕਿ ਇਕ ਤਹਿਸੀਲ ਵੈਲਫੇਅਰ ਅਫਸਰ ਤਬਦੀਲ ਕਰ ਦਿਤਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਤਬਦੀਲੀ ਤਾਂ ਕੋਈ ਸਜ਼ਾ ਨਹੀਂ ਹੈ, ਇਸ ਲਈ ਕੀ ਜਿਹੜੇ ਅਫ਼ਸਰ ਰਿਸ਼ਵਤਾਂ ਲੈਂਦੇ ਹਨ ਕੀ ਉਨ੍ਹਾਂ ਦੇ ਵਿਰੁਧ ਇਨਕੁਆਇਰੀ ਕਰਵਾ ਕੇ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਤਾਂ ਬਾਦਸ਼ਾਹ ਆਦਮੀ ਹਨ । ਮੈਂ ਇਹ ਕਿਹਾ ਸੀ ਕਿ ਜਿਸ ਅਫ਼ਸਰ ਦੇ ਖ਼ਿਲਾਫ਼ ਸ਼ਿਕਾਇਤ ਆਵੇਗੀ ਉਸ ਦੀ ਇਨਕੁਆਇਰੀ ਕਰਵਾ ਕੇ ਸਜ਼ਾ ਦਿਤੀ ਜਾਵੇਗੀ ਅਤੇ ਸਜ਼ਾ ਦੇਣ ਵਿਚ ਕੋਈ ਹਿਚਕਿਚਾਹਟ ਨਹੀਂ ਕੀਤੀ ਜਾਵੇਗੀ ।

**ਸ੍ਰੀ ਸਪੀਕਰ** : ਬਾਦਸ਼ਾਹਾਂ ਨੂੰ ਅਜਿਹੇ ਵਜ਼ੀਰ ਚੰਗੇ ਲਗਦੇ ਹਨ ਜਿਹੜੇ ਕਿ ਉਨ੍ਹਾਂ ਦਾ ਪੂਰੀ ਤਰ੍ਹਾਂ ਹੁਕਮ ਮੰਨਣ । (ਹਾਸਾ) (The kings always like those Ministers who fully obey them.) (*Laughter*)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਬਾਦਸ਼ਾਹ ਨਹੀਂ ਵਜ਼ੀਰ ਬਣਨਾ ਚਾਹੁੰਦੇ ਹਨ । (ਹਾਸਾ) (ਵਿਘਨ)

**ਸ੍ਰੀ ਸਪੀਕਰ** : ਇਹ ਚਿੜੀਆ ਦੇ ਬਾਦਸ਼ਾਹ ਨਹੀਂ ਹਨ । (ਹਾਸਾ) (He is not a Chiria ka Badshah.) (Laughter)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਹੈ ਕਿ ਜਿਹੜੀਆਂ ਧਰਮਸ਼ਾਲਾਵਾਂ ਪਿੰਡਾਂ ਵਾਸਤੇ ਸੈਂਕਸ਼ਨ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਦੀ ਕਮੇਟੀ ਬਣਨ ਤੇ ਕਈ ਵਾਰ ਝਗੜਾ ਹੋ ਜਾਂਦਾ ਹੈ ਕਿ ਕਮੇਟੀ ਸਿਰਫ ਹਰੀਜਨਾਂ ਦੀ ਹੋਵੇ ਜਾਂ ਉਸ ਵਿਚ ਗੈਰ ਹਰੀਜਨ ਵੀ ਪਾਏ ਜਾਣ । ਕੀ ਵਜ਼ੀਰ ਸਾਹਿਬ ਇਹ ਝਗੜਾ ਖਤਮ ਕਰਨ ਵਾਸਤੇ ਕੋਈ ਸਪਸ਼ਟ ਆਦੇਸ਼ ਦੇਣਗੇ ਕਿ ਇਹ ਕਮੇਟੀ ਹਰੀਜਨਾਂ ਦੀ ਹੀ ਬਣੇ ?

**ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਨੇ ਕਦੇ ਅਗੇ ਅਜਿਹੀ ਸ਼ਿਕਾਇਤ ਨਹੀਂ ਕੀਤੀ । ਸਰਪੰਚ ਅਤੇ ਪੰਚ ਇਸ ਕਮੇਟੀ ਵਿਚ ਇਸ ਕਰਕੇ ਨਹੀਂ ਪਾਏ ਜਾਂਦੇ ਤਾਂ ਕਿ ਕੰਮ ਜਲਦੀ ਹੋ ਜਾਵੇ । ਕਮੇਟੀ ਦੇ 4-5 ਮੈਂਬਰ ਹੁੰਦੇ ਹਨ ਉਨ੍ਹਾਂ ਨੂੰ ਕੋਈ ਇਜਲਾਸ ਕਰਨ ਦੀ ਲੋੜ ਨਹੀਂ ਹੈ, 15 ਦਿਨ ਉਡੀਕਣ ਦੀ ਲੋੜ ਨਹੀਂ ਹੈ । ਉਹ ਐਸ.ਡੀ.ਓ. ਕੋਲ ਜਾ ਕੇ ਪੈਸੇ ਲੈ ਆਉਂਦੇ ਹਨ । ਇਸ ਲਈ ਸਰਕਾਰ ਪੰਚਾਂ ਸਰਪੰਚਾਂ ਨੂੰ ਅਜਿਹੀਆਂ ਕਮੇਟੀਆਂ ਵਿਚ ਸ਼ਾਮਲ ਕਰਨ ਦੀ ਤਜਵੀਜ਼ ਤੇ ਵਿਚਾਰ ਕਰਨ ਲਈ ਤਿਆਰ ਨਹੀਂ ਹੈ ।

**ਸ੍ਰੀ ਵਿਸ਼ਵਾ ਮਿਤਰ ਸੇਖੜੀ** : ਕੀ ਵਜ਼ੀਰ ਸਾਹਿਬ ਦਸਣਗੇ ਕਿ 1973-74 ਵਿਚ ਰਾਜ ਵਿਚ ਡਿਸਟਰਿਕਟ-ਵਾਈਜ਼ ਕਿਤਨੀਆਂ ਧਰਮਸ਼ਾਲਾਵਾਂ ਬਣਾਈਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ ਡਿਸਟਰਿਕਟ-ਵਾਈਜ਼ ਕਿਤਨੀਆਂ ਬਣਨਗੀਆਂ, ਇਸ ਕਿਸਮ ਦੀ ਜਮ੍ਹਾ ਤਫਰੀਕ ਵਿਚ ਮੈਂ ਨਹੀਂ ਪੈਣਾ ਚਾਹੁੰਦਾ । ਆਬਾਦੀ ਦੇ ਮੁਤਾਬਕ ਅਤੇ ਲੋੜ ਦੇ ਮੁਤਾਬਿਕ ਧਰਮਸ਼ਾਲਾਵਾਂ ਬਣਾ ਦਿਤੀਆਂ ਜਾਣਗੀਆਂ । ਗੁਰਦਾਸਪੁਰ ਦਾ ਪੂਰਾ ਹਿੱਸਾ ਦਿਤਾ ਜਾਵੇਗਾ ।

**ਸ੍ਰੀ ਵਿਸ਼ਵਾ ਮਿਤਰ ਸੇਖੜੀ** : ਸਪੀਕਰ ਸਾਹਿਬ ਮੇਰਾ ਸਵਾਲ ਤਾਂ ਇਹ ਸੀ ਕਿ 1973-74 ਵਿਚ ਟੋਟਲ ਕਿਤਨੀਆਂ ਬਣਨਗੀਆਂ ?

**ਮੰਤਰੀ** : ਮੈਂ ਅਰਜ਼ ਕਰਦਾ ਹਾਂ ਜੀ ਕਿ ਗੁਰਦਾਸਪੁਰ ਦਾ ਪੂਰਾ ਹਿੱਸਾ ਮਿਲ ਜਾਵੇਗਾ ਅਤੇ ਕੰਡੀ ਦੇ ਪਿਛੜੇ ਹੋਏ ਇਲਾਕੇ ਨੂੰ ਹਿੱਸੇ ਤੋਂ ਕੁਝ ਵਧ ਮਿਲਣਗੀਆਂ ।

**ਸ੍ਰੀ ਸਪੀਕਰ** : ਅਗਲਾ ਸਵਾਲ । (Next question.)

**ਚੌਧਰੀ ਸੁੰਦਰ ਸਿੰਘ** : ਸਪਲੀਮੈਂਟਰੀ ਸਰ । (ਵਿਘਨ) ਬਾਦਸ਼ਾਹ ਇਕ ਸਪਲੀਮੈਂਟਰੀ ਪੁੱਛਣ ਲਗਾ ਹੈ । (ਹਾਸਾ)

**ਸ੍ਰੀ ਸਪੀਕਰ** : ਚੌਧਰੀ ਸਾਹਿਬ ਹੁਣ ਤਾਂ ਅਗਲਾ ਸਵਾਲ ਕਾਲ ਅਪੌਨ ਕਰ ਲਿਆ ਗਿਆ ਹੈ । (Chaudhri Sahib, now the next question has been called upon)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਸੁਣ ਕੇ ਬੜਾ ਮਜ਼ਾ ਆਉਣਾ ਹੈ । (ਹਾਸਾ) ਸਪੀਕਰ ਸਾਹਿਬ ਇਨ੍ਹਾਂ ਨੇ ਹੁਣੇ ਮੈਨੂੰ ਬਾਦਸ਼ਾਹ ਕਿਹਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਬਾਦਸ਼ਾਹ ਨਾ ਬਣਾਉ ਅਤੇ ਇਨ੍ਹਾਂ ਨੂੰ ਬਾਦਸ਼ਾਹ ਬਣਾ ਦਿਉ

ਅਤੇ ਇਨ੍ਹਾਂ ਦੀ ਥਾਂ ਸਾਨੂੰ ਦੇ ਦਿਉ । ਜੇ ਸਾਰੇ ਕੁਰਪਟ ਅਫਸਰਾਂ ਦੀਆਂ ਫੱਕੀਆਂ ਨਾ ਉਡਾ ਦਿਆਂ ਤਾਂ ਮੇਰਾ ਜ਼ਿੰਮਾਂ । (ਹਾਸਾ)

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਤੁਹਾਡੀ ਗੱਲ ਤੇ ਵਿਚਾਰ ਹੋ ਸਕਦਾ ਸੀ, ਪਰ ਅਜ ਲੀਡਰ ਆਫ਼ ਦੀ ਹਾਊਸ ਹੀ ਹਾਜ਼ਰ ਨਹੀਂ ਹਨ । ਤੁਸੀਂ ਫ਼ਰਿਆਦ ਕਰਨ ਦਾ ਗਲਤ ਸਮਾਂ ਚੁਣਿਆ ਹੈ । (ਹਾਸਾ) (Chaudhri Sahib, your suggestion would have been considered, but today the Leader of the House is not present in the House. You have made the request at an inopportune time.)

---

## HOUSING BOARD

***1440. Comrade Shamsher Singh Josh :** Will the Minister for Irrigation and Power be pleased to state—

(a) whether the Government has constituted any Housing Board in the State, if so, the names of the members thereof;

(b) the terms and conditions for the membership of the said Board ?

**Shri Gurmail Singh :** (a) The Punjab Housing Development Board has been established. Shri Joginder Singh, I. A. S. has been appointed as Chairman of the Board for a period of three months, in addition to his duties as Secretary, Housing and Urban Development. Names of some persons are under consideration of the Government for appointment as members of the Board.

(b) The terms and conditions of the appointment of the members of the Board are also under consideration of the Government.

[ (ੲ) ਪੰਜਾਬ ਹਾਊਸਿੰਗ ਡਵੈਲਪਮੈਂਟ ਬੋਰਡ ਸਥਾਪਿਤ ਕਰ ਦਿਤਾ ਗਿਆ ਹੈ । ਸ਼੍ਰੀ ਜੋਗਿੰਦਰ ਸਿੰਘ ਆਈ.ਏ.ਐਸ. ਨੂੰ ਤਿੰਨ ਮਹੀਨਿਆਂ ਲਈ ਬੋਰਡ ਦਾ ਚੇਅਰਮੈਨ ਨਿਯੁਕਤ ਕਰ ਦਿਤਾ ਗਿਆ ਹੈ । ਇਹ ਨਿਯੁਕਤੀ ਉਨ੍ਹਾਂ ਦੀ ਬਤੌਰ ਸਕੱਤਰ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ ਤੋਂ ਇਲਾਵਾ ਹੋਵੇਗੀ । ਬੋਰਡ ਦੇ ਮੈਂਬਰ ਨਿਯੁਕਤ ਕਰਨ ਲਈ ਕੁਝ ਵਿਅਕਤੀਆਂ ਦੇ ਨਾਂ ਸਰਕਾਰ ਦੇ ਵਿਚਾਰ ਅਧੀਨ ਹਨ ।

(ਬੀ) ਮੈਂਬਰਾਂ ਦੀ ਨਿਯੁਕਤੀ ਬਾਰੇ ਸ਼ਰਤਾਂ ਅਜੇ ਸਰਕਾਰ ਦੇ ਵਿਚਾਰ ਅਧੀਨ ਹਨ ।)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਬੋਰਡ ਸਥਾਪਿਤ ਕਰ ਦਿਤਾ ਗਿਆ ਹੈ, ਪਰ ਚੇਅਰਮੈਨ 3 ਮਹੀਨਿਆਂ ਲਈ ਨਿਯੁਕਤ ਕੀਤਾ ਗਿਆ ਹੈ । ਮੈਂਬਰਾਂ ਦੇ ਨਾਂ ਵਿਚਾਰ ਅਧੀਨ ਹਨ, ਨਿਯਮ ਵਿਚਾਰ ਅਧੀਨ ਹਨ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਇਹ ਵਿਚਾਰ ਅਧੀਨ ਦਾ ਭੋਗ ਪਾਕੇ ਬਾਕਾਇਦਾ ਬੋਰਡ ਸਥਾਪਿਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਹਾਊਸਿੰਗ ਬੋਰਡ ਦੇ ਰੂਲਜ਼ ਪਹਿਲੇ ਪਾਲਿਸ਼ ਨਹੀਂ ਸੀ ਹੋਏ, ਇਸ ਕਰਕੇ ਮੈਂਬਰਾਂ ਦੇ ਲਈ ਕਈ ਨਾਂ ਵਿਚਾਰ ਅਧੀਨ ਸਨ ਪਰ ਇਹ ਨਿਯੁਕਤ ਨਹੀਂ ਕੀਤੇ ਗਏ ਸੀ। ਹੁਣ ਕਲ 2 ਅਪ੍ਰੈਲ, 1973 ਨੂੰ ਇਹ ਰੂਲਜ਼ ਪਾਲਿਸ਼ ਕਰ ਦਿਤੇ ਗਏ ਹਨ ਅਤੇ ਇਸ ਲਈ ਹੁਣ ਇਹ ਮੈਂਬਰ ਆਦਿ ਵੀ ਜਲਦੀ ਹੀ ਬਣਾ ਦਿਆਂਗੇ।

**ਸਰਦਾਰ ਗੁਰਬਚਨ ਸਿੰਘ** . ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੈਂਬਰਾਂ ਦੇ ਕਮੇਟੀਆਂ ਵਿਚ ਨਾਂ ਨਹੀਂ ਰੱਖੇ ਗਏ ਕੀ ਇਸ ਬੋਰਡ ਵਿਚ ਉਨ੍ਹਾਂ ਦੇ ਨਾਂ ਰਖਣਗੇ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਸ਼੍ਰੀ ਸਪੀਕਰ** : ਹਮਦਰਦੀ ਨਾਲ ਗੌਰ ਕਰ ਲਵੋ। (The matter may be considered sympathetically)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬੋਰਡ ਦਾ ਚੇਅਰਮੈਨ ਸਰਕਾਰੀ ਹੋਏਗਾ ਜਾਂ ਕਿ ਗੈਰ ਸਰਕਾਰੀ ਹੋਏਗਾ।

**ਮੰਤਰੀ** : ਐਕਟ ਵਿਚ ਕਲੀਅਰ ਹੈ ਕਿ ਚੇਅਰਮੈਨ ਜਿਹੜਾ ਹੁੰਦਾ ਹੈ ਉਹ ਸਰਕਾਰੀ ਵੀ ਹੋ ਸਕਦਾ ਹੈ ਅਤੇ ਗੈਰ ਸਰਕਾਰੀ ਵੀ।

---

STARRED QUESTION NO. 1703

**Mr. Speaker** : Extension has been asked for in respect of Starred Question No. 1703.

---

PROVISION FOR DRINKING WATER IN SOME COLONIES AT PATIALA

***1515. Shri Prem Gupta** : Will the Minister of State for Local Government and Jails be pleased to state whether it is a fact that in some colonies at Patiala there is no provision for drinking water, if so, the steps being taken by the Government or the Municipal Committee, Patiala to provide this basic amenity mentioned above ?

**ਸ਼੍ਰੀ ਜੋਗਿੰਦਰ ਪਾਲ ਪਾਂਡੇ** (ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ) : ਹੱਥ ਨਲਕਿਆਂ ਦਾ ਇੰਤਜ਼ਾਮ ਹੈ, ਪਰ ਸਾਰੀਆਂ ਕਾਲੋਨੀਆਂ 'ਚ ਟੇਪ ਵਾਟਰ ਨਹੀਂ ਸਪਲਾਈ ਹੁੰਦਾ। ਕਮੇਟੀ ਇੰਤਜ਼ਾਮ ਕਰਨ ਦੇ ਤਖਮੀਨੇ ਬਣਾ ਰਹੀ ਹੈ।

---

Starrred Question No. 1703 and reply thereto appear in the Punjab Vidhan abha debate dated 18th April, 1973

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ ਜਿਵੇਂ ਜਵਾਬ ਆਇਆ ਹੈ ਉਸੇ ਤਰ੍ਹਾਂ ਹੀ ਮਨਿਸਟਰ ਸਾਹਿਬ ਨੇ ਜਵਾਬ ਦੇ ਦਿਤਾ ਹੈ । ਕੀ ਮਨਿਸਟਰ ਸਾਹਿਬ ਨੇ ਇਸ ਬਾਰੇ ਵੈਰੀਫਾਈ ਕੀਤਾ ਹੈ ਕਿ ਉਥੇ ਹੱਥਾਂ ਦੇ ਨਲਕੇ ਹਨ, ਜੇ ਹਨ, ਤਾਂ ਕਿਤੇ ਦੂਰ ਤਾਂ ਨਹੀਂ ਲਗੇ ਹੋਏ ਹਨ ਜਾਂ ਖਰਾਬ ਤਾਂ ਨਹੀਂ ਪਏ ? ਇਸ ਬਾਰੇ ਦੁਬਾਰਾ ਪੜਤਾਲ ਕਰਨ ਦੀ ਲੋੜ ਹੈ ਅਤੇ ਜਿੰਨਾ ਚਿਰ ਘੱਟ ਤੋਂ ਘੱਟ ਵਾਟਰ ਟੈਪ ਨਹੀਂ ਜਾਂਦਾ ਜਿਹੜੀਆਂ ਕਾਲੋਨੀਜ਼ ਦੂਰ ਹਨ ਉਥੇ ਹੱਥ ਨਲਕਿਆਂ ਦਾ ਇੰਤਜ਼ਾਮ ਕਰਾ ਦਿਤਾ ਜਾਵੇ । ਕੀ ਇਸ ਬਾਰੇ ਦੱਸਣ ਦੀ ਕਿਰਪਾਲਤਾ ਕੀਤੀ ਜਾਵੇਗੀ ?

**ਰਾਜ ਮੰਤਰੀ** : ਜਦ ਤਕ ਉਥੇ ਬਕਾਇਦਾ ਵਾਟਰ ਦੀ ਸਪਲਾਈ ਨਹੀਂ ਹੁੰਦੀ ਤਦ ਤਕ ਉਥੇ ਵਾਸਤੇ ਨਲਕਿਆਂ ਦਾ ਇੰਤਜ਼ਾਮ ਕੀਤਾ ਜਾਵੇਗਾ । ਜੇ ਖ਼ਰਾਬ ਹੋਣ ਤਾਂ ਉਨ੍ਹਾਂ ਨੂੰ ਠੀਕ ਕੀਤਾ ਜਾ ਸਕਦਾ ਹੈ । ਇਕ ਲੱਖ 20 ਹਜ਼ਾਰ ਰੁਪਏ ਹੁਣ ਤਕ ਲਾਈਨਜ਼ ਵਿਛਾਉਣ ਵਾਸਤੇ ਪਿਛਲੇ ਕਰੰਟ ਸਾਲ ਵਿਚ ਖਰਚ ਕੀਤਾ ਹੈ ਅਤੇ ਆਉਣ ਵਾਲੇ ਸਾਲ ਵਿਚ ਤਖਮੀਨਾ ਬਣਾ ਕੇ ਕੋਸ਼ਿਸ਼ ਕਰਾਂਗੇ ਕਿ ਵਾਟਰ ਦੀ ਸਪਲਾਈ ਦਾ ਪਰਬੰਧ ਬੇਹਤਰ ਕੀਤਾ ਜਾਵੇ ਔਰ ਇਸ ਨੂੰ ਪੂਰਾ ਕੀਤਾ ਜਾਵੇ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਕਾਲੀ ਰਾਜ ਵੇਲੇ ਦਾ ਵਾਟਰ ਵਰਕਸ ਦਾ ਸਾਰਾ ਸਾਮਾਨ ਬਿਲਕੁਲ ਤਿਆਰ ਪਿਆ ਹੈ (ਵਿਘਨ) ਪਰ ਉਥੇ ਪਾਣੀ ਐਨਾ ਕੌੜਾ ਹੈ ਕਿ ਲੋਕੀਂ ਬਹੁਤ ਤੰਗ ਹਨ ਅਤੇ ਕਿਸੇ ਦੇ ਦੰਦ ਡਿਗ ਪੈਂਦੇ ਹਨ (ਵਿਘਨ) ਮੇਰੀ ਅਰਜ਼ ਹੈ ਕਿ ਕੀ ਇਸ ਨੂੰ ਛੇਤੀ ਤੋਂ ਛੇਤੀ ਚਾਲੂ ਕਰਨ ਦਾ ਪਰਬੰਧ ਕੀਤਾ ਜਾਵੇਗਾ ।

(ਕੋਈ ਉੱਤਰ ਨਹੀਂ ਦਿਤਾ ਗਿਆ)

---

DEMOLITION OF HUTS ON THE 'KANWAL' CINEMA ROAD, BHATINDA

*1576. 1. **Sardar Gurdev Singh Sidhu**
2. **Sardar Dhanna Singh Gulshan**
3. **Sardar Sukhdev Singh Dhillon**
: Will the Minister of State for Local Government and Jails be pleased to state—

(a) whether it is a fact that the huts on the 'Kanwal' Cinema Road, Bhatinda have been demolished on the 17th February, 1973 and the residents thereof have been removed therefrom;

(b) if the reply to part (a) above be in the affirmative, the details of arrangements so far made by the Government for their resettlement ?

**Shri Joginder Pal Pandey** : (a) Yes. In fact, khokhas and not huts were demolished on Kanwal Cinema Road Bhatinda.

(b) The Municipal Committee, Bhatinda is trying to construct stalls for their resettlement.

[ਰਾਜ ਮੰਤਰੀ ਸਥਾਨਕ ਸ਼ਾਸਨ ਅਤੇ ਜੇਲ੍ਹਾਂ]

[(ੳ) ਹਾਂ ਜੀ। ਅਸਲ ਵਿਚ ਖੋਖੇ ਨਾ ਕਿ ਝੁਗੀਆਂ ਕੰਵਲ ਸਿਨੇਮਾ ਰੋਡ ਤੋਂ ਢਾਹ ਦਿਤੀਆਂ ਗਈਆਂ ਸਨ।

(ਅ) ਕਮੇਟੀ ਇਨ੍ਹਾਂ ਨੂੰ ਮੁੜ ਵਸਾਉਣ ਲਈ ਸਟਾਲ ਉਸਾਰਨ ਦੇ ਯਤਨ ਕਰ ਰਹੀ ਹੈ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਜਿਸ ਵਕਤ ਸਰਕਾਰ ਨੇ ਢੋਆ ਢੁਆਈ ਦਾ ਪਰੋਗਰਾਮ ਬਣਾਇਆ ਸੀ ਤਾਂ ਕੀ ਪਹਿਲਾਂ ਸਰਕਾਰ ਨੇ ਕੋਈ ਅਜਿਹੀ ਪਲੈਨ ਨਹੀਂ ਬਣਾਈ ਸੀ ਕਿ ਇਨ੍ਹਾਂ ਗਰੀਬ ਆਦਮੀਆਂ ਦੀਆਂ ਝੌਂਪੜੀਆਂ ਢੁਆ ਕੇ ਇਨ੍ਹਾਂ ਨੂੰ ਕਿਤੇ ਹੋਰ ਵਸਾਇਆ ਜਾਵੇਗਾ।

**ਰਾਜ ਮੰਤਰੀ :** ਢੋਆਉਣ ਦਾ ਪਲੈਨ ਛੇਤੀ ਨਹੀਂ ਬਣਦਾ ਬਲਕਿ ਉਸਾਰੀ ਦਾ ਪਲੈਨ ਛੇਤੀ ਬਣ ਜਾਂਦਾ ਹੈ। ਸ਼ਹਿਰਾਂ ਅੰਦਰ ਗਰੀਬ ਲੋਕਾਂ ਵਾਸਤੇ ਮਾਰਕਿਟ ਬਣਾਉਣ ਦਾ ਪਲੈਨ ਹੈ। (ਵਿਘਨ) ਔਰ ਇਸ ਤੇ ਵਿਚਾਰ ਹੋ ਰਹੀ ਹੈ। ਇਹ ਲੋਕ ਤਾਂ ਖੋਖੇ ਲੈ ਕੇ ਬੈਠੇ ਸੀ ਅਤੇ ਕੁਝ ਨੇ ਐਨਕਰੋਚਮੈਂਟ ਕੀਤੀ। ਕਮੇਟੀ ਕੋਲ ਰਾਈਟਸ ਹੁੰਦੇ ਹਨ ਕਿ ਜਦ ਅਜਿਹੀ ਸਥਿਤੀ ਆਵੇ ਤਾਂ ਉਹ ਕਾਰਵਾਈ ਕਰ ਸਕਦੀ ਹੈ। ਪਰ ਇਸ ਦੇ ਬਾਵਜੂਦ ਸਰਕਾਰ ਦੀ ਪਾਲਿਸੀ ਹੈ ਕਿ ਗਰੀਬ ਆਦਮੀਆਂ ਨੂੰ ਵੱਧ ਤੋਂ ਵੱਧ ਬਿਠਾਇਆ ਜਾਵੇ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਵਜ਼ੀਰ ਸਾਹਿਬ ਨੇ ਫ਼ਰਮਾਇਆ ਕਿ ਸਰਕਾਰ ਸਾਡੀ ਉਸਾਰਨ ਨੂੰ ਤਕੜੀ ਹੈ ਉਥੋਂ ਨਹੀਂ ਉਠਾਉਂਦੀ। (ਵਿਘਨ) ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਵੀ ਗਰੀਬ ਲੋਕ ਬੈਠੇ ਹੋਏ ਹਨ ਕੀ ਅਗੇ ਲਈ ਹਦਾਇਤ ਕੀਤੀ ਜਾਵੇਗੀ ਕਿ ਜਿੰਨੀ ਦੇਰ ਉਨਾਂ ਦੀ ਰਿਹਾਇਸ਼ ਜਾਂ ਦੁਕਾਨਾਂ ਦਾ ਇੰਤਜ਼ਾਮ ਨਹੀਂ ਕੀਤਾ ਜਾਂਦਾ ਉਨੀ ਦੇਰ ਤਕ ਉਨਾਂ ਨੂੰ ਨਾ ਉਠਾਇਆ ਜਾਵੇ ?

**ਰਾਜ ਮੰਤਰੀ :** ਇਹ ਪੁਰਾਣਾ ਕੇਸ ਹੈ। ਜਿਸ ਵੇਲੇ ਨੋਟਿਸ ਵਿਚ ਆਇਆ ਸੀ ਉਸੇ ਵੇਲੇ ਮਿਉਨਿਸਪਲ ਕਮੇਟੀ ਨੂੰ ਕਹਿ ਦਿਤਾ ਸੀ ਕਿ ਜੇ ਲੋਕ ਨਾਜਾਇਜ਼ ਕਬਜ਼ਾ ਕਰਨ ਤਾਂ ਇਸ ਕਬਜ਼ੇ ਨੂੰ ਜ਼ਰੂਰ ਹਟਾਇਆ ਜਾਵੇ ਪਰ ਇਮਾਨਦਾਰੀ ਨਾਲ ਕੋਸ਼ਿਸ਼ ਇਹ ਵੀ ਕੀਤੀ ਜਾਵੇ ਕਿ ਉਨ੍ਹਾਂ ਨੂੰ ਵਸਾਇਆ ਜਾਵੇ। (ਵਿਘਨ) ਖੋਖੇ ਰਿਮੂਵ ਵੀ ਹੋ ਸਕਦੇ ਹਨ (ਵਿਘਨ) ਮਸਲਾ ਇਹ ਹੈ ਕਿ ਸ਼ਹਿਰਾਂ ਦੇ ਅੰਦਰ ਬਹੁਤ ਸਾਰੀ ਐਨਕਰੋਚਮੈਂਟ ਹੁੰਦੀ ਹੈ ਅਤੇ ਜਿਸ ਵੇਲੇ ਇਹ ਐਨਕਰੋਚਮੈਂਟ ਹੁੰਦੀ ਹੈ ਉਸ ਵੇਲੇ ਤਾਂ ਕੋਈ ਆਦਮੀ ਧਿਆਨ ਨਹੀਂ ਕਰਦਾ ਹੈ ਅਤੇ ਐਨਕਰੋਚਮੈਂਟ ਕਰਨ ਤੋਂ ਬਾਅਦ ਜਸਟੀਫ਼ਾਈ ਕਰਾਰ ਦੇਣ ਵਾਸਤੇ ਦਲੀਲਾਂ ਰਖਦਾ ਹੈ। ਅਸੀਂ ਛੋਟੇ ਛੋਟੇ ਕੰਮ ਕਰਨ ਵਾਲਿਆਂ ਨਾਲ ਹਮਦਰਦੀ ਰਖਦੇ ਹਾਂ। ਇਨ੍ਹਾਂ ਲਈ ਨਵੀਆਂ ਮਾਰਕਿਟਸ ਬਣਾ ਕੇ ਅਜਿਹੇ ਲੋਕਾਂ ਨੂੰ ਉਥੇ ਪਹਿਲ ਦਿੰਦੇ ਹਾਂ ਸਰਕਾਰ ਸਟੇਟ ਦੇ ਹਰ ਆਦਮੀ ਦੀ ਜ਼ਿੰਮੇਵਾਰੀ ਤਾਂ ਨਹੀਂ ਲੈ ਸਕਦੀ। ਜੇ ਇਨ੍ਹਾਂ ਨੂੰ ਗਲਤੀ ਦੀ ਸਜ਼ਾ ਨਾ ਮਿਲੇ ਤਾਂ ਲਾ-ਕਾਨੂੰਨੀ ਫ਼ੈਲੇਗੀ ਔਰ ਹੋਰ ਐਨਕਰੋਚਮੈਂਟ ਹੋਵੇਗੀ ਔਰ ਇਹ ਮਸਲਾ ਹੋਰ ਵੀ ਖਰਾਬ ਹੋ ਜਾਵੇਗਾ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਸਿਨਮਾ ਰੋਡ ਤੇ ਕੁਝ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਪੈਸੇਫਿਕ ਤੌਰ ਤੇ ਇਨ੍ਹਾਂ ਵਾਸਤੇ ਜਗ੍ਹਾ ਕਿਥੇ ਰਖੀ ਗਈ ਹੈ ?

**ਰਾਜ ਮੰਤਰੀ** : ਇਸ ਬਾਰੇ ਰਿਪੋਰਟ ਹਾਲੇ ਤਕ ਮੇਰੇ ਕੋਲ ਆਈ ਨਹੀਂ ਅਤੇ ਰਿਪੋਰਟ ਦੇਖਣ ਤੋਂ ਬਾਅਦ ਮੈਂ ਦਸ ਸਕਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਸਿਨਮਾ ਸਾਬਕਾ ਮਨਿਸਟਰ ਦਾ ਹੈ (ਵਿਘਨ) ਇਸ ਕਰਕੇ ਲੋਕ ਉਜੜ ਗਏ ਹਨ।

**ਰਾਜ ਮੰਤਰੀ** : ਇਸ ਬਾਰੇ ਮੈਂ ਰਿਕਾਰਡ ਦੇਖਿਆ ਨਹੀਂ ਸ਼ਾਇਦ ਇਨ੍ਹਾਂ ਨੇ ਦੇਖਿਆ ਹੋਵੇ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਬਾਵਜੂਦ ਇਸ ਗੱਲ ਦੇ ਕਿ ਐਨਕਰੋਚਮੈਂਟ ਬੰਦ ਕਰਨ ਦੀ ਸਰਕਾਰ ਵਲੋਂ ਮੁਹਿੰਮ ਬੜੀ ਤੇਜ਼ੀ ਨਾਲ ਚਲਾਈ ਜਾ ਰਹੀ ਹੈ ਪਰ ਫੇਰ ਵੀ ਐਨਕਰੋਚਮੈਂਟਸ ਘਟੀਆਂ ਨਹੀਂ ਇਸ ਦੇ ਕੀ ਕਾਰਨ ਹਨ?

**ਰਾਜ ਮੰਤਰੀ** : ਜਿਥੇ ਐਨਕਰੋਚਮੈਂਟ ਹੁੰਦੀ ਹੈ ਉਥੇ ਇਹ ਹਟਾਈ ਜਾਂਦੀ ਹੈ ਔਰ ਐਕਸ਼ਨ ਲਿਆ ਜਾਂਦਾ ਹੈ।

**ਸ੍ਰੀ ਪ੍ਰੇਮ ਗੁਪਤਾ** : ਮਨਿਸਟਰ ਸਾਹਿਬ ਨੇ ਜਵਾਬ ਦਿੰਦੇ ਹੋਏ ਐਨਕਰੋਚਮੈਂਟ ਦੇ ਬਾਰੇ ਗਲ ਕੀਤੀ ਹੈ ਕਿ ਸਰਕਾਰ ਐਨਕਰੋਚਮੈਂਟ ਹਟਾ ਰਹੀ ਹੈ। ਇਹ ਚੰਗੀ ਗੱਲ ਹੈ। ਪਰ ਐਨਕਰੋਚਮੈਂਟ ਵੀ ਤਾਂ ਕਈ ਤਰ੍ਹਾਂ ਦੀ ਹੈ। 25/30 ਸਾਲ ਦੇ ਟਾਊਨਜ਼ ਹਨ ਜਿਥੇ ਕਿ ਜ਼ਮੀਨ ਬਰਬਾਦ ਪਈ ਸੀ, ਉਥੇ ਜਾ ਕੇ ਲੋਕਾਂ ਨੇ ਆਪਣੀਆਂ ਝੁਗੀਆਂ ਬਣਾ ਲਈਆਂ। ਕੀ ਅਜਿਹੇ ਥਾਵਾਂ ਤੇ ਸਰਕਾਰ ਉਨਾਂ ਨੂੰ ਉਜਾੜਨ ਤੋਂ ਪਹਿਲਾਂ ਉਨ੍ਹਾਂ ਲਈ ਮਕਾਨਾਂ ਦਾ ਇੰਤਜ਼ਾਮ ਕਰੇਗੀ ?

**ਰਾਜ ਮੰਤਰੀ** : ਮੈਂ ਪਹਿਲਾਂ ਹੀ ਅਰਜ਼ ਕੀਤੀ ਸੀ ਕਿ ਇਹ ਜਗ੍ਹਾ ਜਗ੍ਹਾ ਉਤੇ ਡਿਪੈਂਡ ਕਰਦਾ ਹੈ। ਇਸ ਗੱਲ ਤੇ ਵੀ ਡਿਪੈਂਡ ਕਰਦਾ ਹੈ ਕਿ ਕਿਸ ਆਦਮੀ ਨੇ ਕਿਸ ਲਈ ਐਨਕਰੋਚਮੈਂਟ ਕੀਤੀ ਹੈ। ਹਰ ਚੀਜ਼ ਦੀ ਆਪਣੀ ਆਪਣੀ ਨੌਈਅਤ ਹੈ ਅਤੇ ਉਸੇ ਤਰ੍ਹਾਂ ਹੀ ਐਕਸ਼ਨ ਲਿਆ ਜਾਂਦਾ ਹੈ।

**ਸ੍ਰੀ ਸਪੀਕਰ** : ਹਰ ਸ਼ਹਿਰ ਵਿਚ ਇਮਪਰੂਵਮੈਂਟ ਟਰੱਸਟ ਬਣ ਰਹੇ ਹਨ। (ਵਿਘਨ) ਕੀ ਅਜਿਹੇ ਲੋਕਾਂ ਨੂੰ ਉਜਾੜਨ ਤੋਂ ਪਹਿਲਾਂ ਉਨ੍ਹਾਂ ਦੇ ਵਸਾਉਣ ਦਾ ਪਰਬੰਧ ਕਰ ਲਿਆ ਜਾਵੇਗਾ। (Improvement Trusts are being established in all the cities. (Interruptions) Will necessary arrangements be made for resettling the people before they are uprooted ?)

**ਰਾਜ ਮੰਤਰੀ** : ਲੁਧਿਆਣਾ, ਅੰਮ੍ਰਿਤਸਰ, ਪਠਾਨਕੋਟ ਆਦਿ ਵਿਚ ਨਵੀਆਂ ਮਾਰਕਿਟਸ ਬਣਾਈਆਂ ਜਾ ਰਹੀਆਂ ਹਨ ਅਤੇ ਪਟਿਆਲਾ ਵਿਚ ਮਾਰਕਿਟ ਬਣਾਉਣੀ ਹੈ, ਬਠਿੰਡੇ ਵਿਚ ਮਾਰਕਿਟ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਰਾਹੋਂ ਵਿਚ ਮਿਉਨਿਸਪਲ ਕਮੇਟੀ 50 ਦੁਕਾਨਾਂ ਬਣਾਉਣਾ ਚਾਹੁੰਦੀ ਹੈ ਅਤੇ ਸਰਕਾਰ ਸਹਾਇਤਾ ਕਰਨ ਨੂੰ ਤਿਆਰ ਹੈ। (ਵਿਘਨ) ਜੇ ਐਨਕਰੋਚਮੈਂਟ ਕੀਤੇ ਨੂੰ ਸਾਲਾਂ ਸਾਲ ਹੋ ਜਾਣ ਤਾਂ ਵੀ ਐਨਕਰੋਚਮੈਂਟ ਜਸਟੀਫਾਈ ਕਰਾਰ ਨਹੀਂ ਦਿਤੀ ਜਾ ਸਕਦੀ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸ਼ਹਿਰਾਂ ਵਿਚ ਤਾਂ ਇਸ ਲਈ ਰੂਲਜ਼ ਲਾਗੂ ਹਨ। ਕੀ ਪਿੰਡਾਂ ਵਿਚ ਵੀ ਇਹ ਰੂਲਜ਼ ਲਾਗੂ ਹੋਣਗੇ ? ਇਕ ਪਿੰਡ ਢੱਡਾਵਾਲ ਹੈ ਉਥੇ ਕੈਪਟਨ ਸਾਹਿਬ ਦੀ ਬਰਾਦਰੀ ਰਹਿੰਦੀ ਹੈ ਅਤੇ ਮੇਰੀ ਵੀ ਬਰਾਦਰੀ ਰਹਿੰਦੀ ਹੈ। ਉਥੇ ਟਰੈਕਟਰ ਫੇਰ ਕੇ ਸਭ ਕੁਝ ਢਾਹ ਦਿਤਾ ਗਿਆ ਹੈ। ਕੀ ਉਨ੍ਹਾਂ ਗਰੀਬਾਂ ਵਾਸਤੇ ਸਰਕਾਰ ਕੁਝ ਕਰੇਗੀ।

(ਕੋਈ ਉੱਤਰ ਨਹੀਂ ਦਿਤਾ ਗਿਆ)

———

REVIVAL OF INSTITUTION OF SUBORDINATE SERVICES SELECTION BOARD

***1441. Comrade Shamsher Singh Josh** : Will the Chief Minister be pleased to state whether the Government has decided to revive the institution of Subordinate Services Selection Board in the State, if so, the reasons therefor ?

**Sardar Nasib Singh Gill** (Deputy Minister for Home and Development): At present there is no such proposal before Government.

[ਇਸ ਸਮੇਂ ਸਰਕਾਰ ਦੇ ਸਾਹਮਣੇ ਕੋਈ ਐਸੀ ਤਜਵੀਜ਼ ਨਹੀਂ ਹੈ।]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਸ ਸਵਾਲ ਦੇ ਜਵਾਬ ਵਿਚ ਕਿਹਾ ਗਿਆ ਹੈ ਕਿ ਇਹ ਮਾਮਲਾ ਅਜੇ ਵਿਚਾਰ ਅਧੀਨ ਨਹੀਂ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 3 ਸਾਲ ਹੋ ਗਏ ਹਨ ਇਸ ਬੋਰਡ ਨੂੰ ਐਬਾਲਿਸ਼ ਹੋਏ ਅਤੇ ਇਸ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦਾ ਜਿਹੜਾ ਸਟਾਫ ਹੈ, ਉਹ ਸਾਰਾ ਅਜੇ ਕੰਮ ਕਰ ਰਿਹਾ ਹੈ। ਫਰਵਰੀ ਵਿਚ 10-20 ਹਜ਼ਾਰ ਕਲਰਕਾਂ ਦੇ ਇਮਤਿਹਾਨ ਵੀ ਹੋਏ ਸਨ ਅਤੇ ਉਨ੍ਹਾਂ ਦਾ ਰਿਜ਼ਲਟ ਨਹੀਂ ਨਿਕਲਿਆ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਸਰਕਾਰ ਕੀ ਕੋਈ ਯੋਗ ਫੈਸਲਾ ਕਰੇਗੀ ਅਤੇ ਕੀ ਬੋਰਡ ਨੂੰ ਕਾਇਮ ਕਰੇਗੀ ਅਤੇ ਜੇ ਨਹੀਂ ਕਾਇਮ ਕਰਨਾ ਤਾਂ ਜਿਹੜਾ ਉਥੇ ਸਟਾਫ ਹੈ ਉਸ ਨੂੰ ਖਤਮ ਕੀਤਾ ਜਾਵੇਗਾ ਤਾਂਕਿ ਲੋਕ ਹੈਰਾਨ ਨਾ ਹੋਣ।

ਉਪ ਮੰਤਰੀ : ਸਪੀਕਰ ਸਾਹਿਬ, ਸਵਾਲ ਇਹ ਸੀ ਕਿ ਕੀ ਗੌਰਮਿੰਟ ਨੇ ਇਸ ਇੰਸਟੀਚਿਊਸ਼ਨ ਨੂੰ ਰਿਵਾਈਵ ਕਰਨ ਦਾ ਕੋਈ ਫੈਸਲਾ ਕੀਤਾ ਹੈ, ਮੈਂ ਉਸ ਦਾ ਜਵਾਬ ਦਿਤਾ ਹੈ ਕਿ ਕੋਈ ਫੈਸਲਾ ਨਹੀਂ ਕੀਤਾ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਜੂਕੇਸ਼ਨ ਮਨਿਸਟਰ ਤੋਂ ਪੁੱਛ ਲੈਣ ਅਤੇ ਅਸੈਂਬਲੀ ਦਾ ਰਿਕਾਰਡ ਕਢਵਾ ਕੇ ਦੇਖ ਲੈਣ। ਐਜੂਕੇਸ਼ਨ ਮਨਿਸਟਰ ਨੇ ਸੈਸ਼ਨ ਵਿਚ ਯਕੀਨ ਦਿਵਾਇਆ ਸੀ ਅਤੇ ਸਰਕਾਰੀ ਤੌਰ ਤੇ ਐਲਾਨ ਕੀਤਾ ਸੀ ਕਿ ਅਸੀਂ ਇਸ ਬੋਰਡ ਨੂੰ ਛੇਤੀ ਤੋਂ ਛੇਤੀ ਬਣਾ ਦਿਆਂਗੇ। ਪਰ ਹੁਣ ਤਕ ਇਕ ਸਾਲ ਹੋ ਗਿਆ ਹੈ ਉਹ ਬੋਰਡ ਬਣਾਇਆ ਨਹੀਂ ਗਿਆ। (ਵਿਘਨ) ਹੁਣ ਇਹ ਕਹਿੰਦੇ ਹਨ ਕਿ ਅਸੀਂ ਫੈਸਲਾ ਨਹੀਂ ਕੀਤਾ। ਪਰ ਜਿਹੜਾ ਇਨ੍ਹਾਂ ਨੇ ਹਾਊਸ ਵਿਚ ਐਲਾਨ ਕੀਤਾ ਸੀ ਕਿ ਅਸੀਂ ਇਸ ਨੂੰ ਜਲਦੀ ਬਣਾ ਦਿਆਂਗੇ, ਕੀ ਉਹ ਐਲਾਨ ਠੀਕ ਸੀ ਜਾਂ ਗਲਤ ਸੀ।

ਉਪ ਮੰਤਰੀ : ਇਹ ਦੇਖ ਲਵਾਂਗੇ ਕਿ ਕੀ ਐਲਾਨ ਸੀ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੋਈ ਫੈਸਲਾ ਨਹੀਂ ਕੀਤਾ। ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੇ ਇਹ ਬੋਰਡ ਛੇਤੀ ਬਣਾ ਦੇਣ ਤਾਂ ਜਿਹੜੇ ਪਿੰਡਾਂ ਦੇ ਗਰੀਬ ਲੋਕ ਹਨ ਉਨ੍ਹਾਂ ਦੀ ਸੁਣਵਾਈ ਹੋ ਸਕਦੀ ਹੈ। ਜੇ ਨਹੀਂ ਬਣਦਾ ਤਾਂ ਜਿਹੜੇ ਇਥੇ ਦੇ ਕਰਮਚਾਰੀ ਹਨ ਉਹ ਆਪਣੇ ਮੁੰਡਿਆਂ ਨੂੰ ਹੀ ਰਖ ਕੇ ਕੰਮ ਚਲਾਈ ਜਾਣਗੇ। ਇਸ ਤਰ੍ਹਾਂ ਪੇਂਡੂਆਂ ਨੂੰ ਨਜ਼ਰਅੰਦਾਜ਼ ਕੀਤਾ ਜਾਂਦਾ ਹੈ। ਕੀ ਇਸ ਦੇ ਉਤੇ ਛੇਤੀ ਗੌਰ ਕਰਨਗੇ।

(ਕੋਈ ਉੱਤਰ ਨਹੀਂ ਆਇਆ)

**ਚੌਧਰੀ ਸੁੰਦਰ ਸਿੰਘ** : ਮੈਂ ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਸ. ਐਸ. ਬੋਰਡ ਦੇ ਬਾਰੇ ਬਜਟ ਸੈਸ਼ਨ ਵਿਚ ਕਿਹਾ ਗਿਆ ਕਿ ਇਹ ਬਣਾਉਣਾ ਚਾਹੀਦਾ ਹੈ। ਸਾਰੇ ਕਹਿੰਦੇ ਹਨ ਕਿ ਇਸ ਨੂੰ ਬਣਾਉਣਾ ਚਾਹੀਦਾ ਹੈ। ਪਰ ਇਸ ਸਬੰਧ ਵਿਚ ਗੌਰਮਿੰਟ ਵਲੋਂ ਕੋਈ ਡੈਫੀਨਿਟ ਐਸ਼ੋਰੈਂਸ ਨਹੀਂ ਆਈ। ਮੈਨੂੰ ਇਸ ਵਿਚ ਸ਼ੱਕ ਹੈ। ਇਸ ਲਈ ਇਹ ਦਸਣ ਕਿ ਕੀ ਇਸ ਨੂੰ ਬਣਾਉਣਾ ਹੈ ਜਾਂ ਨਹੀਂ ਬਣਾਉਣਾ। (ਵਿਘਨ) ਮੈਂ 1953 ਵਿਚ ਇਸ ਨੂੰ ਬਣਾਇਆ ਸੀ। (ਵਿਘਨ) ਬਾਅਦ ਵਿਚ ਕੁਝ ਹੋਰ ਤਰ੍ਹਾਂ ਦੇ ਆਦਮੀ 'ਵਚ ਆ ਗਏ। ਇਸ ਲਈ ਹੁਣ ਕੋਈ ਚੰਗੇ ਆਦਮੀ ਵਿਚ ਲਾ ਕੇ ਇਸ ਨੂੰ ਬਣਾਉਣਾ ਚਾਹੀਦਾ ਹੈ। ਇਸ ਲਈ ਇਹ ਦੱਸਣ ਕਿ ਇਸ ਨੂੰ ਬਣਾਉਣਾ ਹੈ ਜਾਂ ਨਹੀਂ ਬਣਾਉਣਾ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਇਹ ਕੇਸ ਹਾਈ ਕੋਰਟ ਵਿਚ ਗਿਆ ਹੈ। ਹਾਈ ਕੋਰਟ ਦੇ ਫੈਸਲੇ ਦਾ ਇੰਤਜ਼ਾਰ ਹੈ। (ਵਿਘਨ)

## CONSTRUCTION OF MINI SECRETARIAT, WOMEN HOSTELS ETC AT PATIALA

*1516. **Shri Prem Gupta** : Will the Chief Minister, be pleased to state—

(a) whether there is any proposal under the consideration of the Government to construct a Mini Secretariate, Women Hostels, Cretches and additional quarters for Government employees in Patiala City

(b) if the reply to part (a) above be in the affirmative, the date by which these projects are likely to be taken in hand ?

Sardar Umrao Singh (Revenue Minister) :

(a) No.

(b) Does not arise.

[(ੳ) ਨਹੀਂ ਜੀ।

(ਅ) ਸਵਾਲ ਪੈਦਾ ਨਹੀਂ ਹੁੰਦਾ।]

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਸ ਸਵਾਲ ਦੇ ਪੰਜ ਛੇ ਆਈਟਮ ਸਨ। ਪਰ ਇਨ੍ਹਾਂ ਸਾਰਿਆਂ ਬਾਰੇ ਜਵਾਬ ਨਹੀਂ ਵਿਚ ਦਿਤਾ ਗਿਆ ਹੈ ਅਤੇ ਇਕ ਵਿਚ ਕਿਹਾ ਗਿਆ ਕਿ ਸਵਾਲ ਪੈਦਾ ਨਹੀਂ ਹੁੰਦਾ। ਕਲ੍ਹ ਇਨ੍ਹਾਂ ਨੇ ਤਕਰੀਰ ਵਿਚ ਕਿਹਾ ਸੀ ਕਿ ਮਿਨੀ ਸੈਕਰੇਟੇਰੀਏਟ ਬਣਾਉਣੇ ਹਨ ਪੰਜਾਬ ਵਿਚ, ਪਰ ਅੱਜ ਰਾਤੋ ਰਾਤ ਕੀ ਫਰਕ ਪੈ ਗਿਆ। (ਵਿਘਨ)

(ਕੋਈ ਉੱਤਰ ਨਹੀਂ ਦਿਤਾ ਗਿਆ)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਿਨੀ ਸੈਕਰੇਟੇਰੀਏਟ ਦੀ ਸਕੀਮ ਬੜੀ ਚੰਗੀ ਹੈ। (ਵਿਘਨ) ਜਥੇ ਜਿਥੇ ਵੀ ਹੈ ਇਹ ਸਕੀਮ ਚੰਗੀ ਹੈ। ਰੈਵੇਨਿਊ ਡਿਪਾਰਟਮੈਂਟ ਵਲੋਂ ਉਸ ਦੇ ਵਿਚ ਉਥੇ ਐਸ. ਡੀ. ਓ., ਤਹਿਸੀਲਦਾਰ, ਨਾਇਬ ਤਹਿਸੀਲਦਾਰ ਅਤੇ ਏ. ਟੀ. ਓ. ਦੇ ਦਫਤਰ ਹਨ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਕਿਉਂਕਿ ਹਰ ਸਬ ਡਵੀਜ਼ਨ ਤੇ ਡੀ. ਐਸ. ਪੀ. ਦੀ ਪੋਸਟ ਹੈ, ਇਸ ਲਈ ਕੀ ਉਥੇ ਇਹ ਜੁਡੀਸ਼ੀਅਲ ਮੈਜਿਸਟਰੇਟ ਨੂੰ ਵੀ ਲਿਜਾਣਗੇ ਤਾਂਕਿ ਲੋਕਾਂ ਨੂੰ ਕੋਈ ਤਕਲੀਫ ਪੈਦਾ ਨਾ ਹੋਵੇ।

**ਮਾਲ ਮੰਤਰੀ** : ਇਹ ਸਵਾਲ ਇਸ ਵਿਚੋਂ ਪੈਦਾ ਨਹੀਂ ਹੁੰਦਾ। (ਵਿਘਨ) ਇਹ ਸਵਾਲ ਤਾਂ ਪਟਿਆਲਾ ਦੇ ਬਾਰੇ ਸੀ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ, ਜਿਹੜੀਆਂ ਆਈਟਮ ਮੈਂ ਕੁਐਸਚਨ ਵਿਚ ਪੁੱਛੀਆਂ ਸਨ, ਉਨਾਂ ਨੂੰ ਬਣਾਉਣ ਵਾਸਤੇ ਕੀ ਕੋਈ ਪਰਪੋਜ਼ਲ ਸਰਕਾਰ ਦੇ ਅੰਡਰ-ਕੰਸਿਡਰੇਸ਼ਨ ਹੈ ਅਤੇ ਉਹ ਕਿੰਨੀ ਦੇਰ ਵਿਚ ਪੂਰੀਆਂ ਹੋ ਜਾਣਗੀਆਂ।

(ਕੋਈ ਜਵਾਬ ਨਹੀਂ ਦਿਤਾ ਗਿਆ)

---

## VISIT OF MINISTER OF STATE FOR FOOD AND SUPPLIES TO KAPURTHALA IN FEBRUARY, 1973

*1640. 1. Comrade Raj Kumar
2. Comrade Satya Pal Dang } Will the Chief Minister be pleased to state whether the Minister of State for Food and Supplies visited Kapurthala in the month of February, 1973 in connection with a Vishnu/Mahayagna by one Baba Badkhandi, if so, whether the visit was official or private ?

**Sardar Nasib Singh Gill** (Deputy Miniter, Home and Industries) : No, Sir. The Minister did not visit Kapurthala in the month of February, 1973.

[ਨਹੀਂ ਜੀ। ਵਜ਼ੀਰ ਸਾਹਿਬ ਫਰਵਰੀ, 1973 ਵਿਚ ਕਪੂਰਥਲੇ ਨਹੀਂ ਗਏ।]

**ਕਾਮਰੇਡ ਸੱਤ ਪਾਲ ਡਾਂਗ** : ਵਜ਼ੀਰ ਸਾਹਿਬ ਨੇ ਜਵਾਬ ਵਿਚ ਕਿਹਾ ਹੈ ਕਿ ਉਹ ਕਪੂਰਥਲੇ ਨਹੀਂ ਗਏ। ਕਪੂਰਥਲਾ ਇਕ ਜ਼ਿਲ੍ਹੇ ਦਾ ਨਾਮ ਹੈ। (ਵਿਘਨ) ਕੀ ਇਹ ਹਕੀਕਤ ਹੈ ਜਾਂ ਨਹੀਂ ਕਿ ਸਟੇਟ ਮਨਿਸਟਰ ਫਾਰ ਫੂਡ ਐਂਡ ਸਪਲਾਈਜ਼ ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਲੋਧੀ ਦੇ ਲਾਗੇ ਗਏ ਅਤੇ ਉਥੇ ਇਕ ਪਤਾ ਨਹੀਂ ਬਨਖੰਡੀ ਹੈ ਜਾਂ ਕਿ ਉਸ ਦਾ ਨਾਮ ਪਾਖੰਡੀ ਹੈ, ਉਸ ਨੇ ਕਿੰਨਾ ਘਿਉ ਇਕਠਾ ਕੀਤਾ। (ਵਿਘਨ ਲੋਕਾਂ ਨੇ ਇਲਜ਼ਾਮ ਲਗਾਇਆ। ਉਥੇ ਮਨਿਸਟਰ ਸਾਹਿਬ ਗਏ ਅਤੇ ਉਥੇ ਜਿਹੜਾ ਯਗ ਹੋ ਰਿਹਾ ਸੀ ਉਥੇ ਮਨਿਸਟਰ ਸਾਹਿਬ ਨੇ ਭਾਸ਼ਣ ਕੀਤਾ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਉਥੇ ਸਰਕਾਰੀ ਦੌਰੇ ਤੇ ਗਏ ਸਨ ਜਾਂ ਕਿ ਪਰਾਈਵੇਟ ਤੌਰ ਤੇ ਗਏ ਸਨ।

**ਉਪ ਮੰਤਰੀ** : ਸਪੀਕਰ ਸਾਹਿਬ, ਸਵਾਲ ਡਿਸਟਰਿਕਟ ਕਪੂਰਥਲੇ ਦਾ ਨਹੀਂ ਸੀ, ਸਵਾਲ ਇਹ ਸੀ ਕਿ ਕੀ ਉਹ ਕਪੂਰਥਲੇ ਗਏ ਜਾਂ ਨਹੀਂ ਗਏ। (ਵਿਘਨ) ਮੈਂ ਕਿਹਾ ਹੈ ਕਿ ਉਹ ਉਥੇ ਨਹੀਂ ਗਏ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਵਾਲ ਦੇ ਵਿਚ ਬਨਖੰਡੀ ਨਾਮ ਦਿਤਾ ਗਿਆ ਹੈ। (ਵਿਘਨ) ਮਾੜੇ ਕੰਮ ਕਰਕੇ ਸ਼ਰਮਿੰਦੇ ਕਿਉਂ ਨਹੀਂ ਹੁੰਦੇ ਹਨ। (ਵਿਘਨ)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਆਪਣੀ ਸਪਲੀਮੈਂਟਰੀ ਦੇ ਵਿਚ ਪਾਖੰਡੀ ਦਾ ਸ਼ਬਦ ਵਰਤਿਆ ਹੈ। ਇਹ ਸ਼ਬਦ ਅਨਪਾਰਲੀਮੈਂਟਰੀ ਹੈ। (ਵਿਘਨ) ਇਹ ਬਿਲਕੁਲ ਗਲਤ ਅਤੇ ਬੇਬੁਨਿਆਦ ਗਲਾਂ ਹਨ। (ਵਿਘਨ) ਇਨ੍ਹਾਂ ਦੇ ਖਿਆਲਾਤ ਇਨ੍ਹਾਂ ਨੂੰ ਮੁਬਾਰਿਕ ਹੋਣ ਪਰ ਕਿਸੇ ਦੇ ਖਿਆਲਾਤ ਕਿਸੇ ਤਰ੍ਹਾਂ ਦੇ ਹੋ ਸਕਦੇ ਹਨ। (ਵਿਘਨ) ਇਹ 'ਪਾਖੰਡੀ' ਦਾ ਸ਼ਬਦ ਜਿਹੜਾ ਵਰਤਿਆ ਗਿਆ ਹੈ, ਇਹ ਅਨਪਾਰਲੀਮੈਂਟਰੀ ਹੈ।

**ਸ੍ਰੀ ਸਪੀਕਰ** : ਕੀ ਪਾਖੰਡੀ ਦਾ ਲਫ਼ਜ਼ ਅਨਪਾਰਲੀਮੈਂਟਰੀ ਹੈ। (Is the word 'Pakhandi' unparliamentary ?)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਜਿਸ ਟੈਕਸਟ ਵਿਚ ਕਿਹਾ ਗਿਆ ਹੈ (ਵਿਘਨ) ਇਕ ਧਾਰਮਿਕ ਥਾਂ ਦੇ ਬਾਰੇ ਕਿਹਾ ਗਿਆ ਹੈ। ਇਨਾਂ ਨੇ ਉਸ ਨੂੰ ਪਾਖਡੀ ਕਿਹਾ ਹੈ। (ਵਿਘਨ) ਜੇ ਤੁਸੀਂ ਇਸ ਨੂੰ ਅਨਪਾਰਲੀਮੈਟਰੀ ਨਹੀਂ ਮੰਨਦੇ ਤਾਂ ਮੇਰੇ ਖਿਆਲ ਵਿਚ ਤੁਹਾਡੇ ਵਿਚਾਰ ਵੀ ਉਨ੍ਹਾਂ ਦੇ ਨਾਲ ਮਿਲਦੇ ਹਨ। (ਵਿਘਨ)

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ** (ਸ੍ਰੀ ਗਿਆਨ ਚੰਦ ਖਰਬੰਦਾ) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜੇ ਲਫਜ਼ ਕਹੇ ਹਨ ਮੈਂ ਉਨ੍ਹਾਂ ਦੇ ਖਿਲਾਫ ਪਰੋਟੈਸਟ ਕਰਾਂਗਾ। (ਵਿਘਨ) ਸਵਾਲ ਕਰਨ ਵਾਲੇ ਨੂੰ ਹਦਾਇਤ ਕਰ ਦਿਉ ਕਿ ਉਹ ਸਵਾਲ ਪੂਰਾ ਕਰਿਆ ਕਰਨ। (ਵਿਘਨ) ਮੈਂ ਕਪੂਰਥਲਾ ਡਿਸਟਰਿਕਟ ਵਿਚ ਇਕ ਆਪੋਜ਼ੀਸ਼ਨ ਦੇ ਲੀਡਰ ਦੀ ਮੂਵ ਤੇ ਗਿਆ, ਉਸ ਦੇ ਕਹਿਣ ਤੇ ਉਥੇ ਗਿਆ। (ਵਿਘਨ) ਉਥੇ ਮੈਂ 5—7 ਹਜ਼ਾਰ ਦੇ ਮਜਮੇ ਵਿਚ ਤਕਰੀਰ ਕੀਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਗੌਰਮਿੰਟ ਦੀ ਪਾਲਿਸੀ ਦੀ ਵਜ਼ਾਹਤ ਕਰਕੇ ਕਿਸੇ ਜਗ੍ਹਾ ਜਾਣਾ ਇਸ ਤਰ੍ਹਾਂ ਜੁਰਮ ਹੁੰਦਾ ਹੈ। ਉਥੇ ਯਗ ਹੋ ਰਿਹਾ ਸੀ। ਮੈਂ ਉਸ ਵਿਚ ਸ਼ਾਮਿਲ ਹੋਇਆ। ਮੈਂ ਸਮਝਦਾ ਹਾਂ ਕਿ ਯਗ ਵਿਚ ਸ਼ਾਮਿਲ ਹੋਣਾ ਪਰਸਨਲ ਤੌਰ ਤੇ ਕੋਈ ਜੁਰਮ ਨਹੀਂ ਹੈ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਪੁਛਿਆ ਸੀ ਕਿ ਕੀ ਉਹ ਦੌਰਾ ਸਰਕਾਰੀ ਸੀ ਜਾਂ ਕਿ ਪ੍ਰਾਈਵੇਟ ਸੀ। ਉਹ ਕਹਿੰਦੇ ਹਨ ਕਿ ਯਗ ਵਿਚ ਸ਼ਾਮਿਲ ਹੋਣ ਲਈ ਗਏ। (ਵਿਘਨ) ਕਪੂਰਥਲੇ ਦੇ ਪਰੋਗਰੈਸਿਵ ਨੌਜਵਾਨਾਂ ਨੇ ਇਹ ਇਲਜ਼ਾਮ ਲਾਇਆ ਕਿ ਉਸ ਸੰਤ ਨੇ ਯਗ ਦੇ ਨਾਮ ਤੇ ਇਕਠਾ ਕਰਕੇ ਹਜ਼ਾਰਾਂ ਰੁਪਏ ਦਾ ਘਿਉ ਗਬਨ ਕੀਤਾ। (ਵਿਘਨ) ਉਹ ਕਹਿੰਦੇ ਹਨ ਕਿ ਮੈਂ ਉਸ ਯਗ ਵਿਚ ਸ਼ਾਮਿਲ ਹੋਇਆ ਸੀ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਥੇ ਸਰਕਾਰੀ ਤੌਰ ਤੇ ਗਏ ਸਨ ਜਾਂ ਕਿ ਆਪਣੇ ਖਰਚ ਤੇ ਗਏ ਸਨ।

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ** : ਗਬਨ ਹੋਇਆ ਜਾਂ ਨਹੀਂ ਇਸ ਦੇ ਬਾਰੇ ਤਾਂ ਇਹ ਜ਼ਿਆਦਾ ਜਾਣਦੇ ਹਨ। (ਵਿਘਨ) ਇਸ ਦੇ ਬਾਰੇ ਮੇਰੇ ਇਲਮ ਵਿਚ ਕੁਝ ਨਹੀਂ ਅਤੇ ਨਾ ਹੀ ਇਸ ਤੋਂ ਪਹਿਲਾਂ ਕੋਈ ਅਜਿਹੀ ਚੀਜ਼ ਇਲਮ ਵਿਚ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਦੌਰੇ ਤੇ ਸਰਕਾਰੀ ਤੌਰ ਤੇ ਗਿਆ। ਮੇਰਾ ਫਰਜ਼ ਬਣਦਾ ਹੈ ਪਬਲਿਕ ਐਪਆਇੰਟਮੈਂਟ ਤੇ ਜਾਣਾ ਅਤੇ ਉਥੇ ਹਿੱਸਾ ਲੈਣਾ। (ਵਿਘਨ) ਮੈਂ ਉਥੇ ਮਜਮੇ ਵਿਚ ਤਕਰੀਰ ਕੀਤੀ ਹੈ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁਦਾ ਹਾਂ ਕਿ ਜਦ ਸਰਦਾਰ ਆਤਮਾ ਸਿੰਘ ਵਜ਼ੀਰ ਸਨ ਤਾਂ ਉਹ ਕੰਘੇ, ਕੜੇ, ਕੱਛੇ ਆਦਿ ਦਾ ਪਰਚਾਰ ਕਰਿਆ ਕਰਦੇ ਸਨ ਪਰ ਉਦੋਂ ਕਾਂਗਰਸ ਪਾਰਟੀ ਵਾਲੇ ਕਹਿੰਦੇ ਹੁੰਦੇ ਸੀ ਕਿ ਸੈਕੂਲਰਿਜ਼ਮ ਟੁੱਟ ਗਿਆ ਹੈ। (ਵਿਘਨ) ਕੀ ਇਹ ਸੈਕੂਲਰਿਜ਼ਮ ਹੈ। (ਵਿਘਨ) ਕੀ ਇਹ ਵਹਿਮਾਂ ਨੂੰ ਬੜ੍ਹਾਵਾ ਦੇ ਰਹੇ ਹਨ। (ਵਿਘਨ)

(ਕੋਈ ਉੱਤਰ ਨਹੀਂ ਦਿਤਾ ਗਿਆ)

10.00 A.M.

**ਕਾਮਰੇਡ ਰਾਜਕੁਮਾਰ:** ਸਪੀਕਰ ਸਾਹਿਬ, ਇਹ ਬਾਬਾ ਜੀ ਸਿਰਫ ਕਪੂਰਥਲਾ ਹੀ ਨਹੀਂ ਗਏ, ਧਾਰੀਵਾਲ ਵੀ ਗਏ। ਉਨ੍ਹਾਂ ਨੇ ਸਾਡੇ ਪ੍ਰਧਾਨ ਸ੍ਰੀ ਵੀ.ਵੀ. ਗਿਰੀ ਜੀ ਦੇ ਨਾਮ ਤੇ ਲੋਕਾਂ ਤੋਂ ਫੰਡ ਇਕੱਠਾ ਕੀਤਾ। ਖਰਬੰਦਾ ਜੀ ਵੀ ਉਥੇ ਜਲਸੇ ਵਿਚ ਜਾ ਕੇ ਆਏ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਲੋਕਾਂ ਨੂੰ ਕੀ ਕੋਈ

ਸਪੈਸ਼ਲ ਇਜਾਜ਼ਤ ਦਿਤੀ ਗਈ ਹੈ ਜਿਹੜੇ ਕਿ ਮਨਿਸਟਰਜ਼ ਅਤੇ ਸਾਡੇ ਪ੍ਰਧਾਨ ਜੀ ਦੇ ਨਾਮ ਇਸਤੇਮਾਲ ਕਰਕੇ ਭੋਲੇ ਭਾਲੇ ਲੋਕਾਂ ਤੋਂ ਹਜ਼ਾਰਾਂ ਰੁਪਏ ਇਕੱਠੇ ਕਰਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਮਿਊਨਿਸਟ ਨਜ਼ਰੀਏ ਨਾਲ ਇਹ ਜੋ ਮਰਜ਼ੀ ਕਹਿਣ। ਮੈਨੂੰ ਤਾਂ ਅਪੋਜ਼ੀਸ਼ਨ ਦੇ ਲੀਡਰ ਨੇ ਦਾਵਤ ਦਿਤੀ ਸੀ ਤਾਂ ਮੈਂ ਗਿਆ ਸੀ। ਜੇ ਮੈਂ ਨਾਂ ਜਾਂਦਾ ਤਾਂ ਇਨ੍ਹਾਂ ਨੇ ਕਹਿਣਾ ਸੀ ਕਿ ਦੂਜਿਆਂ ਦੇ ਕਹਿਣ ਤੇ ਜਾਂਦੇ ਹਨ ਅਤੇ ਅਪੋਜ਼ੀਸ਼ਨ ਨੂੰ ਇਗਨੋਰ ਕਰਦੇ ਹਨ। ਮੈਂ ਇਕ ਰਿਸਪੌਂਸੀਬਲ ਲੀਡਰ ਦੇ ਕਹਿਣ ਤੇ ਗਿਆ ਸੀ ਅਤੇ ਉਨ੍ਹਾਂ ਦੇ ਇਰਾਦੇ ਕੀ ਹਨ ਅਤੇ ਕੀ ਨਹੀਂ, ਮੈਨੂੰ ਇਸ ਦਾ ਕੋਈ ਪਤਾ ਨਹੀਂ। (ਵਿਘਨ)

**ਸ੍ਰੀ ਸਪੀਕਰ** : ਖਰਬੰਦਾ ਜੀ ਗੱਲ ਤਾਂ ਇਤਨੀ ਹੈ ਕਿ ਉਹ ਲੋਕ, ਰਾਜਕੁਮਾਰ ਜੀ ਕਹਿੰਦੇ ਹਨ, ਮਨਿਸਟਰ ਦੇ ਅਤੇ ਪ੍ਰਧਾਨ ਜੀ ਦੇ ਨਾਮ ਤੇ ਪੈਸੇ ਇਕੱਠੇ ਕਰਦੇ ਹਨ। ਅਗਰ ਕਈ ਅਜਿਹੀ ਗੱਲ ਹੋਵੇ ਤਾਂ ਤੁਸੀਂ ਪੜਤਾਲ ਕਰਵਾ ਲਓ। (ਵਿਘਨ) (Kharbanda jee the hon. Member Comrade Raj Kumar has mainly pointed out that those people have collected money by using the names of the hon. Ministers and the worthy President you may look into the aspect of the matter.)

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਕੀ ਪਤਾ ਹੋ ਸਕਦਾ ਹੈ ? ਉਸ ਜਲਸੇ ਵਿਚ ਅਜਿਹੀ ਕੋਈ ਸਪੀਚ ਨਹੀਂ ਹੋਈ। ਸਰਦਾਰ ਸਾਧੂ ਸਿੰਘ ਜੋ ਉਸ ਹਲਕੇ ਦੇ ਐਮ.ਐਲ.ਏ. ਹਨ ਉਥੇ ਮੌਜੂਦ ਸਨ। ਮੈਂ ਵੀ ਸਪੀਚ ਕੀਤੀ, ਉਨ੍ਹਾਂ ਨੇ ਵੀ ਸਪੀਚ ਕੀਤੀ ਅਤੇ ਹੋਰ ਵੀ ਕਈ ਸੱਜਨਾਂ ਨੇ ਸਪੀਚਾਂ ਕੀਤੀਆਂ। ਯੱਗ ਦੇ ਦਿਨਾਂ ਵਿਚ ਤਾਂ ਸਪੀਚ ਹੋਣ ਦਾ ਸਵਾਲ ਹੀ ਨਹੀਂ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਹ ਅਪੋਜ਼ੀਸ਼ਨ ਦੇ ਲੀਡਰ ਦੇ ਕਹਿਣ ਤੇ ਗਏ ਸਨ। ਜੇ ਅਪੋਜ਼ੀਸ਼ਨ ਦਾ ਲੀਡਰ ਕਹੇ ਕਿ ਖੂਹ ਵਿਚ ਛਾਲ ਮਾਰ ਦਿਉ ਤਾਂ ਕੀ ਇਹ ਮਾਰ ਦੇਣਗੇ ? (ਵਿਘਨ)

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੇ ਉਸ ਇਲਾਕੇ ਵਿਚ ਸਾਡੇ ਵਰਕਰਜ਼ ਨੂੰ ਖਿਤਾਬ ਵੀ ਕੀਤਾ ਸੀ ?

**ਰਾਜ ਮੰਤਰੀ** : ਹਾਂ ਜੀ ਕੀਤਾ ਸੀ। ਮੈਨੂੰ ਡੈਪੂਟੇਸ਼ਨ ਵੀ ਮਿਲੇ ਸੀ। ਕੁਝ ਲੋਕਾਂ ਨੇ ਸ਼ਿਕਾਇਤ ਵੀ ਕੀਤੀ ਸੀ, ਬਸ ਸਟੈਂਡ ਦਾ ਵੀ ਜ਼ਿਕਰ ਕੀਤਾ ਅਤੇ ਹੋਰ ਕਈ ਗੱਲਾਂ ਵੀ ਆਪਣੇ ਸ਼ਹਿਰ ਤੇ ਇਲਾਕੇ ਸਬੰਧੀ ਧਿਆਨ ਵਿਚ ਲਿਆਂਦੀਆਂ ਸਨ। (ਵਿਘਨ) (ਥੰਪਿੰਗ)

**Mr. Speaker** : The question hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### UN-RECOGNISED TRAVEL AGENTS IN THE STATE

*1215. 1. **Sardar Ajaib Singh Sandhu**
2. **Sardar Surjit Singh Barnala** } Will the Chief Minister be pleased to state whether any checking has been conducted by the State Government against the unrecognised travel agents in the State, if so, the number of fake cases, if any, detected during the course of checking and the action taken against the defaulters ?

**ਗਿਆਨੀ ਜ਼ੈਲ ਸਿੰਘ** : ਨਹੀਂ ਜੀ । ਅਜਿਹੀ ਕੋਈ ਚੈਕਿੰਗ ਨਹੀਂ ਕੀਤੀ ਗਈ ।

### CASES OF ABDUCTION, RAPE, THEFT AND DACOITIES

*1280. 1. **Sardar Ajaib Singh Sandhu**
2. **Sardar Surjit Singh Barnala** } Will the Chief Minister be pleased to state :

(a) the total number of cases of abduction, rape, theft and dacoity which occurred in the State district-wise during the year 1972;

(b) the number of the cases of rape and abduction, district-wise, in which Harijan girls or women were involved ?

**ਗਿਆਨੀ ਜ਼ੈਲ ਸਿੰਘ** : (ੲ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਜੁਰਮਾਂ ਦੇ ਅੰਕੜਿਆਂ ਦਾ ਵੇਰਵਾ**

(ੲ)

| ਜ਼ਿਲ੍ਹਾ | ਅਗਵਾ | ਜਬਰ ਜਿਨਾਹ | ਚੋਰੀਆਂ | ਡਕੈਤੀ |
|---|---|---|---|---|
| | 1972 | 1972 | 1972 | 1972 |
| ਫਿਰੋਜ਼ਪੁਰ | 11 | 4 | 130 | — |
| ਅੰਮ੍ਰਿਤਸਰ | 40 | 13 | 302 | 2 |

| ਜ਼ਿਲ੍ਹਾ | ਅਗਵਾ | ਜਬਰ ਜ਼ਿਨਾਹ | ਚੋਰੀਆਂ | ਡਕੈਤੀ |
|---|---|---|---|---|
| ਗੁਰਦਾਸਪੁਰ | 27 | 9 | 154 | — |
| ਜਲੰਧਰ | 37 | 10 | 281 | — |
| ਲੁਧਿਆਣਾ | 31 | 7 | 249 | — |
| ਕਪੂਰਥਲਾ | 16 | 3 | 80 | — |
| ਹੁਸ਼ਿਆਰਪੁਰ | 13 | 3 | 86 | — |
| ਪਟਿਆਲਾ | 51 | 6 | 311 | — |
| ਰੋਪੜ | 10 | 2 | 46 | — |
| ਸੰਗਰੂਰ | 20 | 6 | 131 | 1 |
| ਬਠਿੰਡਾ | 23 | 13 | 117 | — |
| ਫਰੀਦਕੋਟ | 15 | 9 | 106 | 1 |
| ਜੋੜ | 288 | 85 | 1993 | 4 |

(ਬੀ)

| | ਅਗਵਾ | ਜਬਰ ਜ਼ਿਨਾਹ |
|---|---|---|
| ਫ਼ਿਰੋਜ਼ਪੁਰ | 3 | — |
| ਅੰਮ੍ਰਿਤਸਰ | 3 | 4 |
| ਗੁਰਦਾਸਪੁਰ | 2 | 4 |
| ਜਲੰਧਰ | 9 | 5 |
| ਲੁਧਿਆਣਾ | 5 | 2 |
| ਕਪੂਰਥਲਾ | 1 | 2 |
| ਹੁਸ਼ਿਆਰਪੁਰ | 3 | 1 |
| ਪਟਿਆਲਾ | 11 | — |
| ਰੋਪੜ | 2 | 1 |
| ਸੰਗਰੂਰ | 5 | 2 |
| ਬਠਿੰਡਾ | 5 | 2 |
| ਫਰੀਦਕੋਟ | 5 | 5 |
| ਜੋੜ | 54 | 28 |

### EXPENDITURE INCURRED ON THE STAFF IN THE PUBLIC RELATIONS DEPARTMENT AT THE HEADQUARTERS

*1156. **Chaudhri Ram Singh** : Will the Chief Minister be pleased to state

(a) the total strength of the staff in the Public Relations Department, Punjab at the Headquarters ;

(b) the number and names of the Directors, Deputy Directors and Assistant Directors in the said Department at the Headquarters ;

(c) the amount of salary per month being drawn by each of the officers referred to in part (b) above : and

(d) the total expenditure being incurred annually on the said Department at the Headquarters ?

**Giani Zail Singh** : (a) 212

(b) and c)

| | | | *Salary* P.M. |
|---|---|---|---|
| 1, Director | .. one | Sh. S.P. Bagla, I.A.S. | (Additional charge) |
| 2. Deputy Directors | | Two | |
| (i) Sh. J.S. Sidhu | | | Rs. 1,160 |
| (ii) Sh. Niranjan Singh | | | Rs. 1,120 |
| 3. Assistant Director | .. | Nil | — |

(d) Rs. 19,48,680.00

---

(ੲ) 212

(ਬੀ) ਅਤੇ (ਸੀ) ਤਨਖਾਹ ਪ੍ਰਤੀ ਮਹੀਨਾ

| | | |
|---|---|---|
| 1. ਡਾਇਰੈਕਟਰ..........1. | ਸ੍ਰੀ ਐਸ.ਪੀ.ਬਾਗਲਾ, ਆਈ.ਏ.ਐਸ. | (ਵਾਧੂ ਚਾਰਜ) |
| 2. ਉਪ ਡਾਇਰੈਕਟਰ......2 | | |
| 1. ਸ੍ਰੀ ਜਗਜੀਤ ਸਿੰਘ ਸਿੱਧੂ | | 1160 ਰੁਪਏ |
| 2. ਸ੍ਰੀ ਨਿਰੰਜਨ ਸਿੰਘ | | 1120 ਰੁਪਏ |
| 3. ਸਹਾਇਕ ਡਾਇਰੈਕਟਰ..........ਨਿਲ | | |

(ਡੀ) 19,48,680.00 ਰੁਪਏ ]

## GRADES OF VETERINARY ASSISTANTS

*1432. **Comrade Shamsher Singh Josh:** Will the Minister for Development be pleased to state whether the Government has decided to enhance the present grade of Veterinary Assistants ; if so, the time by which the said decision is likely to be implemented ?

**Captain Rattan Singh** : Yes. However, the matter is still under the consideration of Government.

[ਹਾਂ ਜੀ—ਪਰ ਮਾਮਲਾ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ]

---

## MEMBERS NOMINATED TO MARKETING COMMITTEES

*1701 **Sardar Sukhdev Singh Dhindsa** : Will the Minister for Development be pleased to state—

(a) the names of the members who have been nominated to various Marketing Committees, district-wise during the years 1972 and 1973 (up to February, 1973):

(b) the names of members among them who belong to Opposition Parties ?

**Captain Rattan Singh** : (a) The statement containing the requisite information is laid on the table of the House.

(b) Such nominations are not made on party basis.

[(ੳ) ਲੋੜੀਂਦੀ ਸੂਚਨਾ ਦਰਸਾਉਣ ਵਾਲੀਂ ਸਟੇਟਮੈਂਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਪਾਰਟੀ ਦੇ ਆਧਾਰ ਤੇ ਅਜਿਹੀਆਂ ਨਾਮਜ਼ਦਗੀਆਂ ਨਹੀਂ ਕੀਤੀਆਂ ਜਾਂਦੀਆਂ ਹਨ । ]

**Statement Showing the Nomination to Marketing Committees**

The following members have been nominated to the various Market Committees, District-wise, during the years 1972 and 1973 (up to February, 1973)

| Sr. No. | Name of the Market Committee | District | Name of the Members. |
|---|---|---|---|
| 1 | 2 | 3 | 4 |
| 1. | Bhiwanigarh | Sangrur | **Producer Members** |
| | | | 1. Shri Balwinder Singh, s/o Shri Tek Singh, Sarpanch, Village Dialgarh Jejian, P.O. Khnal Kalan. Chairman |

[Development Minister]

| 1 | 2 | 3 | 4 |
|---|---|---|---|
| | | | 2. Jathedar Jangir Singh, s/o Sh. Kahla Singh, Village Gharachon. Vice-Chairman |
| | | | 3. Sh. Bharpurinder Singh, s/o Shri Harbax Singh, Village Raisingwala Member |
| | | | 4. Shri Amar Singh, s/o Shri Bhag Singh Village Nurpura P.O. Bhawanigarh. Member |
| | | | 5. Shri Hari Singh, s/o Shri Kehar Singh Sarpanch, Vfllage Nandgarh. Member |
| | | | **Dealer Members under Section 10** |
| | | | 6. Shri Madan Lal, s/o Shri Chhajw Ram Mandi Bhawanigarh. Member |
| | | | 7. Shri Kundan Lal, s/o Sh. Leela Ram Mandi Bhawanigarh. Member |
| | | | **Weigbmen (Tola) Member Under Section 13** |
| | | | 8. Shri Krishan Lal, s/o Sh. Jaganath Mandi Bhawanigarh. Member |
| | | | **Co-operative Member** |
| | | | 9. Shri Gursewak Singh, s/o Sh. Mukand Singh, Village Rampura. Member |
| | | | **Government Member** |
| | | | 10. Agricultural Inspector, Sangrur. Member |
| 2. | Sahanewal | Ludhiana | **Producer Members** |
| | | | 1. Shri Shamsher Singh, Sarpanch, s/o Daya Singh, Village Hira. Chairman |
| | | | 2. Shri Bachan Singh, s/o Rakh Singh Village Pawa. Member |
| | | | 3. Shri Bant Singh, s/o Sh. Likal Singh Village Jashar. Member |
| | | | 4. Shri Ajaib Singh, Village Patti. Member |

| 1 | 2 | 3 | 4 |
|---|---|---|---|
| | | | 5. Shri Dalip Singh, s/o Sh. Gobind Singh Village Bhagapara. Member |
| | | | **Dealer Member** |
| | | | 1. Shri Ghanpat Rai, s/o Nihal Chand Partner of M/s Diwan Chand, Ghanpat Rai Sahanewal. Vice-Chairman |
| | | | 2. Shri Gurdial Singh partner M/s. Gurdial Singh and Sahanewal. Member |
| | | | **Tola Member** |
| | | | 1. Chaudhary Masat Ram, s/o Musandi Ram Sahanewal. Member |
| | | | **Co-operative Society Member** |
| | | | 1. Shri Harjit Singh, s/o Sh. Kehar Singh, Village Sahanewal Kalan Partner Sahanewal Co-operative Society Sahanewal. Member |
| | | | **Government Member** |
| | | | 1. Agricultural Inspector Sahanewal. Member |
| . | Patran | Patiala | **Producer Member** |
| | | | 1. Captain Gurbachan Singh Chicha. Village Daftriwala District Patiala. Chairman |
| | | | 2. Shri Sawan Singh s/o Sh. Harnam Singh, Village Ghanga, District Patiala. Member |
| | | | 3. Shri Harbans Singh s/o Shri Puran Singh Randhawa Village Patran, District Patiala. Member |
| | | | 4. Shri Kheta Singh Sarpanch, Village Shadipur, Momian, District Patiala. Member |
| | | | 5. Shri Gurdip Singh Sarpanch, Village Shergarh, District Patiala. Member |
| | | | **Dealer Members Under Section 10** |
| | | | 6. Shri Ram Sarup s/o Shri Chhotu Ram, M/s. Chhotu Ram Sarup, Patran, District Patiala Vice-Chairman |

[Development Minister]

| 1 | 2 | 3 | 4 |
|---|---|---|---|
| | | | 7. Shri Ruldu Ram s/o Sh. Babu Ram, M/s. Ruldu Ram Madan Lal Patran, District Patiala. Member |
| | | | **Tola Member under Section 13** |
| | | | 8. Shri Kapur Chand s/o Sh. Nikha Mal, Patran, District Patiala. Member |
| | | | **Co-operative Member** |
| | | | 9. Shri Wazir Singh, s/o Sh. Khushal Singh, Village Galoli, District Patiala. Member |
| | | | **Government Member** |
| | | | 10. Agricultural Inspector, Patran, District Patiala Member |

[ਵੱਖ ਵੱਖ ਮਾਰਕਿਟ ਕਮੇਟੀਆਂ ਵਿਚ ਜ਼ਿਲ੍ਹਾ-ਵਾਰ ਸਾਲ 1972 ਅਤੇ 1973 ਫਰਵਰੀ, 1973/ਤਕ ਹੇਠ ਲਿਖੇ ਮੈਂਬਰ ਨਾਮਜ਼ਦ ਹੋਏ ਹਨ:—

| ਲੜੀ ਨੰ: | ਮਾਰਕੀਟ ਕਮੇਟੀ ਦਾ ਨਾਉਂ | ਜ਼ਿਲ੍ਹਾ | ਮੈਂਬਰਾਂ ਦੇ ਨਾਮ |
|---|---|---|---|
| 1 | 2 | 3 | 4 |
| 1. | ਭਵਾਨੀਗੜ੍ਹ | ਸੰਗਰੂਰ | **ਉਤਪਾਦਕ ਮੈਂਬਰ** |
| | | | 1. ਸ੍ਰੀ ਬਲਵਿੰਦਰ ਸਿੰਘ ਪੁੱਤਰ ਸ੍ਰੀ ਟੇਕ ਸਿੰਘ, ਸਰਪੰਚ ਪਿੰਡ ਦਿਆਲਗੜ੍ਹ ਜੇਜੀਆਂ ਪੋਸਟ ਆਫਿਸ ਖਨਾਲ ਕਲਾਂ। : ਚੇਅਰਮੈਨ |
| | | | 2. ਜਥੇਦਾਰ ਜਗੀਰ ਸਿੰਘ ਪੁੱਤਰ ਸ੍ਰੀ ਕਾਹਲਾ ਸਿੰਘ, ਪਿੰਡ ਘਰਾਚੋ । : ਮੀਤ ਪ੍ਰਧਾਨ |
| | | | 3. ਸ੍ਰੀ ਭਰਪੂਰ ਸਿੰਘ ਇੰਦਰ ਸਿੰਘ ਪੁੱਤਰ ਸ੍ਰੀ ਹਰਬਖਸ਼ ਸਿੰਘ ਪਿੰਡ ਰਾਏ ਸਿੰਘ ਵਾਲਾ। : ਮੈਂਬਰ |

| 1 | 2 | | 3 | 4 |
|---|---|---|---|---|
| | | | 4. ਸ੍ਰੀ ਅਮਰ ਸਿੰਘ ਪੁੱਤਰ ਸ੍ਰੀ ਭਾਗ ਸਿੰਘ, ਪਿੰਡ ਨੂਰਪੁਰਾ, ਡਾਕਖਾਨਾ ਭਵਾਨੀਗੜ੍ਹ | : ਮੈਂਬਰ |
| | | | 5. ਸ੍ਰੀ ਹਰੀ ਸਿੰਘ ਪੁੱਤਰ ਸ੍ਰੀ ਕੇਹਰ ਸਿੰਘ ਸਰਪੰਚ, ਪਿੰਡ ਨੰਦਗੜ੍ਹ | : ਮੈਂਬਰ |
| | | | **ਧਾਰਾ 10 ਅਧੀਨ ਲਸੰਸੀਆਂ ਦੇ ਨਾਉਂ** | |
| | | | 6. ਸ੍ਰੀ ਮਦਨ ਲਾਲ ਪੁੱਤਰ ਸ੍ਰੀ ਛਜੂ ਰਾਮ, ਮੰਡੀ ਭਵਾਨੀਗੜ੍ਹ । | : ਮੈਂਬਰ |
| | | | 7. ਸ੍ਰੀ ਕੁੰਦਨ ਲਾਲ ਪੁੱਤਰ ਸ੍ਰੀ ਲੀਲਾ ਰਾਮ ਮੰਡੀ ਭਵਾਨੀਗੜ੍ਹ | : ਮੈਂਬਰ |
| | | | **ਧਾਰਾ 13 ਅਧੀਨ ਤੋਲਾ ਮੈਂਬਰਾਂ ਦੇ ਨਾਉਂ** | |
| | | | 8. ਸ੍ਰੀ ਕਿਸ਼ਨ ਲਾਲ ਪੁੱਤਰ ਸ੍ਰੀ ਜਗਨ ਨਾਥ ਮੰਡੀ ਭਵਾਨੀਗੜ੍ਹ | : ਮੈਂਬਰ |
| | | | **ਸਹਿਕਾਰੀ ਮੈਂਬਰ** | |
| | | | 9. ਸ੍ਰੀ ਗੁਰਸੇਵਕ ਸਿੰਘ, ਪੁੱਤਰ ਸ੍ਰੀ ਮੁਕੰਦ ਸਿੰਘ ਪਿੰਡ ਰਾਮਪੁਰਾ | : ਮੈਂਬਰ |
| | | | **ਸਰਕਾਰੀ ਮੈਂਬਰ** | |
| | | | 10. ਖੇਤੀਬਾੜੀ ਇਨਸਪੈਕਟਰ, ਸੰਗਰੂਰ | : ਮੈਂਬਰ |
| 2. | ਸਾਹਨੇਵਾਲ | ਲੁਧਿਆਣਾ | **ਉਪਜਕਾਰ ਮੈਂਬਰ** | |
| | | | 1. ਸ੍ਰੀ ਸ਼ਮਸ਼ੇਰ ਸਿੰਘ ਸਰਪੰਚ ਪੁੱਤਰ ਦਯਾ ਸਿੰਘ ਪਿੰਡ ਹੀਰਾ | : ਪ੍ਰਧਾਨ |
| | | | 2. ਸ੍ਰੀ ਬਚਨ ਸਿੰਘ ਪੁੱਤਰ ਰੱਖਾ ਸਿੰਘ ਪਿੰਡ ਪਾਵਾ | : ਮੈਂਬਰ |

[Development Minister]

| 1 | 2 | 3 | 4 |
|---|---|---|---|
| | | 3. ਸ਼੍ਰੀ ਬੰਤ ਸਿੰਘ ਪੁੱਤਰ ਸ਼੍ਰੀ ਲੀਕਲ ਸਿੰਘ ਪਿੰਡ ਜਸੜ | : ਮੈਂਬਰ |
| | | 4. ਸ਼੍ਰੀ ਅਜੈਬ ਸਿੰਘ ਪਿੰਡ ਪੱਟੀ । | ਮੈਂਬਰ |
| | | 5. ਸ਼੍ਰੀ ਦਲੀਪ ਸਿੰਘ ਪੁੱਤਰ ਗੋਬਿੰਦ ਸਿੰਘ ਪਿੰਡ ਭਾਗਪੁਰਾ | : ਮੈਂਬਰ |
| | | **ਆੜ੍ਹਤੀ ਮੈਂਬਰ** | |
| | | 1. ਸ਼੍ਰੀ ਗਨਪਤਰਾਏ ਪੁੱਤਰ ਨਿਹਾਲ ਚੰਦ, ਹਿੱਸੇਦਾਰ ਫਰਮ ਮੈਸਰਜ਼ ਦੀਵਾਨ ਚੰਦ-ਗਨਪਤ ਰਾਏ ਸਾਹਨੇਵਾਲ | : ਮੀਤ ਪ੍ਰਧਾਨ |
| | | 2. ਸ਼੍ਰੀ ਗੁਰਦਿਆਲ ਸਿੰਘ ਹਿੱਸੇਦਾਰ, ਮੈਸ਼ਰਜ਼ ਗੁਰਦਿਆਲ ਐਂਡ ਕੰਪਨੀ, ਸਾਹਨੇਵਾਲ | : ਮੈਂਬਰ |
| | | **ਤੋਲਾ ਮੈਂਬਰ** | |
| | | 1. ਚੌਧਰੀ ਮਸਤ ਰਾਮ ਪੁੱਤਰ ਮਸ਼ਦੀ ਰਾਮ, ਸਾਹਨੇਵਾਲ | : ਮੈਂਬਰ |
| | | **ਕੋਆਪਰੇਟਿਵ ਸੋਸਾਇਟੀ ਮੈਂਬਰ** | |
| | | 1. ਸ਼੍ਰੀ ਹਰਜੀਤ ਸਿੰਘ ਪੁੱਤਰ ਸ਼੍ਰੀ ਕੇਹਰ ਸਿੰਘ ਸਾਹਨੇਵਾਲ ਕੱਲਾਂ ਹਿੱਸੇਦਾਰ ਸਾਹਨੇਵਾਲ ਕਆਪਰੇਟਿਵ ਮਾਰਕੀਟਿੰਗ ਸੋਸਾਇਟੀ, ਸਾਹਨੇਵਾਲ | : ਮੈਂਬਰ |
| | | **ਸਰਕਾਰੀ ਮੈਂਬਰ** | |
| | | 1. ਖੇਤੀਬਾੜੀ ਇਨਸਪੈਕਟਰ, ਸਾਹਨੇਵਾਲ | : ਮੈਂਬਰ |

| 1 | 2 | | 3 | 4 |
|---|---|---|---|---|
| 3. | ਪਾਤੜਾਂ | ਪਟਿਆਲਾ | **ਉਤਪਾਦਕ ਮੈਂਬਰ** | |
| | | | 1. ਕੈਪਟਨ ਗੁਰਬਚਨ ਸਿੰਘ ਚੀਚਾ ਪਿੰਡ ਦਫਤਰੀ ਵਾਲਾ ਜ਼ਿਲ੍ਹਾ ਪਟਿਆਲਾ | : ਪ੍ਰਧਾਨ |
| | | | 2. ਸ੍ਰੀ ਸਾਵਨ ਸਿੰਘ ਪੁੱਤਰ ਸ੍ਰੀ ਹਰਨਾਮ ਸਿੰਘ ਪਿੰਡ ਗਗਾ ਜ਼ਿਲ੍ਹਾ ਪਟਿਆਲਾ | : ਮੈਂਬਰ |
| | | | 3. ਸ੍ਰੀ ਹਰਬੰਸ ਸਿੰਘ ਪੁੱਤਰ ਸ੍ਰੀ ਪੂਰਨ ਸਿੰਘ ਰੰਧਾਵਾ ਪਿੰਡ ਪਾਤੜਾਂ, ਜ਼ਿਲ੍ਹਾ ਪਟਿਆਲਾ | : ਮੈਂਬਰ |
| | | | 4. ਸ੍ਰੀ ਖੇਤਾ ਸਿੰਘ ਸਰਪੰਚ, ਪਿੰਡ ਸ਼ਾਦੀਪੁਰ ਮੌਮੀਆਂ, ਜ਼ਿਲ੍ਹਾ ਪਟਿਆਲਾ | : ਮੈਂਬਰ |
| | | | 5. ਗੁਰਦੀਪ ਸਿੰਘ ਸਰਪੰਚ, ਪਿੰਡ ਸ਼ੇਰਗੜ੍ਹ ਜ਼ਿਲ੍ਹਾ ਪਟਿਆਲਾ | : ਮੈਂਬਰ |
| | | | **ਧਾਰਾ 10 ਅਧੀਨ ਲਸੰਸੀਆਂ ਦੇ ਨਾਂ** | |
| | | | 6. ਸ੍ਰੀ ਰਾਮ ਸਰੂਪ ਪੁੱਤਰ ਸ੍ਰੀ ਛੋਟੂ ਰਾਮ ਮੈਸਰਜ਼ ਛੋਟੂ ਰਾਮ ਸਰੂਪ ਪਾਤੜਾਂ, ਜ਼ਿਲ੍ਹਾ ਪਟਿਆਲਾ | : ਮੀਤ ਪ੍ਰਧਾਨ |
| | | | 7. ਸ੍ਰੀ ਰੁਲਦੂ ਰਾਮ ਪੁੱਤਰ ਸ੍ਰੀ ਬਾਬੂ ਰਾਮ ਮੈਸਰਜ਼ ਰੁਲਦੂ ਰਾਮ ਮਦਨ ਲਾਲ, ਪਾਤੜਾਂ, ਜ਼ਿਲ੍ਹਾ ਪਟਿਆਲਾ | : ਮੈਂਬਰ |
| | | | **ਧਾਰਾ 13 ਦੇ ਲਸੰਸਦਾਰ** | |
| | | | 8. ਸ੍ਰੀ ਕਪੂਰਚੰਦ ਪੁੱਤਰ ਸ੍ਰੀ ਨਿੱਕਾ ਮੱਲ, ਪਾਤੜਾਂ, ਜ਼ਿਲ੍ਹਾ ਪਟਿਆਲਾ | : ਮੈਂਬਰ |
| | | | **ਸਹਿਕਾਰੀ ਮੈਂਬਰ** | |
| | | | 9. ਸ੍ਰੀ ਵਜ਼ੀਰ ਸਿੰਘ ਪੁੱਤਰ ਸ੍ਰੀ ਖੁਸ਼ਹਾਲ ਸਿੰਘ ਪਿੰਡ ਗਲੋਲੀ, ਜ਼ਿਲ੍ਹਾ ਪਟਿਆਲਾ | : ਮੈਂਬਰ |
| | | | **ਸਰਕਾਰੀ ਮੈਂਬਰ** | |
| | | | 10. ਖੇਤੀਬਾੜੀ ਇਨਸਪੈਕਟਰ, ਪਾਤੜਾਂ ਜ਼ਿਲ੍ਹਾ ਪਟਿਆਲਾ | : ਮੈਂਬਰ |

VETERINARY DISPENSARY IN VILLAGE BHUPALA, TEHSIL MANSA, DISTRICT BHATINDA

*1578. 1. Sardar Gurdev Singh Sidhu
2. Sardar Dhanna Singh Gulshan
3. Sardar Sukhdev Singh Dhillon
: Will the Minister for Development be pleased to state—

(a) whether it is a fact that a Veterinary Dispensary in village Bhupala, Tehsil Mansa, district Bhatinda was opened some time in 1970 ;

(b) whether it is also a fact that the building for the dispensary was constructed by the said Village Panchayat in 1972 and also it deposited a sum of Rs. 500 for medicines with the department concerned ;

(c) if the reply to parts (a) and (b) above be in the affirmative whether the said dispensary is still working there or it has been shifted therefrom ?

Captain Rattan Singh : (a) Yes.

(b) Yes. The building is still incomplete.

(c) Dispensary has been closed for lack of required facilities.

[ (ੳ) ਹਾਂ ਜੀ,

(ਅ) ਹਾਂ ਜੀ, ਬਿਲਡਿੰਗ ਅਜੇ ਵੀ ਅਧੂਰੀ ਹੈ।

(ੲ) ਡਿਸਪੈਂਸਰੀ ਲੋੜੀਂਦੀਆਂ ਸਹੂਲਤਾਂ ਦੀ ਘਾਟ ਕਾਰਨ ਬੰਦ ਕਰ ਦਿੱਤੀ ਗਈ

---

SETTING UP A MILK PLANT AT PATIALA

*1514. Shri Prem Gupta: Will the Minister for Development be pleased to state—

(a) whether it is a fact that the Government had decided to set up a Milk Plant at Patiala:

(b) whether it is also a fact that the proposed plant is being shifted to district Sangrur;

(c) whether it is further a fact that the Zila Parishad, Patiala and some other Agencies have demanded the retention of the proposed plant at Patiala;

(d) if the answer to parts (a), (b) and (c) above be in the affirmative the steps being taken by the Government for the retention of Milk Plant at Patiala ?

Captain Rattan Singh : (a) No.

(b) No.

(c) No.

(d) In view of the reply to (a), (b) and (c) above, the question does not arise.

[(ੳ) ਨਹੀਂ ਜੀ ।

(ਅ) ਨਹੀਂ ਜੀ ।

(ੲ) ਨਹੀਂ ਜੀ ।

(ਸ) (ੳ), (ਅ) ਅਤੇ (ਈ) ਦੇ ਉਤਰ ਨੂੰ ਮੁੱਖ ਰਖਦਿਆਂ, ਸਵਾਲ ਹੀ ਪੈਦਾ ਨਹੀਂ ਹੁੰਦਾ । ]

---

## TREES ENTERED IN THE REGISTER MAINTAINED IN THE DIVISIONAL OFFICE OF FORESTS DEPARTMENT IN GURDASPUR DIVISION

*1643. 1. **Comrade Mehtab Singh Nokerian**
2. **Comrade Shamsher Singh Josh** : Will the Minister for Development be pleased to state—

(a) the number of standing trees as maintained in the enumeration register maintained in the Divisional office of the Forests Department in Gurdaspur Division;

(b) whether the number of trees actually standing is the same as maintained in the said register.

(c) if the answer to part (b) is in the negative, whether the Government would institute/conduct an inquiry into the matter and take action against the officers/persons responsible for the shortage ?

**Captain Rattan Singh** : (a) Number of standing trees as in the enumeration registers pertaining to Gurdaspur Forest Division is 1,15,485.

(b) Physical checking is being carried out and only on its completion it would be possible to say if the number of trees actually standing is the same as in the registers.

(c) Yes, if required.

[(ੳ) ਗੁਰਦਾਸਪੁਰ ਵਣ ਮੰਡਲ ਦੇ ਇਨੂਮਰੇਸ਼ਨ ਰਜਿਸਟਰਾਂ ਅਨੁਸਾਰ ਖੜੇ ਦਰਖਤਾਂ ਦੀ ਗਿਣਤੀ 1,15,485 ਹੈ ।

(ਅ) ਫਿਜ਼ੀਕਲ ਚੈਕਿੰਗ ਕੀਤੀ ਜਾਂ ਰਹੀ ਹੈ ਅਤੇ ਚੈਕਿੰਗ ਪੂਰੀ ਹੋਣ ਤੋਂ ਬਾਅਦ ਹੀ ਇਹ ਦਸਿਆ ਜਾ ਸਕੇਗਾ ਕਿ ਖੜੇ ਦਰਖਤਾਂ ਦੀ ਗਿਣਤੀ ਰਜਿਸਟਰਾਂ ਦੇ ਅਨੁਸਾਰ ਹੈ ।

(ੲ) ਜੀ ਹਾਂ, ਜੇ ਜ਼ਰੂਰਤ ਹੋਈ ਤਾਂ ।]

---

## OPENING A VETERINARY DISPENSARY IN VILLAGE TUNGWALI DISTRICT BHATINDA

*1577. 1. Sradar Gurdev Singh Sidhu
2. Sardar Dhanna Singh Gulshan
3. Sardar Sukhdev Singh Dhillon

: Will the Minister for Development be pleased to state—

(a) whether it is a fact that the Village Panchayat Tungwali, district Bhatinda, deposited a sum of Rs. 5,200 in the month of November, 1972 with the Department for opening a Veterinary Dispensary;

(b) if the reply to part (a) above be in the affirmative, whether the said dispensary has been opened there; if not, the reasons there for ?

**Captain Rattan Singh** : (a) Yes, the village Panchayat Tungwali has deposited a sum of Rs. 5,000/ with the Zila Parishad, Bhatinda for the construction of the Intensive Cattle Development Project Unit building during the month of September, 1972.

(b) Yes. The Intensive Cattle Development Project Unit has been opened there and the staff appointed. The Unit is running satisfactorily.

[(ੳ) ਹਾਂ ਜੀ । ਪਿੰਡ ਤੁੰਗਵਾਲੀ ਦੀ ਪੰਚਾਇਤ ਨੇ 5,000 ਰੁਪਏ ਜ਼ਿਲ੍ਹਾ ਪ੍ਰੀਸ਼ਦ ਬਠਿੰਡਾ ਪਾਸ ਇਨਟੈਨਸਿਵ ਕੇਟਲ ਡੀਵੈਲਪਮੈਂਟ ਪਰਾਜੈਕਟ ਯੂਨਿਟ ਦੀ ਇਮਾਰਤ ਦੀ ਉਸਾਰੀ ਲਈ ਸਤੰਬਰ 1972 ਵਿਚ ਜਮ੍ਹਾਂ ਕਰਾਏ ਸਨ ।

(ਅ) ਹਾਂ ਜੀ । ਇਨਟੈਨਸਿਵ ਕੇਟਲ ਡੀਵੈਲਪਮੈਂਟ ਪਰਾਜੈਕਟ ਯੂਨਿਟ ਉਥੇ ਖੋਲ੍ਹ ਦਿੱਤਾ ਗਿਆ ਹੈ ਅਤੇ ਅਮਲੇ ਦੀ ਨਿਯੁਕਤੀ ਵੀ ਕਰ ਦਿੱਤੀ ਹੈ । ਇਹ ਯੂਨਿਟ ਠੀਕ ਚੱਲ ਰਿਹਾ ਹੈ ।]

---

## CHILDREN ENLISTED FOR COMPULSORY PRIMARY EDUCATION

*1330. **Sardar Ajaib Singh Sandhu** : Will the Minister for Education and Revenue be pleased to state—

(a) the total number of children in the age group 6-11 enlisted for Compulsory Primary Education, district-wise ;

(b) the number of such children, district-wise, who have not been enlisted so far ;

(c) whether the enrolment campaign has been successful; if not, the reasons therefor ?

**Sardar Umrao Singh** : (a) & (b) Statement attached.

(c) Yes. It was successful.

[(ੳ) ਅਤੇ ਅ) ਸਟੇਟਮੈਂਟ ਨੱਥੀ ਹੈ ।

(ੲ) ਹਾਂ ਜੀ । ਕਾਮਯਾਬ ਰਹੀ ਸੀ ।

**STATEMENT**

| Sr. No. | Name of the District | | Total number of children in the age-group 6—11 enlisted for compulsory Primary Education. | Number of children in the age group 6—11 who have not been enlisted so far. |
|---|---|---|---|---|
| 1 | 2 | | 3 | 4 |
| 1. | Amritsar | .. | 36,873 | 47,000 |
| 2. | Bhatinda | .. | 13,349 | 45,000 |
| 3. | Ferozepur | .. | 19,500 | 64,000 |
| 4. | Faridkot | .. | 20,646 | 16,009 |
| 5. | Gurdaspur | .. | 18,207 | 21,000 |
| 6. | Hoshiarpur | .. | 18,484 | 7,000 |
| 7. | Jullundur | .. | 31,085 | 21,000 |
| 8. | Kapurthala | .. | 9,731 | 12,000 |
| 9. | Ludhiana | .. | 41,990 | 32,000 |
| . | Patiala | .. | 36,025 | 34,000 |
| 11. | Ropar | .. | 7,427 | 18,000 |
| 12. | Sangrur | .. | 26,392 | 65,000 |
| | Total | | 279,709 | 382,000 |

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਜ਼ਰੂਰੀ ਪ੍ਰਾਇਮਰੀ ਸਿੱਖਿਆ ਲਈ 6-11 ਆਯੂ ਗੁੱਟ ਦੇ ਐਨਲਿਸਟ ਕੀਤੇ ਕੁੱਲ ਬੱਚਿਆਂ ਦੀ ਗਿਣਤੀ | 6-11 ਆਯੂ ਗੁੱਟ ਦੇ ਬੱਚੇ ਜੋ ਅਜੇ ਐਨਲਿਸਟ ਕਰਨੇ ਹਨ |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ | 36,873 | 47,000 |
| 2. | ਬਠਿੰਡਾ | 13,349 | 45,000 |
| 3. | ਫ਼ੀਰੋਜ਼ਪੁਰ | 19,500 | 64,000 |
| 4. | ਫਰੀਦਕੋਟ | 20,646 | 16,000 |
| 5. | ਗੁਰਦਾਸਪੁਰ | 18,207 | 21,000 |

[Education & Revenue Minister]

| 1 | 2 | 3 | 4 |
|---|---|---|---|
| 6. | ਹੁਸ਼ਿਆਰਪੁਰ | 18,481 | 7,000 |
| 7. | ਜਲੰਧਰ | 31,085 | 21,005 |
| 8. | ਕਪੂਰਥਲਾ | 9,731 | 12,000 |
| 9. | ਲੁਧਿਆਣਾ | 41,990 | 32,000 |
| 10. | ਪਟਿਆਲਾ | 36,025 | 34,000 |
| 11. | ਰੋਪੜ | 7,427 | 18,000 |
| 12. | ਸੰਗਰੂਰ | 26,392 | 65,000 |
| | ਕੁਲ ਜੋੜ | 2,79,709 | 3,82,000] |

REPRESENTATION FOR DOWNGRADING THE HIGHER SECONDARY SCHOOL AT VILLAGE LASOI, DISTRICT SANGRUR.

*1347 **Comrade Achhra Singh** : Will the Minister for Education and Revenue be pleased to state—

(a) whether the Government received any representation last year from the Gram Panchayat Lasoi, District Sangrur, for down grading the Government Higher Secondary School running at village Lasoi to Matric standard ;

(b) if the reply to part (a) above be in the affirmative, the action taken on the said representation so far ;

(c) whether the Government propose to downgrade all the functioning Government Higher Secondary Schools to High standard ?

**Sardar Umrao Singh** : (a) Yes.

(b) The case is under consideration.

(c) No.

[ੳ) ਹਾਂ ਜੀ ।

(ਅ) ਮਾਮਲਾ ਵਿਚਾਰ ਅਧੀਨ ਹੈ ।

(ੲ) ਨਹੀਂ ਜੀ ।]

RECOGNISED ORGANISATIONS OF TEACHERS WORKING IN EDUCATION DEPARTMENT

*1366. **Comrade Achhra Singh** : Will the Minister for Education and Revenue be pleased to state—

(a) the names of organisations of teachers working in the Education Department in the State which are recognised by the Government;

(b) the criteria kept in view while according recognition to the said organisations ?

**Sardar Umrao Singh** : (a) None.

(b) Does not arise.

[(ੳ) ਕੋਈ ਵੀ ਨਹੀਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ । ]

REPRESENTATION AGAINST THE SHIFTING OF TEXT BOOKS SALES DEPOT FROM PATHANKOT TO AMRITSAR.

*1611. **Comrade Raj Kumar**: Will the Minister for Education and Revenue be pleased to state—

(a) whether the Book-Sellers of Gurdaspur District submitted any Memorandum to the Controller of Printing and Stationery, Punjab, in the month of February, 1973 against the shifting to Text Books Sales Depot, Pathankot to Amritsar; if so, a copy thereof be laid on the Table of the House;

(b) the action taken on the said representation and with what result ?

**Sardar Umrao Singh**: (a) Yes. A copy of the relevant Memorandum is placed on the Table of the House.

(b) No action has been taken on it, as the Government have decided for various reasons to shift the Text-Books Sales Depot from Pathankot to Amritsar.

[(ੳ) ਜੀ ਹਾਂ । ਸਬੰਧਤ ਮੈਮੋਰੰਡਮ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਇਸ ਮੈਮੋਰੰਡਮ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ ਹੈ ਕਿਉਂਕਿ ਸਰਕਾਰ ਨੇ ਕਈ ਕਾਰਨਾਂ ਕਰਕੇ ਟੈਕਸਟ ਬੁਕ ਸੇਲ ਡੀਪੂ ਪਠਾਨਕੋਟ ਨੂੰ ਅੰਮ੍ਰਿਤਸਰ ਵਿਖੇ ਬਦਲਣ ਦਾ ਫੈਸਲਾ ਕੀਤਾ ਹੋਇਆ ਹੈ ।]

ਮੈਮੋਰੈਂਡਮ ਦੀ ਕਾਪੀ

ਸੇਵਾ ਵਿਖੇ,

ਉਪ ਕੰਟਰੋਲਰ,
ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ,
ਚੰਡੀਗੜ੍ਹ ।

ਸ੍ਰੀ ਮਾਨ ਜੀ,

ਹੱਥ ਬੰਨ੍ਹ ਕੇ ਬੇਨਤੀ ਹੈ ਕਿ ਇਹ ਗੱਲ ਬੜੇ ਖੇਦ ਨਾਲ ਕਹਿਣੀ ਪੈਂਦੀ ਹੈ ਕਿ ਆਪ ਜੀ ਦਾ ਵਿਭਾਗ ਪਠਾਨਕੋਟ ਡੀਪੂ ਨੂੰ ਪਠਾਨਕੋਟ ਤੋਂ ਅੰਮ੍ਰਿਤਸਰ ਸ਼ਿਫਟ ਕਰ ਰਿਹਾ ਹੈ ।

[ਸਿੱਖਿਆ ਅਤੇ ਮਾਲ ਮੰਤਰੀ]

ਜਿਸ ਕਾਰਨ ਇਸ ਇਲਾਕੇ ਦੇ ਪੁਸਤਕ ਵਿਕਰੇਤਾਵਾਂ ਨੂੰ ਪੁਸਤਕਾਂ ਲੈਣ ਵਿਚ ਬੜੀ ਔਕੜ ਆਵੇਗੀ। ਦੂਰ ਦਾ ਪੈਂਡਾ ਅਤੇ ਖਰਚਾ ਵਪਾਰੀ ਨੂੰ ਵਾਰਾ ਨਹੀਂ ਖਾਵੇਗਾ।

ਦੇਖਣ ਵਿੱਚ ਆਇਆ ਹੈ ਕਿ ਹਰਿਆਣਾ ਸਰਕਾਰ ਜਿਹੜੀ ਕੱਲ੍ਹ ਬਣੀ ਹੈ ਆਪਣੇ ਪਰਾਂਤ ਦੇ ਹਰ ਜ਼ਿਲ੍ਹੇ ਅਤੇ ਹਰ ਤਹਿਸੀਲ ਵਿੱਚ ਜਨਤਾ ਦੇ ਅਤੇ ਪੁਸਤਕ ਵਿਕਰੇਤਾਵਾਂ ਦੇ ਸੁਖ ਸਾਧਨ ਨੂੰ ਮੁੱਖ ਰਖਕੇ ਜ਼ਿਲ੍ਹੇਵਾਰ ਅਤੇ ਤਹਿਸੀਲ ਵਾਰ ਡੀਪੂ ਖੋਲ੍ਹ ਚੁੱਕੀ ਹੈ ਇਸ ਤੋਂ ਉਲਟ ਪੰਜਾਬ ਸਰਕਾਰ ਦਾ ਵਿਭਾਗ ਬਜਾਏ ਨਵੇਂ ਡੀਪੂ ਖੋਲ੍ਹਣ ਤੇ ਸਗੋਂ ਇਕ ਡੀਪੂ ਬੰਦ ਕਰਕੇ ਡੀਪੂ, ਅੰਮ੍ਰਿਤਸਰ ਲੈ ਜਾ (ਸ਼ਿਫਟ) ਰਹੀ ਹੈ। ਅਸੀਂ ਪੁਸਤਕ ਵਿਕਰੇਤਾ ਤਾਂ ਇਹ ਵੀ ਚਾਹੁੰਦੇ ਹਾਂ ਕਿ ਬੋਰਡ ਦੀਆਂ ਪੁਸਤਕਾਂ ਦੀ ਵੇਚ ਦਾ ਕੰਮ ਵੀ ਸਰਕਾਰੀ ਡੀਪੂਆਂ ਨੂੰ ਦੇ ਦਿਤਾ ਜਾਵੇ ਜਿਥੇ ਦੇ ਕਰਮਚਾਰੀਆਂ ਤੋਂ ਸਾਨੂੰ ਚੰਗਾ ਸਲੂਕ ਅਤੇ ਸਹਿਯੋਗ ਮਿਲਦਾ ਹੈ ਜਦੋਂ ਕਿ ਬੋਰਡ ਦੇ ਕਰਮਚਾਰੀਆਂ ਤੋਂ ਚੰਗਾ ਸਲੂਕ ਅਤੇ ਸਹਿਯੋਗ ਦੀ ਕੋਈ ਆਸ਼ਾ ਹੀ ਨਹੀਂ। ਇਸ ਲਈ ਬੇਨਤੀ ਹੈ ਕਿ ਕੰਟਰੋਲਰ ਸਾਹਿਬ ਪਠਾਨਕਟ ਡੀਪੂ ਨੂੰ ਪਠਾਨਕੋਟ ਹੀ ਰਹਿਣ ਦੇਣ ਅਤੇ ਅੰਮ੍ਰਿਤਸਰ ਲਈ ਇਕ ਨਵਾਂ ਡੀਪੂ ਖੋਲ੍ਹ ਦੇਣ ਤਾਂ ਜੋ ਸਾਡੇ ਵਾਂਗਰ ਉਥੋਂ ਦੇ ਵਪਾਰੀ ਵੀ ਸੁਖ ਤੇ ਸ਼ਾਂਤੀ ਨਾਲ ਪੁਸਤਕਾਂ ਖਰੀਦ ਸਕਣ। ਜੇਕਰ ਹੋ ਸਕੇ ਤਾਂ ਨਵੇਂ ਡੀਪੂ ਹਰਿਆਣੇ ਵਾਂਗਰ ਜਿਲ੍ਹੇਵਾਰ ਅਤੇ ਤਹਿਸੀਲਵਾਰ ਖੋਲ੍ਹ ਦਿਤੇ ਜਾਣ। ਆਸ ਹੈ ਕਿ ਕੰਟਰੋਲਰ ਸਾਹਿਬ ਸਾਡੀ ਬੇਨਤੀ ਤੇ ਧਿਆਨ ਦੇਣਗੇ ਅਤੇ ਪਠਾਨਕੋਟ ਦਾ ਡੀਪੂ, ਪਠਾਨਕੋਟ ਹੀ ਰਹਿਣ ਦੇਣਗੇ ਤਾਂ ਜੋ ਗੁਰਦਾਸਪੁਰ ਦੇ ਪੁਸਤਕ ਵਿਕਰੇਤਾ ਅਤੇ ਦਸੂਹਾ ਅਤੇ ਮੁਕੇਰੀਆਂ ਦੇ ਪੁਸਤਕ ਵਿਕਰੇਤਾ ਨੂੰ ਸੁਖ ਹੋਵੇ, ਸਰਕਾਰ ਤਾਂ ਜਨਤਾ ਦੇ ਸੁਖ ਵਾਸਤੇ ਹੁੰਦੀ ਹੈ ਨਾ ਕਿ ਦੁਖ ਵਾਸਤੇ।

ਆਪ ਜੀ ਨੂੰ ਇਹ ਵੀ ਬੇਨਤੀ ਕੀਤੀ ਜਾਂਦੀ ਹੈ ਕਿ ਬੋਰਡ ਦੀਆਂ ਪੁਸਤਕਾਂ ਵੀ ਆਪਣੇ ਹੱਥ ਲੈ ਕੇ ਵੇਚਣ ਦੀ ਕ੍ਰਿਪਾਲਤਾ ਕੀਤੀ ਜਾਵੇ ਤਾਂ ਜੋ ਸਾਨੂੰ ਚੰਗਾ ਮਿਲਵਰਤਨ ਮਿਲ ਸਕੇ, ਅਤੇ ਖਰਚੇ ਤੋਂ ਬਚ ਸਕੀਏ।

ਆਪ ਜੀ ਦੇ ਵਿਸ਼ਵਾਸ਼ਪਾਤਰ

ਸਬੰਧਤ ਪੁਸਤਕ ਵਿਕਰੇਤਾਵਾਂ ਦੇ

ਹਸਤਾਖਰ

---

## ADJOURNMENT MOTION

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਾ ਨੋਟਿਸ ਦਿਤਾ ਹੈ ਜਿਸ ਵਿਚ ਲਿਖਿਆ ਹੈ ਕਿ ਮੋਗੇ ਵਿਚ 5 ਇਕੱਠੀਆਂ ਬੱਸਾਂ ਪਾਈਆਂ ਹਨ। ਮਾਲਵਾ ਬੱਸ ਸਰਵਿਸ ਨੂੰ 6 ਰੂਟ ਪਰਮਿਟ....(ਵਿਘਨ)

**ਸ੍ਰੀ ਸਪੀਕਰ** : ਜੋਸ਼ ਸਾਹਿਬ, ਇਹ ਅੱਜ ਸਵੇਰੇ ਹੀ ਮੇਰੇ ਪਾਸ ਆਈ ਹੈ ...। (Josh Sahib, the notice was received only today in the morning).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸ਼ਪੀਕਰ ਸਾਹਿਬ, ਇਹ ਸਵੇਰੇ 8.00 ਵਜੇ ਦਿਤੀ ਹੈ, ਹਾਊਸ ਤੋਂ ਇਕ ਘੰਟਾ ਪਹਿਲਾਂ ਹੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਇਹ 8.45 ਤੇ ਆਈ ਹੈ ਅਤੇ 2 ਘੰਟੇ ਦਾ ਨੋਟਿਸ ਚਾਹੀਦਾ ਹੈ । (It was received at 8.45 a.m. while 2 hours notice is needed for it.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਚਲੋ ਠੀਕ ਹੈ ਜੀ, ਕਲ੍ਹ ਸਹੀ ।

## CALL ATTENTION NOTICE UNDER RULE 66

(ਕ੍ਰਮ ਨੰ: 205)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਬਿਜਲੀ ਬੋਰਡ ਵਲੋਂ ਮੈਸਰਜ਼ ਰੰਗਾ ਰਾਮ ਐਂਡ ਸਨਜ਼ ਮਲੇਰਕੋਟਲਾ ਵਿਰੁਧ ਬੋਰਡ ਤੋਂ 1965 ਵਿਚ 35 ਲੱਖ ਰੁਪਏ ਪੇਸ਼ਗੀ ਵਜੋਂ ਲੈ ਕੇ ਲੋੜੀਂਦਾ ਸਾਮਾਨ ਸਪਲਾਈ ਨਾ ਕਰਨ ਬਾਰੇ ਭਾਰਤ ਡੰਡ ਕੋਡ ਦੀਆਂ ਦਫਾਵਾਂ 406/403/120 (ਬੀ) ਅਧੀਨ ਪੁਲਿਸ ਵਿਚ ਦਰਜ ਰਿਪੋਰਟ ਸਬੰਧੀ ਹੁਣ ਤਕ ਕੋਈ ਅਗਲੀ ਕਾਰਵਾਈ ਨਹੀਂ ਕੀਤੀ ਗਈ । ਇਸ ਫਰਮ ਨੇ ਇਹ ਫਰਾਡ ਬਿਜਲੀ ਵਿਭਾਗ ਦੇ ਕੁਝ ਉਚੀ ਪਦਵੀ ਦੇ ਇੰਜੀਨੀਅਰਾਂ ਨਾਲ ਮਿਲੀ ਭਗਤ ਕਰਕੇ ਕੀਤਾ ਹੈ । ਇਹੋ ਵੱਡੇ ਅਫਸਰ ਹੁਣ ਪੁਲਿਸ ਦੇ ਉਤੇ ਅਧਿਕਾਰੀਆਂ ਨਾਲ ਮਿਲੀ ਭਗਤ ਕਰਕੇ ਕੇਸ ਵਿਚ ਅਗਲੀ ਕਾਰਵਾਈ ਨਹੀਂ ਹੋਣ ਦਿੰਦੇ । ਬੋਰਡ ਦੇ ਸਾਬਕਾ ਚੇਅਰਮੈਨ ਸ੍ਰੀ ਆਰ. ਐਸ. ਗਿੱਲ ਨੇ ਆਪਣੇ ਹੁਕਮ ਮਿਤੀ 26 ਅਕਤੂਬਰ, 1971 ਦੁਆਰਾ ਇਹ ਸਾਰੇ ਮਾਮਲੇ ਉਸ ਸਮੇਂ ਦੇ ਮੁੱਖ ਇੰਜੀਨੀਅਰ ਸ੍ਰੀ ਕੇ. ਐਸ. ਗਰੇਵਾਲ ਦੀ ਪੜਤਾਲੀਆ ਰਿਪੋਰਟ ਬੋਰਡ ਵਿਚ ਰੱਖੇ ਜਾਣ ਦਾ ਆਦੇਸ਼ ਭੀ ਦਿੱਤਾ ਸੀ; ਜੋ ਅਜੇ ਤਕ ਬੋਰਡ ਵਿਚ ਨਹੀਂ ਰੱਖੀ ਗਈ । ਇਸ ਸਾਰੇ ਮਾਮਲੇ ਬਾਰੇ ਪੰਜਾਬ ਸਰਕਾਰ ਨੂੰ ਸਪੱਸ਼ਟੀਕਰਣ ਬਿਆਨ ਦੇਣ ਲਈ ਕਿਹਾ ਜਾਵੇ ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister concerned may please make a statement.)

## STATEMENTS LAID ON THE TABLE OF THE HOUSE IN REPLY TO CALL ATTENTION NOTICES

**Education & Revenue Minister** (Sardar Umrao Singh) : Sir, I beg to lay on the Table of the House replies to Call Attention Notices Nos. 78 and 196.

(*Serial No.* 78)

1. **Comrade Raj Kumar**
2. **Comrade Satya Pal Dang**
3. **Comrade Darshan Singh Canadian**

: We beg to draw the attention of the Government towards a matter of urgent public importance namely on the 28th February, 1973 the representatives of the Azad Body Builders and of the Motor Body Workers Union (Regd.) had

[Education and Revenue Minister]

been called by the conciliation Officer, Jullundur, for conciliation proceedings in his office. There the partner of the firm started abusing the leaders of the Union. He also hurled one chair on them. As a result one of the Union leaders received injuries. All this happened in the presence and with the obvious connivance of the conciliation officer who did not at all try to prevent the abuse of and assault on the union leaders. As no action has as yet been taken against the culprit or the conciliation officer, there is much resentment amongst the working class of Jullundur and it may resort to direct action. In view of the obvious and urgent importance of the matter, the Government may please be asked to make a statement in the House.

**Shri Hans Raj Sharma** (Finance Minister): It is true that Labour-cum-Conciliation Officer, Jullundur called for the representatives of the Azad Body Builders and of the Motor Body Workers Union (Regd.) Jullundur for setting their dispute, in his office on 28th February, 1973 at 3.40 P. M. The Labour-Cum-Conciliation Officer, Jullundur had received certain demand notices against the management of M/s. Azad Body Builders, Jullundur. He arranged a meeting for investigation and settlement of disputed issues on the above mentioned date, time and place. The meeting was attended by Shri Surinder Kumar, partner on behalf of the Management whereas the workers were represented through S/Shri Om Parkash, General Secretary, Rattan Singh, Secretary and other members of the Motor Workers Union (Regd.) Jullundur. After lengthy discussions with the parties the Labour-cum-Conciliation Officer, Jullundur was proceedings in the matter according to the provisions of the Industrial Disputes Act, 1947 when all of a sudden Shri Om Parkash, General Secretary and Shri Surinder Kumar, Partner of the firm exchanged hot words and came to blows with each other. The Labour-Cum-Conciliation Officer, Jullundur intervened immediately to get them cooled down but all his efforts failed to stop the situation. Shri Om Parkash General Secretary, threw a chair on Shri Surinder Kumar. The situation being tense the Labour-cum-Conciliation Officer, telephoned the S. H. O. Police Chowki No. 2, who immediately sent police to his office for enquiry. In the meantime Shri Om Parkash alongwith Comrade Rattan Singh ran away from his office. This incident took place in the presence of the whole staff and Shri Mohan Singh Sachdeva representative of Jullundur Employers Association and Shri Ram Lubhaya, General Secretary Rubber Mazdoor Sangh, Jullundur.

The partner of the Firm Shri Surrinder Kumar Lodged a complaint with the police. The police did not feel like taking any action and advised the complainant to file a complaint in the Court. The Labour-cum-Conciliation Officer, Jullundur also reported this matter to the head office for information.

As explained in the above paras it is incorrect that the trade union leaders were assaulted by the Partner of the firm in connivance with the Labour-cum-Conciliation Officer, Julluudur.

[ਇਹ ਸੱਚ ਹੈ ਕਿ ਕਿਰਤ ਤੇ ਸੁਲਾਹ ਅਫ਼ਸਰ ਜਲੰਧਰ ਨੇ ਆਜ਼ਾਦ ਹਿੰਦ ਬਾਡੀ ਬਿਲਡਰਜ਼ ਅਤੇ ਮੋਟਰ ਬਾਡੀ ਵਰਕਰਜ਼ ਯੂਨੀਅਨ ਜਲੰਧਰ ਦੇ ਪ੍ਰਤੀਨਿਧਾਂ ਦੀ ਇਕ ਮੀਟਿੰਗ 28 ਫਰਵਰੀ, 1973 ਨੂੰ 3.40 ਵਜੇ ਬਾਅਦ ਦੁਪਹਿਰ, ਆਪਣੇ ਦਫਤਰ ਵਿਚ ਬੁਲਾਈ ਸੀ

ਤਾਂ ਜੋ ਉਨ੍ਹਾਂ ਦੇ ਝਗੜੇ ਦਾ ਫੈਸਲਾ ਕੀਤਾ ਜਾ ਸਕੇ । ਕਿਰਤ ਤੇ ਸੁਲਾਹ ਅਫ਼ਸਰ ਜਲੰਧਰ ਨੂੰ ਆਜ਼ਾਦ ਬਾਡੀ ਬਿਲਡਰਜ਼ ਜਲੰਧਰ ਦੀ ਮੈਨੇਜਮੈਂਟ ਦੇ ਵਿਰੁੱਧ ਕੁਝ ਡਿਮਾਂਡ ਨੋਟਿਸ ਆਏ ਸਨ । ਉਨ੍ਹਾਂ ਨੇ ਇਸ ਝਗੜੇ ਦਾ ਫੈਸਲਾ ਕਰਾਉਣ ਲਈ ਮੀਟਿੰਗ ਬੁਲਾਈ ਸੀ । ਇਸ ਮੀਟਿੰਗ ਵਿਚ ਸ੍ਰੀ ਸੁਰਿੰਦਰ ਕੁਮਾਰ ਜੋ ਕਿ ਆਜ਼ਾਦ ਬਾਡੀ ਬਿਲਡਰ ਫਰਮ ਦੇ ਪਾਰਟਨਰ ਹਨ ਫਰਮ ਵਲੋਂ ਆਏ ਸਨ । ਵਰਕਰਾਂ ਵਲੋਂ ਸ੍ਰੀ ਓਮ ਪ੍ਰਕਾਸ਼ ਜਨਰਲ ਸਕੱਤਰ ਅਤੇ ਸ੍ਰੀ ਰਤਨ ਸਿੰਘ ਸਕੱਤਰ ਅਤੇ ਹੋਰ ਯੂਨੀਅਨ ਦੇ ਮੈਂਬਰ ਆਏ ਸਨ । ਲੰਮੀ ਬਹਿਸ ਮਗਰੋਂ ਲੇਬਰ-ਕੰਮ-ਕੰਸੀਲੀਏਸ਼ਨ ਅਫ਼ਸਰ ਇੰਡਸਟ੍ਰੀਅਲ ਡਿਸਪਿਊਟਸ ਐਕਟ, 1947 ਦੇ ਜ਼ਾਬਤੇ ਅਨੁਸਾਰ ਕਾਰਵਾਈ ਕਰ ਰਹੇ ਸਨ ਕਿ ਅਚਾਨਕ ਸ੍ਰੀ ਓਮ ਪ੍ਰਕਾਸ਼ ਯੂਨੀਅਨ ਦੇ ਜਨਰਲ ਸਕੱਤਰ ਅਤੇ ਸ੍ਰੀ ਸੁਰਿੰਦਰ ਕੁਮਾਰ ਉਪਰੋਕਤ ਫਰਮ ਦੇ ਹਿੱਸੇਦਾਰ ਵਿਚ ਕਾਫੀ ਗਰਮਾ ਗਰਮੀ ਹੋਈ ਅਤੇ ਉਹ ਆਪਸ ਵਿਚ ਲੜਨ ਤੇ ਉਤਰ ਆਏ । ਕਿਰਤ ਤੇ ਸੁਲਾਹ ਅਫ਼ਸਰ ਜਲੰਧਰ ਨੇ ਉਨ੍ਹਾਂ ਨੂੰ ਠੰਡਿਆਂ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਇਸ ਵਿਚ ਕਾਮਯਾਬ ਨਾ ਹੋ ਸਕੇ । ਸ੍ਰੀ ਓਮ ਪ੍ਰਕਾਸ਼ ਯੂਨੀਅਨ ਦੇ ਜਨਰਲ ਸਕੱਤਰ ਨੇ ਸ੍ਰੀ ਸੁਰਿੰਦਰ ਕੁਮਾਰ ਜੋ ਫਰਮ ਦੇ ਹਿੱਸੇਦਾਰ ਸਨ ਵਲ ਕੁਰਸੀ ਚੁਕ ਕੇ ਮਾਰੀ । ਕਿਉਂਕਿ ਮਾਮਲਾ ਬਹੁਤ ਗੰਭੀਰ ਹੋ ਗਿਆ ਸੀ ਕਿਰਤ ਤੇ ਸੁਲਾਹ ਅਫ਼ਸਰ ਨੇ ਪੁਲਿਸ ਚੌਕੀ ਨੰ: 2 ਇੰਚਾਰਜ ਥਾਣੇਦਾਰ ਨੂੰ ਟੈਲੀਫੂਨ ਕੀਤਾ । ਉਸ ਨੇ ਪੁਲਿਸ ਜਲਦੀ ਹੀ ਉਥੇ ਇਨਕੁਆਇਰੀ ਲਈ ਭੇਜ ਦਿਤੀ । ਇਸ ਦੌਰਾਨ ਵਿਚ ਸ੍ਰੀ ਓਮ ਪ੍ਰਕਾਸ਼ ਆਪਣੇ ਸਾਥੀ ਕਾਮਰੇਡ ਰਤਨ ਸਿੰਘ ਨਾਲ ਦਫ਼ਤਰ ਵਿਚੋਂ ਭਜ ਗਏ । ਇਹ ਸਾਰਾ ਮਾਮਲਾ ਸਟਾਫ ਅਤੇ ਸ੍ਰੀ ਮੋਹਨ ਸਿੰਘ ਸਚਦੇਵਾ ਜੋ ਕੇ ਜਲੰਧਰ ਇੰਪਲਾਇਰ ਐਸੋਸੀਏਸ਼ਨ ਦੇ ਪ੍ਰਤੀਨਿਧ ਹਨ ਅਤੇ ਸ੍ਰੀ ਰਾਮ ਲੁਭਾਇਆ, ਜਨਰਲ ਸਕੱਤਰ ਰਬੜ ਮਜ਼ਦੂਰ ਸੰਘ, ਜਲੰਧਰ ਦੀ ਹਾਜ਼ਰੀ ਵਿਚ ਹੋਇਆ ।

ਫਰਮ ਦੇ ਪਾਰਟਨਰ ਸ੍ਰੀ ਸੁਰਿੰਦਰ ਕੁਮਾਰ ਨੇ ਪੁਲਿਸ ਵਿਚ ਰਪੋਟ ਕੀਤੀ ਪਰ ਪੁਲਿਸ ਨੇ ਕਿਸੇ ਕਾਰਵਾਈ ਦੀ ਲੋੜ ਨਾ ਸਮਝੀ ਅਤੇ ਉਨ੍ਹਾਂ ਨੂੰ ਇਹ ਸਲਾਹ ਦਿਤੀ ਕਿ ਉਹ ਕੋਰਟ ਵਿਚ ਸ਼ਕਾਇਤ ਕਰਨ । ਲੇਬਰ ਕਮ ਕੰਸੀਲੀਏਸ਼ਨ ਅਫ਼ਸਰ ਜਲੰਧਰ ਨੇ ਵੀ ਇਸ ਮਾਮਲੇ ਦੀ ਸੂਚਨਾ ਆਪਣੇ ਹੈਡ ਆਫ਼ਿਸ ਨੂੰ ਦਿਤੀ ।

ਇਹ ਗਲ ਗਲਤ ਹੈ ਕਿ ਟ੍ਰੇਡ ਯੂਨੀਅਨ ਲੀਡਰਾਂ ਨੂੰ ਫਰਮ ਦੇ ਹਿੱਸੇਦਾਰ ਨੇ ਕਿਰਤ ਤੇ ਸੁਲਾਹ ਅਫਸਰ ਜਲੰਧਰ ਦੀ ਲੁਕਵੀਂ ਮਰਜ਼ੀ ਨਾਲ assault ਕੀਤਾ ।]

———

(*Serial No. 196*)

**Sardar Surjt Singh** (Barnala) : To draw the attention of the Government towards a matter of urgent public importance, namely, the publication of wrong and slanderous facts about the Sikh Gurus by Zahiruddin Faruki in his book entitled, "Aurangzeb and his Times" published by Idarah-i-Adaiyat-i-Delhi. The wrong contents of the book mischievously incorporated by the author have caused a great resentment among the Sikhs in general and Punjabis in particular. There is a general demand by the public that this book should be proscribed and its entry in Punjab be banned. The Government may be asked to make a statement in the House.

**Giani Zail Singh (Chief Minister)** : The book in question contains material of a nature which requires to be closely examined and verified against historical facts based on unimpeachable sources. For this purpose the contents of the book are being got examined thoroughly by an eminent historian, expeditiously. It is only thereafter that the Government will be in a position to decide on the course of action to be taken in the matter.

[ਕਥਿਤ ਪੁਸਤਕ ਵਿੱਚ ਅਜਿਹੇ ਪ੍ਰਕਾਰ ਦੀ ਸਮੱਗਰੀ ਹੈ ਜਿਸਦੀ ਪ੍ਰੀਖਿਆ ਬੜੇ ਗੌਰ ਨਾਲ ਕਰਨ ਦੀ ਲੋੜ ਹੈ ਅਤੇ ਜਿਸ ਨੂੰ ਨਿਰਸੰਦੇਹ ਸੋਮਿਆਂ ਤੇ ਆਧਾਰਤ ਇਤਿਹਾਸਕ ਤੱਥਾਂ ਦੀ ਰੋਸ਼ਨੀ ਵਿਚ ਤਸਦੀਕ ਕਰਨ ਦੀ ਜ਼ਰੂਰਤ ਹੈ। ਇਸ ਮੰਤਵ ਲਈ ਕਿਤਾਬ ਵਿੱਚ ਛਪੀ ਸਮੱਗਰੀ ਕਿਸੇ ਉਘੇ ਇਤਿਹਾਸਕਾਰ ਰਾਹੀਂ ਛੇਤੀ examine ਕਰਾਈ ਜਾ ਰਹੀ ਹੈ। ਉਸ ਤੋਂ ਉਪਰੰਤ ਹੀ ਸਰਕਾਰ ਇਸ ਗੱਲ ਦਾ ਨਿਰਨਾ ਕਰਨ ਦੀ position ਵਿਚ ਹੋਵੇਗੀ ਕਿ ਇਸ ਮਾਮਲੇ ਬਾਰੇ ਕੀ ਕਾਰਵਾਈ ਕੀਤੀ ਜਾਏ।]

## QUESTIONS ON STATEMENTS LAID ON THE TABLE IN REPLY TO CALL ATTENTION NOTICES

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਨੰਬਰ 145 ਸੀ ਜਿਸ ਦਾ ਜਵਾਬ ਇਨ੍ਹਾਂ ਨੇ ਕੱਲ੍ਹ ਦਿੱਤਾ ਹੈ। ਜਿਹੜਾ ਕਾਟਨ ਯਾਰਨ ਤੇ ਕੰਟਰੋਲ ਹੋਣਾ ਹੈ, ਉਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਅੰਮ੍ਰਿਤਸਰ ਵਿਚ ਬਹੁਤ ਸਾਰੀਆਂ ਹੱਥ ਖੱਡੀਆਂ ਬੰਦ ਹੋ ਗਈਆਂ ਹਨ ਅਤੇ ਬਹੁਤ ਸਾਰੇ ਵਰਕਰਜ਼ ਬੇਕਾਰ ਹੋ ਗਏ ਹਨ। ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਅਸੀਂ ਟੈਲੀਫੋਨ ਤੇ ਕਨਟੈਕਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਮੈਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਇਹ ਇਸ ਚੀਜ਼ ਦੀ ਗਰੰਟੀ ਕਰ ਦੇਣਗੇ ਕਿ, ਜਿਹੜੀਆਂ ਹੱਥ ਖੱਡੀਆਂ ਚਲਦੀਆਂ ਹਨ ਸੂਤੀ ਧਾਗੇ ਨਾਲ ਉਨ੍ਹਾਂ ਨੂੰ ਸੂਤੀ ਧਾਗਾ ਦੀ ਸਪਲਾਈ ਸ਼ੁਰੂ ਹੋ ਜਾਵੇਗੀ ਤਾਂ ਕਿ ਉਹ ਮੁੜ ਕੇ ਕੰਮ ਕਰਨ ਦੀ ਪੋਜ਼ੀਸ਼ਨ ਵਿਚ ਆ ਸਕਣ ?

**ਉਪ-ਮੰਤਰੀ, ਗ੍ਰਹਿ ਤੇ ਉਦਯੋਗ (ਸਰਦਾਰ ਨਸੀਬ ਸਿੰਘ ਗਿੱਲ)** : ਸਪੀਕਰ ਸਾਹਿਬ, ਜਿਸ ਵੇਲੇ ਇਸ ਦਾ ਜਵਾਬ ਦਿੱਤਾ ਸੀ ਤਾਂ ਉਸ ਵੇਲੇ ਪੋਜ਼ੀਸ਼ਨ ਇਹੀ ਸੀ ਕਿ ਅਸੀਂ ਟੈਲੀਫੋਨ ਤੇ ਕਨਟੈਕਟ ਕਰ ਰਹੇ ਸੀ। ਬਾਅਦ ਵਿਚ ਇਹ ਮਾਮਲਾ ਸਾਫ ਹੋ ਗਿਆ ਹੈ। ਟੈਕਸੇਸ਼ਨ ਕਮਿਸ਼ਨਰ ਦੀਆਂ ਹਦਾਇਤਾਂ ਆ ਚੁਕੀਆਂ ਹਨ ਔਰ ਪੰਜਾਬ ਸਰਕਾਰ ਨੇ ਫੈਸਲਾ ਕਰ ਲਿਆ ਹੈ ਮਿਲਾਂ ਕੋਲੋਂ ਕਾਰਪੋਰੇਸ਼ਨ ਧਾਗਾ ਸੂਤੀ ਲਵੇਗੀ ਔਰ ਉਸ ਦੇ ਬਾਅਦ ਐਸੋਸੀਏਸ਼ਨਜ਼ ਨੂੰ ਜਾਂ ਵੀਵਰਜ਼ ਆਦਿ ਨੂੰ ਜੋ ਇਹ ਕੰਮ ਕਰਦੇ ਹਨ, ਧਾਗਾ ਸਪਲਾਈ ਕਰੇਗੀ ਅਤੇ ਇਹ [illegible] ਹੋ ਜਾਵੇਗਾ।

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, [illegible] ਕਾਲ ਅਟੈਨਸ਼ਨ ਮੋਸ਼ਨ ਨੰਬਰ 171 ਮਿਤੀ 22 ਮਾਰਚ, 1973 ਨੂੰ ਦਿਤੀ ਸੀ ਜਿਸ ਦੇ ਵਿਚ ਅਰਜ਼ ਕੀਤੀ ਸੀ ਕਿ ਜਿਹੜੇ [illegible] ਕਈ ਆਦਮੀ ਖਾ ਗਏ ਹਨ। ਇਸ ਦੇ ਬਾਰੇ ਮੈਂ [illegible] ਲਿਖ ਕੇ ਦਿਤਾ ਸੀ ਪਰ ਹਾਲੀ ਤਕ ਕੋਈ ਜਵਾਬ ਨਹੀਂ ਆਇਆ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਇਸ ਦਾ ਜਵਾਬ ਜਲਦੀ ਹੀ ਦੇ ਦਿਉ । (Minister Sahib, please give a reply early.)

**ਸਿੱਖਿਆ ਤੇ ਮਾਲ ਮੰਤਰੀ** : ਜਲਦੀ ਹੀ ਜਵਾਬ ਭੇਜ ਦਿਆਂਗੇ ਜੀ ।

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਕਾਲ ਅਟੈਨਸ਼ਨ ਨੰ: 142 ਹੈ ਜੀ । ਜਲੰਧਰ ਵਿਚ ਮਾਰਕਫੈਡ ਵਿਚ 25 ਦਿਨ ਹੜਤਾਲ ਚਲਦੀ ਰਹੀ । ਸਰਕਾਰ ਨੇ ਜਵਾਬ ਦਿਤਾ ਹੈ ਕਿ ਇਹ ਗੱਲ ਠੀਕ ਨਹੀਂ ਹੈ ਸਰਕਾਰ ਯਤਨ ਕਰ ਰਹੀ ਹੈ । ਮੈਂ ਪੁਛਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਜਿਥੇ ਪੈਸੇ ਸੈਟਲ ਕਰਨ ਦੇ ਯਤਨ ਹੋ ਰਹੇ ਸਨ ਉਥੇ ਪੁਲੀਸ ਦੀ ਮੌਜੂਦਗੀ ਵਿਚ, ਉਥੇ ਦੇ ਜਨਰਲ ਮੈਨੇਜਰ ਨੇ ਗੁੰਡੇ ਹਾਇਰ ਕਰਕੇ ਹੜਤਾਲੀਆਂ ਤੇ ਅਟੈਕ ਕਰਾ ਦਿਤਾ ਅਤੇ ਪੁਲੀਸ ਤਮਾਸ਼ਾ ਵੇਖਦੀ ਰਹੀ । ਕੀ ਸਰਕਾਰ ਉਨ੍ਹਾਂ ਦੇ ਖਿਲਾਫ ਮੁਨਾਸਬ ਐਕਸ਼ਨ ਲਏਗੀ ?

**ਉਪ-ਮੰਤਰੀ ਗ੍ਰਹਿ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿੱਲ) : ਸਪੀਕਰ ਸਾਹਿਬ, ਕੱਲ੍ਹ ਇਸ ਕਾਲ ਅਟੈਨਸ਼ਨ ਦਾ ਜਵਾਬ ਦਿਤਾ ਗਿਆ ਸੀ ਉਸ ਵਕਤ ਡਾਂਗ ਸਾਹਿਬ ਨੇ ਮਾਮਲਾ ਉਠਾਇਆ ਸੀ । ਉਸ ਵਕਤ ਸਾਡੀ ਮੀਟਿੰਗ ਲੀਡਰਜ਼ ਨਾਲ ਹੋ ਰਹੀ ਸੀ, ਜਿਹੜੇ ਉਥੋਂ ਦੇ ਇਥੇ ਆਏ ਹੋਏ ਸਨ ਸ਼ਾਮ ਨੂੰ ਫੈਸਲਾ ਕੀਤਾ ਸੀ ਅਜ ਉਮੀਦ ਹੈ ਕਿ ਉਹ ਆਪਣੀਆਂ ਡਿਊਟੀਆਂ ਤੇ ਪਹੁੰਚ ਗਏ ਹੋਣਗੇ । ਜਿਥੋਂ ਤਕ ਪੁਲੀਸ ਦਾ ਸੁਆਲ ਹੈ ਕਿ ਪੁਲੀਸ ਤਮਾਸ਼ਾ ਵੇਖਦੀ ਰਹੀ, ਉਸ ਬਾਰੇ ਇਹ ਹੈ ਕਿ ਕਿਸੇ ਨੇ ਕਿਸੇ ਉਤੇ ਕੋਈ ਅਟੈਕ ਨਹੀਂ ਕਰਵਾਇਆ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਵੀ ਦੱਸ ਦੇਣ ਕਿ ਉਨ੍ਹਾਂ ਦੀਆਂ ਤਾਰਾਂ ਇਨ੍ਹਾਂ ਕੋਲ ਆਈਆਂ ਸੀ । (ਵਿਘਨ) ਉਨ੍ਹਾਂ ਨੇ ਮੈਨੂੰ ਲਿਖਿਆ ਹੈ । (ਵਿਘਨ)

ਸਪੀਕਰ ਸਾਹਿਬ, ਇਕ ਕਾਲ ਅਟੈਨਸ਼ਨ ਕਾਮਰੇਡ ਜੋਸ਼ ਜੀ ਨੇ ਦਿਤੀ ਸੀ ਜਿਹੜਾ ਮੁਕਤਸਰ ਕਾਂਡ ਹੋਇਆ ਸੀ, ਇਕ ਮੋਗੇ ਵੀ ਹੋਇਆ ਹੈ, ਉਥੇ ਵੀ ਵਿਦਿਆਰਥੀ ਕੁਟੇ ਗਏ ਸਨ । ਸਰਦਾਰ ਮਹਿੰਦਰ ਸਿੰਘ ਗਿੱਲ ਐਮ. ਪੀ. ਉਥੇ ਗਏ ਅਤੇ ਹੋਰ ਵੀ ਕਾਂਗਰਸ ਦੇ ਐਮ. ਪੀ. ਗਏ ਉਨ੍ਹਾਂ ਨੇ ਰਿਪੋਰਟ ਕੀਤੀ ਕਿ ਪੁਲੀਸ ਨੇ ਉਥੇ ਬਹੁਤ ਜ਼ਿਆਦਤੀ ਕੀਤੀ ਅਤੇ ਲੜਕਿਆਂ ਨੂੰ ਨੰਗੇ ਕਰਕੇ ਕੁੱਟਿਆ ਗਿਆ । ਗੌਰਮਿੰਟ ਆਫ ਇੰਡੀਆ ਨੇ ਜੁਡੀਸ਼ਅਲ ਇਨਕੁਆਇਰੀ ਦਾ ਹੁਕਮ ਦੇ ਦਿਤਾ । ਉਥੇ ਦੀ ਪੁਲੀਸ ਨੇ ਕੀ ਸ਼ਰਾਰਤ ਕੀਤੀ ਕਿ ਟਾਊਟਾਂ ਤੋਂ ਅਦਾਲਤ ਵਿਚ ਮੁਕੱਦਮਾ ਕਰਾ ਦਿਤਾ ਕਿ ਮਾਮਲਾ ਸੱਬਜੁਡਿਸ ਹੋ ਗਿਆ ਹੈ । ਗੌਰਮੈਂਟ ਆਫ ਇੰਡੀਆ ਉਸ ਕੇਸ ਵਿਚ ਇਨਕੁਆਇਰੀ ਨਹੀਂ ਕਰਾ ਸਕੀ । ਇਸ ਦੇ ਬਾਅਦ ਇਨ੍ਹਾਂ ਨੇ ਆ ਕੇ ਕੀ ਕੀਤਾ ਕਿ ਉਨ੍ਹਾਂ ਤਿੰਨਾਂ ਅਫ਼ਸਰਾਂ ਨੂੰ ਤਰੱਕੀ ਦੇ ਦਿਤੀ ਜਿਨ੍ਹਾਂ ਦੇ ਖਿਲਾਫ ਇਨਕੁਆਇਰੀ ਹੋਣੀ ਚਾਹੀਦੀ ਸੀ । ਮੁਕਤਸਰ ਵਿਚ ਤਾਂ ਇਹ ਹੋਇਆ ਅਤੇ ਮੋਗਾ ਕਾਂਡ ਵਿਚ ਬੜੀ ਬੇਚੈਨੀ ਹੈ ਵਿਦਿਆਰਥੀਆਂ ਵਿਚ. . . . (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਇਹ ਕਾਲ ਅਟੈਨਸ਼ਨ ਦਾ ਵਿਸ਼ਾ ਤਾਂ ਬਣਦਾ ਹੀ ਨਹੀਂ ਸੀ । (Dang Sahib, that was not a fit topic for a Call Attention Notice.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੋਗਾ ਕਾਂਡ ਵਿਚ ਬੜੀ ਬੇਚੈਨੀ ਹੈ ਵਿਦਿਆਰਥੀਆਂ ਵਿਚ, ਉਸ ਦੇ ਬਾਰੇ ਇਨ੍ਹਾਂ ਨੇ ਫੈਸਲਾ ਵੀ ਕੀਤਾ ਹੈ (ਵਿਘਨ) ਜੇ ਨਹੀਂ ਕੀਤਾ ਤਾਂ ਮੁਕਤਸਰ ਵਾਲਿਆਂ ਨੂੰ ਤਰਜੀਹ ਕਿਉਂ ਦੇ ਦਿਤੀ ? ਇਹ ਦੱਸ ਦੇਣ ਕਿ ਮੋਗਾ ਕਾਂਡ ਵਾਲੇ ਕੇਸ ਵਿਚ ਕਦੋਂ ਕਾਰਵਾਈ ਕਰਨੀ ਹੈ ? (ਵਿਘਨ) ਸਪੀਕਰ ਸਾਹਿਬ, ਮੈਂ ਇਥੇ ਵੀ ਕਿਹਾ ਸੀ ਕਿ ਮੋਗਾ ਕਾਂਡ ਵਿਚ ਅਫਸਰਾਂ ਦੀ ਅਣਗਹਿਲੀ ਕਰਕੇ ਝਗੜਾ ਪਿਆ.... (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਤਸ਼ਰੀਫ਼ ਰਖੋ (ਵਿਘਨ) (Dang Sahib, please resume your seat.) (*Interruption*)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੋਗਾ ਕਾਂਡ ਔਰ ਮੁਕਤਸਰ ਬਾਰੇ ਜਿਹੜਾ ਫਾਲੋਅਪ ਐਕਸ਼ਨ ਹੈ ਉਹ ਇਹ ਦੱਸ ਦੇਣ (ਵਿਘਨ)....

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੁਕਤਸਰ ਬਾਰੇ ਜਿਸ ਢੰਗ ਨਾਲ ਆਨਰੇਬਲ ਡਾਂਗ ਸਾਹਿਬ ਨੇ ਕੁਐਸਚਨ ਕੀਤਾ ਹੈ, ਉਸ ਦੇ ਲਈ ਉਹ ਅਗਰ ਕੋਈ ਸੈਪੇਰੇਟ ਨੋਟਿਸ ਦਿੰਦੇ ਤਾਂ ਅਸੀਂ ਸਮਝ ਲੈਂਦੇ ਕਿ ਕਿਹੜੇ ਅਫਸਰ ਹਨ ਜਿਨ੍ਹਾਂ ਦੇ ਮੁਤਅਲਕ ਇਹ ਗਲ ਕਰ ਰਹੇ ਹਨ । ਕਿਉਂਕਿ ਉਸ ਵਕਤ ਡਾਂਗ ਸਾਹਿਬ ਨਾਲੋਂ ਮੈਂ ਜ਼ਿਆਦਾ ਸ਼ੋਰ ਮਚਾਇਆ ਸੀ, ਡਾਂਗ ਸਾਹਿਬ ਮੁਕਤਸਰ ਨਹੀਂ ਗਏ ਸੀ ਮੈਂ ਉਥੇ ਗਿਆ ਸੀ ਅਤੇ ਸਟੂਡੈਂਟਸ ਨੂੰ ਉਥੇ ਮਿਲਿਆ ਸੀ ਅਤੇ ਸਰਕਾਰ ਤੇ ਜ਼ੋਰ ਦਿਤਾ ਸੀ । ਇਕ ਗੱਲ ਸੈਪੇਰਟ ਮੋਗੇ ਦੀ ਕੀਤੀ ਹੈ । ਮੋਗੇ ਬਾਰੇ ਕਿਹਾ ਜਾ ਸਕਦਾ ਹੈ ਕਿ ਡੈਮੋਕਰੇਸੀ ਦੀ ਹਿਸਟਰੀ ਵਿਚ ਕੋਈ ਸਰਕਾਰ ਐਸੀ ਨਹੀਂ ਹੋਣੀ ਜਿਸ ਨੇ ਆਪਣੇ ਆਪ ਜੁਡੀਸ਼ਲ ਇਨਕੁਆਇਰੀ ਲਈ ਕਹਿ ਦਿਤਾ ਹੋਵੇ । ਕੋਈ ਰਿਟਾਇਰ ਜੱਜ ਨਹੀਂ ਲਾਇਆ ਅਸੀਂ ਹਾਈ ਕੋਰਟ ਨੂੰ ਰਿਕੁਐਸਟ ਕੀਤੀ ਕਿ ਕੋਈ ਮਰਜ਼ੀ ਜੱਜ ਲਗਾਓ । ਉਸ ਨੇ ਰਿਪੋਰਟ ਕੀਤੀ ਹੈ ਅਤੇ ਉਹ ਰਿਪੋਰਟ ਐਗਜ਼ਾਮਿਨ ਹੋ ਰਹੀ ਹੈ । ਅਸੀਂ ਕਮਿਟਿਡ ਹਾਂ ਕਿ ਜਿਨ੍ਹਾਂ ਦਾ ਕਸੂਰ ਹੋਇਆ ਅਸੀਂ ਉਨ੍ਹਾਂ ਦੇ ਖਿਲਾਫ਼ ਜ਼ਰੂਰ ਐਕਸ਼ਨ ਲਵਾਂਗੇ । ਜਿਹੜੀ ਗੱਲ ਹੈ ਬੇਚੈਨੀ ਵਾਲੀ ਕਿ ਸਟੂਡੈਂਟਸ ਵਿਚ ਬੇਚੈਨੀ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਉਨ੍ਹਾਂ ਵਿਚ ਕੋਈ ਬੇਚੈਨੀ ਨਹੀਂ ਇਹ ਬੇਚੈਨੀ ਪੈਦਾ ਕੀਤੀ ਜਾਂਦੀ ਹੈ ਕੁਝ ਸਾਥੀਆਂ ਵਲੋਂ ਉਨ੍ਹਾਂ ਵਿਚ । ਬੇਚੈਨੀ ਤਾਂ ਹੁੰਦੀ ਜੇ ਸਰਕਾਰ ਕੋਈ ਢਿੱਲ ਮੱਠ ਕਰਦੀ ਜਾਂ ਸਰਕਾਰ ਦੇ ਮਨ ਵਿਚ ਕੋਈ ਬੇਇਮਾਨੀ ਹੁੰਦੀ । ਸਰਕਾਰ ਦੇ ਦਿਲ ਵਿਚ ਅਜਿਹੀ ਕੋਈ ਗੱਲ ਨਹੀਂ । ਸਾਨੂੰ ਸਟੂਡੈਂਟਸ ਨਾਲ ਪੂਰਾ ਪਿਆਰ ਹੈ । ਸਪੀਕਰ ਸਾਹਿਬ, ਮੈਂ ਫਖ਼ਰ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦਾ ਸਟੂਡੈਂਟ ਨੇਕ ਔਰ ਸਿਆਣਾ ਹੈ ਅਤੇ ਜਿਹੜੇ ਲੋਕ ਇਥੇ ਸ਼ਿਕਾਇਤ ਕਰਦੇ ਹਨ ਉਨ੍ਹਾਂ ਨੇ ਉਨ੍ਹਾਂ ਨੂੰ ਵਰਗਲਾਉਣ ਦੀ ਕੋਸ਼ਿਸ਼ ਕੀਤੀ ਸਟੂਡੈਂਟਸ ਨੇ ਉਨ੍ਹਾਂ ਦਾ ਕਹਿਣਾ ਨਹੀਂ ਮੰਨਿਆ, ਉਹ ਇਸ ਲਈ ਇਥੇ ਰੌਲਾ ਪਾਉਂਦੇ ਹਨ । ਅਸੀਂ ਉਸ ਰਿਪੋਰਟ ਤੇ ਦਰੁਸਤ ਫੈਸਲਾ ਕਰਾਂਗੇ । ਮੈਂ ਭਰੋਸਾ ਦਿਵਾਉਂਦਾ ਹਾਂ ਡਾਂਗ ਸਾਹਿਬ ਨੂੰ ਅਤੇ ਦੂਜੇ ਸਾਥੀਆਂ ਨੂੰ ਕਿ ਅਸੀਂ ਜੋ ਐਕਸ਼ਨ ਲਵਾਂਗੇ ਉਸ ਦੇ ਨਾਲ ਉਨ੍ਹਾਂ ਦੀ ਤਸੱਲੀ ਹੋ ਜਾਵੇਗੀ ਕੋਈ ਤੌਖਲਾ ਨਹੀਂ ਰਹੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸੁਆਲ ਤਾਂ ਇਹ ਹੈ ਕਿ ਇਹ ਕਦੋਂ ਤਕ ਫੈਸਲਾ ਹੋ ਜਾਏਗਾ, ਇਹ ਤਾਂ ਕੰਮ ਲੰਮਕਾਈ ਜਾਂਦੇ ਹਨ, ਇਹੋ ਚੀਜ਼ ਤਾਂ ਬੇਚੈਨੀ ਪੈਦਾ ਕਰਦੀ ਹੈ ।

**ਸਿੱਖਿਆ ਮੰਤਰੀ** : ਸਟੂਡੈਂਟਸ ਤਾਂ ਨਹੀਂ ਸਾਡੇ ਕੁਝ ਸਾਥੀ ਹੀ ਬੇਚੈਨ ਹਨ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਐਸ. ਡੀ. ਓ. ਨੂੰ ਸਿਲੈਕਸ਼ਨ ਗਰੇਡ ਦੇ ਦਿਤਾ, ਮੈਂਬਰ ਨੂੰ ਡਾਇਰੈਕਟਰ ਆਫ ਸਾਇੰਸ ਇੰਸਟੀਚਿਊਟ ਲਾ ਦਿਤਾ ਔਰ ਤੀਸਰੇ ਨੂੰ ਡੀ. ਐਸ. ਪੀ. ਪਰਮੋਟ ਕਰ ਦਿਤਾ, ਇਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਸੀ. . . .(ਵਿਘਨ)

**ਸਿੱਖਿਆ ਮੰਤਰੀ** : ਇਹ ਬੇਚੈਨੀ ਤਾਂ ਆਪੇ ਜ਼ਾਹਰ ਹੁੰਦੀ ਹੈ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਬੇਚੈਨੀ ਉਦੋਂ ਹੁੰਦੀ ਹੈ ਜਦੋਂ ਮੋਤੀਆ ਉਤਰ ਆਵੇ. . (ਵਿਘਨ)

**ਸਿੱਖਿਆ ਮੰਤਰੀ** : ਸ਼ਰਮਾਂ ਜੀ ਚਲੇ ਗਏ ਉਨ੍ਹਾਂ ਦੇ ਮੋਤੀਆ ਦਾ ਇੰਤਜ਼ਾਮ ਕਰਨ ਵਾਸਤੇ (ਵਿਘਨ)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਕਦ ਦਾ ਪੁਆਇੰਟ ਆਫ ਆਰਡਰ ਤੇ ਖੜਾ ਹੋਇਆ ਹਾਂ (ਵਿਘਨ) ਮੈਂ ਕਹਿੰਦਾ ਹਾਂ ਕਿ ਮੇਰੀ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦਿਵਾਓ (ਵਿਘਨ)

---

## LEGISLATIVE BUSINESS

### THE PEPSU TOWNSHIPS DEVELOPMENT BOARD (AMENDMENT) BILL, 1973

**Education and Revenue Minister (Sardar Umrao Singh) :** Sir, I beg to introduce the Pepsu Townships Development Board (Amendment) Bill, 1973.

Sir, I also beg to move—

> That the Pepsu Townships Development Board (Amendment) Bill be taken into consideration at once.

ਸਪੀਕਰ ਸਾਹਿਬ, ਇਹ ਜੋ ਅਮੈਂਡਿੰਗ ਬਿੱਲ ਸਦਨ ਦੇ ਸਾਹਮਣੇ ਪੇਸ਼ ਕੀਤਾ ਹੈ ਇਸ ਵਿਚ ਪੈਪਸੂ ਟਾਊਨਸ਼ਿਪ ਜਿਹੜਾ ਕਿ 1954 ਦਾ ਅਰਸਟਵਾਈਲ ਪੈਪਸੂ ਐਕਟ ਰਿਹਾ ਹੈ ਇਹ ਬਣਾਇਆ ਗਿਆ ਸੀ ਰਾਜਪੁਰਾ ਅਤੇ ਤ੍ਰਿਪੜੀ ਟਾਊਨਜ਼ ਨੂੰ ਬਨਾਉਣ ਵਾਸਤੇ ਇਹ ਦੋਨੋਂ ਟਾਊਨਜ਼ 1 ਕਰੋੜ 60 ਲੱਖ ਰੁਪਏ ਨਾਲ ਬਣਾਏ ਗਏ । ਇਹ ਜਿਹੜੀ ਰਕਮ ਸੀ 1965 ਦੇ ਵਿਚ ਸਟੇਟ ਗੌਰਮਿੰਟ ਲਿਕੁਡਿਏਟ ਕਰ ਦਿਤੀ । ਲਿਕੁਡਿਏਟ ਹੋਣ ਤੋਂ ਬਾਅਦ ਸਟੇਟ ਗੌਰਮੈਂਟ ਦਾ ਸੈਂਟਰ ਗੌਰਮੈਂਟ ਨਾਲ ਇਕ ਪੈਕੇਜ ਡੀਲ ਹੋਇਆ ਉਸ ਦੇ ਨਾਲ ਟਾਊਨਸ਼ਿਪਸ ਪੰਜਾਬ ਨੂੰ ਐਡਮਨਿਸਟਰੇਸ਼ਨ ਵਾਸਤੇ ਦੇ ਦਿਤੇ ਗਏ । ਉਸ ਤੋਂ ਬਾਅਦ ਗੌਰਮਿੰਟ ਆਫ ਇੰਡੀਆ ਇਹ ਕਹਿੰਦੀ ਰਹੀ ਕਿ ਇਹ ਜਿਹੜੀ ਐਡਮਨਿਸਟਰੇਸ਼ਨ ਹੈ ਇਸ ਬਾਰੇ ਗੌਰਮਿੰਟ ਆਫ ਇੰਡੀਆ ਨੂੰ ਰੈਫਰੈਂਸ ਕਰਨ ਦੀ ਲੋੜ ਨਹੀਂ । ਉਸ ਲਈ ਸਟੇਟ ਗੌਰਮਿੰਟ ਐਮਪਾਵਰਡ ਹੈ ਉਹ ਆਪਣੇ ਪੱਧਰ ਤੇ ਫੈਸਲਾ ਕਰ ਲਵੇ । ਜਿਹੜਾ ਓਰੀਜੀਨਲ ਐਕਟ 1954 ਵਿਚ ਬਣਾਇਆ ਗਿਆ ਸੀ ਉਸ ਵਿਚ ਲਿਖਿਆ ਸੀ 'ਇਨਕੰਸਲਟੇਸ਼ਨ ਵਿਦ ਦੀ ਗੌਰਮੈਂਟ ਆਫ

[Education and Revenue Minister]

ਇੰਡੀਆ' ਔਰ ਇਸ ਸਿਲਸਿਲੇ ਵਿਚ ਗੌਰਮਿੰਟ ਆਫ ਇੰਡੀਆ ਨੇ ਇਕ ਚਿੱਠੀ ਵੀ ਲਿਖੀ ਉਸ ਦਾ ਐਕਸਟਰੈਕਟ ਇਹ ਹੈ :

"Since a package deal has been concluded about the loans advanced to the State Government for the construction of Rajpura and Tripuri Townships, the question of amending the Pepsu Townships Development Board Act, 1954 so as to dispense with the necessity of consulting the Union Government for the appointment of Chairman and Members of the Pepsu Townships Development Board, in future, may please be censidered."

ਸਪੀਕਰ ਸਾਹਿਬ, ਜਿਥੋਂ ਤਕ ਬੋਰਡ ਦੇ ਮੈਂਬਰਾਂ ਦਾ ਤੁਅੱਲਕ ਹੈ, ਚੇਅਰਮੈਨ ਦੀ ਐਪੁਆਂ-ਇੰਟਮੈਂਟ ਦਾ ਤੁਅੱਲਕ ਹੈ, ਉਨ੍ਹਾਂ ਦੀ ਐਪੁਆਇੰਟਮੈਂਟ ਅਤੇ ਰਿਮੂਵਲ ਗੌਰਮਿੰਟ ਆਫ ਇੰਡੀਆ ਦੀ ਕਨਸਲਟੇਸ਼ਨ ਨਾਲ ਹੁੰਦੀ ਸੀ । ਹੋਰ ਕਈ ਮਾਮਲਿਆਂ ਵਿਚ ਵੀ ਗੌਰਮਿੰਟ ਆਫ ਇੰਡੀਆ ਨੂੰ ਕਨਸਲਟ ਕੀਤਾ ਜਾਂਦਾ ਸੀ । ਕਾਫੀ ਦੇਰ ਤੋਂ ਇਹ ਅਡਵਾਇਸ ਆਈ ਸੀ ਕਿ ਇਸ ਐਕਟ ਨੂੰ ਅਮੈਂਡ ਕਰਨ ਵਾਸਤੇ ਕੋਈ ਬਿੱਲ ਲਿਆਂਦਾ ਜਾਵੇ ਤਾਂ ਕਿ ਉਸ ਵਿਚੋਂ ਗੌਰਮਿੰਟ ਆਫ ਇੰਡੀਆ ਦੀ ਕਨਸਲਟੇਸ਼ਨ ਦੀ ਕਲਾਜ਼ ਡਿਲੀਟ ਕਰ ਦਿੱਤੀ ਜਾਵੇ ਅਤੇ ਸਟੇਟ ਗੌਰਮਿੰਟ ਨੂੰ ਇਮਪਾਵਰ ਕੀਤਾ ਜਾਵੇ ਕਿ ਉਹ ਖੁਦ ਬੋਰਡ ਦੇ ਮੈਂਬਰਾਂ ਅਤੇ ਚੇਅਰ-ਮੈਨ ਦੀ ਐਪੁਆਇੰਟਮੈਂਟ ਦਾ ਫੈਸਲਾ ਕਰੇ । ਇੱਕ ਤਾਂ ਇਸ ਬਿੱਲ ਵਿਚ ਇਹ ਚੀਜ਼ ਲਿਆਂਦੀ ਗਈ ਹੈ । ਇਸ ਦੇ ਨਾਲ ਇਸ ਬਿਲ ਦਾ ਦੂਜਾ ਅੰਗ ਇਹ ਹੈ ਕਿ ਜਦੋਂ ਇਹ ਪੈਕੇਜ ਡੀਲ ਹੋ ਗਿਆ ਤਾਂ ਉਸ ਤੋਂ ਬਾਅਦ ਬਿੱਲ ਹਾਊਸ ਵਿਚ ਆਇਆ ਸੀ । ਬਿਲ ਦੇ ਆਉਣ ਨਾਲ ਇਹ ਫੈਸਲਾ ਕੀਤਾ ਗਿਆ ਕਿ ਜਿਹੜੀ ਪਰਾਪਰਟੀ ਹੈ, ਫੰਡ ਹਨ ਇਹ ਟਾਊਨਸ਼ਿਪਸ ਦੀਆਂ ਜਿਹੜੀਆਂ ਲੋਕਲ ਅਥਾਰਟੀਜ਼ ਬਣ ਜਾਣਗੀਆਂ ਤਾਂ ਉਨ੍ਹਾਂ ਨੂੰ ਟਰਾਂਸਫਰ ਹੋਣਗੇ । ਫਿਰ ਇਹ ਵਿਚਾਰ ਹੋਇਆ ਕਿ ਕਿਉਂਕਿ ਪੈਕੇਜ ਡੀਲ ਵਿਚ ਲੋਨ ਪੰਜਾਬ ਗੌਰਮਿੰਟ ਨੇ ਦਿੱਤਾ ਹੈ, ਇਸ ਕਰਕੇ ਇਹ ਸਾਰੀ ਦੀ ਸਾਰੀ ਪਰਾਪਰਟੀ, ਫੰਡ ਜਾਂ ਬੈਲੈਂਸ ਰਹਿ ਜਾਂਦਾ ਹੈ, ਇਹ ਲੋਕਲ ਅਥਾਰਟੀਜ਼ ਨੂੰ ਨਾ ਦਿੱਤਾ ਜਾਵੇ ਬਲਕਿ ਉਹ ਸਟੇਟ ਗੌਰਮਿੰਟ ਦੇ ਕਨਸਲੀਡੇਟਡ ਫੰਡ ਵਿਚ ਚਲਾ ਜਾਵੇ । ਇਹ ਬਿਲ ਇਸ ਸਦਨ ਵਿਚ ਪੇਸ਼ ਹੋਇਆ ਅਤੇ ਇਸ ਤੇ ਬਹਿਸ ਹੋਈ ਅਤੇ ਪਾਸ ਹੋਇਆ । ਇਹ ਬਿੱਲ ਜਦੋਂ ਉਸ ਵੇਲੇ ਪੰਜਾਬ ਵਿਧਾਨ ਪ੍ਰੀਸ਼ਦ ਕੋਲ ਗਿਆ ਤਾਂ ਇਸ ਉਤੇ ਬਹਿਸ ਹੋਈ । ਉਦੋਂ ਲੀਡਰ ਆਫ ਦੀ ਹਾਊਸ, ਸ੍ਰੀ ਕ੍ਰਿਸ਼ਨ ਲਾਲ ਜੀ ਨੇ ਬਿੱਲ ਪੇਸ਼ ਕੀਤਾ । ਕਾਂਗਰਸ ਪਾਰਟੀ ਉਸ ਵੇਲੇ ਵਿਧਾਨ ਪ੍ਰੀਸ਼ਦ ਵਿਚ ਆਪੋਜ਼ੀਸ਼ਨ ਪਾਰਟੀ ਸੀ । ਕਾਫੀ ਚਰਚਾ ਉਥੇ ਹੋਈ । ਉਦੋਂ ਇਹ ਕਿਹਾ ਗਿਆ ਕਿ ਜਿਹੜੇ ਬੈਲੈਂਸ ਹਨ, ਫੰਡ ਜੋ ਗੌਰਮਿੰਟ ਆਫ ਇੰਡੀਆ ਤੋਂ ਟਰਾਂਸਫਰ ਹੋ ਕੇ ਆਏ ਹਨ, ਇਹ ਸਟੇਟ ਗੌਰਮਿੰਟ ਨਾ ਲਵੇ ਬਲਕਿ ਇਹ ਦੋਨੋਂ ਟਾਊਨਸ਼ਿਪਸ ਦੀ ਡਿਵੈਲਪਮੈਂਟ ਤੇ ਲਾਇਆ ਜਾਵੇ ਅਤੇ ਜੇ ਕੋਈ ਬੈਲੈਂਸ ਬਾਕੀ ਰਹਿ ਜਾਵੇ ਉਹ ਉਥੋਂ ਦੀ ਨੋਟੀਫਾਈਡ ਏਰੀਆ ਕਮੇਟੀ, ਲੋਕਲ ਬਾਡੀ ਜਾਂ ਮਿਊਨਸਪਲ ਕਮੇਟੀ ਨੂੰ ਟਰਾਂਸਫਰ ਕਰ ਦਿੱਤਾ ਜਾਵੇ । ਬੜੀ ਜ਼ੋਰਦਾਰ ਬਹਿਸ ਉਸ ਵਕਤ ਹੋਈ । ਕ੍ਰਿਸ਼ਨ ਲਾਲ ਜੀ ਜੋ ਕਿ ਉਸ ਵੇਲੇ ਫਾਈਨਾਂਸ ਮਨਿਸਟਰ ਸਨ, ਨੇ ਹਾਊਸ ਵਿਚ ਇਹ ਸਟੇਟਮੈਂਟ ਦਿੱਤੀ :

Shri Krishan Lal, the then Finance Minister, Punjab, who was the Leader of the House (Punjab Vidhan Parishad), had given an assurance to the House) that if at any stage the Board was dissolved and if any assets (including cash) and liabilities would come to the State Government, these would be passed on to the Local Bodies concerned and no amount of the Board would be credited to the Consolidated Fund of the State and instead it would be spent for the development of the Townships at Rajpura and Tripuri.

ਇਹ ਅਸ਼ੋਰੈਂਸ ਕ੍ਰਿਸ਼ਨ ਲਾਲ ਜੀ ਨੇ ਅਪਰ ਹਾਊਸ ਵਿਚ ਦਿੱਤੀ । ਉਸ ਤੋਂ ਬਾਅਦ ਇਹ ਬਿੱਲ ਪਾਸ ਹੋ ਗਿਆ । ਪਰ ਉਸ ਦੇ ਨਾਲ ਹੀ ਅਪਰ ਹਾਊਸ ਨੇ ਇੱਕ ਐਡਹਾਕ ਕਮੇਟੀ ਬਣਾ ਦਿੱਤੀ ਤਾਂ ਕਿ ਉਹ ਆਨ ਦੀ ਸਪਾਟ ਇਨਕੁਆਇਰੀ ਕਰੇ ਅਤੇ ਮੌਕੇ ਤੇ ਜਾ ਕੇ ਵੇਖੇ। ਉਸ ਕਮੇਟੀ ਨੇ ਰਿਪੋਰਟ ਦਿੱਤੀ। ਉਸ ਕਮੇਟੀ ਦੀ ਇਹ ਰਿਕਮੈਂਡੇਸ਼ਨ ਸੀ :

"The Committee further recommends that whatever balance are left to the credit of the Board after executing all the schemes in progress at present, those should be spent in full on the overall development of both the Townships at Rajpura and Tripuri and no amount whatsoever should be transferred to the Consolidated Fund of the State at the time the administration of these Townships is handed over to the Local Bodies concerned. Any balance, if left even at that time, should be transferred to the Local Body concerned."

ਸਪੀਕਰ ਸਾਹਿਬ, ਇਸ ਰਿਕਮੈਂਡੇਸ਼ਨ ਤੋਂ ਬਾਅਦ ਇਹ ਮਸਲਾ ਫਿਰ ਗੌਰਮਿੰਟ ਨੇ ਵਿਚਾਰਿਆ ਅਤੇ ਇਸ ਕਮੇਟੀ ਦੀ ਰਿਕਮੈਂਡੇਸ਼ਨ ਦੇ ਮੁਤਾਬਿਕ ਇਹ ਜੋ ਪ੍ਰੈਜ਼ੈਂਟ ਬਿੱਲ ਹੈ, ਉਹ ਲਿਆਂਦਾ ਗਿਆ ਹੈ । ਜਿਹੜਾ ਪੇਰੈਂਟ ਐਕਟ ਹੈ, ਉਸ ਦੀ 44 ਸੈਕਸ਼ਨ ਜਿਹੜੀ ਹੈ, ਉਸ ਵਿਚ ਜ਼ਰੂਰੀ ਸੋਧਨਾ ਕੀਤੀ ਜਾ ਰਹੀ ਹੈ ਜਿਸ ਲਈ ਇਸ ਬਿੱਲ ਦੀ ਸੈਕਸ਼ਨ 3 ਹੈ, ਇਸ ਕਮੇਟੀ ਦੀ ਰਿਕਮੈਂਡੇਸ਼ਨ ਸੀ ਕਿ ਜਦੋਂ ਇਸ ਟਾਊਨਸ਼ਿਪ ਦਾ ਬੋਰਡ ਡਿਜ਼ਾਲਵ ਹੋ ਜਾਵੇਗਾ ਉਸ ਤੋਂ ਬਾਅਦ ਜੋ ਵੀ ਲੋਕਲ ਅਥਾਰਟੀ ਹੋਵੇਗੀ ਉਹ ਉਸ ਨੂੰ ਸਕਸੀਡ ਕਰੇਗੀ । ਜਿਤਨੇ ਫੰਡ ਉਨ੍ਹਦੀ ਉਨਤੀ ਕਰਨ ਤੋਂ ਬਾਅਦ ਬਚੇ ਹਨ ਉਹ ਸਟੇਟ ਗੌਰਮਿੰਟ ਨੂੰ ਨਹੀਂ ਜਾਣਗੇ ਬਲਕਿ ਲੋਕਲ ਅਥਾਰਟੀ ਨੂੰ ਜਾਣਗੇ । ਮੈਂ ਸਮਝਦਾ ਹਾਂ ਕਿ ਸਟੇਟ ਗੌਰਮਿੰਟ ਨੂੰ ਜੋ ਇਹ ਅਖਤਿਆਰ ਮਿਲਿਆ ਸੀ ਜਾਂ ਜੋ ਇਹ ਫੰਡ ਮਿਲਣੇ ਸਨ, ਉਹ ਅਪਰ ਹਾਊਸ ਦੀ ਰਿਕਮੈਂਡੇਸ਼ਨ ਦੀ ਬਿਨਾ ਤੇ ਅਤੇ ਉਸ ਵਕਤ ਦੇ ਫਾਈਨਾਂਸ ਮਨਿਸਟਰ ਦੀ ਅਸ਼ੋਰੈਂਸ ਦੀ ਬਿਨਾ ਤੇ ਇਹ ਅਮੈਂਡਿੰਗ ਬਿੱਲ ਲਿਆਂਦਾ ਹੈ ਕਿ ਜੋ ਨੋਟੀਫਾਈਡ ਏਰੀਆ ਕਮੇਟੀ ਬਣੇਗੀ ਉਸ ਨੂੰ ਸਾਰੇ ਕਰੈਡਿਟਸ, ਪਰਾਪਰਟੀ ਅਤੇ ਫੰਡਜ਼ ਜਾਂ ਜੋ ਬੈਲੈਂਸਜ਼ ਹੋਣਗੇ, ਉਹ ਜਾਣਗੇ । ਇਸ ਕਰਕੇ ਮੈਨੂੰ ਆਸ ਹੈ ਕਿ ਇਹ ਸਦਨ ਇਸ ਬਿੱਲ ਨੂੰ ਯੂਨਾਨੀਮਸਲੀ ਪਾਸ ਕਰੇਗਾ ।

**Mr. Speaker** : Motion moved—

That the Pepsu Townships Development Board (Amendment) Bill be taken into consideration at once.

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਜਿਥੋਂ ਤਕ ਇਸ ਬਿੱਲ ਦੀ ਭਾਵਨਾ ਦਾ ਤੁਅੱਲਕ ਹੈ, ਉਹ ਬਹੁਤ ਚੰਗੀ ਹੈ । ਰਾਜਪੁਰਾ ਟਾਊਨਸ਼ਿਪ ਵਿਚ ਦੋ ਜਗ੍ਹਾ ਕੰਮ ਹੋਇਆ ਸੀ । ਇਕ ਜਗ੍ਹਾ ਸੈਂਟਰਲ ਗੌਰਮਿੰਟ ਨੇ ਟਾਊਨਸ਼ਿਪ ਵਸਾਇਆ ਸੀ, ਦੂਸਰਾ ਮਿਉਂਸਪਲ ਕਮੇਟੀ ਸੀ । ਇਸ ਵਿਚ ਜਿਹੜੀ ਦਫਾ 4 ਹੈ, ਉਸ ਵਿਚ ਸਰਕਾਰ ਨੇ ਬੋਰਡ ਦੇ ਕੰਮ ਵਿਚ ਦਖਲ ਦੇਣ ਦਾ ਅਖਤਿਆਰ ਲਿਆ ਹੈ । ਸਾਡੀ ਰਾਏ ਇਹ ਹੈ ਕਿ ਜਿਹੜਾ ਇਹ ਅਖਤਿਆਰ ਲਿਆ ਜਾ ਰਿਹਾ ਹੈ, ਇਸ ਗੱਲ ਦਾ ਖਿਆਲ ਰਖਿਆ ਜਾਵੇ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਸਪੀਕਰ ਸਾਹਿਬ, ਇਸ ਬਿੱਲ ਦੇ ਬਾਰੇ ਵਿਚ ਸਰਦਾਰ ਉਮਰਾਓ ਸਿੰਘ ਨੇ ਇਸ ਦੀ ਹਿਸਟਰੀ ਰੀਲੇਟ ਕੀਤੀ ਹੈ । ਮੈਂ ਵੀ ਵਿਧਾਨ ਪ੍ਰੀਸ਼ਦ ਦੀ ਉਸ ਕਮੇਟੀ ਦਾ ਮੈਂਬਰ ਸੀ ਜਿਹੜੀ ਕਿ ਇਨ੍ਹਾਂ ਨੇ ਟਾਊਨਸ਼ਿਪਸ ਨੂੰ ਸਟੱਡੀ ਕਰਨ ਲਈ ਬਣਾਈ ਸੀ । ਉਸ ਵੇਲੇ ਇਹ ਫੈਸਲਾ ਕੀਤਾ ਸੀ ਕਿ ਇਹ ਫੰਡ ਤ੍ਰਿਪੜੀ ਅਤੇ ਰਾਜਪੁਰਾ ਟਾਊਨਸ਼ਿਪਸ ਦੀ ਡਿਵੈਲਪਮੈਂਟ ਲਈ ਖਰਚ ਕੀਤਾ ਜਾਵੇ ਅਤੇ ਡਿਵੈਲਪਮੈਂਟ ਬੜੀ ਸਪੀਡੀ

[ਸ੍ਰੀ ਪ੍ਰੇਮ ਗੁਪਤਾ]

ਹੋਵੇ । ਅਸੀਂ ਉਸ ਕਮੇਟੀ ਦੇ ਪੰਜ ਛੇ ਮੈਂਬਰ ਰਾਜਪੁਰਾ ਅਤੇ ਤ੍ਰਿਪੜੀ ਗਏ ਸੀ । ਉਸ ਕਮੇਟੀ ਨੇ ਇਹ ਰਿਕਮੈਂਡੇਸ਼ਨ ਕੀਤੀ ਸੀ ਕਿ ਇਹ ਰੁਪਿਆ ਸਟੇਟ ਗੌਰਮਿੰਟ ਕੋਲ ਜਾਣ ਦੀ ਬਜਾਏ ਲੋਕਲ ਅਥਾਰਟੀਜ਼ ਨੂੰ ਦਿੱਤਾ ਜਾਵੇ ਜਿਹੜਾ ਕਿ ਉਨ੍ਹਾਂ ਟਾਊਨਸ਼ਿਪਸ ਦੀ ਡਿਵੈਲਪਮੈਂਟ ਤੇ ਖਰਚ ਹੋਣ ਬਾਅਦ ਰਹਿ ਜਾਵੇ । ਲੇਕਿਨ ਉਥੇ ਜਿਹੜੀ ਡਿਵੈਲਪਮੈਂਟ ਹੈ ਉਹ ਅਜੇ ਵੀ ਬੜੀ ਸਲੋ-ਗੋਇੰਗ ਪ੍ਰਾਸੈਸ ਵਿਚ ਹੈ । ਸੀਵਰੇਜ ਦਾ ਕੰਮ ਹੋ ਰਿਹਾ ਹੈ । ਚਾਰ ਸਾਲ ਹੋ ਗਏ ਹਨ ਅਜੇ ਤਕ ਨਾਲੀਆਂ ਕੰਪਲੀਟ ਨਹੀਂ ਹੋਈਆਂ । ਮੈਂ ਸਮਝਦਾ ਹਾਂ ਕਿ ਜੇ ਸਟੇਟ ਗੌਰਮਿੰਟ ਦਾ ਪੈਸਾ ਇਥੇ ਖਰਚ ਕੀਤਾ ਜਾ ਰਿਹਾ ਹੈ ਤਾਂ ਇਸ ਡਿਵੈਲਪਮੈਂਟ ਦੇ ਕੰਮ ਨੂੰ ਸਪੀਡੀ ਕੀਤਾ ਜਾਵੇ । ਦੂਜੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਇਹ ਅਸੈਟਸ ਲੋਕਲ ਅਥਾਰਟੀਜ਼ ਨੂੰ ਟਰਾਂਸਫਰ ਹੋਣੇ ਹਨ । ਤ੍ਰਿਪੜੀ ਪਟਿਆਲਾ ਮਿਉਨਿਸਪਲ ਕਮੇਟੀ ਵਿਚ ਹੈ । ਮੈਂ ਦਰਖਾਸਤ ਕਰਾਂਗਾ ਕਿ ਜੇ ਮਿਉਨਿਸਪਲ ਕਮੇਟੀ ਨੂੰ ਉਹ ਫੰਡਜ਼ ਟਰਾਂਸਫਰ ਕਰਨੇ ਹਨ ਤਾਂ ਕਲੀਅਰ ਕਟ ਡਾਇਰੈਕਸ਼ਨ ਹੋਣੀ ਚਾਹੀਦੀ ਹੈ ਕਿ ਇਹ ਫੰਡ ਘੱਟੋ ਘੱਟ ਇਨ੍ਹਾਂ ਟਾਊਨਸ਼ਿਪਸ ਦੀ ਡਿਵੈਲਪਮੈਂਟ ਤੇ ਖਰਚ ਹੋਵੇ । ਇਹ ਨਾਂ ਹੋਵੇ ਕਿ ਜੇ ਬੋਰਡ ਦੇ ਕਈ ਐਸੇ ਮੈਂਬਰ ਹਨ ਜਿਨ੍ਹਾਂ ਦਾ ਇਨ੍ਹਾਂ ਟਾਊਨਜ਼ ਨਾਲ ਕੋਈ ਵਾਸਤਾ ਨਹੀਂ ਅਤੇ ਉਨ੍ਹਾਂ ਲੋਕਾਂ ਦੀਆਂ ਤਕਲੀਫਾਂ ਨੂੰ ਸਮਝਦੇ ਨਹੀਂ । ਇਸ ਕਰਕੇ ਕਈ ਅਜਿਹੀਆਂ ਗੱਲਾਂ ਹੋਈਆਂ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਜੋ ਮਿਉਨਿਸਪਲ ਕਮੇਟੀ ਸਾਰੇ ਟਾਊਨਜ਼ ਵਾਸਤੇ ਪਲਾਨ ਬਣਾਉਂਦੀ ਹੈ ਤਾਂ ਉਸ ਦਾ ਵੀ ਜ਼ਿਆਦਾ ਹਿੱਸਾ ਇਨ੍ਹਾਂ ਟਾਊਨਸ਼ਿਪਸ ਤੇ ਖਰਚ ਕੀਤਾ ਜਾਵੇ। ਇਹ ਏਰੀਆ ਮਿਉਨਿਸਪਲ ਕਮੇਟੀ ਨੂੰ ਟਰਾਂਸਫਰ ਤਾਂ ਹੋ ਗਿਆ ਪਰ ਅਜੇ ਤਕ ਉਸ ਵਿਚ ਉਸ ਇਲਾਕੇ ਦਾ ਕੋਈ ਨੁਮਾਇੰਦਾ ਨਹੀਂ । ਨਾ ਤਾਂ ਕੋਈ ਨੁਮਾਇੰਦਾ ਉਸ ਇਲਾਕੇ ਦਾ ਨਾਮੀਨੇਟ ਹੋਇਆ ਹੈ ਅਤੇ ਨਾਂ ਹੀ ਕੋਈ ਇਲੈਕਟ ਹੋਇਆ ਹੈ । ਉਸ ਏਰੀਏ ਨੂੰ ਮਿਉਨਿਸਪਲ ਕਮੇਟੀ ਵਿਚ ਪੂਰੀ ਨੁਮਾਇੰਦਗੀ ਦਿੱਤੀ ਜਾਣੀ ਚਾਹੀਦੀ ਹੈ ।

**Mr. Speaker** : Question is—

That the Pepsu Townships Development Board (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

Since there is no amendment to any Clause all the Clauses are taken together.

CLAUSES 2, 3, 4, 5, 6 & 7

**Mr. Speaker** : Question is—

That Clauses 2, 3, 4, 5, 6 & 7 stand part of the Bill

*The motion was carried.*

**Mr. Speaker** : Now Clause 8 is before the Honse.

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) :** ਸਪੀਕਰ ਸਾਹਿਬ, ਕਲਾਜ਼ 8 ਦੀ ਮੈਂ ਵਿਰੋਧਤਾ ਕਰਦਾ ਹਾਂ। ਕਾਮਰੇਡ ਜੋਗਾ ਜੀ ਨੇ ਕਿਹਾ ਹੈ ਕਿ ਬਾਕੀ ਬਿੱਲ ਠੀਕ ਹੈ। ਪਰ ਇਹ ਜੋ ਵਾਧੂ ਅਖਤਿਆਰ ਸਰਕਾਰ ਲੈ ਰਹੀ ਹੈ ਇਹ ਠੀਕ ਨਹੀਂ ਇਕ ਫੈਸਲਾ ਬੋਰਡ ਦਾ ਹੋਵੇ ਅਤੇ ਸਰਕਾਰ ਉਸ ਨੂੰ ਰੱਦ ਕਰਨ ਦਾ ਹੁਕਮ ਜਾਰੀ ਕਰ ਦੇਵੇ, ਇਸ ਅਖਤਿਆਰ ਲਈ ਜਿਹੜੀਆਂ ਗਰਾਊਂਡਜ਼ ਹਨ, ਉਹ ਬਹੁਤ ਜ਼ਿਆਦਾ ਵਾਈਡ ਕਰ ਦਿਤੀਆਂ ਹਨ। ਇਸ ਨਾਲ ਬੋਰਡ ਦੀ ਫੰਕਸ਼ਨਿੰਗ ਵਿਚ ਨਜਾਇਜ਼ ਮਦਾਖਲਤ ਹੋਵੇਗੀ। ਇਹ ਕਲਾਜ਼ ਹਟਾ ਦੇਣੀ ਚਾਹੀਦੀ ਹੈ।

### CLAUSE 8, 9 and 10

**Mr. Speaker :** Question is—

That Clauses 8, 9 and 10 stand part of the Bill.

*The motion was carried.*

### CLAUSE I

**Mr Speaker :** Question is—

That Clause I stand part of the Bill.

*The Motion was carried.*

### TITLE

**Mr. Speaker :** Question is—

That title be the title of the Bill.

*The Motion was carried*

**Education & Revenue Minister (Sardar Umrao Singh) :** Sir, I beg to move—

That the Pepsu Townships Development Board (Amendment) Bill be passed.

**Mr. Speaker :** Motion moved—

That the Pepsu Townships Development Board (Amendment) Bill be passed.

**Mr. Speaker :** Question is—

That the Pepsu Townships Development Board (Amendment) Bill be passed.

*The Motion was carried.*

---

## THE PUNJAB MUNICIPAL (AMENDMENT) BILL, 1973

**Minister of State for Local Bodies and Jails (Shri Joginder Pal Pandey) :** Sir, I beg to introduce the Punjab Municipal (Amendment) Bill, 1973.

Sir, I also beg to move—

That the Punjab Muncipal (Amendment) Bill be taken into consideration at once.

[ਰਾਜ ਮੰਤਰੀ ਸਥਾਨਕ ਸਾਸ਼ਨ ਅਤੇ ਜੇਲ੍ਹਾਂ]

ਸਪੀਕਰ ਸਾਹਿਬ, ਅਜ ਇਸ ਬਿਲ ਨੂੰ ਸੋਧਣ ਵਾਸਤੇ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਜਿਸ ਦੀ ਕਿ ਆਗਿਆ ਆਪ ਨੇ ਦਿਤੀ ਹੈ। ਮੈਂ ਇਸ ਦੀ ਬੈਕ-ਗਰਾਊਂਡ ਹਾਊਸ ਨੂੰ ਦਸਣੀ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਇਹ ਬਿੱਲ 1884 ਵਿਚ ਬਣਿਆ ਅਤੇ 1891 ਦੇ ਬਿੱਲ ਰਾਹੀਂ ਇਸ ਨੂੰ ਸੁਪਰਸੀਡ ਕਰ ਦਿਤਾ ਗਿਆ। ਇਸ ਤੋਂ ਬਾਅਦ ਕਈ ਬਿੱਲ ਪੰਜਾਬ ਵਿਚ ਬਣੇ ਅਤੇ ਸੋਧ ਕੀਤੀ ਗਈ। ਆਖਰ ਵਿਚ 1 ਅਕਤੂਬਰ 1911 ਨੂੰ ਪੰਜਾਬ ਵਿਚ ਇਸ ਨੂੰ ਲਾਗੂ ਕੀਤਾ ਗਿਆ। ਇਸ ਬਿੱਲ ਦੇ ਅੰਦਰ ਜਿਥੇ ਸ਼ਹਿਰਾਂ ਵਿਚ ਵਸਣ ਵਾਲਿਆਂ ਨੂੰ ਪੀਣ ਦੇ ਪਾਣੀ, ਸੀਵਰੇਜ, ਸਫ਼ਾਈ ਅਤੇ ਬਿਜਲੀ ਸਪਲਾਈ ਦਾ ਇੰਤਜ਼ਾਮ ਕੀਤਾ ਗਿਆ, ਪਰ ਇਹ ਕਾਫ਼ੀ ਨਹੀਂ ਸੀ ਜਿਹੜੀ ਅਮੈਨੇਟੀਜ਼ ਲੋਕਾਂ ਨੂੰ ਮਿਲਦੀਆਂ ਸਨ। ਉਹ 1911 ਤੋਂ ਲੈ ਕੇ ਹੁਣ ਤਕ ਚਲੀਆਂ ਆ ਰਹੀਆਂ ਸਨ। ਜਦ ਪਿਛਲੇ ਸਾਲ ਹੀ ਇਸ ਸਰਕਾਰ ਨੇ ਮਿਊਂਨਿਸਪਲ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਤਾਂ ਇਸ ਵਿਚ ਸੋਧ ਕੀਤੀ ਗਈ ਕਿ ਇਸ ਵਿਚ ਕੁਆਪਸ਼ਨ ਕੀਤੀ ਜਾਵੇ, ਹਰੀਜਨਾਂ, ਬੈਕਵਰਡ ਅਤੇ ਲੇਡੀਜ਼ ਦੇ ਸਬੰਧ ਵਿਚ ਪਰੋਵੀਜ਼ਨ ਕੀਤੇ ਗਏ ਅਤੇ ਇਹਨਾਂ ਨੂੰ ਹੱਕ ਦਿਤਾ ਗਿਆ ਅਤੇ ਪਹਿਲੀ ਵੇਰ ਇਹਨਾਂ ਨੂੰ ਮਿਊਨਿਸਪਲ ਕਮੇਟੀਆਂ ਵਿਚ ਬੈਠਣ ਦਾ ਮੌਕਾ ਮਿਲਿਆ। ਇਸ ਵਿਚ ਕਈ ਕਲਾਜ਼ਾਂ ਦੇ ਬਾਰੇ ਵਿਚ ਪੋਲੀਟੀਕਲ ਪਾਰਟੀਆਂ ਵਲੋਂ ਅਤੇ ਮਿਊਨਿਸਪਲ ਕਮੇਟੀਆਂ ਦੇ ਕਰਮਚਾਰੀਆਂ ਵਲੋਂ ਆਵਾਜ਼ ਉਠਾਈ ਗਈ ਅਤੇ ਇਹ ਮੰਗ ਕੀਤੀ ਗਈ ਕਿ ਇਹ ਐਕਟ ਬਹੁਤ ਪੁਰਾਣਾ ਹੋ ਚੁਕਿਆ ਹੈ। ਇਸ ਲਈ ਇਸ ਵਿਚ ਸੋਧ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਕ ਗਲ ਮੈਂ ਇਹ ਦਸ ਦੇਵਾਂ ਕਿ 1957 ਤੋਂ ਬਾਅਦ ਇਥੇ 8 ਪਾਪੂਲਰ ਸਰਕਾਰਾਂ ਬਣੀਆਂ ਅਤੇ 3 ਰਾਸ਼ਟਰਪਤੀ ਰਾਜ ਵੀ ਰਹੇ ਪਰ ਬਾਵਜੂਦ ਸਾਰਿਆਂ ਦੀਆਂ ਗੁਡ ਇਨਟੈਂਸ਼ਨਜ਼ ਦੇ ਇਸ ਬਿਲ ਨੂੰ ਸੋਧ ਨਾ ਸਕੀਆਂ। 1963 ਵਿਚ ਇਸ ਵਿਚ ਸੋਧ ਕਰਨ ਦੇ ਵਿਚਾਰ ਨਾਲ ਇਕ ਬਿਲ ਲਿਆਂਦਾ ਗਿਆ ਸੀ ਅਤੇ ਜਿਹੜੀਆਂ ਉਸ ਸਮੇਂ ਰੀਜਨਲ ਕਮੇਟੀਆਂ ਬਣਾਈਆਂ ਗਈਆਂ ਸਨ, ਉਹਨਾਂ ਵਿਚ ਇਸ ਬਿਲ ਤੇ ਵਿਚਾਰ ਕੀਤੀ ਗਈ ਸੀ, ਪਰ ਬਦਕਿਸਮਤੀ ਨਾਲ ਮਿਊਨਿਸਪਲ ਕਰਮਚਾਰੀਆਂ ਨੂੰ, ਜਿਨ੍ਹਾਂ ਨੂੰ ਫਾਇਦਾ ਪਹੁੰਚਣਾ ਸੀ, ਨਹੀਂ ਸੀ ਪਹੁੰਚ ਸਕਿਆ। ਹੁਣ ਜਿਹੜੀਆਂ ਅਮੈਂਡਮੈਂਟਸ ਇਸ ਵਿਚ ਕੀਤੀਆਂ ਜਾ ਰਹੀਆਂ ਹਨ ਇਹ ਇਕ ਸੁਨਿਹਰੀ ਬਾਬ ਹੈ ਪੰਜਾਬ ਵਿਚ ਕਿ ਪੰਜਾਬ ਦੀ ਕਾਂਗਰਸ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦੇ ਸਿਰ ਸਿਹਰਾ ਹੈ ਕਿ ਇਹਨਾਂ ਵਲੋਂ ਇਹ ਤਰਮੀਮਾਂ ਲਿਆਂਦੀਆਂ ਗਈਆਂ ਹਨ। ਜਿਥੇ ਪੰਜਾਬ ਵਿਚ ਇਹ ਸਰਕਾਰ ਹੋਰ ਕਈ ਇਨਕਲਾਬੀ ਕਦਮ ਉਠਾ ਰਹੀ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਫਾਇਦਾ ਪਹੁੰਚਾ ਰਹੀ ਹੈ ਉਥੇ ਮਿਊਨਿਸਪਲ ਕਮੇਟੀਆਂ ਦੇ ਕਰਮਚਾਰੀਆਂ ਨੂੰ ਵੀ ਫਾਇਦਾ ਪਹੁੰਚੇਗਾ। ਸਪੀਕਰ ਸਾਹਿਬ, ਮੈਂ ਇਹ ਜ਼ਰੂਰ ਸਮਝਦਾ ਹਾਂ ਕਿ ਇਸ ਬਿੱਲ ਰਾਹੀਂ ਇਨ੍ਹਾਂ ਮੁਲਾਜ਼ਮਾਂ ਨੂੰ ਜ਼ਰੂਰ ਫਾਇਦਾ ਪਹੁੰਚੇਗਾ ਅਤੇ ਇਸ ਦੇ ਨਾਲ ਹੀ ਕਈ ਕਮੇਟੀਆਂ ਨੂੰ ਵੀ ਫ਼ਾਇਦਾ ਪਹੁੰਚੇਗਾ ਅਤੇ ਉਹਨਾਂ ਜਗ੍ਹਾਂ ਨੂੰ ਵੀ ਜਿਹੜੀਆਂ ਕਿ ਮਿਊਨਿਸਪਲ ਕਮੇਟੀਆਂ ਦੇ ਦਾਇਰਾ ਇਖਤਿਆਰ ਵਿਚ ਆਉਣਗੀਆਂ।

ਸਪੀਕਰ ਸਾਹਿਬ, ਮਿਊਨਿਸਪਲ ਐਕਟ ਵਿਚ ਜਿਹੜੀਆਂ ਸੈਕਸ਼ਨ, 41, 42 ਅਤੇ 45 ਹਨ ਇਹਨਾਂ ਦੇ ਬਾਰੇ ਵਿਚ ਅਸੈਂਬਲੀ ਦੇ ਅੰਦਰ ਵੀ ਅਤੇ ਅਸੈਂਬਲੀ ਤੋਂ ਬਾਹਰ ਵੀ ਮਿਊਨਿਸਪਲ ਕਮੇਟੀਆਂ ਦੇ ਕਰਮਚਾਰੀਆਂ ਦੇ ਸਬੰਧ ਵਿਚ ਆਵਾਜ਼ ਉਠਾਈ ਗਈ ਅਤੇ ਇਹ ਮੰਗ ਕੀਤੀ ਜਾ ਰਹੀ ਸੀ ਕਿ ਇਸ ਵਿਚ ਤਰਮੀਮ ਲਿਆਉਣੀ ਚਾਹੀਦੀ ਹੈ। ਜਿਥੇ ਤਕ ਸੈਕਸ਼ਨ 41 ਦਾ ਸਬੰਧ ਹੈ ਪਹਿਲਾਂ ਕਿਸੇ ਕਰਮਚਾਰੀ ਦੀ ਕੋਈ ਦਾਦ ਫਰਿਆਦ ਨਹੀਂ ਸੁਣੀ

ਜਾਂਦੀ ਅਤੇ ਕੋਈ ਅਪੀਲ ਕਰਨ ਦਾ ਹੱਕ ਵੀ ਨਹੀਂ ਸੀ ਦਿਤਾ ਹੋਇਆ ਅਤੇ ਜੇਕਰ ਕਿਸੇ ਕਰਮਚਾਰੀ ਨੂੰ ਕੰਪਲੇਂਟ ਹੋਵੇ ਤਾਂ ਉਸ ਦੀ ਸੁਣਵਾਈ ਨਹੀਂ ਸੀ ਹੁੰਦੀ । ਪਰ ਹੁਣ ਇਸ ਬਿੱਲ ਰਾਹੀਂ ਇਸ ਵਿਚ ਇਹ ਤਰਮੀਮ ਕੀਤੀ ਜਾਂਦੀ ਗਈ ਹੈ ਕਿ ਜਿਸ ਕਰਮਚਾਰੀ ਨੂੰ ਸਸਪੈਂਡ ਕੀਤਾ ਜਾਵੇ ਜਾਂ ਜਿਸ ਕਿਸੇ ਨੂੰ ਜੁਰਮਾਨਾ ਕੀਤਾ ਜਾਵੇ ਤਾਂ ਉਸ ਮੁਲਾਜ਼ਮ ਨੂੰ ਇਕ ਮਹੀਨੇ ਦਾ ਨੋਟਿਸ ਦਿਤਾ ਜਾਵੇ ਤਾਂ ਕਿ ਉਹ ਆਪਣੀ ਸਫਾਈ ਪੇਸ਼ ਕਰ ਸਕੇ ।

ਇਸ ਤਰ੍ਹਾਂ ਧਾਰਾ 42 ਵਿਚ ਇਹ ਤਰਮੀਮ ਕਰ ਦਿਤੀ ਗਈ ਹੈ ਕਿ ਸਰਵਿਸਾਂ ਨੂੰ ਅਸੀਂ ਪਰੋਵਿੰਸ਼ਲਾਇਜ਼ ਕਰ ਰਹੇ ਹਾਂ ਜਿਹੜੇ ਕਰਮਚਾਰੀ ਇਸ ਸਰਵਿਸ ਦੇ ਹੋਣ ਉਹਨਾਂ ਤੇ ਡੀ. ਸੀ. ਦੀਆਂ ਹਦਾਇਤਾਂ ਲਾਗੂ ਨਹੀਂ ਹੋਣਗੀਆਂ । ਜਿਹੜਾ ਫਿਰ ਸਰਵਿਸ ਵਿਚ ਨਾ ਆਵੇ ਉਸ ਲਈ ਇਕ ਮਹੀਨੇ ਦੇ ਨੋਟਿਸ ਦੀ ਲੋੜ ਪਏਗੀ ।

ਧਾਰਾ 45 ਵਿਚ ਜਿਹੜੀਆਂ ਅਸੈਨਸ਼ਿਲ ਸਰਵਿਸਾਂ ਹਨ, ਸਪੀਕਰ ਸਾਹਿਬ, ਉਹਨਾਂ ਅਨੁਸਾਰ ਕਰਮਚਾਰੀਆਂ ਨੂੰ ਨੌਕਰੀ ਤੋਂ ਕੱਢਣ ਤੇ ਜੁਰਮਾਨੇ ਦੀ ਸਜ਼ਾ ਦਿਤੀ ਜਾਂਦੀ ਸੀ । ਇਸ ਦੀਆਂ ਸਬ-ਕਲਾਜ਼ਾਂ 3 ਅਤੇ 4 ਨੂੰ ਡੀਲੀਟ ਕਰ ਦਿਤਾ ਗਿਆ ਹੈ ਤਾਂ ਕਿ ਕਰਮਚਾਰੀ ਨੋਟਿਸ ਦੇ ਸਕੇ ਜਿਥੇ ਕਿ ਸਰਵਿਸ ਵਿਚ ਕੋਈ ਕੁਤਾਹੀ ਹੋਵੇ ਅਤੇ ਐਕਸ਼ਨ ਲਿਆ ਜਾ ਸਕੇ ।

ਫਿਰ, ਸਪੀਕਰ ਸਾਹਿਬ, ਪਹਿਲਾਂ ਮਿਊਨਿਸਪਲ ਕਮੇਟੀਆਂ ਦੀ ਮਿਆਦ ਤਿੰਨ ਸਾਲ ਸੀ ਪਿਛਲੇ ਸਾਲ ਜਦ ਇਲੈਕਸ਼ਨਾਂ ਕਰਵਾਈਆਂ ਗਈਆਂ ਤਾਂ ਇਹ ਵੇਖਿਆ ਗਿਆ ਕਿ ਕਈ ਕਮੇਟੀਆਂ ਵਿਚ 8-10 ਸਾਲ ਤੋਂ ਕੋਈ ਇਲੈਕਸ਼ਨ ਨਹੀਂ ਕਰਾਈ ਗਈ ਸੀ ਇਸ ਲਈ ਇਕ ਤਾਂ ਇਹ ਕੀਤਾ ਹੈ ਕਿ ਹਰ ਕਮੇਟੀ ਦੀ ਮਿਆਦ 3 ਤੋਂ 5 ਸਾਲ ਤਕ ਕਰ ਦਿਤੀ ਜਾਵੇ ਅਤੇ ਸਾਰੇ ਪਰੈਜ਼ੀਡੈਂਟ ਪੰਜ ਸਾਲ ਤਕ ਰਹਿਣ ਅਤੇ ਇਸ ਅਰਸੇ ਵਿਚ ਇਲੈਕਸ਼ਨ ਲਾਜ਼ਮੀ ਹੋਵੇਗੀ ਅਤੇ ਜੇਕਰ ਇਸ ਸਮੇਂ ਦੀ ਹਦ ਅੰਦਰ ਇਲੈਕਸ਼ਨ ਨਹੀਂ ਕੀਤੇ ਜਾਂਦੇ ਤਾਂ ਇਸ ਮਿਆਦ ਤੋਂ ਇਕ ਸਾਲ ਦੇ ਅੰਦਰ ਅੰਦਰ ਸਰਕਾਰ ਲਈ ਇਹ ਲਾਜ਼ਮੀ ਹੋਵੇਗਾ ਕਿ ਇਲੈਕਸ਼ਨਾਂ ਕਰਵਾ ਦੇਵੇ । ਇਸ ਤਰਮੀਮ ਰਾਹੀਂ, ਸਪੀਕਰ ਸਾਹਿਬ, ਡੈਮੋਕਰੇਸੀ ਨੂੰ ਤਕਵੀਅਤ ਮਿਲੇਗੀ । ਇਥੇ ਕਈ ਕਮੇਟੀਆਂ ਇਸ ਤਰ੍ਹਾਂ ਦੀਆਂ ਸਨ ਜਿਥੇ ਕਿ 15-18 ਸਾਲ ਤੋਂ ਇਲੈਕਸ਼ਨ ਨਹੀਂ ਕਰਵਾਏ ਗਏ । ਇਸ ਰਾਜ ਦੇ ਅੰਦਰ ਇਸ ਲਈ ਇਹ ਕੋਰਸ ਅਡਾਪਟ ਕੀਤਾ ਜਾ ਰਿਹਾ ਹੈ ਕਿ ਹਰ ਪੰਜ ਸਾਲ ਵਿਚ ਇਲੈਕਸ਼ਨ ਕਰਾ ਦਿਤੀ ਜਾਵੇ ਅਤੇ ਜੇਕਰ ਨਾ ਕੀਤੀ ਜਾਵੇ ਤਾਂ ਅਗਲੇ ਸਾਲ ਸਰਕਾਰ ਲਈ ਲਾਜ਼ਮੀ ਹੋਵੇ ਕਿ ਇਲੈਕਸ਼ਨ ਕਰਵਾਈ ਜਾਵੇ । ਇਕ ਪਰੋਵੀਜ਼ਨ ਹੋਰ ਰਖਿਆ ਹੈ ਕਿ ਜੇਕਰ ਖੁਦਾ ਨਾ ਕਰੇ ਮੁਲਕ ਵਿਚ ਐਮਰਜੰਸੀ ਆ ਜਾਵੇ ਤਾਂ ਐਮਰਜੰਸੀ ਦੇ ਓਵਰ ਹੋਣ ਤੋਂ 6 ਮਹੀਨੇ ਦੇ ਅੰਦਰ ਅੰਦਰ ਇਲੈਕਸ਼ਨਾਂ ਕਰਵਾਉਣੀਆਂ ਲਾਜ਼ਮੀ ਕਰ ਦਿਤੀਆਂ ਗਈਆਂ ਹਨ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਹੋਰ ਮਦਾਂ ਵਿਚ ਵੀ ਸੋਧ ਕਰ ਦਿਤੀ ਗਈ ਹੈ । ਇਕ ਹੋਰ ਮਸਲਾ ਆਇਆ ਹੈ ਕਿ ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਮਾਲਕ ਮਕਾਨ ਨੂੰ ਕਿਰਾਇਆ ਜੇਕਰ 600 ਜਾਂ ਇਸ ਤੋਂ ਘੱਟ ਦਾ ਮਿਲਦਾ ਹੋਵੇ ਤਾਂ ਉਸ ਮਕਾਨ ਤੇ ਹਾਊਸ ਟੈਕਸ ਨਾ ਲਗਾਇਆ ਜਾਵੇ । ਸਰਕਾਰ ਨੇ ਹੁਣ ਇਹ ਫੈਸਲਾ ਕੀਤਾ ਹੈ ਕਿ ਕਿਉਂਕਿ ਪੰਜਾਬ ਵਿਚ ਕਾਂਗਰਸ ਰਾਜ ਨੇ ਸੋਸ਼ਲਿਜ਼ਮ ਲਿਆਉਣ ਦਾ ਵਾਇਦਾ ਕੀਤਾ ਹੋਇਆ ਹੈ ਅਤੇ ਇਸ ਲਈ ਹੀ ਲੈਂਡ ਸੀਲਿੰਗ ਲਗਾ ਦਿਤੀ ਗਈ ਹੈ । ਇਸ ਲਈ ਸ਼ਹਿਰਾਂ ਵਿਚ

[ਰਾਜ ਮੰਤਰੀ ਸਥਾਨਕ ਸਾਸ਼ਨ ਅਤੇ ਜੇਲ੍ਹਾਂ]

ਹਾਊਸ ਟੈਕਸ ਦੀ ਦਰ ਨੂੰ ਸਾਢੇ ਬਾਰਾਂ ਪਰਸੈਂਟ ਤੋਂ ਵਧਾ 15% ਕੀਤੇ ਜਾਣ ਲਈ ਤਰਮੀਮ ਕੀਤੀ ਹੈ ਤਾਂ ਕਿ ਇਸ ਨਾਲ ਰੀਲੀਫ ਜਿਹੜਾ ਹੇਠਲੇ ਤਬਕੇ ਨੂੰ ਦਿਤਾ ਜਾਣਾ ਹੈ ਉਸ ਨਾਲ ਜਿਹੜੀ ਆਮਦਨ ਵਿਚ ਫਰਕ ਪੈਣਾ ਹੈ ਉਸ ਨੂੰ ਪੂਰਾ ਉਪਰ ਵਾਲੇ ਤਬਕੇ ਤੋਂ ਕੀਤਾ ਜਾ ਸਕੇ ।

ਸੀਵਰੇਜ ਬਾਰੇ ਮੈਂ ਅਰਜ਼ ਕਰਾਂ ਕਿ ਸਰਕਾਰ ਲੱਖਾਂ ਰੁਪਏ ਖਰਚ ਕਰਕੇ ਸੀਵਰੇਜ ਦਾ ਇੰਤਜ਼ਾਮ ਕਰਦੀ ਹੈ । ਅਸੀਂ ਚਾਹੁੰਦੇ ਹਾਂ ਕਿ ਪਹਿਲਾਂ ਲੋਕਾਂ ਨੂੰ ਨੋਟਿਸ ਦਿਤਾ ਜਾਵੇ ਕਿ ਜਿਥੇ ਜਿਥੇ ਵੀ ਸੀਵਰੇਜ ਹੋਵੇ ਕੁਨੈਕਸ਼ਨ ਹਾਸਲ ਕਰਨ, ਨਹੀਂ ਲੈਂਦੇ ਤਾਂ ਕੰਪੈਲ ਕੀਤਾ ਜਾਵੇ ਤਾਂ ਜੋ ਸ਼ਹਿਰਾਂ ਦੇ ਵਿਚ ਸਫਾਈ ਰਹਿ ਸਕੇ ।

ਇਸ ਤੋਂ ਅਗੇ ਇਕ ਆਈਟਮ ਆਉਂਦਾ ਹੈ ਕਿ ਜਿਹੜੀਆਂ ਸਰਵਿਸਜ਼ ਪ੍ਰੋਵਿੰਸ਼ਲਾਈਜ਼ ਹੋਣੀਆਂ ਹਨ :—

1. ਪੰਜਾਬ ਸਰਵਿਸ ਮਿਊਨਿਸੀਪਲ ਐਗਜ਼ੈਕਟਿਵ ਆਫੀਸਰਜ਼,
2. ਪੰਜਾਬ ਸਰਵਿਸ ਮਿਊਨਿਸੀਪਲ ਇੰਜਨੀਅਰਜ਼ ਅਤੇ ਧੈਕਸ਼ਨਲ ਅਫੀਸਰਜ਼
3. ਪੰਜਾਬ ਸਰਵਿਸ ਮਿਊਨਿਸੀਪਲ ਹੈਲਥ ਔਫੀਸਰਜ਼,
4. ਪੰਜਾਬ ਸਰਵਿਸ ਮਿਊਨਿਸੀਪਲ ਸੈਕ੍ਰੇਟਰੀਜ਼
5. ਪੰਜਾਬ ਸਰਵਿਸ ਮਿਊਨਿਸੀਪਲ ਅਕਾਊਂਟੈਂਟਸ, ਅਤੇ
6. ਹੋਰ ਮਿਊਨਿਸੀਪਲ ਸਰਵਿਸਜ਼ ਜਿਹੜੀਆਂ ਪ੍ਰੋਵਿੰਸ਼ਲਾਈਜ਼ ਕਰਨੀਆਂ ਜ਼ਰੂਰੀ ਸਮਝੀਆਂ ਜਾਣ । ਇਹ ਇਸ ਲਈ ਜ਼ਰੂਰੀ ਹੈ ਕਿਉਂਕਿ ਬਹੁਤ ਸਾਰੇ ਕਰਮਚਾਰੀ ਸਰਵਿਸਿਜ਼ ਦੇ ਵਿਚ ਇਸ ਤਰ੍ਹਾਂ ਆ ਜਾਂਦੇ ਹਨ ਜੋ ਕੰਮ ਨੂੰ ਆਪਣੀ ਮਰਜ਼ੀ ਦੇ ਮੁਤਾਬਿਕ ਚਲਾਉਂਦੇ ਹਨ, ਪ੍ਰੋਵਿੰਸ਼ਲਾਈਜ਼ ਹੋ ਜਾਣ ਤੋਂ ਬਾਅਦ ਸਾਰਾ ਕੰਮ ਠੀਕ ਹੋ ਜਾਵੇਗਾ । ਜਿਸ ਨੂੰ ਜਿਥੇ ਠੀਕ ਸਮਝਾਂਗੇ ਉਥੇ ਹੀ ਭੇਜ ਦਿਤਾ ਜਾਵੇਗਾ । ਜਿਹੜੀਆਂ ਵੱਡੀਆਂ ਵੱਡੀਆਂ ਕਮੇਟੀਆਂ ਹਨ ਉਥੇ ਕੰਮ ਵਧ ਰਿਹਾ ਹੈ ਹੋਰ ਵੀ ਵਧੇਗਾ, ਇਸ ਲਈ ਅਸੀਂ ਚਾਹੁੰਦੇ ਹਾਂ ਕਿ ਉਥੇ ਸਟਾਫ ਪੂਰਾ ਹੋਵੇ ਕਿਉਂਕਿ ਘੱਟ ਹੋਣ ਕਰਕੇ ਟੈਕਸ ਵਸੂਲ ਨਹੀਂ ਹੁੰਦਾ ।

ਇਸ ਤੋਂ ਇਲਾਵਾ ਅਸੀਂ ਇਹ ਵੀ ਵਿਚਾਰ ਰਖਦੇ ਹਾਂ ਕਿ ਜਿਹੜੀਆਂ ਛੋਟੀਆਂ ਛੋਟੀਆਂ ਟਾਊਨ ਕਮੇਟੀਆਂ ਹਨ ਉਹਨਾਂ ਦੀਆਂ ਵੱਡੀਆਂ ਵੱਡੀਆਂ ਕਮੇਟੀਆਂ ਬਣਾ ਦਿਤੀਆਂ ਜਾਣ । ਦੋ ਨੂੰ ਮਿਲਾ ਕੇ ਇਕ ਵਡੀ ਬਣਾ ਦਿਤੀ ਜਾਵੇ । ਇਸ ਬਾਰੇ ਵੀ ਇਸ ਵਿਚ ਇਕ ਪ੍ਰੋਵੀਜ਼ਨ ਰਖੀ ਹੈ । ਇਸ ਤਰ੍ਹਾਂ ਇੰਤਜ਼ਾਮ ਠੀਕ ਹੋ ਜਾਵੇਗਾ । ਇਸ ਤਰ੍ਹਾਂ ਨੋਟੀਫਾਈਡ ਏਰੀਆ ਕਮੇਟੀ ਅਤੇ ਮਿਊਨਿਸਪਲ ਕਮੇਟੀ ਆਪਸ ਦੇ ਵਿਚ ਮਰਜ ਹੋ ਜਾਣਗੀਆਂ । ਮੈਂਬਰਜ਼ ਨੂੰ ਵੀ ਨੁਮਾਇੰਦਗੀ ਮਿਲ ਸਕੇਗੀ । ਮਰਜਰ ਤੋਂ ਬਾਅਦ ਇਲੈਕਸ਼ਨ ਹੋਵੇ ਇਹ ਗਲ ਵੀ ਇਸ ਵਿਚ ਪੂਰੀ ਤਰ੍ਹਾਂ ਦੇ ਦਿਤੀ ਗਈ ਹੈ । ਇਸ ਵਿਚ ਇਹ ਇਖਤਿਆਰ ਵੀ ਦਿਤਾ ਗਿਆ ਹੈ ਜੇਕਰ ਕਿਸੇ ਤਰ੍ਹਾਂ ਗਲਤ ਆਦਮੀ ਆ ਜਾਵੇ ਤਾਂ ਅਸੀਂ ਉਹਨਾਂ ਦੇ ਖਿਲਾਫ਼ ਕੋਈ ਐਕਸ਼ਨ ਲੈ ਸਕੀਏ । ਇਸ ਤਰ੍ਹਾਂ ਜਿਵੇਂ ਮਿਊਨਿਸਪਲ ਕਮੇਟੀਆਂ ਦੀਆਂ ਚੋਣਾਂ ਨਹੀਂ ਹੁੰਦੀਆਂ ਲੋਕ ਲੋਕਲ ਸੈਲਫ ਗੌਰਮਿੰਟ ਦੇ ਵਿਭਾਗ ਨੂੰ ਮਿਲਕੇ ਕਈ ਕਈ ਮਹੀਨਿਆਂ ਤਕ

ਆਪਣੇ ਡੈਮੋਕਰੈਟਿਕ ਰਾਈਟ ਨੂੰ ਇਸਤੇਮਾਲ ਨਹੀਂ ਸਨ ਕਰ ਸਕਦੇ । ਅਸੀਂ ਇਸ ਬਾਰੇ ਵੀ ਪ੍ਰੋਵੀਜ਼ਨ ਕੀਤੀ ਹੈ ਕਿ ਗੌਰਮਿੰਟ ਆਪਣੇ ਪੱਧਰ ਤੇ ਚੋਣਾਂ ਦਾ ਫੈਸਲਾ ਕਰੇ ।

ਸਪੀਕਰ ਸਾਹਿਬ, ਇਕ ਇਸ ਦੇ ਅੰਦਰ ਅਹਿਮ ਚੀਜ਼ ਕੀਤੀ ਹੈ ਕਿ ਇਸ ਵਕਤ ਦੋ ਐਕਟ ਰਾਇਜ਼ ਹਨ ਇਕ ਪੈਪਸੂ ਦਾ ਜੋ ਪਟਿਆਲੇ ਹੈ ਅਤੇ ਦੂਸਰਾ ਪੰਜਾਬ ਦਾ । ਅਸੀਂ ਇਹਨਾਂ ਦੋਹਾਂ ਨੂੰ ਖਤਮ ਕਰਕੇ ਇਕ ਯੂਨੀਫਾਈਡ ਐਕਟ ਤਿਆਰ ਕੀਤਾ ਹੈ ਤਾਂ ਜੋ ਪ੍ਰੋਵਿੰਸ਼ਲਾਈਜ਼ ਹੋਣ ਤੋਂ ਬਾਅਦ ਪੰਜਾਬ ਵਿਚ ਇੱਕੋ ਹੀ ਕਾਨੂੰਨ ਬਣਾਕੇ ਉਸ ਤੇ ਅਮਲ ਕੀਤਾ ਜਾਵੇ । ਜਿਨ੍ਹਾਂ ਨੇ ਵੀ ਇਸ ਬਿੱਲ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਉਹਨਾਂ ਨੇ ਖੁਦ ਮਹਿਸੂਸ ਕੀਤਾ ਹੋਵੇਗਾ ਕਿ ਅਸੀਂ ਇਸ ਤਰ੍ਹਾਂ ਕੋਸ਼ਿਸ਼ ਕੀਤੀ ਹੈ ਇਸ ਐਕਟ ਦੇ ਜ਼ਰੀਏ ਸ਼ਾਨਦਾਰ ਤਰੀਕੇ ਨਾਲ ਚਲਾਉਣ ਦੀ । ਇਸ ਤਰ੍ਹਾਂ ਮੈਂ ਸਮਝਦਾ ਹਾਂ ਬਹੁਤ ਸਾਰੇ ਸ਼ਿਕਵੇ ਦੂਰ ਹੋ ਸਕਦੇ ਹਨ, ਜਿਹੜੇ ਕਿ ਲੋਕਾਂ ਦੇ ਬੜੇ ਪੁਰਾਣੇ ਚਲੇ ਆ ਰਹੇ ਸੀ । ਇਸ ਲਈ ਮੈਂ ਆਸ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਇਸ ਦੇ ਵਿਚ ਹਿੱਸਾ ਪਾਉਂਦੇ ਹੋਏ ਯੂਨਾਨੀਮਸਲੀ ਪਾਸ ਕਰਨਗੇ, ਕਿਉਂਕਿ ਇਹ ਵਕਤ ਦੀ ਆਵਾਜ਼ ਹੈ, ਵਕਤ ਦੀ ਮੰਗ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਮਨਿਸਟਰ ਸਾਹਿਬ ਪਹਿਲਾਂ ਵੀ ਬੋਲ ਚੁਕੇ ਹਨ ਆਖਿਰ ਵਿਚ ਵੀ ਇਹੋ ਜਵਾਬ ਦੇਣਗੇ । ਇਸ ਦੇ ਵਿਚ ਅਮੈਂਡਮੈਂਟਸ ਵੀ ਕਾਫੀ ਹਨ, ਇਸ ਤਰ੍ਹਾਂ ਹੀ ਜੇ ਵਕਤ ਦੇਣਾ ਹੈ ਤਾਂ ਮੇਰੀ ਅਰਜ਼ ਹੈ ਕਿ ਹਾਊਸ ਦਾ ਵਕਤ ਹੋਰ ਐਕਸਟੈਂਡ ਹੋ ਜਾਵੇਗਾ, ਇਸ ਤੇ ਡਿਸਕਸ਼ਨ ਲਈ ਵੀ ਹੋਰ ਟਾਇਮ ਦੇ ਦਿਤਾ ਜਾਵੇ ।

**ਸ੍ਰੀ ਸਪੀਕਰ** : ਟਾਈਮ ਬਾਰੇ ਪਹਿਲਾਂ ਹੀ ਫੈਸਲਾ ਹੋ ਚੁਕਾ ਹੈ । (Time has already been allocated for each item.)

**Mr. Speaker** : Motion moved—

> That the Punjab Municipal (Amendment) Bill be taken into consideration at once.

**ਕਾਮਰੇਡ ਰਾਜ ਕੁਮਾਰ (ਧਾਰੀਵਾਲ)** : ਸਪੀਕਰ ਸਾਹਿਬ, ਜਿਹੜਾ ਅਮੈਂਡਿੰਗ ਬਿੱਲ ਹਾਊਸ ਦੇ ਸਾਹਮਣੇ ਲਿਆਂਦਾ ਗਿਆ ਹੈ, ਇਸ ਦੇ ਵਿਚ ਕਾਫੀ ਵੈਲਕਮ ਫੀਚਰਜ਼ ਹਨ, ਜਿਹੜਾ ਕਿ ਸਰਕਾਰ ਦਾ ਇਕ ਸ਼ਲਾਘਾ ਯੋਗ ਕਦਮ ਹੈ । ਇਸ ਤੋਂ ਇਲਾਵਾ ਵੀ ਕੁਝ ਹੋਰ ਸੁਝਾਓ ਇਸ ਪਾਰਟੀ ਵਲੋਂ ਅਮੈਂਡਮੈਂਟਸ ਰਾਹੀਂ ਦਿਤੇ ਗਏ ਸੀ । ਇਸ ਤਰ੍ਹਾਂ ਕਿ ਨੋਟੀਫਾਈਡ ਏਰੀਆ ਦੇ ਮੈਂਬਰਜ਼ ਨੂੰ ਮਿਉਨਿਸਪਲ ਕਮੇਟੀ ਦੇ ਵਿਚ ਸ਼ਾਮਲ ਕਰਨ ਬਾਰੇ । ਇਸ ਸਬੰਧ ਵਿਚ ਮੈਂ ਮੰਤਰੀ ਜੀ ਨੂੰ ਇਹ ਰਾਏ ਦੇਵਾਂਗੇ ਕਿ ਇਸ ਤਰ੍ਹਾਂ ਨੋਟੀਫਾਈਡ ਏਰੀਆ ਦਾ ਜਦੋਂ ਕੋਈ ਮੈਂਬਰ ਮਰਜ ਹੋਵੇ ਤਾਂ ਉਸ ਨੂੰ ਵੀ ਸ਼ਾਮਲ ਕੀਤਾ ਜਾਵੇ ਅਤੇ ਇਹ ਚੁਣਿਆ ਹੋਇਆ ਮੈਂਬਰ ਮਰਜ ਹੋਣ ਤੋਂ ਬਾਅਦ ਵੀ ਚਲਦਾ ਰਹੇ ਨਵੀਂ ਚੋਣ ਨਾ ਹੋਵੇ ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

[ਕਾਮਰੇਡ ਰਾਜ ਕੁਮਾਰ]

ਡਿਪਟੀ ਸਪੀਕਰ ਸਾਹਿਬ, ਚੋਣਾਂ ਅੱਗੇ ਹੀ ਵਧ ਗਈਆਂ ਹਨ, ਜਿਨ੍ਹਾਂ ਤੇ ਖਰਚਾ ਬਹੁਤ ਹੁੰਦਾ ਹੈ ਜਤੋਂ ਇਕ ਅਲਰੇਡੀ ਇਲੈਕਟਿਡ ਰਿਪਰੈਜ਼ੈਂਟੇਟਿਵ ਹੈ ਉਹ ਉਸੇ ਹੈਸੀਅਤ ਵਿਚ ਰੀਪਰੈਜ਼ੈਂਟੇਟਿਵ ਰਹਿ ਸਕਦਾ ਹੈ, ਨਵਾਂ ਖਰਚਾ ਕਿਸ ਲਈ । ਇਹ ਇਕ ਨਵੀਂ ਔਕੜ ਹੋਵੇਗੀ ਕਿ ਨਵੇਂ ਸਿਰੇ ਚੋਣ ਹੋਕੇ ਨਵੀਂ ਕਮੇਟੀ ਕਾਂਸਟੀਚਿਊਟ ਕੀਤੀ ਜਾਵੇ, ਜਦੋਂ ਕਿ ਲੋਕਾਂ ਨੇ ਪਹਿਲਾਂ ਉਸ ਤੇ ਆਪਣੀ ਵਿਲ ਐਕਸਪ੍ਰੈਸ ਕੀਤੀ ਹੋਈ ਹੈ । ਇਕ ਤਾਂ ਮੇਰਾ ਇਹ ਸੁਝਾਓ ਹੈ

ਇਹ ਵੀ ਇਕ ਸ਼ਲਾਘਾ ਯੋਗ ਕਦਮ ਹੈ ਜਿਹੜਾ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਹਰ 5 ਸਾਲ ਬਾਅਦ ਇਲੈਕਸ਼ਨ ਜ਼ਰੂਰ ਕਰਾਇਆ ਕਰਾਂਗੇ । ਪਰ ਜੇ ਇਸ ਨੂੰ ਹੋਰ ਪ੍ਰੋਗ੍ਰੈਸਿਵ ਬਣਾਉਣਾ ਹੋਵੇ, ਬੈਟਰ ਸ਼ੇਪ ਦੇ ਵਿਚ ਲਿਆਉਣਾ ਹੋਵੇ ਮੈਂ ਕੁਝ ਸੈਕਸ਼ਨਜ਼ ਦੇ ਮੁਤਅੱਲਕ ਪ੍ਰੋਵੀਜ਼ੋ ਦਿਤੀਆਂ ਹਨ ਪਹਿਲੀ ਪ੍ਰੋਵੀਜ਼ੋ ਹੈ :—

"Provided that the State Government may by notification, for reason to be stated therein extend the aforesaid term from time to time, for a period not exceeding one year in aggregate."

ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਮੰਤਰੀ ਜੀ ਜਿਸ ਮੰਤਵ ਦੇ ਨਾਲ 5 ਸਾਲ ਤੋਂ ਬਾਅਦ ਇਲੈਕਸ਼ਨਾਂ ਕਰ ਦੇਣਾ ਚਾਹੁੰਦੇ ਹਨ, ਇਹ ਕਿਸੇ ਨਾ ਕਿਸੇ ਤਾਕਤ ਨੂੰ ਹੱਥ ਦੇ ਵਿਚ ਰਖਣ ਲਈ ਹੈ । ਇਸ ਤੋਂ ਇਕ ਪ੍ਰੋਵੀਜ਼ੋ ਇਹ ਵੀ ਹੋਣੀ ਚਾਹੀਦੀ ਹੈ ਕਿ :

While a proclamation of emergency under clause (1) of Article 352 of the Constitution is in operation, extend the term of the Committee for a period not exceeding six months from the date of cessation of operation of such proclamation.

ਲੇਕਿਨ ਜਿਹੜਾ ਪ੍ਰੋਵੀਜ਼ੋ "ਏ" ਹੈ ਇਹ ਪੁਰਾਣਾ ਔਰ ਗਲਤ ਕੰਮ ਰੀਟੇਨ ਕਰਨ ਵਾਸਤੇ ਇਕ ਅਟੈਂਪਟ ਹੈ । ਜੇ ਇਹ ਮੇਰੀ ਅਮੈਂਡਮੈਂਟ ਮਨਜ਼ੂਰ ਕਰ ਲੈਣ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ ਭਾਵਨਾ ਨਾਲ ਇਹ ਬਿੱਲ ਲੈ ਕੇ ਆਏ ਹਨ, ਉਹ ਸਪਸ਼ਟ ਹੋ ਜਾਵੇਗੀ ।

ਫਿਰ, ਡਿਪਟੀ ਸਪੀਕਰ ਸਾਹਿਬ, ਇਸ ਵਿਚ ਇਹ ਪ੍ਰੋਵੀਜ਼ਨ ਕੀਤਾ ਗਿਆ ਹੈ ਕਿ ਜੇ ਪ੍ਰੈਜ਼ੀਡੈਂਟ ਔਰ ਵਾਈਸ-ਪ੍ਰੈਜ਼ੀਡੈਂਟ ਕਿਸੇ ਮੁਸ਼ਕਲ ਵਿਚ ਫਸ ਜਾਣ ਅਤੇ ਜੇ ਉਹਨਾਂ ਦੇ ਖ਼ਿਲਾਫ਼ ਨੋ-ਕਾਨਫੀਡੈਂਸ ਮੋਸ਼ਨ ਆਇਆ ਹਵੇ ਤਾਂ ਉਹ ਮੀਟਿੰਗ ਆਦਿ ਨਹੀਂ ਸੀ ਬੁਲਾ ਸਕਦੇ ਪਰ ਇਹਨਾਂ ਨੇ ਹੁਣ ਇਹ ਰੁਕਾਵਟ ਦੂਰ ਕਰ ਦਿਤੀ ਹੈ, ਉਹ ਮੀਟਿੰਗ ਆਦਿ ਬੁਲਾ ਸਕਦੇ ਹਨ । ਇਹ ਅਮੈਂਡਮੈਂਟ ਵੀ ਵੈਲਕਮ ਕਰਨ ਵਾਲੀ ਹੈ ਔਰ ਸ਼ਲਾਘਾ ਯੋਗ ਹੈ । ਪਰ, ਡਿਪਟੀ ਸਪੀਕਰ ਸਾਹਿਬ, ਕਈ ਵਾਰੀ ਪ੍ਰੈਜ਼ੀਡੈਂਟ ਅਤੇ ਵਾਈਸ ਪ੍ਰੈਜ਼ੀਡੈਂਟ ਦੀਆਂ ਡਿਊਟੀਜ਼ ਡਿਫਾਈਨ ਨਾ ਹੋਣ ਕਰਕੇ ਮਿਊਨਿਸਪਲ ਕਮੇਟੀਆਂ ਦਾ ਕੰਮ ਬੜਾ ਹੋ ਜਾਂਦਾ ਹੈ । ਮੈਂ ਇਸ ਦੀਆਂ ਇਕ ਦੋ ਮਿਸਾਲਾਂ ਦੇਣਾ ਚਾਹੁੰਦਾ ਹਾਂ । ਧਾਰੀਵਾਲ ਮਿਊਨਿਸਪਲ ਕਮੇਟੀ ਨੇ ਸਰਚਾਰਜ ਲਗਾ ਦਿਤਾ । ਵਾਈਸ-ਪ੍ਰੈਜ਼ੀਡੈਂਟ ਮਿਲ ਦਾ ਮੁਲਾਜ਼ਮ ਸੀ ਔਰ ਮੈਂ ਪਰਧਾਨ ਸੀ ।

ਹੁਣ ਐਕਟ ਵਿਚ ਇਹ ਪ੍ਰੋਵਾਈਡ ਕੀਤਾ ਹੋਇਆ ਹੈ ਕਿ ਪ੍ਰੈਜ਼ੀਡੈਂਟ ਦੀ ਗੈਰਹਾਜ਼ਰੀ ਵਿਚ ਵਾਈਸ-ਪ੍ਰੈਜ਼ੀਡੈਂਟ ਉਸ ਦੇ ਫੰਕਸ਼ਨ ਪ੍ਰਫਾਰਮ ਕਰੇਗਾ । ਇਹ ਬੜੀ ਵੇਗ ਜਿਹੀ ਗਲ ਹੈ । ਇਹ ਸਾਬਤ ਨਹੀਂ ਕੀਤਾ ਜਾ ਸਕਦਾ ਕਿ ਪ੍ਰੈਜ਼ੀਡੈਂਟ ਹਾਜ਼ਰ ਸੀ ਕਿ ਨਹੀਂ ਸੀ । ਕਈ ਵਾਰ ਇਸ ਤਰ੍ਹਾਂ ਵੀ ਹੋ ਜਾਂਦਾ ਹੈ ਕਿ ਪ੍ਰੈਜ਼ੀਡੈਂਟ ਸ਼ਹਿਰ ਵਿਚ ਹੀ ਹੋਵੇ ਤਾਂ ਵੀ ਵਾਈਸ-ਪ੍ਰੈਜ਼ੀਡੈਂਟ ਉਸ ਦੀ ਥਾਂ ਤੇ ਆਰਡਰਾਂ ਤੇ ਦਸਖਤ ਕਰ ਦਿੰਦਾ ਹੈ । ਸੋ ਧਾਰੀਵਾਲ ਕਮੇਟੀ ਨੇ ਸਰਚਾਰਜ ਲਾਉਣ ਦੀ ਨੋਟੀਫਿਕੇਸ਼ਨ ਇਸ਼ੂ ਕੀਤੀ ਪਰ ਵਾਈਸ-ਪ੍ਰੈਜ਼ੀਡੈਂਟ ਜੋ ਕਿ ਮਿਲ ਦਾ ਮੁਲਾਜ਼ਮ ਸੀ ਉਸ ਨੇ ਇਕ ਇਕ ਦਿਨ ਵਿਚ 300-300 ਰੁਪਏ ਦਾ ਮਿਲ ਵਾਲਿਆਂ ਨੂੰ ਔਕਟਰਾਏ ਦਾ ਫਾਇਦਾ ਪਹੁੰਚਾਇਆ । ਇਸ ਲਈ ਮੈਂ ਮਨਿਸਟਰ ਕਨਸਰਨਡ ਨੂੰ ਕਹਾਂਗਾ ਕਿ ਪ੍ਰੈਜ਼ੀਡੈਂਟ ਔਰ ਵਾਈਸ-ਪ੍ਰੈਜ਼ੀਡੈਂਟ ਦੇ ਫੰਕਸ਼ਨ ਡਿਫਾਈਨ ਕੀਤੇ ਜਾਣ ਕਿ ਇਹ ਫੰਕਸ਼ਨ ਸਿਰਫ ਪ੍ਰੈਜ਼ੀਡੈਂਟ ਪ੍ਰਫਾਰਮ ਕਰੇਗਾ, ਇਹ ਸਿਰਫ ਵਾਈਸ-ਪ੍ਰੈਜ਼ੀਡੈਂਟ ਕਰੇਗਾ, ਇਹ ਫੰਕਸ਼ਨ ਵਾਈਸ-ਪ੍ਰੈਜ਼ੀਡੈਂਟ ਨੂੰ ਡੈਲੀਗੇਟ ਕਰ ਸਕਦਾ ਹੈ । ਅਜੇ ਇਹ ਗਲ ਐਕਟ ਵਿਚ ਵਾਜ਼ਿਆਂ ਨਹੀਂ ਕੀਤੀ ਗਈ ਹੈ । ਇਸ ਵਲ ਵੀ ਧਿਆਨ ਦਿਤਾ ਜਾਵੇ । ਇਸ ਦੇ ਨਾਲ ਹੀ ਮਿਊਨਿਸਪਲ ਕਮੇਟੀਆਂ ਦੇ ਅਸੈਂਸ਼ੀਅਲ ਅਤੇ ਡਿਸਕ੍ਰੀਸ਼ਨਰੀ ਫੰਕਸ਼ਨ ਵੀ ਡਿਫਾਈਨ ਕਰ ਦੇਣੇ ਚਾਹੀਦੇ ਹਨ । ਐਕਟ ਇਸ ਬਾਰੇ ਵੀ ਖਾਮੋਸ਼ ਹੈ । ਚੰਗਾ ਹੁੰਦਾ ਮਨਿਸਟਰ ਸਾਹਿਬ ਇਸ ਬਿੱਲ ਵਿਚ ਹੁਣੇ ਹੀ ਅਮੈਂਡਮੈਂਟ ਲੈ ਆਉਂਦੇ ਕਿ ਮਿਊਨਿਸਪਲ ਕਮੇਟੀਆਂ ਦੇ ਅਸੈਂਸ਼ੀਅਲ ਫੰਕਸ਼ਨ ਕਿਹੜੇ ਹਨ ਅਤੇ ਡਿਸ਼ਕਰੀਸ਼ਨਰੀ ਕਿਹੜੇ ਹਨ । ਹੁਣ ਤਾਂ ਇਹ ਗਲ ਦਿਤੀ ਹੋਈ ਹੈ ਕਿ ਮਿਊਨਿਸਪਲ ਕਮੇਟੀ ਰੁਪਿਆਂ ਕਿਥੇ ਕਿਥੇ ਖਰਚ ਕਰ ਸਕਦੀ ਹੈ । ਪਰ ਫੰਕਸ਼ਨ ਡਿਫਾਈਨ ਨਹੀਂ ਕੀਤੇ ਗਏ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਦੋ ਕੰਟਰੋਵਰਸ਼ੀਅਲ ਪੁਆਇੰਟਸ ਵਲ ਆਉਂਦਾ ਹਾਂ। ਪਹਿਲਾਂ ਤਾਂ ਇਹ ਹੈ ਕਿ ਟੈਕਸ 15% ਕਰ ਦਿਤਾ ਹੈ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਗ੍ਰੇਡਿਡ ਹੋਣਾ ਚਾਹੀਦਾ ਹੈ । ਲੋਅਰ ਇਨਕਮ ਗਰੁਪ ਨੂੰ ਵੱਧ ਤੋਂ ਵੱਧ ਰਲੀਫ ਦਿਤੀ ਜਾਣੀ ਚਾਹੀਦੀ ਹੈ ਅਤੇ ਜੋ ਅਪਰ ਇਨਕਮ ਗਰੁਪ ਹੈ ਉਸ ਨੂੰ ਵਧ ਤੋਂ ਵਧ ਇਹ ਬੋਝ ਚੁਕਣਾ ਚਾਹੀਦਾ ਹੈ । ਫਿਰ ਇਥੇ ਸਕੈਵੰਜਰ ਟੈਕਸ ਦੀ ਗਲ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਵੈਲਕਮ ਕਰਨ ਵਾਲਾ ਹੈ ਕਿਉਂਕਿ ਇਸ ਨਾਲ ਸੈਨੀਟੇਸ਼ਨ ਇਮਪਰੂਵ ਹੋਵੇਗੀ । ਪਰ ਮਨਿਸਟਰ ਸਾਹਿਬ ਨੂੰ ਫਿਰ ਇਹ ਹੀ ਬੇਨਤੀ ਕਰਾਗਾਂ ਕਿ ਇਹ ਵੀ ਗ੍ਰੇਡਿਡ ਹੋਵੇ । ਜਿਹੜਾ ਟੱਬਰ 250 ਰੁਪਏ ਮਹੀਨੇ ਤੋਂ ਘੱਟ ਕਮਾਉਂਦਾ ਹੈ, ਉਸ ਤੇ, ਇਹ ਟੈਕਸ ਨਹੀਂ ਲਗਣਾ ਚਾਹੀਦਾ । (ਘੰਟੀ) ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਕੰਟਰੋਵਰਸ਼ੀਅਲ ਗਲ ਤੇ ਆਪਣੇ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ । ਇਥੇ ਸੁਪਰਸੈਸ਼ਨ ਦੀ ਗਲ ਹੋਈ ਹੈ । ਮੈਂ ਸਮਝਦਾ ਹਾਂ ਕਿ ਸੁਪਰਸੈਸ਼ਨ ਮਿਊਨਿਸਪਲ ਕਮੇਟੀਆਂ ਦੀ ਨਹੀਂ ਸਗੋਂ ਲੋਕਾਂ ਦੀ ਚੋਣ ਦੀ ਹੁੰਦੀ ਹੈ । ਇਹ ਗਲ ਮੈਂ ਨਹੀਂ ਕਹਿੰਦਾ ਸਗੋਂ ਲੋਕਲ ਅਰਬਨ ਇਨਕੁਆਇਰੀ ਕਮੇਟੀ ਜੋ ਕਿ 1969 ਵਿਚ ਬਣੀ ਸੀ ਉਸ ਦੀ ਵੀ ਇਹ ਰਾਏ ਸੀ । ਸਾਡੀ ਸਰਕਾਰ ਨੇ ਵੀ ਇਸ ਬਾਰੇ 1963 ਵਿਚ ਇਕ ਬਿੱਲ ਲਿਆਂਦਾ ਸੀ ਜਿਹੜਾ ਕਿ ਬਾਅਦ ਵਿਚ ਲੈਪਸ ਹੋ ਗਿਆ ਸੀ । ਮੈਂ ਸਮਝਦਾ ਹਾਂ ਕਿ ਜੇ ਕਿਸੇ ਮਿਊਨਿਸਪਲ ਕਮਟੀ ਦਾ ਫਾਲਟ ਵੀ ਹੋਵੇ ਤਾਂ ਵੀ ਪਹਿਲਾਂ ਉਸ ਨੂੰ ਸਸਪੈਂਡ ਕਰਨਾ ਚਾਹੀਦਾ ਹੈ । ਔਰ ਫਿਰ ਜਿਸ ਤਰ੍ਹਾਂ ਕਿ ਪਾਰਲੀਮੈਂਟ ਜਾਂ ਅਸੈਂਬਲੀ ਦੀ ਤਰ੍ਹਾਂ ਸਸਪੈਨਸ਼ਨ ਦਾ ਪੀਰੀਅਡ 6 ਮਹੀਨੇ ਤੋਂ ਵਧ ਨਹੀਂ ਹੋਣਾ ਚਾਹੀਦਾ । ਇਸ ਤਰ੍ਹਾਂ ਜੇ ਸਸਪੈਂਡ ਕਰਨ ਤੋਂ ਬਾਅਦ ਉਸ ਕਮੇਟੀ ਦੀ ਸੁਪਰਸੈਸ਼ਨ ਕਰ ਲਈ ਜਾਵੇ ਤਾਂ ਸੁਪਰਸੈਸ਼ਨ ਤੋਂ ਇਲੈਕਸ਼ਨ 6 ਮਹੀਨੇ ਦੇ ਅੰਦਰ ਅੰਦਰ ਹੋ ਜਾਣੇ ਚਾਹੀਦੇ ਹਨ ।

[ਕਾਮਰੇਡ ਰਾਜ ਕੁਮਾਰ]

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਪ੍ਰੋਵੀਜ਼ਨ ਬਾਰੇ ਅਤੇ ਦਫ਼ਾ 41 ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਹ ਦਫ਼ਾ 41 ਵਿਚ ਜਿਹੜੇ ਅਖਤਿਆਰ ਦਿਤੇ ਗਏ ਹਨ ਇਹ ਸਾਡੇ ਵਿਧਾਨ ਤੋਂ ਵੀ ਉਲਟ ਹਨ। ਮਿਊਨਿਸਪਲ ਕਮੇਟੀਆਂ ਤੇ ਮੁਲਾਜ਼ਮਾਂ ਨੇ ਵੀ ਮੰਗ ਕੀਤੀ ਹੈ ਕਿ ਇਹ ਇਮਪਰੂਵ ਕੀਤਾ ਜਾਵੇ। ਮੈਨੂੰ ਖੁਸ਼ੀ ਹੈ ਕਿ ਸਰਕਾਰ ਨੇ ਇਸ ਨੂੰ ਇਮਪਰੂਵ ਕਰਨ ਵਲ ਕਦਮ ਚੁਕਿਆ ਹੈ ਪਰ ਇਹ ਉਤਨਾ ਨਹੀਂ ਜਿਤਨਾਂ ਕਿ ਹੋਣਾ ਚਾਹੀਦਾ ਸੀ। ਇਹ ਮਕਸਦ ਹਲ ਨਹੀਂ ਹੋ ਸਕਦਾ। ਫਿਰ ਵੀ ਦਫ਼ਾ 41 ਬਾਰੇ ਸਰਕਾਰ ਨੇ ਜੋ ਕਦਮ ਚੁਕਿਆ ਹੈ ਉਹ ਸ਼ਲਾਘਾਯੋਗ ਹੈ (ਘੰਟੀ) ਬਸ ਜੀ ਮੈਂ ਇਕ ਦੋ ਮਿੰਟ ਹੋਰ ਲਵਾਂਗਾ। ਮੈਂ ਪ੍ਰੋਵਿੰਸ਼ਲਾਈਜ਼ੇਸ਼ਨ ਦੇ ਮਾਮਲੇ ਤੇ ਕੁਝ ਬੋਲਣਾ ਚਾਹੁੰਦਾ ਹਾਂ। ਇਥੇ ਇਹ ਪ੍ਰੋਪੋਜ਼ਲ ਲਿਆਂਦੀ ਗਈ ਹੈ ਔਰ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਇਕ ਤਜਰਬਾ ਕਰ ਰਹੀ ਹੈ। ਸਾਨੂੰ ਇਸ ਤੇ ਕੋਈ ਇਤਰਾਜ਼ ਨਹੀਂ ਇਹ ਤਜਰਬਾ ਕਰਕੇ ਦੇਖ ਲਵੇ। ਪਰ ਇਹ ਚੀਜ਼ ਸਰਕਾਰ ਦੀ ਜੋ ਆਪਣੀ ਨੀਤੀ ਹੈ ਡੀ-ਸੈਂਟਰੇਲਾਈਜ਼ੇਸ਼ਨ ਦੀ ਔਰ ਮਿਊਨਿਸਪਲ ਕਮੇਟੀਆਂ ਦੀ ਅਟਾਨਮੀ ਦੀ, ਉਸ ਦੇ ਇਹ ਚੀਜ਼ ਉਲਟ ਹੈ। ਸਿਕਿਓਰਟੀ ਆਫ ਸਰਵਿਸ ਟੈਨਿਓਰ ਨਾਲ ਨਹੀਂ ਜੋੜੀ ਜਾਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਉਹਨਾਂ ਤੇ ਵੀ ਕੰਸਟੀਚੂਸ਼ਨ ਦੀ ਦਫ਼ਾ 311 ਪੂਰੀ ਤਰ੍ਹਾਂ ਲਾਗੂ ਹੋਣੀ ਚਾਹੀਦੀ ਹੈ। ਇਹ ਜੋ ਤਵੱਕੋ ਕਰਦੇ ਹਨ ਕਿ ਇਸ ਸਟੈਪ ਨਾਲ ਐਫੀਸ਼ੈਂਸੀ ਵਧ ਜਾਵੇਗੀ ਮੈਂ ਇਹਨਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਵੇਗਾ। ਮੈਂ ਅਖੀਰ ਵਿਚ ਇਹ ਕਹਾਂਗਾ ਕਿ ਮਨਿਸਟਰ ਸਾਹਿਬ ਜਿਹੜੀਆਂ ਗਲਾਂ ਮੈਂ ਕਹੀਆਂ ਹਨ, ਉਹਨਾ ਤੇ ਅਮਲ ਕਰਨ ਤਾਂ ਇਸ ਅਮੈਂਡਿੰਗ ਬਿੱਲ ਦਾ ਫਾਇਦਾ ਹੋ ਸਕਦਾ ਹੈ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਜੋ ਮਿਊਨਿਸਪਲ ਬਿੱਲ, 1973 ਪਾਂਡੇ ਸਾਹਿਬ ਨੇ ਹਾਊਸ ਵਿਚ ਪੇਸ਼ ਕੀਤਾ ਹੈ, ਮੈਂ ਇਸ ਗਲ ਦੀ ਇਹਨਾਂ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ। ਪੰਜਾਬ ਵਿਚ ਇਸ ਬਿੱਲ ਦੇ ਲਿਆਉਣ ਲਈ ਕਾਫੀ ਦੇਰ ਤੋਂ ਜੱਦੋ-ਜਹਿਦ ਚਲ ਰਹੀ ਸੀ। ਇਸ ਬਿੱਲ ਵਿਚ ਤਰਮੀਮ ਕਰਨ ਲਈ ਮੈਂ ਵੀ ਕਈ ਕਮੇਟੀਆਂ ਦਾ ਮੈਂਬਰ ਰਿਹਾ ਹਾਂ ਅਤੇ ਇਕ ਕਮੇਟੀ ਦਾ ਚੇਅਰਮੈਨ ਵੀ ਰਿਹਾ ਹਾਂ ਔਰ ਇਸ ਵਾਸਤੇ ਸਾਰੇ ਹਿੰਦੁਸਤਾਨ ਦਾ ਟੂਰ ਵੀ ਕੀਤਾ ਸੀ ਪਰ ਇਹ ਪਹਿਲੀ ਵਾਰ ਹੈ ਕਿ ਪੰਜਾਬ ਸਰਕਾਰ ਇਹ ਬਿੱਲ ਹਾਊਸ ਵਿਚ ਲੈ ਕੇ ਆਈ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂ ਤੁਹਾਨੂੰ ਇਕ ਹਾਸੇ ਵਾਲੀ ਗਲ ਸੁਣਾਉਂਦਾ ਹਾਂ। ਜਦੋਂ ਵੀ ਕਿਸੇ ਮਨਿਸਟਰ ਨੇ ਇਸ ਬਿਲ ਨੂੰ ਅਸੈਂਬਲੀ ਵਿਚ ਪੇਸ਼ ਕਰਨਾ ਚਾਹਿਆ, ਤਾਂ ਜਾਂ ਤਾਂ ਉਹ ਮਨਿਸਟਰ ਹੀ ਨਹੀਂ ਰਿਹਾ ਜਾਂ ਉਹ ਗੌਰਮਿੰਟ ਹੀ ਨਹੀਂ ਰਹੀ। (ਹਾਸਾ) ਪਰ ਅਜ ਇਹ ਬਿੱਲ ਪੇਸ਼ ਹੋ ਗਿਆ ਹੈ ਔਰ ਅੱਧੇ ਘੰਟੇ ਤਕ ਪਾਸ ਵੀ ਹੋ ਜਾਵੇਗਾ। ਇਸ ਕਰਕੇ ਵੀ ਮੈਂ ਪਾਂਡੇ ਸਾਹਿਬ ਨੂੰ ਵਧਾਈ ਦਿੰਦਾ ਹਾਂ ਔਰ ਸਮਝਦਾ ਹਾਂ ਕਿ ਵਾਕਈ ਇਹ ਸਰਕਾਰ ਹੁਣ ਪੱਕੇ ਪੈਰਾਂ ਤੇ ਹੈ। (ਹਾਸਾ) ਮੈਂ ਸਮਝਦਾ ਹਾਂ ਕਿ ਇਹ ਬਿੱਲ ਜੋ ਇਥੇ ਪੇਸ਼ ਕੀਤਾ ਗਿਆ ਹੈ ਇਹ ਮੁਕੰਮਲ ਨਹੀਂ ਹੈ ਅਤੇ ਇਸ ਵਿਚ ਵੀ ਕੰਟਰੋਵਰਸ਼ੀਅਲ ਪੁਆਇੰਟ ਹਨ।

ਪਹਿਲਾਂ ਅਸੀਂ ਡਾਇਰੈਕਟੋਰੇਟ ਦੀ ਮੰਗ ਕਰਦੇ ਸੀ। ਇਹ ਡਾਇਰੈਕਟੋਰੇਟ ਬਣ ਗਿਆ ਲੇਕਿਨ ਅਧੂਰਾ ਬਣਿਆ। ਜਿਸ ਤਰ੍ਹਾਂ ਅਸੀਂ ਸਟੈਂਡਿੰਗ ਕਮੇਟੀ ਵਿਚ ਚਾਹੁੰਦੇ ਸੀ ਇਹ ਉਸ ਤਰ੍ਹਾਂ ਦਾ ਨਹੀਂ ਬਣਿਆ। ਪਰ ਇਹ ਲੰਗੜਾ ਡਾਇਰੈਕਟੋਰੇਟ ਹੁੰਦੇ ਹੋਏ ਵੀ ਮੌਜੂਦਾ

ਡਾਇਰੈਕਟਰ ਨੇ ਇਸ ਵਿਚ ਕੋਈ ਘਾਟ ਮਹਿਸੂਸ ਨਹੀਂ ਹੋਣ ਦਿਤੀ । ਇਹ ਮਿਹਨਤੀ ਅਫਸਰ ਹਨ ਅਤੇ ਪੰਜਾਬ ਸਰਕਾਰ ਦੀ ਹਿੰਮਤ ਨਾਲ, ਪਾਂਡੇ ਸਾਹਿਬ ਦੀ ਰਹਿਨੁਮਾਈ ਨਾਲ ਇਸ ਡਾਇਰੈਕਟੋਰੇਟ ਨੇ ਪੰਜਾਬ ਦੇ ਸ਼ਹਿਰਾਂ ਦੀ ਤਰੱਕੀ ਵਾਸਤੇ ਕਾਫੀ ਕੰਮ ਕੀਤੇ ਹਨ । ਪੰਜਾਬ ਸਰਕਾਰ ਜਿਥੇ ਦਿਹਾਤਾਂ ਦੀ ਤਰੱਕੀ ਕਰ ਰਹੀ ਹੈ ਉਥੇ ਸ਼ਹਿਰਾਂ ਵਲ ਵੀ ਕਾਫੀ ਧਿਆਨ ਦੇ ਰਹੀ ਹੈ ਜਿਸ ਤਰ੍ਹਾਂ ਕਿ 'ਸੀ' ਕਲਾਸ ਕਮੇਟੀ ਵਿਚ ਇਕ ਲੱਖ ਰੁਪਿਆ ਦੇ ਕੇ ਇਹਨਾਂ ਦੀ ਕੁਝ ਇਮਦਾਦ ਅਤੇ ਕੁਝ ਕਰਜ਼ੇ ਦੀ ਸ਼ਕਲ ਵਿਚ ਦੇ ਕੇ ਇਹਨਾਂ ਦੀ ਇਮਦਾਦ ਕੀਤੀ ਗਈ ਹੈ ਤਾਂ ਕਿ ਇਹ ਤਰੱਕੀ ਵਲ ਜਾ ਸਕਣ । ਸਕੰਡ ਕਲਾਸ ਕਮੇਟੀਆਂ ਨੂੰ ਲੋਨਜ਼ ਦਿਤੇ ਗਏ ਹਨ ਤਾਂ ਕਿ ਇਹ ਕਮੇਟੀਆਂ ਵਾਟਰ ਸਪਲਾਈ ਅਤੇ ਹੋਰ ਅਜਿਹੀਆਂ ਅਮੈਨੇਟੀਜ਼ ਲੋਕਾਂ ਨੂੰ ਦੇ ਸਕਣ । ਹੋਰ ਕਮੇਟੀਆਂ ਲਈ ਡਿਵੈਲਪਮੈਂਟ ਬੋਰਡ ਬਣਾਇਆ ਹੈ । ਇਹਨਾਂ ਨੂੰ ਰੁਪਏ ਦਿਤੇ ਹਨ ਤਾਂ ਕਿ ਇਹ ਤਰੱਕੀ ਦੇ ਕੰਮ ਕਰ ਸਕਣ । ਇਸ ਤਰ੍ਹਾਂ ਦੀ ਕੁਝ ਇਮਪਰੂਵਮੈਂਟ ਟਰਸਟ ਮੁੜਕੇ ਬਣਾ ਦਿਤੇ ਹਨ ਜਿਸ ਨੂੰ ਕਿ ਡਾਂਗ ਸਾਹਿਬ ਨੇ ਕਿਸੇ ਵਕਤ ਖਤਮ ਕੀਤਾ ਸੀ । ਅੱਜ ਦੇ ਯੁਗ ਵਿਚ ਇਮਪਰੂਵਮੈਂਟ ਟਰਸਟ ਬਣਨੇ ਬਹੁਤ ਜ਼ਰੂਰੀ ਹਨ । ਇਸ ਨਾਲ ਸ਼ਹਿਰਾਂ ਦੀ ਤਰੱਕੀ ਹੋਇਆ ਕਰੇਗੀ । ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਐਲ. ਆਈ. ਸੀ. ਕੋਲੋਂ ਕਰਜ਼ਾ ਲੈਕੇ, ਪੰਜਾਬ ਦੇ ਬੱਜਟ ਵਿਚ ਕਰੋੜਾਂ ਰੁਪਿਆ ਰਖਕੇ ਸ਼ਹਿਰਾਂ ਦੀ ਤਰੱਕੀ ਵਾਸਤੇ ਕਾਫੀ ਕੰਮ ਕੀਤਾ ਹੈ । ਹੁਣ ਜੇ ਸ਼ਹਿਰਾਂ ਵਿਚ ਜਾਓ ਤਾਂ ਪਤਾ ਲਗਦਾ ਹੈ ਕਿ ਉਥੇ ਕੁਝ ਨਾ ਕੁਝ ਕੰਮ ਹੋ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜਿਹੜਾ ਕਦਮ ਸ਼ਹਿਰਾਂ ਦੀ ਤਰੱਕੀ ਵਾਸਤੇ ਚੁਕਿਆ ਹੈ ਇਹ ਕਦਮ ਆਜ਼ਾਦੀ ਤੋਂ ਬਾਅਦ ਅਜ ਪਹਿਲੀ ਵਾਰੀ ਚੁਕਿਆ ਗਿਆ ਹੈ । ਇਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਸ ਤਰਮੀਮ ਵਿਚ ਇਹ ਲਿਆਂਦਾ ਗਿਆ ਹੈ ਕਿ ਜਿਹੜੀਆਂ ਛੋਟੀਆਂ ਕਮੇਟੀਆਂ ਹਨ ਉਹ ਵਡੀਆਂ ਕਮੇਟੀਆਂ ਵਿਚ ਮਰਜ ਹੋਣੀਆਂ ਚਾਹੀਦੀਆਂ ਹਨ ਜਿਸ ਤਰ੍ਹਾਂ ਕਿ ਅੰਮ੍ਰਿਤਸਰ ਛੇਹਰਟਾ, ਜਿਸ ਤਰ੍ਹਾਂ ਰਾਜਪੁਰਾ ਅਤੇ ਰਾਜਪੁਰਾ ਟਾਊਨ । ਇਹ ਇਸ ਲਈ ਕੀਤਾ ਹੈ ਕਿ ਛੋਟੀਆਂ ਕਮੇਟੀਆਂ ਵਡੀਆਂ ਕਮੇਟੀਆਂ ਵਿਚ ਮਿਲਕੇ ਵੱਡੀਆਂ ਬਣ ਸਕਣ ਅਤੇ ਕਾਰਪੋਰੇਸ਼ਨ ਬਣ ਜਾਣ । ਇਸ ਤਰ੍ਹਾਂ ਕਰਨ ਨਾਲ ਇਹਨਾਂ ਕੋਲ ਅੱਛੇ ਫੰਡਜ਼ ਹੋ ਸਕਦੇ ਹਨ । ਸਰਕਾਰ ਵੀ ਇਹਨਾਂ ਨੂੰ ਹੋਰ ਰੁਪਿਆ ਦੇ ਸਕਦੀ ਹੈ (ਵਿਘਨ) ਇਹ ਪਹਿਲੀ ਵੇਰ ਹੈ ਕਿ ਕਮੇਟੀ ਵਾਲਿਆਂ ਨੂੰ ਅਧਿਕਾਰ ਮਿਲਿਆ ਹੈ ਕਿ ਉਹ ਟੈਕਸਿਜ਼ ਵਸੂਲ ਕਰ ਸਕਣ, ਫੀਸ ਵਸੂਲ ਕਰ ਸਕਣ । ਸਿਕਿਉਰਿਟੀ ਆਫ ਸਰਵਿਸ ਲਈ ਵੀ ਇਸ ਵਿਚ ਪਰੋਵੀਜ਼ਨ ਹੈ ਤਾਂ ਕਿ ਕੋਈ ਲੈਕੂਨਾ ਨਾ ਰਹਿ ਜਾਵੇ । ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦਾ ਕਦਮ ਮਿਉਨਿਸਪਲ ਕਾਰਪੋਰੇਸ਼ਨ ਬਣਾਉਣ ਵਲ ਪਹਿਲਾ ਕਦਮ ਹੈ । ਅੰਮ੍ਰਿਤਸਰ ਵਿਚ ਕਾਰਪੋਰੇਸ਼ਨ ਬਾਰੇ ਮੁਤਾਲਬਾ ਹੈ ਅਤੇ ਸਰਕਾਰ ਨੂੰ ਪੂਰਾ ਕਰਨਾ ਚਾਹੀਦਾ ਹੈ । ਅੱਗੇ ਜਾ ਕੇ ਤਰਮੀਮ ਕੀਤੀ ਹੈ ਜਿਸ ਵਿਚ ਕਿ ਇਹ ਗਲ ਕਹੀ ਹੈ ਕਿ ਕੋਆਪਸ਼ਨਜ਼ ਕਰਨੀਆਂ ਹਨ । ਕਈ ਕਮੇਟੀਆਂ ਦੇ ਹਾਈ ਕੋਰਟ ਵਿਚ ਝਗੜੇ ਵੀ ਚਲਦੇ ਰਹੇ ਹਨ (ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਮੇਰੀ ਇਸ ਸਬਜੈਕਟ ਵਿਚ ਕਾਫੀ ਨੌਲਿਜ ਹੈ । ਇਹ ਤਰਮੀਮ ਹੋਣੀ ਜ਼ਰੂਰੀ ਸੀ ਔਰ ਅਗਰ ਇਹ ਤਰਮੀਮ ਨਾ ਹੁੰਦੀ ਤਾਂ ਇਹ ਜਿਹੜੇ ਹਾਈ ਕੋਰਟ ਵਿਚ ਝਗੜੇ ਚਲਦੇ ਹਨ ਇਸ ਨਾਲ ਕਮੇਟੀਆਂ ਦਾ ਫੰਕਸ਼ਨ ਹੋਣਾਂ ਮੁਸ਼ਕਿਲ ਹੋ ਜਾਣਾ ਸੀ । ਇਸ ਲਈ ਇਹ ਤਰਮੀਮ ਹੋਣੀ ਜ਼ਰੂਰੀ ਸੀ । ਡਿਪਟੀ ਸਪੀਕਰ ਸਾਹਿਬ, ਇਲੈਕਸ਼ਨ ਲਈ ਮੈਂਬਰਾਂ ਦਾ ਤਿੰਨ ਸਾਲ ਤੋਂ ਪੰਜ ਸਾਲ ਦਾ ਸਮਾਂ ਕਰ ਦੇਣਾ ਅਸੈਂਬਲੀ ਵਾਂਗ ਇਹ ਬੜਾ ਜ਼ਰੂਰੀ ਸੀ ।

[ਚੌਧਰੀ ਰਾਮ ਸਿੰਘ]

ਪਹਿਲਾਂ ਤਾਂ ਇਹ ਕਮੇਟੀਆਂ 20, 20 ਸਾਲ ਚਲਦੀਆਂ ਹੀ ਰਹਿੰਦੀਆਂ ਸਨ ਅਤੇ ਕੋਈ ਇਲੈਕਸ਼ਨ ਨਹੀਂ ਹੁੰਦੀ ਸੀ । ਇਹ ਕਰਨਾ ਕਿ ਪੰਜ ਸਾਲ ਬਾਅਦ ਇਲੈਕਸ਼ਨ ਜ਼ਰੂਰੀ ਹੋਣਗੇ, ਇਹ ਬੜਾ ਅਛਾ ਕੰਮ ਕੀਤਾ ਗਿਆ ਹੈ । ਇਹ ਲਾਅਫੁਲ ਕਰਾਰ ਦੇਣਾ ਬੜੀ ਅੱਛੀ ਗਲ ਕੀਤੀ ਗਈ ਹੈ। ਇਸ ਨਾਲ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਪੰਜ ਸਾਲ ਬਾਅਦ ਕਮੇਟੀਂ ਦੀਆਂ ਇਲੈਕਸ਼ਨਜ਼ ਹੋਣੀਆਂ ਹਨ ਅਤੇ ਜਿਹੜੇ ਨੁਮਾਇੰਦੇ ਚੰਗਾ ਕੰਮ ਨਹੀਂ ਕਰਦੇ ਉਹਨਾਂ ਨੂੰ ਤਬਦੀਲ ਕਰਾ ਸਕਦੇ ਹਨ ਅਤੇ ਜਿਹੜੇ ਅੱਛੇ ਕੰਮ ਕਰਦੇ ਹਨ ਉਹਨਾਂ ਨੂੰ ਜਾਰੀ ਰਖਵਾ ਸਕਦੇ ਹਨ । ਅਗਰ ਰਸਤੇ ਵਿਚ ਕਮੇਟੀ ਚੰਗਾ ਕੰਮ ਨਹੀਂ ਕਰਦੀ ਤਾਂ ਪਰੋਵੀਜ਼ਨ ਇਹ ਸੀ ਕਿ ਕਮੇਟੀ ਸੁਪਰਸੀਡ ਹੋ ਜਾਂਦੀ ਸੀ (ਵਿਘਨ) ਹੁਣੇ ਕਾਮਰੇਡ ਸਾਹਿਬ ਨੇ ਕਿਹਾ ਹੈ ਕਮੇਟੀ ਸੁਪਰਸੀਡ ਨਹੀਂ ਕਰਨੀ ਚਾਹੀਦੀ । ਜੇ ਸੁਪਰਸੀਡ ਅਸੰਬਲੀ ਹੋ ਸਕਦੀ ਹੈ ਤਾਂ ਮਿਉਨਿਸਪਲ ਕਮੇਟੀ ਵੀ ਸੁਪਰਸੀਡ ਹੋਣੀ ਚਾਹੀਦੀ ਹੈ । ਜਦ ਇਹ ਕਰ ਦਿਤਾ ਗਿਆ ਹੈ ਕਿ ਸੁਪਰਸੀਡ ਹੋਣ ਤੋਂ ਛੇ ਮਹੀਨੇ ਦੇ ਅੰਦਰ ਅੰਦਰ ਨਵੀਆਂ ਇਲੈਕਸ਼ਨਾਂ ਹੋਣੀਆਂ ਜ਼ਰੂਰੀ ਹਨ ਤਾਂ ਫਿਰ ਕਮੇਟੀ ਦੇ ਸੁਪਰਸੀਡ ਹੋਣ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ਹੈ । ਅਗਰ ਕਿਸੇ ਮੈਂਬਰ ਦੇ ਰਿਜ਼ਾਈਨ ਦੇਣ ਨਾਲ, ਜਾਂ ਕਿਸੇ ਦੀ ਮੌਤ ਹੋਣ ਨਾਲ ਜਾਂ ਕਿਸੇ ਦੀ ਰਿਮੂਵਲ ਹੋਣ ਨਾਲ ਅਗਰ ਮੈਂਬਰ ਹਟ ਜਾਂਦਾ ਹੈ ਤਾਂ ਉਸ ਖਾਲੀ ਥਾਂ ਲਈ ਤਿੰਨ ਸਾਲ ਵਿਚ ਉਸ ਸੀਟ ਲਈ ਇਲੈਕਸ਼ਨ ਹੋਣੀ ਚਾਹੀਦੀ ਹੈ ਤਾਂ ਕਿ ਉਹ ਸੀਟ ਬਹੁਤ ਚਿਰ ਲਈ ਖਾਲੀ ਨਾ ਪਈ ਰਹੇ ।

ਪਰੋਵਿੰਸ਼ਲਾਈਜ਼ੇਸ਼ਨ ਦੇ ਸਿਲਸਿਲੇ ਵਿਚ ਕਾਮਰੇਡ ਰਾਜ ਕੁਮਾਰ ਨੇ ਇਸ ਨੂੰ ਅਪੋਜ਼ ਕੀਤਾ ਹੈ । ਡਾਂਗ ਸਾਹਿਬ ਮੇਰੇ ਨਾਲ ਬੈਠੇ ਹਨ, ਸਾਨੂੰ ਕਮੇਟੀਆਂ ਵਿਚ ਇਕੱਠੇ ਕੰਮ ਕਰਨ ਦਾ ਮੌਕਾ ਮਿਲਿਆ ਹੈ, ਇਹ ਹਮੇਸ਼ਾ ਹੀ ਪਰੋਵਿੰਸ਼ਲਾਈਜ਼ੇਸ਼ਨ ਦੇ ਹੱਕ ਵਿਚ ਰਹੇ ਹਨ ਪਰ ਅੱਜ ਇਹ ਕਹਿੰਦੇ ਹਨ ਕਿ ਪਰੋਵਿੰਸ਼ਲਾਈਜ਼ੇਸ਼ਨ ਨਹੀਂ ਹੋਣੀ ਚਾਹੀਦੀ । ਪਰ ਮੇਰੇ ਖਿਆਲ ਵਿਚ ਇਹ ਇਹਨਾਂ ਦੀ ਦਲੀਲ ਠੀਕ ਨਹੀਂ ਹੈ ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅਪ ਕਰੋ । (Please wind up now)

**ਚੌਧਰੀ ਰਾਮ ਸਿੰਘ** : ਪੰਜ ਮਿੰਟਾਂ ਤੋਂ ਜ਼ਿਆਦਾ ਨਹੀਂ ਲਵਾਂਗਾ ਜੀ । ਹਾਊਸ ਦਾ ਟਾਈਮ ਵਧਾ ਦਿਉ । ਹਾਂ ਮੈਂ ਕਹਿ ਰਿਹਾ ਸੀ ਕਿ ਸਿਕਿਉਰਿਟੀ ਆਫ ਸਰਵਿਸ ਹੋ ਸਕੇ, ਪਰੋਮੋਸ਼ਨ ਦੀਆਂ ਫੈਸਿਲਿਟੀਜ਼ ਤਮਾਮ ਐਂਪਲਾਈਜ਼ ਨੂੰ ਹੋਣ, ਇਹ ਠੀਕ ਗੱਲ ਹੈ । ਮੁਲਾਜ਼ਮ ਵੀ ਕਹਿੰਦੇ ਹਨ ਕਿ ਪਰੋਵਿੰਸ਼ਲਾਈਜ਼ੇਸ਼ਨ ਕਰੋ, ਇਹ ਰੋਜ਼ ਦਾ ਮਸਲਾ ਹੈ ਔਰ ਅਗਰ ਇਹ ਕਰ ਦਿਤਾ ਗਿਆ ਤਾਂ ਇਹ ਤਜਰਬਾ ਚੰਗਾ ਰਹੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਪਰੋਵਿੰਸ਼ਲਾਈਜ਼ੇਸ਼ਨ ਕਰ ਦਿਤੀ ਗਈ ਤਾਂ ਸਟੈਂਡਿੰਗ ਆਰਡਰਜ਼ ਕਲੀਅਰ ਹੋਣੇ ਚਾਹੀਦੇ ਹਨ ਕਿ ਇਹਨਾਂ ਨੂੰ ਤਬਦੀਲ ਕਿਸ ਤਰ੍ਹਾਂ ਨਾਲ ਕਰਨਾ ਹੈ, ਸਸਪੈਨਸ਼ਨ ਕਿਸ ਤਰ੍ਹਾਂ ਨਾਲ ਕਰਨੀ ਹੈ, ਕਮੇਟੀ ਦੇ ਕੀ ਅਖਤਿਆਰ ਹੋਣਗੇ, ਕਾਨਫੀਡੈਂਸ਼ਲ ਰਿਪੋਰਟਸ ਕੌਣ ਲਿਖੇਗਾ (ਵਿਘਨ) ਅਪੁਆਇੰਟਮੈਂਟਸ ਕੌਣ ਕਰੇਗਾ, ਡਿਸਮਿਸਲ ਕੌਣ ਕਰੇਗਾ ਅਤੇ ਇਸ ਲਈ ਐਪੀਲੇਟ ਅਥਾਰਿਟੀ ਕੌਣ ਹੋਵੇਗੀ । ਇਹਦੇ ਨਾਲ ਹੀ ਇਹ ਵੀ ਫੈਸਲਾ ਕਰਨਾ ਪਵੇਗਾ ਕਿ ਅੱਜ ਤਕ ਐਗਜ਼ੈਕਟਿਵ ਅਫਸਰਾਂ

ਨੂੰ ਲਾਜ਼ਮੀ ਨਹੀਂ ਸੀ ਕਿ ਉਹ ਹਰ ਮੀਟਿੰਗ ਵਿਚ ਜਾਣ । ਪਰ ਉਹਨਾਂ ਨੂੰ ਹਰ ਮੀਟਿੰਗ ਲਾਜ਼ਮੀ ਤੌਰ ਤੇ ਅਟੈਂਡ ਕਰਨੀ ਚਾਹੀਦੀ ਹੈ । ਜਿਥੇ 20-21 ਮੈਂਬਰਾਂ ਤੋਂ ਕਮੇਟੀ ਵਧ ਜਾਂਦੀ ਹੈ ਉਥੇ ਸਟੈਂਡਿੰਗ ਕਮੇਟੀ ਬਣਾਉਣੀ ਚਾਹੀਦੀ ਹੈ । ਕਈ ਟੈਕਸ ਕਮੇਟੀ ਆਪ ਲਗਾਉਂਦੀ ਹੈ (ਵਿਘਨ) ਇਹ ਟੈਕਸ ਕਮੇਟੀ ਆਪ ਲਗਾ ਕੇ ਇਸ ਨੂੰ ਨੋਟੀਫਾਈ ਕਰਦੀ ਹੈ (ਵਿਘਨ)

ਇਹ ਟੈਕਸ ਗੌਰਮਿੰਟ ਦੀ ਮਨਜ਼ੂਰੀ ਨਾਲ ਲਾਉਣਗੇ । ਡਿਪਟੀ ਸਪੀਕਰ ਸਾਹਿਬ ਦਫਾ 35 ਵਿਚ ਮੈਂ ਸੁਜੈਸ਼ਨ ਦਿਆਂਗਾ ਕਿ ਪਰੈਜ਼ੀਡੈਂਟ ਅਤੇ ਵਾਈਸ-ਪਰੈਜ਼ੀਡੈਂਟ' ਨੂੰ ਬੜੀ ਤਾਕਤ ਹੈ । (ਵਿਘਨ) ਇਸ ਤਰ੍ਹਾਂ ਕਮੇਟੀ ਟੁਟਦੀ ਹੈ । ਅਗਰ ਕੋਈ ਪਰਮੋਸ਼ਨ ਕਰਦੇ ਹਨ, ਕੋਈ ਐਸਟੀਮੇਟ ਸੈਂਕਸ਼ਨ ਕਰਦੇ ਹਨ, ਇਸ ਦੇ ਨਾਲ ਸ਼ਰਤ ਲਾਉਣੀ ਚਾਹੀਦੀ ਹੈ । (ਵਿਘਨ) ਜਿੰਨੇ ਖਰਚ ਹੁੰਦੇ ਹਨ ਉਸ ਦੇ ਵਿਚ ਜਿਹੜਾ ਐਗਜ਼ੈਕਟਿਵ ਅਫਸਰ ਹੈ ਉਸ ਦਾ ਖਰਚ ਵੀ ਚਾਰਜ ਹੋਣਾ ਚਾਹੀਦਾ ਹੈ । ਇਹ ਵੀ ਇਸ ਵਿਚ ਕਲੀਅਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਐਗਜ਼ੈਕਟਿਵ ਅਫਸਰ ਦਾ ਖਰਚ ਵੀ ਚਾਰਜ ਹੋ ਜਾਵੇ । (ਵਿਘਨ) (ਘੰਟੀ) ਅੱਜ ਜਿਸ ਵੇਲੇ ਬੜੀ ਤਰੱਕੀ ਹੋ ਰਹੀ ਹੈ, ਮੈਂ ਕਹਾਂਗਾ ਕਿ ਮਿਊਨਿਸਪਲ ਕਮੇਟੀਜ਼ ਨੂੰ ਪਰੋਵਿੰਸ਼ੇਲਾਈਜ਼ਡ ਬੈਂਕਾਂ ਕੋਲੋਂ ਰੁਪਿਆ ਲੈਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਤਾਂਕਿ ਸਰਕਾਰ ਤੇ ਜ਼ਿਆਦਾ ਬੋਝ ਨਾ ਪਵੇ । (ਵਿਘਨ) (ਘੰਟੀ) ਬੱਸ ਡਿਪਟੀ ਸਪੀਕਰ ਸਾਹਿਬ, ਮੈਂ ਦੋ-ਮਿੰਟ ਹੋਰ ਲੈ ਕੇ ਖਤਮ ਕਰਾਂਗਾ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੜੀ ਜ਼ਰੂਰੀ ਗਲ ਕਰਨੀ ਚਾਹੁੰਦਾ ਹਾਂ । ਡਾਇਰੈਕਟੋਰੇਟ ਨੂੰ ਪੰਜਾਬ ਸਰਕਾਰ ਫੂਲ ਫਲੈਜਡ ਡਾਇਰੈਕਟੋਰੇਟ ਬਣਾਏ । ਕਿਤੇ ਕੁਝ ਪਾਵਰਜ਼ ਦਿਤੀਆਂ ਹੋਈਆਂ ਹਨ ਅਤੇ ਕਿਤੇ ਕੁਝ ਪਾਵਰਜ਼ ਹਨ । ਕਿਤੇ ਡੀ. ਸੀ. ਕੋਲ ਪਾਵਰਜ਼ ਹਨ ਅਤੇ ਕਿਤੇ ਐਸ. ਡੀ. ਓ. ਕੋਲ ਪਾਵਰਜ਼ ਹਨ । (ਵਿਘਨ) ਇਸ ਲਈ ਮੈਂ ਅਰਜ਼ ਕਰਾਂਗਾ ਕਿ ਅਗਰ ਮਿਊਨਿਸਪੈਲਟੀਜ਼ ਨੂੰ ਚੰਗੀ ਤਰ੍ਹਾਂ ਚਲਾਉਣਾ ਹੈ ਤਾਂ ਇਸ ਦੇ ਉਤੇ ਇਮੀਜੀਏਟ ਐਕਸ਼ਨ ਲੈਣਾਂ ਚਾਹੀਦਾ ਹੈ ਅਤੇ ਡਾਇਰੈਕਟੋਰੇਟ ਇਕ ਫੂਲ ਫਲੈਜਡ ਡਾਇਰੈਕਟੋਰੇਟ ਬਣਾਉਣਾ ਚਾਹੀਦਾ ਹੈ। ਜੇ ਫੁਲ ਫਲੈਜਡ ਡਾਇਰੈਕਟੋਰੇਟ ਨਹੀਂ ਬਣਾਉਣਗੇ ਤਾਂ ਇਹ ਜਿਹੜੀ ਸ਼ਹਿਰਾਂ ਦੀ ਤਰੱਕੀ ਹੋ ਰਹੀ ਹੈ ਉਹ ਨਹੀਂ ਹੋਵੇਗੀ । (ਵਿਘਨ) ਮੈਂ ਪਾਂਡੇ ਸਾਹਿਬ ਨੂੰ ਮੁਬਾਰਿਕਬਾਦ ਦਿੰਦਾ ਹਾਂ ਕਿ ਉਹਨਾਂ ਨੇ ਸ਼ਹਿਰਾਂ ਦੀ ਤਰੱਕੀ ਵਲ ਕਾਫੀ ਧਿਆਨ ਦਿਤਾ ਹੈ ਅਤੇ ਕਾਫੀ ਤਰੱਕੀ ਕੀਤੀ ਹੈ । ਇਹ ਜਿਹੜੀਆਂ ਸਰਵਿਸਿਜ਼ ਪ੍ਰੋਵਿੰਸ਼ੀਆਲਾਈਜ਼ ਕਰ ਰਹੇ ਹਨ (ਘੰਟੀ)

**Mr. Deputy Speaker** : Please wind up now.

**ਚੌਧਰੀ ਰਾਮ ਸਿੰਘ** : ਮੈਂ ਇਨ੍ਹਾਂ ਨੂੰ ਇਹ ਬਿਲ ਪੇਸ਼ ਕਰਨ ਦੀ ਮੁਬਾਰਿਕਬਾਦ ਦਿੰਦਾ ਹਾ ਅਤੇ ਇਸ ਦੀ ਪੜ੍ਹੋਤਾ ਕਰਦਾ ਹਾਂ ।

---

## PERSONAL EXPLANATION BY COMRADE SATYA PAL DANG

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਦੀ ਯਾਦਦਾਸ਼ਤ ਕਮਜ਼ੋਰ ਹੈ । (ਵਿਘਨ) ਪਰੋਵਿੰਸ਼ਲਾਈਜ਼ ਇਸ਼ੂ ਦੇ ਉਤੇ ਹਮੇਸ਼ਾ ਹੀ ਮੇਰਾ ਸਟੈਂਡ ਉਹੀ ਰਿਹਾ ਹੈ ਜਿਹੜਾ ਕਿ ਕਾਮਰੇਡ ਰਾਜ ਕੁਮਾਰ ਨੇ ਕਿਹਾ ਹੈ । ਇੰਪਲਾਈਜ਼ ਦਾ ਜਿਹੜਾ ਹਿੱਸਾ ਹੈ ਇਸ ਦਾ ਮਿਊਨਸਪੈਲਿਟੀਜ਼ ਦੇ ਵਿਚ ਤਜਰਬਾ ਕਰਕੇ ਦੇਖ ਲੈਣ, ਇਹ ਕਾਮਯਾਬ ਨਹੀਂ ਹੋਣਾ। ਇਹ ਮਿਸਯੂਜ਼ ਹੋਵੇਗਾ । ਅਤੇ ਇਹ ਅੰਡਰਮਾਈਨ ਕਰਦਾ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਤਜਰਬਾ ਕਰਕੇ ਦੇਖ ਲਵੋ। (ਵਿਘਨ) ।

## THE PUNJAB MUNICIPAL (AMENDMENT) BILL, 1973
(*Resumption of Consideration*)

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਅੱਜ ਮੈਨੂੰ ਬੜੀ ਖੁਸ਼ੀ ਹੈ ਅਤੇ ਮੈਂ ਸਰਕਾਰ ਨੂੰ ਅਤੇ ਪਾਂਡੇ ਜੀ ਨੂੰ ਵਧਾਈ ਦਿੱਤੇ ਬਗੈਰ ਨਹੀਂ ਰਹਿ ਸਕਦਾ। ਕਿਉਂਕਿ ਕਈ ਸਾਲਾਂ ਤੋਂ ਇਹ ਦੇਖਿਆ ਹੈ ਕਿ ਫ਼ਸਟ ਜਨਰਲ ਇਲੈਕਸ਼ਨ ਤੋਂ ਲੈਕੇ ਹੁਣ ਤੱਕ ਜੋ ਕੁਝ ਹੁੰਦਾ ਰਿਹਾ ਹੈ ਉਸ ਦੇ ਵਿਚ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਕਈ ਰੁਕਾਵਟਾਂ ਆਉਂਦੀਆਂ ਰਹੀਆਂ। ਇਸ ਬਿਲ ਦੇ ਵਿਚ ਉਨ੍ਹਾਂ ਰੁਕਾਵਟਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਪਰਸਨਲੀ ਇਸ ਵਿਚ ਇਨਵਾਲਵਡ ਸੀ, ਮੈਂ ਪਰਸਨਲੀ ਇਨਵਾਲਵਡ ਕਿਉਂ ਸੀ ? ਉਸ ਦੇ ਬਾਰੇ ਮੈਂ ਦਸਦਾ ਹਾਂ। ਰਾਜਪੁਰਾ ਤਹਿਸੀਲ ਹੈ ਜਿਸ ਦੇ ਵਿਚ 3 ਕੰਸਟੀਚਿਊਐਂਸੀਜ਼ ਹਨ। ਇਕ ਬਨੂੜ, ਰਾਏਪੁਰ ਅਤੇ ਰਾਜਪੁਰਾ। ਉਥੇ ਨੋਟੀਫਾਈਡ ਏਰੀਆ ਕਮੇਟੀ ਸੀ ਅਤੇ ਇਕ ਮਿਉਨਿਸੀਪਲ ਕਮੇਟੀ ਸੀ। ਉਥੇ ਸਭ ਤੋਂ ਵੱਡੀ ਤਕਲੀਫ ਲੋਕਾਂ ਨੂੰ ਇਹ ਸੀ ਕਿ ਦੋ ਫਰਲਾਂਗ ਜਾਂ ਇਕ ਫਰਲਾਂਗ ਦੇ ਫਾਸਲੇ ਤੇ ਦੋ ਆਕਟਰਾਏ ਪੋਸਟਾਂ ਸਨ, ਦੋ ਚੁੰਗੀਆਂ ਸਨ। ਜਿਹੜੇ ਲੋਕਾਂ ਨੇ ਅੰਦਰ ਆਉਣਾ ਹੁੰਦਾ ਉਨ੍ਹਾਂ ਨੂੰ ਇਕ ਜਗ੍ਹਾਂ ਤੇ ਚੁੰਗੀ ਦੇਣੀ ਪੈਂਦੀ ਸੀ ਅਤੇ ਦੂਜਾ ਰਾਹਦਾਰੀ ਸਿਸਟਮ ਚਾਲੂ ਸੀ। ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਮੰਡੀ ਵਿਚ ਜਾਣਾ ਹੁੰਦਾ ਸੀ ਸਾਰਾ ਦਿਨ ਮੰਡੀ ਤੱਕ ਪਹੁੰਚਣ ਲਈ ਲੱਗ ਜਾਂਦਾ ਸੀ। ਇਸ ਵਾਸਤੇ ਮੈਂ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਹ ਮਰਜਰ ਦਾ ਜੋ ਬਿਲ ਲਿਆਂਦਾ ਹੈ ਇਸ ਨਾਲ ਇਹ ਸਿਰਫ ਉਥੇ ਹੀ ਨਹੀਂ ਬਲਕਿ ਹੋਰ ਵੀ ਕਈ ਥਾਵਾਂ ਤੇ ਐਡਮਨਿਸਟਰੇਸ਼ਨ ਇਕ ਹੋ ਜਾਵੇਗੀ। ਅੱਜ ਤੁਸੀਂ ਰਾਜਪੁਰੇ ਜਾ ਕੇ ਦੇਖੋ, ਭਾਵੇਂ ਤੁਸੀਂ ਚੰਡੀਗੜ੍ਹ ਤੋਂ ਰਾਜਪੁਰੇ ਜਾਉ, ਭਾਵੇਂ ਲੁਧਿਆਣੇ ਤੋਂ ਰਾਜਪੁਰਾ ਜਾਉ ਅਤੇ ਭਾਵੇਂ ਪਟਿਆਲਾ ਤੋਂ ਰਾਜਪੁਰੇ ਜਾਉ, ਉਥੋਂ ਇਕ ਮੀਲ ਦੀ ਦੂਰੀ ਤੋਂ ਬੜੀ ਭੈੜੀ ਬਦਬੂ ਆਉਂਦੀ ਹੈ ਅਤੇ ਇਹ ਸਾਡੇ ਲਈ ਬੜੀ ਭਾਰੀ ਬਦਨਾਮੀ ਦੀ ਗੱਲ ਹੈ। ਕਾਫੀ ਦੇਰ ਤੋਂ ਉਥੇ ਸਿਵਰੇਜ ਕੰਪਲੀਟ ਨਹੀਂ ਹੋ ਸਕੇ। ਇਹ ਵੀ ਉਥੇ ਵੱਖਰੀ ਐਡਮਨਿਸਟਰੇਸ਼ਨ ਹੋਣ ਕਰਕੇ ਉਥੇ ਇਹ ਪ੍ਰੋਗਰਾਮ ਨਹੀਂ ਚਲਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਗੌਰਮਿੰਟ ਨੂੰ ਅਰਜ਼ ਕਰਾਂਗਾ ਕਿ ਜਦੋਂ ਵੀ ਇਹ ਬਿਲ ਨੋਟੀਫਾਈ ਹੋ ਜਾਵੇ ਜਾਂ ਇਸ ਦੀ ਮਨਜ਼ੂਰੀ ਹੋ ਜਾਵੇ ਤਾਂ ਫੌਰਨ ਇਸ ਦੀਆਂ ਵੀ ਇਲੈਕਸ਼ਨ ਕਰਾ ਦੇਣੀਆਂ ਚਾਹੀਦੀਆਂ ਹਨ। ਅਤੇ ਜੇ ਕਿਸੇ ਸੂਰਤ ਦੇ ਵਿਚ ਥੋੜ੍ਹੀ ਬਹੁਤ ਦੇਰ ਹੋ ਜਾਵੇ ਤਾਂ ਉਸ ਦੇ ਵਿਚ ਜੋ ਲੋਕਲ ਏਰੀਆ ਹੈ ਜਾਂ ਥੋੜ੍ਹਾ ਜਿਹਾ ਪੰਚਾਇਤ ਦਾ ਏਰੀਆ ਵੀ ਹੈ, ਉਸ ਦੀ ਪਰਾਪਰ ਤੌਰ ਤੇ ਰੀਪਰੀਜੈਂਟੇਸ਼ਨ ਹੋਣੀ ਚਾਹੀਦੀ ਹੈ। ਮੈਂ ਕਾਮਰੇਡ ਰਾਜ ਕੁਮਾਰ ਦੀ ਇਸ ਗੱਲ ਦੇ ਨਾਲ ਸਹਿਮਤ ਨਹੀਂ ਹਾਂ ਕਿ ਉਸ ਨੂੰ ਉਦੋਂ ਤਕ ਇਸੇ ਤਰ੍ਹਾਂ ਹੀ ਰਹਿਣ ਦਿੱਤਾ ਜਾਵੇ (ਵਿਘਨ) ਅਤੇ ਜਿਹੜੇ ਲੋਕ ਇਕ ਏਰੀਆ ਦੇ ਇਲੈਕਟਿਡ ਹਨ ਉਹ ਹੀ ਕੰਮ ਕਰਦੇ ਚਲੇ ਜਾਣ। (ਵਿਘਨ)

**Comrade Raj Kumar** : On a point of clarification, Sir.

**Mr. Deputy Speaker** : What is your point of clarification ?

**Comrade Raj Kumar** : Sir, I did not say what he has understood. I want to make my position clear. ਡਿਪਟੀ ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਜਿਹੜੇ ਮੈਂਬਰ ਉਥੇ ਇਲੈਕਟਿਡ ਹਨ ਅਤੇ ਜਿਹੜੇ ਏਰੀਆਜ਼ ਉਸ ਵਿਚ ਸ਼ਾਮਿਲ ਹੋ ਜਾਣ ਉਹ ਇਲੈਕਟਿਡ ਰੀਪਰੈਜ਼ੈਂਟੇਟਿਵਜ਼ ਇਸ ਕਮੇਟੀ ਦੇ ਵਿਚ ਫੰਕਸ਼ਨ ਕਰ ਸਕਣ ਜਦ ਤੱਕ ਕਿ ਨਵੀਂ ਇਲੈਕਸ਼ਨ ਨਾ ਹੋ ਜਾਵੇ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕਈ ਥਾਵਾਂ ਤੇ ਨਾਮੀਨੇਟਡ ਮੈਂਬਰ ਹਨ ਉਨ੍ਹਾਂ ਨੂੰ ਵੀ ਦੇਖਣਾ ਪਵੇਗਾ ਅਤੇ ਦੂਸਰੀ ਗੱਲ ਇਹ ਹੈ ਕਿ ਮਿਊਨਿਸੀਪਲ ਕਮੇਟੀ ਵਿਚ ਫੁਲ-ਫਲੈਜਡ ਮੈਂਬਰ ਬਣਨ ਵਾਸਤੇ ਉਥੇ ਦੀ ਪਾਪੂਲੇਸ਼ਨ ਅਤੇ ਉਥੋਂ ਦਾ ਏਰੀਆ, ਇਹ ਸਾਰਾ ਕੁਝ ਦੇਖ ਕੇ ਹੀ ਕਰਨਾ ਪਵੇਗਾ ਤਾਕਿ ਇਹ ਨਾ ਹੋਵੇ ਕਿ ਉਹ ਇਕ ਸੈਕਸ਼ਨ ਹੀ ਦੂਜੇ ਸ਼ੈਕਸ਼ਨ ਤੇ ਜਾ ਕੇ ਹਾਵੀ ਹੋ ਜਾਵੇ । ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਿਹੜੀ ਕਾਫੀ ਦੇਰ ਤੋਂ ਮੰਗ ਸੀ ਕਿ ਰੋਜ਼ ਰੋਜ਼ ਇਲੈਕਸ਼ਨ ਨਾ ਹੋਣ, ਭਾਵੇਂ ਕਿ ਇਲੈਕਸ਼ਨ ਪਿਛਲੇ ਕਈ ਸਾਲਾਂ ਤੋਂ ਨਹੀਂ ਹੋ ਸਕੇ ਇਹ ਵੱਖਰੀ ਗੱਲ ਹੈ ਕਿ ਇਲੈਕਸ਼ਨ ਨਹੀਂ ਹੋ ਸਕੇ । ਇਸ ਲਈ ਇਹ ਜਿਹੜਾ 3 ਸਾਲ ਤੋਂ ਪੰਜ ਸਾਲ ਦਾ ਅਰਸਾ ਕਰ ਦਿੱਤਾ ਹੈ ਇਹ ਬੜੀ ਕਾਬਲੇ ਤਾਰੀਫ ਗੱਲ ਹੈ । ਪਿਛੇ ਜਿਹੇ ਇਕ ਪੈਪਸੂ ਡਿਵੈਲਪਮੈਂਟ ਟਾਊਨਸ਼ਿਪ ਬੋਰਡ ਦਾ ਬਿਲ ਆਇਆ ਸੀ ਉਹ ਥੋੜ੍ਹਾ ਜਿਹਾ ਇਸ ਦੇ ਨਾਲ ਤੁਅੱਲਕ ਰੱਖਦਾ ਹੈ ਕਿਉਂਕਿ ਇਨ੍ਹਾਂ ਨੇ ਉਹ ਸਾਰਾ ਰੁਪਿਆ ਮਿਊਨਿਸੀਪਲ ਕਮੇਟੀਜ਼ ਨੂੰ ਟਰਾਂਸਫਰ ਕਰ ਦਿੱਤਾ ਹੈ । (ਵਿਘਨ) ਇਸੇ ਤਰ੍ਹਾਂ ਉਹ ਰਾਜਪੁਰਾ ਅਤੇ ਤ੍ਰਿਪੜੀ ਮਿਊਨਿਸਪੈਲਿਟੀ ਨੂੰ ਟਰਾਂਸਫਰ ਹੋ ਜਾਣਾ ਹੈ । ਡਿਪਟੀ ਸਪੀਕਰ ਸਾਹਿਬ, ਇਥੇ ਮੈਂ ਇਕ ਇਹ ਵੀ ਕਹਿਣਾ ਚਾਹੁੰਦਾ ਹਾਂ ਕਿਉਂਕਿ ਉਸ ਵੇਲੇ ਸਪੀਕਰ ਸਾਹਿਬ, ਮੇਰੀ ਆਈ ਕੈਚ ਨਹੀਂ ਕਰ ਸਕੇ ਉਹ ਮੈਂ ਹੁਣ ਕਹਿੰਦਾ ਹਾਂ ਕਿ ਉਥੇ ਜਿਹੜੇ ਨਾਨ-ਆਫੀਸ਼ੀਅਲ ਮੈਂਬਰ ਹਨ, ਜਿਹੜੇ ਵੀ ਇਨ੍ਹਾਂ ਨੇ ਨਾਮੀਨੇਟ ਕਰਨੇ ਹਨ ਉਹ ਡਿਸਪਲੇਸਡ ਪਰਸਨਜ਼ ਹੋਣੇ ਚਾਹੀਦੇ ਹਨ ਅਤੇ ਲੋਕਲ ਨਹੀਂ ਹੋਣੇ ਚਾਹੀਦੇ । ਦੈਟ ਬੋਰਡ ਐਂਡ ਮਨੀ ਵਰ ਮੈਂਟ ਫਾਰ ਡਿਸਪਲੇਸਡ ਪਰਸਨਜ਼ । ਪਰ ਮੈਨੂੰ ਨਹੀਂ ਪਤਾ ਕਿ ਇਸ ਵੇਲੇ ਬੋਰਡ ਦਾ ਕੀ ਹਾਲ ਹੈ । (ਵਿਘਨ) ਇਸ ਵੇਲੇ ਸ਼ਾਇਦ ਬੋਰਡ ਦੇ ਵਿਚ ਡਿਸਪਲੇਸਡ ਪਰਸਨਜ਼ ਨਹੀਂ ਹਨ । (ਵਿਘਨ)

**ਸ੍ਰੀ ਬ੍ਰਿਜ ਲਾਲ ਗੋਇਲ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਡਿਵੈਲਪਮੈਂਟ ਬੋਰਡ ਦੇ ਵਿਚ ਜਿੰਨੇ ਪਹਿਲਾਂ ਮੈਂਬਰ ਸੀ ਉਸ ਦੇ ਵਿਚ ਡਿਸਪਲੇਸਡ ਪਰਸਨਜ਼ ਜ਼ਿਆਦਾ ਸਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੀ ਤੁਸੀਂ ਮਨਿਸਟਰ ਦੇ ਬੀਹਾਫ ਤੇ ਰਿਪਲਾਈ ਦੇ ਰਹੇ ਹੋ ?
(Are you giving a reply on behalf of the Minister ?)

**ਸ੍ਰੀ ਬ੍ਰਿਜ ਲਾਲ ਗੋਇਲ** : ਨਹੀਂ ਜੀ, ਮੈਂ ਉਸ ਬੋਰਡ ਦਾ ਮੈਂਬਰ ਹਾਂ । (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕਿਉਂਕਿ ਇਸ ਦਾ ਕਨਸਰਨ ਡਿਸਪਲੇਸਡ ਪਰਸਨਜ਼ ਦੇ ਨਾਲ ਹੈ । ਜੇ ਉਹ ਜ਼ਿਆਦਾ ਹੋਣ ਜਾਂ ਹਨ ਤਾਂ ਅੱਛੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਦਾ ਹਾਂ । ਇਹ ਵੀ ਇਥੇ ਕਿਹਾ ਗਿਆ ਸੀ ਕਿ ਇਹ ਜੋ ਰੋਜ਼ ਅਖਬਾਰਾਂ ਵਿਚ ਆਉਂਦਾ ਹੈ ਕਿ ਫਲਾਣਾ ਪਰੈਜ਼ੀਡੈਂਟ ਮੀਟਿੰਗ ਨੂੰ ਪੋਸਟਪੋਨ ਕਰਕੇ ਦੌੜ ਗਿਆ ਜਾਂ ਚਲਾ ਗਿਆ । ਇਹ ਜਿਹੜਾ ਇਨ੍ਹਾਂ ਨੇ ਡੈਮੋਕਰੈਟਿਕ ਸਿਸਟਮ ਲਿਆਂਦਾ ਹੈ ਪਰੈਜ਼ੀਡੈਂਟ ਅਤੇ ਵਾਈਸ ਪਰੈਜ਼ੀਡੈਂਟ ਦੇ ਖਿਲਾਫ ਕਿ ਉਸ ਦੀ ਰਿਕੂਜ਼ੀਸ਼ਨ ਮੈਂਬਰ ਕਰਨ, ਇਹ ਬੜੀ ਸ਼ਲਾਘਾਯੋਗ ਗੱਲ ਹੈ । ਇਸੇ ਤਰ੍ਹਾਂ ਹੀ ਪਰੋਵਿੰਸ਼ਲਾਈਜ਼ੇਸ਼ਨ ਆਫ ਸਰਵਿਸਿਜ਼ ਦੀ ਜਿਹੜੀ ਵਿਚ ਕਲਾਜ਼ ਹੈ, ਇਹ ਕਲਾਜ਼ ਵੀ ਕਾਫੀ ਤਾਰੀਫ ਵਾਲੀ ਹੈ । ਇਹ ਤਜ਼ਰਬਾ ਚੰਗਾ ਹੈ ਅਤੇ ਇਸ ਦੇ ਵਿਚ ਇਨ੍ਹਾਂ ਨੂੰ ਟੇਲੈਂਟ ਮਿਲੇਗਾ । ਇਸ ਤਰੀਕੇ ਨਾਲ ਇਕ ਥਾਂ ਦਾ ਕੰਮ ਠੀਕ ਨਾ ਚਲੇ ਤਾਂ ਦੂਜੀ ਥਾਂ ਤੇ ਕਰਕੇ ਦੇਖਣ । (ਵਿਘਨ) ਬੱਸ ਜੀ ਮੈਂ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਸਰਕਾਰ ਨੂੰ, ਪਾਂਡੇ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਲੋਕਾਂ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਦੀ ਨਬਜ਼ ਪਛਾਣ ਲਈ ਹੈ ਅਤੇ ਜਿਸ ਦੀ ਬੜੀ ਦੇਰ ਤੋਂ ਮੰਗ ਕੀਤੀ ਜਾ ਰਹੀ ਸੀ ਉਸ ਨੂੰ ਪੂਰਾ ਕਰਨ ਵਾਸਤੇ ਇਹ ਬਿਲ ਲਿਆਂਦਾ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਿਉਨਿਸੀਪਲ ਅਮੈਂਡਿੰਗ ਬਿਲ ਲਿਆਂਦਾ ਗਿਆ ਹੈ, ਇਸ ਦੇ ਵਿਚ ਕਈ ਚੰਗੀਆਂ ਗੱਲਾਂ ਲਿਆਉਣ ਦੀ ਕੋਸ਼ਿਸ਼ ਕੀਤੀ ਗਈ ਹੈ । ਪਰ ਮੈਂ ਇਸ ਨੂੰ ਹਾਫ-ਹਰਟਡ ਮਯੀਅਰ ਕਹਿੰਦਾ ਹਾਂ । ਬੜੇ ਚਿਰ ਤੋਂ ਇਸ ਹਾਉਸ ਦੀ ਅਤੇ ਪੰਜਾਬ ਦੇ ਲੋਕਾਂ ਦੀ ਮੰਗ ਸੀ ਕਿ ਮਿਉਨਿਸੀਪਲ ਐਕਟ ਜਿਹੜਾ ਹੈ ਉਸ ਦੇ ਵਿਚ ਬੜੀ ਤਰਮੀਮ ਹੋਣੀ ਚਾਹੀਦੀ ਹੈ ਅਤੇ ਜਿਵੇਂ ਵਜ਼ੀਰ ਸਾਹਿਬ ਨੇ ਇਸ ਦੀ ਹਿਸਟਰੀ ਦੱਸੀ ਹੈ । (ਵਿਘਨ) ਸਰਕਾਰ ਨੇ ਇਕ ਬੜਾ ਲੰਬਾ ਚੌੜਾ ਬਿਲ ਬਣਾਇਆ ਅਤੇ 1963 ਦੇ ਵਿਚ ਇੰਟਰੋਡਿਊਸ ਕੀਤਾ । ਪਹਿਲਾਂ ਉਹ ਇਕ ਕਮੇਟੀ ਦੇ ਵਿਚ ਗਿਆ । ਉਸ ਕਮੇਟੀ ਦੀ ਰਿਪੋਟ ਆਈ । ਮੁੜਕੇ ਹੋਰ ਕਈ ਕਮੇਟੀਆਂ ਬਣੀਆਂ ਪਰ ਉਹ ਬਿਲ ਅੱਜ ਤੱਕ ਨਹੀਂ ਆਇਆ । ਇਨ੍ਹਾਂ ਨੇ ਪਿਛਲੇ ਸਾਲ ਵਾਅਦਾ ਕੀਤਾ ਸੀ ਕਿ ਬੜੀ ਜਲਦੀ ਮਿਉਨਿਸੀਪਲ ਐਕਟ ਵਿਚ ਤਰਮੀਮ ਕਰਾਂਗੇ ਅਤੇ ਇਸ ਹਾਉਸ ਵਿਚ ਪੇਸ਼ ਕਰਾਂਗੇ । ਪਿਛਲੇ ਸਾਲ ਜੋ ਤਰਮੀਮਾਂ ਪੇਸ਼ ਕੀਤੀਆਂ ਗਈਆ ਸਨ.... ਉਹ ਵੀ ਕੁਰਪੱਸ਼ਨ ਕਰਕੇ ਹੀ ਪਾਸ ਕੀਤੀਆਂ ਗਈਆਂ । ਮੈਨੂੰ ਇਹ ਲਗਦਾ ਹੈ ਕਿ ਇਨ੍ਹਾਂ ਤੇ ਵੀ ਹੁਣ ਪੂਰੀ ਤਰ੍ਹਾਂ ਸੋਚ ਵਿਚਾਰ ਨਹੀਂ ਕੀਤੀ ਅਤੇ ਬੜੀ ਜਲਦੀ ਨਾਲ ਹੀ ਇਥੇ ਪੇਸ਼ ਕਰ ਦਿਤੀਆਂ ਗਈਆਂ ਹਨ ।

ਡਿਪਟੀ ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਮਿਉਨਿਸੀਪਲ ਕਮੇਟੀ ਦੀ ਮਿਆਦ 5 ਸਾਲ ਦੀ ਕਰ ਦਿਤੀ ਹੈ ਇਸ ਦੇ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਅਤੇ ਜ਼ਰੂਰ ਮਿਉਨਿਸੀਪਲ ਕਮੇਟੀ ਦੇ ਚੁਣੇ ਹੋਏ ਮੈਂਬਰਾਂ ਦੀ ਮਿਆਦ 5 ਸਾਲ ਲਈ ਹੋਣੀ ਚਾਹੀਦੀ ਹੈ, ਪਰ ਜਿਸ ਤਰੀਕੇ ਨਾਲ ਪੰਜਾਬ ਵਿਚ ਮਿਉ-ਨਿਸਪਲ ਕਮੇਟੀਆਂ ਦੀ ਚੋਣ 15-15 ਸਾਲ ਨਹੀਂ ਹੁੰਦੀ ਉਸੇ ਤਰੀਕੇ ਨਾਲ ਹੁਣ ਵੀ ਇਨ੍ਹਾਂ ਨੇ ਇਹੀ ਕਰਨਾ ਹੈ ਅਤੇ ਸਰਕਾਰ ਨੇ ਜਾਣ ਬੁਝ ਕੇ ਕਈ ਥਾਂ ਤੇ ਇਹ ਚੋਣਾਂ ਨਹੀਂ ਕਰਵਾਣੀਆਂ । ਜਿਸ ਤਰ੍ਹਾਂ ਕਾਮਰੇਡ ਰਾਜ ਕੁਮਾਰ ਜੀ ਨੇ ਵੀ ਇਸ ਗਲ ਦਾ ਜ਼ਿਕਰ ਕੀਤਾ ਹੈ ਅਤੇ ਤੁਹਾਡੇ ਧਿਆਨ ਵਿਚ ਇਹ ਵਰਡਿੰਗ ਲਿਆਂਦੀ ਹੈ ਕਿ ਸਰਕਾਰ ਕੋਸ਼ਿਸ਼ ਕਰੇਗੀ ਕਿ ਚੋਣਾਂ ਕਰਵਾਈਆਂ ਜਾਣ ਜੇ ਨਾ ਕਰਵਾ ਸਕੀ ਤਾਂ ਗੌਰਮੈਂਟ ਨੋਟੀਫੀਕੇਸ਼ਨ ਕਰੇਗੀ ਅਤੇ ਜਿਸ ਦੇ ਵਿਚ ਚੋਣਾਂ ਨਾ ਕਰਾਉਣ ਦੇ ਰੀਜ਼ਨਜ਼ ਦੱਸੇਗੀ । ਸਰਕਾਰ ਤਾਂ ਫਿਰ ਹਰ ਵਾਰੀ ਜਦ ਉਹ ਚਾਹੇ ਇਸ ਤਰ੍ਹਾਂ ਕਰ ਸਕਦੀ ਹੈ । ਕਦੀ ਕਹਿ ਸਕਦੀ ਹੈ ਕਿ ਅਵਾਰਡ ਲਿਸਟਾਂ ਨਹੀਂ ਤਿਆਰ, ਕਦੇ ਕੀ ਕਹਿ ਦੇਵੇਗੀ ਅਤੇ ਕਦੀ ਕੀ ਕਹਿ ਦੇਵੇਗੀ । ਮੇਰੀ ਅਰਜ਼ ਹੈ ਕਿ ਸਰਕਾਰ ਨੂੰ 5 ਸਾਲ ਦੇ ਬਾਅਦ ਜ਼ਰੂਰ ਮਿਉਨਿਸੀਪਲ ਕਮੇਟੀਆਂ ਦੀਆਂ ਚੋਣਾਂ ਕਰਵਾਣੀਆਂ ਚਾਹੀਦੀਆਂ ਹਨ ਜੇ ਸਰਕਾਰ ਚੋਣਾਂ ਨਾ ਕਰਵਾ ਸਕੇ ਤਾਂ 5 ਸਾਲ ਦੀ ਮਿਆਦ ਖਤਮ ਹੋਣ ਦੇ ਬਾਅਦ ਮਿਉਨਿਸੀਪਲ ਕਮੇਟੀ ਦੇ ਮੈਂਬਰਾਂ ਦੀ ਮਿਆਦ, ਟਰਮ ਪੂਰੀ ਹੋ ਜਾਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਾਰਕਿਟ ਕਮੇਟੀਆਂ ਦੀ ਮਿਆਦ 3 ਸਾਲ ਦੀ ਹੈ ਅਤੇ ਉਸ ਦੀਆਂ ਚੋਣਾਂ 3 ਸਾਲ ਦੇ ਬਾਅਦ ਹੁੰਦੀਆਂ ਹਨ । ਜੇ 3 ਸਾਲ ਦੇ ਬਾਅਦ ਚੋਣਾਂ ਉਥੇ ਸਰਕਾਰ ਨਾ ਕਰਵਾਏ ਤਾਂ ਉਸ ਦੇ ਨਾਲ ਇਹ ਵੀ ਲਿਖਿਆ ਹੋਇਆ ਹੈ ਕਿ 3 ਸਾਲ ਦੇ ਬਾਅਦ ਉਹ ਮੈਂਬਰ ਮਾਰਕਿਟ ਕਮੇਟੀ ਦੇ ਨਹੀਂ ਰਹਿਣਗੇ ਅਤੇ

ਉਨ੍ਹਾਂ ਦੀ ਟਰਮ ਪੂਰੀ ਹੋ ਜਾਵੇਗੀ ਅਤੇ ਸਰਕਾਰ ਦੇ ਐਡਮਿਨਿਸਟਰੇਟਿਰਜ਼ ਕੰਮ ਕਰਨਗੇ । ਇਸ ਤਰ੍ਹਾਂ ਮੇਰੀ ਅਰਜ਼ ਹੈ ਕਿ ਮਿਊਨਿਸੀਪਲ ਕਮੇਟੀਆਂ ਵਾਸਤੇ ਵੀ ਕਰ ਦੇਣਾ ਚਾਹੀਦਾ ਹੈ ਕਿ ਜੇ ਸਰਕਾਰ ਮਿਊਨਿਸਪਲ ਕਮੇਟੀਆਂ ਦੀਆਂ ਚੋਣਾਂ 5 ਸਾਲ ਬਾਅਦ ਨਾ ਕਰਵਾ ਸਕੇ ਤਾਂ ਕਮੇਟੀਂ ਤੇ ਮੈਂਬਰਾਂ ਦੀ ਟਰਮ ਖਤਮ ਕਰ ਦੇਵੇ ਅਤੇ ਸਰਕਾਰ ਦੇ ਐਡਮਿਨਿਸਟਰੇਟਿਰਜ਼ ਕੰਮ ਕਰਨ । ਜੇ ਇਸ ਤਰ੍ਹਾਂ ਹੀ ਰਹਿਣ ਦਿਤਾ ਗਿਆ ਜਿਸ ਤਰ੍ਹਾਂ ਕਿ ਸਰਕਾਰ ਨੇ ਹੁਣ ਦਸਿਆ ਹੈ ਤਾਂ ਇਸ ਦਾ ਨਤੀਜਾ ਇਹ ਹੋਵੇਗਾ ਕਿ ਜਿਹੜੀਆਂ ਮਿਊਨਿਸੀਪਲ ਕਮੇਟੀਆਂ ਇਨ੍ਹਾਂ ਦੀ ਪਾਰਟੀ ਦੇ ਕਬਜ਼ੇ ਵਿਚ ਹਨ ਉਨ੍ਹਾਂ ਵਿਚ ਤਾਂ 10-10, 15-15 ਸਾਲ ਚੋਣਾਂ ਨਹੀਂ ਕਰਵਾਉਣਗੇ ਅਤੇ ਜਿਹੜੀਆਂ ਆਪੋਜ਼ੀਸ਼ਨ ਦੇ ਕਬਜ਼ੇ ਵਿਚ ਹੋਣਗੀਆਂ ਉਥੇ ਇਹ ਚੋਣਾਂ ਜ਼ਰੂਰ ਕਰਵਾ ਦੇਣਗੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਚੋਣਾਂ ਨਹੀਂ ਕਰਵਾਣਾ ਚਾਹੁੰਦੇ । ਬਰਨਾਲਾ ਮਿਊਨਿਸੀਪਲ ਕਮੇਟੀ ਹੈ, ਉਸ ਦੀ ਚੋਣ ਵਾਸਤੇ ਐਲਾਨ ਕੀਤਾ ਗਿਆ ਪਰ ਜਿਸ ਦਿਨ ਨੋਮੀਨੇਸ਼ਨ ਫਾਰਮ ਦੀ ਡੇਟ ਆਈ ਤਾਂ ਉਨ੍ਹਾਂ ਚੋਣਾਂ ਨੂੰ ਮੁਲਤਵੀ ਕਰ ਦਿਤਾ ਗਿਆ ਕਿਉਂਕਿ ਕਾਂਗਰਸ ਦੇ ਜਨਰਲ ਸੈਕਟਰੀ ਨੇ ਕਹਿ ਦਿਤਾ ਕਿ ਇਹ ਚੋਣਾਂ ਨਾ ਕਰਵਾਉ ਨਹੀਂ ਤਾਂ ਕਾਂਗਰਸ ਨੂੰ ਬੜਾ ਭਾਰੀ ਧੱਕਾ ਪਹੁੰਚੇਗਾ । ਇਸ ਕਰਕੇ ਉਥੇ ਚੋਣ ਨਹੀਂ ਕਰਵਾਈ ਗਈ । ਇਸ ਤਰ੍ਹਾਂ ਪਟਿਆਲੇ ਦੀ ਮਿਊਨਿਸੀਪਲ ਕਮੇਟੀ ਹੈ ਉਥੇ 12 ਸਾਲ ਹੋ ਗਏ ਹਨ ਉਸ ਦੀ ਚੋਣ ਕਰਵਾਏ ਨੂੰ, ਹੁਣ ਤਕ ਸਾਰੇ ਸ਼ਹਿਰ ਵਾਲੇ ਮੰਗ ਕਰਦੇ ਹਨ ਕਿ ਚੋਣਾਂ ਜਲਦੀ ਕਰਵਾਈਆਂ ਜਾਣ ਪਰ ਉਥੇ ਚੋਣਾਂ ਨਹੀਂ ਕਰਵਾਈਆਂ ਗਈਆਂ । ਸਾਨੂੰ ਇਹ ਵੀ ਪਤਾ ਨਹੀਂ ਕਿ ਚੋਣਾਂ ਕਰਾਉਣ ਦਾ ਇਨ੍ਹਾਂ ਨੇ ਕੋਈ ਫੈਸਲਾ ਕੀਤਾ ਵੀ ਹੈ ਜਾਂ ਨਹੀਂ ? (ਵਿਘਨ)

ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਐਮਰਜੈਂਸੀ ਦਾ ਬਹਾਨਾ ਬਣਾ ਲਿਆ ਹੈ ਚੋਣਾਂ ਨੂੰ ਅਗੇ ਪਾਉਣ ਲਈ ਇਹ ਗੱਲ ਵੀ ਗਲਤ ਕੀਤੀ ਹੈ । ਐਮਰਜੈਂਸੀ ਜਦੋਂ ਲਾਗੂ ਹੁੰਦੀ ਹੈ ਤਾਂ ਵਿਧਾਨ ਸਭਾ ਦੀਆਂ ਜਦੋਂ ਚੋਣਾਂ ਕਰਵਾਈਆਂ ਜਾ ਸਕਦੀਆਂ ਹਨ ਤਾਂ ਕੀ ਵਜ੍ਹਾ ਹੈ ਕਿ ਐਮਰਜੈਂਸੀ ਲਾਗੂ ਹੁੰਦੇ ਹੋਏ ਮਿਊਨਿਸਪਲ ਕਮੇਟੀ ਦੀਆਂ ਚੋਣਾਂ ਕਿਉਂ ਨਾ ਹੋਣ । 1962 ਵਿਚ ਜਦੋਂ ਐਮਰਜੈਂਸੀ ਲਗੀ ਸੀ ਤਾਂ ਉਹ 4 ਸਾਲ ਬਾਅਦ ਲਿਫਟ ਕੀਤੀ ਗਈ ਸੀ । 1971 ਵਿਚ ਜਿਹੜੀ ਐਮਰਜੈਂਸੀ ਲਗਾਈ ਹੈ ਉਹ ਹਾਲੀ ਤਕ ਨਹੀਂ ਖਤਮ ਕੀਤੀ ਗਈ ਪਰ ਵਿਧਾਨ ਸਭਾ ਦੀਆਂ ਚੋਣਾਂ ਇਸ ਦੌਰਾਨ ਕਰਵਾਈਆਂ ਗਈਆਂ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਚੰਗੀ ਗੱਲ ਲਿਆ ਰਹੇ ਹਨ ਕਿ ਮਿਊਨਿਸੀਪਲ ਕਮੇਟੀਆਂ ਚੋਣਾਂ 5 ਸਾਲ ਬਾਅਦ ਕਰਵਾਈਆਂ ਜਾਣਗੀਆਂ ਉਸ ਦੇ ਨਾਲ ਪਰੋਵਾਈਜ਼ੋ ਲਗਾ ਕੇ ਉਸ ਦਾ ਸਾਰਾ ਮੁੱਦਾ ਖਤਮ ਕਰ ਰਹੇ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਇਹ ਪ੍ਰੋਵਾਈਜ਼ੋ ਨਹੀਂ ਹੋਣੀ ਚਾਹੀਦੀ ।

ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਕੀਤਾ ਹੈ ਕਿ ਦੋ ਮਿਊਨਿਸਪਲ ਕਮੇਟੀਆਂ ਨੂੰ, ਨੋਟੀਫਾਈਡ ਕਮੇਟੀ ਨੂੰ ਇਕੱਠਾ ਕੀਤਾ ਜਾਵੇ ਇਹ ਇਕ ਬੜੀ ਚੰਗੀ ਗੱਲ ਹੈ ਪਰ ਇਸ ਗੱਲ ਦਾ ਭਰੋਸਾ ਇਹ ਜ਼ਰੂਰ ਦੇਣ ਕਿ ਦੋ ਕਮੇਟੀਆਂ ਇਕ ਕਮੇਟੀ ਅਤੇ ਇਕ ਨੋਟੀਫਾਈਡ ਨੂੰ ਫੌਰਨ ਇਕੱਠਾ ਕਰਨਗੇ । ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਅਤੇ ਸ਼ੁਕਰ ਹੈ ਕਿ ਇਨ੍ਹਾਂ ਨੇ ਅੱਜ ਇਨ੍ਹਾਂ ਕਮੇਟੀਆਂ ਨੂੰ ਇਕੱਠਾ ਕਰਨ ਦੀ ਗੱਲ ਕੀਤੀ ਹੈ । 1952 ਤੋਂ ਲੈਕੇ 1967 ਤਕ ਇਹ ਰਾਜਪੁਰੇ ਹਲਕੇ ਨੂੰ ਰਿਪ੍ਰੇਜ਼ੈਂਟ ਕਰਦੇ ਆ ਰਹੇ ਹਨ । 1963 ਵਿਚ ਉਸ ਜ਼ਿਲੇ ਦੇ ਸਾਰੇ ਐਮ. ਐਲ. ਏਜ਼. ਨੇ ਸਰਕਾਰ

[ਸਰਦਾਰ ਜਸਦੇਵ ਸਿੰਘ ਸੰਧੂ]

ਨੂੰ ਲਿਖਿਆ ਕਿ ਦੋ ਕਮੇਟੀਆਂ ਨੂੰ ਇਕੱਠਾ ਕੀਤਾ ਜਾਵੇ । ਸਾਰੀਆਂ ਪੰਚਾਇਤ ਸੰਮਤੀਆਂ ਨੇ ਅਤੇ ਜ਼ਿਲ੍ਹਾ ਪ੍ਰੀਸ਼ਦ ਨੇ ਵੀ ਮਤਾ ਪਾਸ ਕੀਤਾ ਪਰ ਇਕੱਲੇ ਸਰਦਾਰ ਪ੍ਰੇਮ ਸਿੰਘ ਜੀ ਪ੍ਰੇਮ ਸਨ ਜਿਨ੍ਹਾਂ ਨੇ ਇਸ ਦੀ ਮੁਖਾਲਫ਼ਤ ਕੀਤੀ । ਅੱਜ ਸ਼ੁਕਰ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਹ ਇਕੱਠੀਆਂ ਕੀਤੀਆਂ ਜਾਣ । ਡਿਪਟੀ ਸਪੀਕਰ ਸਾਹਿਬ, ਨੋਟੀਫਾਈਡ ਕਮੇਟੀ ਦੇ ਮੈਂਬਰ ਸਰਕਾਰ ਦੇ ਨਾਮਜ਼ਦ ਹੁੰਦੇ ਹਨ । ਕਾਮਰੇਡ ਰਾਜ ਕੁਮਾਰ ਜੀ ਨੂੰ ਸ਼ਾਇਦ ਗਲਤ ਫਹਿਮੀ ਹੋਈ ਹੈ, ਉਨ੍ਹਾਂ ਨੇ ਕਿਹਾ ਹੈ ਕਿ ਸਾਰਿਆਂ ਨੂੰ ਮਿਉਨਿਸੀਪਲ ਕਮੇਟੀ ਦਾ ਮੈਂਬਰ ਬਣਾਇਆ ਜਾਵੇ । ਮੇਰੀ ਅਰਜ਼ ਹੈ ਕਿ ਕਿਸੀ ਨਾਮਜ਼ਦ ਮੈਂਬਰ ਨੂੰ ਮਿਉਂਨਸੀਪਲ ਕਮੇਟੀ ਦਾ ਮੈਂਬਰ ਨਹੀਂ ਬਣਾਉਣਾ ਚਾਹੀਦਾ । ਕਮੇਟੀ ਦਾ ਏਰੀਆ ਮੁਕੱਰਰ ਕਰੋ, ਸਾਈਟ ਮੁਕੱਰਰ ਕਰ ਦਿਉ ਅਤੇ ਉਸ ਦੀਆਂ ਚੋਣਾਂ ਕਰਵਾਉ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਨਾਮਜ਼ਦ ਮੈਂਬਰ ਇਕ ਇਨਡਾਇਰੈਕਟ ਇਲੈਕਸ਼ਨ ਨਾਲ ਮਿਉਨਿਸਪਲ ਕਮੇਟੀ ਦਾ ਮੈਂਬਰ ਬਣ ਜਾਵੇ ਤਾਂ ਇਸ ਗੱਲ ਦੀ ਮੈਂ ਵਿਰੋਧਤਾ ਕਰਦਾ ਹਾਂ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ।

ਇਕ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸੈਕਸ਼ਨ 8 ਅਤੇ ਸੈਕਸ਼ਨ 11 ਲਾਗੂ ਕਰਨ ਲਈ ਸਰਕਾਰ ਜਦੋਂ ਮਰਜ਼ੀ ਨੋਟੀਫਾਈਡ ਕਰੇਗੀ । ਇਸ ਗੱਲ ਦਾ ਪਤਾ ਨਹੀਂ ਕਿ ਸਰਕਾਰ ਨੇ ਇਹ ਕਦੋਂ ਕਰਨਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਵਿਸਿਜ਼ ਪ੍ਰੋਵਿੰਸ਼ਲਾਈਜ਼ਡ ਕੀਤੀਆਂ ਹਨ ਔਰ ਸਰਕਾਰ ਦਾ ਇਹ ਜਿਹੜਾ ਸੈਕਸ਼ਨ ਹੈ, ਲੋਕਲ ਸੈਲਫ ਗੌਰਮਿੰਟ ਦਾ ਜੋ ਅਸੂਲ ਹੈ ਜਿਸ ਦੇ ਨਾਲ ਅਸੀਂ ਡੀਸੈਂਟ ਲੈਜਿਸਲੇਸ਼ਨ ਕਰਦੇ ਹਾਂ ਅਤੇ ਸਰਕਾਰ ਦੀਆਂ ਪਾਵਰਾਂ ਲੋਕਲ ਲੈਵਲ ਤੇ ਡੈਲੀਗੇਟ ਕਰਦੀਆਂ ਹਨ, ਉਹ ਇਸ ਦੇ ਵਿਰੁਧ ਹੈ । (ਵਿਘਨ) ਸਰਕਾਰ ਨੇ ਮੁਲਾਜ਼ਮਾਂ ਨੂੰ ਤਬਦੀਲ ਕਰਨ ਦਾ, ਐਪੁਆਇੰਟ ਕਰਨ ਦਾ ਜਾਂ ਹੋਰ ਕਈ ਆਰਬਿਟਰੇਰੀ ਅਖਤਿਆਰ ਆਪਣੇ ਕੋਲ ਰਖ ਲਿਆ ਹੈ । ਤਨਖਾਹ ਤਾਂ ਮਿਉਂਨਿਸਪਲ ਕਮੇਟੀ ਆਪਣੇ ਮੁਲਾਜ਼ਮਾਂ ਨੂੰ ਦੇਵੇਗੀ ਪਰ ਆਰਬਿਟਰੇਰੀ ਅਖਤਿਆਰ ਇਨ੍ਹਾਂ ਨੇ ਆਪਣੇ ਕੋਲ ਰਖ ਲਏ ਹਨ, ਇਹ ਠੀਕ ਨਹੀਂ ਹੈ । ਜੋ ਰੂਲ ਬਣੇ ਹਨ ਅਤੇ ਜੋ ਮੁਲਾਜ਼ਮ ਮਿਉਨਿਸੀਪਲ ਕਮੇਟੀ ਦੇ ਹਨ ਉਨ੍ਹਾਂ ਦੀ ਐਪੁਆਇੰਟਮੇਂਟ ਅਤੇ ਟਰਾਂਸਫਰਜ਼ ਅਤੇ ਹੋਰ ਕੇਸਾਂ ਵਿਚ ਆਥਾਰਟੀ ਹੈ ਉਹ ਮਿਉਨਿਸੀਪਲ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਹੋਣੀ ਚਾਹੀਦੀ ਹੈ ਨਹੀਂ ਤਾਂ ਸਰਕਾਰ ਦੇ ਜਿਹੜੇ ਲਾਏ ਹੋਏ ਈ. ਓਜ਼. ਜਾਂ ਸੈਕਟਰੀ ਜਾਣਗੇ ਉਹ ਆਪਣੇ ਆਪ ਨੂੰ ਮਿਉਨਿਸੀਪਲ ਕਮੇਟੀ ਤੋਂ ਉਚਾ ਸਮਝਣਗੇ ਅਤੇ ਮਿਉਂਨਿਸੀਪਲ ਕਮੇਟੀਆ ਨੂੰ ਕੋਆਪਰੇਟ ਨਹੀਂ ਕਰਨਗੇ ਜਿਸ ਦੇ ਨਾਲ ਕੰਮ ਦੇ ਵਿਚ ਬੜੀ ਭਾਰੀ ਰੁਕਾਵਟ ਆਵੇਗੀ । ਜਿਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਪੰਚਾਇਤ ਸੰਮਤੀਆਂ ਵਿਚ ਬੀ. ਡੀ. ਪੀ. ਓ. ਇਨ੍ਹਾਂ ਦਾ ਐਗਜ਼ੈਕਟਿਵ ਅਫਸਰ ਹੁੰਦਾ ਹੈ, ਉਹ ਸਰਕਾਰ ਦਾ ਹੀ ਬੰਦਾ ਹੁੰਦਾ ਹੈ ਅਤੇ ਉਹ ਪੰਚਾ-ਇਤ ਸੰਮਤੀਆਂ ਦੇ ਵਿਰੁਧ ਆਪਣਾ ਹੁਕਮ ਹੀ ਚਲਾਈ ਜਾਂਦਾ ਹੈ । ਇਹੀ ਹਾਲ ਇਨ੍ਹਾਂ ਮਿਉਨਿਸੀਪਲ ਕਮੇਟੀਆਂ ਦਾ ਹੋਵੇਗਾ ਅਤੇ ਮੇਰਾ ਖਿਆਲ ਹੈ ਕਿ ਇਸੇ ਕਰਕੇ ਹੀ ਇਹ ਸੈਕਸ਼ਨ ਰਖੀ ਗਈ ਹੈ ਤਾ ਕਿ ਜੋ ਮਿਉਂਨਿਸੀਪਲ ਕਮੇਟੀ ਨੂੰ ਐਪੁਆਂਇਟ ਕਰਨ ਦੀਆਂ ਜਾਂ ਟਰਾਂਸਫਰ ਮੁਲਾਜ਼ਮਾਂ ਦੀ ਕਰਨ ਦੀਆਂ ਜਾਂ ਹੋਰ ਗੱਲਾਂ ਹਨ ਉਨ੍ਹਾਂ ਵਿਚ ਪਾਵਰ ਦੀ ਵਰਤੋਂ ਆਪਣੀ ਕੀਤੀ ਜਾਵੇ । (ਵਿਘਨ) (ਘੰਟੀ)

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਮਿਉਂਨਿਸੀਪਲ ਕਮੇਟੀ ਦਾ ਪ੍ਰਧਾਨ ਜਦੋਂ ਚੁਣਿਆ ਜਾਂਦਾ ਹੈ ਤਾਂ ਉਸ ਦਾ ਨਾਮ ਕਾਫੀ ਦੇਰ ਤਕ ਗਜ਼ਟ

ਨਹੀਂ ਕੀਤਾ ਜਾਂਦਾ । ਪਟਿਆਲੇ ਦੀ ਹੀ ਤੁਸੀਂ ਮਿਸਾਲ ਲੈ ਲਉ । ਉਥੋਂ ਦੀ ਮਿਉਨਿਸੀਪਲ ਕਮੇਟੀ ਦੇ ਪ੍ਰਧਾਨ ਨੂੰ ਚੁਣੇ ਨੂੰ 4 ਸਾਲ ਹੋ ਗਏ ਹਨ ਪਰ ਉਸ ਦਾ ਨਾਮ ਗਜ਼ਟ ਨਹੀਂ ਹੋਇਆ । ਮੇਰੀ ਅਰਜ਼ ਹੈ ਕਿ ਜਦੋਂ ਕੋਈ ਪ੍ਰਧਾਨ ਮਿਊਨਿਸੀਪਲ ਕਮੇਟੀ ਦਾ ਬਣ ਜਾਵੇ ਉਸ ਦਾ ਨਾਮ ਫੌਰਨ ਗਜ਼ਟ ਹੋਣਾ ਚਾਹੀਦਾ ਹੈ । (ਘੰਟੀ)

ਆਖਿਰ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਜਿਹੜੀ ਸੈਕਸ਼ਨ 41 ਜਾਂ 42 ਵਿਚ ਤਰਮੀਮ ਕੀਤੀ ਗਈ ਹੈ, ਇਹ ਬਹੁਤ ਚੰਗੀ ਗੱਲ ਹੈ । ਮੈਂ ਇਸ ਦੀ ਪ੍ਰਸ਼ੰਸਾ ਕਰਦਾ ਹਾਂ ਪਰ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਆਪਣੇ ਹੱਥ ਵਿਚ ਜੋ ਅਖਤਿਆਰ ਰਖ ਲਿਆ ਹੈ ਇਕ ਤਾਂ ਉਸ ਦੇ ਨਾਲ ਸਰਕਾਰ ਦਾ ਹੱਕ ਵੱਧ ਜਾਵੇਗਾ ਅਤੇ ਦੂਸਰਾ ਇਹ ਹੋਵੇਗਾ ਇਸ ਦੇ ਵਿਚ ਬੜੀ ਡਿਲੇ ਹੋ ਜਾਵੇਗੀ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਪਟਿਆਲੇ ਮਿਉਨਿਸੀਪਲ ਕਮੇਟੀ ਦੇ ਸੈਨੇਟਰੀ ਇੰਨਸਪੈਕਟਰ ਸੀ ਉਸ ਨੂੰ ਹਟਾ ਦਿਤਾ ਪਰ ਡੀ. ਸੀ. ਨੇ ਉਹ ਮਤਾ ਰੱਦ ਕਰ ਦਿਤਾ ਅਤੇ 4 ਮਹੀਨੇ ਹੋ ਗਏ ਹਨ ਉਹ ਮਤਾ ਸਰਕਾਰ ਪਾਸ ਪਿਆ ਹੈ ਅਤੇ ਇਸ ਦਾ ਕੋਈ ਫੈਸਲਾ ਨਹੀਂ ਕੀਤਾ ਕਿ ਆਇਆ ਸਰਕਾਰ ਡਿਪਟੀ ਕਮਿਸ਼ਨਰ ਨਾਲ ਸਹਿਮਤ ਹੈ ਜਾਂ ਨਹੀਂ । ਇਸ ਤਰ੍ਹਾਂ ਮੇਰੀ ਅਰਜ਼ ਹੈ ਕਿ ਸਰਕਾਰ ਕੋਲ ਤਾਂ ਬੜੀ ਭਾਰੀ ਡਿਲੇ ਹੋਵੇਗੀ । (ਘੰਟੀ) ਇਸ ਗੱਲ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਕ ਗਲ, ਡਿਪਟੀ ਸਪੀਕਰ ਸਾਹਿਬ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਨੋਟੀਫਾਈ ਏਰੀਆ ਨੂੰ ਜਾਂ ਹੋਰ ਕਿਸੀ ਏਰੀਆ ਨੂੰ ਮਿਊਨਿਸੀਪਲ ਕਮੇਟੀ ਵਿਚ ਸ਼ਾਮਲ ਕਰਨਾ ਹੈ ਤਾਂ ਇਸ ਗੱਲ ਦਾ ਵੀ ਧਿਆਨ ਰਖਣਾ ਚਾਹੀਦਾ ਹੈ ਕਿ ਕੋਈ ਪਾਕਟ ਗਰਾਮ ਸਭਾ ਜਾਂ ਕੋਈ ਹੋਰ ਨਾ ਰਹਿ ਜਾਵੇ । ਮੇਰੀ ਅਰਜ਼ ਹੈ ਤ੍ਰਿਪੜੀ ਟਾਊਨਸ਼ਿਪ ਨੂੰ ਮਿਊਨਸਿਪਲ ਕਮੇਟੀ ਵਿਚ ਸ਼ਾਮਲ ਕਰ ਲਿਆ ਹੈ ਪਰ ਤ੍ਰਿਪੜੀ ਪਿੰਡ ਹੈ ਜਿਸ ਦੇ ਕਰੀਬਨ 40 ਘਰ ਹਨ ਉਹ ਮਿਊਨਸਿਪਲ ਕਮੇਟੀ ਤੋਂ ਬਾਹਰ ਹਨ । ਮੇਰੀ ਬੇਨਤੀ ਹੈ ਕਿ ਕਿਧਰੇ ਐਸਾ ਨਾ ਹੋਵੇ ਕਿ ਕੋਈ ਏਰੀਆ ਮਿਊਨਿਸਪਲ ਕਮੇਟੀ ਤੋਂ ਬਾਹਰ ਰਹਿ ਜਾਵੇ ਅਤੇ ਕਿਸੇ ਨੂੰ ਵਿਚ ਸ਼ਾਮਲ ਕਰ ਲਿਆ ਜਾਵੇ ਅਤੇ ਕਿਸੇ ਨੂੰ ਨਾ ਸ਼ਾਮਲ ਕੀਤਾ ਜਾਵੇ । ਇਸ ਗੱਲ ਵਲ ਵੀ ਸਰਕਾਰ ਨੂੰ ਧਿਆਨ ਰਖਣਾ ਚਾਹੀਦਾ ਹੈ ਕਿ ਸਾਰਾ ਏਰੀਆ ਮਿਉਨਿਸੀਪਲ ਕਮੇਟੀ ਵਿਚ ਆਉਣਾ ਚਾਹੀਦਾ ਹੈ । ਇਤਨਾ ਕਹਿ ਕੇ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

---

## PERSONAL EXPLANATION BY SARDAR PREM SINGH PREM

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ । ਡਿਪਟੀ ਸਪੀਕਰ ਸਾਹਿਬ, ਮੇਰੇ ਆਨਰੇਬਲ ਦੋਸਤ ਸੰਧੂ ਸਾਹਿਬ ਨੇ ਫਰਮਾਇਆ ਸੀ ਕਿ ਮੈਂ 1957 ਤੋਂ 1967 ਤਕ ਮੈਂਬਰ ਰਿਹਾ (ਵਿਘਨ) ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ 1951 ਤੋਂ ਲੈ ਕੇ 1967 ਤਕ ਮੈਂਬਰ ਰਿਹਾ । ਜਿਥੋਂ ਤਕ ਮਰਜਰ ਦਾ ਤੁਅੱਲਕ ਹੈ ਇਹ ਬਿਲਕੁਲ ਬੇਬੁਨਿਆਦ, ਬੇਸਲੈਸ ਗੱਲ ਹੈ ਕਿ ਮੈਂ 1962 ਤੋਂ ਬਾਅਦ ਮਰਜਰ ਦੀ ਮੁਖਾਲਫਤ ਕੀਤੀ ਮੈਂ ਦਸਣਾ ਚਾਹੁੰਦਾ ਹਾਂ ਕਿ 1962 ਤੋਂ ਪਹਿਲਾਂ ਰਾਜਪੁਰਾ ਟਾਊਨਸ਼ਿਪ ਦੀ ਸਾਰੀ ਐਡਮਨਿਸਟਰੇਸ਼ਨ ਸੈਂਟਰਲ ਗੌਰਮਿੰਟ ਕੋਲ ਸੀ । ਉਥੇ ਦਾ ਜਿਹੜਾ ਰਿਹੈਬਿਲੀਟੇਸ਼ਨ ਮਨਿਸਟਰ ਸੀ ਉਹ ਡਿਵੈਲਪਮੈਂਟ ਬੋਰਡ ਦਾ ਮੈਂਬਰ ਹੋਇਆ ਕਰਦਾ ਸੀ ਅਤੇ ਚੀਫ਼ ਮਨਿਸਟਰ ਚੇਅਰਮੈਨ (ਵਿਘਨ) ਗੌਰਮਿੰਟ ਆਫ ਇੰਡੀਆ ਨੇ

[ਸਰਦਾਰ ਪ੍ਰੇਮ ਸਿੰਘ ਪ੍ਰੇਮ]
ਡਿਸਪਲੇਸਡ ਪਰਸਨਜ਼ ਨੂੰ ਉਥੇ ਵਸਾਉਣ ਵਾਸਤੇ ਸਾਰਾ ਰੁਪਿਆ ਦਿਤਾ ਸੀ ਜਿਸ ਨਾਲ ਉਥੇ ਸੜਕਾਂ ਬਣੀਆਂ ਅਤੇ ਹੋਰ ਚੀਜ਼ਾਂ ਹੋਈਆਂ । ਉਸ ਵੇਲੇ ਮਰਜਰ ਦਾ ਕੋਈ ਸੁਆਲ ਨਹੀਂ ਸੀ। ਮਰਜਰ ਦਾ ਸੁਆਲ ਤਾਂ ਪੈਦਾ ਹੋਇਆ ਜਦੋਂ ਸੈਂਟਰਲ ਗੌਰਮਿੰਟ ਨੇ ਆਪਣਾ ਕੰਟਰੋਲ ਢਿਲਾ ਕੀਤਾ । ਮੈਂ ਜੋ ਕੁਝ ਕਿਹਾ ਹੈ ਇਸ ਦੀਆਂ ਫਾਇਲਾਂ ਗਵਾਹ ਹਨ ਕਿ ਮੈਂ ਪਹਿਲਾ ਆਦਮੀਂ ਸੀ ਜਿਸ ਨੇ ਮਰਜਰ ਲਈ ਕਿਹਾ ਸੀ। 1963 ਵਿਚ ਇਕ ਕਮੇਟੀ ਬਣੀ ਸੀ ਅਤੇ ਬਿਲ ਵੀ ਆਇਆ 1962 ਵਿਚ ਉਦੋਂ ਮੈਂ ਕੌਂਸਲ ਦਾ ਮੈਂਬਰ ਸੀਂ । ਇਨ੍ਹਾਂ ਦੀ ਗੱਲ ਬਿਲਕੁਲ ਗਲਤ ਹੈ ਕਿ ਮੈਂ ਕੋਈ ਮੁਖਾਲਫਤ ਕੀਤੀ ।

---

## THE PUNJAB MUNICIPAL (AMENDMENT) BILL, 1973
(*Resumption of Consideration*)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਤਾਂ ਰਿਕਾਰਡ ਦੀ ਗੱਲ ਹੈ (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਜਿਹੜੇ ਅਖੀਰਲੇ ਮੈਂਬਰਜ਼ ਰਹਿ ਜਾਂਦੇ ਹਨ ਉਨ੍ਹਾਂ ਨੂੰ ਟਾਈਮ ਘੱਟ ਦਿਤਾ ਜਾਂਦਾ ਹੈ, ਇਸ ਲਈ ਹਾਊਸ ਦਾ ਟਾਈਮ ਐਕਸਟੈਂਡ ਕਰ ਦਿਉ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ) : **ਡਿਪਟੀ** ਸਪੀਕਰ ਸਾਹਿਬ, ਜਿਹੜਾ ਬਿਲ ਪੇਸ਼ ਕੀਤਾ ਹੈ ਸਾਡੇ ਮਨਿਸਟਰ ਸਾਹਿਬ ਨੇ ਮੈਂ ਉਸ ਦੇ ਲਈ ਆਪਣੇ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ । ਸਭ ਨਾਲੋਂ ਪਹਿਲਾਂ ਜਿਸ ਵੇਲੇ ਗੌਰਮਿੰਟ ਨੇ ਚਾਰਜ ਲਿਆ, ਸਾਲਾਂ ਤੋਂ ਜਿਹੜੀਆਂ ਮਿਉਨਿਸੀਪੈਲਟੀਆਂ ਦੀਆਂ ਇਲੈਕਸ਼ਨਾਂ ਨਹੀਂ ਹੋਈਆਂ ਸਨ ਉਹ ਇਲੈਕਸ਼ਨਾਂ ਕਰਾਈਆਂ । ਇਲੈਕਸ਼ਨਜ਼ ਕਰਾਉਣ ਤੋਂ ਬਾਅਦ ਉਹ ਵਰਗ ਜਿਹੜਾ ਕਿ ਇਲੈਕਸ਼ਨ ਵਿਚ ਕਾਮਯਾਬ ਨਹੀਂ ਹੋ ਸਕਦਾ ਸੀ ਉਨ੍ਹਾਂ ਨੂੰ ਮਿਉਨਿਸਪੈਲਟੀ ਵਿਚ ਦਾਖਲ ਕਰਕੇ ਹੱਕ ਦਿਤਾ। ਇਹ ਇੱਕ ਬੜੀ ਵੱਡੀ ਗੱਲ ਹੈ । ਦੂਸਰਾ ਮੈਂ ਇਹ ਸਮਝਦਾ ਹਾਂ ਕਿ ਜਿਹੜਾ ਬਿਲ ਪੇਸ਼ ਕੀਤਾ ਹੈ ਅਤੇ ਇਹ ਜੋ ਸਰਵਿਸਿਜ਼ ਪ੍ਰੋਵਿੰਸ਼ਾਲਾਈਜ਼ ਕੀਤੀਆਂ ਹਨ ਇਸ ਨਾਲ ਗੌਰਮੈਂਟ ਦੇ ਦਫਤਰ ਨੂੰ ਉਨ੍ਹਾਂ ਦੀਆਂ ਜਿਹੜੀਆਂ ਵੀ ਸ਼ਿਕਾਇਤਾਂ ਹੋਣਗੀਆਂ ਮਿਲਣਗੀਆਂ । ਦੂਸਰੇ ਜਿਹੜੇ ਮੈਂਬਰ ਸਾਹਿਬ, ਇਥੇ ਬੈਠ ਕੇ ਸੁਆਲ ਬਣਾਉਂਦੇ ਸੀ ਉਨ੍ਹਾਂ ਨੂੰ ਸੁਆਲ ਬਣਾਉਣ ਦਾ ਮੌਕਾ ਵੀ ਨਹੀਂ ਮਿਲੇਗਾ । ਜਿਹੜੀਆਂ ਮਿਉਨਿਸੀਪੈਲਟੀਆਂ ਵਿਚ ਪੋਲੀਟਿਕਸ ਸੀ ਉਹ ਵੀ ਨਿਕਲ ਜਾਏਗੀ । ਇਹ ਗੌਰਮਿੰਟ ਨੇ ਦਰੁਸਤ ਤਰੀਕਾ ਅਪਨਾਇਆ ਹੈ । ਇਕ ਚੀਜ਼ ਹੋਰ ਜਿਹੜੀ ਪੋਲੀਟੀਕਲ ਪਾਰਟੀਆਂ ਇਥੇ ਆਉਂਦੀਆਂ ਸਨ ਅਗਰ ਉਨ੍ਹਾਂ ਦੀ ਮਰਜ਼ੀ ਨਾਲ ਕੋਈ ਮਿਉਨਿ-ਸਪੈਲਟੀ ਨਾ ਚਲਦੀ ਤਾਂ ਉਹ ਝਟਪਟ ਮਿਉਨਿਸੀਪੈਲਟੀ ਨੂੰ ਸੁਪਰਸੀਡ ਕਰ ਦਿੰਦੇ ਸਨ । ਇਸ ਵੇਲੇ ਜੇ ਕੋਈ ਮਿਉਨਿਸੀਪੈਲਟੀ ਕਸੂਰਵਾਰ ਹੋਵੇ ਤਾ ਸਸਪੈਂਡ ਕਰ ਦੇਣਾ ਹੈ । ਪਿਛਲੀ ਵਾਰੀ ਇਸ ਕਿਸਮ ਦਾ ਕੇਸ ਹੋਇਆ ਕਿ ਮਨਿਸਟਰ ਸਾਹਿਬ ਨੇ ਇਕ ਮਿਉਨਿਸੀਪੈਲਟੀ ਜਲੰਧਰ ਵਾਲੀ ਸੁਪਰਸੀਡ ਕਰ ਦਿਤੀ ਅਤੇ ਉਹ ਮਿਉਨਿਸੀਪੈਲਟੀ ਹਾਈ ਕੋਰਟ ਵਿਚ ਚਲੀ ਗਈ ਅਤੇ ਉਥੋਂ ਜਿੱਤ ਕੇ ਫਿਰ ਕਾਬਜ਼ ਹੋ ਗਈ। ਇਹ ਗੱਲ ਕਿ ਸੁਪਰਸੀਡ ਦੀ ਬਜਾਏ ਸਸਪੈਂਡ ਕੀਤਾ ਜਾਏਗਾ ਬੜੀ ਠੀਕ ਹੀ ਕੀਤੀ ਹੈ। ਸਸਪੈਂਡ ਕਰਨ ਦਾ ਮਤਲਬ ਇਹ ਹੈ ਕਿ ਜਿਸ ਮਿਉਨਿਸੀਪੈਲਟੀ ਵਿਚ ਕੋਈ ਖਰਾਬੀ ਹੋਵੇਗੀ ਉਹ ਬਾਅਦ ਵਿਚ ਜਦੋਂ ਦਰੁਸਤ ਹੋ ਜਾਵੇਗੀ ਵਾਪਸ ਆ ਜਾਵੇਗੀ । ਇਸ ਤਰ੍ਹਾਂ ਪੈਸਾ ਬਰਬਾਦ ਨਹੀਂ ਹੋਵੇਗਾ ਅਤੇ ਵਕਤ ਵੀ ਬਰਬਾਦ ਨਹੀਂ ਹੋਵੇਗਾ ।

ਦੂਸਰੀ ਚੀਜ਼ ਮੈਂ ਅਰਜ਼ ਕਰਾਂਗਾ ਕਿ ਮਿਉਨਿਸਪੈਲਟੀਆਂ ਨੇ ਕਾਫੀ ਰੁਪਿਆ ਖਰਚ ਕਰਕੇ ਸ਼ਹਿਰਾਂ ਵਿਚ ਸਿਵਰੇਜ ਲਵਾਏ, ਸਿਵਰੇਜ ਲੋਕਾਂ ਦੀ ਭਲਾਈ ਵਾਸਤੇ ਲਵਾਏ ਜਿਹੜੇ ਲੋਕ ਕੰਮ ਕਰਨ ਵਾਲੇ ਹਨ ਉਨ੍ਹਾਂ ਨੂੰ ਸਿਰ ਤੇ ਨਾ ਚੁਕਣਾ ਪਏ । ਇਸ ਤਰ੍ਹਾਂ ਸਾਰੇ ਚੰਗੇ ਚੰਗੇ ਅਤੇ ਵੱਡੇ ਸ਼ਹਿਰਾਂ ਵਿਚ ਸਿਵਰੇਜ ਸਕੀਮਾਂ ਚਾਲੂ ਕੀਤੀਆਂ ਹਨ । ਮੈਂ ਸਮਝਦਾ ਹਾਂ ਕਿ ਹੋਰ ਵੀ ਸ਼ਹਿਰਾਂ ਵਿਚ ਇਹ ਸਕੀਮ ਲਾਗੂ ਕਰਨੀ ਚਾਹੀਦੀ ਹੈ ਅਤੇ ਇਸ ਨੂੰ ਹਰ ਸ਼ਹਿਰ ਵਿਚ ਲਾਜ਼ਮੀ ਤੌਰ ਤੇ ਕਰਾਰ ਦਿਤਾ ਜਾਏ । ਇਸ ਤੇ ਜਿਹੜਾ ਵੀ ਪੈਸਾ ਖਰਚ ਕੀਤਾ ਜਾਵੇਗਾ ਉਹ ਦਰੁਸਤ ਹੋਵੇਗਾ ਅਤੇ ਸ਼ਹਿਰਾਂ ਦੀ ਸਫਾਈ ਵੀ ਅੱਛੀ ਰਹੇਗੀ । ਜਿਹੜੇ ਦਫਾ 41, 42 ਅਤੇ 45 ਸਨ ਜਿਸ ਦੇ ਵਿਚ ਇਹ ਸੀ ਕਿ ਝਟ ਪਟ ਮਿਉਨਿਸਪੈਲਟੀ ਦੇ ਮੁਲਾਜ਼ਮ ਨੂੰ ਸਸਪੈਂਡ ਕੀਤਾ ਅਤੇ ਤੋਰ ਦਿਤਾ ਹੁਣ ਉਹ ਚੀਜ਼ ਵੀ ਨਹੀਂ ਹੋਵੇਗੀ । ਉਨ੍ਹਾਂ ਨੂੰ ਆਪਣੀ ਸਫਾਈ ਪੇਸ਼ ਕਰਨ ਦਾ ਮੌਕਾ ਦਿਤਾ ਜਾਏਗਾ । ਇਕ ਹੋਰ ਗੱਲ ਜਿਸ ਦੇ ਲਈ ਮਿਉਨਿਸ-ਪੈਲਟੀਆਂ ਵਿਚ ਖਰਾਬੀ ਹੁੰਦੀ ਸੀ ਉਸ ਦੇ ਲਈ ਵੀ ਪ੍ਰਬੰਧ ਕਰ ਦਿਤਾ ਕਿ ਅਗਰ ਪ੍ਰੈਜ਼ੀ-ਡੈਂਟ ਜਾਂ ਵਾਈਸ-ਪ੍ਰੈਜ਼ੀਡੈਂਟ ਮੀਟਿੰਗ ਨਹੀਂ ਬੁਲਾਏਗਾ 30 ਦਿਨਾਂ ਦੇ ਅੰਦਰ ਅੰਦਰ ਤਾਂ ਉਸ ਦੀ ਮੀਟਿੰਗ ਮੈਂਬਰਜ਼ ਬੁਲਾ ਸਕਣਗੇ । ਇਸ ਦੇ ਨਾਲ ਮਿਉਨਿਸਪੈਲਟੀਆਂ ਵਿਚ ਡੈਮੋਕਰੈਟਿਕ ਸੈਟ ਅੱਪ ਦਰੁਸਤ ਚਲੇਗਾ ।

ਇਕ ਗੱਲ ਹੋਰ ਜਿਹੜੇ ਮਿਉਨਿਸਪੈਲਟੀਆਂ ਦੇ ਮੈਂਬਰਜ਼ ਹਨ ਉਨ੍ਹਾਂ ਦੀਆਂ ਮੀਟਿੰਗਜ਼ ਵਿਚ ਬੜੀਆਂ ਖਰਾਬੀਆਂ ਆ ਗਈਆਂ । ਜਦ ਮੀਟਿੰਗਜ਼ ਹੁੰਦੀਆਂ ਉਹ ਆਪਸ ਵਿਚ ਲੜ ਪੈਂਦੇ ਇਕ ਦੂਜੇ ਨੂੰ ਬੜੀਆਂ ਸ਼ਰਮਨਾਕ ਗੱਲਾਂ ਕਹਿੰਦੇ, ਉਥੇ ਇਕ ਤਮਾਸ਼ਾ ਜਿਹਾ ਬਣ ਜਾਂਦਾ ਜਿਵੇਂ ਕੋਈ ਮਛਲੀ ਮਾਰਕੀਟ ਹਵੇ । ਇਹ ਚੀਜ਼ ਤੁਸੀਂ ਲੁਧਿਆਣਾ ਵਿਚ ਵੇਖ ਲਵੋ । ਜੇ ਉਥੋਂ ਕੋਈ ਸੜਕਾਂ ਬਣਾਉਣ ਦੇ ਕੰਮ ਹੁੰਦੇ ਹਨ ਉਨ੍ਹਾਂ ਦੇ ਪੈਸੇ ਦੇਣੇ ਹੁੰਦੇ ਹਨ ਉਥੇ ਕਿੰਨੀਆਂ ਕਿੰਨੀਆਂ ਮੀਟਿੰਗਜ਼ ਹੁੰਦੀਆਂ ਹਨ ਪੈਸੇ ਦੇਣ ਲਈ ਫੈਸਲਾ ਨਹੀਂ ਕਰ ਸਕਦੇ । ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਹੈ ਇਹ ਬਹੁਤ ਅੱਛਾ ਹੈ ਅਤੇ ਮੈਂ ਸਰਕਾਰ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਇਹ ਮੁਤਫਿਕਾ ਤੌਰ ਤੇ ਪਾਸ ਕਰਨਾ ਚਾਹੀਦਾ ਹੈ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਿਉਨਸਿਪਲ ਬਿਲ ਹੈ ਮੈਂ ਇਸ ਦਾ ਸੁਆਗਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਨਾਲ ਹੀ ਮੈਂ ਸਰਕਾਰ ਨੂੰ ਅਤੇ ਸਬੰਧਤ ਮਨਿਸਟਰ, ਪਾਂਡੇ ਸਾਹਿਬ ਨੂੰ ਵਧਾਈ ਦਿੰਦਾ ਹਾਂ । ਇਸ ਦੀ ਬੜੀ ਦੇਰ ਤੋਂ ਮੰਗ ਚਲੀ ਆ ਰਹੀ ਸੀ । ਇਹ ਜਿਹੜਾ ਬਿਲ ਸੀ ਅੰਗਰੇਜ਼ਾਂ ਦੇ ਸਮੇਂ ਤੋਂ 1911 ਤੋਂ ਚਲਿਆ ਆ ਰਿਹਾ ਸੀ ਅਤੇ ਇਸ ਵਿਚ ਅਮੈਂਡਮੈਂਟ ਕਰਨ ਦੀ ਲੋੜ ਸੀ । ਇਥੇ ਕਈ ਵਜ਼ੀਰ ਆਏ ਅਤੇ ਇਸ ਨੂੰ ਅਮੈਂਡ ਕਰਦੇ ਕਰਦੇ ਘਰਾਂ ਨੂੰ ਚਲੇ ਗਏ (ਵਿਘਨ) ਅਤੇ ਅਮੈਂਡਮੈਂਟ ਕੋਈ ਨਹੀਂ ਲਿਆ ਸਕੇ । (ਵਿਘਨ) ਹਫਤੇ ਹਫਤੇ ਦਾ ਨੋਟਿਸ ਦਿੰਦੇ ਰਹੇ (ਵਿਘਨ) ਸਪੀਕਰ ਸਾਹਿਬ, ਮੈਂ ਇਸ ਤੇ ਬਹੁਤੀ ਡਿਟੇਲ ਵਿਚ ਨਹੀਂ ਜਾਵਾਂਗਾ ਕਿਉਂਕਿ ਸਮਾਂ ਬਹੁਤ ਘੱਟ ਹੈ । ਇਕ ਗੱਲ ਇਸ ਵਿਚ ਬੜੀ ਚੰਗੀ ਕੀਤੀ ਕਿ ਜਿਹੜੇ ਮਿਉਨਿਸਪਲ ਕਰਮਚਾਰੀ ਸਨ ਉਨ੍ਹਾਂ ਦੀ ਜਿਹੜੀ ਬੜੀ ਦੇਰ ਤੋਂ ਇਹ ਮੰਗ ਸੀ ਕਿ ਇਸ ਐਕਟ ਵਿਚ ਜਿਹੜੀਆਂ ਧਾਰਾਵਾਂ ਹਨ ਉਹ ਬੜੀਆਂ ਡੈਰੋਗੇਟਰੀ ਹਨ । ਉਨ੍ਹਾਂ ਨੂੰ ਕੋਈ ਨੋਟਿਸ ਦਿਤੇ ਬਿਨਾਂ ਕੱਢ ਦਿੱਤਾ ਜਾਂਦਾ ਸੀ । ਪ੍ਰਾਈਵੇਟ ਦੁਕਾਨਦਾਰ ਵੀ ਸਿਕਿਉਰਟੀ ਦਿੰਦਾ ਹੈ ਪਰ ਮਿਉਨਿਸ—ਪੈਲਟੀ ਨਹੀਂ ਸੀ ਦਿੰਦੀ । ਸਰਕਾਰ ਨੇ ਉਨ੍ਹਾਂ ਨੂੰ ਸਟੇਟ ਗੌਰਮਿੰਟ ਦੇ ਮੁਲਾਜ਼ਮਾਂ ਵਾਂਗ ਸਿਕਿਉਰਟੀ ਆਰ ਸਰਵਿਸ ਦੇਣ ਦਾ ਜੋ ਫੈਸਲਾ ਕੀਤਾ ਹੈ, ਜਿਸ ਦੇ ਇਹ ਦਸ ਹਜ਼ਾਰ

[ਸ੍ਰੀ ਪ੍ਰੇਮ ਗੁਪਤਾ]

ਕਰਮਚਾਰੀ ਮੰਗ ਕਰਦੇ ਰਹੇ ਸਨ, ਉਨ੍ਹਾਂ ਨੂੰ ਸੈਟਿਸਫੈਕਸ਼ਨ ਮਿਲੇਗੀ । ਮੈਂ ਮੰਗ ਕਰਾਂਗਾ ਕਿ ਸਾਰੀਆਂ ਸਰਵਿਸ ਕੰਡੀਸ਼ਨਜ਼ ਜਿਹੜੀਆਂ ਹਨ ਉਹ ਇਨ੍ਹਾਂ ਨੇ ਕੁਝ ਸਰਵਿਸਾਂ ਨੂੰ ਪ੍ਰੋਵਿੰਸ਼ਲਾਈਜ਼ ਕਰਨ ਦਾ ਫੈਸਲਾ ਕੀਤਾ ਹੈ ਇਹ ਬੜਾ ਅੱਛਾ ਹੈ । ਕਾਮਰੇਡ ਰਾਜ ਕੁਮਾਰ ਜੀ ਦੀ ਗੱਲ ਮੇਰੀ ਸਮਝ ਵਿਚ ਨਹੀਂ ਆਉਂਦੀ, ਇਕ ਪਾਸੇ ਤਾਂ ਉਹ ਕਹਿੰਦੇ ਹਨ ਕਿ ਨੈਸ਼ਨਲਾਈਜ਼ ਹੋਣੀਆਂ ਚਾਹੀਦੀਆਂ ਹਨ, ਟੇਕ ਓਵਰ ਕਰਨੀਆਂ ਚਾਹੀਦੀਆਂ ਹਨ, ਪ੍ਰੋਵਿੰਸ਼ਲਾਈਜ਼ ਹੋਣੀਆਂ ਚਾਹੀਦੀਆਂ ਹਨ । ਮੈਂ ਇਸ ਦੇ ਹੱਕ ਵਿਚ ਹਾਂ ਕਿ ਹਰ ਦਰਜੇ ਦੇ ਮੁਲਾਜ਼ਮ ਟੇਕ ਓਵਰ ਹੋਣੇ ਚਾਹੀਦੇ ਹਨ । ਦੂਜੇ ਪਾਸੇ ਕਹਿੰਦੇ ਹਨ ਕਿ ਅਗੇ ਸਕੂਲਾਂ ਦਾ ਤਜਰਬਾ ਦੱਸਦਾ ਹੈ ਕਿ ਉਥੇ ਐਡਮਨਿਸਟਰੇਸ਼ਨ ਠੀਕ ਨਹੀਂ ਹੋ ਸਕੀ । ਪਹਿਲਾਂ ਈ. ਉ. ਨੂੰ ਲਾਉਣ ਵਾਸਤੇ ਦੋ ਐਕਟ ਸੀ, ਹੁਣ ਇਕ ਯੂਨੀਫਾਰਮ ਐਕਟ ਕਰ ਦਿਤਾ ਹੈ ਅਤੇ ਹੁਣ ਮਿਉਨਿਸਪੈਲਟੀਆਂ ਵਿਚ ਈ. ਉ. ਧੜੇ ਬੰਦੀਆਂ ਕਰਕੇ ਇਕ ਧੜੇ ਨੂੰ ਨਹੀਂ ਦਬਾ ਸਕਣਗੇ ਕਿਉਂਕਿ ਉਨ੍ਹਾਂ ਦੀ ਸਰਵਿਸ ਦੀ ਸਿਕਿਉਰਟੀ ਕਰਨੀ ਹੈ ਇਸ ਐਕਟ ਨਾਲ । ਮੈਂ ਇਸ ਦੇ ਹੱਕ ਵਿਚ ਹਾਂ ਕਿ ਇਹ ਸਰਵਿਸਿਜ਼ ਪ੍ਰੋਵਿੰਸ਼ਲਾਈਜ਼ ਹੋਣੀਆਂ ਚਾਹੀਦੀਆਂ ਹਨ । 1969 ਦੀ ਗੱਲ ਹੈ ਮੈਂ ਨਾਮ ਨਹੀਂ ਲੈਂਦਾ । ਇਕ ਮਿਉਨਿਸਪੈਲਟੀ ਦੇ ਈ. ਉ. ਦੀ ਟਰਮ ਐਕਸਪਾਇਰ ਹੋ ਗਈ । ਸਬੰਧਤ ਵਜ਼ੀਰ ਨੇ ਉਸ ਨੂੰ ਕਿਹਾ ਕਿ ਪਹਿਲਾਂ ਤੂੰ ਸਾਡੀ ਪਾਰਟੀ ਦਾ ਮੈਂਬਰ ਬਣ ਫਿਰ ਐਕਸਟੈਨਸ਼ਨ ਦਿਆਂਗੇ । ਜਿਹੜੀ ਐਡਮਨਿਸਟਰਟਿਵ ਰਿਪੋਰਟ ਸੀ ਉਸ ਵਿਚ ਲਿਖਿਆ ਹੋਇਆ ਸੀ ਕਿ ਉਹ ਸਭ ਨਾਲੋਂ ਵਧੀਆ ਐਗਜ਼ੈਕਟਿਵ ਅਫਸਰ ਹੈ । ਪਰ ਐਗਜ਼ੈਕਟਿਵ ਅਫਸਰਾਂ ਨੂੰ ਇਸ ਗੱਲ ਲਈ ਮਜ਼ਬੂਰ ਕੀਤਾ ਜਾਂਦਾ ਸੀ ਉਹ ਬੀਮਾਰੀ ਸਾਡੇ ਮਨਿਸਟਰ ਸਾਹਿਬ ਨੇ ਦੂਰ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਇਸ ਬਿਲ ਰਾਹੀਂ ਟੈਨਿਉਰ ਤਿੰਨ ਸਾਲ ਤੋਂ ਵਧਾ ਕੇ ਪੰਜ ਸਾਲ ਕੀਤੀ ਗਈ ਹੈ । ਇਹ ਠੀਕ ਹੈ ਕਿ ਇਹ ਫਿਕਸ ਕੀਤੀ ਹੈ ਪਰ ਇਹ ਨਹੀਂ ਹੋਣਾ ਚਾਹੀਦਾ ਕਿ ਪੰਜ ਸਾਲ ਦਾ ਬਹਾਨਾ ਲਾ ਕੇ 10, 12 ਸਾਲ ਤਕ ਉਹੀ ਕਮੇਟੀ ਚਲੀ ਜਾਵੇ । ਅਸੀਂ ਇੱਕ ਅਮੈਂਡਮੈਂਟ ਦਿੱਤੀ ਸੀ ਲੇਕਿਨ ਤੁਸੀਂ ਰੂਲ ਆਊਟ ਕਰ ਦਿੱਤੀ ਹੈ । ਮੈਂ ਮਨਿਸਟਰ ਸਾਹਿਬ ਨੂੰ ਇਸ ਲਈ ਦਰਖਾਸਤ ਕਰਾਂਗਾ ਕਿ ਟੈਨਿਉਰ ਤਾਂ ਪੰਜ ਸਾਲ ਰਖੀ ਗਈ ਹੈ ਪਰ ਇਸ ਦੇ ਵਿਚ ਇੱਕ ਸਾਲ ਦੀ ਐਕਸਟੈਨਸ਼ਨ ਦਾ ਵੀ ਪ੍ਰੋਵੀਜ਼ਨ ਕਰ ਦਿੱਤਾ ਹੈ । ਜੇ ਕੋਈ ਮਿਉਨਿਸਪਲ ਕਮੇਟੀ ਚੰਗੇ ਢੰਗ ਨਾਲ ਚਲਦੀ ਹੈ ਉਸ ਨੂੰ ਛੇ ਸਾਲ ਤਕ ਚੱਲਣ ਦਿੱਤਾ ਜਾਵੇ । ਮੈਂ ਦਰਖਾਸਤ ਕਰਾਂਗਾ ਕਿ ਅੱਜ ਦੀ ਡੇਟ ਨੂੰ ਜਿਹੜੀਆਂ ਮਿਉਨਿਸਪਲ ਕਮੇਟੀਆਂ ਪੰਜ ਸਾਲ ਦੀ ਟਰਮ ਖਤਮ ਕਰ ਚੁੱਕੀਆਂ ਹਨ, ਇਸ ਐਕਟ ਦੀ ਸਪਿਰਟ ਮੰਗ ਕਰਦੀ ਹੈ ਕਿ ਉਨ੍ਹਾਂ ਨੂੰ ਇਸ ਐਕਟ ਦੇ ਪਾਸ ਹੋਣ ਦੇ ਨਾਲ ਨਾਲ ਸੁਪਰਸੀਡ ਕੀਤਾ ਜਾਵੇ, ਇਲੈਕਸ਼ਨਾਂ ਕਰਵਾਈਆਂ ਜਾਣ । ਜਿਤਨੀ ਦੇਰ ਇਲੈਕਸ਼ਨਾਂ ਨਹੀਂ ਹੋ ਜਾਂਦੀਆਂ, ਉਤਨਾ ਚਿਰ ਉਥੇ ਸਰਕਾਰੀ ਅਫਸਰ ਨੂੰ ਐਡਮਨਿਸਟਰੇਟਰ ਲਾਉਣਾ ਚਾਹੀਦਾ ਹੈ ਤਾਂ ਜੋ ਗੰਦ ਜਿਹੜਾ ਮਿਉਨਿਸਪਲ ਕਮੇਟੀਆਂ ਵਿਚ ਪਿਆ ਹੋਇਆ ਹੈ ਉਹ ਠੀਕ ਹੋ ਜਾਵੇ । ਸਰਕਾਰ ਨੇ ਪਹਿਲਾਂ ਵੀ 88 ਮਿਉਨਿਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਈਆਂ ਹਨ । ਹੁਣ ਜਿਹੜੀਆਂ ਬਾਕੀ 22 ਮਿਉਨਿਸਪਲ ਕਮੇਟੀਆਂ ਰਹਿੰਦੀਆਂ ਹਨ, ਇਨ੍ਹਾਂ ਦੇ ਬਾਰੇ ਵੀ ਇਮੀਜੀਏਟਲੀ ਫੈਸਲਾ ਕਰਨਾ ਚਾਹੀਦਾ ਹੈ ਅਤੇ ਕੋਈ ਡਿਲੇ ਨਹੀਂ ਹੋਣੀ ਚਾਹੀਦੀ ।

ਡਿਪਟੀ ਸਪੀਕਰ ਸਾਹਿਬ, ਮਿਉਨਿਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਸਰਕਾਰ ਨੇ ਤਨਖਾਹ ਦੇਣ ਦਾ ਫੈਸਲਾ ਕੀਤਾ ਸੀ, ਇਹ ਬੜਾ ਚੰਗਾ ਕੰਮ ਹੈ । ਲੇਕਿਨ ਜਿਹੜੇ ਮਿਉਨਿਸਪਲ

ਕਮਿਸ਼ਨਰ ਹਨ ਉਨ੍ਹਾਂ ਦਾ ਕੋਈ ਖਿਆਲ ਨਹੀਂ ਰਖਿਆ ਗਿਆ। ਜੇ ਮਿਊਨਿਸਪਲ ਪ੍ਰੈਜ਼ੀਡੈਂਟ ਨੂੰ ਤਨਖਾਹ ਦੇਣੀ ਹੈ ਤਾਂ ਮਿਊਨਿਸਪਲ ਕਮਿਸ਼ਨਰ ਨੂੰ ਵੀ ਜ਼ਰੂਰ ਦੇਣੀ ਚਾਹੀਦੀ ਹੈ। ਉਹ ਕੋਈ ਯਤੀਮ-ਖਾਨੇ ਵਿਚੋਂ ਤਾਂ ਆਇਆ ਨਹੀਂ। ਉਸਨੂੰ ਵੀ ਲੋਕਲ ਡਿਊਟੀਜ਼ ਪਰਫਾਰਮ ਕਰਨ ਲਈ ਕੁੱਝ ਅਲਾਉਂਸ ਦੇਣਾ ਚਾਹੀਦਾ ਹੈ ਜੇ ਇਹ ਨਾ ਦਿੱਤਾ ਗਿਆ ਤਾਂ ਇਹ ਆਨਰੇਰੀ ਜਾਬਜ਼ ਤਾਂ ਫਿਰ ਰਜਵਾੜੇ ਅਤੇ ਅਮੀਰ ਆਦਮੀ ਹੀ ਹੋਲਡ ਕਰਨਗੇ। ਐਵਰੇਜ਼ ਆਦਮੀ ਨੂੰ ਜੇ ਇਹ ਅਲਾਉਂਸ ਦਿੱਤਾ ਜਾਵੇ ਤਾਂ ਇਹ ਕੋਈ ਮਾੜੀ ਗੱਲ ਨਹੀਂ। ਇਸ ਕਰਕੇ ਮੈਂ ਸਮਝਦਾ ਹਾਂ ਕਿ ਮਨਿਸਟਰ ਸਾਹਿਬ ਇਸ ਗੱਲ ਵੱਲ ਧਿਆਨ ਦੇਣ।

ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਦੀ ਮੈਂ ਦਰਖਾਸਤ ਕਰਾਂਗਾ ਕਿ ਅਸੀਂ ਬਤੌਰ ਪਾਰਟੀ ਦੇ ਇਲੈਕਸ਼ਨ ਮੈਨੀਫੈਸਟੋ ਦੇ ਕਿਹਾ ਅਤੇ ਪਾਂਡੇ ਸਾਹਿਬ ਅਤੇ ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਕਿ ਅਸੀਂ ਧਾਰਾ 45 ਨੂੰ ਸਕਰੈਪ ਕਰਾਂਗੇ। ਇਹ ਸਰਕਾਰ 17 ਮਾਰਚ, 1972 ਨੂੰ ਬਣੀ ਅਤੇ ਪਾਂਡੇ ਸਾਹਿਬ ਲੋਕਲ ਸੈਲਫ ਗੌਰਮਿੰਟ ਦੇ ਮਨਿਸਟਰ ਬਣੇ। ਪੰਜਾਬ ਵਿਚ ਕਿੰਨੀਆਂ ਹੀ ਮਿਊਨਿਸਪਲ ਕਮੇਟੀਆਂ ਦੇ ਕਰਮਚਾਰੀਆਂ ਨੂੰ ਬਗੈਰ ਕਿਸੇ ਨੋਟਿਸ ਦੇ ਹਟਾਇਆ ਗਿਆ। ਮਿਊਨਿਸਪਲ ਕਮੇਟੀ ਦੇ ਉਨ੍ਹਾਂ ਕਰਮਚਾਰੀਆਂ ਨੂੰ ਸਪੈਸ਼ਲ ਐਫ਼ਰਟਸ ਕਰਕੇ ਰੀਇਨਸਟੇਟ ਕੀਤਾ ਜਾਵੇ। ਜੇ ਇਹ ਐਕਟ ਪਿਛਲੇ ਸਾਲ ਬਣ ਜਾਂਦਾ ਤਾਂ ਉਨ੍ਹਾਂ ਨੂੰ ਇਹ ਪ੍ਰੋਟੈਕਸ਼ਨ ਜ਼ਰੂਰ ਮਿਲਦੀ। ਇਸ ਲਈ ਉਨ੍ਹਾਂ ਨੂੰ ਹੁਣ ਇਹ ਪ੍ਰੋਟੈਕਸ਼ਨ ਦਿੱਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਇਹ ਐਕਟ ਸਰਵਿਸਿਜ਼ ਦੀ ਪ੍ਰੋਵਿੰਸ਼ਲਾਈਜੇਸ਼ਨ ਵੱਲ ਇੱਕ ਕਦਮ ਹੈ। ਜਿਹੜੇ ਪੇ ਗਰੇਡਜ਼, ਸਰਵਿਸ ਕੰਡੀਸ਼ਨਜ਼ ਅਤੇ ਹੋਰ ਅਮੈਨੇਟੀਜ਼ ਸਟੇਟ ਗੌਰਮਿੰਟ ਦੇ ਕਰਮਚਾਰੀਆਂ ਨੂੰ ਦਿੱਤੇ ਜਾਂਦੇ ਹਨ ਉਹੀ ਅਮੈਨੇਟੀਜ਼ ਅਤੇ ਪੇ ਗਰੇਡਜ਼ ਮਿਊਨਿਸਪਲ ਕਰਮਚਾਰੀਆਂ ਨੂੰ ਵੀ ਮਿਲਣੇ ਚਾਹੀਦੇ ਹਨ। ਪੇ ਕਮਿਸ਼ਨ ਸੈਂਟਰ ਦਾ ਬਣਿਆ ਹੈ। ਉਸ ਦੀਆਂ ਰਿਕਮੈਂਡੇਸ਼ਨਜ਼ ਨੂੰ ਅਸੀਂ ਸਟੇਟ ਵਿਚ ਲਾਗੂ ਕਰਨਾ ਹੈ। ਜੇ ਸਟੇਟ ਗੌਰਮਿੰਟ ਉਨ੍ਹਾਂ ਰਿਕਮੈਂਡੇਸ਼ਨਜ਼ ਨੂੰ ਅਕਸੈਪਟ ਕਰਦੀ ਹੈ ਤਾਂ ਮਿਊਨਿਸਪਲ ਕਮੇਟੀਆਂ ਵਿਚ ਵੀ ਉਹ ਲਾਗੂ ਕਰਨੇ ਚਾਹੀਦੇ ਹਨ। ਜੇ ਮਿਊਨਿਸਪਲ ਕਮੇਟੀਆਂ ਕੋਲ ਫੰਡਜ਼ ਨਹੀਂ ਹਨ ਤਾਂ ਸਾਡੀ ਸਰਕਾਰ ਜੋ ਕਿ ਵੈਲਫੇਅਰ ਸਰਕਾਰ ਹੈ ਅਤੇ ਸੋਸ਼ਲਿਜ਼ਮ ਦਾ ਪ੍ਰੋਗਰਾਮ ਬਣਾਇਆ ਹੈ, ਉਨ੍ਹਾਂ ਨੂੰ ਏਡ ਦੇਵੇ। ਜਦੋਂ ਮਿਊਨਿਸਪਲ ਕਮੇਟੀਆਂ ਕਰਮਚਾਰੀ ਰਖ ਲੈਂਦੀਆਂ ਹਨ ਤਾਂ ਉਨ੍ਹਾਂ ਨੂੰ ਪੂਰੇ ਵੇਜਿਜ਼ ਮਿਲਣੇ ਚਾਹੀਦੇ ਹਨ। ਪਾਂਡੇ ਸਾਹਿਬ, ਨੇ ਅਰਬਨ ਡਿਵੈਲਪਮੈਂਟ ਵਾਸਤੇ ਇਸ ਸਾਲ ਬੜੀਆਂ ਐਫਰਟਸ ਕੀਤੀਆਂ ਹਨ। ਹੁਣ ਵੀ ਮਿਊਨਿਸਪਲ ਕਮੇਟੀਆਂ ਨੂੰ ਸਟੇਟਸ ਵਲੋਂ ਲਿਬਰਲ ਗਰਾਂਟਸ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਸ਼ਹਿਰਾਂ ਵਿਚ ਜਿਹੜੀਆਂ ਗੰਦੀਆਂ ਬਸਤੀਆਂ ਹਨ, ਜਿਥੇ ਪੀਣ ਨੂੰ ਪਾਣੀ ਨਹੀਂ, ਸੜਕਾਂ ਪੱਕੀਆਂ ਨਹੀਂ, ਨਾਲੀਆਂ ਨਹੀਂ, ਉਨ੍ਹਾਂ ਨੂੰ ਮਿਊਨਿਸਪਲ ਕਮੇਟੀਆਂ ਬਣਾ ਸਕਣ ਅਤੇ ਇਸ ਗੱਲ ਲਈ ਸਰਕਾਰ ਨੂੰ ਵੱਧ ਤੋਂ ਵੱਧ ਜ਼ੋਰ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਮੰਗ ਨੂੰ ਫਿਰ ਦੁਹਰਾਂਦਾ ਹਾਂ ਕਿ ਜਿਹੜੇ ਐਕਸਪੈਂਡਿੰਗ ਏਰੀਆਜ਼ ਹਨ, ਉਥੇ ਟੈਕਸ ਲਾਉਣ ਦੀ ਸਹੂਲਤ ਹੋਵੇਗੀ। ਜਿਸ ਤਰ੍ਹਾਂ ਹਾਊਸ ਰੈਂਟ ਵਿਚ ਰਿਮੀਸ਼ਨ ਕੋਈ ਦਿੱਤੀ ਹੈ। ਹੁਣ ਵੀ ਜੇ ਇਹ ਟੈਕਸ ਲੱਗਣ ਤਾਂ ਹਾਇਰ ਕੈਟੇਗਰੀਜ਼ ਤੇ ਲੱਗਣ। ਮੈਂ ਉਮੀਦ ਕਰਦਾ ਹਾਂ ਕਿ ਮਨਿਸਟਰ ਸਾਹਿਬ, ਉਨ੍ਹਾਂ ਮਿਊਨਿਸਪਲ ਕਮੇਟੀਆਂ ਦੀ ਇਲੈਕਸ਼ਨ ਕਰਾਉਣਗੇ ਜਿਹੜੀਆਂ ਕਿ ਆਪਣੀ ਟਰਮ ਖਤਮ ਕਰ ਚੁੱਕੀਆਂ ਹਨ ਅਤੇ ਜੰਤਾ ਦਾ ਉਨ੍ਹਾਂ ਤੋਂ ਛੁਟਕਾਰਾ ਕਰਾਉਣਗੇ।

**ਸ਼੍ਰੀ ਬ੍ਰਿਜ ਲਾਲ ਗੋਇਲ** (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਇਸ ਸਰਕਾਰ ਨੂੰ ਮਿਉਨਿਸਪਲ ਬਿਲ ਲਿਆਉਣ ਲਈ ਮੁਬਾਰਕਬਾਦ ਦਿੰਦਾ ਹਾਂ । ਇਸ ਦੀ ਕਾਫੀ ਦੇਰ ਪਹਿਲਾਂ ਲੋੜ ਸੀ । 10,15 ਸਾਲ ਤੋਂ ਇਹ ਰੌਲਾ ਪੈ ਰਿਹਾ ਸੀ । ਅੱਜ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਹ ਬਿਲ ਲਿਆਈ ਹੈ, ਇਸ ਲਈ ਇਹ ਮੁਬਾਰਕਬਾਦ ਦੇ ਪਾਤਰ ਹਨ । ਮੈਂ ਜਿਸ ਇਲਾਕੇ ਤੋਂ ਜਿੱਤ ਕੇ ਆਇਆ ਹਾਂ ਉਸ ਇਲਾਕੇ ਵਿਚ ਨੋਟੀਫਾਈਡ ਏਰੀਆ ਕਮੇਟੀ ਵੀ ਹੈ ਅਤੇ ਮਿਉਨਿਸਪਲ ਕਮੇਟੀ ਵੀ ਹੈ । ਨੋਟੀਫਾਈਡ ਏਰੀਆ ਕਮੇਟੀ ਨਾਮੀਨੇਟਡ ਹੈ ਅਤੇ ਪੈਪਸੂ ਡਿਵੈਲੱਪਮੈਂਟ ਬੋਰਡ ਰਾਜਪੁਰੇ ਨਾਲ ਤੁਅੱਲਕ ਰਖਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਤਨੇ ਵੀ ਕੈਂਡੀਡੇਟ ਇਸ ਇਲਾਕੇ ਤੋਂ ਜਿੱਤ ਕੇ ਆਏ ਹਨ, ਪਿਛਲੇ 15, 20 ਸਾਲਾਂ ਵਿਚ, ਉਥੇ ਲੋਕ ਇਹ ਡਿਮਾਂਡ ਕਰਦੇ ਰਹੇ ਹਨ ਕਿ ਸਾਡੇ ਇਥੇ ਦੋ ਚੁੰਗੀਆਂ ਹਨ, ਇੱਕ ਸ਼ਹਿਰ ਵਿਚ ਦੋ ਮਿਉਨਿਸਪੈਲਟੀਜ਼ ਹਨ । ਇਨ੍ਹਾਂ ਨੂੰ ਖਤਮ ਕਰਕੇ ਇੱਕ ਮਿਉਨਿਸਪਲ ਕਮੇਟੀ ਬਣਾਈ ਜਾਵੇ । ਜਦੋਂ ਵੀ ਕਿਸੇ ਪਾਰਟੀ ਦਾ ਕੈਂਡੀਡੇਟ ਇਲੈਕਸ਼ਨ ਲੜਨ ਗਿਆ ਤਾਂ ਉਨ੍ਹਾਂ ਨੇ ਇਹ ਮੰਗ ਕੀਤੀ ਕਿ ਇਹ ਦੋ ਚੁੰਗੀਆਂ ਹਟਾ ਦਿੱਤੀਆਂ ਜਾਣ । ਪਿੰਡਾਂ ਦੇ ਲੋਕਾਂ ਨੂੰ ਇਹ ਬੜਾ ਦੁਖਦਾਈ ਹੈ । ਇਸ ਕਾਰਣ ਪਿੰਡਾਂ ਦੀ ਜੰਤਾ ਨਾਲ ਬੜਾ ਧੱਕਾ ਸੀ । ਇਸ ਕਰਕੇ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਲੋਕਾਂ ਦੀ ਮੰਗ ਜਾਇਜ਼ ਸੀ । ਜਦੋਂ ਮੈਂ ਇਲੈਕਸ਼ਨ ਲੜਨ ਲਈ ਗਿਆ ਤਾਂ ਮੈਨੂੰ ਵੀ ਇਹੀ ਕਿਹਾ ਗਿਆ । ਮੈਂ ਵਾਇਦਾ ਤਾਂ ਨਹੀਂ ਸੀ ਕਰ ਸਕਿਆ ਪਰ ਮੈਂ ਇਹ ਕਿਹਾ ਸੀ ਕਿ ਜੇ ਸਾਡੀ ਸਰਕਾਰ ਬਣ ਗਈ ਤਾਂ ਮੈਂ ਕੋਸ਼ਿਸ਼ ਕਰਾਂਗਾ । ਪਰ ਕਈ ਲੋਕਾਂ ਨੂੰ ਯਕੀਨ ਨਹੀਂ ਸੀ ਆਉਂਦਾ । ਇਸ ਲਈ ਨਹੀਂ ਸੀ ਆਉਂਦਾ ਕਿਉਂਕਿ ਕਈ ਪਾਰਟੀਆਂ ਦੇ ਕੈਂਡੀਡੇਟ ਉਥੋਂ ਜਿੱਤ ਕੇ ਆਏ । ਪਿਛਲੀ ਵਾਰੀ ਆਪੋਜ਼ੀਸ਼ਨ ਦੀ ਪਾਰਟੀ ਦਾ ਐਮ. ਐਲ. ਏ. ਉਥੋਂ ਜਿੱਤ ਕੇ ਆਇਆ ਅਤੇ ਉਨ੍ਹਾਂ ਦੀ ਸਰਕਾਰ ਬਣੀ । ਸਰਦਾਰ ਪ੍ਰੇਮ ਸਿੰਘ ਪ੍ਰੇਮ ਨੇ ਤਾਂ ਥੋੜ੍ਹੀ ਬਹੁਤ ਕੋਸ਼ਿਸ਼ ਕੀਤੀ ਲੇਕਿਨ ਜਿਹੜਾ ਜਨ ਸੰਘ ਦਾ ਐਮ. ਐਲ. ਏ. ਸੀ ਉਸ ਨੇ ਬਿਲਕੁਲ ਕੋਸ਼ਿਸ਼ ਨਹੀਂ ਕੀਤੀ । ਉਨ੍ਹਾਂ ਨੂੰ ਪੇਂਡੂ ਜੰਤਾ ਦਾ ਬਿਲਕੁਲ ਖਿਆਲ ਨਹੀਂ ਸੀ । ਇਸ ਕਰਕੇ ਤਵੱਜੋ ਨਹੀਂ ਦਿੱਤੀ ਸੀ । ਲੋਕੀਂ ਜਲਸੇ ਵਿਚ ਉੱਠ ਉੱਠ ਕੇ ਕਹਿੰਦੇ ਸਨ ਕਿ ਬਹੁਤ ਵਾਇਦੇ ਕਰਕੇ ਚਲੇ ਗਏ, ਕਿਤੇ ਤੁਸੀਂ ਵੀ ਇਲੈਕਸ਼ਨ ਜਿੱਤਣ ਤੋਂ ਬਾਅਦ ਨਾ ਚਲੇ ਜਾਇਉ । ਮੈਂ ਕਿਹਾ ਕਿ ਜੇ ਸਾਡੀ ਸਰਕਾਰ ਬਣੀ ਤਾਂ ਮੈਂ ਜ਼ਰੂਰ ਕੋਸ਼ਿਸ਼ ਕਰਾਂਗਾ । ਇਸ ਲਈ ਮੈਂ ਪਾਂਡੇ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਲੋਕਾਂ ਦੀ ਜਾਇਜ਼ ਮੰਗ ਅਤੇ ਜਜ਼ਬਾਤ ਨੂੰ ਇਥੇ ਪੂਰੇ ਤਰੀਕੇ ਨਾਲ ਸਤਿਕਾਰਿਆ ਹੈ ਅਤੇ ਇਸ ਨਾਲ ਸਾਡਾ ਅਤੇ ਸਾਡੀ ਪਾਰਟੀ ਦਾ ਸਿਰ ਉਚਾ ਕੀਤਾ ਹੈ । ਇਸ ਬਿਲ ਦੇ ਪਾਸ ਹੋਣ ਤੋਂ ਬਾਅਦ ਇਹ ਦੋਨੋਂ ਚੁੰਗੀਆਂ ਇਕੱਠੀਆਂ ਹੋ ਜਾਣਗੀਆਂ ਅਤੇ ਲੋਕਾਂ ਨੂੰ ਰਾਹਤ ਮਿਲੇਗੀ ।

ਡਿਪਟੀ ਸਪੀਕਰ ਸਾਹਿਬ, ਇਥੇ ਨੋਟੀਫਾਈਡ ਏਰੀਆ ਕਮੇਟੀ ਹੈ । ਇੱਕ ਪਿੰਡ ਬਨਵਾੜੀ ਹੈ, ਉਥੇ ਪੰਚਾਇਤ ਹੁੰਦੀ ਸੀ । ਹੁਣ ਉਸ ਨੂੰ ਨੋਟੀਫਾਈਡ ਏਰੀਆ ਕਮੇਟੀ ਵਿਚ ਸ਼ਾਮਲ ਕਰ ਦਿੱਤਾ ਗਿਆ ਹੈ । ਲੇਕਿਨ ਉਸ ਦਾ ਕੋਈ ਕੈਂਡੀਡੇਟ ਨਹੀਂ ਲਿਆ । ਇਹ ਕਮੇਟੀ ਜਨ ਸੰਘੀਆਂ ਦੀ ਨੌਮੀਨੇਟਡ ਹੈ । ਇਸ ਸਰਕਾਰ ਨੇ ਉਸ ਵਿਚ ਕੋਈ ਤਬਦੀਲੀ ਨਹੀਂ ਕੀਤੀ । ਉਨ੍ਹਾਂ ਨੂੰ ਇਸ ਸਰਕਾਰ ਨੇ ਅਜੇ ਤਕ ਕਾਇਮ ਰਖਿਆ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਤਰਫ ਧਿਆਨ ਦੇਣ, ਜਲਦੀ ਇਲੈਕਸ਼ਨਾਂ ਕਰਾਉਣ ਤਾਂ ਕਿ ਡੈਮੋਕਰੇਟਿਕ ਤਰੀਕੇ ਨਾਲ ਲੋਕੀਂ ਚੁਣ ਕੇ ਆਉਣ ਅਤੇ ਲੋਕਾਂ ਨੂੰ ਚੰਗਾ ਸ਼ਾਸਨ ਮਿਲੇ ।

ਡਿਪਟੀ ਸਪੀਕਰ ਸਾਹਿਬ ਇੱਕ ਸੂਬੇ ਅੰਦਰ ਦੋ ਤਰ੍ਹਾਂ ਦੇ ਐਕਟ ਹੋਣਾ ਇੱਕ ਪਟਿਆਲੇ ਦਾ ਐਕਟ ਹੋਵੇ ਇੱਕ ਪੰਜਾਬ ਦਾ ਐਕਟ ਲਾਗੂ ਹੋਵੇ, ਇਹ ਬੜੀ ਸ਼ਰਮ ਦੀ ਗੱਲ ਹੈ। ਇਸ ਐਕਟ ਨੂੰ ਇਕੱਠਾ ਕਰਕੇ ਪੰਜਾਬ ਸਰਕਾਰ ਨੇ ਇੱਕ ਬੜਾ ਚੰਗਾ ਕੰਮ ਕੀਤਾ ਹੈ ਅਤੇ ਇੱਕੋ ਐਕਟ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਹੈ।

ਡਿਪਟੀ ਸਪੀਕਰ ਸਾਹਿਬ, ਇਹ ਵੀ ਕੀਤਾ ਗਿਆ ਹੈ ਕਿ ਜਿਹੜੇ ਹੋਲ ਟਾਈਮ ਮੁਲਾਜ਼ਮ ਹੋਣਗੇ ਉਨ੍ਹਾਂ ਨੂੰ ਇਸ ਐਕਟ ਦੇ ਬਣਨ ਤੋਂ ਬਾਅਦ ਇਕੱਠਾ ਕੀਤਾ ਜਾਵੇਗਾ। ਮੈਂ ਦਰਖਾਸਤ ਕਰਾਂਗਾ ਕਿ ਜਿਹੜੇ ਪਾਰਟ ਟਾਈਮ ਮੁਲਾਜ਼ਮ ਹਨ, ਜਿਹੜੇ ਕਿ ਗਰੀਬ ਆਦਮੀ ਹਨ, ਉਨ੍ਹਾਂ ਦੇ ਲਈ ਤਾਂ ਰੋਟੀ ਕਮਾਉਣ ਦਾ ਮਸਲਾ ਬਣ ਜਾਵੇਗਾ। ਜੇ ਦੋ ਮਿਉਨਿਸਪਲ ਕਮੇਟੀਆਂ ਇਕੱਠੀਆਂ ਕਰ ਦਿੱਤੀਆਂ ਗਈਆਂ ਤਾਂ ਉਹ ਕਿਥੇ ਜਾਣਗੇ। ਉਨ੍ਹਾਂ ਨੂੰ ਵੀ ਫਿਰ ਰਖ ਲਿਆ ਜਾਵੇ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਲੈਕਸ਼ਨ ਦੀ ਟਰਮ ਰਖੀ ਹੈ। ਬੜਾ ਚੰਗਾ ਕੰਮ ਕੀਤਾ ਹੈ। ਆਖਿਰ ਕੋਈ ਹੱਦ ਹੋਣੀ ਚਾਹੀਦੀ ਹੈ। ਇਹ ਨਾ ਹੋਵੇ ਕਿ 10, 15 ਸਾਲ ਤਕ ਇਲੈਕਸ਼ਨਾਂ ਹੀ ਨਾ ਹੋਣ। ਇਹ ਅਮੈਂਡਿੰਗ ਬਿਲ ਲਿਆ ਕੇ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਨ੍ਹਾਂ ਦੀ ਟਰਮ ਖਤਮ ਹੋ ਗਈ ਹੈ, ਉਨ੍ਹਾਂ ਮਿਉਨਿਸਪਲ ਕਮੇਟੀਆਂ ਨੂੰ ਖਤਮ ਕਰਕੇ ਐਡਮਨਿਸਟਰੇਟਰ ਮੁਕੱਰਰ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਮਰੜ੍ਹੀ ਸਾਹਿਬ ਜਾਗੋ। ਸੁਤੇ ਕਿਉਂ ਪਏ ਹੋ। (*Addressing S. Karnail Singh Marhari* : Please wake up, you are sleeping.)

**ਸ੍ਰੀ ਬ੍ਰਿਜ ਲਾਲ ਗੋਇਲ** : ਡਿਪਟੀ ਸਪੀਕਰ ਸਾਹਬ, ਇਥੇ ਡਿਵੈਲਪਮੈਂਟ ਬੋਰਡ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਇਹ ਕਿਹਾ ਗਿਆ ਕਿ ਇਸ ਵਿਚ ਡਿਸਪਲੇਸਡ ਪਰਸਨਜ਼ ਨੂੰ ਲਗਾਇਆ ਜਾਵੇ। ਇਸ ਦੇ ਬਾਰੇ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਹੋਰਾਂ ਦੀ ਸਰਕਾਰ ਇਸ ਪਾਸੇ ਵਲ ਪਹਿਲਾਂ ਹੀ ਧਿਆਨ ਕਰ ਰਹੀ ਹੈ ਅਤੇ ਇਹ ਬਤੌਰ ਮੁੱਖ ਮੰਤਰੀ ਇਸਦੇ ਚੇਅਰਮੈਨ ਹਨ ਅਤੇ ਪਹਿਲਾਂ ਵੀ ਚੀਫ ਮਨਿਸਟਰ ਹੀ ਹੁੰਦੇ ਸਨ ਫਿਰ ਇਸ ਵਿਚ ਐਮ. ਐਲ. ਏਜ਼. ਵੀ ਹਨ ਪਹਿਲਾਂ ਵੀ ਹੁੰਦੇ ਸਨ ਅਤੇ ਹੁਣ ਵੀ ਹਨ ਅਤੇ ਦੋ ਡਿਸਪਲੇਸਡ ਪਰਸਨਜ਼ ਵੀ ਹਨ ਖੇਮ ਚੰਦ ਅਤੇ ਇੰਦਰ ਸਿੰਘ ਇਨ੍ਹਾਂ ਨੂੰ ਸਪੈਸ਼ਲ ਇਨਵਾਇਟੀਜ਼ ਦੇ ਤੌਰ ਤੇ ਲਿਆ ਗਿਆ ਹੈ ਇਸ ਲਈ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਕੋਲੋਂ ਕਿਸੇ ਨਾਲ ਧਕਾ ਨਹੀਂ ਹੋ ਸਕਦਾ (ਪਰਸੰਸਾ) ਇਨ੍ਹਾਂ ਨੇ ਹਰ ਇਕ ਨੂੰ ਹੱਕ ਦਿਤਾ ਹੈ। ਇਸ ਲਈ ਇਹ ਸਰਕਾਰ ਇਸ ਬਿਲ ਨੂੰ ਲਿਆਣ ਵਿਚ ਅਤੇ ਖਾਸ ਤੌਰ ਤੇ ਪਾਂਡੇ ਸਾਹਿਬ ਜਿਨ੍ਹਾਂ ਨੇ ਇਸ ਬਿਲ ਨੂੰ ਹਾਊਸ ਵਿਚ ਪੇਸ਼ ਕੀਤਾ ਹੈ ਮੁਬਾਰਿਕਬਾਦ ਦੇ ਮੁਸਤਹਿਕ ਹਨ। (ਵਿਘਨ) ਜੈ ਹਿੰਦ।

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਜੇਕਰ ਗੋਇਲ ਸਾਹਿਬ ਦੀ ਤਕਰੀਰ ਵਿਚੋਂ ਮੁਬਾਰਕਬਾਦ ਦਾ ਲਫਜ਼ ਕਢ ਦੇਈਏ ਤਾਂ ਬਾਕੀ ਕੁਝ ਵੀ ਨਹੀਂ ਰਹਿ ਜਾਂਦਾ। ਇੰਨੀ ਵੇਰ ਇਨ੍ਹਾਂ ਨੇ ਇਹ ਸ਼ਬਦ ਵਰਤਿਆ ਹੈ (ਹਾਸਾ)

**ਸ੍ਰੀ ਡਿਪਟੀ ਸਪੀਕਰ** : ਕੀ ਮੁਬਾਰਕਬਾਦ ਦਾ ਲਫ਼ਜ਼ ਤੁਹਾਨੂੰ ਚੰਗਾ ਨਹੀਂ ਲਗਦਾ ? (Don't you like the word "Mubarikbad"?)

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੌਰਾਸੀ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਪੇਸ਼ ਕੀਤੇ ਜਾਣ ਤੇ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਮੁਬਾਰਕਬਾਦ ਲਫਜ਼ ਨਹੀਂ ਵਰਤਦਾ (ਹਾਸਾ) ਇਸ ਬਿਲ ਵਿਚ ਉਤਸ਼ਾਹ ਵਧਾਣ ਲਈ ਕਈ ਕਦਮ ਚੁਕੇ ਗਏ ਹਨ ਕਿ ਸ਼ਹਿਰਾਂ ਵਿਚ ਵਸਣ ਵਾਲਿਆਂ ਨੂੰ ਸਹੂਲਤਾਂ ਦਿਤੀਆਂ ਜਾਣ ਅਤੇ ਕਰਮਚਾਰੀਆਂ ਨੂੰ ਫ਼ਾਇਦਾ ਹੋ ਸਕੇ । ਇਹ ਵੀ ਸਰਕਾਰ ਦਾ ਇਕ ਸ਼ਲਾਘਾਯੋਗ ਕਦਮ ਹੈ ਕਿ ਇਨ੍ਹਾਂ ਨੇ 79 ਮਿਊਨਿਸਪਲ ਕਮੇਟੀਆਂ ਵਿਚ ਇਕ ਦਮ ਇਲੈਕਸ਼ਨਾਂ ਕਰਵਾ ਦਿਤੀਆਂ ਹਕੂਮਤ ਦਾ ਕਲਮ ਦਾਨ ਜਦ ਫੜਿਆ ਹੀ ਸੀ । ਮੈਂ ਡਿਪਟੀ ਸਪੀਕਰ ਸਾਹਿਬ ਆਪਣੀ ਮੈਂਬਰੀ ਦੇ ਦੌਰਾਨ 9 ਚੀਫ ਮਨਿਸਟਰ ਵੇਖੇ ਹਨ ਪਰ ਇਸ ਤਰ੍ਹਾਂ ਦਾ ਚੀਫ ਮਨਿਸਟਰ ਨਹੀਂ ਵੇਖਿਆ ਕਿ ਜਿਸ ਦੇ ਦਿਲ ਵਿਚ ਪਿਛੜੇ ਵਰਗ ਨੂੰ ਉਚਾ ਚੁਕਣ ਦਾ ਖਿਆਲ ਹਰ ਵਕਤ ਰਹਿੰਦਾ ਹੋਵੇ । ਅਤੇ ਇਹ ਮਹਿਸੂਸ ਕਰਦੇ ਹਨ ਪਰ ਪਹਿਲਾਂ ਤਾਂ ਕਦੇ ਇਸ ਪਾਸੇ ਵਲ ਮਹਿਸੂਸ ਵੀ ਨਹੀਂ ਸੀ ਕੀਤਾ ਅਤੇ ਸਵੀਪਰ ਵਰਗ ਦੇ ਆਦਮੀ ਆਪਣਾ ਦੁਖ ਨਹੀਂ ਸੀ ਦਸ ਸਕਦਾ ਇਸ ਸਰਕਾਰ ਨੇ ਸ਼ਲਾਘਾਯੋਗ ਕਦਮ ਚੁਕਿਆ ਕਿ ਮਿਊਨਿਸਪਲ ਕਮੇਟੀਆਂ ਵਿਚ ਇਸ ਵਰਗ ਨੂੰ ਬੈਠਣ ਦੀ ਥਾਂ ਦਿਤੀ ਤੇ ਹਰ ਮਿਊਨਿਸਪਲ ਕਮੇਟੀ ਵਿਚ ਹਰ ਸਵੀਪਰ ਵਰਗ ਦੇ ਆਦਮੀ ਨੂੰ ਮੈਂਬਰ ਲਿਆ ਅਤੇ ਇਸ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੀਵਰੇਜ ਦੇ ਬਾਰੇ ਵਿਚ ਮਿਊਨਿਸਪਲ ਕਮੇਟੀਆਂ ਵਿਚ ਟੈਕਸ ਲਗਾਇਆ ਗਿਆ ਹੈ ਪਰ ਮੈਂ ਪਾਂਡੇ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਇਹ ਟੈਕਸ ਜਿਹੜੇ ਸਵੀਪਰ ਹਰੀਜਨ ਮਿਊਨਿਸਪਲ ਕਮੇਟੀਆਂ ਵਿਚ ਹਨ ਉਨ੍ਹਾਂ ਤੋਂ ਇਹ ਟੈਕਸ ਨਹੀਂ ਲਗਾਇਆ ਜਾਣਾ ਚਾਹੀਦਾ । ਫਿਰ ਫਲੱਸ਼ ਸਿਸਟਮ ਸ਼ੁਰੂ ਕੀਤਾ ਗਿਆ ਹੈ ਇਸ ਨੂੰ ਖੂਹ ਨੇੜੇ ਕਿਆਰੇ ਦੇ ਭਰਨ ਵਾਲੀ ਗਲ ਕੀਤੀ ਗਈ ਹੈ। ਇਨ੍ਹਾਂ ਨੂੰ ਪਹਿਲਾਂ ਹਰੀਜਨ ਬਸਤੀਆਂ ਤੋਂ ਸ਼ੁਰੂ ਕਰਨਾ ਚਾਹੀਦਾ ਸੀ ਤਾਂ ਕਿ ਜਿਹੜੇ ਸਦੀਆਂ ਤੋਂ ਆਪਣੇ ਸਿਰਾਂ ਤੇ ਗੰਦ ਚੁਕਦੇ ਆ ਰਹੇ ਹਨ ਉਨ੍ਹਾਂ ਨੂੰ ਵੀ ਮਹਿਸੂਸ ਹੋਵੇ ਕਿ ਉਨ੍ਹਾਂ ਦੇ ਆਪਣੇ ਘਰਾਂ ਵਿਚ ਫਲਸ਼ ਲਗ ਗਿਆ ਹੈ ਅਤੇ ਇਹ ਫਲੱਸ਼ ਲਗਾਣ ਦਾ ਖਰਚ ਸਰਕਾਰ ਨੂੰ ਆਪਣੇ ਪਾਸ ਤੋਂ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਇਲਾਕਿਆਂ ਵਿਚ ਇਸ ਫਲੱਸ਼ ਸਿਸਟਮ ਨੂੰ ਪਹਿਲਾਂ ਨਹੀਂ ਸੀ ਸ਼ੁਰੂ ਕੀਤਾ ਜਾਣਾ ਜਿਹੜੇ ਕਿ ਰੱਜੇ ਪੁੱਜੇ ਹਨ ਅਤੇ ਧਨਾਢ ਹਨ।

ਫਿਰ ਜਿਥੇ ਤਕ ਸਲੱਮ ਕਲੀਨਿੰਗ ਦਾ ਤਅਲਕ ਹੈ ਸੈਂਟਰ ਵਲੋਂ ਵੀ ਕਾਫ਼ੀ ਰੁਪਿਆ ਹਰ ਸਾਲ ਆਉਂਦਾ ਹੈ ਅਤੇ ਇਹ ਸਰਕਾਰ ਵੀ ਕਾਫੀ ਰਕਮ ਲਿਆਈ ਹੈ । ਇਸ ਨੂੰ ਸ਼ੁਰੂ ਕਰਨ ਬਾਰੇ ਬੇਨਤੀ ਇਹ ਹੈ ਕਿ ਮਨਿਸਟਰ ਸਾਹਿਬ ਦੇ ਦਿਲ ਵਿਚ ਗਰੀਬਾਂ ਲਈ ਕਾਫ਼ੀ ਦਰਦ ਹੈ ਪਰ ਇਹ ਸਲੱਮ ਕਲੀਨਿੰਗ ਦਾ ਕੰਮ ਇਨ੍ਹਾਂ ਨੇ ਆਪਣੇ ਘਰ ਤੋਂ ਹੀ ਸ਼ੁਰੂ ਕੀਤਾ ਹੈ । ਲੁਧਿਆਣੇ ਵਿਚ ਜਿਸ ਇਲਾਕੇ ਵਿਚ ਇਹ ਕੰਮ ਸ਼ੁਰੂ ਕੀਤਾ ਗਿਆ ਹੈ ਇਹ ਕੋਈ ਚੰਗਾ ਨਹੀਂ ਲਗਦਾ । ਮੈਂ ਬੇਨਤੀ ਕਰਾਂਗਾ ਕਿ ਪਹਿਲਾਂ ਹਰੀਜਨ ਬਸਤੀਆਂ ਤੋਂ ਇਸ ਨੂੰ ਸ਼ੁਰੂ ਕੀਤਾ ਜਾਵੇ । ਉਸ ਇਲਾਕੇ ਤੋਂ ਸ਼ੁਰੂ ਕੀਤਾ ਜਾਵੇ ਜਿਹੜਾ ਇਲਾਕਾ ਦੀਪਕ ਸਿਨਮੇ ਦੇ ਨਾਲ ਦਾ ਹੈ ਅਤੇ ਜਿਥੇ ਕਿ ਗਰੀਬ ਵਿਚਾਰੇ ਨਾਲੇ ਦੇ ਕੰਢੇ ਰਹਿੰਦੇ ਹਨ ਅਤੇ ਹਰ ਸਾਲ ਦੋ ਚਾਰ ਬਚੇ ਵੀ ਉਨ੍ਹਾਂ ਦੇ ਇਸ ਨਾਲੇ ਵਿਚ ਰੁੜ੍ਹ ਜਾਂਦੇ ਹਨ । ਉਹ ਪਾਂਡੇ ਸਾਹਿਬ ਦੇ ਸ਼ਰਧਾਲੂ ਵੀ ਹਨ ਉਸ

ਇਲਾਕੇ ਤੋਂ ਇਹ ਸ਼ੁਰੂ ਕਰਨਾ ਚਾਹੀਦਾ ਹੈ । ਪਰ ਜਿਥੇ ਇਲਾਕਾ ਚੰਗੇ ਪੈਸੇ ਵਾਲਿਆਂ ਦਾ ਹੈ ਅਤੇ ਆਪ ਵੀ ਬਣਾ ਸਕਦੇ ਹਨ । ਉਸ ਪਾਸੇ ਤੋਂ ਪਹਿਲ ਇਸ ਗਰੀਬ ਬਸਤੀ ਵਲ ਦੇਣੀ ਚਾਹੀਦੀ ਹੈ ।

ਇਨ੍ਹਾਂ ਨੇ ਇਸ ਬਿਲ ਰਾਹੀਂ ਮਿਆਦ ਕਮੇਟੀ ਦੀ ਵਧਾਈ ਹੈ ਅਤੇ 5 ਸਾਲ ਕਰ ਦਿਤੀ ਹੈ ਇਹ ਖੁਸ਼ੀ ਦੀ ਗਲ ਹੈ ਕਿ ਜਿਹੜੀ ਕਮੇਟੀ ਪੰਜ ਸਾਲ ਕੰਮ ਕਰਦੀ ਹੈ ਉਸ ਨੂੰ ਤੋੜ ਕੇ ਨਵੀਂ ਕਮੇਟੀ ਬਣਾ ਦਿਤੀ ਜਾਵੇ ਅਤੇ ਇਲੈਕਸ਼ਨ ਕਰਵਾਏ ਜਾਣ ।

ਮੇਰੀ ਅਰਜ਼ ਇਹ ਹੈ ਕਿ ਸਾਰੇ ਪੰਜਾਬ ਵਿਚ ਦੂਜੇ ਇਲਾਕਿਆਂ ਵਿਚ ਪੀਣ ਦੇ ਪਾਣੀ ਦੀਆਂ ਸਹੂਲਤਾਂ ਦੇਣ ਲਈ ਸਰਕਾਰ ਨੇ ਸਕੀਮ ਤਿਆਰ ਕੀਤੀ ਹੈ ਪਰ ਸਿੰਜਾਈ ਮੰਤਰੀ ਨੇ ਕਈ ਥਾਵਾਂ ਦੇ ਬਾਰੇ ਵਿਚ ਇਹ ਕਿਹਾ ਸੀ ਕਿ ਮਿਉਨਿਸਪਲ ਕਮੇਟੀਆਂ ਖਰਚ ਕਰਨਗੀਆਂ ਪਰ ਕਈ ਮਿਉਨਿਸਪਲ ਕਮੇਟੀਆਂ ਇਸ ਤਰ੍ਹਾਂ ਦੀਆਂ ਹਨ ਜਿਨ੍ਹਾਂ ਵਿਚ ਕਈ ਅਜੇਹੇ ਮੈਂਬਰ ਆ ਜਾਂਦੇ ਹਨ ਕਿ ਉਹ ਇਸ ਪਾਸੇ ਧਿਆਨ ਹੀ ਨਹੀਂ ਦਿੰਦੇ। ਇਕ ਵੇਰ ਇਕ ਜਨ ਸੰਘ ਦਾ ਪ੍ਰਧਾਨ ਬਣ ਗਿਆ ਤਾਂ ਇਕ ਗਰੀਬ ਸਵੀਪਰ ਨੂੰ ਨੌਕਰ ਰਖਣ ਲਈ ਇਹ ਕਿਹਾ ਗਿਆ ਕਿ ਪਹਿਲਾਂ ਜਨ-ਸਘ ਦਾ ਪਲੈਜ ਫਾਰਮ ਭਰ ਫਿਰ ਨੌਕਰੀ ਦਿਤੀ ਜਾਵੇਗੀ । ਪਰ ਇਸ ਤਰ੍ਹਾਂ ਦੀ ਕੋਈ ਗਲ ਕਾਂਗਰਸ ਸਰਕਾਰ ਨੇ ਨਹੀਂ ਕੀਤੀ ਅਤੇ ਨਾ ਹੀ ਕੋਈ ਪਲੈਜ ਪਾਰਟੀ ਦਾ ਇਸ ਤਰ੍ਹਾਂ ਭਰਵਾਇਆ ਹੈ । ਮੈਂ ਇਹ ਮਿਸਾਲ ਇਸ ਲਈ ਦਿਤੀ ਹੈ ਕਿ ਇਕ ਗੰਦਾ ਮਾਹੌਲ ਪੈਦਾ ਹੋ ਗਿਆ ਸੀ ਮਿਉਨਿਸਪਲ ਕਮੇਟੀਆਂ ਵਿਚ ਇਸ ਨੂੰ ਇਸ ਸਰਕਾਰ ਨੇ ਦੂਰ ਕਰਨ ਦਾ ਯਤਨ ਕੀਤਾ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਇਸ ਬਿਲ ਦੇ ਪਾਸ ਹੋ ਜਾਣ ਨਾਲ ਇਹ ਮਾਹੌਲ ਦਰੁਸਤ ਹੋ ਜਾਵੇਗਾ ।

ਇਕ ਗਲ ਮੈਂ ਹੋਰ, ਡਿਪਟੀ ਸਪੀਕਰ ਸਾਹਿਬ, ਕਹਿਣੀ ਚਾਹੁੰਦਾ ਹਾਂ ਕਿ ਜਿਥੇ ਨੋਟੀਫਾਈਡ ਏਰੀਆ ਕਮੇਟੀਆਂ ਬਣੀਆਂ ਹੋਈਆਂ ਹਨ ਉਨ੍ਹਾਂ ਵਿਚ ਗਰੀਬ ਸਵੀਪਰ ਨੂੰ 20 ਰੁਪਏ ਜਾਂ 25 ਰੁਪਏ ਤਨਖਾਹ ਦਿਤੀ ਜਾਂਦੀ ਹੈ ਅਤੇ ਕਿਹਾ ਇਹ ਜਾਂਦਾ ਹੈ ਕਿ ਪਾਰਟ ਟਾਈਮ ਨੌਕਰ ਰਖਿਆ ਹੈ ਅਤੇ ਉਸ ਤੋਂ 4 ਘੰਟੇ ਕੰਮ ਲਿਆ ਜਾਂਦਾ ਹੈ। ਇਹ ਠੀਕ ਨਹੀਂ । ਮੈਂ ਤਾਂ ਇਹ ਸਮਝਦਾ ਹਾਂ ਕਿ ਸਵੀਪਰ ਦਾ ਕੰਮ ਹੀ ਇਨਾਂ ਔਖਾ ਹੈ ਕਿ ਇਕ ਘੰਟਾ ਵੀ ਕੰਮ ਕਰੇ ਤਾਂ ਵੀ ਉਸ ਨੂੰ ਤਨਖਾਹ ਸਾਰਿਆਂ ਤੋਂ ਵਧ ਦੇਣੀ ਚਾਹੀਦੀ ਹੈ । ਕੋਈ ਹੋਰ ਬਿਰਾਦਰੀ ਦਾ ਆਦਮੀ ਇਹ ਕੰਮ ਨਹੀਂ ਕਰ ਸਕਦਾ ਅਤੇ ਜੇਕਰ ਕਿਸੇ ਹੋਰ ਬਿਰਾਦਰੀ ਦੇ ਆਦਮੀ ਨੂੰ ਇਹ ਨੌਕਰੀ ਦਿਤੀ ਜਾਵੇ ਤਾਂ ਕੋਈ ਵੀ ਆਉਣ ਨੂੰ ਤਿਆਰ ਨਹੀਂ । ਭਾਵੇ ਪੰਜ ਸੌ ਰੁਪਏ ਮਹੀਨਾ ਦਿਤਾ ਜਾਵੇ । ਇਹ ਬਹੁਤ ਘਟੀਆ ਕੰਮ ਹੈ ਅਤੇ ਇਸ ਨੂੰ ਕੋਈ ਕਰਨ ਨੂੰ ਤਿਆਰ ਨਹੀਂ । ਮੈਂ ਆਸ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਜਿਹੜੇ ਕਿ ਇਸ ਵਰਗ ਨਾਲ ਹਮਦਰਦੀ ਰਖਦੇ ਹਨ ਅਤੇ ਹਿਤ ਰਖਦੇ ਹਨ ਇਸ ਪਾਸੇ ਧਿਆਨ ਦੇਣਗੇ ਕਿ ਨੋਟੀ-ਫਾਈਡ ਏਰੀਆ ਕਮੇਟੀਆਂ ਵਿਚ ਸਵੀਪਰਾਂ ਦੀ ਤਨਖਾਹ ਪੂਰੀ ਦਿਤੀ ਜਾਇਆ ਕਰੇ । ਇਸ ਤੋਂ ਬਾਅਦ ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਹ ਇਕ ਸ਼ਲਾਘਾਯੋਗ ਕਦਮ ਚੁਕੇ ਕਿ 6 ਸਾਲ ਤੋਂ 11 ਸਾਲ ਦੇ ਦਰਮਿਆਨ ਦੇ ਬੱਚੇ ਸਵੀਪਰ ਦਾ ਕੰਮ ਨਹੀਂ ਕਰਨਗੇ ਅਤੇ ਜੇਕਰ ਕਰਦੇ ਵੇਖੇ ਜਾਣ ਤਾਂ ਉਨ੍ਹਾਂ ਦੇ ਮਾਪਿਆਂ ਨੂੰ ਸਜ਼ਾ ਦਿਤੀ ਜਾਵੇਗੀ । ਮੈਂ ਸਮਝਦਾ ਹਾਂ ਕਿ ਇਸ ਨਾਲ ਦੇਸ਼ ਦਾ ਜੀਵਨ ਉਚਾ ਹੋਵੇਗਾ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਤਰਮੀਮਾਂ ਵੀ ਇਸ ਬਿਲ ਵਿਚ ਲਿਆਣੀਆਂ ਚਾਹੀਦੀਆਂ

[ਭਗਤ ਗੁਰਾਂ ਦਾਸ ਹੰਸ]

ਹਨ ਤਾਂ ਕਿ ਪਛੜਿਆ ਵਰਗ ਅਗੇ ਆ ਸਕੇ। ਹੋਰ ਬੇਨਤੀ ਹੈ ਕਿ ਸਵੀਪਰ ਦੇ ਮਾਂ ਬਾਪ ਨੂੰ ਰੀਲੀਫ ਲਈ ਪੈਸਾ ਦਿਤਾ ਜਾਵੇ। ਜਿਸ ਤਰ੍ਹਾਂ ਪੰਜਾਬ ਸਰਕਾਰ ਨੇ ਇਸ ਸਬੰਧੀ 15 ਲੱਖ ਰੁਪਏ ਰਖੇ ਹਨ। ਜਿਸ ਤਰ੍ਹਾਂ ਪੜ੍ਹਨ ਵਾਲੇ ਬੱਚਿਆਂ ਨੂੰ ਸਕੂਲ ਟਾਈਮ ਵਿਚ ਖਾਣਾ ਦੇਣਾ, ਕਪੜੇ ਦੇਣਾ, ਕਿਤਾਬਾਂ ਲੈ ਕੇ ਦੇਣਾ ਆਦਿ। ਸਵੀਪਰ ਦੇ ਬੱਚਿਆਂ ਨੂੰ ਬਾਕੀਆਂ ਨਾਲੋਂ ਜ਼ਿਆਦਾ ਸਹੂਲਤਾਂ ਦਿਤੀਆਂ ਜਾਣ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਪੰਜਾਬ ਮਿਉਨਿਸਪਲ ਅਮੈਂਡਮੈਂਟ ਬਿਲ 1973 ਗਿਆਨੀ ਜੀ ਦੀ ਸਰਕਾਰ ਦੇ ਚੰਗੇ ਕੰਮਾਂ ਦੀ ਲੜੀ ਵਿਚੋਂ ਇਕ ਹੋਰ ਕਦਮ ਹੈ। ਇਹ ਇਕ ਨਾਵਲ ਬਿਲ ਹੈ ਅਤੇ ਜਿਹੜਾ ਬੋਸੀਦਾ ਅਤੇ ਪੁਰਾਣਾ ਬਿਲ ਬ੍ਰਿਟਿਸ਼ ਸਾਮਰਾਜ ਦਾ ਬਚਿਆ ਹੋਇਆ ਅੰਗ ਸੀ ਐਕਟ 1911 ਉਸ ਵਿਚ ਇਹ ਤਰਮੀਮਾਂ ਲਿਆਂਦੀਆਂ ਜਾ ਰਹੀਆਂ ਹਨ। ਇਸ ਦੀ ਲੋੜ ਸੀ ਅਤੇ ਮੈਂ ਸਮਝਦਾ ਹਾਂ ਕਿ 1911 ਦੇ ਐਕਟ ਵਿਚ ਸ਼ਾਰਪ ਚੇਂਜ ਕਰਨੀ ਚਾਹੀਦੀ ਹੈ according to the needs of the present times, needs of the society and of culture.

ਡਿਪਟੀ ਸਪੀਕਰ ਸਾਹਿਬ, ਮੈਂ ਵਧਾਈ ਦੇਂਦਾ ਹਾਂ ਸਰਕਾਰ ਨੂੰ ਕਿ ਇਹ 10 ਅਪ੍ਰੈਲ ਹੈ ਜਿਹੜਾ ਮਹਾਨ ਮਾਰਚ ਗੁਰੂ ਗੋਬਿੰਦ ਸਿੰਘ ਮਾਰਗ ਤੇ ਕਰ ਰਹੇ ਹਨ ਇਹ ਇਕ ਸ਼ਲਾਘਾ ਯੋਗ ਕਦਮ ਹੈ ਇਸ ਤਰ੍ਹਾਂ ਦੇ ਚੰਗੇ ਕੰਮਾਂ ਅਤੇ ਮਹਾਨ ਕੰਮਾਂ ਦੀ ਲੜੀ ਵਿਚ ਇਹ ਬਿਲ ਲਿਆਂਦਾ ਗਿਆ ਹੈ। ਇਸ ਲਈ ਸਰਕਾਰ ਅਤੇ ਗਿਆਨੀ ਜੀ ਵਧਾਈ ਦੇ ਪਾਤਰ ਹਨ।

ਡਿਪਟੀ ਸਪੀਕਰ ਸਾਹਿਬ, ਇਸ ਵਿਚ ਇਨਕਲੂਜ਼ਨ ਆਫ ਏਰੀਆਜ਼ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਟਾਂਡਾ, ਮੁਕੇਰੀਆਂ ਦਸੂਆ ਆਦਿ ਅਜਿਹੇ ਟਾਊਨ ਹਨ ਕਿ ਜਿਨ੍ਹਾਂ ਵਿਚ ਪਾਪੂਲੇਸ਼ਨ ਦਾ ਐਕਸਪਲੋਜ਼ਨ ਹੋਇਆ ਅਤੇ ਇਸ ਤਰ੍ਹਾਂ ਇਹ ਇਲਾਕੇ ਕਮੇਟੀਆਂ ਵਿਚ ਆ ਜਾਣਗੇ। ਮੈਂ ਆਪ 14 ਸਾਲ ਟਾਂਡਾਂ ਵਿਚ ਪ੍ਰੈਜ਼ੀਡੈਂਟ ਰਿਹਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਇਲਾਕਿਆਂ ਦੀ ਇਨਕਲੂਜ਼ਨ ਫੈਸਿਲੀਟੇਟ ਹੋ ਜਾਵੇਗੀ। ਕਿਉਂਕਿ ਇਨ੍ਹਾਂ ਦੀ ਹਾਲਤ ਮਾੜੀ ਸੀ ਇਹ ਨਾ ਜੀਂਦਿਆਂ ਵਿਚ ਨਾ ਮੋਇਆਂ ਵਿਚ ਸਨ ਅਤੇ ਕੋਈ ਇਸ ਪਾਸੇ ਧਿਆਨ ਨਹੀਂ ਸੀ ਦਿੰਦਾ। ਇਨ੍ਹਾਂ ਇਲਾਕਿਆਂ ਦੇ ਲੋਕ ਪਿੱਟਦੇ ਸਨ, ਸੈਨੀਟੇਸ਼ਨ ਦੀ ਬੁਰੀ ਹਾਲਤ ਸੀ ਅਤੇ ਜਿਹੜੀ ਮਸ਼ਰੂਮ ਗਰੋਥ ਹੋਈ ਇਸ ਨਾਲ ਇਨ੍ਹਾਂ ਇਲਾਕਿਆਂ ਵਿਚ ਸਿਹਤ ਸਫਾਈ ਦੀ ਵਧੇਰੇ ਲੋੜ ਪੈ ਗਈ। ਪਰ ਇਨ੍ਹਾਂ ਦਾ ਇਨਕਲੂਜ਼ਨ ਨਹੀਂ ਸੀ ਕੀਤਾ ਜਾਂਦਾ ਕਮੇਟੀ ਵਿਚ ਹੁਣ ਇਹ ਛੇਤੀ ਹੀ ਇਨ੍ਹਾਂ ਕਮੇਟੀਆਂ ਵਿਚ ਇਲਾਕੇ ਸ਼ਾਮਿਲ ਕੀਤੇ ਜਾਣਗੇ ਅਤੇ ਇਨ੍ਹਾਂ ਇਲਾਕਿਆਂ ਦੇ ਲੋਕ ਆਪਣੀ ਜ਼ਿੰਦਗੀ ਦਾ ਨਵਾਂ ਦੌਰ ਮਾਣਨਗੇ।

ਜਿਹੜਾ ਕਦਮ ਇਸ ਸਰਕਾਰ ਨੇ ਇਸ ਬਿਲ ਰਾਹੀਂ ਚੁਕਿਆ ਹੈ ਕਿ ਕਮੇਟੀ ਦੀ ਲਾਈਫ 5 ਸਾਲ ਕਰ ਦਿਤੀ ਹੈ ਇਹ ਚੰਗਾ ਕਦਮ ਹੈ। ਅਗੇ ਕੀ ਹੁੰਦਾ ਸੀ ਕਿ ਇਕ ਸਾਲ ਤਾਂ ਪਤਾ ਨਹੀਂ ਸੀ ਲਗਦਾ ਅਤੇ ਫਿਰ ਪਾਰਟੀ ਪਾਲੇਟਿਕਸ ਵਿਚ ਪੈ ਜਾਂਦੇ ਸਨ ਅਤੇ ਅਗਲੇ ਸਾਲ ਇਹ ਫਿਕਰ ਪੈ ਜਾਂਦਾ ਸੀ ਕਿ ਇਲੈਕਸ਼ਨ ਆ ਗਈ ਹੈ। ਇਸ ਤਰ੍ਹਾਂ ਵਕਤ ਗੁਜ਼ਰ ਜਾਂਦਾ ਸੀ ਅਤੇ ਸ਼ਹਿਰ ਦੀਆਂ ਸਮੱਸਿਆਵਾਂ ਵਲ ਕੋਈ ਧਿਆਨ ਹੀ ਨਹੀਂ ਸੀ ਦਿਤਾ

ਜਾਂਦਾ । ਹੁਣ ਇਹ ਲਿਮਟ ਵਧ ਤੋਂ ਵਧ ਸਾਢੇ ਪੰਜ ਸਾਲ ਕਰ ਦਿਤੀ ਗਈ ਹੈ ਇਸ ਤੋਂ ਵਧ ਨਹੀਂ । ਪਹਿਲਾਂ ਤਾਂ ਡੈਮੋਕਰੇਸੀ ਨਾਲ ਮਖੌਲ ਕੀਤਾ ਜਾਂਦਾ ਸੀ ਕਿਉਂ ਕਿ ਮੈਂ ਆਪ ਵੀ ਪ੍ਰੈਜ਼ੀਡੈਂਟ ਰਿਹਾ ਹਾਂ ਅਤੇ ਵੇਖਿਆ ਹੈ ਕਿ ਮੈਂਬਰਾਂ ਦਾ ਲਗਾਤਾਰ ਕਈ ਸਾਲ ਤਕ ਇਕ ਥਾਂ ਰਹਿਣ ਨਾਲ ਕਿਰਦਾਰ ਗਿਰ ਜਾਂਦਾ ਸੀ ਅਤੇ ਲੋਕਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਸੀ ਦਿਤੀਆਂ ਜਾ ਸਕਦੀਆਂ ਅਤੇ ਇਕੁਟੀ ਅਤੇ ਜਸਟਿਸ ਨਹੀਂ ਸੀ ਕੀਤਾ ਜਾ ਸਕਦਾ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪ੍ਰੈਜ਼ੀਡੈਂਟ ਅਤੇ ਵਾਈਸ ਪ੍ਰੈਜ਼ੀਡੈਂਟ ਰੈਕੂਜ਼ੀਸ਼ਨ ਦਾ ਮਸਲਾ ਹੈ, ਇਹ ਬੜਾ ਹੀ ਅਹਿਮ ਮਸਲਾ ਹੈ । ਤੁਸੀਂ ਕਮੇਟੀਆਂ ਦਾ ਰਿਕਾਰਡ ਕਢਵਾ ਕੇ ਵੇਖ ਲਵੋ, ਦਸ ਦਸ ਰਿਕੂਜ਼ੀਸ਼ਨਾਂ ਉਨਾਂ ਦੀਆਂ ਆਪਣੀਆਂ ਹੋਣਗੀਆਂ ।

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ )

12.02 ਸਪੀਕਰ ਸਾਹਿਬ, ਉਹ ਮੀਟਿੰਗਾਂ ਰਿਕੂਜ਼ੀਸ਼ਨ ਤੇ ਕਾਲ ਕਰਨੀਆਂ ਹਨ । ਉਹ 2-3 ਦੀ ਬਜਾਏ 50 % ਤੇ ਹੋਣੀ ਚਾਹੀਦੀ ਹੈ । ਇਹ ਮੈਂ ਸਮਝਦਾ ਹਾਂ ਕਿ ਬਿਲਕੁਲ ਠੀਕ ਹੀ ਹੋਵੇਗੀ । ਕਿਉਂਕਿ ਕਈ ਵਾਰ ਉਹ ਮਜਾਰਿਟੀ ਹੀ ਨਹੀਂ ਹੋਣ ਦਿੰਦੇ ਔਰ ਜਿਹੜੀ ਰੀਕੂਜ਼ੀਸ਼ਨ ਹੈ ਉਸ ਦਾ ਮਨਸ਼ਾ ਪੂਰਾ ਨਹੀਂ ਹੁੰਦਾ । ਦੂਸਰੀ ਜਿਹੜਾ ਇਨ੍ਹਾਂ ਨੇ ਪ੍ਰੈਜ਼ੀਡੈਂਟ ਦੀ ਪੇਵਿਕਸ ਕੀਤੀ ਹੈ ਮੈਂ ਸਮਝਦਾ ਹਾਂ ਕਿ ਮਾੜੀ ਗਲ ਹੈ । ਅਮਰੀਕਾ ਦੇ ਇਕ ਵਿਦਵਾਨ ਲੂਈਅਸ ਜਿਕਸਨ ਨੇ ਵੀ ਲਿਖਿਆ ਹੈ । ਜਲੰਧਰ ਵਿਚ ਕਾਨਫਰੰਸ ਹੋਈ ਸੀ ਉਸ ਵਿਚ ਮੈਂ ਵੀ ਹਿਸਾ ਲਿਆ ਸੀ । ਪੰਡਤ ਮੋਹਨ ਲਾਲ ਜੀ, ਮਿਉਂਸਿਪਲ ਕਮਿਸ਼ਨਰ ਔਰ ਪ੍ਰੈਜ਼ੀਡੈਂਟ ਵੀ ਆਏ ਹੋਏ ਸਨ । ਉਥੇ ਇਹ ਗਲ ਹੋਈ ਕਿ ਜਿਹੜਾ ਮਿਉਂਸਿਪਲ ਕਮਿਸ਼ਨਰ ਹੁੰਦਾ ਹੈ, ਪ੍ਰੈਜ਼ੀਡੈਂਟ ਹੁੰਦਾ ਹੈ, ਉਸ ਦੀ ਇਹ ਸੋਸ਼ਲ ਆਬਲੀਗੇਸ਼ਨ ਹੁੰਦੀ ਹੈ ਔਰ ਉਸ ਨੂੰ ਉਹ ਆਪਣੀ ਆਬਲੀਗੇਸ਼ਨ ਪੂਰੀ ਕਰਨੀ ਚਾਹੀਦੀ ਹੈ । ਇਸ ਤਰ੍ਹਾਂ ਕਰਨਾ ਕਮੇਟੀਆਂ ਤੇ ਜਿਹੜੀਆਂ ਕਿ ਛੋਟੀਆਂ ਛੋਟੀਆਂ ਹਨ, ਹੋਰ ਬੋਝ ਪਾਉਣਾ ਹੈ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਸਮ-ਅੱਪ ਕਰੋ । (Doctor Sahib, please wind up now.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਇਹ ਮਾੜੀ ਗੱਲ ਕੀਤੀ ਗਈ ਹੈ । ਸੋ ਮੈਂ ਕਹਿ ਰਿਹਾ ਸੀ ਕਿ ਜਿਹੜੀਆਂ ਛੋਟੀਆਂ ਕਮੇਟੀਆਂ ਹਨ ਉਨ੍ਹਾਂ ਤੇ ਬੋਝ ਪਾਇਆ ਗਿਆ ਹੈ । ਇਹ ਨਹੀਂ ਹੋਣਾਂ ਚਾਹੀਦਾ । ਇਹ ਤਾਂ ਉਸ ਦੀ ਸੋਸ਼ਲ ਆਬਲੀ-ਗੇਸ਼ਨ ਹੈ ਵੈਸੇ ਵੀ ਵੇਖਿਆ ਜਾਵੇ ਤਾਂ 300 ਰੁਪਏ ਰੈਮਿਉਨਰੇਸ਼ਨ ਨਾਲ ਕੁਝ ਨਹੀਂ ਬਣਦਾ ।

**ਆਵਾਜ਼ਾਂ** : ਤੁਸੀਂ ਪੰਜ ਸੌ ਕਰਵਾ ਦਿਉ ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਸੁਪਰਸੈਸ਼ਨ ਦੇ ਬਾਰੇ ਵੀ ਅਰਜ਼ ਕਰਦਾ ਹਾਂ । ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਕੀਤੀ ਗਈ ਹੈ । ਔਰ ਮੈਂਬਰਜ਼ ਨੂੰ ਇਹ ਹੱਕ ਹੋਣਾ ਚਾਹੀਦਾ ਹੈ। ਵੇਖਿਆ ਇਹ ਗਿਆ ਹੈ ਕਿ ਜਿਥੇ ਵੀ ਸੁਪਰਸੈਸ਼ਨ ਦਾ ਡਰਾਸਟਿਕ ਸਟੈਪ ਲਿਆ ਗਿਆ ਹੈ ਤਾਂ ਪ੍ਰੈਜ਼ੀਡੈਂਟ ਕੋਰਟਾਂ ਵਿਚ ਜਾਂਦੇ ਹਨ ਔਰ ਕੋਰਟਾਂ ਸਟੇ ਆਰਡਰ ਦੇ ਦਿੰਦੀਆਂ ਹਨ । ਹੁਣ ਕੋਰਟਾਂ ਵੀ ਸੋਚਣਗੀਆਂ ਜਦੋਂ ਉਹ ਸਟੇ ਆਰਡਰ ਦੇਣਗੀਆਂ ।

[ਡਾਕਟਰ ਅਮੀਰ ਸਿੰਘ ਕਲਕਟ]

ਸਪੀਕਰ ਸਾਹਿਬ, ਤਲਵਾੜਾ ਟਾਊਨਸ਼ਿਪ ਦੀ 30 ਹਜ਼ਾਰ ਦੀ ਆਬਾਦੀ ਹੈ ਪਰ ਉਹ ਵੀ ਚੰਡੀਗੜ੍ਹ ਵਾਂਗ ਹੈ। ਉਥੇ ਮਿਊਨਿਸਪਲ ਕਮੇਟੀ ਨੂੰ ਤੋੜ ਦਿਤਾ ਗਿਆ ਹੈ। ਮੈਂ ਇਨ੍ਹਾਂ ਤੋਂ ਇਸ ਚੀਜ਼ ਦੀ ਮੰਗ ਕਰਾਂਗਾ ਕਿ ਉਥੇ ਨਾਮੀਨੇਸ਼ਨ ਕੀਤੀ ਜਾਵੇ। (ਘੰਟੀ)

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਹੁਣ ਤਸ਼ਰੀਫ ਰਖੋ ਜੀ। (Doctor Sahib, please resume your seat now.)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਬਸ ਜੀ ਮੈਂ ਖਤਮ ਕਰਨ ਲਗਾ ਹਾਂ। ਮੈਂ ਤਾਂ ਸਿਰਫ ਇਤਨੀ ਹੀ ਬੇਨਤੀ ਕਰਨੀ ਹੈ ਕਿ ਉਥੇ ਸਰਕਾਰ ਜਾਂ ਤਾਂ ਇੰਪਰੂਵ-ਮੈਂਟ ਟਰੱਸਟ ਬਣਾਵੇ। ਔਰ ਜਿਹੜੀ ਛੋਟੀਆਂ ਕਮੇਟੀਆਂ ਹਨ ਜਿਸ ਤਰ੍ਹਾਂ ਕਿ ਟਾਂਡਾ ਹੈ ਜਾਂ ਮੁਕੇਰੀਆਂ ਹੈ ਉਨ੍ਹਾਂ ਨੂੰ ਇੰਪ੍ਰਵਮੈਂਟ ਟਰੱਸਟ ਦੇ ਹੇਠ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਜੈਪੁਰ ਕਿਸੇ ਵੇਲੇ ਲੈ ਜਾਵਾਂਗਾ ਔਰ ਤੁਸੀਂ ਉਥੇ ਵੇਖੋਗੇ ਕਿ ਉਥੇ ਕਿਸ ਤਰ੍ਹਾਂ ਦੀ ਹਾਲਤ ਹੈ। (ਘੰਟੀ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁਰਜ਼ੋਰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਕ ਨੌਵਲ ਚੀਜ਼ ਲਿਆਂਦੀ ਹੈ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਕੀ ਇਹ ਕੋਈ ਨਾਵਲਟੀ ਹੈ। (ਹਾਸਾ) (Doctor Sahib, is it some novelty ? )

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਇਸ ਤੋਂ ਵਧ ਹੋਰ ਨੌਵਲਟੀ ਕੀ ਹੋ ਸਕਦੀ ਹੈ ਜੀ। ਪਿੱਛੇ ਇਨ੍ਹਾਂ ਦੀ ਪੰਜ ਸਾਲ ਸਰਕਾਰ ਰਹੀ ਹੈ ਪਰ ਇਹ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਇਕ ਅਗਾਂਹ ਵਧੂ ਕਦਮ ਹੈ।

(ਇਸ ਸਮੇਂ ਕਾਮਰੇਡ ਸਤ ਪਾਲ ਡਾਂਗ ਸਪੀਚ ਕਰਨ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਹੁਣ ਤਾਂ ਕਾਫੀ ਬਹਿਸ ਹੋ ਗਈ ਹੈ। ਕਾਮਰੇਡ ਰਾਜਕੁਮਾਰ ਜੀ ਨੇ ਵੀ ਦਸ ਮਿੰਟ ਲਏ ਹਨ। (Dang Sahib, sufficient discussion has already taken place on this Bill. Comrade Raj Kumar took ten minutes.)

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਸ ਬਿੱਲ ਦੇ ਬਾਰੇ ਮੈਂ ਥੋੜ੍ਹੇ ਜਿਹੇ ਪੁਆਇੰਟਸ ਫਾਈਨੈਂਸ ਮਨਿਸਟਰ ਦੇ ਜਵਾਬ ਦੇਣ ਲਈ ਦੇਣੇ ਹਨ(ਹਾਸਾ) ਇਸ ਲਈ ਮੈਂ ਚੰਦ ਇਕ ਮਿੰਟਾਂ ਵਿਚ ਹੀ ਖਤਮ ਕਰ ਦੇਵਾਂਗਾ। ਸਪੀਕਰ ਸਾਹਿਬ, ਡਾਕਟਰ ਅਮੀਰ ਸਿੰਘ ਜੀ ਨੇ ਠੀਕ ਕਿਹਾ ਹੈ ਕਿ ਮਿਊਨਿਸਪਲ ਬਿਲ ਨੂੰ ਉਵਰਹਾਲ ਕਰਨ ਦੀ ਲੋੜ ਹੈ। ਇਹ ਤਾਂ ਹਾਫ-ਹਾਰਟਿਡ ਮਈਯਰ ਹੈ। ਕੁਝ ਗਲਾਂ ਸਪੀਕਰ ਸਾਹਿਬ, ਇਸ ਬਿਲ ਵਿਚ ਨਹੀਂ ਹਨ। ਵਧਾਈਆਂ ਤਾਂ ਬਹੁਤ ਦਿਤੀਆਂ ਗਈਆਂ ਹਨ। ਜਿਹੜੀਆਂ ਗਲਾਂ ਠੀਕ ਹੋਣ ਮੈਂ ਵੀ ਠੀਕ ਕਹਾਂਗਾ। ਮੈਨੂੰ ਖੁਸ਼ੀ ਹੈ ਕਿ ਰਾਜਪੁਰੇ ਦੀ ਦਿਕੱਤ ਨੂੰ ਮੁਖ ਰਖਦੇ ਹੋਏ ਆਰਡੀਨੈਂਸ ਕੀਤਾ ਗਿਆ। ਗਿਲ ਪਾਰਟੀ ਦੀ ਸਰਕਾਰ ਵੇਲੇ ਉਹ ਆਰਡੀਨੈਂਸ ਲੈਪਸ ਹੋ ਗਿਆ ਪਰ ਬਿਲ ਨਹੀਂ ਲਿਆਂਦਾ ਗਿਆ। ਰਾਜਪੁਰਾ ਟਾਊਨਸ਼ਿਪ ਔਰ ਰਾਜਪੁਰਾ ਕਮੇਟੀ ਜਿਹੜੀ ਹੈ ਉਹ ਮਰਜ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੇਰਾ ਇਹ ਪੱਕਾ

ਵਿਸ਼ਵਾਸ ਹੈ ਕਿ ਦਫਾ 41 ਜਿਹੜੀ ਹੈ ਉਹ ਨਹੀਂ ਹੋਣੀ ਚਾਹੀਦੀ ਕਿਉਂਕਿ ਇਸ ਦੇ ਨਾਲ ਜਿਹੜੇ ਉਥੇ ਦੇ ਮੁਲਾਜ਼ਮ ਹਨ ਉਨ੍ਹਾਂ ਦੀ ਬੁਰੀ ਹਾਲਤ ਹੁੰਦੀ ਹੈ। ਦਫਾ 41 ਦੇ ਹੇਠ ਇਖਤਿਆਰ ਦਿਤਾ ਹੋਇਆ ਹੈ ਕਿ ਮੁਲਾਜ਼ਮ ਨੂੰ ਸਸਪੈਂਡ ਕਰ ਦਿਉ। ਇਹ ਕਲਾਜ਼ ਹਾਈਕੋਰਟ ਦੇ ਵਿਚ ਚੈਲਿੰਜ ਵੀ ਹੋਈ। ਪਰ ਜਿਤਨਾ ਕੁ ਹਾਈਕੋਰਟ ਨੇ ਕਿਹਾ ਹੈ ਪਾਂਡੇ ਸਾਹਿਬ ਨੇ ਉਤਨਾ ਹੀ ਕੀਤਾ ਹੈ। ਉਤਨਾ ਹੀ ਇਸ ਬਿਲ ਦੇ ਵਿਚ ਪਾਇਆ ਗਿਆ ਹੈ। ਇਸ ਦੇ ਅਨੁਸਾਰ ਇਹ ਹੋਵੇਗਾ ਕਿ ਮੁਲਾਜ਼ਮ ਨੂੰ ਮੌਕਾ ਦਿਤਾ ਜਾਵੇਗਾ ਕਿ ਉਹ ਕੁਝ ਕਹਿਣਾ ਚਾਹੁੰਦਾ ਹੈ ਤਾਂ ਕਹਿ ਲਵੇ। ਪਰ ਇਹ ਫਿਰ ਕਹਿ ਦੇਣਗੇ ਕਿ ਤੇਰੇ ਜਵਾਬ ਨਾਲ ਤਸੱਲੀ ਨਹੀਂ ਹੋਈ ਇਸ ਲਈ ਤੈਨੂੰ ਡਿਸਮਿਸ ਕੀਤਾ ਜਾਂਦਾ ਹੈ। ਇਹ ਮੰਗ ਬਿਲਕੁਲ ਠੀਕ ਹੈ ਔਰ ਮੈਂ ਤਵੱਕੋ ਕਰਦਾ ਹਾਂ ਕਿ ਪਾਂਡੇ ਸਾਹਿਬ ਦਫਾ 41 ਜਿਹੜੀ ਕਿ ਮੁਲਾਜ਼ਮਾਂ ਲਈ ਕਾਲੀ ਦਫਾ ਹੈ ਇਸ ਬਿੱਲ ਦੇ ਵਿਚੋਂ ਕੱਢ ਦੇਣਗੇ।

ਐਨੂਅਟੀ ਆਫ ਸੋਸਾਇਟੀ ਦੀ ਗਲ ਮੈਂ ਕਰਦਾ ਹਾਂ। ਜਦੋਂ ਕਿ ਇਕ ਕਮੇਟੀ ਦੂਸਰੀ ਵਿਚ ਮਰਜ ਕਰਦੀ ਹੈ ਤਾਂ ਮਿਉਂਨਿਸਪਲ ਕਮੇਟੀ ਨੂੰ ਨੋਟੀਫਾਈਡ ਏਰੀਆ ਤੋਂ ਸੁਪਰਸੀਡ ਕਰਨ ਦਾ ਸਵਾਲ ਪੈਦਾ ਹੁੰਦਾ ਹੈ, ਮੈਂ ਸਮਝਦਾ ਹਾਂ ਕਿਸੇ ਵੀ ਕਮੇਟੀ ਨੂੰ ਇਕ ਦੂਸਰੇ ਤੇ ਸੁਪਰਸੀਡ ਕਰਨ ਦਾ ਕੋਈ ਅਖਤਿਆਰ ਨਹੀਂ ਹੋਣਾ ਚਾਹੀਦਾ। ਹਾਂ ਕੋਈ ਲਿਮਟ ਹੋ ਜਾਵੇ ਇਸ ਵਿਚ ਕੋਈ ਹਰਜ਼ ਨਹੀਂ। ਜਿਸ ਤਰ੍ਹਾਂ ਆਨਰੇਬਲ ਮੈਂਬਰ ਨੇ ਕਿਹਾ ਸੀ ਕਿ ਉਨ੍ਹਾਂ ਦਾ ਨੋਟੀਫਾਈਡ ਏਰੀਆ ਜੋ ਜਦੋਂ ਕਮੇਟੀ ਦੇ ਵਿਚ ਮਰਜ ਹੋਵੇਗਾ ਤਾਂ ਇਕ ਪਾਸੇ ਤਾਂ ਹੋਲ ਟਾਈਮ ਵਰਕਰ ਹਨ ਦੂਸਰੇ ਪਾਸੇ ਪਾਰਟ ਟਾਈਮ ਵਰਕਰ ਹਨ ਉਨ੍ਹਾਂ ਦਾ ਮਰਜ ਕਰਨ ਦਾ ਸਵਾਲ ਪੈਦਾ ਹੋਵੇਗਾ। ਇਹ ਖਦਸ਼ਾ ਮੋਹਤਰਮ ਮੈਂਬਰ ਸ੍ਰੀ ਬ੍ਰਿਜ ਲਾਲ ਗੋਇਲ ਨੇ ਆਪਣੀ ਸਪੀਚ ਵਿਚ ਜ਼ਾਹਿਰ ਕੀਤਾ ਸੀ। ਉਨ੍ਹਾਂ ਨੇ ਇਕ ਚੀਜ਼ ਕਹੀ ਸੀ ਕਿ ਹੋਲ ਟਾਈਮ ਦਾ ਲਫਜ਼ ਕੱਟ ਦੇਣਾ ਚਾਹੀਦਾ ਹੈ। ਕਿਉਂਕਿ ਆਖਿਰ ਹਨ ਦੋਨੋ ਹੀ ਕਮੇਟੀ ਦੇ ਮੁਲਾਜ਼ਮ। ਮੈਂ ਵੀ ਇਸ ਚੀਜ਼ ਦੇ ਹੱਕ ਵਿਚ ਹਾਂ ਕਿ ਇਨ ਸਬਕਲਾਜ਼ (3) ਲਾਈਨ 1 ਵਿਚੋਂ ਹੋਲ ਟਾਈਮ ਦਾ ਸ਼ਬਦ ਡਿਲੀਟ ਹੋਣਾ ਚਾਹੀਦਾ ਹੈ।

ਦੂਸਰੀ ਗਲ ਸੀਵਰੇਜ ਹੋਣੀ ਚਾਹੀਦੀ ਹੈ ਜਿਵੇਂ ਜ਼ਿਲਾ ਅੰਮ੍ਰਿਤਸਰ ਵਿਚ ਬੜੀ ਸੀਵਰੇਜ ਬਣ ਰਹੀ ਹੈ, ਕਨਸਟਰੱਕਸ਼ਨ ਤੇ ਅਰਬਾਂ ਦੇ ਵਿਚ ਖਰਚ ਆ ਰਿਹਾ ਹੈ। ਸਫਾਈ ਵਾਸਤੇ ਇਹ ਹੈ ਵੀ ਜ਼ਰੂਰੀ ਕਿ ਹਰ ਘਰ ਵਿਚ ਫਲੱਸ਼ ਲੈਟਰਿਨਜ਼ ਲੱਗਣ। ਪਰ ਸਾਰੇ ਇਕ ਤਰ੍ਹਾਂ ਦੇ ਲੋਕ ਸ਼ਹਿਰਾਂ ਵਿਚ ਨਹੀਂ ਹੁੰਦੇ ਜਿਹੜੇ ਫਲੱਸ਼ ਦਾ ਖਰਚਾ ਬਰਦਾਸ਼ਤ ਕਰ ਸਕਣ। ਐਸੇ ਲੋਕ ਜਿਹੜੇ ਇਹ ਖਰਚਾ ਬਰਦਾਸ਼ਤ ਨਹੀਂ ਕਰ ਸਕਦੇ ਸਰਕਾਰ ਉਨ੍ਹਾਂ ਦੀ ਹੈਲਪ ਕਰੇ ਅਤੇ ਪੈਸੇ ਦੇ ਕੇ ਉਨ੍ਹਾਂ ਨੂੰ ਇਸ ਸੀਵਰੇਜ ਦੇ ਖਰਚੇ ਤੋਂ ਬਚਾਵੇ। ਇਸ ਦੇ ਲਈ ਕੋਈ ਇਨਕਮ ਦੀ ਲਿਮਟ ਰਖੀ ਜਾ ਸਕਦੀ ਹੈ। ਜਿਸ ਤਰ੍ਹਾਂ ਜੇ ਕਿਸੇ ਦੀ 250 ਰੁਪਏ ਤੋਂ ਘੱਟ ਆਮਦਨ ਹੋਵੇ ਉਸ ਤੇ ਸਿਕੁਐਂਜਰ ਟੈਕਸ ਨਹੀਂ ਲਗਣਾ ਚਾਹੀਦਾ। ਜਿਸ ਤਰ੍ਹਾਂ ਹਾਉਸ ਟੈਕਸ ਦੇ ਵਿਚ ਪਾਂਡੇ ਸਾਹਿਬ ਨੇ 50% ਦੀ ਐਗਜ਼ੈਂਪਸ਼ਨ ਦਿਤੀ ਹੈ, ਇਸੇ ਤਰ੍ਹਾਂ ਹੀ ਕੁਝ ਐਸੀਆਂ ਮਿਉਂਨਿਸਪੈਲੇਟੀਜ਼ ਹਨ ਜਿਹੜੀਆਂ 'ਏ' ਕਲਾਸ ਦੀਆਂ ਹਨ ਜਿਸ ਤਰ੍ਹਾਂ ਅੰਮ੍ਰਿਤਸਰ, ਜਲੰਧਰ ਵਗੈਰਾ ਇਨ੍ਹਾਂ ਤੇ 50% ਐਗਜ਼ੈਂਪਸ਼ਨ ਦੀ ਬਜਾਏ ਵਧਣਾ ਚਾਹੀਦਾ ਹੈ ਅਤੇ ਦੂਸਰੀਆਂ ਦਾ ਨਹੀਂ ਵਧਣਾ ਚਾਹੀਦਾ। ਜਿਹੜੇ ਦਰਮਿਆਨੇ ਦਰਜੇ ਦੇ ਹਨ ਉਨ੍ਹਾਂ ਦੀ ਹੋਰ ਘਟ ਐਗਜ਼ੈਂਪਸ਼ਨ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਹਾਉਸ ਟੈਕਸ ਦੇ

[ਕਾਮਰੇਡ ਸਤਪਾਲ ਡਾਂਗ]

ਵਿਚ ਜਿਸ ਦੀ ਰੈਂਟਲ ਵੈਲਿਉ 300/- ਤਕ ਹੈ ਉਸ ਨੂੰ 15 % ਦੀ ਛੋਟ ਹੈ। ਇਸੇ ਤਰ੍ਹਾਂ ਦਰਮਿਆਨੇ ਦਰਜੇ ਵਾਲੀਆਂ ਕਮੇਟੀਆਂ ਨੂੰ ਵੀ 12½ % ਦੀ ਛੋਟ ਮਿਲਣੀ ਚਾਹੀਦੀ ਹੈ।

ਆਖਿਰ ਦੇ ਵਿਚ ਮੈਂ ਇਕ ਗਲ ਹੋਰ ਕਹਿਣੀ ਹੈ। ਉਹ ਇਕ ਆਨਰੇਬਲ ਮੈਂਬਰ ਨੇ ਇਕ ਗਲ ਕਹੀ ਸੀ ਮੈਂ ਉਸ ਦੀ ਪ੍ਰੋੜ੍ਹਤਾ ਕਰਨੀ ਹੈ। ਉਹ ਇਹ ਕਿ ਹਰ ਕਮੇਟੀ ਦੀ ਹਦ ਬਨਾਉਣੀ ਜ਼ਰੂਰੀ ਹੈ ਅਜ ਕਲ੍ਹ ਹੈ ਕੀ ਕਿ ਸਾਰਾ ਇੰਤਜ਼ਾਮ ਇਕ ਈ.ਓ. ਦੇ ਰਹਿਮੋ ਕਰਮ ਤੇ ਹੁੰਦਾ ਹੈ, ਦੂਸਰਿਆਂ ਨੂੰ ਤਾਂ ਉਹ ਆਪਣੇ ਐਂਪਲਾਈ ਹੀ ਸਮਝਦਾ ਹੈ। ਉਹ ਈ. ਓ. ਤੇ ਸੈਕਟਰੀ ਦੀ ਮਰਜ਼ੀ ਦੇ ਨਾਲ ਹੀ ਚਲਦੀ ਹੈ। ਮੈਂ ਸਮਝਦਾ ਹਾਂ ਇਹ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ ਜਿਸ ਕੰਮ ਨੂੰ ਮੈਜਾਰਟੀ ਕਹੇ ਉਹ ਹੋਣਾ ਚਾਹੀਦਾ ਹੈ। ਜੇ ਕਮੇਟੀ ਟਰਾਂਸਫਰ ਕਰਨੀ ਚਾਹੇ ਤਾਂ ਉਹ ਆਪਣੀ ਪਾਵਰ ਸੀਜ਼ ਕਰ ਸਕਦੀ ਹੈ। ਇਸ ਤਰ੍ਹਾਂ ਈ. ਓ. ਤੇ ਸੈਕਟਰੀ ਦਾ ਕੋਈ ਕੰਪੈਕਟ ਹੋਣਾ ਹੀ ਨਹੀਂ ਚਾਹੀਦਾ। ਇਨ੍ਹਾਂ ਲਫਜ਼ਾਂ ਨਾਲ ਮੈਂ ਕਹਾਂਗਾ ਕਿ ਇਹ ਇਨ੍ਹਾਂ ਗੱਲਾਂ ਨੂੰ ਮੰਨਦੇ ਹੋਏ ਇਹ ਪਾਸ ਹੋਣਾ ਚਾਹੀਦਾ ਹੈ।

**Mr. Speaker** : Question is—

That the Punjab Municipal (Amendment) Bill 1973 be taken into consideration at once.

*The motion was carried*

**Mr. Speaker** : Now the House will proceed to consider the Bill Clause by Clause.

SUB CLAUSE 2 OF CLAUSE 1

**Mr. Speaker** : Question is—

That Sub-Clause 2 of Clause 1 stand part of the Bill

*The motion was carried:*

CLAUSE 2

**Mr. Speaker** : Question is—

That Clause 2 stand part of the Bill.

*The motion was carried*

**Mr. Speaker** : Now Clause 3 is before the House. There are some amendments in the name of Comrade Satya Pal Dang and Comrade Raj Kumar.

**Comrade Satya Pal Dang** : (Amritsar, West) Sir, I beg to move—

For the proposed sub-section (6), (a), (b) and (c) in sub-clause (3), substitute the following and the existing parts (d) and (e) be renumbered as (b) and (c) .—

"(a) the members of the municipal committee or the notified area committee. as the case may be, of such local area, including the President, shall not

with standing any thing contained in this Act, be deemed to have become the members of the municipal committee of the municipality in which the local area is so included and shall, subject to the provisions of this Act relating to the death, resignation or removal of members and to similar other provisions, continue to hold the office as such members until the next general election of the municipal committee is held and notified;"

ਸਪੀਕਰ ਸਾਹਿਬ ਇਹ ਜਿਹੜੀ ਅਮੈਂਡਮੈਂਟ ਹੈ ਬੜੀ ਸਾਦਾ ਜਿਹੀ ਹੈ । ਮੈਂ ਇਹ ਕਿਹਾ ਹੈ ਕਿ ਭਾਵੇਂ ਕੋਈ ਇਲੈਕਟਿਡ ਹੈ ਭਾਵੇਂ ਨਾਮੀਨੇਟਿਡ ਹੈ ਜਿਤਨੇ ਤਕ ਨਵਾਂ ਮੈਂਬਰ ਨਾ ਬਣੇ ਤਾਂ ਉਸ ਨੂੰ ਬਣਿਆ ਰਹਿਣਾ ਚਾਹੀਦਾ ਹੈ । ਯੂ.ਪੀ. ਵਿਚ ਵੀ ਇਸ ਤਰ੍ਹਾਂ ਦੀਆਂ ਕਾਰਪੋਰੇਸ਼ਨਜ਼ ਬਣੀਆਂ ਹੋਈਆਂ ਹਨ । ਉਥੇ ਵੀ ਇਸ ਤਰਾਂ ਦੀ ਹੀ ਚੀਜ਼ ਅਡਾਪਟ ਕੀਤੀ ਗਈ ਸੀ । ਬਾਕੀ ਹੋਲ ਟਾਈਮ ਅਤੇ ਪਾਰਟ ਟਾਈਮ ਦੇ ਬਾਰੇ ਮੈਂ ਪਹਿਲਾਂ ਹੀ ਅਰਜ਼ ਕਰ ਚੁਕਾ ਹਾਂ ਕਿ ਇਸ ਵਿਚੋਂ ਹੋਲ ਟਾਈਮ ਦਾ ਲਫਜ਼ ਹਜ਼ਫ ਕਰ ਦਿਤਾ ਜਾਵੇ ।

**Mr. Speaker**: Motion moved—

For the proposed sub-section (6), (a), (b) and (c) in sub-clause (3), substitute the following and the existing parts (d) and (e) be renumbered as (b) and (c) ;—

"(a) the members of the municipal committee or the notified area committee, as the case may be, of such local area, including the President, shall notwithstanding anything contained in this Act, be deemed to have become the members of the municipal committee of the municipality in which the local area is so included and shall, subject to the provisions of this Act relating to the death, resignation or removal of members and to similar other provisions, continue to hold the office as such members until the next general election of the municipal committee is held and notified ;"

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲਾਂ** (ਸ਼੍ਰੀ ਜੋਗਿੰਦਰ ਪਾਲ ਪਾਂਡੇ) : ਸਪੀਕਰ ਸਾਹਿਬ, ਇਥੇ ਕੁਝ ਗਲਾਂ ਡਾਂਗ ਸਾਹਿਬ ਨੇ ਕਹੀਆਂ ਸੀ ਮੈਂ ਉਨ੍ਹਾਂ ਬਾਰੇ ਅਰਜ਼ ਕਰ ਦੇਣੀ ਚਾਹੁੰਦਾ ਹਾਂ । ਇਕ ਤਾਂ ਇਹ ਕਿ ਜਿਥੋਂ ਤਕ ਮਰਜਰ ਦਾ ਸਵਾਲ ਹੈ ਇਹ ਕੋਈ ਬਹੁਤਾ ਨਹੀਂ ਹੈ । ਇਹ ਹੋਰ ਕਿਤੇ ਨਹੀਂ ਸਵਾਏ ਰਾਜਪੁਰਾ ਦੇ । ਇਥੇ ਜਿਹੜੇ ਮੁਲਾਜ਼ਮ ਹਨ, ਚਾਹੇ ਉਹ ਪਾਰਟ ਟਾਈਮ ਹਨ ਜਾਂ ਟੈਂਪਰੇਰੀ ਹਨ ਅਸੀਂ ਹਰ ਇਕ ਦਾ ਪੂਰਾ ਪੂਰਾ ਖਿਆਲ ਰਖਾਂਗੇ । ਫਿਰ ਜਿਹੜੀ ਕਮੇਟੀ ਵਿਚ ਉਹ ਜਾਣਗੇ ਅਸੀਂ ਕਹਾਂਗੇ ਕਿ ਇਨ੍ਹਾਂ ਦਾ ਪੂਰਾ ਪੂਰਾ ਖਿਆਲ ਰਖਿਆ ਜਾਵੇ। ਐਸੇ ਬਹੁਤ ਸੇ ਮਸਲੇ ਹਨ ਜਿਨ੍ਹਾਂ ਦਾ ਅਸੀਂ ਪੂਰਾ ਪੂਰਾ ਖਿਆਲ ਰਖਣਾ ਹੈ । ਮੈਂ ਸਮਝਦਾ ਹਾਂ ਡਾਂਗ ਸਾਹਿਬ ਨੂੰ ਹੁਣ ਕੋਈ ਡਰ ਨਹੀਂ ਹੋਣਾ ਚਾਹੀਦਾ ।

**ਸ਼੍ਰੀ ਸਪੀਕਰ** : ਹੁਣ ਅਸ਼ੋਰੈਂਸ ਉਨ੍ਹਾਂ ਨੇ ਦੇ ਦਿਤੀਂ ਹੈ । ਕੀ ਆਨਰੇਬਲ ਮੈਂਬਰ ਇਹ ਅਮੈਂਡਮੈਂਟ ਵਿਦਡਰਾ ਕਰਨ ਨੂੰ ਤਿਆਰ ਹਨ ? (Is the hon. Member ready to withdraw his amendment in view of the assurance given by the Minister ?)

**ਕਾਮਰੇਡ ਸਤ ਪਾਲ ਡਾਂਗ** : ਇਕ ਇੰਪਲਾਈ ਇਸ ਤਰ੍ਹਾਂ 10 ਸਾਲ ਦਾ ਸਰਵਿਸ ਕਰਦਾ ਹੈ । ਉਸ ਨੂੰ ਸਾਰੇ ਆਰਾਮ ਗਰੈਚੂਟੀ. ਪੈਨਸ਼ਨ, ਵਗੈਰਾ ਦੇ ਮਿਲਦੇ ਹਨ । ਉਹ ਹਰ ਤਰ੍ਹਾਂ ਹਕਦਾਰ ਹੁੰਦਾ ਹੈ ।

Mr. Speaker : Question is—

For the proposed sub-section (6), (a) (b) and (c) existing parts (d) and (e) be renumbered as (b) and (c) : —

"(a) the members of the municipal committee or the notified area committee, as the case may be, of such local area, including the President, shall notwithstanding any thing contained in this Act, be deemed to have become the members of the municipal committee of the municipality in which the local area is so included and shall, subject to the provisions of this Act relating to the death, resignation or removal of members and to similar other provisions, continue to hold the office as such members until the next general election of the municipal committee is held and notified ;"

*The motion was lost*

Comrade Satya Pal Dang : Sir, I beg to move—

In the proposed sub-section (6) (e) (vi), in sub-clause (3), line 1, delete "whole-time".

Mr. Speaker : Motion moved—

In the proposed sub-section (6) (e) (vi), in sub-clause (3), line 1, delete "whole-time".

Mr. Speaker : Question is—

In the proposed sub-section (6) (e) (vi), in sub-clause (3), line 1, delete "whole-time".

*The motion was lost*

CLAUSE 3

Mr. Speaker : Question is—

that Clause 3 stand part of the bill.

*The motion was carried*

CLAUSE 4

Mr. Speaker: Now clause 4 is before the House. There is an ammendment to this clause given notice of by Com. Satya Pal Dang and Com. Raj Kumar.

Comrade Satya Pal Dang (Amritsar-West): Sir, I beg to move—

Part (a) of the proviso to the proposed sub-section 3 of section 13 be deleted.

ਸਪੀਕਰ ਸਾਹਿਬ, ਮੈਨੂੰ ਇਹ ਗਿਲਾ ਹੈ ਕਿ ਇਹ ਚੰਗਾ ਕੰਮ ਤਾਂ ਕਰਦੇ ਹਨ ਪਰ ਥੋੜੀ ਜਿਹੀ ਡਾਇਲਿਊਟ ਕਰਦੇ ਹਨ । 3 ਸਾਲਾਂ ਤੋਂ ਮਿਆਦ 5 ਸਾਲ ਤਕ ਕੀਤੀ ਤਾਂ ਇਹ ਚੰਗਾ ਹੈ । ਪਰ ਇਹ ਐਮਰਜੈਂਸੀ ਵੇਲੇ ਵਧਾ ਕੇ 6 ਸਾਲ ਜੋ ਮਿਆਦ ਕੀਤੀ ਗਈ ਹੈ, ਇਹ ਠੀਕ ਨਹੀਂ ਹੈ । ਐਮਰਜੈਂਸੀ ਹੋਵੇ ਵੀ ਤਾਂ ਅਸੈਂਬਲੀ ਦੀਆਂ ਚੋਣਾਂ ਹੋਈਆਂ ਹਨ ਪਾਰਲੀਮੈਂਟ ਦੀਆਂ ਚੋਣਾਂ ਹੋਈਆਂ ਹਨ ਫਿਰ ਮਿਉਨਿਸਪਲ ਕਮੇਟੀ ਦੀਆਂ ਚੋਣਾਂ ਕਿਉਂ ਨਹੀਂ ਹੋ ਸਕਦੀਆਂ ?

**Mr. Speaker** : Motion moved—

Part (a) of the proviso to the proposed sub-section (3) of section 13 be deleted.

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ** (ਸ਼੍ਰੀ ਜੋਗਿੰਦਰਪਾਲ ਪਾਂਡੇ) : ਸਪੀਕਰ ਸਾਹਿਬ ਕਮੇਟੀਆਂ ਬਾਰੇ ਇਸ ਵਿਚ ਲਿਖਿਆ ਹੈ :

No Committee shall hold office for a term exceeding five years and the State Government shall cause fresh elections to be held and completed before the expiry of its term.

ਇਸ ਵਿਚ ਸਾਫ ਲਿਖਿਆ ਹੈ ਕਿ 5 ਸਾਲ ਦੀ ਮਿਆਦ ਰਖੀ ਗਈ ਹੈ । ਇਥੇ ਸਪੀਕਰ ਸਾਹਿਬ 15-15 ਸਾਲ ਤਕ ਚੋਣਾਂ ਨਹੀਂ ਕੀਤੀਆਂ ਗਈਆਂ ਸੀ । ਡਾਂਗ ਸਾਹਿਬ ਆਪ ਵੀ ਲੋਕਲ ਬਾਡੀਜ਼ ਦੇ ਮਨਿਸਟਰ ਰਹੇ ਸੀ, ਪਰ ਉਨ੍ਹਾਂ ਦੇ ਵਕਤ ਵੀ ਇਨ੍ਹਾਂ ਕਮੇਟੀਆਂ ਦੀਆਂ 10-10 ਸਾਲ ਤਕ ਚੋਣਾ ਨਹੀਂ ਸੀ ਹੋਈਆਂ । ਚੋਣਾਂ ਕਰਵਾਉਂਦੇ ਸਮੇਂ ਹੋ ਸਕਦਾ ਹੈ ਕਿ 2 ਮਹੀਨੇ 3 ਮਹੀਨੇ ਜਾਂ 4 ਮਹੀਨੇ ਵਧ ਲਗ ਜਾਣ । ਇਸ਼ ਲਈਂ ਅਸੀਂ 1 ਸਾਲ ਵਧ ਰਖ ਦਿਤਾ ਹੈ ਕਿ 6 ਸਾਲਾਂ ਦੇ ਵਿਚ ਵਿਚ ਚੋਣਾਂ ਹੋ ਹੀ ਜਾਣੀਆਂ ਚਾਹੀਦੀਆਂ ਹਨ ।

**Comrade Satya Pal Dang** : Sir, I withdraw my amendment at S. Nos. 5 & 6.

**Mr. Speaker** : Has the hon'ble Member leave of the House to withdraw his amendment.

(*Voices* : *Yes, Yes*)

*The amedment was, by leave of the House, withdrawn.*

**Mr. Speaker** : Question is—

that Clause 4 stand part of the Bill.

*The Motion was carried.*

CLAUSE 5

**Mr. Speaker**: Question is—

that Clause 5 stand part of the Bill.

*The motion was carried.*

CLAUSE 6

**Mr. Speaker** : The amendment given notice of by Comrade Satya Pal Dang is not in order.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਸ ਤਰ੍ਹਾਂ ਰੋਜ਼ ਰੋਜ਼ "ਆਈਜ਼" "ਨੋਜ਼" ਹੋਵੇ ਤਾਂ ਰੱਬ ਵੀ ਭੁਲੇਖੇ ਵਿਚ ਨਹੀਂ ਪੈਂਦਾ ਤੁਸੀਂ ਕਿਸ ਤਰ੍ਹਾਂ ਭੁਲੇਖੇ ਵਿਚ ਪੈ ਗਏ ਹੋ ਇਹ "ਆਈਜ਼ ਹੈਵ ਇਟ" ਹੈ । (ਹਾਸਾ)

**ਸ਼੍ਰੀ ਸਪੀਕਰ** : ਬਿਲੀ ਦੇ ਭਾਗਾਂ ਨੂੰ ਛਿੱਕਾ ਟੁਟਾ ਹੈ । (ਹਾਸਾ) ( A god-send to you !)

**Mr. Speaker** : Question is—

that Clause 6 stand part of the Bill.

*The motion was carried*

CLAUSE 7

**Mr. Speaker.** Question is—

that Clause 7 stand part of the Bill.

*The motion was carried*

CLAUSE 8

**Mr. Speaker**: There are some amendments by Comrade Satya Pal Dang.

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ, ਪੱਛਮ): ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਜਦੋਂ ਇਕ ਟਾਊਨਸ਼ਿਪ ਦੀ ਕਮੇਟੀ ਕਿਸੇ ਨੇਬਰਿੰਗ ਕਮੇਟੀ ਵਿਚ ਮਰਜ ਹੁੰਦੀ ਹੈ ......

(ਵਿਦਿਆ ਮੰਤਰੀ ਇਸ ਵੇਲੇ ਸਿਰ ਤੇ ਹਥ ਰਖ ਕੇ ਬੈਠੇ ਹੋਏ ਸੀ )

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੀ ਕੋਈ ਮਨਿਸਟਰ ਇਸ ਤਰ੍ਹਾਂ ਹਾਊਸ ਵਿਚ ਸਿਰ ਤੇ ਹੱਥ ਰੱਖ ਕੇ ਬੈਠ ਸਕਦਾ ਹੈ ਜਿਸ ਤਰ੍ਹਾਂ ਕਿ ਇਹ ਬੈਠੇ ਹੋਏ ਹਨ ? (ਹਾਸਾ)

**ਕਾਮਰੇਡ ਸਤਪਾਲ ਡਾਂਗ** : ਮੈਂ ਅਰਜ਼ ਕਰ ਰਿਹਾ ਸੀ ਕਿ ਰਾਜਪੁਰਾ ਟਾਊਨਸ਼ਿਪ ਦੀ ਮਿਸਾਲ ਲੈ ਲਓ। ਟਾਊਨਸ਼ਿਪ ਦੀ ਕਮੇਟੀ ਜੇ ਰਾਜਪੁਰੇ ਦੀ ਮਿਊਂਸਪਲ ਕਮੇਟੀ ਨਾਲ ਮਰਜ ਹੋਵੇਗੀ ਤਾਂ ਜਿਹੜੇ ਕਰਮਚਾਰੀ 10-10 ਜਾਂ 15-15 ਸਾਲ ਤੋਂ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਵੀ ਅਥਾਰਿਟੀ ਚੈਕ ਕਰੇਗੀ ਕਿ ਉਹ ਫ਼ਿਟ ਹਨ ਕਿ ਨਹੀਂ ਇਹ ਕਲਾਜ਼ 5 (1) ਵਿਚ ਇਹ ਅਜੀਬ ਚੀਜ਼ ਪਾਈ ਗਈ ਹੈ ਕਿ "if found fit by the authority" ਮੈਂ ਸਮਝਦਾ ਹਾਂ ਕਿ ਸਾਰੇ ਹੋਲ ਟਾਈਮ ਮੁਲਾਜ਼ਮ ਆਪਣੀ ਕਮੇਟੀ ਦੇ ਨਾਲ ਹੀ ਲੈ ਲੈਣੇ ਚਾਹੀਦੇ ਹਨ। ਮਨਿਸਟਰ ਸਾਹਿਬ ਇਸ ਬਾਰੇ ਧਿਆਨ ਦੇਣ। ਦੂਜੀ ਜਿਹੜੀ ਗੱਲ ਹੈ ਉਹ ਹੈ ਪ੍ਰੋਵਿੰਸ਼ਲਾਈਜੇਸ਼ਨ ਵੇਲੇ ਟਰਾਂਸਫਰ ਦੀ। ਇਹ ਅਧਿਕਾਰ ਗੌਰਮਿੰਟ ਕੋਲ ਹੋਣਾ ਚਾਹੀਦਾ ਹੈ ਕਿ ਜਿਥੇ ਉਹ ਮਰਜ਼ੀ ਟਰਾਂਸਫਰ ਕਰੇ ਪਰ ਮਿਊਂਸਪਲ ਕਮੇਟੀਆਂ ਦੀ ਸਿਫਾਰਸ਼ ਵੀ ਮੰਨ ਲੈਣੀ ਚਾਹੀਦੀ ਹੈ। ਨਹੀਂ ਤਾਂ ਉਨ੍ਹਾਂ ਦਾ ਕੰਮ ਮੁਸ਼ਕਿਲ ਹੋ ਜਾਵੇਗਾ।

Sir, I beg to move—

In sub-section (6) of the proposed section 38, lines 5-7, delete "If he is found fit by an authority...... service record."

**Mr. Speaker** : Motion moved—

In sub-section (6) of the proposed section 38, lines 5—7, delete "If he is found fit by an authority..............................service record."

**ਵਿਦਿਆ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਪੀਕਰ ਸਾਹਿਬ, ਇਹ ਜਿਹੜੀ ਕਲਾਜ਼ ਹੈ ਇਸ ਰਾਹੀਂ ਇੰਪਲਾਈਜ਼ ਦਾ ਪ੍ਰੋਵਿੰਸ਼ਲਾਈਜ਼ ਕਾਡਰ ਹੋਵੇਗਾ । ਇਹ ਭਲੇ ਦੀ ਗਲ ਹੈ । ਜਿਹੜਾ ਇਹ ਰਖਿਆ ਗਿਆ ਹੈ ਕਿ ਉਹ ਇੰਮਪਲਾਈ ਫਿੱਟ ਹੋਵੇ ਇਹ ਕੋਈ ਨਵੀਂ ਗਲ ਨਹੀਂ ਹੈ । ਇਸ ਤੋਂ ਪਹਿਲਾਂ ਕੋਆਪਰੇਟਿਵ ਸੁਸਾਇਟੀਜ਼ ਐਕਟ ਵੇਲੇ ਵੀ ਇਹੋ ਗੱਲ ਹੋਈ ਸੀ ਅਤੇ ਇੰਮਪਲਾਈ ਹਾਈ ਕੋਰਟ, ਵਿਚ ਵੀ ਗਏ ਸੀ ਪਰ ਉਨ੍ਹਾਂ ਦੀਆਂ ਰਿਟਾਂ ਖਾਰਜ ਹੋ ਗਈਆਂ ਸਨ । ਇਸਦੀ ਇਸ ਲਈ ਲੋੜ ਪੈਂਦੀ ਹੈ, ਸਪੀਕਰ ਸਾਹਿਬ, ਕਿ ਕਈ ਵਾਰ ਕਈ ਕਮੇਟੀਆਂ ਵਿਚ ਸਿਫ਼ਾਰਸ਼ੀ ਬੰਦੇ ਰਖੇ ਜਾਂਦੇ ਹਨ ਜਿਸ ਤਰ੍ਹਾਂ ਕਿ ਇਕ ਵਾਰ ਇਕ ਕਮੇਟੀ ਵਿਚ ਇਕ ਬੰਦਾ 2 ਹਜ਼ਾਰ ਰੁਪਏ ਤੇ ਰਖਿਆ ਗਿਆ ਸੀ । ਅਜਿਹੇ ਬੰਦੇ ਜਦੋਂ ਦੂਜੀਆਂ ਕਮੇਟੀਆਂ ਵਿਚ ਜਾਣਗੇ ਤਾਂ ਕੰਮ ਨਹੀਂ ਕਰ ਸਕਣਗੇ । ਇਸ ਲਈ ਬੈਟਰ ਐਡਮਨਿਸਟਰੇਸ਼ਨ ਦੇ ਲਈ ਇਹ ਜ਼ਰੂਰੀ ਸੀ ।

**Mr. Speaker** : Question is—

In sub-section(6) of the proposed section 38, lines 5-7, delete "if he is found fit by an authority..........service record".

*The motion was lost.*

**Comrade Satya Pal Dang** (Amritsar West) : Sir, I beg to move—

In the proposed section 38 (3), line 1, between "may" and "transfer" insert "and shall, if requested by a resolution of the Committee by a two-thirds majority."

**Mr. Speaker** : Motion moved—

In the proposed section 38(3), line 1, between "may" and "transfer" insert "and shall, if requested by a resolution of the Committee by a two-thirds majority."

**Mr. Speaker** : Question is—

In the proposed section 38 (3), line 1, between "may" and "transfer" insert "and shall, if requested by a resolution of the Committee by a two-thirds majority."

*The motion was lost*

**Mr. Speaker** : Question is—

That Clause 8 stand part of the Bill.

*The motion was carried*

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । 10 ਅਤੇ 11 ਅਮੈਂਡਮੈਂਟਸ ਪੁਟ ਕਰਨ ਤੋਂ ਭੁਲੇਖੇ ਨਾਲ ਰਹਿ ਗਈਆਂ ਹਨ । (ਵਿਘਨ)

**ਸ਼੍ਰੀ ਸਪੀਕਰ** : ਹੁਣ ਤਾਂ ਕਲਾਜ਼ ਪਾਸ ਹੋ ਗਈ ਹੈ । (Now the clause has been passed.)

**ਕਾਮਰੇਡ ਸੱਤਪਾਲ ਡਾਂਗ** : ਰਾਜ ਕੁਮਾਰ ਜੀ ਨੇ ਕਿਹਾ ਸੀ ਕਿ ਪਬਲਿਕ ਸਰਵਿਸ ਕਮਿਸ਼ਨ ਨੂੰ ਕਿਉਂ ਨਹੀਂ ਅਪੁਆਇੰਟਮੈਂਟਸ ਕਰਨ ਦਿੰਦੇ ।

CLAUSE 9

**Mr. Speaker.** Question is—

That Clause 9 stand part of the Bill.

*The motion was carried*

CLAUSE 10

**Mr. Speaker** : Now Clause 10 is before the House.

**ਕਾਮਰੇਡ ਸੱਤਪਾਲ ਡਾਂਗ** : ਇਸ ਤੇ ਮੇਰੀ ਅਮੈਂਡਮੈਂਟ ਹੈ । ਜਿਸ ਮੁਲਾਜ਼ਮ ਨੂੰ ਜਦੋਂ ਮਰਜ਼ੀ ਕਢ ਦੇਵੇ ਸਰਕਾਰ, ਇਹ ਠੀਕ ਨਹੀਂ ਹੈ (ਵਿਘਨ)

**ਸ੍ਰੀ ਸਪੀਕਰ** : ਇਹ ਡਿਸਅਲਾਉ ਕਰ ਦਿਤੀ ਸੀ (It has been disallowed.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਮਿਉਨੀਸੀਪਲ ਕਮੇਟੀ ਦੇ ਐਕਟ ਵਿਚ ਦਫਾ ਨੰ: 41 ਨੂੰ ਚੇਂਜ ਕਰਨਾ ਚਾਹੁੰਦੇ ਹਨ ਅਤੇ ਮੈਂ ਵੀ ਇਸ ਸੈਕਸ਼ਨ ਨੂੰ ਕਢਾਉਣਾ ਚਾਹੁੰਦਾਂ ਹੈ ।

**Mr. Speaker**: Question is—

That Clause 10 stand part of the Bill.

*The motion wes carried*

**ਕਾਮਰੇਡ ਸੱਤਪਾਲ ਡਾਂਗ** : On a point of order, Sir, ਸਪੀਕਰ ਸਾਹਿਬ, ਇਨ੍ਹਾਂ ਦੀ ਆਵਾਜ਼ ਨਹੀਂ ਨਿਕਲਦੀ ਹੈ । ਇਹ ਸੁਤੇ ਹੋਏ ਹਨ । ਅਸੀਂ ਕਿਹਾ ਹੈ ਕਿ ਡਵੀਜ਼ਨ ਕਰਾਉ ਫਿਰ ਕਿਉਂ ਨਹੀਂ ਕੀਤੀ ਜਾਂਦੀ । ਤੁਸੀਂ ਇਨ੍ਹਾਂ ਦਾ ਲਿਹਾਜ਼ ਕੀਤਾ ਹੈ । ਇਸਤੇ ਮੁੜਕੇ ਆਇਜ਼/ਨੋਜ਼ ਕਰਾਉਣੀ ਚਾਹੀਦੀ ਹੈ । ਸਪੀਕਰ ਸਾਹਿਬ, ਇਨ੍ਹਾਂ ਦੀ ਜ਼ਮੀਰ ਕਹਿੰਦੀ ਹੈ ਕਿ ਦਫਾ 41 ਹਟਣੀ ਚਾਹੀਦੀ ਹੈ । (ਵਿਘਨ)

CLAUSE 11

**Mr. Speaker**: Question is—

That Clause 11 stand part of the Bill.

*The motion was carried.*

CLAUSE 12

**Mr. Speaker** : Now Clause 12 is before the House.

**Comrade Satya Pal Dang** (Amritsar West) : Sir, I beg to move—

Delete Sub-clause (i)

ਸਪੀਕਰ ਸਾਹਿਬ, ਕਲਾਜ਼ 12 ਉਤੇ ਇਹ ਮੇਰੀ ਅਮੈਂਡਮੈਂਟ ਹੈ । ਇਸ ਕਲਾਜ਼ ਵਿਚ ਜਿਹੜੀ ਕੈਦ ਕਰਨ ਵਾਲੀ ਦਫਾ 39 (3)(3) ਸੀ ਉਹ ਹਟਾ ਦਿਤੀ, ਇਹ ਚੰਗਾ ਕੀਤਾ ਹੈ । ਇਹ ਧਬਾ ਸੀ ਅਤੇ ਇਹ ਹਟਣੀ ਚਾਹੀਦੀ ਸੀ । ਪਰ ਇਹਦੇ ਨਾਲ ਹੀ ਇਕ ਵਾਧੂ ਕੰਮ ਕੀਤਾ ਹੈ ਜੋ ਕਿ ਸਮਝ ਤੋਂ ਬਾਹਰ ਹੈ । ਸੈਕਸ਼ਨ 1 ਅਨੁਸਾਰ ਕੋਈ ਮੁਲਾਜ਼ਮ ਜਿਸਨੂੰ ਕਿ ਕਮੇਟੀ ਕਢਣਾ ਚਾਹੁੰਦੀ ਹੈ ਉਸ ਲਈ ਇਕ ਮਹੀਨੇ ਦਾ ਨੋਟਿਸ ਜਾਂ ਇਕ ਮਹੀਨੇ ਦੇ ਪੈਸੇ ਹੁੰਦੇ ਸੀ । ਪਰ ਹੁਣ ਇਹ ਕੀਤਾ ਗਿਆ ਹੈ ਕਿ ਇਕ ਮਹੀਨੇ ਦਾ ਨੋਟਿਸ ਹੋਵੇ ਪਰ ਪੈਸੇ ਨਾ ਹੋਣ । ਇਹ ਬੜੀ ਜ਼ਿਆਦਤੀ ਵਾਲੀ ਗਲ ਕੀਤੀ ਗਈ ਹੈ । ਕਿਸੇ ਲੋ-ਪੇਡ ਮੁਲਾਜ਼ਮ ਨੂੰ ਕਿਤੇ ਚੰਗੀ ਮੁਲਾਜ਼ਮਤ ਮਿਲ ਜਾਂਦੀ ਹੈ ਅਤੇ ਉਹ ਮਹੀਨੇ ਦਾ ਨੋਟਿਸ ਹੀ ਦੇ ਸਕਦਾ ਹੈ (ਵਿਘਨ) ਜਿਹੜਾ ਇਕ ਮਹੀਨੇ ਦੀ ਥਾਂ ਇਕ ਮਹੀਨੇ ਦੀ ਤਨਖਾਹ ਦੇਣ ਦਾ ਪਰੋਵੀਜ਼ਨ ਹੈ ਇਹ ਮੰਨ ਲੈਣਾ ਚਾਹੀਦਾ ਹੈ ।

**Mr. Speaker** : Motion Moved—

Delete Sub-clause (i)

**Mr. Speaker** : Question is—

Delete sub-clause (i)

*The motion was lost.*

**Mr. Speaker** : Question is—

That Clause 12 stand part of the Bill.

*The motion was carried.*

CLAUSE 13

**Mr. Speaker** : Now Clause 13 is before the House. There are certain amendments in the name of Comrade Satya Pal Dang and Comrade Raj Kumar.

**Comrade Satya Pal Dang** : (Amritsar, West) Sir, I beg to move—

For the words "not exceeding 15 per centum of the annual value" in the proposed sub-clause (i), the following be substituted :—

"Not exceeding 15% of the annual value of land and buildings of which annual value is assessed at Rs. 3600 or more and not exceeding 12½% of the annual value of the land and Buildings of which the annual value is assessed less than Rs. 3,600.

Sir, I also beg to move—

After the proposed clause (ee), add the following proviso:—

"Provided that no occupier whose monthly income is less than Rs.250/- shall be liable for scavanging tax and the scavanging services shall be provided by the Committee free of charge."

ਮੈਂ ਦਲੀਲ ਦੇ ਚੁਕਾ ਹਾਂ ਕਿ ਹਾਊਸ ਟੈਕਸ ਮੈਕਸੀਮਮ ਲਗਾਉ । ਸਾਢੇ ਬਾਰਾਂ ਪਰਸੈਂਟ ਪਰਾਪਰਟੀ ਟੈਕਸ ਹਟਾਇਆ ਗਿਆ ਹੈ ਅਤੇ ਹਾਊਸ ਟੈਕਸ ਵਧਾਇਆ ਗਿਆ ਇਸ ਤੇ ਮੈਨੂੰ ਕੋਈ ਇਤਰਾਜ਼ ਨਹੀਂ ਹੈ । ਪਰ ਇਹ ਹਾਊਸ ਟੈਕਸ ਪਰੋਗਰੈਸਿਵ ਤੌਰ ਤੇ ਲਗਾਉਣਾ ਚਾਹੀਦਾ ਹੈ

[Comrade Satya Pal Dang]

ਇਹ 15% ਉਨ੍ਹਾਂ ਤੇ ਲਗਣਾ ਚਾਹੀਦਾ ਹੈ ਜਿਨ੍ਹਾਂ ਦੀ ਪਰਾਪਰਟੀ ਦੀ ਰੈਂਟਲ ਵੈਲੀਉ 300 ਰੁਪਏ ਮਹੀਨਾ ਹੋਵੇ ਜਾਂ ਇਸ ਤੋਂ ਵਧ ਹੋਵੇ ਅਤੇ ਇਸ ਤੋਂ ਘਟ ਵਾਲਿਆਂ ਤੇ 12% ਹੀ ਰਹਿਣ ਦਿਉ। ਦੂਸਰੀ ਅਮੈਂਡਮੈਂਟ ਸਕਵੈਂਜਰ ਟੈਕਸ ਦੇ ਸਿਲਸਿਲੇ ਵਿਚ ਸੀ। ਢਾਈ ਸੌ ਰੁਪਏ ਮਹੀਨੇ ਦੀ ਆਮਦਨ ਵਾਲਿਆਂ ਨੂੰ ਛੋਟ ਦੇ ਦਿਤੀ ਸੀ ਫਲਸ਼ ਲੈਟਰਿਨਜ਼ ਲਗਾਉਣ ਲਈ (ਵਿਘਨ) ਇਹ ਵਾਜਿਬ ਨਹੀਂ ਹੈ।

**Mr. Speaker**: Motion moved—

(i) For the words "not exceeding 15 per centum of the annual value" in the proposed sub-clause (i), the following be substituted :—

"Not exceeding 15% of the annual value of land and buildings of which annual value is assessed at Rs. 3,600 or more and not exceeding 12½ % of the annual value of the land and buildings of which the annual value is assessed less than Rs. 3,600."

(ii) After the proposed clause (ee) add the following proviso :—

"Provided that no occupier whose monthly income is less than Rs. 250 shall be liable for scavanging tax and the scavanging services shall be provided by the Committee free of charge."

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ (ਸ੍ਰੀ ਜੋਗਿੰਦਰ ਪਾਲ ਪਾਂਡੇ)** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਜਿਹੜੀ ਤਾਂ ਸਕੁਐਂਜਰ ਟੈਕਸ ਦੀ ਗੱਲ ਹੈ ਇਹ ਟੈਕਸ ਉਸ ਸ਼ਕਲ ਦੇ ਵਿਚ ਲੱਗੇਗਾ ਜਿਸ ਵੇਲੇ ਕੋਈ ਆਦਮੀ ਜਿਹੜਾ ਆਪਣੇ ਘਰ ਦੇ ਅੰਦਰ ਸੀਵਰੇਜ਼ ਦੀਆਂ ਫੈਸਿਲਟੀਜ਼ ਹਾਸਿਲ ਨਹੀਂ ਕਰਦਾ ਉਸ ਤੇ ਤਾਂ ਨਹੀਂ, ਪਰ ਜਿਹੜਾ ਇਹ ਫੈਸਿਲਿਟੀਜ਼ ਹਾਸਿਲ ਕਰਦਾ ਹੈ ਉਸਤੇ ਇਸ ਰੂਲ ਦੇ ਮੁਤਾਬਿਕ ਪਰ ਯੂਨਿਟ ਜਿਹੜੀ ਹੈ, ਉਸਦੇ ਮੁਤਾਬਿਕ ਲਗਣਾ ਹੈ। ਮਿਉਂਸਪਲ ਕਮੇਟੀਆਂ ਦੇ ਅੰਦਰ ਜਿੰਨੀਆਂ ਸੀਵਰੇਜ਼ ਹੋਈਆਂ ਹਨ ਉਸਦੇ ਮੁਤਾਬਿਕ ਇਹ ਹੋਣਾ ਹੈ। ਉਸਦਾ ਕੋਈ ਜ਼ਿਆਦਾ ਖਰਚਾ ਨਹੀਂ ਹੁੰਦਾ। ਉਸਦੇ ਵਿਚ ਫਾਈਨ ਰਖਿਆ ਗਿਆ ਹੈ। ਸਰਕਾਰ ਜਿਹੜਾ ਲੱਖਾਂ ਰੁਪਿਆ ਖਰਚ ਕਰਦੀ ਹੈ ਤਾਂਕਿ ਉਹ ਚੰਗੀ ਤਰ੍ਹਾਂ ਯੂਜ਼ ਹੋ ਸਕੇ ਅਤੇ ਉਸਦਾ ਮਿਸਯੂਜ਼ ਨਾ ਹੋ ਸਕੇ। ਡਾਂਗ ਸਾਹਿਬ ਨੇ ਹਾਊਸ ਟੈਕਸ ਦੀ ਗਲ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਇਹ ਉਨ੍ਹਾਂ ਲੋਕਾਂ ਤੇ ਲਾਇਆ ਜਾਵੇ ਜਿਨ੍ਹਾਂ ਲੋਕਾਂ ਦੀ ਸਾਲਾਨਾ ਆਮਦਨ ਜ਼ਿਆਦਾ ਹੈ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਦਾ ਕਿਰਾਇਆ ਛੇ ਸੌ ਰੁਪਏ ਤੋਂ ਘੱਟ ਹੈ ਉਨ੍ਹਾ ਤੇ ਤਾਂ ਮੁਆਫ ਕਰ ਚੁਕੇ ਹਾਂ ਅਤੇ ਜਿਨ੍ਹਾਂ ਦਾ ਇਸ ਤੋਂ ਵਧੇਗਾ ਉਨ੍ਹਾਂ ਤੋਂ ਇਹ ਹਾਸਲ ਕੀਤਾ ਜਾਵੇਗਾ ਅਤੇ ਉਹ ਲੋਕ ਜਿਹੜੇ ਦੇ ਸਕਦੇ ਹਨ ਉਨ੍ਹਾਂ ਕੋਲੋਂ ਉਹ ਚਾਰਜ ਕੀਤਾ ਜਾਵੇਗਾ। ਫਿਰ ਇਹ ਵੀ ਜ਼ਰੂਰੀ ਨਹੀਂ ਕਿ ਇਹ 15% ਸਵੇਰ ਤੋਂ ਹੀ ਕਰ ਦੇਣਾ ਹੈ। ਇਹ ਤਾਂ ਇਕ ਕਿਸਮ ਦਾ ਅਖਤਿਆਰ ਲਿਆ ਜਾ ਰਿਹਾ ਹੈ ਕਿ 15% ਤੱਕ ਵਧਾਇਆ ਜਾ ਸਕਦਾ ਹੈ। (ਵਿਘਨ) ਮੇਰਾ ਖਿਆਲ ਹੈ ਕਿ ਜਿਥੇ 12% ਹੈ ਉਹ 2-4 ਹੋ ਸਕਦੇ ਹਨ ਬਾਕੀ ਤਾਂ ਆਮ ਤੌਰ ਤੇ 10% ਹੈ। (ਵਿਘਨ) ਇਨ੍ਹਾਂ ਗੱਲਾਂ ਦੀ ਵਰਤੋਂ ਹਿਸਾਬ ਨਾਲ ਹੋਵੇਗੀ। (ਵਿਘਨ) ਡਾਂਗ ਸਾਹਿਬ ਛੇਹਰਟਾ ਦੀ ਗੱਲ ਕਰਦੇ ਹਨ। ਜੇ ਡਾਂਗ ਸਾਹਿਬ ਚਾਹੁਣ ਤਾਂ ਉਨ੍ਹਾਂ ਦਾ ਫਿਕਰ ਵੀ ਦੂਰ ਕਰ ਲਵਾਂਗੇ। ਉਨ੍ਹਾਂ ਨੂੰ ਅੰਮ੍ਰਿਤਸਰ ਵਿਚ ਮਰਜ ਕਰਕੇ ਉਨ੍ਹਾਂ ਦਾ ਫਿਕਰ ਵੀ ਦੂਰ ਹੋ ਜਾਵੇਗਾ। (ਵਿਘਨ)

**Mr. Speaker** : Question is—

For the words "not exceeding 15 per centum of the annual value" in the proposed sub-clause (i), the following be subsituted :—

"Not exceeding 15% of the annual value of land and buildings of which annual value is assessed at Rs. 3,600 or more and not exceeding 12½% of the annual value of the land buildings of which the annual value is assessed less than Rs. 3,600.

*The motion was lost.*

**Mr. Speaker** : Question is—

After the proposed clause (ee) add the following proviso :—

"Provided that no occupier whose monthly income is less than Rs. 250 shall be liable for scavanging tax and the scavanging services shall be provided by the Committee free of charge."

*The motion was lost*

**Mr. Speaker**: Question is—

That Clause 13 stand part of the Bill.

*The motion was carried*

**Mr. Speaker** : Now Clause 14 is before the House. There are certain notices of amendments to this clause.

**ਕਾਮਰੇਡ ਸੱਤਪਾਲ ਡਾਂਗ (ਅੰਮ੍ਰਿਤਸਰ ਪੱਛਮ)** ਸਪੀਕਰ ਸਾਹਿਬ, ਇਸ ਦੇ ਵਿਚ ਪਹਿਲੀ ਅਮੈਂਡਮੈਂਟ ਇਹ ਹੈ ਕਿ ਇਹ ਜਿਹੜੀ ਐਨੀਮੇਟਡ ਸਸਪੈਂਸ਼ਨ ਦੀ ਪਰੋਵੀਜ਼ਨ ਕੀਤੀ ਹੈ ਉਸ ਦੀ ਮੈਕਸੀਮਮ ਲਿਮਿਟ 1 ਸਾਲ ਰੱਖੀ ਗਈ ਹੈ ਪਰ ਅਸੀਂ ਪਰੈਸ ਕੀਤਾ ਕਿ ਉਹ 6 ਮਹੀਨੇ ਹੋ ਜਾਵੇ । ਦੂਸਰੀ ਅਮੈਂਡਮੈਂਟ ਇਹ ਹੈ ਜਿਹੜੀ ਕਿ ਬਹੁਤ ਜ਼ਿਆਦਾ ਇੰਪਾਰਟੈਂਟ ਹੈ ਕਿ ਐਨੀਮੇਟਡ ਸਸਪੈਂਸ਼ਨ ਤੋਂ ਬਾਅਦ ਜਦੋਂ ਕਮੇਟੀ ਬਹਾਲ ਹੋ ਜਾਵੇ ਤਾਂ ਮੁੜਕੇ ਉਸ ਨੂੰ ਸੁਪਰ-ਸੀਡ ਕਰਕੇ ਕਿ ਉਹ ਕਮੇਟੀ ਸੁਧਾਰੀ ਨਹੀਂ, ਉਸ ਦੇ ਵਾਸਤੇ ਅਨਲਿਮਿਟਿਡ ਪਾਵਰ ਦੇ ਕੇ ਦੋ ਸਾਲ, ਚਾਰ ਸਾਲ ਜਾਂ ਪੰਜ ਸਾਲ ਦੀ, ਇਹ ਬੜੀ ਗੈਰ ਵਾਜਬ ਹੋਵੇਗਾ । ਇਸ ਦੀ ਲਿਮਿਟ ਮੁਕੱਰਰ ਹੋਣੀ ਚਾਹੀਦੀ ਹੈ । ਅਗਰ ਕਮੇਟੀ ਸੁਪਰਸੀਡ ਹੁੰਦੀ ਹੈ ਤਾਂ ਉਹ 6 ਮਹੀਨੇ ਤੋਂ ਵਧ ਸੁਪਰਸੀਡ ਨਹੀਂ ਹੋਣੀ ਚਾਹੀਦੀ । ਅਤੇ 6 ਮਹੀਨਿਆਂ ਦੇ ਅੰਦਰ ਚੋਣਾਂ ਕਰਾਕੇ ਨਵੀਂ ਕਮੇਟੀ ਕੰਸਟੀਚਿਊਟ ਕਰ ਦਿੱਤੀ ਜਾਵੇ ।

Sir, I beg to move—

(i) In sub-section (1) of the proposed section 238, line 10, for "one year" substitute "six months."

(ii) In sub-section (2) of the proposed section 238, line 4, between "period" and "as" insert "not exceeding six months."

**Mr. Speaker** ; Motion moved—

(i) In sub-section (1) of the proposed section 238, line 10, for "one year" substitute "six months."

(ii) In sub-section (2) of the proposed section 238, line 4, between "period" and "as" insert "not exceeding six months."

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ** (ਸ੍ਰੀ ਜੋਗਿੰਦਰ ਪਾਲ ਪਾਂਡੇ) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜੀ ਗੱਲ ਸੁਪਰਸੈਸ਼ਨ ਦੇ ਬਾਰੇ ਕਹੀ ਹੈ ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਰਕਾਰ ਇਸ ਵੇਲੇ ਸਸਪੈਂਸ਼ਨ ਕਰਕੇ ਉਹ ਡਰ ਉਨ੍ਹਾਂ ਦੇ ਦਿਮਾਗਾਂ ਵਿਚੋਂ ਕੱਢਣਾ ਚਾਹੁੰਦੀ ਹੈ, ਉਹ ਡਰ ਜਨਤਾ ਅਤੇ ਮੈਂਬਰਾਂ ਦੇ ਦਿਮਾਗਾਂ ਵਿਚੋਂ ਕੱਢਣਾ ਚਾਹੁੰਦੀ ਹੈ ਕਿ ਸ਼ਾਇਦ ਅਸੀਂ ਕਿਸੇ ਕਿਸਮ ਦਾ ਕੋਈ ਪੱਖ ਲੈਕੇ ਜਾਂ ਨਜ਼ਾਇਜ਼ ਤੌਰ ਤੇ ਕਿਸੇ ਕਮੇਟੀ ਨੂੰ **ਸੁਪਰਸੀਡ** ਕਰਨਾ ਹੈ । ਸਸਪੈਂਸ਼ਨ ਦਾ ਮਤਲਬ ਹੈ ਕਿ ਹਾਲਤ ਨੂੰ ਠੀਕ ਕਰਨਾ । ਜੇ ਕੋਈ ਕਮੇਟੀ ਦੁਬਾਰਾ ਬਹਾਲ ਹੁੰਦੀ ਹੈ ਅਤੇ ਫਿਰ ਵੀ ਉਸ ਦੇ ਬਾਅਦ ਠੀਕ ਕੰਮ ਨਹੀਂ ਕਰਦੀ ਤਾਂ ਫਿਰ ਉਸ ਵੇਲੇ ਇਹ ਹੁੰਦਾ ਹੈ । (ਵਿਘਨ) ਸਰਕਾਰ ਕੋਲ ਅੱਜ ਵੀ ਉਹੀ ਅਖਤਿਆਰਾਤ ਹਨ ਜੋ ਪਹਿਲੇ ਇਨ੍ਹਾਂ (ਆਪੋਜ਼ੀਸ਼ਨ ਵਲ ਇਸ਼ਾਰਾ) ਦੇ ਰਾਜ ਵਿਚ ਸੀ ਜਾਂ ਇਨ੍ਹਾਂ ਦੇ ਰਾਜ ਤੋਂ ਪਹਿਲਾਂ ਜੋ ਅਖਤਿਆਰ ਸਨ । ਪਰ ਡੈਮੋਕਰੈਟਿਕ ਸੈਟ-ਅੱਪ ਵਿਚ ਕੋਈ ਵੀ ਸਰਕਾਰ ਇਲੈਕਸ਼ਨ ਨੂੰ ਟਾਲ ਨਹੀਂ ਸਕਦੀ । (ਵਿਘਨ) ਜੇ ਟਾਲ ਸਕਦੇ ਅਤੇ ਐਨੀ ਦੇਰ ਤੱਕ ਰੱਖ ਸਕਦੇ ਹੁੰਦੇ ਤਾਂ ਪਿਛਲੇ ਸਾਲ ਇਹ ਸਰਕਾਰ ਚੋਣਾਂ ਨਾ ਕਰਾਉਂਦੀ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਡਾਂਗ ਸਾਹਿਬ ਇਸ ਗੱਲ ਤੇ ਗੌਰ ਕਰਨਗੇ ਅਤੇ ਇਸ ਅਮੈਂਡਮੈਂਟ ਨੂੰ ਵਾਪਿਸ ਲੈਣਗੇ ।

**Mr. Speaker**: Question is—

In sub-section (1) of the proposed section 238, line 10, *for* "one year" *substitute* "six months."

*The motion was lost.*

**Mr. Speaker** Question is—

In sub-section (2) of the proposed section 238, line 4, between "period" and "as" *insert* "not exceeding six months."

*The motion was lost.*

**Mr Speaker** ; Question is—

That Clause 14 stand part of the Bill.

*The motion was carried.*

CLAUSE 15

**Mr. Speaker**: Question is—

That Clause 15 stand part of the Bill.

*The motion was carried.*

CLAUSE 16

**Mr. Speaker**: Question is—

That Clause 16 stand part of the Bill.

*The motion was carried.*

CLAUSE 17

**Mr. Speaker.** Question is—

That Clause 17 stand part of the Bill.

*The motion was carried.*

SUB-CLAUSE (I) OF CLAUSE I

**Mr. Speaker:** Question is—

That sub-clause (I) of Clause I stand part of the Bill.

*The motion was carried.*

TITLE

**Mr. Speaker:** Question is—

That title be the title of the Bill.

*The motion was carried.*

**Minister of State for Local Government and Jails** (Shri Joginder Pal Pandey): Sir, I beg to move—

that the Punjab Municipal (Amendment) Bill, 1973 be passed.

**Mr, Speaker:** Motion moved—

That the Punjab Municipal (Amendment) Bill, 1973 be passed.

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ, ਐਸ. ਸੀ.): ਸਪੀਕਰ ਸਾਹਿਬ, ਅੱਜ ਦਾ ਦਿਨ ਮੈਂ ਬੜਾ ਭਾਗਾਂ ਵਾਲਾ ਸਮਝਦਾ ਹਾਂ ਜਦੋਂ ਕਿ ਅਸੈਂਬਲੀ ਦੇ ਅੰਦਰ ਕਾਫੀ ਸਮਾਂ ਹੋ ਗਿਆ ਸਿਰਫ ਅਜ ਹੀ ਤੂੰ ਤੂੰ, ਮੈਂ ਮੈਂ ਤੋਂ ਬੱਚਤ ਰਹੀ ਹੈ। (ਪ੍ਰਸ਼ੰਸਾ) (ਤਾੜੀਆਂ) ਇਸ ਲਈ ਪਾਂਡੇ ਸਾਹਿਬ ਨੇ ਜਿਹੜੀ ਚੰਗੀ ਗੱਲ ਕੀਤੀ ਹੈ (ਵਿਘਨ) ਜਿਹੜੇ ਚੰਗੇ ਕੰਮ ਹੋਏ ਹਨ ਉਨ੍ਹਾਂ ਨੂੰ ਮੈਂ ਬੜੀ ਦਲੇਰੀ ਦੇ ਨਾਲ ਚੰਗਾ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਜਿਹੜਾ ਪਾਂਡੇ ਸਾਹਿਬ ਨੇ ਬਿਲ ਲਿਆਕੇ 3 ਸਾਲ ਤੋਂ 5 ਸਾਲਾ ਦਾ ਸਮਾਂ ਕੀਤਾ ਹੈ, ਇਸ ਦੇ ਨਾਲ ਮੈਂਬਰਾਂ ਦੀ ਮੱਦਦ ਕੀਤੀ ਗਈ ਹੈ। ਇਸ ਲਈ ਮੈਂ ਇਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ। ਇਕ ਇਨ੍ਹਾਂ ਨੂੰ ਮੈਂ ਰਾਏ ਜ਼ਰੂਰ ਦੇਣੀ ਚਾਹੁੰਦਾ ਹਾਂ। ਉਹ ਇਹ ਹੈ, ਸਪੀਕਰ ਸਾਹਿਬ, ਕਿ ਜਦ ਕਈ ਵਾਰ ਐਮਰਜੈਂਸੀ ਹੋ ਜਾਂਦੀ ਹੈ ਤਾਂ 5 ਸਾਲ ਤੋਂ ਬਾਅਦ ਉਹ ਜਿਹੜੀ ਕਮੇਟੀ ਹੈ ਉਹ ਇਕ ਦਿਨ ਵੀ ਵੱਧ ਨਹੀਂ ਚੱਲਣੀ ਚਾਹੀਦੀ ਕਿਉਂਕਿ ਇਸ ਤਰ੍ਹਾਂ ਉਸ ਕਮੇਟੀ ਵਿਚ ਕੁਰੱਪਸ਼ਨ ਹੋ ਜਾਵੇਗੀ। ਅਤੇ ਜਿਹੜੀ ਕਮੇਟੀ ਸਰਕਾਰ ਦੀ ਜੀ ਹਜ਼ੂਰੀਆ ਹੋਵੇਗੀ, ਉਹ ਉਸ ਨੂੰ ਰਖਣਗੇ ਅਤੇ ਜਿਹੜੀ ਕਮੇਟੀ ਇਨ੍ਹਾਂ ਦੇ ਖਿਲਾਫ ਹੋਵੇਗੀ ਸਰਕਾਰ ਚਾਹੇ ਕੋਈ ਵੀ ਹੋਵੇ, ਸਰਕਾਰ ਉਸ ਨੂੰ ਤੋੜ ਦੇਵੇਗੀ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਉਸ ਦੀ 5 ਸਾਲ ਤੋਂ ਇਕ ਅੱਧ ਦਿਨ ਵੀ ਮਿਆਦ ਨਹੀਂ ਵਧਣੀ ਚਾਹੀਦੀ ਅਤੇ ਉਸ ਦਿਨ ਹੀ ਉਹ ਕਮੇਟੀ ਟੁੱਟ ਜਾਣੀ ਚਾਹੀਦੀ ਹੈ ਜਿਸ ਦਿਨ ਤੋਂ ਕਿ ਉਸ ਦੀਂ ਮਿਆਦ ਪੂਰੀ ਹੋ ਜਾਵੇ।

[ਸਰਦਾਰ ਗੁਰਦੇਵ ਸਿੰਘ ਬਾਦਲ]

ਦੂਸਰੀ ਮੇਰੀ ਰਾਏ ਹੈ ਜੋ ਮੈਂ, ਸਪੀਕਰ ਸਾਹਿਬ, ਤੁਹਾਡੀ ਰਾਹੀਂ ਵਜ਼ੀਰ ਸਾਹਿਬ ਨੂੰ ਦੇਣੀ ਚਾਹੁੰਦਾ ਹਾਂ ਕਿ ਮਿਊਨਿਸਪਲ ਕਮੇਟੀ ਨੇ ਜੋ ਮੁਲਾਜ਼ਮ ਰਖਣੇ ਹਨ ਉਹ ਸਰਕਾਰ ਦੀ ਮਰਜ਼ੀ ਦੇ ਨਹੀਂ ਹੋਣੇ ਚਾਹੀਦੇ, ਮਿਊਨਿਸਪਲ ਕਮੇਟੀ ਨੂੰ ਉਨ੍ਹਾਂ ਨੂੰ ਰਖਣ ਦੇ ਲਈ ਫੁੱਲ ਅਧਿਕਾਰ ਹੋਣੇ ਚਾਹੀਦੇ ਹਨ ਕਿ ਉਹ ਸੋਚ ਸਮਝ ਕੇ ਆਪ ਮੁਲਾਜ਼ਮ ਰਖੇ ਤਾਂ ਕਿ ਉਹ ਉਨ੍ਹਾਂ ਤੋਂ ਪੂਰਾ ਕੰਮ ਲੈ ਸਕੇ ।

ਫਿਰ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮਿਊਨਿਸਪਲ ਕਮੇਟੀ ਦੀ ਚੋਣ ਹੋ ਜਾਂਦੀ ਹੈ ਅਤੇ ਬਾਅਦ ਵਿਚ ਉਸ ਦਾ ਪ੍ਰਧਾਨ ਚੁਣਿਆਂ ਜਾਂਦਾ ਹੈ ਤਾਂ 6-6 ਮਹੀਨੇ ਸਾਲ ਸਾਲ ਕਮੇਟੀ ਦੇ ਪ੍ਰਧਾਨ ਦਾ ਨਾਮ ਗਜ਼ਟ ਨਹੀਂ ਹੁੰਦਾ ਜਿਸ ਦੇ ਨਾਲ ਸ਼ਹਿਰ ਦੇ ਕੰਮਾਂ ਵਿਚ ਬੜੀਆਂ ਭਾਰੀਆਂ ਰੁਕਾਵਟਾਂ ਹੁੰਦੀਆਂ ਹਨ । ਉਨ੍ਹਾਂ ਚਿਰ ਕੋਈ ਕਾਰੋਬਾਰ ਨਹੀਂ ਚਲਦਾ ਅਤੇ ਉਥੇ ਦੇ ਲੋਕਾਂ ਨੂੰ ਬੜੀ ਤੰਗੀ ਹੁੰਦੀ ਹੈ । ਇਸ ਲਈ ਮੈਂ ,ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਦਿਨ ਵੀ ਪ੍ਰਧਾਨ ਦੀ ਚੋਣ ਹੋ ਜਾਵੇ ਅਤੇ ਜਿਹੜਾ ਪ੍ਰਧਾਨ ਚੁਣਿਆ ਜਾਵੇ ਉਸ ਚੁਣੇ ਹੋਏ ਪ੍ਰਧਾਨ ਦਾ ਨਾਮ ਇਕ ਹਫਤੇ ਦੇ ਅੰਦਰ ਅੰਦਰ ਗਜ਼ਟ ਹੋ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਕਮੇਟੀ ਦੇ ਮੈਂਬਰ ਜਿਹੜੇ ਚੁਣੇ ਜਾਂਦੇ ਹਨ ਉਹ ਆਪਣੇ ਆਪਣੇ ਵਾਰਡਾਂ ਵਿਚ ਬੱਜਟ ਵੰਡ ਲੈਂਦੇ ਹਨ ਕਿ ਕਮੇਟੀ ਦਾ ਇਤਨਾ ਬੱਜਟ ਹੈ ਅਤੇ ਇਤਨਾ ਇਤਨਾ ਪੈਸਾ ਸਾਨੂੰ ਦੇ ਦਿਉ । ਰੂਲਿੰਗ ਪਾਰਟੀ ਦੇ ਮੈਂਬਰ ਆਪਣੇ ਆਪਣੇ ਵਾਰਡਾਂ ਵਿਚ, ਆਪਣੇ ਆਪਣੇ ਹਲਕੇ ਵਿਚ ਗਲੀਆਂ ਪਕੀਆਂ ਕਰ ਲੈਂਦੇ ਹਨ, ਸੜਕਾਂ ਬਣਾ ਲੈਂਦੇ ਹਨ ਪਰ ਜਿਹੜੇ ਵਾਰਡ ਵਿਚੋਂ ਅਪੋਜ਼ੀਸ਼ਨ ਦਾ ਮੈਂਬਰ ਬਣ ਕੇ ਆਉਂਦਾ ਹੈ ਉਸ ਦੇ ਵਾਰਡ ਵਿਚ ਕੋਈ ਕੰਮ ਨਹੀਂ ਹੁੰਦਾ। ਮੇਰੀ ਅਰਜ਼ ਹੈ ਕਿ ਸਾਰੇ ਸ਼ਹਿਰ ਵਿਚ ਇਕੋ ਜਿਹੀ ਡੀਵੈਲਪਮੈਂਟ ਹੋਣੀ ਚਾਹੀਦੀ ਹੈ ।

ਇਕ ਅਰਜ਼, ਸਪੀਕਰ ਸਾਹਿਬ, ਮੈਂ ਹੋਰ ਕਰਨੀ ਚਾਹੁੰਦਾ ਸਾਂ ਕਿ ਸਾਡੇ ਉਥੇ ਦਾਣਾ ਮੰਡੀ ਵਿਚ ਬਹੁਤ ਵੱਡੀਆਂ ਵੱਡੀਆਂ ਦੁਕਾਨਾਂ ਹਨ ਅਤੇ ਉਨ੍ਹਾਂ ਨੂੰ ਲੋਕੀ ਮਿਊਨਿਸਪਲ ਕਮੇਟੀ ਦੇ ਮੈਂਬਰਾਂ ਰਾਹੀਂ ਮਲੋ ਮਲੀ ਦਬੀ ਬੈਠੇ ਹਨ ਅਤੇ ਇਨ੍ਹਾਂ ਦੁਕਾਨਾਂ ਦਾ ਕਰਾਇਆ ਬਹੁਤ ਘਟ ਹੈ। ਜੇ ਪਾਂਡੇ ਸਾਹਿਬ ਇਸ ਗੱਲ ਵੱਲ ਧਿਆਨ ਦੇਣ ਤਾਂ ਇਕ ਇਕ ਦੁਕਾਨ ਹਜ਼ਾਰਾਂ ਰੁਪਏ ਮਹੀਨੇ ਤੇ ਚੜ੍ਹ ਸਕਦੀ ਹੈ । ਸਾਡੀ ਦਾਣਾ ਮੰਡੀ ਵਿਚ ਜਿਹੜੀਆਂ ਮਿਊਨਿਸਪਲ ਕਮੇਟੀ ਦੀਆਂ ਦੁਕਾਨਾਂ ਹਨ ਉਨ੍ਹਾਂ ਵਿਚ ਬੜੇ ਬੜੇ ਸਰਮਾਏਦਾਰ ਬੰਦੇ ਬੈਠੇ ਹਨ ਅਤੇ ਉਹ ਮਿਊਨਿਸਪਲ ਕਮੇਟੀ ਦੀ ਮਰਜ਼ੀ ਨਾਲ ਬੈਠੇ ਹਨ, ਉਸ ਦੇ ਲਈ ਪਾਂਡੇ ਸਾਹਿਬ ਨੂੰ ਧਿਆਨ ਕਰਨਾ ਚਾਹੀਦਾ ਹੈ । (ਵਿਘਨ) (ਘੰਟੀ) ਅਖੀਰ ਵਿਚ ਮੈਂ, ਸਪੀਕਰ ਸਾਹਿਬ, ਇਹੋ ਬੇਨਤੀ ਕਰਾਂਗਾ ਕਿ ਜਿਹੜੀਆਂ ਮੈਂ ਰਾਵਾਂ ਦਿਤੀਆਂ ਹਨ ਉਨ੍ਹਾਂ ਤੇ ਪਾਂਡੇ ਸਾਹਿਬ ਜ਼ਰੂਰ ਗੌਰ ਕਰਨਗੇ ਅਤੇ ਉਨ੍ਹਾਂ ਨੂੰ ਮੰਨ ਲੈਣਗੇ । ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

चौधरी बलराम : (अबोहर) स्पीकर साहिब, यह जो बिल पेश किया गया है यह एक बहुत अच्छा बिल है । इस में यह जो किया गया है कि पांच साल से ऊपर जो म्यूनिसपल कमेटी काम करती है उस का चुनाव फिर से कराया जाये यह बहुत अच्छी बात है । जो पानी खड़ा रहता है उस में बदबू आने लग जाती है

उस को तो बदलते ही रहना चाहिए। इस लिये यह एक अच्छी बात है कि म्यूनिसपल कमेटी के इलैक्शन 5 साल के बाद करवा दिये जायें।

फिर मेरी अर्ज है कि जिन म्यूनिसपल कमेटियों में नये एरियाज़ डाले जाते हैं उन का पूरा ध्यान रखा जाना चाहिए। (घंटी) मैं अपने तजरूबे की बिना पर कह सकता हूं कि जैसे अबोहर में जो नयें इलाके अैम. सी. में शामिल किये गये हैं उनकी कतई तरक्की नहीं हुई और इतना गन्द सड़कों और नालियों में है कि लगता है साक्षात नरक है। इस लिये उन नये इलाकों के लिये स्पैशल फन्ड दिये जाने चाहियें।

ਸ੍ਰੀ ਪਿਆਰਾ ਰਾਮ ਧੰਨੋਵਾਲੀ (ਫਗਵਾੜਾ; ਐਸ. ਸੀ.) : ਸਪੀਕਰ ਸਾਹਿਬ, ਇਹ ਇਕ ਬਹੁਤ ਚੰਗੀ ਗੱਲ ਹੈ ਕਿ ਇਸ ਬਿਲ ਨੂੰ ਪਾਸ ਕੀਤਾ ਜਾ ਰਿਹਾ ਹੈ। ਮੈਂ ਸਿਰਫ ਇਕੋ ਗੱਲ ਹੀ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਕਮੇਟੀ ਦੀ ਤਿੰਨ ਤੋਂ ਪੰਜ ਸਾਲ ਦੀ ਮਿਆਦ ਕੀਤੀ ਗਈ ਹੈ, ਇਹ ਬਹੁਤ ਚੰਗੀ ਗੱਲ ਹੈ ਪਰ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਮਿਊਨਿਸਪਲ ਕਮੇਟੀਆਂ ਦੀਆਂ 5 ਸਾਲ ਤੋਂ ਵੱਧ ਮਿਆਦ ਹੋ ਚੁਕੀ ਹੈ ਅਤੇ ਜਿਨ੍ਹਾਂ ਨੂੰ 12-12 ਸਾਲ ਹੋ ਗਏ ਹਨ ਚੋਣਾਂ ਹੋਏ ਨੂੰ ਉਨ੍ਹਾਂ ਨੂੰ ਇਸ ਬਿਲ ਨੂੰ ਪਾਸ ਕਰ ਦੇਣ ਤੋਂ ਬਾਅਦ ਜ਼ਰੂਰ ਤੋੜ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਛੇਤੀ ਤੋਂ ਛੇਤੀ ਇਲੈਕਸ਼ਨ ਕਰਵਾਉਣੀ ਚਾਹੀਦੀ ਹੈ। ਬਸ ਜੀ ਮੈਂ ਇਤਨੀ ਹੀ ਬੇਨਤੀ ਕਰਨੀ ਸੀ।

**Mr. Speaker**: Question is—

That the Punjab Municipal (Amendment) Bill, 1973 be passed.

*The motion was carried.*

## THE PUNJAB TOWN IMPROVEMENT (AMENDMENT) BILL 1973

**Minister of State for Local Government and Jails** (Shri Joginder Pal Pandey): Sir, I beg to introduce the Punjab Town Improvement Amendment) Bill, 1973.

Sir, I also beg to move—

That the Punjab Town Improvement (Amendment) Bill, 1973 be taken into consideration at once.

**Mr. Speaker**: Motion moved—

That the Punjab Town Improvement (Amendment) Bill, 1973 be taken into consideration at once.

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ) : ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਿੰਗ ਬਿਲ ਪਾਂਡੇ ਸਾਹਿਬ ਨੇ ਇਸ ਹਾਊਸ ਵਿਚ ਲਿਆਂਦਾ ਹੈ ਇਹ ਇਕ ਦਰੁਸਤ ਪਾਸੇ ਵੱਲ ਕਦਮ ਹੈ ਕਿਉਂਕਿ ਪਹਿਲਾਂ ਜਿਹੜਾ ਇਮਪਰੂਵਮੈਂਟ ਟਰੱਟਸ ਵਿਚ ਵੈਸਟਿਡ ਇਨਟੱਰੱਸਟ ਬਣ ਜਾਂਦਾ ਸੀ ਔਰ ਉਹ ਡਿਵੈਲਪਮੈਂਟ ਦੇ ਰਸਤੇ ਵਿਚ ਰੁਕਾਵਟ ਬਣਦਾ ਸੀ ਉਸ ਨੂੰ ਦੂਰ ਕਰਨ ਦਾ ਯਤਨ ਕੀਤਾ ਗਿਆ ਹੈ। ਇਹ ਇਨ੍ਹਾਂ ਨੇ ਠੀਕ ਗੱਲ ਕੀਤੀ ਹੈ ਜਿਹੜਾ ਇਹ ਅਮੈਂਡਿੰਗ ਬਿਲ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਲਿਆਂਦਾ ਹੈ । ਲੇਕਿਨ, ਸਪੀਕਰ ਸਾਹਿਬ, ਮੈਂ ਇਕ ਹੋਰ ਐਂਗਲ ਤੋਂ ਦੱਸਣਾ ਚਾਹੁੰਦਾ ਹਾਂ ਜਿਸ ਨੂੰ ਕਿ ਸੀਰੀਅਸ ਥਾਟ ਦੇਣ । ਇਸ ਵਕਤ ਅਰਬਨ ਏਰੀਆ ਵਿਚ ਬਹੁਤ ਜ਼ਿਆਦਾ ਅਥਾਰਟੀਜ਼ ਡਿਵੈਲਪਮੈਂਟ ਦੀਆਂ ਹਨ, ਮਿਉਨਿਸਪਲ ਕਮੇਟੀ, ਟਾਊਨ ਪਲੈਨਿੰਗ ਅਤੇ ਇਮਪਰੂਵ-ਮੈਂਟ ਟਰੱਸਟ ਯਾਨੀ ਤਿੰਨੇ ਬਾਡੀਜ਼ ਹਨ ਜਿਹੜੀਆਂ ਕਿ ਸ਼ਹਿਰ ਦੀ ਡਿਵੈਲਪਮੈਂਟ ਦੇ ਕੰਮ ਕਰਦੀਆਂ ਹਨ । ਇਸ ਦੇ ਨਾਲ ਡੁਪਲੀਕੇਸ਼ਨ ਹੋ ਜਾਂਦੀ ਹੈ ਅਤੇ ਕਈ ਇਮਪਰੂਵਮੈਂਟ ਟਰੱਸਟ 10—10, 15—15 ਸਕੀਮਾਂ ਬਣਾਉਂਦੀਆਂ ਹਨ ਅਤੇ ਉਨ੍ਹਾਂ ਸਕੀਮਾਂ ਨੂੰ ਇਮਪਲੀਮੈਂਟ ਨਹੀਂ ਕਰ ਸਕਦੀਆਂ ਅਤੇ ਉਸ ਦੀ ਰੋਸ਼ਨੀ ਵਿਚ ਨਾ ਕੋਈ ਮਿਉਨਿਸਪਲ ਕਮੇਟੀਆਂ ਕੰਮ ਕਰ ਸਕਦੀਆਂ ਹਨ ਅਤੇ ਨਾ ਕੋਈ ਫਿਰ ਡਿਵੈਲਪਮੈਂਟ ਹੁੰਦੀ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਨੂੰ ਸੀਰੀਅਸ ਕਨਸਿਡਰੇਸ਼ਨ ਦੇਣੀ ਚਾਹੀਦੀ ਹੈ ਕਿ ਅਰਬਨ ਏਰੀਆ ਵਿਚ ਇਕ ਡਿਵੈਲਪਮੈਂਟ ਦੀ ਅਥਾਰਟੀ ਹੋਣੀ ਚਾਹੀਦੀ । ਹੁਣ ਹਾਉਸਿੰਗ ਬੋਰਡ ਦੀ ਸਥਾਪਨਾ ਨਾਲ ਚੌਥੀ ਬਾਡੀ ਵੀ ਐਂਟਰ ਹੋ ਗਈ ਹੈ । ਹਾਉਸਿੰਗ ਬੋਰਡ ਦੇ ਬਣਨ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਇਮਪਰੂਵਮੈਂਟ ਟਰੱਸਟ ਦੀ ਕੋਈ ਜ਼ਰੂਰਤ ਨਹੀਂ ਰਹਿੰਦੀ । ਹੋਰ ਵੀ ਬਾਡੀਜ਼ ਦੀਆਂ ਸਾਰੀਆਂ ਪਾਵਰਾਂ ਜੇ ਹਾਉਸਿੰਗ ਬੋਰਡ ਨੂੰ ਦੇ ਦਿਤੀਆਂ ਜਾਣ ਅਤੇ ਉਹ ਡਿਵੈਲਪਮੈਂਟ ਜੇ ਕਰੇ ਤਾਂ ਇਹ ਬਹੁਤ ਚੰਗਾ ਰਹੇਗਾ । ਸਾਰੇ ਪੰਜਾਬ ਦੀ ਜਾਂ ਅਰਬਨ ਔਰ ਰੂਰਲ ਏਰੀਆ ਦੀ ਜੋ ਡੀਵੈਲਪਮੈਂਟ ਹੈ ਉਸ ਦੇ ਲਈ ਯੂਨੀਫਾਈਡ ਅਥਾਰਟੀ ਫ਼ਾਰ ਡਿਵੈਲਪਮੈਂਟ ਹੈ । ਇਸ ਦੀ ਰੋਸ਼ਨੀ ਵਿਚ ਇਮਪਰੂਵਮੈਂਟ ਟਰੱਸਟ ਵਗੈਰਾ ਦੀ ਕੋਈ ਜ਼ਰੂਰਤ ਨਹੀਂ । ਅਗਰ ਫਿਰ ਵੀ ਇਹ ਇਮਪਰੂਵਮੈਂਟ ਟਰੱਸਟ ਕੋਈ ਬਣਾਇਆ ਜਾਂਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਕੁਝ ਲੋਕਾਂ ਨੂੰ ਪੋਲੀਟੀਕਲੀ ਰੀਹੈਬਲੀਟੇਟ ਕਰਨ ਦਾ ਇਨ੍ਹਾਂ ਦਾ ਮਨਸ਼ਾ ਹੈ । ਇਸ ਹਾਊਸਿੰਗ ਬੋਰਡ ਦੇ ਬਣ ਜਾਣ ਨਾਲ ਇਮਪਰੂਵਮੈਂਟ ਟਰੱਸਟ ਨਵੇਂ ਨਹੀਂ ਬਣਨੇ ਚਾਹੀਦੇ ਅਤੇ ਜਿਹੜੇ ਬਣੇ ਹਨ ਉਹ ਵੀ ਅਮੈਲਗਾਮੇਟ ਕੀਤੇ ਜਾਣ । ਇਨ੍ਹਾਂ ਲਫ਼ਜ਼ਾਂ ਨਾਲ ਇਸ ਬਿਲ ਦੀ ਜੋ ਸਪਿਰਟ ਹੈ ਉਸ ਦਾ ਮੈਂ ਸਮਰਥਨ ਕਰਦਾ ਹਾਂ ।

**ਗਿਆਨੀ ਅਰਜਨ ਸਿੰਘ ਲਿੱਟ** (ਕਿਲਾ ਰਾਏਪੁਰ) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਇਹ ਜੋ ਬਿਲ ਹਾਊਸ ਵਿਚ ਪੇਸ਼ ਹੋਇਆ ਹੈ ਉਸ ਦੇ ਬਾਰੇ ਵਿਚ ਅਰਜ਼ ਕਰਾਂਗਾ ਕਿ ਜਿਹੜੇ ਸਸਪੈਨਸ਼ਨ ਦੇ ਅਧਿਕਾਰ ਚੇਅਰਮੈਨ ਕੋਲ ਹਨ ਉਹ ਬੋਰਡ ਨੂੰ ਮਿਲਣ ਤਾਂ ਕਿ ਉਸ ਦੇ ਵਿਚ ਉਨ੍ਹਾਂ ਨੂੰ ਕੁਝ ਗੁੰਜਾਇਸ਼ ਮਿਲ ਸਕੇ । ਫਿਰ ਮੇਰੀ ਅਰਜ਼ ਹੈ ਕਿ ਜਿਹੜੇ 300/- ਰੁਪਏ ਤੋਂ ਉਪਰ ਦੇ ਮੁਲਾਜ਼ਮ ਰਖੇ ਜਾਣ ਉਹ ਬੋਰਡ ਦੇ ਰਾਹੀਂ ਰਖੇ ਜਾਣ ।

1.00 P.M.

ਇਸ ਤੋਂ ਅਗੇ ਮੈਂ ਪਾਂਡੇ ਸਾਹਿਬ ਨੂੰ ਅਰਜ਼ ਕਰਾਂਗਾ ਕਿ ਬੋਰਡ ਦੇ ਵਿਚ ਜ਼ਿਮੀਂਦਾਰਾਂ ਅਤੇ ਕਿਸਾਨਾਂ ਦਾ ਇਕ ਨੁਮਾਇੰਦਾ ਜ਼ਰੂਰ ਹੋਣਾ ਚਾਹੀਦਾ ਹੈ ਤਾਂ ਕਿ ਜਿਹੜੀਆਂ ਜ਼ਮੀਨਾਂ ਉਨ੍ਹਾਂ ਦੀਆਂ ਲਈਆਂ ਜਾਂਦੀਆ ਹਨ ਉਨ੍ਹਾਂ ਨੂੰ ਪੂਰਾ ਪੂਰਾ ਹੱਕ ਮਿਲ ਸਕੇ । ਲੁਧਿਆਣੇ ਵਿਚ ਇੰਪਰੂਵਮੈਂਟ ਟਰਸਟ ਨੇ ਜ਼ਮੀਨਾਂ ਦੀ ਕੀਮਤ 3 ਰੁਪਏ ਗਜ਼ ਦਿਤੀ ਹੈ ਉਸ ਦੇ ਮੁਕਾਬਲੇ ਅੱਜ ਤੋਂ ਸਾਲ ਪਹਿਲਾਂ 24-25 ਰੁਪਏ ਗਜ਼ ਜ਼ਮੀਨ ਉਥੇ ਵਿਕੀ ਹੈ । ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਇਸ ਦੇ ਵਿਚ ਇਕ ਹਰੀਜਨ ਮੈਂਬਰ ਵੀ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਮਿਉਨਿਸਪੈਲਟੀਜ਼ ਵਿਚ ਰੀਜ਼ਰਵੇਸ਼ਨ ਰਖੀ ਹੈ ਇੰਪਰੂਵਮੈਂਟ ਟਰੱਸਟਾਂ ਵਿਚ ਵੀ ਰੀਜ਼ਰਵੇਸ਼ਨ ਕਰਨੀ ਚਾਹੀਦੀ ਹੈ ਤਾਂ ਕਿ ਹਰੀਜਨਾਂ ਨੂੰ ਆਪਣਾ ਹੱਕ ਮਿਲੇ ।

ਇਸ ਤੋਂ ਅੱਗੇ ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਕਈ ਪਿੰਡਾਂ ਦੀ ਜ਼ਮੀਨ ਲੈ ਕੇ ਛਡੀ ਗਈ ਹੈ । ਇਸ ਤਰ੍ਹਾਂ ਇੰਪਰੂਵਮੈਂਟ ਟਰੱਸਟ ਫਾਇਦਾ ਉਠਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਜਿਥੇ ਸਸਤੀ ਜ਼ਮੀਨ ਮਿਲੇ ਉਥੇ ਸੜਕਾਂ ਬਣਾ ਕੇ ਸਿਵਰੇਜ ਮੁਕੰਮਲ ਕਰਕੇ ਉਥੇ ਫਿਰ ਬਸਤੀਆਂ ਬਣਾਉਣੀਆਂ ਚਾਹੀਦੀਆਂ ਹਨ ਔਰ ਉਹ ਜਗ੍ਹਾ ਐਸੀ ਹੋਣੀ ਚਾਹੀਦੀ ਹੈ ਜਿਹੜੀ ਬੰਜਰ ਹੋਵੇ, ਨਿਕੰਮੀ ਹੋਵੇ, ਕਾਬਲੇਕਾਸ਼ਤ ਨਾ ਹੋਵੇ । ਜਿਥੇ ਪਹਿਲਾਂ ਸਬਜ਼ੀਆਂ ਆਦਿ ਬੀਜੀਆਂ ਜਾਂਦੀਆਂ ਹੋਣ ਉਹ ਜ਼ਮੀਨ ਲੈ ਲੈਣੀ ਇਹ ਠੀਕ ਨਹੀਂ ਇਸ ਦੇ ਨਾਲ ਹੀ ਜ਼ਮੀਨ ਉਥੇ ਲੈਣੀ ਚਾਹੀਦੀ ਹੈ ਜਿਥੇ ਅਵੇਲੇਬਲ ਹੋਵੇ । ਇਸ ਤੋਂ ਇਲਾਵਾ ਜਿਹੜੀਆ ਡੇਅਰੀਆਂ ਹਨ ਉਨ੍ਹਾਂ ਲਈ ਜਗ੍ਹਾ ਸ਼ਹਿਰਾਂ ਤੋਂ ਬਾਹਰ ਲੈਣੀ ਚਾਹੀਦੀ ਹੈ ਉਸ ਦੇ ਨਾਲ ਪਲਾਂਟ ਨੂੰ ਬੜਾ ਫ਼ਾਇਦਾ ਹੋ ਸਕਦਾ ਹੈ । ਇਸ ਦੇ ਨਲ ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ ਜਿਹੜਾ ਮੁਲਾਜ਼ਮਾਂ ਦਾ ਕਾਮਨ ਕੇਡਰ ਬਣਾਇਆ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੁਧਿਆਣਾ ਦਾ ਜਿਹੜਾ ਈ. ਓ. ਹੈ ਉਹ ਲੱਖਾਂ ਰੁਪਏ ਖਾ ਗਿਆ ਦੋ ਢਾਈ ਸਾਲ ਤਕ ਕੁਝ ਨਹੀਂ ਕੀਤਾ ਹੁਣ ਕਾਰਵਾਈ ਸ਼ੁਰੂ ਹੋ ਰਹੀ ਹੈ ।

ਅੰਤ ਵਿਚ ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਇੰਪਰੂਵਮੈਂਟ ਟਰਸਟ ਵਿਚ ਚੇਅਰਮੈਨ ਲਾਉਣੇ ਹਨ ਉਹ ਟੈਕਨੀਕਲ ਆਦਮੀ ਹਣੇ ਚਾਹੀਦੇ ਹਨ । ਉਨ੍ਹਾਂ ਵਿਚ ਮਾਯੂਸ ਸਿਆਸਤਦਾਨ ਨਹੀਂ ਹੋਣੇ ਚਾਹੀਦੇ ਉਹ ਕੰਮ ਨਹੀਂ ਕਰ ਸਕਦੇ। ਇਸ ਦੇ ਲਈ ਮੈਂ ਅਰਜ਼ ਕਰਾਂਗਾ ਕਿ ਪੀ.ਸੀ.ਐਸ. ਅਫ਼ਸਰ ਲਾਏ ਜਾਣ, ਉਹ ਐਡਮਨਿਸਰੇਟਿਵ ਤੌਰ ਤੇ ਚੰਗੇ ਫੈਸਲੇ ਕਰ ਸਕਦੇ ਹਨ। ਨਾਨ-ਟੈਕਨੀਕਲ ਆਦਮੀ ਜਿਨ੍ਹਾਂ ਨੂੰ ਨਾ ਜ਼ਮੀਨ ਦੀ ਵਾਕਫੀਅਤ ਅਤੇ ਨਾ ਕੰਮ ਦੀ ਵਾਕਫੀਅਤ ਉਹ ਇਹ ਕਮ ਨਹੀਂ ਚਲਾ ਸਕਦੇ ਇਸ ਦੇ ਨਾਲ ਡਿਵੈਲੱਪਮੈਂਟ ਰੁਕ ਜਾਂਦੀ ਹੈ । ਮੈਂ ਇਹ ਵੀ ਕਹਾਂਗਾ ਕਿ ਜਿਹੜੀ ਜ਼ਮੀਨ ਡਿਵੈਲਪਮੈਂਟ ਵਾਸਤੇ ਲਈ ਜਾਵੇ ਉਸ ਵਿਚ 6 ਮਹੀਨੇ ਪਹਿਲਾਂ ਸੜਕਾਂ ਅਤੇ ਸਿਵਰੇਜ ਦਾ ਕੰਮ ਸ਼ੁਰੂ ਕਰ ਦੇਣਾ ਚਾਹੀਦਾ ਹੈ ਅਤੇ ਫਿਰ ਆਬਾਦੀ ਵਸਾਉਣੀ ਚਾਹੀਦੀ ਹੈ। ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਨਾ ਤੇ ਉਥੇ ਕੋਈ ਸੜਕਾਂ ਹੁੰਦੀਆਂ ਹਨ ਨਾ ਸਿਵਰੇਜ ਦਾ ਕੰਮ ਠੀਕ ਹੁੰਦਾ ਹੈ ਅਤੇ ਲੋਕ ਪਹਿਲਾਂ ਵਸ ਜਾਂਦੇ ਹਨ ਅਤੇ ਮੁਹੱਲੇ ਗੰਦ ਨਾਲ ਭਰੇ ਰਹਿੰਦੇ ਹਨ । ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ** (ਸ੍ਰੀ ਜੋਗਿੰਦਰ ਪਾਲ ਪਾਂਡੇ) : ਸਪੀਕਰ ਸਾਹਿਬ, ਇਹ ਕਨੂੰਨ ਜਿਹੜਾ ਮੈਂ ਪੇਸ਼ ਕੀਤਾ ਹੈ ਇਹ 1922 ਦੇ ਵਿਚ ਪਾਸ ਹੋਇਆ ਸੀ ਪੰਜਾਬ ਇੰਪਰੂਵਮੈਂਟ ਟਰਸਟ ਐਕਟ ਨਾਮ ਤੇ । ਇਸ ਤੋਂ ਬਾਅਦ ਲਾਹੌਰ ਵਿਚ ਇਕ ਐਕਟ ਬਣਿਆ 1936 ਵਿਚ ਅੰਮ੍ਰਿਤਸਰ, ਲੁਧਿਆਣਾ, ਜਲੰਧਰ ਅਤੇ ਪਠਾਨਕੋਟ ਦੇ ਵਿਚ ਇਸ ਤਰ੍ਹਾਂ ਪੰਜਾਬ ਦੇ ਵਿਚ 4 ਇੰਪਰੂਵਮੈਂਟ ਟਰਸਟ ਬਣਾਏ ਅਤੇ ਉਸ ਤੋਂ ਬਾਅਦ ਵੀ ਕੁਝ ਟਰਸਟ ਬਣੇ । ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ 1966 ਵਿਚ ਕਈ ਟਰਸਟ ਬਣੇ ਸੀ ਪਰ ਜਿਸ ਵੇਲੇ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਆਈ ਉਨ੍ਹਾਂ ਨੇ ਜਿਹੜੇ ਨਵੇਂ ਟਰਸਟਸ ਬਣੇ ਸਨ ਉਨ੍ਹਾਂ ਨੂੰ ਤੋੜ ਦਿਤਾ ਅਤੇ ਕਿਹਾ ਇਹ ਕਿ ਇਨ੍ਹਾਂ ਕੋਲ ਕੋਈ ਪੈਸੇ ਨਹੀਂ ਸਨ ਜਾਂ ਉਹ ਇਸ ਪੋਜ਼ੀਸ਼ਨ ਵਿਚ ਨਹੀਂ ਕਿ ਕੰਮ ਚਲਾ ਸਕਣ। ਮੈਂ ਇਹ ਕਹਿ ਸਕਦਾ ਹਾਂ ਕਿ ਅਗਰ ਉਸ ਵੇਲੇ ਉਨ੍ਹਾਂ ਟਰਸਟਾਂ ਦਾ ਖਿਆਲ ਰਖਿਆ ਜਾਂਦਾ, ਉਨ੍ਹਾਂ ਨੂੰ ਮਾਇਕ ਸਹਾਇਤਾ ਦਿਤੀ ਜਾਂਦੀ ਅਤੇ ਉਨ੍ਹਾਂ ਨੂੰ ਪਰਾਪਰਲੀ ਆਰਗੇਨਾਈਜ਼ ਕੀਤਾ ਜਾਂਦਾ ਅਜ ਉਨ੍ਹਾਂ ਦੀ ਹਾਲਤ ਬੇਹਤਰ ਹੁੰਦੀ ਅਤੇ ਅਜ ਕਾਫ਼ੀ ਬਸਤੀਆਂ ਹੁੰਦੀਆਂ । ਸਰਕਾਰ ਇਹ ਮਹਿਸੂਸ ਕਰਦੀ ਹੈ ਕਿ ਸਰਵਿਸਿਜ਼ ਪ੍ਰੋਵਿੰਸ਼ੇਲਾਈਜ਼ ਕਰਨ ਵਾਸਤੇ ਜੋਸ਼ ਸਾਹਿਬ ਨੇ ਅਤੇ ਸਰਦਾਰ ਅਰਜਨ ਸਿੰਘ ਨੇ ਤਾਰੀਫ ਕੀਤੀ ਹੈ ਉਨ੍ਹਾਂ ਨੇ

[ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ]

ਕਿਹਾ ਕਿ ਇਹ ਸਰਕਾਰ ਨੇ ਅੱਛਾ ਕੀਤਾ ਹੈ । ਇਕ ਖਦਸ਼ਾ ਮੈਂਬਰ ਸਾਹਿਬਾਨ ਨੇ ਹਾਊਸ ਵਿਚ ਜ਼ਾਹਰ ਕੀਤੀ ਹੈ ਕਿ ਹਾਊਸਿੰਗ ਬੋਰਡ ਦੇ ਬਣ ਜਾਣ ਨਾਲ ਸ਼ਾਇਦ ਇੰਪਰੂਵਮੈਂਟ ਟਰਸਟਸ ਦੀ ਲੋੜ ਨਾ ਰਹੇ । ਮੈਂ ਅਰਜ਼ ਕਰਦਾ ਹਾਂ ਕਿ ਹਾਊਸਿੰਗ ਬੋਰਡ ਨੇ ਬਜ਼ਾਤੇ ਖੁਦ ਸਾਰਾ ਕੰਮ ਨਹੀਂ ਕਰਨਾ । ਹਾਊਸਿੰਗ ਬੋਰਡ ਦੀ ਧਾਰਾ 74 ਦੇ ਅੰਦਰ ਇਹ ਹੈ ਕਿ ਇਹ ਟਰਸਟਸ ਉਸ ਦੀਆਂ ਅਜੈਂਸੀਆਂ ਬਣ ਕੇ ਕੰਮ ਕਰ ਸਕਦੇ ਹਨ ਅਤੇ ਜੇ ਲੋੜ ਪਵੇ ਤਾਂ ਹਾਊਸਿੰਗ ਬੋਰਡ ਇਨ੍ਹਾਂ ਤੋਂ ਕੰਮ ਲੈ ਸਕਦਾ ਹੈ । ਜੇ ਲੋੜ ਮਹਿਸੂਸ ਹੋਵੇ ਤਾਂ ਤੋੜੇ ਵੀ ਜਾ ਸਕਦੇ ਹਨ, ਮਰਜ ਕੀਤੇ ਜਾ ਸਕਦੇ ਹਨ ਹਾਊਸਿੰਗ ਬੋਰਡ ਵਿਚ । ਜੋ ਵੀ ਉਨ੍ਹਾਂ ਦੀਆਂ ਲਾਇਬਿਲਿਟੀਜ਼ ਹੋਣਗੀਆਂ ਉਸ ਦੀ ਸਾਰੀ ਜ਼ਿੰਮੇਵਾਰੀ ਹਾਊਸਿੰਗ ਬੋਰਡ ਤੇ ਆ ਜਾਵੇਗੀ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਹ ਜਿਹੜੇ ਇੰਪਰੂਵਮੈਂਟ ਟਰਸਟਸ ਹਨ ਜੇ ਲੋੜ ਪਈ ਤਾਂ ਹੋਰ ਵੀ ਬਣਾਏ ਜਾ ਸਕਦੇ ਹਨ । ਇਨ੍ਹਾਂ ਦੇ ਬਣਾਉਣ ਨਾਲ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੀ ਆਬਾਦੀ ਨੂੰ ਫਾਇਦਾ ਹੋ ਸਕਦਾ ਹੈ । ਹਾਊਸਿੰਗ ਬੋਰਡ ਦੇ ਚਾਲੂ ਹੋ ਜਾਣ ਨਾਲ ਇਨ੍ਹਾਂ ਦੀ ਸਹਾਇਤਾ ਹੋਵੇਗੀ ।

ਇਸੇ ਤਰ੍ਹਾਂ ਇਨ੍ਹਾਂ ਟਰਸਟਸ ਦਾ ਸਾਡੇ ਪੰਜਾਬ ਨੂੰ ਫਾਇਦਾ ਹੋਵੇਗਾ । ਜਿਸ ਤਰ੍ਹਾਂ ਪ੍ਰੋਵਿੰਸ਼ੇਲਾਈਜ਼ੇਸ਼ਨ ਆਫ ਸਰਵਿਸਿਜ਼ ਦਾ ਫਾਇਦਾ ਹੋਣਾ ਹੈ, ਇਸ ਦਾ ਵੀ ਫਾਇਦਾ ਹੋਵੇਗਾ । ਮੈਂ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਇਹ ਦਰਖਾਸਤ ਕਰਾਂਗਾ ਕਿ ਇਸ ਬਿਲ ਨੂੰ ਜਿਹੜਾ ਇੰਟਰੋਡਿਊਸ ਹੋਇਆ ਹੈ ਉਸ ਨੂੰ ਸਰਬਸੰਮਤੀ ਨਾਲ ਹਾਊਸ ਪਾਸ ਕਰੇ, ਜੋ ਇਸ ਹਾਊਸ ਨੇ ਪਹਿਲਾਂ ਪਰੰਪਰਾ ਕਾਇਮ ਕੀਤੀ ਹੈ, ਅਕਾਲੀ ਮੈਂਬਰ ਸਾਹਿਬਾਨ ਵੀ ਸਮਝਦੇ ਹਨ ਕਿ ਇਹ ਤਾਮੀਰੀ ਕੰਮ ਹੈ ਇਸ ਗੰਭੀਰ ਨੁਕਤਾ ਨਿਗਾਹ ਨਾਲ ਇਹ ਬਿਲ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ ।

**Mr. Speaker**: Question is—

> That the Punjab Town Improvement (Amendment) Bill, 1973 be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

SUB-CLAUSE 2 OF CLAUSE 1

**Mr. Speaker**: Question is—

> That Sub-clause 2 of Clause 1 stand part of the Bill.

*The motion was carried.*

CLAUSE 2

**Mr. Speaker**: Now Clause 2 is before the House. There are some amendments in the name of Comrade Raj Kumar.

(*Comrade Raj Kumar was not present in the House*)

**Mr. Speaker**: Question is—

That Clause 2 stand part of the Bill.

*The motion was carried.*

CLAUSE 3

**Mr. Speaker**: Question is—

That Clause 3 stand part of the Bill.

*The motion was carried.*

SUB-CLAUSE 1 OF CLAUSE 1

**Mr. Speaker**: Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker**: Question is—

That Title be the title of the Bill.

*The motion was carried.*

**Minister of State for Local Government and Jails** (Shri Joginder Pal Pandey): Sir, I beg to move—

That the Punjab Town Improvement (Amendment) Bill 1973 be passed.

**Mr. Speaker**: Motion moved—

That the Punjab Town Improvement (Amendment) Bill, 1973 be passed.

**Mr. Speaker**: Question is—

That the Punjab Town Improvement (Amendment) Bill 1973 be passed.

*The motion was carried.*

## THE PUNJAB URBAN IMMOVABLE PROPERTY TAX (REPEAL) BILL, 1973

**Development Minister (Captain Rattan Singh)**: Sir, I beg to move—

That the Punjab Urban Immovable Property Tax (Repeal) Bill be taken into consideration at once.

**ਸਪੀਕਰ ਸਾਹਿਬ**, ਮੈਂ ਸਮਝਦਾ ਹਾਂ ਕਿ ਪੰਜਾਬ ਅਰਬਨ ਇਮਮੂਵੇਬਲ ਪਰਾਪਰਟੀ ਟੈਕਸ ਬਾਈ ਸਟੇਜਿਜ਼ ਅੱਜ ਇਸ ਐਕਟ ਦੇ ਪਾਸ ਹੋ ਜਾਣ ਨਾਲ ਖਤਮ ਹੋ ਜਾਂਦਾ ਹੈ। ਮੈਂ ਉਮੀਦ ਕਰਦਾ ਹਾਂ ਕਿ ਸਾਰਾ ਹਾਊਸ ਇਸ ਦੀ ਪ੍ਰਸ਼ੰਸਾ ਕਰੇਗਾ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹ ਅਰਜ਼ ਕਰਦਾ ਹਾਂ ਕਿ ਇਹ ਬਿਲ ਪਾਸ ਕਰ ਦਿਤਾ ਜਾਵੇ।

**Mr. Speaker**: Motion moved—

That the Punjab Urban Immovable Property Tax (Repeal) Bill, 1973 be taken into consideration at once.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਅਤੇ ਕੈਪਟਨ ਸਾਹਿਬ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਅਰਬਨ ਇਮਮੂਵੇਬਲ ਪਰਾਪਰਟੀ ਟੈਕਸ ਅੱਜ ਦੇ ਬਿਲ ਪਾਸ ਹੋਣ ਨਾਲ ਖਤਮ ਕੀਤਾ ਜਾ ਰਿਹਾ ਹੈ । ਇਸ ਟੈਕਸ ਨੂੰ ਖਤਮ ਕਰਨ ਦੇ ਮੁਤਅੱਲਕ ਜਦੋਂ ਯੂਨਾਈਟਿਡ ਫਰੰਟ ਸਰਕਾਰ ਬਣੀ ਸੀ, ਉਸ ਵੇਲੇ ਇਹ ਫੈਸਲਾ ਕੀਤਾ ਗਿਆ ਕਿ ਇਹ ਹਾਊਸ ਟੈਕਸ ਤਾਂ ਅਰਬਨ ਇਮਮੂਵੇਬਲ ਪਰਾਪਰਟੀ ਤੇ ਮਿਊਨਿਸਪੈਲਟੀ ਲਾਉਂਦੀ ਹੈ ਅਤੇ ਪਰਾਪਰਟੀ ਟੈਕਸ ਸਰਕਾਰ ਲੈਂਦੀ ਹੈ, ਇਸ ਲਈ ਇਸ ਨੂੰ ਖਤਮ ਕਰ ਦਿਤਾ ਜਾਵੇ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਇਸ ਟੈਕਸ ਦੇ ਹਟਣ ਨਾਲ ਸ਼ਹਿਰੀ ਜੰਤਾ ਤੇ ਭਾਰ ਘਟੇਗਾ ਉਥੇ ਇਹ ਗੱਲ ਵੀ ਸਾਨੂੰ ਸਾਹਮਣੇ ਰਖਣੀ ਚਾਹੀਦੀ ਹੈ ਕਿ ਹੁਣ ਜਿਹੜਾ ਹਾਊਸ ਟੈਕਸ ਰਹਿ ਜਾਣਾ ਹੈ, ਉਸ ਨੂੰ ਸਹੀ ਢੰਗ ਨਾਲ ਰੈਗੂਲੇਟ ਕਰਨ ਦੀ ਲੋੜ ਹੈ । ਸਰਕਾਰ ਕਿਉਂਕਿ ਆਪ ਇਹ ਆਸ਼ਾ ਰਖਦੀ ਹੈ ਕਿ ਗਰੀਬ ਆਦਮੀਆਂ ਨੂੰ ਰਾਹਤ ਦੇਣੀ ਹੈ ਅਤੇ ਵੱਡੇ ਲੋਕਾਂ ਤੇ ਭਾਰ ਟੈਕਸਾਂ ਦਾ ਪਾਉਣਾ ਹੈ ਤਾਂ ਇਸ ਗੱਲ ਨੂੰ ਮੁੱਖ ਰਖਿਆ ਜਾਵੇ। ਇਸ ਵੇਲੇ 50 ਰੁਪਏ ਮਹੀਨਾ ਕਿਰਾਏ ਤਕ ਛੋਟ ਦਿਤੀ ਗਈ ਹੈ । ਮੈਂ ਕਹਿੰਦਾ ਹਾਂ ਇਹ ਕੋਈ ਇਨਸਾਫ ਵਾਲੀ ਗੱਲ ਨਹੀਂ । ਜਿਹੜਾ 55 ਰੁਪਏ ਕਿਰਾਏ ਵਾਲਾ ਮਕਾਨ ਹੈ, ਉਸ ਤੇ ਤਾਂ $12\frac{1}{2}\%$ ਦੇ ਹਿਸਾਬ ਨਾਲ ਟੈਕਸ ਲਿਆ ਜਾਂਦਾ ਹੈ ਅਤੇ ਜਿਸ ਦੇ ਮਕਾਨਾਂ ਦਾ ਮਹੀਨੇ ਦਾ ਕਿਰਾਇਆ 1,000 ਰੁਪਏ ਬਣਦਾ ਹੈ ਉਸ ਤੋਂ ਵੀ $12\frac{1}{2}\%$ ਦੇ ਹਿਸਾਬ ਨਾਲ ਟੈਕਸ ਲਿਆ ਜਾਂਦਾ ਹੈ। ਇਸ ਲਿਹਾਜ ਨਾਲ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸਧਾਰਨ ਟਾਊਨ ਹਨ ਉਨ੍ਹਾਂ ਵਿਚ 50 ਰੁਪਏ ਵਾਲੀ ਗੱਲ ਠੀਕ ਹੈ । ਜਿਹੜੇ ਹੋਰ ਸ਼ਹਿਰ ਹਨ, ਜਿਵੇਂ ਅੰਮ੍ਰਿਤਸਰ ਅਤੇ ਲੁਧਿਆਣਾ ਜਾਂ 'ਏ' ਕਲਾਸ ਮਿਊਨਿਸਪੈਲਟੀਜ਼ ਵਾਲੇ ਸ਼ਹਿਰਾਂ ਵਿਚ 50 ਰੁਪਏ ਮਹੀਨੇ ਨੂੰ ਤਾਂ ਮਹਿਜ਼ ਇੱਕ ਕਮਰਾ ਵੀ ਨਹੀਂ ਮਿਲਦਾ । ਇਹ ਜਿਹੜੀ ਛੋਟ ਹੈ ਇਹ 'ਏ' ਕਲਾਸ ਮਿਊਨਿਸਪੈਲਟੀਜ਼ ਤਕ 100 ਰੁਪਏ ਤਕ ਕਰ ਦਿੱਤੀ ਜਾਵੇ । ਬਹੁਤ ਸਾਰੇ ਲੋਕ ਮਿਲਣਗੇ ਜਿਹੜੇ ਦਰਮਿਆਨੇ ਅਤੇ ਗਰੀਬ ਕਿਸਮ ਦੇ ਆਦਮੀ ਹਨ, ਜਿਨ੍ਹਾਂ ਦਾ ਆਧਾਰ ਉਸ ਥੋੜ੍ਹੇ ਬਹੁਤ ਕਿਰਾਏ ਤੇ ਹੈ। 100 ਤੋਂ ਲੈ ਕੇ 300 ਰੁਪਏ ਮਹੀਨੇ ਤਕ ਜਿਹੜੀ ਟੈਕਸ ਦੀ ਸ਼ਰਾ ਹੈ ਉਹ $12\frac{1}{2}\%$ ਕੀਤੀ ਜਾਵੇ । 300 ਰੁਪਏ ਤੋਂ 600 ਰੁਪਏ ਤਕ ਇਹ ਟੈਕਸ 20% ਕਰ ਦਿਤਾ ਜਾਵੇ । 600 ਰੁਪਏ ਤੋਂ ਲੈ ਕੇ ਹਜ਼ਾਰ ਤਕ ਟੈਕਸ ਦੀ ਸ਼ਰਾ 25% ਹੋ ਜਾਣੀ ਚਾਹੀਦੀ ਹੈ। ਜੇ ਇਸ ਲਿਹਾਜ਼ ਨਾਲ ਕਰਾਂਗੇ ਤਾਂ ਜਿਸ ਕਿਸਮ ਦੀ ਆਮਦਨੀ ਹੋਵੇਗੀ ਉਸ ਹਿਸਾਬ ਨਾਲ ਭਾਰ ਪਵੇਗਾ ਅਤੇ ਜਿਹੜਾ ਉਤਲਾ ਤਬਕਾ ਹੈ ਜਿਨ੍ਹਾਂ ਨੇ ਕਿ ਸ਼ਹਿਰਾਂ ਵਿਚ ਆਪਣੇ ਵੱਡੇ ਵੱਡੇ ਮਕਾਨ ਬਣਾ ਕੇ ਤਕੜੀ ਰਕਮ ਖਟਦੇ ਹਨ, ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਸਰਕਾਰ ਦੇ ਖਜ਼ਾਨੇ ਵਿਚ ਵਧੇਰਾ ਪੈਸਾ ਦੇਣ ਤਾਂ ਕਿ ਗਰੀਬ ਜੰਤਾ ਨੂੰ ਰਾਹਤ ਮਿਲੇ ਇਸ ਲਈ ਮੈਂ ਇਸ ਐਕਟ ਦੀ ਪ੍ਰਸ਼ੰਸਾ ਕਰਦਾ ਹਾਂ । ਅਸੀਂ ਕਹਿੰਦੇ ਹਾਂ ਕਿ ਹਾਊਸ ਟੈਕਸ ਸਲਾਇਡਿੰਗ ਸਕੇਲ ਤੇ ਲਾਇਆ ਜਾਵੇ ।

**ਸਰਦਾਰ ਜਸਦੇਵ ਸਿੰਘ** ਸੰਧੂ (ਡਕਾਲਾ) : ਸਪੀਕਰ ਸਾਹਿਬ, ਜਿਹੜਾ ਬਿਲ ਕੈਪਟਨ ਸਾਹਿਬ ਨੇ ਪੇਸ਼ ਕੀਤਾ ਹੈ ਇਸ ਤੇ ਅਮਲ ਤਾਂ ਪਹਿਲਾਂ ਹੀ ਹੋ ਚੁਕਾ ਹੈ । ਜਿਸ ਤਰ੍ਹਾਂ ਕੇਨੇਡੀਅਨ ਸਾਹਿਬ ਨੇ ਕਿਹਾ ਹੈ ਕਿ 1967 ਵਿਚ ਜਦੋਂ ਯੂਨਾਇਟਿਡ ਫਰੰਟ ਦੀ ਸਰਕਾਰ ਬਣੀ ਸੀ ਤਾਂ

ਅਸੂਲੀ ਤੌਰ ਤੇ ਉਸ ਵੇਲੇ ਇਹ ਫੈਸਲਾ ਕੀਤਾ ਸੀ । 1969 ਵਿਚ ਇਹ ਫੈਸਲਾ ਕੀਤਾ ਗਿਆ ਕਿ 3 ਕਿਸ਼ਤਾਂ ਵਿਚ ਇਸ ਨੂੰ ਹਟਾ ਦਿਤਾ ਜਾਵੇ । ਸਾਰੀਆਂ ਕਿਸ਼ਤਾਂ ਹਰ ਸਾਲ ਘਟਦੀਆਂ ਗਈਆਂ । ਹੁਣ ਪਿਛਲੇ ਸਾਲ ਤੋਂ ਇਹ ਖਤਮ ਹੋ ਚੁਕਿਆ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦਾ ਕਰੈਡਿਟ ਤਾਂ ਪਹਿਲੀ ਸਰਕਾਰ ਨੂੰ ਜਾਂਦਾ ਹੈ ਜਿਨ੍ਹਾਂ ਨੇ ਫੈਸਲਾ ਕਰਕੇ ਇਸ ਨੂੰ ਘਟਾਇਆ ਅਤੇ ਪੰਜਾਬ ਵਿਚ ਪ੍ਰਾਪਰਟੀ ਟੈਕਸ ਖਤਮ ਹੋ ਚੁਕਿਆ ਹੈ । ਇਹ ਕਾਨੂੰਨ ਪੁਰਾਣਾ ਹ ਗਿਆ ਸੀ ਇਸ ਲਈ ਇਸ ਨੂੰ ਉਕਾ ਹੀ ਖਤਮ ਕਰਨ ਵਾਸਤੇ ਤਾਂ ਕਿ ਕੋਈ ਮੁੜ ਕੇ ਇਸ ਨੂੰ ਨਾ ਲੈ ਆਵੇ ਇਹ ਬਿਲ ਲਿਆਂਦਾ ਗਿਆ ਹੈ । ਕੈਪਟਨ ਸਾਹਿਬ ਨੇ ਚੰਗੀ ਗੱਲ ਕੀਤੀ ਹੈ ਕਿ ਇਸ ਨੂੰ ਮੁਕਾ ਦਿਤਾ ਹੈ । ਇਸ ਲਈ ਇਹ ਵਧਾਈ ਦੇ ਪਾਤਰ ਹਨ । ਇਤਨੀ ਗੱਲ ਕਹਿ ਕੇ ਮੈਂ ਆਪਣੀ ਸੀਟ ਲੈਂਦਾ ਹਾਂ ।

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਬਿਲ ਦੀ ਪ੍ਰਸ਼ੰਸਾ ਕੀਤੀ ਹੈ । ਮੈਂ ਇਹ ਸਮਝਦਾ ਹਾਂ ਕਿ ਉਸ ਸਰਕਾਰ ਨੂੰ ਵੀ ਕਰੈਡਿਟ ਜ਼ਰੂਰ ਜਾਂਦਾ ਹੈ ਜਿਸ ਨੇ 1969 ਵਿਚ ਇਹ ਫੈਸਲਾ ਕੀਤਾ ਸੀ । ਲੇਕਿਨ ਇੱਕ ਗੱਲ ਜ਼ਰੂਰ ਹੈ ਜੇ ਮੈਂ ਉਸ ਵਕਤ ਸਰਕਾਰ ਵਿਚ ਹੁੰਦਾ ਤਾਂ ਮੈਂ ਇੱਕ ਮਕਾਨ ਵਾਲੇ ਨੂੰ ਤਾਂ ਛੋਟ ਦੇ ਦਿੰਦਾ ਪਰ ਇਕ ਤੋਂ ਵੱਧ ਮਕਾਨਾਂ ਵਾਲਿਆਂ ਨੂੰ ਬਿਲਕੁਲ ਨਾਂ ਛਡਦਾ । (ਸ਼ੋਰ)

**ਸ਼੍ਰੀ ਸਪੀਕਰ** : ਜੇ ਤੁਸੀਂ ਇਸ ਮਈਅਰ ਨੂੰ ਚੰਗਾ ਸਮਝਦੇ ਹੋ ਤਾਂ ਹੁਣ ਲਿਆ ਸਕਦੇ ਸੀ । (If you consider this measure a good one then you could have introduced the Bill now.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਇਹ ਤਾਂ ਉਹ ਗੱਲ ਹੋਈ ਕਿ ਜੇ ਮੈਂ ਥਾਣੇਦਾਰ ਹੁੰਦਾ ਤਾਂ ਇਹ ਕਰਦਾ ।

**ਵਿਕਾਸ ਮੰਤਰੀ** : ਅਸੀਂ ਥਾਣੇਦਾਰ ਨਹੀਂ ਬਣੇ, ਉਸ ਤੋਂ ਵੱਧ ਬਣੇ ਹਾਂ । ਜੇ ਤੁਹਾਨੂੰ ਥਾਣੇਦਾਰੀ ਦੀ ਲੋੜ ਹੈ ਤਾਂ ਜ਼ਰੂਰ ਬਣਾ ਦੇਵਾਂਗੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਅਸੀਂ ਅਰਬਨ ਸੀਲਿੰਗ ਬਿਲ ਨੂੰ ਨਾ ਲਿਆਉਣਾ ਹੁੰਦਾ ਜਿਸ ਦੇ ਰਾਹੀਂ ਜ਼ਿਆਦਾ ਸ਼ਹਿਰੀ ਪ੍ਰਾਪਰਟੀ ਕਿਸੇ ਦੀ ਰਹਿਣ ਹੀ ਨਹੀਂ ਦੇਣੀ ਤਾਂ ਜ਼ਰੂਰ ਇਹ ਮਈਅਰ ਲਿਆਉਂਦੇ, ਇਹ ਤਰਮੀਮ ਲਿਆਉਂਦੇ ਕਿ ਜਿਨ੍ਹਾਂ ਦੀ ਆਮਦਨ ਘੱਟ ਹੈ ਜਿਨ੍ਹਾਂ ਕੋਲ ਛੋਟੇ ਮਕਾਨ ਹਨ ਅਤੇ ਥੋੜ੍ਹਾ ਕਿਰਾਇਆ ਆਉਂਦਾ ਹੈ, ਉਨ੍ਹਾਂ ਨੂੰ ਛੋਟ ਦਿੰਦੇ ਪਰ ਜਿਨ੍ਹਾਂ ਦੀ 50,000 ਜਾਂ 1,00,000 ਰੁਪਿਆ ਕਿਰਾਏ ਦੀ ਆਮਦਨ ਹੈ ਉਨ੍ਹਾਂ ਨੂੰ ਕਿਉਂ ਛੱਡਦੇ । ਇਸ ਲਈ ਮੈਂ ਉਹ ਤਰਮੀਮ ਨਹੀਂ ਲਿਆਇਆ ਕਿਉਂਕਿ ਅਸੀਂ ਸੀਲਿੰਗ ਬਿਲ ਲਿਆ ਰਹੇ ਹਾਂ । ਇਸ ਲਈ ਇਸ ਨੂੰ ਰਿਪੀਲ ਕਰਨਾ ਮੁਨਾਸਿਬ ਨਹੀਂ ਸਮਝਿਆ । ਮੈਂ ਹਾਊਸ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਸ ਦੀ ਪ੍ਰਸ਼ੰਸਾ ਕੀਤੀ ਹੈ ਅਤੇ ਇਹ ਬੇਨਤੀ ਕਰਦਾ ਹਾਂ ਕਿ ਇਹ ਬਿਲ ਜਲਦੀ ਪਾਸ ਕਰ ਦਿਤਾ ਜਾਵੇ ।

**Mr. Speaker**: Question is—

That the Punjab Urban Immovable Property Tax (Repeal)Bill 1973 be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

CLAUSE 2

**Mr. Speaker**: Question is—

That Clause 2 stand part of the Bill.

*The motion was carried.*

CLAUSE 1

**Mr. Speaker**: Question is—

That Clause 1 stand part of the Bill.

*The motion was carried.*

TITLE

**Mr. Speaker**: Question is—

That title be the title of the Bill.

*The motion was carried.*

**Development Minister** (Captain Rattan Singh): Sir, I beg to move—

That the Punjab Urban Immovable Property Tax (Repeal) Bill, 1973 be passed.

**Mr. Speaker**: Motion moved—

That the Punjab Urban Immovable Property Tax (Repeal) Bill, 1973 be passed.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਸਪੀਕਰ ਸਾਹਿਬ, ਮੈਂ ਸਿਰਫ ਇਕ ਗੱਲ ਕਹਿਣ ਵਾਸਤੇ ਖੜ੍ਹਾ ਹੋਇਆ ਹਾਂ । ਜਿਸ ਵੇਲੇ ਸਾਡੀ ਸਰਕਾਰ ਬਣੀ ਸੀ ਤਾਂ ਅਸੀਂ ਇਹ ਫੈਸਲਾ ਕੀਤਾ ਸੀ ਅਤੇ ਇਹ ਫੈਸਲਾ ਇਸ ਗੱਲ ਨੂੰ ਮੁੱਖ ਰਖ ਕੇ ਕੀਤਾ ਸੀ ਕਿ ਇਕੋ ਮਕਾਨ ਤੇ ਹਾਊਸ ਟੈਕਸ ਅਤੇ ਪਰਾਪਰਟੀ ਟੈਕਸ ਦੋਨੋਂ ਨਾ ਲੱਗਣ । ਇਸ ਬੇਸਿਜ਼ ਕਰਕੇ ਇਹ ਛਡਿਆ ਸੀ ; ਇਸ ਲਈ ਨਹੀਂ ਕਿ ਕਿਸੇ ਖਾਸ ਤਬਕੇ ਨੂੰ ਫਾਇਦਾ ਦੇਣਾ ਸੀ ! ਕੈਪਟਨ ਸਾਹਿਬ ਨੇ ਇਹ ਕਿਹਾ ਹੈ ਕਿ ਜੇ ਅਸੀਂ ਅਰਬਨ ਪਰਾਪਰਟੀ ਸੀਲਿੰਗ ਬਿਲ ਨਾ ਲਿਆਉਣਾ ਹੁੰਦਾ ਤਾਂ ਇਹ ਮਈਅਰ ਜ਼ਰੂਰ ਇਥੇ ਲਿਆਂਦੇ ਕਿ ਇਕ ਮਕਾਨ ਵਾਲੇ ਨੂੰ ਛੋਟ ਹੋਵੇਗੀ । ਪਿਛਲੇ 20 ਸਾਲਾਂ ਤੋਂ ਰੌਲਾ ਜੰਤਾ ਪਾਉਂਦੀ ਸੀ ਕਿ ਡਬਲ ਟੈਕਸ ਲਿਆ ਜਾਂਦਾ ਹੈ । ਇਕੋ ਮਕਾਨ ਤੇ ਮਿਊਨਿਸੀਪਲ ਕਮੇਟੀ ਵੀ ਹਾਊਸ ਟੈਕਸ ਲੈਂਦੀ ਸੀ ਅਤੇ ਸਰਕਾਰ ਵੀ ਪਰਾਪਰਟੀ ਟੈਕਸ ਲੈਂਦੀ ਸੀ। ਡਬਲ ਟੈਕਸੇਸ਼ਨ ਨੂੰ ਘਟਾਉਣ ਲਈ ਇਹ ਕੀਤਾ ਗਿਆ ਸੀ । ਹੋਰ ਕੋਈ ਵਜ੍ਹਾ ਨਹੀਂ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਇਕੋ ਪਰਾਪਰਟੀ ਤੇ ਡਬਲ ਟੈਕਸ ਲੈਣਾ ਗਲਤ ਗੱਲ ਹੈ । ਸਾਡੀ ਪਹਿਲੀ ਸਰਕਾਰ ਸੀ ਜਿਸ ਨੇ ਇਹ ਫੈਸਲਾ ਕੀਤਾ । ਇਸ ਲਈ ਫੁਲ ਕਰੈਡਿਟ ਉਸ ਸਰਕਾਰ ਨੂੰ ਮਿਲਣਾ ਚਾਹੀਦਾ ਹੈ । ਉਸ ਨੂੰ ਮਿਨੀਮਾਈਜ਼ ਨਹੀਂ ਕਰਨਾ ਚਾਹੀਦਾ ।

**Mr. Speaker**: Question is—

That the Punjab Urban Immovable Property Tax (Repeal) Bill, 1973 be passed.

*The motion was carried.*

**Mr. Speaker**: The House stands adjourned till 9.00 a. m. on Wednesday, the 4th April, 1973.

1.19 P.M.

*(The Sabha then adjourned till 9.00 a.m. on Wednesday the 4th April, 1973.)*

970—18-3-74—284 Copies—Punjab Govt. Press, Patiala.

